## ਅਰਥ ਬੋਧ



# ਸ੍ਰੀ ਗੁਰੂ ਗ੍ਰੰਥ ਸਾਹਿਬ

## ਭਾਗ ਦੂਜਾ

ਡਾ. ਰਤਨ ਸਿੰਘ ਜੱਗੀ

**ARTH - BODH**
**SHRI GURU GRANTH SAHIB** (Punjabi)
PART - II

*by*
*DR. RATTAN SINGH JAGGI*
M.A. (Pbi. & Hindi), J.D., Ph.D., D.Litt.
Punjabi Sahit Shiromani

*Assisted by*
Dr. Gursharan Kaur Jaggi
M.A. (Pbi. & Hindi), Ph.D., D. Litt.
Principal, Govt. College for Girls, Patiala

ARSEE PUBLISHERS, CHANDNI CHOWK, DELHI-110 006

*All rights reserved. No part of this book may be reproduced, stored in a retrieval system, or transmitted in any form or by any means, electronic, mechanical, photocopying recording or otherwise without Prior written permission from both Author and Publisher.*

ISBN : 978-81-8299-142-2

© All rights reserved, 2007

ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼,
ਪਲਈਅਰ ਗਾਰਡਨ ਮਾਰਕੀਟ, ਚਾਂਦਨੀ ਚੌਂਕ, ਦਿੱਲੀ-6
ਫੋਨ : 23280657, 65966481

ਛਾਪਕ : ਆਰਸੀ ਪ੍ਰਿੰਟਿੰਗ ਏਜੰਸੀ
ਚਾਂਦਨੀ ਚੌਂਕ, ਦਿੱਲੀ-6
[ਸੈਟਿੰਗ] ਜੇ. ਐਮ. ਕੰਪਿਊਟਰਸ, ਫੈਕਟਰੀ ਏਰੀਆ,
ਪਟਿਆਲਾ, ਫੋਨ : 2360222

ਮੁੱਲ : 650.00 ਰੁਪਏ

ਸ੍ਰੀ ਗੁਰੂ ਗ੍ਰੰਥ ਸਾਹਿਬ

ਦੀ

ਗੁਰ - ਗੱਦੀ - ਸਥਾਪਨਾ

ਦੀ

ਤੀਜੀ ਸ਼ਤਾਬਦੀ

ਨੂੰ

ਸਮਰਪਿਤ

# ਬੇਨਤੀ

ਗੁਰਬਾਣੀ ਅਤੇ ਸਿੱਖ ਧਰਮ-ਗ੍ਰੰਥਾਂ ਦੇ ਅਧਿਐਨ ਵਲ ਮੈਂ ਸੰਨ 1958 ਤੋਂ ਰੁਚਿਤ ਹਾਂ। ਪੀ-ਐਚ.ਡੀ. ਅਤੇ ਡੀ.ਲਿਟ ਦੀਆਂ ਡਿਗਰੀਆਂ ਦੇ ਵਿਸ਼ੇ ਵੀ ਕ੍ਰਮਵਾਰ ਦਸਮ ਗ੍ਰੰਥ ਅਤੇ ਗੁਰੂ ਨਾਨਕ ਬਾਣੀ ਨਾਲ ਸੰਬੰਧਿਤ ਰਖੇ ਸਨ। ਇਸੇ ਬਿਰਤੀ ਅਧੀਨ ਸੰਨ 2000 ਵਿਚ ਦਸਮ ਗ੍ਰੰਥ ਦਾ ਟੀਕਾ ਪ੍ਰਕਾਸ਼ਿਤ ਕੀਤਾ ਅਤੇ ਪਿਛਲੇ ਕਈ ਦਹਾਕਿਆਂ ਦੌਰਾਨ ਇਕੱਠੀ ਕੀਤੀ ਸਾਮਗ੍ਰੀ ਦੇ ਆਧਾਰ 'ਤੇ 'ਗੁਰੂ ਗ੍ਰੰਥ ਵਿਸ਼ਵਕੋਸ਼' ਅਤੇ 'ਸਿੱਖ ਪੰਥ ਵਿਸ਼ਵਕੋਸ਼' ਲੋਕ ਅਰਪਿਤ ਕੀਤੇ।

ਜਨਵਰੀ 2002 ਵਿਚ ਪੰਜਾਬੀ ਯੂਨੀਵਰਸਿਟੀ ਵਲੋਂ ਮੈਨੂੰ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਾਜੈਕਟ ਡਾਇਰੈਕਟਰ ਨਿਯੁਕਤ ਕੀਤਾ ਗਿਆ, ਤਾਂ ਜੋ ਲਗਭਗ 27 ਵਰ੍ਹਿਆਂ ਤੋਂ ਰੁਕੇ ਚਲੇ ਆ ਰਹੇ ਕੰਮ ਨੂੰ ਫਿਰ ਤੋਂ ਅਗੇ ਤੋਰਿਆ ਜਾਏ। ਇਹ ਕਾਰਜ-ਭਾਰ ਸੰਭਾਲਣ 'ਤੇ ਗੁਰਬਾਣੀ ਵਿਚ ਵਰਤੀ ਸ਼ਬਦਾਵਲੀ ਦੇ ਸਹੀ ਪਰੀਪੇਖ ਵਿਚ ਅਰਥ ਨਿਰਧਾਰਿਤ ਕਰਨ ਦੀ ਸਮਸਿਆ ਨਾਲ ਜੂਝਣਾ ਪਿਆ। ਇਸ ਸੰਬੰਧੀ ਪਹਿਲਾਂ ਉਪਲਬਧ ਸਾਮਗ੍ਰੀ ਨੂੰ ਵਾਚਣਾ ਜ਼ਰੂਰੀ ਸੀ, ਪਰ ਪੂਰਵ-ਵਰਤੀ ਟੀਕਾਕਾਰਾਂ ਅਤੇ ਵਿਆਖਿਆਕਾਰਾਂ ਦੀਆਂ ਅਰਥ-ਗਤ ਆਪਣੀਆਂ ਹੀ ਧਾਰਣਾਵਾਂ ਅਤੇ ਸੀਮਾਵਾਂ ਸਨ, ਜਿਨ੍ਹਾਂ ਕਰਕੇ ਧਾਰਮਿਕ ਸੰਕਲਪਾਂ ਅਤੇ ਰਹੱਸਵਾਦੀ ਅਨੁਭੂਤੀਆਂ ਦੇ ਮਰਮ ਨੂੰ ਸਮਝਣਾ ਔਖਾ ਸੀ। ਇਸ ਲਈ ਮੇਰੇ ਮਨ ਵਿਚ ਬਾਣੀ ਦੇ ਅਰਥ ਸਮਝਣ ਲਈ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਨ ਦਾ ਵਿਚਾਰ ਪੈਦਾ ਹੋਇਆ। ਹਰ ਰੋਜ਼ ਇਕ ਪੰਨੇ ਦਾ ਟੀਕਾ ਕਰਨਾ ਸ਼ੁਰੂ ਕੀਤਾ, ਉਸੇ ਨਿਰੰਤਰ ਸਾਧਨਾ ਦਾ ਸਾਕਾਰ ਰੂਪ ਆਪ ਦੇ ਸਾਹਮਣੇ ਹੈ।

ਗੁਰਬਾਣੀ ਅਨੁਭੂਤ ਸੱਚ ਦਾ ਕਾਵਿਕ ਪ੍ਰਗਟਾਵਾ ਹੈ। ਵਿਆਕਰਣ, ਭਾਸ਼ਾ-ਸ਼ਾਸਤ੍ਰ, ਛੰਦ-ਵਿਧਾਨ ਅਤੇ ਰਾਗਾਂ ਦੇ ਨਿਯਮ ਬਾਣੀ ਉਪਰ ਲਾਗੂ ਨਹੀਂ ਕੀਤੇ ਜਾ ਸਕਦੇ। ਇਸ ਲਈ ਅਨੁਭਵੀ ਵਿਦਵਾਨਾਂ, ਸੰਤ ਮਹਾਪੁਰਸ਼ਾਂ ਅਤੇ ਟਕਸਾਲੀ ਵਿਦਵਾਨਾਂ ਦੀ ਸਹਾਇਤਾ ਲਏ ਬਿਨਾ ਕੰਮ ਨਹੀਂ ਚਲਦਾ। ਅਰਥ ਕਰਨ ਵਿਚ ਸਹਾਇਤਾ ਲਈ ਮੈਨੂੰ ਅਨੇਕ ਵਿਦਵਾਨਾਂ ਨੇ ਨਿਵਾਜਿਆ ਜਿਨ੍ਹਾਂ ਦਾ ਮੈਂ ਸੱਚੇ ਦਿਲੋਂ ਧੰਨਵਾਦੀ ਹਾਂ। ਪਰਮਾਤਮਾ ਦੀ ਅਪਾਰ ਕ੍ਰਿਪਾ ਨਾਲ ਹੀ ਇਹ ਮਹਾਨ ਕਾਰਜ ਸਿਰੇ ਚੜ੍ਹਿਆ ਹੈ, ਮੇਰਾ ਉਦਮ ਤਾਂ ਨਿਮਿਤ-ਮਾਤ੍ਰ ਹੈ— *ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ।* ਗ਼ਲਤੀਆਂ ਲਈ ਪ੍ਰਭੂ ਬਖ਼ਸ਼ਣਹਾਰ ਹੈ।

'ਆਰਸੀ ਪਬਲਿਸ਼ਰਜ਼' ਦੇ ਮਾਲਕ ਸ. ਗੁਰਬਚਨ ਸਿੰਘ ਦਾ ਰਿਣੀ ਹਾਂ ਜਿਨ੍ਹਾਂ ਨੇ ਇਸ ਟੀਕੇ ਦੇ ਪ੍ਰਕਾਸ਼ਨ ਦੀ ਵਿਵਸਥਾ ਕੀਤੀ ਹੈ। ਪਿਆਰੇ ਅਜ਼ੀਜ਼ ਅਨਿਲ ਕੁਮਾਰ ਨੇ ਟਾਈਪ ਸੈਟਿੰਗ ਵਿਚ ਨਿਸ਼ਕਾਮ ਯੋਗਦਾਨ ਪਾਇਆ ਹੈ, ਉਸ ਲਈ ਉਸ ਦਾ ਧੰਨਵਾਦੀ ਹਾਂ। ਆਪਣੀ ਸਾਥਣ ਦੇ ਸਿਦਕ ਅਤੇ ਸਹਾਇਤਾ ਤੋਂ ਬਿਨਾ ਇਹ ਕੰਮ ਸਿਰੇ ਚੜ੍ਹਨਾ ਸਰਲ ਨਹੀਂ ਸੀ। ਉਨ੍ਹਾਂ ਦਾ ਧੰਨਵਾਦ ਕਿਵੇਂ ਕਰਾਂ, ਅਸਲੋਂ ਇਹ ਤਾਂ ਉਨ੍ਹਾਂ ਦਾ ਆਪਣਾ ਹੀ ਕੰਮ ਹੈ।

ਅੰਤ ਵਿਚ ਬੜੇ ਅਦਬ ਨਾਲ ਸਹਿਰਦ ਪਾਠਕਾਂ ਨੂੰ ਅਰਪਿਤ ਕਰਨ ਦੀ ਆਗਿਆ ਲੈਂਦਾ ਹਾਂ।

4193, ਅਰਬਨ ਅਸਟੇਟ
ਫੇਜ਼ II, ਪਟਿਆਲਾ

ਰਤਨ ਸਿੰਘ ਜੱਗੀ

# ਤਤਕਰਾ

(ਰਾਗਾਂ ਦਾ)

## ਅਰਥ ਪੜ੍ਹਨ ਸੰਬੰਧੀ ਕੁਝ ਸੰਕੇਤ

* ਗੁਰਬਾਣੀ ਦਾ ਪਾਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' (ਅੱਠਵਾਂ ਸੰਸਕਰਣ) ਅਨੁਸਾਰ ਰਖਿਆ ਹੈ।
* ਗੁਰਬਾਣੀ-ਪਾਠ ਦੇ ਬਿਲਕੁਲ ਸਾਹਮਣੇ ਅਰਥ ਦਿੱਤੇ ਹਨ।
* ਅਰਥਾਂ ਦਾ ਕ੍ਰਮ ਤੁਕਾਂ, ਪਦਿਆਂ, ਸ਼ਲੋਕਾਂ ਆਦਿ ਅਨੁਸਾਰੀ ਹੈ।
* ਅਰਥ ਸਰਲ ਅਤੇ ਸਪੱਸ਼ਟ ਰੂਪ ਵਿਚ ਲਿਖੇ ਹਨ ਤਾਂ ਜੋ ਗੁਰਬਾਣੀ ਦੀ ਭਾਵਨਾ ਦਾ ਬੋਧ ਤੁਰਤ ਸੰਭਵ ਹੋ ਜਾਏ।
* ਅਰਥਾਂ ਵਿਚ ਵਰਤੀਆਂ ਬਰੈਕਟਾਂ ਦੋ ਤਰ੍ਹਾਂ ਦੀਆਂ ਲੋੜਾਂ ਨੂੰ ਪੂਰਾ ਕਰਦੀਆਂ ਹਨ—
  ੳ) ਬਰੈਕਟਾਂ ਅੰਦਰਲੇ ਸਾਧਾਰਣ ਟਾਈਪ ਵਾਲੇ ਸ਼ਬਦ ਮੇਰੇ ਵਲੋਂ ਪ੍ਰਸੰਗ-ਪੂਰਤੀ, ਵਾਕ-ਪੂਰਤੀ ਅਤੇ ਅਰਥ-ਸਪੱਸ਼ਟਤਾ ਲਈ ਲਿਖੇ ਹਨ।
  ਅ) ਬਰੈਕਟਾਂ ਅੰਦਰਲੇ ਟੇਢੇ ਟਾਈਪ ਵਾਲੇ ਸ਼ਬਦ ਮੂਲ ਬਾਣੀ ਦੇ ਹਨ, ਜਿਨ੍ਹਾਂ ਦੇ ਅਰਥ ਉਨ੍ਹਾਂ ਤੋਂ ਪਹਿਲਾਂ ਲਿਖੇ ਹਨ।
* ਆਮ ਆਉਣ ਵਾਲੇ ਸੰਕਲਪਿਤ ਸ਼ਬਦਾਂ ਦੇ ਬਾਰ ਬਾਰ ਅਰਥ ਕਰਨ ਨਾਲੋਂ ਉਨ੍ਹਾਂ ਦੀ ਅੰਤ ਉਤੇ *ਅਰਥਾਵਲੀ* ਦੇ ਦਿੱਤੀ ਹੈ।
* ਅੰਗ੍ਰੇਜ਼ੀ ਅੰਕਾਂ ਵਾਲੇ ਪੰਨੇ ਟੀਕੇ ਦੇ ਹਨ ਅਤੇ ਗੁਰਮੁਖੀ ਅੰਕਾਂ ਵਾਲੇ ਪੰਨੇ ਗੁਰੂ ਗ੍ਰੰਥ ਸਾਹਿਬ ਦੇ ਹਨ।

# ਤਤਕਰਾ

## ਰਾਗੁ ਆਸਾ

*(ਮਹਲਾ ੧)*



*(ਮਹਲਾ ੪)*



*(ਮਹਲਾ ੧)*

ੴ ਸਤਿਗੁਰ ਪ੍ਰਸਾਦਿ ॥

ਗਉੜੀ ਬਾਵਨ ਅਖਰੀ ਮਹਲਾ ੫ ॥

ਸਲੋਕੁ ॥
ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥

ਸਲੋਕੁ ॥
ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥
ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ ॥੧॥

ਪਉੜੀ ॥
ਓਅੰ ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥
ਆਪਹਿ ਸੁੰਨ ਆਪਹਿ ਸੁਖ ਆਸਨ ॥ ਆਪਹਿ ਸੁਨਤ ਆਪ ਹੀ ਜਾਸਨ ॥
ਆਪਨ ਆਪੁ ਆਪਹਿ ਉਪਾਇਓ ॥ ਆਪਹਿ ਬਾਪ ਆਪ ਹੀ ਮਾਇਓ ॥
ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲਾ ॥੧॥

ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ ਰਹਾਉ ॥

ਸਲੋਕੁ ॥
ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥੧॥

ਪਉੜੀ ॥
ਓਅੰ ਗੁਰਮੁਖਿ ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥
ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥
ਸਗਲ ਭਾਤਿ ਕਰਿ ਕਰਹਿ ਉਪਾਇਓ ॥ ਜਨਮ ਮਰਨ ਮਨ ਮੋਹੁ ਬਢਾਇਓ ॥
ਦੁਹੂ ਭਾਤਿ ਤੇ ਆਪਿ ਨਿਰਾਰਾ ॥ ਨਾਨਕ ਅੰਤੁ ਨ ਪਾਰਾਵਾਰਾ ॥੨॥

ਸਲੋਕੁ ॥
ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥

ੴ ਸਤਿਗੁਰ ਪ੍ਰਸਾਦਿ ॥
ਗਉੜੀ ਬਾਵਨ ਅਖਰੀ ਮਹਲਾ ੫

**ਸਲੋਕ :** ਗੁਰਦੇਵ (ਮੇਰੀ) ਮਾਤਾ, ਗੁਰਦੇਵ (ਮੇਰਾ) ਪਿਤਾ, ਗੁਰਦੇਵ ਹੀ (ਮੇਰਾ) ਸੁਆਮੀ ਪਰਮੇਸ਼ਵਰ ਹੈ। ਗੁਰਦੇਵ (ਮੇਰਾ) ਸਾਥੀ, ਅਗਿਆਨ ਦਾ ਨਾਸ਼ਕ, ਸੰਬੰਧੀ ਅਤੇ ਸਕਾ ਭਰਾ (*ਸਹੋਦਰਾ*) ਹੈ। ਗੁਰਦੇਵ ਦਾਤਾ ਹੈ ਅਤੇ ਹਰਿ ਨਾਮ ਉਪਦੇਸਣ ਵਾਲਾ ਹੈ। ਗੁਰਦੇਵ ਦੀ ਸਿਖਿਆ ਅਚੂਕ ਅਥਵਾ ਸਥਾਈ ਪ੍ਰਭਾਵ ਵਾਲੀ (*ਨਿਰੋਧਰਾ*) ਹੈ। ਗੁਰਦੇਵ ਸ਼ਾਂਤੀ, ਸੱਚਾਈ ਅਤੇ ਬੁੱਧੀ ਦਾ ਸਰੂਪ ਹੈ। ਗੁਰਦੇਵ ਪਾਰਸ ਹੈ (ਜਿਸ ਦੀ) ਛੋਹ ਨਾਲ (ਜਿਗਿਆਸੂ ਭਵ-ਸਾਗਰ ਤੋਂ) ਪਾਰ ਹੋ ਜਾਂਦਾ ਹੈ। ਗੁਰਦੇਵ ਤੀਰਥ ਹੈ, ਅੰਮ੍ਰਿਤ ਦਾ ਸਰੋਵਰ ਹੈ, ਗੁਰੂ ਦੇ ਗਿਆਨ (ਵਿਚ ਕੀਤਾ) ਇਸ਼ਨਾਨ ਪਰਮ ਸ੍ਰੇਸ਼ਠ ਹੈ। ਗੁਰਦੇਵ (ਸੰਸਾਰ ਦਾ) ਕਰਤਾ ਹੈ, ਸਾਰਿਆਂ ਪਾਪਾਂ ਨੂੰ ਹਰਨ ਵਾਲਾ ਹੈ, ਗੁਰਦੇਵ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ। ਗੁਰਦੇਵ ਆਦਿ, ਜੁਗਾਦਿ ਅਤੇ ਯੁਗਾਂ ਯੁਗਾਂਤਰਾਂ ਤੋਂ (ਚਲਿਆ ਆ) ਹੈ, ਗੁਰਦੇਵ ਦੇ ਹਰਿ-ਨਾਮ ਰੂਪ ਮੰਤ੍ਰ ਨੂੰ ਜਪ ਕੇ ਉਧਰ ਜਾਈਦਾ ਹੈ। ਹੇ ਪ੍ਰਭੂ! ਕ੍ਰਿਪਾ ਕਰਕੇ ਗੁਰਦੇਵ ਦੀ ਸੰਗਤ ਵਿਚ ਮਿਲਾ ਦੇ, ਜਿਸ ਨਾਲ ਲਗ ਕੇ ਅਸੀਂ ਮੂਰਖ, ਪਾਪੀ (ਭਵ-ਸਾਗਰ ਤੋਂ) ਤਰ ਜਾਈਏ। ਨਾਨਕ (ਦਾ ਕਥਨ ਹੈ ਕਿ) ਗੁਰਦੇਵ ਸਤਿਗੁਰੂ ਪਾਰਬ੍ਰਹਮ ਪਰਮੇਸ਼ਵਰ ਹੈ, ਹਰਿ ਰੂਪ ਗੁਰਦੇਵ ਨੂੰ ਨਮਸਕਾਰ ਹੈ।੧।

**ਸਲੋਕ:** (ਸਾਰੀ ਸ੍ਰਿਸ਼ਟੀ ਦੀ) ਰਚਨਾ (ਪ੍ਰਭੂ ਨੇ) ਆਪ ਕੀਤੀ ਕਰਾਈ ਹੈ ਅਤੇ ਆਪ ਹੀ ਕਰਨ ਦੇ ਯੋਗ ਹੈ। ਨਾਨਕ (ਦਾ ਕਥਨ ਹੈ ਕਿ ਉਹ) ਇਕ ਆਪ ਹੀ (ਸਾਰੇ ਸੰਸਾਰ ਵਿਚ) ਵਰਤ ਰਿਹਾ ਹੈ। (ਉਸ ਤੋਂ ਬਿਨਾ ਹੋਰ ਕੋਈ) ਦੂਜਾ ਨ ਹੋਇਆ ਹੈ ਅਤੇ ਨ ਹੀ ਹੋਵੇਗਾ।੧।

**ਪਉੜੀ :** ਓ (ਅੱਖਰ ਅਨੁਸਾਰ ਸਾਡੀ ਉਸ) ਪ੍ਰਭੂ ਨੂੰ ਨਮਸਕਾਰ ਹੈ (ਜੋ ਆਪ) ਸਾਧੂ ਅਥਵਾ ਗੁਰੂ (ਦਾ ਰੂਪ ਧਾਰਣ ਕਰਦਾ ਹੈ)। (ਇਸ ਸ੍ਰਿਸ਼ਟੀ ਦੇ) ਆਦਿ, ਮੱਧ ਅਤੇ ਅੰਤ ਵਿਚ (ਉਹ) ਨਿਰਾਕਾਰ ਹੀ ਹੈ। (ਉਹ) ਆਪ ਹੀ ਸੁੰਨ ਰੂਪ ਹੈ ਅਤੇ ਆਪ ਹੀ ਸੁਖ-ਆਸਣ (ਉਤੇ ਸਥਿਤ ਹੈ)। ਆਪ ਹੀ ਜਸ ਅਤੇ ਆਪ ਹੀ (ਉਸ ਨੂੰ) ਸੁਣਨ ਵਾਲਾ ਹੈ। (ਉਸ ਨੇ) ਆਪਣੇ ਆਪ ਨੂੰ ਆਪ ਹੀ ਪੈਦਾ ਕੀਤਾ ਹੈ। (ਉਹ) ਆਪ ਹੀ ਪਿਤਾ ਅਤੇ ਆਪ ਹੀ ਮਾਤਾ ਹੈ। (ਉਹ) ਆਪ ਹੀ ਸੂਖਮ ਅਤੇ ਆਪ ਹੀ ਸਥੂਲ ਹੈ। ਹੇ ਨਾਨਕ! (ਉਸ ਦੀ) ਲੀਲਾ ਵੇਖੀ ਨਹੀਂ ਜਾ ਸਕਦੀ।੧।

ਹੇ ਦੀਨ ਦਿਆਲੂ ਪ੍ਰਭੂ! (ਮੇਰੇ ਉਤੇ) ਕ੍ਰਿਪਾ ਕਰ, (ਤਾਂ ਜੋ ਮੇਰਾ) ਮਨ ਤੇਰੇ ਸੰਤਾਂ ਦੇ (ਚਰਣਾਂ ਦੀ) ਧੂੜ ਬਣਿਆ ਰਹੇ। ਰਹਾਉ।

**ਸਲੋਕ :** (ਉਹ) ਨਿਰਾਕਾਰ ਪ੍ਰਭੂ ਆਪ ਹੀ ਆਕਾਰ ਵਾਲਾ ਹੈ ਤੇ ਨਿਰਗੁਣ ਅਤੇ ਸਗੁਣ (ਸਰੂਪ ਉਹ) ਇਕੋ (ਆਪ) ਹੀ ਹੈ। ਨਾਨਕ (ਦਾ ਕਥਨ ਹੈ ਕਿ ਉਹ) ਇਕੋ ਇਕ ਬਖਾਨ ਕੀਤਾ ਜਾਂਦਾ ਹੈ (ਅਤੇ ਉਸ) ਇਕ ਤੋਂ ਹੀ ਅਨੇਕ (ਹੁੰਦੇ ਹਨ)।੧।

**ਪਉੜੀ :** ਗੁਰਮੁਖ (ਪ੍ਰਭੂ) ਨੇ ਆਪ ਹੀ 'ਓਅੰ' ਸ਼ਬਦ ਦੁਆਰਾ ਸ੍ਰਿਸ਼ਟੀ ਦਾ ਆਕਾਰ ਕੀਤਾ ਹੈ। (ਉਹ ਸਾਰੀ ਸ੍ਰਿਸ਼ਟੀ ਨੂੰ ਹੁਕਮ ਦੇ) ਇਕੋ ਸੂਤਰ ਵਿਚ ਪਰੋਣ ਵਾਲਾ ਹੈ। (ਉਸ ਪ੍ਰਭੂ ਨੇ) ਤ੍ਰੈਗੁਣਾਂ ਦਾ ਭਿੰਨ ਭਿੰਨ ਢੰਗ ਨਾਲ ਵਿਸਤਾਰ ਕੀਤਾ ਹੈ। (ਉਸ ਨੇ) ਨਿਰਗੁਣ ਰੂਪ ਤੋਂ ਸਗੁਣ ਸਰੂਪ ਵਿਖਾ ਦਿੱਤਾ ਹੈ। (ਉਸ ਨੇ) ਸਭ ਤਰ੍ਹਾਂ ਯਤਨ ਕਰਕੇ (ਸਾਰੀ ਸ੍ਰਿਸ਼ਟੀ ਦੀ) ਉਤਪਤੀ ਕੀਤੀ ਹੈ। (ਉਸ ਨੇ ਆਪ ਹੀ) ਜਨਮ ਮਰਨ ਅਤੇ ਮਨ ਦੇ ਮੋਹ ਨੂੰ ਵਧਾਇਆ ਹੈ। (ਉਹ) ਆਪ (ਜਨਮ ਮਰਨ ਦੀਆਂ) ਦੋਹਾਂ ਵਿਧੀਆਂ ਤੋਂ ਨਿਰਲਿਪਤ ਹੈ। ਹੇ ਨਾਨਕ! (ਪ੍ਰਭੂ ਦਾ) ਅੰਤ ਅਤੇ ਆਰ-ਪਾਰ ਪਾਇਆ ਨਹੀਂ ਜਾ ਸਕਦਾ।੨।

**ਸਲੋਕ :** ਉਹੀ ਸ਼ਾਹ ਹਨ, ਉਹੀ ਭਾਗਾਂ ਵਾਲੇ ਹਨ, (ਜਿਨ੍ਹਾਂ ਪਾਸ) ਸੱਚ ਰੂਪ ਸੰਪਦਾ ਹੈ ਅਤੇ

ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥੧॥

ਪਵੜੀ ॥
ਸਸਾ ਸਤਿ ਸਤਿ ਸਤਿ ਸੋਊ ॥ ਸਤਿ ਪੁਰਖ ਤੇ ਭਿੰਨ ਨ ਕੋਊ ॥
ਸੋਊ ਸਰਨਿ ਪਰੈ ਜਿਹ ਪਾਯੰ ॥ ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥
ਸੰਸੈ ਭਰਮੁ ਨਹੀ ਕਛੁ ਬਿਆਪਤ ॥ ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥
ਸੋ ਸਾਧੂ ਇਹ ਪਹੁਚਨਹਾਰਾ ॥ ਨਾਨਕ ਤਾ ਕੈ ਸਦ ਬਲਿਹਾਰਾ ॥੩॥

ਸਲੋਕੁ ॥
ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ ॥
ਨਾਮ ਬਿਹੂਨੇ ਨਾਨਕਾ ਹੋਤ ਜਾਤ ਸਭੁ ਧੂਰ ॥੧॥
ਪਵੜੀ ॥
ਧਧਾ ਧੂਰਿ ਪੁਨੀਤ ਤੇਰੇ ਜਨੂਆ ॥ ਧਨਿ ਤੇਊ ਜਿਹ ਰੁਚ ਇਆ ਮਨੂਆ ॥
ਧਨੁ ਨਹੀ ਬਾਛਹਿ ਸੁਰਗ ਨ ਆਛਹਿ ॥ ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ॥
ਧੰਧੇ ਕਹਾ ਬਿਆਪਹਿ ਤਾਹੂ ॥ ਜੋ ਏਕ ਛਾਡਿ ਅਨ ਕਤਹਿ ਨ ਜਾਹੂ ॥
ਜਾ ਕੈ ਹੀਐ ਦੀਓ ਪ੍ਰਭ ਨਾਮ ॥ ਨਾਨਕ ਸਾਧ ਪੂਰਨ ਭਗਵਾਨ ॥੪॥

ਸਲੋਕ ॥
ਅਨਿਕ ਭੇਖ ਅਰੁ ਙਿਆਨ ਧਿਆਨ ਮਨਹਠਿ ਮਿਲਿਅਉ ਨ ਕੋਇ ॥
ਕਹੁ ਨਾਨਕ ਕਿਰਪਾ ਭਈ ਭਗਤੁ ਙਿਆਨੀ ਸੋਇ ॥੧॥

ਪਉੜੀ ॥
ਙੰਙਾ ਙਿਆਨੁ ਨਹੀ ਮੁਖ ਬਾਤਉ ॥ ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ ॥
ਙਿਆਨੀ ਸੋਇ ਜਾ ਕੈ ਦ੍ਰਿੜ ਸੋਊ ॥ ਕਹਤ ਸੁਨਤ ਕਛੁ ਜੋਗੁ ਨ ਹੋਊ ॥
ਙਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ ॥ ਉਸਨ ਸੀਤ ਸਮਸਰਿ ਸਭ ਤਾ ਕੈ ॥
ਙਿਆਨੀ ਤਤੁ ਗੁਰਮੁਖਿ ਬੀਚਾਰੀ ॥ਨਾਨਕ ਜਾ ਕਉ ਕਿਰਪਾ ਧਾਰੀ ॥੫॥

ਸਲੋਕੁ ॥
ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥
ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥੧॥

ਪਉੜੀ ॥
ਯਾ ਜੁਗ ਮਹਿ ਏਕਹਿ ਕਉ ਆਇਆ ॥ ਜਨਮਤ ਮੋਹਿਓ ਮੋਹਨੀ ਮਾਇਆ ॥
ਗਰਭ ਕੁੰਟ ਮਹਿ ਉਰਧ ਤਪ ਕਰਤੇ ॥ ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥
ਉਰਝਿ ਪਰੇ ਜੋ ਛੋਡਿ ਛਡਾਨਾ ॥ ਦੇਵਨਹਾਰੁ ਮਨਹਿ ਬਿਸਰਾਨਾ ॥
ਧਾਰਹੁ ਕਿਰਪਾ ਜਿਸਹਿ ਗੁਸਾਈ ॥ ਇਤ ਉਤ ਨਾਨਕ ਤਿਸੁ ਬਿਸਰਹੁ ਨਾਹੀ ॥੬॥

ਹਰਿ-ਨਾਮ ਰੂਪ ਪੂੰਜੀ ਹੈ। ਹੇ ਨਾਨਕ! ਉਨ੍ਹਾਂ ਸੰਤਾਂ ਪਾਸੋਂ ਹੀ ਸੱਚ ਅਤੇ ਸੁਚਮਤਾ ਪ੍ਰਾਪਤ ਹੁੰਦੀ ਹੈ।੧।

**ਪਵੜੀ :** ਸੱਸੇ (ਅੱਖਰ ਦੁਆਰਾ ਉਪਦੇਸ਼ ਹੈ ਕਿ) ਉਹ (ਪ੍ਰਭੂ) ਸੱਚਾ ਹੈ, ਸੱਚਾ ਹੈ, ਸੱਚਾ ਹੈ। (ਉਸ) ਸੱਚੇ ਪੁਰਸ਼ ਤੋਂ ਭਿੰਨ ਹੋਰ ਕੋਈ (ਸੱਚਾ) ਨਹੀਂ ਹੈ। ਉਹੀ (ਸਾਧਕ ਸੱਚੇ ਪ੍ਰਭੂ ਦੀ) ਸ਼ਰਣ ਵਿਚ ਪੈਂਦਾ ਹੈ, ਜਿਸ ਨੂੰ (ਉਹ ਆਪ) ਪਾਂਦਾ ਹੈ। (ਉਹ ਸਾਧਕ ਪ੍ਰਭੂ ਦੇ ਨਾਮ ਨੂੰ) ਸਿਮਰ ਸਿਮਰ ਕੇ (ਉਸ ਦੇ) ਗੁਣਾਂ ਨੂੰ ਗਾ ਕੇ ਸੁਣਾਉਂਦਾ ਹੈ। (ਅਜਿਹੇ ਸਾਧਕ ਉਤੇ) ਸੰਸ਼ਾ ਅਤੇ ਭਰਮ ਕੁਝ ਵੀ ਪ੍ਰਭਾਵ ਨਹੀਂ ਪਾ ਸਕਦੇ। ਉਸ ਨੂੰ (ਪ੍ਰਭੂ ਦਾ) ਪ੍ਰਤਾਪ ਸਪੱਸ਼ਟ ਰੂਪ ਵਿਚ ਪ੍ਰਤੀਤ ਹੁੰਦਾ ਹੈ। ਇਸ (ਅਵਸਥਾ) ਤਕ (ਜੋ) ਪਹੁੰਚਣ ਵਾਲਾ ਹੈ, ਉਸ ਨੂੰ ਸਾਧੂ ਸਮਝੋ। ਨਾਨਕ (ਦਾ ਕਥਨ ਹੈ ਕਿ ਮੈਂ) ਉਸ ਤੋਂ ਸਦਾ ਬਲਿਹਾਰ ਜਾਂਦਾ ਹਾਂ।੩।

**ਸਲੋਕ :** (ਹੇ ਭਾਈ! ਹਰ ਵੇਲੇ) ਧਨ ਧਨ ਦੀ ਰਟ ਲਗਾਈ ਹੋਈ ਹੈ, ਮਾਇਆ ਦਾ ਮੋਹ ਸਭ ਝੂਠਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਵਿਹੂਣੇ (ਜੀਵ) ਸਭ ਮਿੱਟੀ ਹੋ ਜਾਂਦੇ ਹਨ।੧।

**ਪਵੜੀ :** ਧੱਧੇ (ਅੱਖਰ ਅਨੁਸਾਰ ਹੇ ਪ੍ਰਭੂ!) ਤੇਰੇ ਸੇਵਕਾਂ ਦੀ ਚਰਣ-ਧੂੜ ਪਵਿਤਰ ਕਰਨ ਵਾਲੀ ਹੈ। ਉਹ (ਮਨੁੱਖ) ਧੰਨ ਹਨ ਜਿਨ੍ਹਾਂ ਦੇ ਮਨ ਵਿਚ ਇਸ (ਚਰਣ-ਧੂੜ) ਲਈ ਰੁਚੀ ਹੁੰਦੀ ਹੈ। ਉਹ ਨ ਧਨ ਦੀ ਇੱਛਾ ਕਰਦੇ ਹਨ ਅਤੇ ਨ ਹੀ ਸੁਅਰਗ ਦੀ ਤਾਂਘ ਰਖਦੇ ਹਨ। (ਉਹ ਆਪਣੇ) ਅਤਿ ਪਿਆਰੇ (ਪ੍ਰਭੂ) ਦੀ ਪ੍ਰੀਤ ਵਿਚ ਅਤੇ ਸਾਧੂ ਦੀ ਚਰਣ-ਧੂੜ ਵਿਚ ਰੁਚਿਤ ਹੁੰਦੇ ਹਨ। ਉਨ੍ਹਾਂ ਨੂੰ (ਮਾਇਆਵੀ) ਜੰਜਾਲ ਕਿਥੇ ਵਿਆਪ ਸਕਦੇ ਹਨ ਜੋ ਇਕ (ਪ੍ਰਭੂ) ਨੂੰ ਛਡ ਕੇ ਹੋਰ ਕਿਤੇ ਨਹੀਂ ਜਾਂਦੇ। ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਨੇ (ਆਪਣਾ) ਨਾਮ ਵਸਾ ਦਿੱਤਾ ਹੈ, ਹੇ ਨਾਨਕ! ਉਹ ਸਾਧੂ ਪੂਰੇ ਭਾਗਾਂ ਵਾਲੇ ਹਨ।੪।

**ਸਲੋਕ :** ਅਨੇਕ ਪ੍ਰਕਾਰ ਦੇ (ਧਾਰਮਿਕ) ਭੇਖਾਂ, ਗਿਆਨ ਧਿਆਨ ਅਤੇ ਮਨ ਦੇ ਹਠ ਨਾਲ ਕੋਈ ਵੀ (ਪ੍ਰਭੂ ਨੂੰ) ਨਹੀਂ ਮਿਲ ਸਕਿਆ। ਨਾਨਕ ਦਾ ਕਥਨ ਹੈ ਕਿ (ਜਿਸ ਉਤੇ) ਪ੍ਰਭੂ ਦੀ ਕ੍ਰਿਪਾ ਹੁੰਦੀ ਹੈ, ਉਹੀ (ਸਹੀ ਅਰਥਾਂ ਵਿਚ) ਭਗਤ ਜਾਂ ਗਿਆਨੀ ਹੈ।੧।

**ਪਉੜੀ :** ਙੰਙੇ (ਅੱਖਰ ਅਨੁਸਾਰ ਨਿਰੀਆਂ) ਮੂੰਹ ਦੀਆਂ ਗੱਲਾਂ ਨਾਲ ਗਿਆਨ (ਪ੍ਰਾਪਤ) ਨਹੀਂ ਹੁੰਦਾ (ਅਤੇ ਨ ਹੀ) ਸ਼ਾਸਤ੍ਰਾਂ ਵਿਚ ਦਸੀਆਂ ਅਨੇਕ ਪ੍ਰਕਾਰ ਦੀਆਂ ਜੁਗਤਾਂ ਨਾਲ (ਹੁੰਦਾ ਹੈ)। ਗਿਆਨੀ ਉਹ ਹੈ ਜਿਸ ਦੇ (ਹਿਰਦੇ ਵਿਚ) ਉਹ (ਪ੍ਰਭੂ) ਪੱਕੀ ਤਰ੍ਹਾਂ ਸਥਿਤ ਹੈ। ਨਿਰਾ ਕਹਿਣ ਸੁਣਨ ਨਾਲ ਯੋਗ (ਦੀ ਸਿਧੀ) ਨਹੀਂ ਹੁੰਦੀ। ਗਿਆਨੀ (ਉਹ ਹੈ) ਜਿਸ ਦੇ (ਹਿਰਦੇ ਵਿਚ ਪ੍ਰਭੂ ਦੀ) ਆਗਿਆ ਪੱਕੀ ਤਰ੍ਹਾਂ ਟਿਕੀ ਹੋਈ ਹੈ। ਉਸ (ਸਾਧਕ) ਲਈ ਗਰਮੀ ਅਤੇ ਸਰਦੀ ਸਭ ਸਮਾਨ ਹਨ। ਨਾਨਕ (ਦਾ ਕਥਨ ਹੈ ਕਿ) ਜਿਸ ਉਤੇ ਪ੍ਰਭੂ ਕ੍ਰਿਪਾ ਕਰਦਾ ਹੈ, (ਉਹੀ) ਗੁਰੂ ਦੀ ਸਿਖਿਆ ਰਾਹੀਂ ਤੱਤ੍ਵ ਦਾ ਵਿਚਾਰ ਕਰਕੇ ਗਿਆਨੀ (ਅਖਵਾਉਣ ਦਾ ਅਧਿਕਾਰੀ ਬਣਦਾ ਹੈ)।੫।

**ਸਲੋਕ :** (ਜੋ) ਸ੍ਰਿਸ਼ਟੀ ਵਿਚ ਕੇਵਲ ਆਉਣ ਲਈ ਹੀ ਆਏ ਹਨ, (ਉਹ ਜੀਵਨ ਦੇ ਪ੍ਰਯੋਜਨ ਨੂੰ) ਸਮਝੇ ਬਿਨਾ ਪਸ਼ੂਆਂ ਜਾਂ ਡੰਗਰਾਂ ਵਰਗੇ ਹਨ। ਨਾਨਕ (ਦਾ ਕਥਨ ਹੈ ਕਿ ਮੂਲ ਪ੍ਰਯੋਜਨ ਨੂੰ) ਉਹੀ ਬੁਝਦਾ ਹੈ, ਜਿਸ ਦੇ ਮੱਥੇ ਉਤੇ ਭਾਗ (ਲਿਖੇ ਹੋਣ)।੧।

**ਪਉੜੀ :** ਇਸ ਸੰਸਾਰ ਵਿਚ (ਮਨੁੱਖ) ਇਕ (ਹਰਿ ਦੀ ਪ੍ਰਾਪਤੀ) ਲਈ ਹੀ ਆਇਆ ਹੈ। (ਪਰ) ਜੰਮਦਿਆਂ ਹੀ ਮੋਹਣ ਵਾਲੀ ਮਾਇਆ ਨੇ ਮੋਹ ਲਿਆ ਹੈ। (ਮਾਤਾ ਦੇ) ਗਰਭ ਕੁੰਡ ਵਿਚ (ਮਨੁੱਖ) ਉਲਟੇ ਲਟਕ ਕੇ ਤਪ ਕਰਦੇ ਹੋਏ ਸੁਆਸ ਸੁਆਸ ਪ੍ਰਭੂ ਨੂੰ ਸਿਮਰਦੇ ਰਹਿੰਦੇ ਸਨ। (ਪਰ ਸੰਸਾਰ ਵਿਚ ਆ ਕੇ) ਜਿਸ (ਮਾਇਆ) ਤੋਂ ਪਿਛਾ ਛੁੜਾਉਣਾ ਸੀ, (ਉਸ ਵਿਚ) ਉਲਝ ਗਏ ਹਨ। ਦਾਤਾਰ (ਪ੍ਰਭੂ) ਨੂੰ ਮਨੋ ਭੁਲਾ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਗੁਸਾਈਂ! ਜਿਸ (ਵਿਅਕਤੀ) ਉਪਰ (ਤੁਸੀਂ) ਧੁਰ ਦਰਗਾਹੋਂ ਕ੍ਰਿਪਾ ਕਰਦੇ ਹੋ, ਉਸ ਨੂੰ ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਵਿਸਰਦੇ ਨਹੀਂ ਹੋ।੬।

ਸਲੋਕੁ ॥
ਆਵਤ ਹੁਕਮਿ ਬਿਨਾਸ ਹੁਕਮਿ ਆਗਿਆ ਭਿੰਨ ਨ ਕੋਇ ॥
ਆਵਨ ਜਾਨਾ ਤਿਹ ਮਿਟੈ ਨਾਨਕ ਜਿਹ ਮਨਿ ਸੋਇ ॥੧॥

ਪਉੜੀ ॥
ਏਊ ਜੀਅ ਬਹੁਤੁ ਗ੍ਰਭ ਵਾਸੇ ॥ ਮੋਹ ਮਗਨ ਮੀਠ ਜੋਨਿ ਫਾਸੇ ॥
ਇਨਿ ਮਾਇਆ ਤ੍ਰੈ ਗੁਣ ਬਸਿ ਕੀਨੇ ॥ ਆਪਨ ਮੋਹ ਘਟੇ ਘਟਿ ਦੀਨੇ ॥
ਏ ਸਾਜਨ ਕਛੁ ਕਹਹੁ ਉਪਾਇਆ ॥ ਜਾ ਤੇ ਤਰਉ ਬਿਖਮ ਇਹ ਮਾਇਆ ॥
ਕਰਿ ਕਿਰਪਾ ਸਤਸੰਗਿ ਮਿਲਾਏ ॥ ਨਾਨਕ ਤਾ ਕੈ ਨਿਕਟਿ ਨ ਮਾਏ ॥੭॥

ਸਲੋਕੁ ॥
ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ ॥
ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ ॥੧॥
ਪਉੜੀ ॥
ਏਕਹਿ ਆਪਿ ਕਰਾਵਨਹਾਰਾ ॥ ਆਪਹਿ ਪਾਪ ਪੁੰਨ ਬਿਸਥਾਰਾ ॥
ਇਆ ਜੁਗ ਜਿਤੁ ਜਿਤੁ ਆਪਹਿ ਲਾਇਓ ॥ ਸੋ ਸੋ ਪਾਇਓ ਜੁ ਆਪਿ ਦਿਵਾਇਓ ॥
ਉਆ ਕਾ ਅੰਤੁ ਨ ਜਾਨੈ ਕੋਊ ॥ਜੋ ਜੋ ਕਰੈ ਸੋਊ ਫੁਨਿ ਹੋਊ ॥
ਏਕਹਿ ਤੇ ਸਗਲਾ ਬਿਸਥਾਰਾ ॥ ਨਾਨਕ ਆਪਿ ਸਵਾਰਨਹਾਰਾ ॥੮॥

ਸਲੋਕੁ ॥
ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ ॥
ਨਾਨਕ ਤਿਹ ਸਰਨੀ ਪਰਉ ਬਿਨਸਿ ਜਾਇ ਮੈ ਮੋਰ ॥੧॥
ਪਉੜੀ ॥
ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ ॥
ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਕਮਾਹਿ ॥
ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ ॥
ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ ॥
ਭ੍ਰਮ ਕੇ ਮੋਹੇ ਨਹ ਬੁਝਹਿ ਸੋ ਪ੍ਰਭੁ ਸਦਹੂ ਸੰਗ ॥
ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥
ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ ॥੯॥
ਸਲੋਕੁ ॥
ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ ॥
ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥੧॥

**ਸਲੋਕ** (ਜੀਵ ਪ੍ਰਭੂ ਦੇ) ਹੁਕਮ ਅਨੁਸਾਰ (ਇਸ ਜਗਤ ਵਿਚ) ਆਉਂਦਾ ਹੈ, ਹੁਕਮ ਅਨੁਸਾਰ ਹੀ ਨਸ਼ਟ ਹੁੰਦਾ ਹੈ। (ਉਸ ਦੀ) ਆਗਿਆ ਤੋਂ ਭਿੰਨ ਹੋਰ ਕੋਈ (ਸੱਤਾ) ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਸੰਸਾਰ ਵਿਚ) ਆਉਣਾ ਜਾਣਾ ਉਸ ਦਾ ਮਿਟਦਾ ਹੈ, ਜਿਸ ਦੇ ਮਨ ਵਿਚ ਉਹ (ਪ੍ਰਭੂ ਨਿਵਾਸ ਕਰਦਾ ਹੈ)।੧।

**ਪਉੜੀ** : ਇਹ ਜੀਵ ਬਹੁਤ ਗਰਭਾਂ ਵਿਚ ਵਸ ਚੁਕੇ ਹਨ। (ਮਾਇਆ ਦੇ) ਮਿਠੇ ਮੋਹ ਕਾਰਣ ਹੀ ਜੂਨਾਂ ਵਿਚ ਫਸਦੇ ਰਹੇ ਹਨ। ਇਸ ਮਾਇਆ ਨੇ ਤ੍ਰੈਗੁਣਾਂ (ਦੀ ਸੀਮਾ ਵਿਚ ਆਉਣ ਵਾਲੇ ਸਾਰੇ ਜੀਵਾਂ ਨੂੰ) ਵਸ ਵਿਚ ਕੀਤਾ ਹੋਇਆ ਹੈ ਅਤੇ ਆਪਣਾ ਮੋਹ ਹਰ ਇਕ ਹਿਰਦੇ ਵਿਚ ਪਾ ਦਿੱਤਾ ਹੈ। ਹੇ ਸਾਜਨ! ਕੋਈ ਉਪਾ ਦਸੋ, ਜਿਸ ਕਰਕੇ ਇਸ ਮਾਇਆ ਦੇ ਔਖੇ (ਸਮੁੰਦਰ ਤੋਂ) ਤਰ ਸਕਾਂ। ਨਾਨਕ (ਦਾ ਕਥਨ ਹੈ ਕਿ) ਕ੍ਰਿਪਾ ਕਰਕੇ (ਪ੍ਰਭੂ ਜਿਸ ਨੂੰ) ਸਤਿਸੰਗਤ ਵਿਚ ਮਿਲਾ ਦਿੰਦਾ ਹੈ, ਉਸ ਦੇ ਨੇੜੇ ਮਾਇਆ ਨਹੀਂ ਜਾਂਦੀ।੭।

**ਸਲੋਕ**: (ਜੀਵ ਜੋ) ਚੰਗੇ ਜਾਂ ਮਾੜੇ (ਕਰਮਾਂ ਦੀ) ਕਿਰਤ ਕਮਾਉਂਦਾ ਹੈ, (ਉਹ ਕਰਮ ਅਸਲੋਂ) ਉਸ ਪ੍ਰਭੂ ਨੇ ਆਪ ਹੀ ਕੀਤੇ ਹਨ। ਨਾਨਕ (ਦਾ ਕਥਨ ਹੈ ਕਿ) ਪਸ਼ੂ (ਜੀਵ ਉਨ੍ਹਾਂ ਕਰਮਾਂ ਨੂੰ) ਆਪਣੇ ਦੁਆਰਾ ਕੀਤੇ ਮੰਨਦਾ ਹੈ, (ਪਰੰਤੂ) ਹਰਿ ਤੋਂ ਬਿਨਾ ਇਹ ਕੀ ਕਮਾਈ ਕਰ ਸਕਦਾ ਹੈ ?੧।

**ਪਉੜੀ** : ਇਕ (ਪ੍ਰਭੂ) ਆਪ ਹੀ (ਸਭ ਕੁਝ ਕਰਨ) ਕਰਾਉਣ ਵਾਲਾ ਹੈ। ਆਪ ਹੀ ਪਾਪ ਅਤੇ ਪੁੰਨ ਦਾ ਵਿਸਤਾਰ ਕਰਦਾ ਹੈ। ਇਸ ਜਗਤ (*ਜੁਗ*) ਵਿਚ ਜਿਸ ਜਿਸ (ਕਰਮ ਵਿਚ ਉਸ ਨੇ) ਆਪ ਲਗਾਇਆ ਹੈ, (ਜੀਵ ਨੇ) ਉਹ ਉਹ ਪ੍ਰਾਪਤ ਕੀਤਾ ਹੈ ਜੋ (ਪ੍ਰਭੂ ਨੇ) ਆਪ ਦਿਵਾਇਆ ਹੈ। ਉਸ ਦਾ ਅੰਤ ਕੋਈ ਨਹੀਂ ਜਾਣਦਾ। ਜੋ ਜੋ (ਪ੍ਰਭੂ) ਕਰਦਾ ਹੈ, ਉਹੀ ਕੁਝ ਹੁੰਦਾ ਹੈ। (ਉਸ) ਇਕ (ਪ੍ਰਭੂ) ਤੋਂ ਸਾਰਾ ਸ੍ਰਿਸ਼ਟੀ-ਵਿਸਤਾਰ ਹੋਇਆ ਹੈ। ਹੇ ਨਾਨਕ! (ਉਹ ਪ੍ਰਭੂ) ਆਪ ਹੀ (ਸਭ ਨੂੰ) ਸਵਾਰਨ ਵਾਲਾ ਹੈ।੮।

**ਸਲੋਕ** : (ਕਈ ਵਿਅਕਤੀ) ਇਸਤਰੀ ਦੇ ਹਾਵ-ਭਾਵ ਵਿਚ ਰੁਚਿਤ ਹਨ, (ਪਰ ਮਾਇਆ ਰੂਪ) ਵਿਸ਼ ਦਾ (ਇਹ) ਰੌਲਾ ਕੁਸੰਭੇ ਦੇ ਰੰਗ (ਵਾਂਗ ਥੁੜ-ਚਿਰਾ) ਹੈ। ਹੇ ਨਾਨਕ! ਉਸ (ਪ੍ਰਭੂ) ਦੀ ਸ਼ਰਣ ਵਿਚ ਪਵੋ, (ਜਿਸ ਕਰਕੇ) ਮੈਂ-ਮੇਰੀ (ਦੀ ਭਾਵਨਾ) ਖ਼ਤਮ ਹੋ ਜਾਏ।੧।

**ਪਉੜੀ** : ਹੇ ਮਨ! ਹਰਿ ਤੋਂ ਬਿਨਾ ਜਿਥੇ ਜਿਥੇ ਰੁਚਿਤ ਹੋਵੇਂਗਾ, ਉਥੇ ਉਥੇ (ਮਾਇਆਵੀ) ਬੰਧਨ ਪੈਣਗੇ। ਸਾਕਤ (ਅਕਸਰ) ਉਹੀ ਕੰਮ ਕਰਦਾ ਹੈ ਜਿਸ ਨੂੰ ਕੀਤਿਆਂ ਬਿਲਕੁਲ ਖ਼ਲਾਸੀ ਨਹੀਂ ਹੋ ਸਕਦੀ। (ਜੋ ਵਿਅਕਤੀ ਵਿਕਾਰੀ) ਕਰਮਾਂ ਵਿਚ ਲਗ ਕੇ ਹਉਮੈ ਦਾ (ਦਿਖਾਵਾ ਕਰਦੇ ਹਨ), ਉਨ੍ਹਾਂ (ਦੇ ਸਿਰ ਉਤੇ) ਬਹੁਤ ਭਾਰ ਚੜ੍ਹਦਾ ਹੈ। ਜੇ ਹਰਿ-ਨਾਮ ਨਾਲ ਪ੍ਰੇਮ ਕਾਇਮ ਨਹੀਂ ਹੋਇਆ, ਤਾਂ ਇਹ (ਸਾਰੇ) ਕਰਮ ਵਿਅਰਥ ਹਨ। (ਜੋ ਵਿਅਕਤੀ) ਮਿਠੀ ਮਾਇਆ ਦੇ ਪ੍ਰੇਮ-ਰੰਗ (ਵਿਚ ਰੰਗੇ ਜਾਂਦੇ ਹਨ), (ਉਹ) ਜਮ ਦੀ ਰੱਸੀ ਨਾਲ ਬੰਨ੍ਹੇ ਜਾਂਦੇ ਹਨ। ਭਰਮ ਦੇ ਮੋਹੇ ਹੋਏ (ਉਹ) ਨਹੀਂ ਸਮਝਦੇ ਕਿ ਉਹ ਪ੍ਰਭੂ ਸਦਾ ਹੀ ਅੰਗ-ਸੰਗ ਹੈ। ਕਰਮਾਂ ਦਾ ਹਿਸਾਬ ਕੀਤਿਆਂ ਖ਼ਲਾਸੀ ਨਹੀਂ ਹੁੰਦੀ, ਜਿਵੇਂ ਕਿ ਕੱਚੀ ਕੰਧ (ਧੋਣ ਨਾਲ) ਸ਼ੁੱਧ ਨਹੀਂ ਹੁੰਦੀ। ਹੇ ਨਾਨਕ! ਜਿਸ ਨੂੰ (ਪ੍ਰਭੂ ਆਪ) ਸਮਝਾ ਦੇਵੇ, ਉਸ ਗੁਰਮੁਖ ਦੀ ਬੁੱਧੀ ਨਿਰਮਲ ਹੋ ਜਾਂਦੀ ਹੈ।੯।

**ਸਲੋਕ** : ਜਿਸ ਦੇ ਵੀ (ਮਾਇਆਵੀ) ਬੰਧਨ ਟੁਟੇ ਹਨ, (ਉਸ ਨੂੰ ਪਹਿਲਾਂ) ਸਾਧੂ ਦਾ ਸੰਗ (ਪ੍ਰਾਪਤ ਹੋਇਆ ਹੈ)। ਹੇ ਨਾਨਕ! ਜੋ ਇਕ (ਪ੍ਰਭੂ) ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ, (ਉਨ੍ਹਾਂ ਦਾ) ਰੰਗ ਬਹੁਤ ਗੂੜ੍ਹਾ ਹੁੰਦਾ ਹੈ।੧।

ਪਉੜੀ ॥
ਰਾਰਾ ਰੰਗਹੁ ਇਆ ਮਨੁ ਅਪਨਾ ॥ ਹਰਿ ਹਰਿ ਨਾਮੁ ਜਪਹੁ ਜਪੁ ਰਸਨਾ ॥
ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥
ਉਆ ਮਹਲੀ ਪਾਵਹਿ ਤੂ ਬਾਸਾ ॥ ਜਨਮ ਮਰਨ ਨਹ ਹੋਇ ਬਿਨਾਸਾ ॥
ਮਸਤਕਿ ਕਰਮੁ ਲਿਖਿਓ ਧੁਰਿ ਜਾ ਕੈ ॥ ਹਰਿ ਸੰਪੈ ਨਾਨਕ ਘਰਿ ਤਾ ਕੈ ॥੧੦॥

ਸਲੋਕੁ ॥
ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ ॥
ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ ॥੧॥
ਪਉੜੀ ॥
ਲਲਾ ਲਪਟਿ ਬਿਖੈ ਰਸ ਰਾਤੇ ॥ ਅਹੰਬੁਧਿ ਮਾਇਆ ਮਦ ਮਾਤੇ ॥
ਇਆ ਮਾਇਆ ਮਹਿ ਜਨਮਹਿ ਮਰਨਾ ॥ ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ॥
ਕੋਊ ਊਨ ਨ ਕੋਊ ਪੂਰਾ ॥ ਕੋਊ ਸੁਘਰੁ ਨ ਕੋਊ ਮੂਰਾ ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥ ਨਾਨਕ ਠਾਕੁਰ ਸਦਾ ਅਲਿਪਨਾ ॥੧੧॥

ਸਲੋਕੁ ॥
ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥
ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ ॥੧॥
ਪਉੜੀ ॥
ਲਲਾ ਤਾ ਕੈ ਲਵੈ ਨ ਕੋਊ ॥ ਏਕਹਿ ਆਪਿ ਅਵਰ ਨਹ ਹੋਊ ॥
ਹੋਵਨਹਾਰੁ ਹੋਤ ਸਦ ਆਇਆ ॥ ਉਆ ਕਾ ਅੰਤੁ ਨ ਕਾਹੂ ਪਾਇਆ ॥
ਕੀਟ ਹਸਤਿ ਮਹਿ ਪੂਰ ਸਮਾਨੇ ॥ ਪ੍ਰਗਟ ਪੁਰਖ ਸਭ ਠਾਊ ਜਾਨੇ ॥
ਜਾ ਕਉ ਦੀਨੋ ਹਰਿ ਰਸੁ ਅਪਨਾ ॥ ਨਾਨਕ ਗੁਰਮੁਖਿ ਹਰਿ ਹਰਿ ਤਿਹ ਜਪਨਾ ॥੧੨॥

ਸਲੋਕੁ ॥
ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥
ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥੧॥
ਪਉੜੀ ॥
ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥
ਆਇ ਬਸਹਿ ਸਾਧੂ ਕੈ ਸੰਗੇ ॥ ਅਨਦਿਨੁ ਨਾਮੁ ਧਿਆਵਹਿ ਰੰਗੇ ॥
ਆਵਤ ਸੋ ਜਨੁ ਨਾਮਹਿ ਰਾਤਾ ॥ ਜਾ ਕਉ ਦਇਆ ਮਇਆ ਬਿਧਾਤਾ ॥
ਏਕਹਿ ਆਵਨ ਫਿਰਿ ਜੋਨਿ ਨ ਆਇਆ ॥ ਨਾਨਕ ਹਰਿ ਕੈ ਦਰਸਿ ਸਮਾਇਆ ॥੧੩॥

ਸਲੋਕੁ ॥
ਯਾਸੁ ਜਪਤ ਮਨਿ ਹੋਇ ਅਨੰਦੁ ਬਿਨਸੈ ਦੂਜਾ ਭਾਉ ॥

**ਪਉੜੀ :** ਰਾਰੇ (ਅੱਖਰ ਅਨੁਸਾਰ ਹੇ ਭਾਈ!) ਆਪਣੇ ਇਸ ਮਨ ਨੂੰ (ਪ੍ਰਭੂ ਦੇ ਪ੍ਰੇਮ ਰੰਗ ਵਿਚ) ਰੰਗੋ। ਹਰਿ ਹਰਿ ਦੇ ਨਾਮ ਦੇ ਜਪ ਨੂੰ ਜੀਭ ਨਾਲ ਜਪੋ। (ਫਿਰ ਪ੍ਰਭੂ ਦੀ) ਦਰਗਾਹ ਵਿਚ (ਤੈਨੂੰ) ਕੋਈ ਓਏ ਓਏ ਨਹੀਂ ਕਹੇਗਾ। ਸਗੋਂ 'ਆਉ ਬੈਠੋ' (ਕਹਿ ਕੇ) ਸਭ ਆਦਰ ਦੇਣਗੇ। ਉਥੇ ਤੂੰ ਮਹਲਾਂ ਵਿਚ ਨਿਵਾਸ ਪਾਵੇਂਗਾ। (ਉਥੇ) ਜਨਮ ਮਰਨ ਅਤੇ ਵਿਨਾਸ਼ (ਦੀ ਗੱਲ) ਨਹੀਂ ਹੋਵੇਗੀ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਮਸਤਕ ਉਪਰ ਧੁਰ-ਦਰਗਾਹੋਂ ਭਾਗ ਲਿਖੇ ਹੁੰਦੇ ਹਨ, ਉਸ ਦੇ ਘਰ ਹਰਿ-ਨਾਮ ਧਨ (ਸੰਚਿਤ ਹੋ ਜਾਂਦਾ ਹੈ)।੧੦।

**ਸਲੋਕ :** ਲੋਭ, ਝੂਠ, ਮੋਹ (ਆਦਿ) ਵਿਕਾਰ ਮੂਰਖ ਅਗਿਆਨੀਆਂ ਨੂੰ ਵਿਆਪਦੇ ਹਨ। ਹੇ ਨਾਨਕ! (ਉਹ) ਮਾਇਆ ਦੇ ਬੰਧਨਾਂ ਵਿਚ ਫਸ ਕੇ ਵਿਸ਼ੇ-ਵਾਸਨਾਵਾਂ ਦੀ ਦੁਰਗੰਧ ਵਿਚ ਪੈਂਦੇ ਹਨ।੧।

**ਪਉੜੀ :** ਲੱਲਾ (ਅੱਖਰ ਅਨੁਸਾਰ ਜੋ) ਵਿਸ਼ਿਆਂ ਦੇ ਰਸ ਵਿਚ ਲਿਪਤ ਰਹਿੰਦੇ ਹਨ, (ਉਹ) ਹੰਕਾਰੀ ਬੁੱਧੀ ਵਾਲੇ (ਅਸਲੋਂ) ਮਾਇਆ ਦੇ ਨਸ਼ੇ ਵਿਚ ਮਸਤ ਰਹਿੰਦੇ ਹਨ। ਇਸ (ਸੰਸਾਰ) ਅੰਦਰ ਮਾਇਆ ਵਿਚ ਹੀ ਜੰਮਦੇ ਮਰਦੇ ਹਨ। (ਉਨ੍ਹਾਂ ਦੇ ਵਸ ਵਿਚ ਕੁਝ ਨਹੀਂ ਹੁੰਦਾ, ਅਸਲ ਵਿਚ) ਜਿਵੇਂ ਜਿਵੇਂ (ਪ੍ਰਭੂ ਦਾ) ਹੁਕਮ ਹੁੰਦਾ ਹੈ, ਤਿਵੇਂ ਤਿਵੇਂ ਉਹ (ਕਰਮ) ਕਰਦੇ ਹਨ। (ਇਸ ਸੰਸਾਰ ਵਿਚ) ਨ ਕੋਈ ਊਣਾ ਹੈ ਅਤੇ ਨ ਕੋਈ ਪੂਰਾ ਹੈ। ਨ ਕੋਈ ਸੁਘੜ ਹੈ ਅਤੇ ਹੀ ਕੋਈ ਮੂਰਖ (*ਮੁਗਧ*)। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਜਿਸ ਜਿਸ (ਕੰਮ ਉਤੇ ਜੀਵਾਂ ਨੂੰ) ਲਗਾਉਂਦਾ ਹੈ, ਉਸੇ ਉਸੇ ਵਿਚ (ਉਹ) ਲਗਦੇ ਹਨ, (ਪਰ) ਠਾਕੁਰ ਆਪ (ਸਭ ਤੋਂ) ਅਲਿਪਤ ਹੈ।੧੧।

**ਸਲੋਕ :** ਪ੍ਰਭੂ ਬਹੁਤ ਪਿਆਰਾ, ਗੋਪਾਲ, ਗੋਬਿਦ, ਗਹਿਰ-ਗੰਭੀਰ ਅਤੇ ਅਥਾਹ ਹੈ। ਹੇ ਨਾਨਕ! ਹੋਰ ਕੋਈ ਦੂਜਾ ਨਹੀਂ ਹੈ, (ਬਸ ਇਕ ਉਹੀ) ਬੇਪਰਵਾਹ ਹੈ।੧।

**ਪਉੜੀ :** ਲਲਾ (ਅੱਖਰ ਅਨੁਸਾਰ) ਉਸ (ਪ੍ਰਭੂ) ਦੇ ਸਮਾਨ ਕੋਈ ਨਹੀਂ ਹੈ। (ਉਹ) ਇਕ ਆਪ ਹੀ ਹੈ, ਹੋਰ ਕੋਈ ਨਹੀਂ ਹੈ। (ਉਹ ਆਪਣੇ ਆਪ) ਹੋਣ ਵਾਲਾ, ਹਮੇਸ਼ਾ ਹੀ ਹੁੰਦਾ ਆਇਆ ਹੈ। ਉਸ ਦਾ ਅੰਤ ਕਿਸੇ ਨੇ ਨਹੀਂ ਪਾਇਆ। (ਉਹ) ਕੀੜੀ (*ਕੀਟ*) ਅਤੇ ਹਾਥੀ (*ਹਸਤਿ*) ਵਿਚ ਸਮਾਨ ਭਾਵ ਨਾਲ ਵਰਤ ਰਿਹਾ ਹੈ। (ਉਹ) ਪੁਰਖ ਰੂਪ ਸਭ ਥਾਵਾਂ ਵਿਚ ਪ੍ਰਤਖ ਜਾਣਿਆ ਜਾ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਹਰਿ ਨੇ ਆਪਣਾ ਨਾਮ-ਰਸ ਪ੍ਰਦਾਨ ਕੀਤਾ ਹੈ, (ਉਸ ਨੇ ਹੀ) ਹਰਿ ਹਰਿ ਦਾ ਨਾਮ ਜਪਣਾ ਹੈ।੧੨।

**ਸਲੋਕ :** ਜਿਨ੍ਹਾਂ (ਸਾਧਕਾਂ) ਨੇ ਆਤਮ-ਰਸ ਨੂੰ ਜਾਣ ਲਿਆ ਹੈ, ਉਹ ਸਹਿਜ ਸੁਭਾ ਹਰਿ ਦਾ ਪ੍ਰੇਮ-ਰੰਗ ਮਾਣ ਸਕਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਸਾਧਕ ਧੰਨ ਧੰਨ ਹਨ ਅਤੇ ਉਨ੍ਹਾਂ ਦਾ (ਸੰਸਾਰ ਵਿਚ) ਆਉਣਾ ਪ੍ਰਵਾਨ ਚੜ੍ਹਦਾ ਹੈ।੧।

**ਪਉੜੀ :** ਉਸੇ ਦਾ (ਇਸ ਸੰਸਾਰ ਵਿਚ) ਆਉਣਾ ਸਫਲ ਸਮਝੋ, ਜਿਸ ਦੀ ਜੀਭ ਤੋਂ ਹਰਿ ਹਰਿ ਦਾ ਜਸ ਉਚਰਿਆ ਜਾਂਦਾ ਹੈ। (ਉਹ ਸਾਧਕ) ਆ ਕੇ ਸਾਧ-ਸੰਗ ਵਿਚ ਵਸਦਾ ਹੈ ਅਤੇ ਹਰ ਰੋਜ਼ ਪ੍ਰੇਮ ਪੂਰਵਕ ਨਾਮ ਦੀ ਆਰਾਧਨਾ ਕਰਦਾ ਹੈ। ਉਹ ਸਾਧਕ (ਇਸ ਸੰਸਾਰ ਵਿਚ) ਆਉਂਦਿਆਂ ਹੀ ਨਾਮ ਵਿਚ ਰੰਗਿਆ ਜਾਂਦਾ ਹੈ, ਜਿਸ ਉਤੇ ਵਿਧਾਤਾ (ਪ੍ਰਭੂ) ਦਇਆ ਅਤੇ ਮਿਹਰ ਕਰਦਾ ਹੈ। ਉਹ (ਸਾਧਕ) ਇਕੋ ਵਾਰ (ਸੰਸਾਰ ਵਿਚ) ਆਉਂਦਾ ਹੈ, ਫਿਰ ਉਹ ਜੂਨਾਂ ਵਿਚ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ ਉਹ) ਹਰਿ ਦੇ ਦਰਸ਼ਨ ਵਿਚ ਹੀ ਸਮਾ ਜਾਂਦਾ ਹੈ।੧੩।

**ਸਲੋਕ :** ਜਿਸ ਨੂੰ ਜਪਣ ਨਾਲ ਮਨ ਆਨੰਦਿਤ ਹੁੰਦਾ ਹੈ ਅਤੇ ਦ੍ਵੈਤ-ਭਾਵ ਨਸ਼ਟ ਹੁੰਦਾ ਹੈ; ਦੁਖ,

ਦੂਖ ਦਰਦ ਤ੍ਰਿਸਨਾ ਬੁਝੈ ਨਾਨਕ ਨਾਮਿ ਸਮਾਉ ॥੧॥

ਪਉੜੀ ॥
ਯਯਾ ਜਾਰਉ ਦੁਰਮਤਿ ਦੋਊ ॥ ਤਿਸਹਿ ਤਿਆਗਿ ਸੁਖ ਸਹਜੇ ਸੋਊ ॥
ਯਯਾ ਜਾਇ ਪਰਹੁ ਸੰਤ ਸਰਨਾ ॥ ਜਿਹ ਆਸਰ ਇਆ ਭਵਜਲੁ ਤਰਨਾ ॥
ਯਯਾ ਜਨਮਿ ਨ ਆਵੈ ਸੋਊ ॥ ਏਕ ਨਾਮ ਲੇ ਮਨਹਿ ਪਰੋਊ ॥
ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ ॥
ਨਾਨਕ ਤਿਹ ਸੁਖੁ ਪਾਇਆ ਜਾ ਕੈ ਹੀਅਰੈ ਏਕ ॥੧੪॥

ਸਲੋਕੁ ॥
ਅੰਤਰਿ ਮਨ ਤਨ ਬਸਿ ਰਹੇ ਈਤ ਊਤ ਕੇ ਮੀਤ ॥
ਗੁਰਿ ਪੂਰੈ ਉਪਦੇਸਿਆ ਨਾਨਕ ਜਪੀਐ ਨੀਤ ॥੧॥

ਪਉੜੀ ॥
ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ ॥
ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ ॥
ਕਾ ਕੋ ਮਾਤ ਪਿਤਾ ਸੁਤ ਧੀਆ ॥ ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ ॥
ਐਸੀ ਸੰਚਿ ਜੁ ਬਿਨਸਤ ਨਾਹੀ ॥ ਪਤਿ ਸੇਤੀ ਅਪੁਨੈ ਘਰਿ ਜਾਹੀ ॥
ਸਾਧਸੰਗਿ ਕਲਿ ਕੀਰਤਨੁ ਗਾਇਆ ॥ ਨਾਨਕ ਤੇ ਤੇ ਬਹੁਰਿ ਨ ਆਇਆ ॥੧੫॥

ਸਲੋਕੁ ॥
ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥੧॥

ਪਉੜੀ ॥
ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥ ਪੂਰਕੁ ਕੁੰਭਕ ਰੇਚਕ ਕਰਮਾਤਾ ॥
ਙਿਆਨ ਧਿਆਨ ਤੀਰਥ ਇਸਨਾਨੀ ॥ ਸੋਮਪਾਕ ਅਪਰਸ ਉਦਿਆਨੀ ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥ ਜੋ ਕਛੁ ਕੀਨੋ ਸੋਊ ਅਨੇਤਾ ॥
ਉਆ ਤੇ ਊਤਮੁ ਗਨਉ ਚੰਡਾਲਾ ॥ ਨਾਨਕ ਜਿਹ ਮਨਿ ਬਸਹਿ ਗੁਪਾਲਾ ॥੧੬॥

ਸਲੋਕੁ ॥
ਕੁੰਟ ਚਾਰਿ ਦਹ ਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ ॥
ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ ॥੧॥

ਪਵੜੀ ॥
ਕਕਾ ਕਾਰਨ ਕਰਤਾ ਸੋਊ ॥ ਲਿਖਿਓ ਲੇਖੁ ਨ ਮੇਟਤ ਕੋਊ ॥
ਨਹੀ ਹੋਤ ਕਛੁ ਦੋਊ ਬਾਰਾ ॥ ਕਰਨੈਹਾਰੁ ਨ ਭੂਲਨਹਾਰਾ ॥
ਕਾਹੂ ਪੰਥੁ ਦਿਖਾਰੈ ਆਪੈ ॥ ਕਾਹੂ ਉਦਿਆਨ ਭ੍ਰਮਤ ਪਛੁਤਾਪੈ ॥

ਦਰਦ ਅਤੇ ਤ੍ਰਿਸ਼ਨਾ ਬੁਝ ਜਾਂਦੀ ਹੈ, ਹੇ ਨਾਨਕ! (ਉਸ ਦੇ) ਨਾਮ ਵਿਚ ਸਮਾਇਆ ਰਹਿਣਾ ਚਾਹੀਦਾ ਹੈ।੧।

**ਪਉੜੀ :** ਯਯਾ (ਅੱਖਰ ਅਨੁਸਾਰ ਹੇ ਭਾਈ!) ਦੁਰਮਤਿ ਅਤੇ ਦ੍ਵੈਤ-ਭਾਵ ਨੂੰ ਸਾੜ ਦਿਓ। ਇਨ੍ਹਾਂ ਨੂੰ ਤਿਆਗਣ ਕੇ ਸਹਿਜ ਸੁਖ ਨਾਲ ਸੌਂਵੋ। ਯਯਾ (ਅੱਖਰ ਦਾ ਸੰਦੇਸ਼ ਹੈ ਕਿ) ਸੰਤਾਂ ਦੀ ਸ਼ਰਣ ਵਿਚ ਜਾ ਪਵੋ, ਜਿਸ ਦੇ ਆਸਰੇ 'ਤੇ ਇਸ ਭਵ-ਸਾਗਰ ਨੂੰ ਤਰਨਾ ਹੁੰਦਾ ਹੈ। ਯਯਾ (ਅੱਖਰ ਅਨੁਸਾਰ) ਉਹ ਫਿਰ ਜਨਮ ਧਾਰਣ ਨਹੀਂ ਕਰਦਾ ਜੋ ਇਕ ਨਾਮ ਨੂੰ ਲੈ ਕੇ ਮਨ ਵਿਚ ਪਰੋ ਲੈਂਦਾ ਹੈ। ਯਯਾ (ਅੱਖਰ ਅਨੁਸਾਰ) ਪੂਰੇ ਗੁਰੂ ਦੀ ਟੇਕ ਲੈਣ ਨਾਲ (ਮਨੁੱਖ ਨੂੰ) ਜਨਮ ਹਾਰਨਾ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਹਿਰਦੇ ਵਿਚ ਇਕ (ਪ੍ਰਭੂ ਵਸਿਆ ਹੈ), ਉਸ ਨੇ ਹੀ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੧੪।

**ਸ਼ਲੋਕ :** (ਮਨੁੱਖ ਦੇ) ਮਨ ਅਤੇ ਤਨ ਵਿਚ (ਪ੍ਰਭੂ) ਵਸ ਰਿਹਾ ਹੈ (ਜੋ) ਇਥੇ ਅਤੇ ਉਥੇ (ਲੋਕ ਅਤੇ ਪਰਲੋਕ) ਦਾ ਮਿਤਰ ਹੈ। ਨਾਨਕ (ਦਾ ਕਥਨ ਹੈ—) ਪੂਰੇ ਗੁਰੂ ਨੇ ਉਪਦੇਸ਼ ਦਿੱਤਾ ਹੈ (ਕਿ ਪ੍ਰਭੂ ਨੂੰ) ਨਿਤ ਜਪਣਾ ਚਾਹੀਦਾ ਹੈ।੧।

**ਪਉੜੀ :** ਉਸ (ਪ੍ਰਭੂ) ਨੂੰ ਹਰ ਰੋਜ਼ ਸਿਮਰੋ, ਜੋ ਅੰਤ-ਕਾਲ ਮਦਦਗਾਰ ਹੁੰਦਾ ਹੈ। ਇਹ ਮਾਇਆ ਚਾਰ ਛੇ ਦਿਨ (ਅਰਥਾਤ ਥੋੜੇ ਸਮੇ ਲਈ) ਰਹਿੰਦੀ ਹੈ; ਇਸ ਨੂੰ ਹਰ ਕੋਈ ਛਡ ਕੇ ਚਲਾ ਜਾਂਦਾ ਹੈ। ਕਿਸ ਦੇ ਮਾਤਾ, ਪਿਤਾ, ਪੁੱਤਰ ਅਤੇ ਧੀਆਂ ਹਨ। ਘਰ ਦੀ ਇਸਤਰੀ (ਅਤੇ ਹੋਰ ਪਦਾਰਥਾਂ ਵਿਚੋਂ ਮਨੁੱਖ) ਕੁਝ ਵੀ ਨਾਲ ਨਹੀਂ ਲੈ ਕੇ ਜਾਂਦਾ। (ਹੇ ਮਨੁੱਖ! ਤੂੰ) ਅਜਿਹਾ (ਧਨ) ਸੰਚਿਤ ਕਰ, ਜੋ ਨਸ਼ਟ ਨ ਹੋ ਸਕੇ ਅਤੇ ਪ੍ਰਤਿਸ਼ਠਾ ਸਹਿਤ ਆਪਣੇ (ਵਾਸਤਵਿਕ) ਘਰ ਵਿਚ ਜਾ ਸਕੇਂ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਕਲਿਯੁਗ ਵਿਚ (ਪ੍ਰਭੂ ਦਾ) ਸਾਧਸੰਗ ਵਿਚ ਜਸ-ਗਾਨ ਕੀਤਾ ਹੈ, ਉਹ ਫਿਰ ਆਵਾਗਵਣ ਦੇ ਚੱਕਰ ਵਿਚ ਨਹੀਂ ਪੈਂਦੇ।੧੫।

**ਸਲੋਕ :** (ਚਾਹੇ) ਅਤਿਅੰਤ ਸੁੰਦਰ, ਸ੍ਰੇਸ਼ਠ ਕੁਲ ਵਾਲੇ, ਚਤੁਰ, ਮੁਖ ਤੋਂ ਗਿਆਨ ਦੀਆਂ ਗੱਲਾਂ ਕਰਨ ਵਾਲੇ ਅਤੇ ਧਨਵਾਨ (ਮਨੁੱਖ ਕਿਉਂ ਨ ਹੋਣ, ਪਰ) ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਮੁਰਦੇ ਵਾਂਗ ਸਮਝੋ ਜਿਨ੍ਹਾਂ (ਦੇ ਹਿਰਦੇ ਵਿਚ) ਭਗਵਾਨ ਦਾ ਪ੍ਰੇਮ ਨਹੀਂ ਹੈ।੧।

**ਪਉੜੀ :** ਙੰਙਾ (ਅੱਖਰ ਅਨੁਸਾਰ ਭਾਵੇਂ ਕੋਈ) ਛੇ ਸ਼ਾਸਤ੍ਰਾਂ ਦਾ ਜਾਣਕਾਰ ਹੋਵੇ; (ਯੋਗ ਸਾਧਨਾ ਅਨੁਸਾਰ) ਪੂਰਕ, ਕੁੰਭਕ ਅਤੇ ਰੇਚਕ ਕ੍ਰਿਆਵਾਂ ਕਰ ਸਕਦਾ ਹੋਵੇ; ਗਿਆਨਵਾਨ, ਧਿਆਨੀ ਅਤੇ ਤੀਰਥਾਂ ਉਤੇ ਇਸ਼ਨਾਨ ਕਰਨ ਵਾਲਾ ਹੋਵੇ; ਆਪਣੇ ਹੱਥੀ ਰਸੋਈ ਬਣਾਉਂਦਾ ਹੋਵੇ (*ਸੋਮਪਾਕ*), ਦੂਜਿਆਂ ਨਾਲ ਛੋਹਣੋਂ ਸੰਕੋਚ ਕਰਦਾ ਹੋਵੇ (*ਅਪਰਸ*), ਜੰਗਲ ਵਿਚ ਨਿਵਾਸ ਕਰਨ ਵਾਲਾ ਹੋਵੇ (*ਉਦਿਆਨੀ*)। (ਪਰ ਜੇ ਉਸ ਦੇ) ਮਨ ਵਿਚ ਰਾਮ-ਨਾਮ ਨਾਲ ਪ੍ਰੇਮ ਨਹੀਂ ਹੈ, (ਤਾਂ ਉਸ ਨੇ) ਜੋ (ਕੁਝ) ਵੀ ਕੀਤਾ ਹੈ, ਉਹ ਅਸਥਾਈ (*ਅਨੇਤਾ*) ਹੈ। ਨਾਨਕ (ਦਾ ਕਥਨ ਹੈ ਕਿ) ਉਸ ਨਾਲੋਂ ਚੰਡਾਲ ਨੂੰ ਚੰਗਾ ਸਮਝੋ ਜਿਸ ਦੇ ਮਨ ਵਿਚ ਗੋਪਾਲ ਵਸਦਾ ਹੋਵੇ।੧੬।

**ਸਲੋਕ :** (ਪਿਛਲੇ ਜਨਮਾਂ ਵਿਚ) ਕੀਤੇ ਹੋਏ ਕਰਮਾਂ ਦੀ ਪਈ ਲੀਹ (ਅਰਥਾਤ ਸੰਸਕਾਰਾਂ) ਅਨੁਸਾਰ (ਜੀਵ) ਚੌਹਾਂ ਕੁੰਡਾਂ ਅਤੇ ਦਸਾਂ ਦਿਸ਼ਾਵਾਂ ਵਿਚ ਭਟਕ ਰਹੇ ਹਨ। ਨਾਨਕ (ਦਾ ਕਥਨ ਹੈ ਕਿ) ਦੁਖ, ਸੁਖ, ਮੁਕਤੀ ਅਤੇ ਜੂਨ ਸੰਬੰਧੀ (ਪ੍ਰਭੂ ਨੇ ਆਪ ਹੀ) ਲੇਖ ਲਿਖੇ ਹਨ।੧।

**ਪਵੜੀ :** ਕੱਕਾ (ਅੱਖਰ ਅਨੁਸਾਰ ਸਾਰਿਆਂ) ਕਾਰਣਾਂ ਦਾ ਕਰਤਾ ਉਹ (ਪ੍ਰਭੂ ਆਪ ਹੈ ਅਤੇ ਉਸ ਦਾ) ਲਿਖਿਆ ਲੇਖ ਕੋਈ ਮਿਟਾ ਨਹੀਂ ਸਕਦਾ। (ਉਸ ਲਿਖੇ ਹੋਏ ਲੇਖ ਵਿਚ) ਦੂਜੀ ਵਾਰ ਕੁਝ ਨਹੀਂ ਹੋ ਸਕਦਾ (ਕਿਉਂਕਿ) ਕਰਤਾਰ ਭੁਲਣਵਾਲਾ ਨਹੀਂ ਹੈ। ਕਿਸੇ ਨੂੰ ਆਪ ਰਸਤਾ ਵਿਖਾ ਦਿੰਦਾ ਹੈ ਅਤੇ ਕਿਸੇ ਨੂੰ ਜੰਗਲ ਵਿਚ ਭਟਕਾ ਕੇ (ਉਸ ਦੇ ਪਲੇ) ਪਛਤਾਵਾ ਪਾ ਦਿੰਦਾ ਹੈ। (ਇਹ ਸਾਰੀ ਸ੍ਰਿਸ਼ਟੀ ਉਸ

ਆਪਨ ਖੇਲੁ ਆਪ ਹੀ ਕੀਨੋ ॥ ਜੋ ਜੋ ਦੀਨੋ ਸੁ ਨਾਨਕ ਲੀਨੋ ॥੧੭॥

ਸਲੋਕੁ ॥
ਖਾਤ ਖਰਚਤ ਬਿਲਛਤ ਰਹੇ ਟੂਟਿ ਨ ਜਾਹਿ ਭੰਡਾਰ ॥
ਹਰਿ ਹਰਿ ਜਪਤ ਅਨੇਕ ਜਨ ਨਾਨਕ ਨਾਹਿ ਸੁਮਾਰ ॥੧॥

ਪਉੜੀ ॥
ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ ॥
ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ ॥
ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ ॥
ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ ॥
ਖੇਲਹਿ ਬਿਗਸਹਿ ਅਨਦ ਸਿਉ ਜਾ ਕਉ ਹੋਤ ਕ੍ਰਿਪਾਲ ॥
ਸਦੀਵ ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ ॥
ਖੇਦੁ ਨ ਦੂਖੁ ਨ ਡਾਨੁ ਤਿਹ ਜਾ ਕਉ ਨਦਰਿ ਕਰੀ ॥
ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ ॥੧੮॥

ਸਲੋਕੁ ॥
ਗਨਿ ਮਿਨਿ ਦੇਖਹੁ ਮਨੈ ਮਾਹਿ ਸਰਪਰ ਚਲਨੋ ਲੋਗ ॥
ਆਸ ਅਨਿਤ ਗੁਰਮੁਖਿ ਮਿਟੈ ਨਾਨਕ ਨਾਮ ਅਰੋਗ ॥੧॥

ਪਉੜੀ ॥
ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ॥
ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥
ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ ॥
ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ ॥
ਗੁਰ ਪ੍ਰਸਾਦਿ ਸਿਮਰਤ ਰਹੈ ਜਾਹੂ ਮਸਤਕਿ ਭਾਗ ॥
ਨਾਨਕ ਆਏ ਸਫਲ ਤੇ ਜਾ ਕਉ ਪ੍ਰਿਅਹਿ ਸੁਹਾਗ ॥੧੯॥

ਸਲੋਕੁ ॥
ਘੋਖੇ ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ ॥
ਆਦਿ ਜੁਗਾਦੀ ਹੁਣਿ ਹੋਵਤ ਨਾਨਕ ਏਕੈ ਸੋਇ ॥੧॥

ਪਉੜੀ ॥
ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ ॥
ਨਹ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ ॥

ਦੀ) ਆਪਣੀ ਖੇਡ ਹੈ ਅਤੇ ਆਪ ਹੀ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ ਜੀਵ ਨੂੰ) ਜੋ ਕੁਝ ਦਿੱਤਾ ਹੈ, ਉਸ ਨੇ (ਉਹੋ ਕੁਝ) ਲਿਆ ਹੈ।੧੭।

**ਸਲੋਕ** : ਹੇ ਨਾਨਕ! ਅਨੇਕਾਂ ਲੋਕ ਹਰਿ ਹਰਿ ਦਾ ਨਾਮ ਜਪਦੇ ਹਨ, (ਜਿਨ੍ਹਾਂ ਦੀ ਗਿਣਤੀ ਦਾ ਕੋਈ) ਅੰਤ ਜਾਂ ਸ਼ੁਮਾਰ ਨਹੀਂ ਹੈ। (ਅਜਿਹੇ ਸੇਵਕਾਂ ਪਾਸ ਨਾਮ ਰੂਪ) ਖ਼ਜ਼ਾਨੇ (ਉਪਲਬਧ ਹੋ ਜਾਂਦੇ ਹਨ, ਉਨ੍ਹਾਂ ਵਿਚੋਂ ਉਹ) ਖਾਂਦੇ, ਖ਼ਰਚਦੇ ਅਤੇ ਆਨੰਦ ਮਾਣਦੇ (*ਖਿਲਛਤ*) ਹਨ (ਪਰ ਫਿਰ ਵੀ ਉਨ੍ਹਾਂ ਖ਼ਜ਼ਾਨਿਆਂ ਵਿਚ) ਤੋਟਾ ਨਹੀਂ ਹੁੰਦਾ।੧।

**ਪਉੜੀ** : ਖੱਖਾ (ਅੱਖਰ ਅਨੁਸਾਰ) ਉਸ ਸਮਰਥ ਪ੍ਰਭੂ ਪਾਸ ਕੋਈ ਕਮੀ (*ਖੂਨਾ*) ਨਹੀਂ ਹੈ। (ਉਸ ਨੇ ਜੀਵਾਂ ਨੂੰ) ਜੋ ਦੇਣਾ ਹੈ, (ਉਹ) ਦੇ ਰਿਹਾ ਹੈ। ਜਿਥੇ (ਉਨ੍ਹਾਂ ਨੂੰ ਭੇਜਣਾ ਪ੍ਰਭੂ ਨੂੰ) ਚੰਗਾ ਲਗਦਾ ਹੈ, ਉਥੇ ਹੀ ਉਹ ਜਾਂਦੇ ਹਨ। ਨਾਮ ਰੂਪ ਧਨ ਦੇ ਖ਼ਜ਼ਾਨੇ ਵਿਚੋਂ ਭਗਤ ਲੋਕ ਖ਼ਰਚ ਕਰਦੇ ਹਨ, ਇਹੀ ਉਨ੍ਹਾਂ ਦੀ ਰਾਸ-ਪੂੰਜੀ ਹੈ। (ਉਨ੍ਹਾਂ ਭਗਤਾਂ ਪਾਸ) ਖਿਮਾ, ਗ਼ਰੀਬੀ, ਆਨੰਦ ਅਤੇ ਸਹਿਜ ਅਵਸਥਾ (ਆਦਿ ਦੈਵੀ ਗੁਣ ਹੁੰਦੇ ਹਨ ਅਤੇ) ਪ੍ਰਭੂ (*ਗੁਣਤਾਸ*) ਨੂੰ ਜਪਦੇ ਰਹਿੰਦੇ ਹਨ। ਜਿਨ੍ਹਾਂ ਉਤੇ ਪ੍ਰਭੂ ਕ੍ਰਿਪਾਲੂ ਹੁੰਦਾ ਹੈ, (ਉਹ) ਆਨੰਦ ਪੂਰਵਕ ਵਿਗਸਦੇ ਹੋਏ ਜੀਵਨ ਦੀ ਖੇਡ ਖੇਡਦੇ ਹਨ। (ਉਹ) ਸਦਾ (*ਸਦੀਵ*) ਧਨਾਢ (*ਗਨੀਵ*) ਅਤੇ ਸ਼ੋਭਾਸ਼ਾਲੀ ਰਹਿੰਦੇ ਹਨ (ਜਿਨ੍ਹਾਂ ਦੇ) ਘਰ ਵਿਚ ਰਾਮ-ਨਾਮ ਦਾ ਪਦਾਰਥ (*ਮਾਲ*) ਹੁੰਦਾ ਹੈ। ਜਿਨ੍ਹਾਂ ਉਤੇ (ਪ੍ਰਭੂ ਨੇ) ਮਿਹਰ ਦੀ ਦ੍ਰਿਸ਼ਟੀ ਕੀਤੀ ਹੈ, ਉਨ੍ਹਾਂ ਨੂੰ ਕਲੇਸ਼, ਦੁਖ, ਸਜ਼ਾ (*ਡਾਨੁ*) (ਭੁਗਤਣੀ) ਨਹੀਂ ਪੈਂਦੀ। ਨਾਨਕ (ਦਾ ਕਥਨ ਹੈ ਕਿ) ਜੋ ਪ੍ਰਭੂ ਨੂੰ ਚੰਗੇ ਲਗਦੇ ਹਨ, ਉਨ੍ਹਾਂ ਦੀ ਹੀ (ਜੀਵਨ-ਯਾਤ੍ਰਾ) ਪੂਰੀ ਹੁੰਦੀ ਹੈ (ਅਰਥਾਤ ਸਫਲ ਹੁੰਦੀ ਹੈ)।੧੮।

**ਸਲੋਕ** : (ਹੇ ਜਿਗਿਆਸੂ!) ਮਨ ਵਿਚ ਗਿਣਤੀ ਮਿਣਤੀ ਕਰਕੇ ਵੇਖ ਲਵੋ (ਇਸ ਸੰਸਾਰ ਤੋਂ) ਸਾਰੇ ਲੋਕ ਅਵੱਸ਼ ਹੀ ਚਲੇ ਜਾਣਗੇ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕਾਂ) ਦੀ ਅਸਥਾਈ (*ਅਨਿਤ*) (ਪਦਾਰਥਾਂ ਦੀ) ਆਸ ਮਿਟ ਜਾਂਦੀ ਹੈ ਅਤੇ ਨਾਮ (ਦੀ ਸਾਧਨਾ) ਕਰਕੇ ਅਰੋਗ ਰਹਿੰਦੇ ਹਨ।੧।

**ਪਉੜੀ** : ਗੱਗਾ (ਅੱਖਰ ਅਨੁਸਾਰ) ਗੋਬਿੰਦ ਦੇ ਗੁਣਾਂ ਨੂੰ ਚੇਤੇ ਕਰੋ ਅਤੇ ਨਿਤ ਸੁਆਸ ਸੁਆਸ (ਨਾਮ ਦਾ) ਜਾਪ ਕਰੋ। ਇਸ ਦੇਹੀ ਦਾ ਕੀ ਵਿਸ਼ਵਾਸ ਹੈ, (ਇਸ ਲਈ) ਹੇ ਮਿਤਰ! (ਨਾਮ ਜਪਣ ਵਿਚ ਜ਼ਰਾ ਜਿੰਨੀ ਵੀ) ਦੇਰ (*ਬਿਲਮ*) ਨ ਕਰੋ। (ਮੌਤ ਨੂੰ ਆਉਣ ਲਈ) ਬਾਲ, ਜੁਆਨੀ ਅਤੇ ਬੁਢਾਪੇ (ਦੀ ਅਵਸਥਾ ਵਿਚ) ਕੋਈ ਬੰਦਸ਼ ਨਹੀਂ ਹੈ। ਉਸ ਵੇਲੇ (*ਬੇਰਾ*) ਦਾ (ਕਿਸੇ ਨੂੰ) ਪਤਾ ਨਹੀਂ ਲਗਦਾ, ਜਦੋਂ ਜਮ ਦਾ ਫੰਦਾ ਆ ਪੈਂਦਾ ਹੈ। ਗਿਆਨੀਆਂ, ਧਿਆਨੀਆਂ ਅਤੇ ਸਿਆਣਿਆਂ ਨੂੰ ਵੇਖ ਲਵੋ, (ਕਿਸੇ ਵੀ) ਇਸ ਸੰਸਾਰ ਵਿਚ ਨਹੀਂ ਰਹਿਣਾ। (ਸੰਸਾਰਿਕਤਾ ਨੂੰ) ਛਡ ਛਡ ਕੇ ਸਾਰੀ (ਲੋਕਾਈ) ਚਲੀ ਗਈ ਹੈ, (ਪਰ) ਮੂਰਖ (ਮਨਮੁਖ) ਉਸੇ ਨਾਲ ਲਿਪਟੇ ਪਏ ਹਨ। ਗੁਰੂ ਦੀ ਕ੍ਰਿਪਾ ਨਾਲ (ਉਹ ਸਾਧਕ ਪਰਮਾਤਮਾ ਦਾ ਨਾਮ) ਸਿਮਰਦੇ ਰਹਿੰਦੇ ਹਨ, ਜਿਨ੍ਹਾਂ ਦੇ ਮਸਤਕ ਉਤੇ ਭਾਗ (ਲਿਖੇ ਹੁੰਦੇ ਹਨ)। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦਾ ਇਸ ਸੰਸਾਰ ਵਿਚ ਆਇਆ ਸਫਲ ਹੈ, ਜਿਨ੍ਹਾਂ ਨੂੰ ਪਿਆਰਾ (ਪ੍ਰਭੂ) ਸੋਹਾਗ (ਵਜੋਂ ਪ੍ਰਾਪਤ ਹੈ)।੧੯।

**ਸਲੋਕ** : (ਮੈਂ) ਸਭ ਵੇਦ, ਸ਼ਾਸਤ੍ਰ ਘੋਖ ਲਏ ਹਨ, (ਪਰਮਾਤਮਾ ਤੋਂ ਬਿਨਾ) ਕੋਈ ਹੋਰ ਕਥਨ ਜੋਗਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਇਕੋ ਉਹੀ (ਪ੍ਰਭੂ) ਆਦਿ, ਜੁਗਾਦਿ, ਹੁਣ ਅਤੇ (ਭਵਿਸ਼ ਵਿਚ) ਹੋਵੇਗਾ।੧।

**ਪਉੜੀ** : ਘੱਘਾ (ਅੱਖਰ ਅਨੁਸਾਰ ਹੇ ਜਿਗਿਆਸੂ!) ਮਨ ਵਿਚ ਇਹ ਦ੍ਰਿੜ੍ਹ ਕਰ ਲਵੋ ਕਿ ਹਰਿ ਤੋਂ ਬਿਨਾ ਦੂਜਾ ਕੋਈ ਨਹੀਂ ਹੈ। ਨ ਕੋਈ (ਪਹਿਲਾਂ) ਹੋਇਆ ਹੈ ਅਤੇ ਨ ਹੀ (ਭਵਿਸ਼ ਵਿਚ) ਹੋਵੇਗਾ,

ਘੁਲਹਿ ਤਉ ਮਨ ਜਉ ਆਵਹਿ ਸਰਨਾ ॥
ਨਾਮ ਤਤੁ ਕਲਿ ਮਹਿ ਪੁਨਹਚਰਨਾ ॥
ਘਾਲਿ ਘਾਲਿ ਅਨਿਕ ਪਛੁਤਾਵਹਿ ॥
ਬਿਨੁ ਹਰਿ ਭਗਤਿ ਕਹਾ ਥਿਤਿ ਪਾਵਹਿ ॥
ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ ॥
ਨਾਨਕ ਹਰਿ ਗੁਰਿ ਜਾ ਕਉ ਦੀਆ ॥੨੦॥

ਸਲੋਕੁ ॥
ਙਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥
ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ ॥੧॥

ਪਉੜੀ ॥
ਙੰਙਾ ਙ੍ਰਾਸੈ ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ ॥
ਅਨਿਕ ਜੋਨਿ ਜਨਮਹਿ ਮਰਹਿ ਆਤਮ ਰਾਮੁ ਨ ਚੀਨ ॥
ਙਿਆਨ ਧਿਆਨ ਤਾਹੂ ਕਉ ਆਏ ॥ ਕਰਿ ਕਿਰਪਾ ਜਿਹ ਆਪਿ ਦਿਵਾਏ ॥
ਙਣਤੀ ਙਣੀ ਨਹੀ ਕੋਊ ਛੂਟੈ ॥ ਕਾਚੀ ਗਾਗਰਿ ਸਰਪਰ ਫੂਟੈ ॥
ਸੋ ਜੀਵਤ ਜਿਹ ਜੀਵਤ ਜਪਿਆ ॥ ਪ੍ਰਗਟ ਭਏ ਨਾਨਕ ਨਹ ਛਪਿਆ ॥੨੧॥

ਸਲੋਕੁ ॥
ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ ॥
ਪ੍ਰਗਟ ਭਏ ਆਪਹਿ ਗੋੁਬਿੰਦ ਨਾਨਕ ਸੰਤ ਮਤਾਂਤ ॥੧॥

ਪਉੜੀ ॥
ਚਚਾ ਚਰਨ ਕਮਲ ਗੁਰ ਲਾਗਾ ॥ ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥
ਚਾਰਿ ਕੁੰਟ ਦਹ ਦਿਸਿ ਭ੍ਰਮਿ ਆਇਓ ॥ ਭਈ ਕ੍ਰਿਪਾ ਤਬ ਦਰਸਨੁ ਪਾਇਓ ॥
ਚਾਰ ਬਿਚਾਰ ਬਿਨਸਿਓ ਸਭ ਦੂਆ ॥ ਸਾਧਸੰਗਿ ਮਨੁ ਨਿਰਮਲ ਹੂਆ ॥
ਚਿੰਤ ਬਿਸਾਰੀ ਏਕ ਦ੍ਰਿਸਟੇਤਾ ॥ ਨਾਨਕ ਗਿਆਨ ਅੰਜਨੁ ਜਿਹ ਨੇਤ੍ਰਾ ॥੨੨॥

ਸਲੋਕੁ ॥
ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥
ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ ॥੧॥

ਪਉੜੀ ॥
ਛਛਾ ਛੋਹਰੇ ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀਹਾਰੇ ॥
ਛਛਾ ਛਾਰੁ ਹੋਤ ਤੇਰੇ ਸੰਤਾ ॥ ਅਪਨੀ ਕ੍ਰਿਪਾ ਕਰਹੁ ਭਗਵੰਤਾ ॥
ਛਾਡਿ ਸਿਆਨਪ ਬਹੁ ਚਤੁਰਾਈ ॥ ਸੰਤਨ ਕੀ ਮਨ ਟੇਕ ਟਿਕਾਈ ॥
ਛਾਰੁ ਕੀ ਪੁਤਰੀ ਪਰਮ ਗਤਿ ਪਾਈ ॥ ਨਾਨਕ ਜਾ ਕਉ ਸੰਤ ਸਹਾਈ ॥੨੩॥

ਜਿਥੇ ਕਿਥੇ ਉਹੀ (ਪ੍ਰਭੂ) ਸਮਾ ਰਿਹਾ ਹੈ। ਹੇ ਮਨ! (ਤੂੰ) ਤਾਂ ਹੀ (ਆਤਮਿਕ ਤੌਰ 'ਤੇ) ਅਭੇਦ (*ਘੁਲਹਿ*) ਹੋਵੇਂਗਾ, ਜਦੋਂ (ਤੂੰ ਪ੍ਰਭੂ ਦੀ) ਸ਼ਰਣ ਵਿਚ ਆਵੇਂਗਾ। ਕਲਿਯੁਗ ਵਿਚ (ਕੀਤੇ ਹੋਏ ਕਰਮਾਂ ਦਾ) ਪ੍ਰਾਸਚਿਤ (*ਪੁਨਹਚਰਨਾ*) ਕਰਨ ਲਈ ਨਾਮ-ਤੱਤ੍ਵ ਹੀ (ਇਕ ਮਾਤ੍ਰ ਸਾਧਨ ਅਥਵਾ ਉਪਾ ਹੈ)। (ਨਾਮ ਦੀ ਆਰਾਧਨਾ ਤੋਂ ਬਿਨਾ) ਅਨੇਕ ਲੋਕ ਘਾਲਣਾ ਘਾਲ ਘਾਲ ਕੇ (ਆਖ਼ਰ) ਪਛਤਾਉਂਦੇ ਹਨ। ਹਰਿ ਦੀ ਭਗਤੀ ਤੋਂ ਬਿਨਾ (ਉਹ ਭਲਾ) ਕਿਵੇਂ ਸਥਿਰਤਾ ਪ੍ਰਾਪਤ ਕਰ ਸਕਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਹਰਿ ਰੂਪ ਗੁਰੂ ਨੇ (ਨਾਮ) ਪ੍ਰਦਾਨ ਕਰ ਦਿੱਤਾ, ਉਸ ਨੇ ਹੀ ਨਾਮ-ਅੰਮ੍ਰਿਤ ਰੂਪ ਮਹਾ ਰਸ ਘੋਲ ਕੇ ਪੀਤਾ ਹੈ।੨੦।

**ਸਲੋਕ :** (ਪ੍ਰਭੂ ਨੇ ਜੀਵ ਦੀ ਉਮਰ ਦੇ) ਸਭ ਦਿਨ ਅਤੇ ਸੁਆਸ ਗਿਣ ਕੇ ਭੇਜੇ ਹਨ। (ਉਹ) ਤਿਲ ਮਾਤ੍ਰ ਵੀ ਘਟ ਵਧ ਨਹੀਂ ਸਕਦੇ। ਨਾਨਕ (ਦਾ ਕਥਨ ਹੈ ਕਿ) ਉਹ ਵਿਅਕਤੀ ਮੂਰਖ ਹਨ (ਜੋ) ਮੋਹ ਦੇ ਭਰਮ ਵਿਚ ਪੈ ਕੇ ਜੀਵਨ ਜੀਉਣਾ ਚਾਹੁੰਦੇ ਹਨ।੧।

**ਪਉੜੀ :** ਙੰਙਾ (ਅੱਖਰ ਅਨੁਸਾਰ) ਪ੍ਰਭੂ ਨੇ ਜਿਨ੍ਹਾਂ ਨੂੰ ਸਾਕਤ (ਅਰਥਾਤ ਮਨਮੁਖ) ਬਣਾ ਦਿੱਤਾ ਹੈ, ਉਨ੍ਹਾਂ ਨੂੰ ਕਾਲ ਗ੍ਰਸ ਲੈਂਦਾ ਹੈ। (ਜੋ ਮਨੁੱਖ) ਪ੍ਰਭੂ (*ਆਤਮ ਰਾਮੁ*) ਨੂੰ ਨਹੀਂ ਸਮਝਦੇ, (ਉਹ) ਅਨੇਕ ਜੂਨਾਂ (ਵਿਚ ਪੈ ਕੇ) ਜੰਮਦੇ ਮਰਦੇ ਰਹਿੰਦੇ ਹਨ। ਗਿਆਨ ਅਤੇ ਧਿਆਨ ਉਨ੍ਹਾਂ ਨੂੰ ਹੀ ਆਉਂਦੇ ਹਨ, ਜਿਨ੍ਹਾਂ ਨੂੰ (ਪ੍ਰਭੂ) ਕ੍ਰਿਪਾ ਕਰਕੇ ਆਪ ਦਿਵਾਉਂਦਾ ਹੈ। ਗਿਣਤੀਆਂ ਗਿਣਨ ਨਾਲ (ਮਾਇਆ ਦੇ ਬੰਧਨ ਤੋਂ) ਕੋਈ ਵੀ ਖ਼ਲਾਸ ਨਹੀਂ ਹੁੰਦਾ। ਕੱਚੀ ਗਾਗਰ ਨੇ ਤਾਂ ਅਵੱਸ਼ ਹੀ ਟੁਟਣਾ ਹੈ। ਨਾਨਕ (ਦਾ ਕਥਨ ਹੈ ਕਿ) ਉਹੀ (ਮਨੁੱਖ) ਜੀਵਿਤ (ਸਮਝੋ) ਜਿਸ ਨੇ ਜੀਉਂਦੇ ਜੀ (ਪਰਮਾਤਮਾ ਦਾ ਨਾਮ) ਜਪਿਆ ਹੈ। (ਫਿਰ ਉਹ ਸੰਸਾਰ ਵਿਚ) ਪ੍ਰਤਿਸ਼ਠਿਤ ਹੁੰਦਾ ਹੈ, ਲੁਕਿਆ ਨਹੀਂ ਰਹਿੰਦਾ।੨੧।

**ਸਲੋਕ :** (ਮੈਂ ਆਪਣੇ) ਚਿਤ ਵਿਚ (ਪ੍ਰਭੂ ਦੇ) ਚਰਣ-ਕਮਲਾਂ ਨੂੰ ਚਿਤਵਦਾ ਹਾਂ, (ਜਿਸ ਕਰਕੇ) ਪ੍ਰਭੂ ਤੋਂ ਬੇਮੁਖ ਹੋਇਆ ਮਨ (*ਉਧ ਕਵਲ*) (ਫਿਰ ਤੋਂ) ਖਿੜ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸੰਤ (ਗੁਰੂ) ਦੀ ਮਤਿ ਨਾਲ ਗੋਬਿੰਦ ਆਪ ਹੀ (ਹਿਰਦੇ ਵਿਚ) ਪ੍ਰਗਟ ਹੋ ਜਾਂਦਾ ਹੈ।੧।

**ਪਉੜੀ :** ਚੱਚਾ (ਅੱਖਰ ਅਨੁਸਾਰ) ਉਹ ਦਿਨ ਧੰਨ ਹੈ, (ਉਹ) ਸੰਯੋਗ ਭਾਗਾਂ ਵਾਲਾ ਹੈ, (ਜਦੋਂ ਮੇਰਾ ਚਿਤ) ਗੁਰੂ ਦੇ ਚਰਣ-ਕਮਲਾਂ ਨਾਲ ਲਗਿਆ ਹੈ। (ਮੈਂ) ਚਾਰ ਕੁੰਟਾਂ ਅਤੇ ਦਸ ਦਿਸ਼ਾਵਾਂ ਵਿਚੋਂ ਭਟਕ ਕੇ ਆ ਗਿਆ ਹਾਂ। (ਜਦੋਂ ਪ੍ਰਭੂ ਦੀ) ਕ੍ਰਿਪਾ ਹੋਈ, ਤਾਂ ਹੀ ਦਰਸ਼ਨ ਪਾ ਸਕਿਆ। (ਮੇਰੇ) ਵਿਚਾਰ ਸ੍ਰੇਸ਼ਠ (*ਚਾਰ*) ਹੋ ਗਏ, ਸਾਰਾ ਦ੍ਵੈਤ-ਭਾਵ ਨਸ਼ਟ ਹੋ ਗਿਆ। ਸਾਧ ਸੰਗਤ (ਦੇ ਸੰਪਰਕ ਵਿਚ ਜਾਣ ਨਾਲ) ਮਨ ਨਿਰਮਲ ਹੋ ਗਿਆ। ਨਾਨਕ (ਦਾ ਕਥਨ ਹੈ ਕਿ) ਜਿਸ ਦੀਆਂ ਅੱਖਾਂ ਵਿਚ ਗਿਆਨ ਦਾ ਸੁਰਮਾ ਪੈ ਗਿਆ, (ਉਸ ਦੀ ਸਾਰੀ) ਚਿੰਤਾ ਖ਼ਤਮ ਹੋ ਗਈ (ਅਤੇ ਹਰ ਪਾਸੇ) ਇਕ ਪ੍ਰਭੂ ਹੀ ਦਿਸਣ ਲਗ ਗਿਆ।੨੨।

**ਸਲੋਕ :** ਹਰਿ ਦੇ ਗੁਣਾਂ ਦੇ ਗੀਤ ਗਾ ਕੇ (ਮੇਰੀ) ਛਾਤੀ ਠੰਡੀ ਅਤੇ ਮਨ ਸੁਖੀ ਹੋ ਜਾਂਦਾ ਹੈ। ਹੇ ਪ੍ਰਭੂ! ਅਜਿਹੀ ਕ੍ਰਿਪਾ ਕਰੋ ਕਿ ਨਾਨਕ (ਤੇਰੇ) ਦਾਸਾਂ ਦਾ ਦਾਸ (ਹੋਇਆ ਰਹੇ)।੧।

**ਪਉੜੀ :** ਛੱਛਾ (ਅੱਖਰ ਅਨੁਸਾਰ ਹੇ ਪ੍ਰਭੂ! ਅਸੀਂ) ਬੱਚੇ ਤੇਰੇ ਦਾਸ ਹਾਂ। (ਅਸੀਂ ਤੁਹਾਡੇ) ਦਾਸਾਂ ਦੇ ਦਾਸ ਦੇ ਪਾਣੀ ਭਰਨ ਵਾਲੇ ਹਾਂ। ਛੱਛੇ (ਅੱਖਰ ਰਾਹੀਂ ਬੇਨਤੀ ਕਰਦਾ ਹਾਂ ਕਿ) ਤੇਰੇ ਸੰਤਾਂ (ਦੇ ਚਰਣ-ਕਮਲਾਂ ਦੀ) ਧੂੜ ਬਣਿਆ ਰਹਾਂ । ਹੇ ਭਗਵਾਨ! ਆਪਣੀ ਕ੍ਰਿਪਾ ਕਰੋ। (ਮੈਂ) ਬਹੁਤ ਸਿਆਣਪ ਅਤੇ ਚਾਲਾਕੀ ਨੂੰ ਛਡ ਕੇ ਮਨ ਵਿਚ ਸੰਤਾਂ ਦੀ ਟੇਕ ਧਾਰਣ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਦਾ ਸੰਤ (ਗੁਰੂ) ਸਹਾਇਕ ਬਣਿਆ ਹੈ, (ਉਸ) ਮਿੱਟੀ ਦੀ ਪੁਤਰੀ (ਅਰਥਾਤ ਮਨੁੱਖ ਸ਼ਰੀਰ ਨੇ) ਪਰਮ-ਗਤਿ ਪ੍ਰਾਪਤ ਕੀਤੀ ਹੈ।੨੩।

ਸਲੋਕੁ ॥
ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ ॥
ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ ॥੧॥

ਪਉੜੀ ॥
ਜਜਾ ਜਾਨੈ ਹਉ ਕਛੁ ਹੂਆ ॥ ਬਾਧਿਓ ਜਿਉ ਨਲਿਨੀ ਭ੍ਰਮਿ ਸੂਆ ॥
ਜਉ ਜਾਨੈ ਹਉ ਭਗਤੁ ਗਿਆਨੀ ॥ ਆਗੈ ਠਾਕੁਰਿ ਤਿਲੁ ਨਹੀ ਮਾਨੀ ॥
ਜਉ ਜਾਨੈ ਮੈ ਕਥਨੀ ਕਰਤਾ ॥ ਬਿਆਪਾਰੀ ਬਸੁਧਾ ਜਿਉ ਫਿਰਤਾ ॥
ਸਾਧਸੰਗਿ ਜਿਹ ਹਉਮੈ ਮਾਰੀ ॥ ਨਾਨਕ ਤਾ ਕਉ ਮਿਲੇ ਮੁਰਾਰੀ ॥੨੪॥

ਸਲੋਕੁ ॥
ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥੧॥

ਪਉੜੀ ॥
ਝਝਾ ਝੂਰਨੁ ਮਿਟੈ ਤੁਮਾਰੋ ॥ ਰਾਮ ਨਾਮ ਸਿਉ ਕਰਿ ਬਿਉਹਾਰੋ ॥
ਝੂਰਤ ਝੂਰਤ ਸਾਕਤ ਮੂਆ ॥ ਜਾ ਕੈ ਰਿਦੈ ਹੋਤ ਭਾਉ ਬੀਆ ॥
ਝਰਹਿ ਕਸੰਮਲ ਪਾਪ ਤੇਰੇ ਮਨੂਆ ॥ਅੰਮ੍ਰਿਤ ਕਥਾ ਸੰਤਸੰਗਿ ਸੁਨੂਆ ॥
ਝਰਹਿ ਕਾਮ ਕ੍ਰੋਧ ਦ੍ਰੁਸਟਾਈ ॥ ਨਾਨਕ ਜਾ ਕਉ ਕ੍ਰਿਪਾ ਗੁਸਾਈ ॥੨੫॥

ਸਲੋਕੁ ॥
ਞਤਨ ਕਰਹੁ ਤੁਮ ਅਨਿਕ ਬਿਧਿ ਰਹਨੁ ਨ ਪਾਵਹੁ ਮੀਤ ॥
ਜੀਵਤ ਰਹਹੁ ਹਰਿ ਹਰਿ ਭਜਹੁ ਨਾਨਕ ਨਾਮ ਪਰੀਤਿ ॥੧॥

ਪਵੜੀ ॥
ਞੰਞਾ ਞਾਣਹੁ ਦ੍ਰਿੜੁ ਸਹੀ ਬਿਨਸਿ ਜਾਤ ਏਹ ਹੇਤ ॥
ਗਣਤੀ ਗਣਉ ਨ ਗਣਿ ਸਕਉ ਊਠਿ ਸਿਧਾਰੇ ਕੇਤ ॥
ਞੋ ਪੇਖਉ ਸੋ ਬਿਨਸਤਉ ਕਾ ਸਿਉ ਕਰੀਐ ਸੰਗੁ ॥
ਞਾਣਹੁ ਇਆ ਬਿਧਿ ਸਹੀ ਚਿਤ ਝੂਠਉ ਮਾਇਆ ਰੰਗੁ ॥
ਞਾਣਤ ਸੋਈ ਸੰਤੁ ਸੁਇ ਭ੍ਰਮ ਤੇ ਕੀਚਿਤ ਭਿੰਨ ॥
ਅੰਧ ਕੂਪ ਤੇ ਤਿਹ ਕਢਹੁ ਜਿਹ ਹੋਵਹੁ ਸੁਪ੍ਰਸੰਨ ॥
ਞਾ ਕੈ ਹਾਥਿ ਸਮਰਥ ਤੇ ਕਾਰਨ ਕਰਨੈ ਜੋਗ ॥
ਨਾਨਕ ਤਿਹ ਉਸਤਤਿ ਕਰਉ ਞਾਹੂ ਕੀਓ ਸੰਜੋਗ ॥੨੬॥

ਸਲੋਕੁ ॥
ਟੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ ॥
ਨਾਨਕ ਮਨਹੁ ਨ ਬੀਸਰੈ ਗੁਣ ਨਿਧਿ ਗੋਬਿਦ ਰਾਇ ॥੧॥

**ਸਲੋਕ** : (ਜੋ ਲੋਕ) ਜ਼ੋਰ ਅਤੇ ਜ਼ੁਲਮ ਕਰਕੇ ਫੂਲੇ ਨਹੀਂ ਸਮਾਉਂਦੇ, (ਉਨ੍ਹਾਂ ਦੀ ਇਹ) ਕੱਚੀ ਦੇਹ ਵੀ ਬੇਕਾਰ (ਚਲੀ ਜਾਂਦੀ ਹੈ)। ਨਾਨਕ (ਦਾ ਕਥਨ ਹੈ ਕਿ) ਹਉਮੈ ਵਾਲੀ ਬੁੱਧੀ ਕਰਕੇ ਬੰਧਨ ਪੈਂਦੇ ਹਨ, (ਇਨ੍ਹਾਂ ਬੰਧਨਾਂ ਤੋਂ) ਛੁਟਕਾਰਾ ਨਾਮ ਦੁਆਰਾ ਹੁੰਦਾ ਹੈ।੧।

**ਪਉੜੀ** : ਜੱਜੇ (ਅੱਖਰ ਅਨੁਸਾਰ ਜੋ ਮਨੁੱਖ) ਸਮਝਣ ਲਗਦਾ ਹੈ ਕਿ ਮੈਂ ਕੁਝ ਹਾਂ, (ਉਹ ਮਾਇਕ ਪ੍ਰਪੰਚ ਵਿਚ ਇਸ ਤਰ੍ਹਾਂ ਬੰਨ੍ਹਿਆ ਜਾਂਦਾ ਹੈ) ਜਿਵੇਂ (ਚੋਗੇ ਦੇ) ਭਰਮ ਵਿਚ ਤੋਤਾ (*ਸੁਆ*) ਨਲਿਨੀ ਨਾਲ ਫੜ ਲਿਆ ਜਾਂਦਾ ਹੈ। ਜੇ ਕੋਈ (ਇਹ) ਜਾਣੇ ਕਿ ਮੈਂ ਭਗਤ ਅਤੇ ਗਿਆਨੀ (ਹੋ ਗਿਆ ਹਾਂ, ਪਰ) ਅਗੇ ਈਸ਼ਵਰੀ ਦਰਗਾਹ ਵਿਚ (ਉਸ ਦੀ) ਤਿਲ-ਮਾਤ੍ਰ ਮਾਨਤਾ ਨਹੀਂ ਹੁੰਦੀ। ਜੇ ਕੋਈ (ਇਹ) ਜਾਣੇ ਕਿ ਮੈਂ (ਚੰਗਾ) ਕਥਾਕਾਰ ਅਥਵਾ ਬੁਲਾਰਾ ਹਾਂ, (ਤਾਂ ਇੰਜ ਸਮਝੋ ਕਿ ਉਹ) ਵਣਜਾਰੇ ਵਾਂਗ (ਸੌਦਾ ਵੇਚਣ ਲਈ) ਧਰਤੀ ਉਪਰ ਤੁਰਿਆ ਫਿਰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੇ ਸਾਧ-ਸੰਗਤ ਰਾਹੀਂ ਹਉਮੈ ਨੂੰ ਮਾਰ ਲਿਆ ਹੈ, ਉਸੇ ਨੂੰ ਪ੍ਰਭੂ ਮਿਲਦਾ ਹੈ।੨੪।

**ਸਲੋਕ** : (ਹੇ ਜਿਗਿਆਸੂ!) ਸਵੇਰੇ ਉਠ ਕੇ ਨਾਮ ਦਾ ਸਿਮਰਨ ਕਰ ਅਤੇ ਰਾਤ ਦਿਨ (ਪ੍ਰਭੂ ਦੀ) ਆਰਾਧਨਾ ਕਰ। ਨਾਨਕ (ਦਾ ਕਥਨ ਹੈ ਕਿ) ਤੈਨੂੰ (ਕੋਈ) ਝੋਰਾ ਨਹੀਂ ਲਗੇਗਾ ਅਤੇ ਸੰਕਟ ਅਥਵਾ ਉਪਦ੍ਰਵ ਮਿਟ ਜਾਏਗਾ।੧।

**ਪਉੜੀ** : ਝੱਝੇ (ਅੱਖਰ ਅਨੁਸਾਰ ਹੇ ਭਾਈ!) ਤੇਰਾ ਝੂਰਨਾ ਮਿਟ ਜਾਏਗਾ (ਜੇ ਤੂੰ) ਰਾਮ-ਨਾਮ (ਨੂੰ ਪੂੰਜੀ ਬਣਾ ਕੇ ਉਸ) ਨਾਲ ਵਣਜ-ਵਪਾਰ ਕਰੇਂ। ਜਿਸ (ਮਨੁੱਖ) ਦੇ ਹਿਰਦੇ ਵਿਚ ਦ੍ਵੈਤ-ਭਾਵ ਹੁੰਦਾ ਹੈ, (ਉਹ) ਸਾਕਤ ਝੂਰਦਾ ਝੂਰਦਾ ਹੀ ਮਰ-ਮਿਟ ਜਾਂਦਾ ਹੈ। ਤੇਰੇ ਮਨ ਦੇ (ਸਾਰੇ) ਦੋਸ਼ (*ਕਸੰਮਲ*) ਅਤੇ ਪਾਪ ਝੜ ਜਾਣਗੇ, (ਜੇ ਤੂੰ) ਸਤਿਸੰਗ ਵਿਚ (ਬੈਠ ਕੇ) ਅੰਮ੍ਰਿਤ (ਦੇ ਸਮਾਨ ਜੀਵਨ-ਦਾਨ ਦੇਣ ਵਾਲੀ) ਕਥਾ ਸੁਣੇਗਾ। ਨਾਨਕ (ਦਾ ਕਥਨ ਹੈ ਕਿ) ਜਿਸ ਉਤੇ ਪ੍ਰਭੂ ਕ੍ਰਿਪਾ ਕਰਦਾ ਹੈ, (ਉਸ ਨਾਲੋਂ) ਕਾਮ, ਕ੍ਰੋਧ ਆਦਿ ਬੁਰਿਆਈਆਂ ਝੜ ਜਾਂਦੀਆਂ ਹਨ।੨੫।

**ਸਲੋਕ** : ਹੇ ਮਿਤਰ! ਤੂੰ ਅਨੇਕ ਤਰ੍ਹਾਂ ਨਾਲ ਯਤਨ ਕਰ ਲੈ (ਪਰ ਸੰਸਾਰ ਵਿਚ ਸਦਾ ਲਈ ਰਹਿ ਨਹੀਂ ਸਕੇਂਗਾ)। ਨਾਨਕ (ਦਾ ਕਥਨ ਹੈ ਕਿ) ਨਾਮ ਨਾਲ ਪ੍ਰੇਮ ਪਾ ਕੇ ਅਤੇ ਹਰਿ ਹਰਿ ਨਾਮ ਦਾ ਸਿਮਰਨ ਕਰਕੇ (ਤੂੰ ਆਤਮਿਕ ਤੌਰ 'ਤੇ) ਜੀਉਂਦਾ ਰਹਿ ਸਕੇਂਗਾ।੧।

**ਪਉੜੀ** : ਞੰਞੇ (ਅੱਖਰ ਅਨੁਸਾਰ) ਦ੍ਰਿੜ੍ਹਤਾ ਪੂਰਵਕ ਸਹੀ ਜਾਣ ਲਵੋ ਕਿ ਇਹ ਮਾਇਆਵੀ ਮੋਹ ਨਸ਼ਟ ਹੋ ਜਾਂਦੇ ਹਨ। (ਮੈਂ) ਗਿਣਤੀ ਕਰਾਂ, ਤਾਂ ਗਿਣ ਨਹੀਂ ਸਕਦਾ (ਕਿ ਇਸ ਸੰਸਾਰ ਤੋਂ) ਕਿਤਨੇ ਹੀ ਉਠ ਕੇ ਚਲੇ ਗਏ ਹਨ। ਜੋ ਵੀ (ਮੈਂ) ਵੇਖਦਾ ਹਾਂ, ਉਹ ਬਿਨਸਣਹਾਰ ਹੈ, (ਫਿਰ ਦਸੋ) ਕਿਸ ਦੀ ਸੰਗਤ ਕੀਤੀ ਜਾਏ। (ਹੇ ਭਾਈ!) ਇਸ ਤਰੀਕੇ ਨੂੰ ਚਿਤ ਵਿਚ ਠੀਕ ਸਮਝ ਕਿ ਮਾਇਆ ਦਾ ਰੰਗ ਝੂਠਾ ਹੈ (ਅਰਥਾਤ ਨਸ਼ਟ ਹੋ ਜਾਣ ਵਾਲਾ ਹੈ)। ਉਹੀ ਸੰਤ ਇਸ ਗੱਲ ਨੂੰ ਠੀਕ ਤਰ੍ਹਾਂ ਸਮਝਦਾ ਹੈ (ਜਿਸ ਨੂੰ) ਪ੍ਰਭੂ ਭਰਮਾਂ ਤੋਂ ਵਖ ਕਰ ਦਿੰਦਾ ਹੈ। (ਭਰਮਾਂ ਦੇ) ਅੰਨ੍ਹੇ ਖੂਹ ਵਿਚੋਂ (ਪ੍ਰਭੂ) ਉਸ ਨੂੰ ਆਪ ਕਢ ਲੈਂਦਾ ਹੈ, ਜਿਸ ਉਤੇ ਬਹੁਤ ਪ੍ਰਸੰਨ ਹੁੰਦਾ ਹੈ। ਜਿਸ ਦੇ ਹੱਥ ਵਿਚ (ਸਭ ਕੁਝ ਹੈ) ਉਹੀ ਸਮਰਥ ਹੈ ਅਤੇ ਕਰਨ ਕਰਾਉਣ ਦੇ ਯੋਗ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਉਸ ਦੀ ਉਸਤਤ ਕਰਦਾ ਹਾਂ ਜਿਸ ਨੇ (ਮਨੁੱਖ ਜਨਮ ਦਾ) ਸਾਰਾ ਸਬਬ ਬਣਾਇਆ ਹੈ।੨੬।

**ਸਲੋਕ** : ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਦੇ) ਮਨ ਤੋਂ ਗੁਣਾਂ ਦਾ ਖ਼ਜ਼ਾਨਾ ਗੋਬਿੰਦ ਰਾਜਾ ਨਹੀਂ ਵਿਸਰਦਾ, (ਉਸ ਦੇ) ਜਨਮ-ਮਰਨ ਦੇ ਬੰਧਨ ਟੁਟ ਜਾਂਦੇ ਹਨ ਅਤੇ ਸਾਧ (ਗੁਰੂ) ਦੀ ਸੇਵਾ ਕਰਕੇ ਆਤਮਿਕ ਸੁਖ ਪ੍ਰਾਪਤ ਕਰਦਾ ਹੈ।੧।

ਪਉੜੀ ॥
ਟਹਲ ਕਰਹੁ ਤਉ ਏਕ ਕੀ ਜਾ ਤੇ ਬ੍ਰਿਥਾ ਨ ਕੋਇ ॥
ਮਨਿ ਤਨਿ ਮੁਖਿ ਹੀਐ ਬਸੈ ਜੋ ਚਾਹਹੁ ਸੋ ਹੋਇ ॥
ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥
ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥
ਟੋਹੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ ॥
ਟਲਹਿ ਜਾਮ ਕੇ ਦੂਤ ਤਿਹ ਜੁ ਸਾਧੂ ਸੰਗਿ ਸਮਾਹਿ ॥
ਬਾਰਿ ਬਾਰਿ ਜਾਉ ਸੰਤ ਸਦਕੇ ॥ ਨਾਨਕ ਪਾਪ ਬਿਨਾਸੇ ਕਦਿ ਕੇ ॥੨੭॥

ਸਲੋਕੁ ॥
ਠਾਕ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁਪ੍ਰਸੰਨ ॥
ਜੋ ਜਨ ਪ੍ਰਭਿ ਅਪੁਨੇ ਕਰੇ ਨਾਨਕ ਤੇ ਧਨਿ ਧੰਨਿ ॥੧॥

ਪਉੜੀ ॥
ਠਠਾ ਮਨੂਆ ਠਾਹਹਿ ਨਾਹੀ ॥ ਜੋ ਸਗਲ ਤਿਆਗਿ ਏਕਹਿ ਲਪਟਾਹੀ ॥
ਠਹਕਿ ਠਹਕਿ ਮਾਇਆ ਸੰਗਿ ਮੁਏ ॥ ਉਆ ਕੈ ਕੁਸਲ ਨ ਕਤਹੂ ਹੁਏ ॥
ਠਾਂਢਿ ਪਰੀ ਸੰਤਹ ਸੰਗਿ ਬਸਿਆ ॥ ਅੰਮ੍ਰਿਤ ਨਾਮੁ ਤਹਾ ਜੀਅ ਰਸਿਆ ॥
ਠਾਕੁਰ ਅਪੁਨੇ ਜੋ ਜਨੁ ਭਾਇਆ ॥ ਨਾਨਕ ਉਆ ਕਾ ਮਨੁ ਸੀਤਲਾਇਆ ॥੨੮॥

ਸਲੋਕੁ ॥
ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥੧॥
ਪਉੜੀ ॥
ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ ॥
ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥
ਇਆ ਡੇਰਾ ਕਉ ਸ੍ਰਮੁ ਕਰਿ ਘਾਲੈ ॥ ਜਾ ਕਾ ਤਸੂ ਨਹੀ ਸੰਗਿ ਚਾਲੈ ॥
ਉਆ ਡੇਰਾ ਕੀ ਸੋ ਮਿਤਿ ਜਾਨੈ ॥ ਜਾ ਕਉ ਦ੍ਰਿਸਟਿ ਪੂਰਨ ਭਗਵਾਨੈ ॥
ਡੇਰਾ ਨਿਹਚਲੁ ਸਚੁ ਸਾਧਸੰਗ ਪਾਇਆ ॥ ਨਾਨਕ ਤੇ ਜਨ ਨਹ ਡੋਲਾਇਆ ॥੨੯॥

ਸਲੋਕੁ ॥
ਢਾਹਨ ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ ॥
ਨਾਨਕ ਉਬਰੇ ਜਪਿ ਹਰੀ ਸਾਧਸੰਗਿ ਸਨਬੰਧ ॥੧॥

ਪਉੜੀ ॥
ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥
ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ॥
ਢੇਰੀ ਢਾਹਹੁ ਸਾਧਸੰਗਿ ਅਹੰਬੁਧਿ ਬਿਕਰਾਲ ॥
ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ ॥
ਢੇਰੀ ਜਾਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ ॥

**ਪਉੜੀ :** (ਹੇ ਜਿਗਿਆਸੂ !) ਟਹਿਲ-ਸੇਵਾ ਕਰੋ ਤਾਂ ਇਕ (ਪ੍ਰਭੂ) ਦੀ, ਜਿਸ ਦੇ (ਦੁਆਰ ਤੋਂ) ਖ਼ਾਲੀ ਕੋਈ ਨਹੀਂ ਜਾਂਦਾ। (ਜੇ ਪ੍ਰਭੂ) ਮਨ, ਤਨ ਅਤੇ ਮੁਖ ਵਿਚ ਵਸ ਜਾਏ, (ਤਾਂ) ਜੋ (ਤੁਸੀਂ) ਚਾਹੋਗੇ, ਉਹੀ ਹੋਵੇਗਾ (ਅਰਥਾਤ ਮਨ-ਇਛਿਤ ਫਲ ਦੀ ਪ੍ਰਾਪਤੀ ਹੋਵੇਗੀ)। (ਪ੍ਰਭੂ ਦੇ) ਮਹਲ ਦੀ ਟਹਿਲ-ਸੇਵਾ ਉਸ ਨੂੰ ਮਿਲਦੀ ਹੈ, ਜਿਸ ਉਤੇ ਸਾਧ (ਗੁਰੂ) ਕ੍ਰਿਪਾਲੂ ਹੁੰਦਾ ਹੈ। ਸਾਧ-ਸੰਗਤ ਵਿਚ (ਸਾਧਕ) ਤਦ ਵਸਦਾ ਹੈ ਜੇ (ਪ੍ਰਭੂ) ਆਪ ਦਇਆਲ ਹੁੰਦਾ ਹੈ। (ਅਸਾਂ) ਬਹੁਤ ਠਿਕਾਣੇ ਟੋਹ-ਟਾਹ (ਅਰਥਾਤ ਦੇਖ-ਭਾਲ) ਲਏ ਹਨ, (ਪਰ ਪ੍ਰਭੂ ਦੇ) ਨਾਮ ਤੋਂ ਬਿਨਾ (ਕਿਤੇ ਵੀ) ਸੁਖ ਨਹੀਂ ਹੈ। ਜੋ (ਮਨੁੱਖ) ਸਾਧ-ਸੰਗ ਵਿਚ ਸਮਾ ਜਾਂਦੇ ਹਨ, ਉਨ੍ਹਾਂ ਪਾਸ ਜਮ-ਦੂਤ (ਆਣੋ) ਟਲ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਮੈਂ) ਸੰਤ (ਗੁਰੂ) ਤੋਂ ਬਾਰ-ਬਾਰ ਸਦਕੇ ਜਾਂਦਾ ਹਾਂ (ਜਿਸ ਕਰਕੇ ਮੇਰੇ) ਪਾਪ ਕਦ ਦੇ ਨਸ਼ਟ ਹੋ ਗਏ ਹਨ।੨੭।

**ਸਲੋਕ :** ਜਿਨ੍ਹਾਂ ਉਤੇ (ਪ੍ਰਭੂ) ਬਹੁਤ ਪ੍ਰਸੰਨ ਹੁੰਦਾ ਹੈ, ਉਨ੍ਹਾ ਨੂੰ ਈਸ਼ਵਰੀ ਦਰਗਾਹ (ਤਕ ਪਹੁੰਚਣ) ਵਿਚ ਰੁਕਾਵਟ ਪੇਸ਼ ਨਹੀਂ ਆਉਂਦੀ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਸੇਵਕਾਂ ਨੂੰ ਪ੍ਰਭੂ ਨੇ ਆਪਣਾ ਬਣਾ ਲਿਆ ਹੈ, ਉਹ ਧੰਨ ਧੰਨ ਹਨ।੧।

**ਪਉੜੀ :** ਠੱਠੇ (ਅੱਖਰ ਅਨੁਸਾਰ) ਜੋ ਸਭ ਕੁਝ ਤਿਆਗ ਕੇ ਇਕ (ਪ੍ਰਭੂ ਦੇ ਚਰਣਾਂ) ਨਾਲ ਲਿਪਟ ਜਾਂਦੇ ਹਨ, (ਉਹ ਕਿਸੇ ਦਾ) ਮਨ ਦੁਖਾਉਂਦੇ ਨਹੀਂ ਹਨ। ਜੋ (ਮਨੁੱਖ) ਮਾਇਆ ਨਾਲ ਟਕਰਾ ਟਕਰਾ ਕੇ (ਅਰਥਾਤ ਉਲਝ ਉਲਝ ਕੇ) ਮਰ ਗਏ ਹਨ, ਉਨ੍ਹਾਂ ਨੂੰ ਕਦੇ ਵੀ ਸੁਖ ਨਹੀਂ ਮਿਲਿਆ। (ਜੋ) ਸੰਤਾਂ ਦੀ ਸੰਗਤ ਵਿਚ ਵਸਦਾ ਹੈ, (ਉਸ ਦੇ ਹਿਰਦੇ ਵਿਚ) ਠੰਢ ਪਈ ਰਹਿੰਦੀ ਹੈ (ਕਿਉਂਕਿ) ਉਥੇ (ਉਸ ਦੇ) ਹਿਰਦੇ ਵਿਚ ਨਾਮ ਰਚ-ਮਿਚ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ ਸੇਵਕ ਆਪਣੇ ਸੁਆਮੀ ਨੂੰ ਚੰਗਾ ਲਗ ਜਾਂਦਾ ਹੈ, ਉਸ ਦਾ ਮਨ ਸ਼ਾਂਤ (ਅਰਥਾਤ ਸ਼ੀਤਲ) ਹੋ ਜਾਂਦਾ ਹੈ।੨੮।

**ਸਲੋਕ :** ਹੇ ਸਰਬ ਸ਼ਕਤੀਮਾਨ ! (ਮੈਂ ਤੈਨੂੰ) ਅਨੇਕ ਵਾਰ ਪ੍ਰਣਾਮ ਕਰਦਾ ਹਾਂ। ਨਾਨਕ (ਦਾ ਕਥਨ ਹੈ ਕਿ ਮੈਨੂੰ) ਹੇ ਪ੍ਰਭੂ ! ਆਪਣਾ ਹੱਥ ਦੇ ਕੇ ਡੋਲਣ ਤੋਂ ਬਚਾ ਲੈ।੧।

**ਪਉੜੀ :** ਡੱਡੇ (ਅੱਖਰ ਅਨੁਸਾਰ ਹੇ ਮਨੁੱਖ !) ਇਹ (ਜਗਤ ਤੇਰਾ) ਠਿਕਾਣਾ ਨਹੀਂ ਹੈ। ਜਿਥੇ (ਤੇਰਾ ਅਸਲੀ) ਠਿਕਾਣਾ ਹੈ, ਉਸ ਨੂੰ ਸਮਝ।੧। ਉਸ ਠਿਕਾਣੇ ਦੀ ਜੀਵਨ-ਜੁਗਤ (*ਸੰਜਮੋ*) ਨੂੰ ਗੁਰੂ ਦੇ ਸ਼ਬਦ ਰਾਹੀਂ ਪਛਾਣ। ਇਸ (ਦੁਨਿਆਵੀ) ਠਿਕਾਣੇ ਲਈ ਮਿਹਨਤ ਨਾਲ (ਜੋ ਤੂੰ) ਘਾਲਣਾ ਘਾਲਦਾ ਹੈਂ, ਉਸ ਦਾ ਰਤਾ ਭਰ (ਅੰਸ਼) ਨਾਲ ਨਹੀਂ ਜਾਂਦਾ। ਉਸ (ਵਾਸਤਵਿਕ) ਠਿਕਾਣੇ ਦੀ ਸਥਿਤੀ ਅਥਵਾ ਮਰਯਾਦਾ ਉਹ (ਮਨੁੱਖ) ਸਮਝਦਾ ਹੈ, ਜਿਸ ਉਤੇ ਪੂਰਣ ਪਰਮਾਤਮਾ ਦੀ ਕ੍ਰਿਪਾ-ਦ੍ਰਿਸ਼ਟੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਸਾਧ-ਸੰਗਤ ਦੁਆਰਾ ਸੱਚਾ ਸਥਿਰ ਡੇਰਾ ਪਾ ਲਿਆ ਹੈ, ਉਹ ਸੇਵਕ ਫਿਰ ਡੋਲਦਾ ਨਹੀਂ ਹੈ।੨੯।

**ਸਲੋਕ :** (ਹੇ ਜਿਗਿਆਸੂ ! ਜਦੋਂ) ਧਰਮ-ਰਾਜ (ਦੇ ਦੂਤ ਮਨੁੱਖ ਦੇ ਸ਼ਰੀਰ ਨੂੰ) ਢਾਹੁਣ ਲਗਦੇ ਹਨ (ਅਰਥਾਤ ਖ਼ਤਮ ਕਰਨ ਲਗਦੇ ਹਨ, ਤਾਂ) ਕੋਈ (ਸਾਥੀ) ਵੀ ਰੁਕਾਵਟ ਨਹੀਂ ਪਾਂਦਾ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗਤ ਨਾਲ ਸੰਬੰਧ ਜੋੜ ਕੇ ਅਤੇ ਹਰਿ ਨੂੰ ਜਪ ਕੇ ਬਚ ਜਾਈਦਾ ਹੈ।੧।

**ਪਉੜੀ :** ਢੱਢੇ (ਅੱਖਰ ਅਨੁਸਾਰ ਹੇ ਜਿਗਿਆਸੂ ! ਤੂੰ ਪਰਮਾਤਮਾ ਨੂੰ) ਲਭਣ ਲਈ ਕਿਥੇ ਫਿਰ ਰਿਹਾ ਹੈਂ? (ਉਸ ਨੂੰ) ਇਸ ਮਨ ਵਿਚ ਲਭ। ਪ੍ਰਭੂ ਤੇਰੇ ਅੰਗ-ਸੰਗ ਵਸਦਾ ਹੈ, ਬਨ ਬਨ ਵਿਚ ਕਿਉਂ ਫਿਰ ਰਿਹਾ ਹੈਂ? ਭਿਆਨਕ ਹਉਮੈ ਵਾਲੀ ਬੁੱਧੀ ਨੂੰ ਸਾਧ-ਸੰਗਤ ਦੁਆਰਾ ਢਾਹ ਢੇਰੀ ਕਰ ਦਿਓ ਅਤੇ ਸਹਿਜ ਅਵਸਥਾ ਵਿਚ ਟਿਕ ਕੇ ਆਤਮਿਕ ਸੁਖ ਪ੍ਰਾਪਤ ਕਰੋ। (ਇਸ ਤਰ੍ਹਾਂ ਪ੍ਰਭੂ ਦਾ) ਦਰਸ਼ਨ ਕਰਕੇ ਨਿਹਾਲ ਹੋ ਜਾਓ। (ਮਨੁੱਖ ਹੰਕਾਰ ਦੀ) ਢੇਰੀ ਕਰਕੇ ਹੀ ਜੰਮਦਾ ਅਤੇ ਜੰਮ ਕੇ (ਫਿਰ) ਮਰਦਾ ਰਹਿੰਦਾ ਹੈ ਅਤੇ ਜੂਨਾਂ ਵਿਚਲੇ ਗਰਭ ਦਾ ਦੁਖ ਪਾਂਦਾ ਰਹਿੰਦਾ ਹੈ। (ਉਹ) ਮੋਹ ਮਾਇਆ ਵਿਚ

ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ ॥
ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ ॥
ਦੁਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ ॥੩੦॥

ਸਲੋਕੁ ॥
ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥

ਪਉੜੀ ॥
ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ ॥
ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾਦੂ ਹੋਇ ॥
ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥
ਣਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ ॥
ਰੈਣਿ ਦਿਣਸੁ ਸਿਮਰਤ ਰਹੈ ਸੋ ਪ੍ਰਭੁ ਪੁਰਖੁ ਅਪਾਰ ॥
ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ ॥
ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ ॥੩੧॥

ਸਲੋਕੁ ॥
ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥
ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ ॥੧॥

ਪਉੜੀ ॥
ਤਤਾ ਤਾ ਸਿਉ ਪ੍ਰੀਤਿ ਕਰਿ ਗੁਣ ਨਿਧਿ ਗੋਬਿਦ ਰਾਇ ॥
ਫਲ ਪਾਵਹਿ ਮਨ ਬਾਛਤੇ ਤਪਤਿ ਤੁਹਾਰੀ ਜਾਇ ॥
ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ ॥
ਗਤਿ ਪਾਵਹਿ ਮਤਿ ਹੋਇ ਪ੍ਰਗਾਸ ਮਹਲੀ ਪਾਵਹਿ ਠਾਉ ॥
ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ ॥
ਸੰਤਸੰਗਿ ਸਿਮਰਤ ਰਹਹੁ ਇਹੈ ਤੁਹਾਰੈ ਕਾਜ ॥
ਤਾਤਾ ਕਛੂ ਨ ਹੋਈ ਹੈ ਜਉ ਤਾਪ ਨਿਵਾਰੈ ਆਪ ॥
ਪ੍ਰਤਿਪਾਲੈ ਨਾਨਕ ਹਮਹਿ ਆਪਹਿ ਮਾਈ ਬਾਪ ॥੩੨॥

ਸਲੋਕੁ ॥
ਥਾਕੇ ਬਹੁ ਬਿਧਿ ਘਾਲਤੇ ਤ੍ਰਿਪਤਿ ਨ ਤ੍ਰਿਸਨਾ ਲਾਥ ॥
ਸੰਚਿ ਸੰਚਿ ਸਾਕਤ ਮੁਏ ਨਾਨਕ ਮਾਇਆ ਨ ਸਾਥ ॥੧॥

ਪਉੜੀ ॥
ਥਥਾ ਥਿਰੁ ਕੋਊ ਨਹੀ ਕਾਇ ਪਸਾਰਹੁ ਪਾਵ ॥
ਅਨਿਕ ਬੰਚ ਬਲ ਛਲ ਕਰਹੁ ਮਾਇਆ ਏਕ ਉਪਾਵ ॥
ਥੈਲੀ ਸੰਚਹੁ ਸ੍ਰਮੁ ਕਰਹੁ ਥਾਕਿ ਪਰਹੁ ਗਾਵਾਰ ॥

ਲਿਪਟਿਆ ਰਹਿੰਦਾ ਹੈ ਅਤੇ ਹਉਮੈ ਕਰਕੇ ਆਉਂਦਾ ਜਾਂਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਢਹਿੰਦਿਆਂ ਢਹਿੰਦਿਆਂ (ਜੋ) ਹੁਣ ਸਾਧ ਜਨਾਂ ਦੀ ਸ਼ਰਣ ਵਿਚ ਢਹਿ ਪਏ ਹਨ (ਪ੍ਰਭੂ ਨੇ ਉਨ੍ਹਾਂ ਦੇ) ਦੁਖ ਦੇ ਫਾਹੇ ਕਟ ਦਿੱਤੇ ਹਨ (ਅਤੇ ਆਪਣੇ ਨਾਲ) ਮਿਲਾ ਲਿਆ ਹੈ।੩੦।

**ਸਲੋਕ** : ਨਾਨਕ (ਦਾ ਕਥਨ ਹੈ ਕਿ ਧਰਮਰਾਜ ਆਪਣੇ ਦੂਤਾਂ ਨੂੰ ਸੰਬੋਧਨ ਕਰਦਾ ਹੋਇਆ ਕਹਿੰਦਾ ਹੈ) ਜਿਥੇ ਜਾਧੂ ਜਨ ਗੋਬਿੰਦ ਦਾ ਭਜਨ (ਕਰ ਰਹੇ ਹੋਣ ਅਤੇ ਜਿਥੇ) ਨਿਤ ਕੀਰਤਨ (ਹੋ ਰਿਹਾ ਹੋਵੇ), (ਉਸ ਸਥਾਨ ਦੇ) ਨੇੜੇ ਨਹੀਂ ਜਾਣਾ (ਕਿਉਂਕਿ) ਉਥੇ ਜਾਣ ਨਾਲ ਨ ਤੁਸੀਂ ਛੁਟੋਗੇ ਅਤੇ ਨ ਮੈਂ ਛੁਟ ਸਕਾਂਗਾ।੧।

**ਪਉੜੀ** : ਣਾਣੇ (ਅੱਖਰ ਅਨੁਸਾਰ ਹਉਮੈ ਨਾਲ ਕੀਤੇ) ਯੁੱਧ ਵਿਚ ਉਹੀ ਜਿਤਦਾ ਹੈ, (ਜੋ) ਕੋਈ ਆਤਮਾ ਨੂੰ ਜਿਤਦਾ ਹੈ। (ਜੋ) ਹਉਮੈ ਦੀ ਸੈਨਾ (*ਅਨ*) ਨਾਲ ਲੜ ਮਰਦਾ ਹੈ, ਉਹੀ ਅਤਿ ਉੱਤਮ ਜੋਧਾ (*ਸੋਭਾਦੂ*) ਹੁੰਦਾ ਹੈ। (ਉਹ) ਪੂਰੇ ਗੁਰੂ ਦੇ ਉਪਦੇਸ਼ ਨਾਲ ਆਪਣੇ ਅਭਿਮਾਨ (*ਮਣੀ*) ਨੂੰ ਮਿਟਾ ਕੇ ਜੀਉਂਦੇ ਜੀ ਮਰਦਾ ਹੈ। (ਜੋ) ਮਨ ਨੂੰ ਜਿਤ ਲੈਂਦਾ ਹੈ (ਉਸ ਨੂੰ) ਹਰਿ ਮਿਲ ਪੈਂਦਾ ਹੈ ਅਤੇ ਉਸ ਦਾ ਸਰੂਪ ਸੂਰਮਿਆਂ ਵਰਗਾ ਹੋ ਜਾਂਦਾ ਹੈ। (ਉਹ) ਕਿਸੇ ਨੂੰ ਆਪਣਾ ਨਹੀਂ ਸਮਝਦਾ, ਇਕੋ (ਪ੍ਰਭੂ) ਦੀ ਹੀ ਟੇਕ ਰਖਦਾ ਹੈ। ਉਹ ਰਾਤ ਦਿਨ ਉਸ ਪਰਮ ਪੁਰਸ਼ ਅਪਾਰ ਪ੍ਰਭੂ ਨੂੰ ਸਿਮਰਦਾ ਰਹਿੰਦਾ ਹੈ। ਉਹ ਇਸ ਮਨ ਨੂੰ ਸਭ ਦੇ (ਚਰਣਾਂ ਦੀ) ਧੂੜ ਬਣਾ ਦਿੰਦਾ ਹੈ, ਇਸ ਤਰ੍ਹਾਂ ਦੇ ਕਰਮ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਹੁਕਮ ਨੂੰ ਸਮਝ ਕੇ ਭਾਗਾਂ ਵਿਚ ਲਿਖੇ ਅਨੁਸਾਰ ਸਦਾ ਸੁਖ ਪ੍ਰਾਪਤ ਕਰਦਾ ਹੈ।੩੧।

**ਸਲੋਕ** : (ਜੋ) ਮੈਨੂੰ ਪ੍ਰਭੂ ਮਿਲਾ ਦੇਵੇ, ਉਸ ਨੂੰ (ਮੈਂ ਆਪਣਾ) ਤਨ, ਮਨ ਅਤੇ ਧਨ ਅਰਪਿਤ ਕਰ ਦਿਆਂ। (ਕਿਉਂਕਿ) ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੂੰ ਮਿਲਿਆਂ) ਭਰਮ ਅਤੇ ਭੈ ਖ਼ਤਮ ਹੋ ਜਾਂਦੇ ਹਨ ਅਤੇ ਜਮ ਦੀ ਤਾੜ ਮੁਕ ਜਾਂਦੀ ਹੈ।੧।

**ਪਉੜੀ** : ਤੱਤੇ (ਅੱਖਰ ਅਨੁਸਾਰ ਹੇ ਜਿਗਿਆਸੂ! ਤੂੰ) ਉਸ ਗੋਬਿੰਦ ਰਾਇ ਨਾਲ ਪ੍ਰੇਮ ਕਰ ਜੋ ਗੁਣਾਂ ਦਾ ਖ਼ਜ਼ਾਨਾ ਹੈ। (ਅਜਿਹਾ ਕਰਨ ਨਾਲ ਤੂੰ) ਮਨ ਇਛਿਤ ਫਲ ਪ੍ਰਾਪਤ ਕਰੇਂਗਾ ਅਤੇ ਤੇਰੇ (ਹਿਰਦੇ ਦੀ) ਤਪਸ਼ ਚਲੀ ਜਾਏਗੀ। ਜਿਸ ਦੇ ਮਨ ਵਿਚ (ਪ੍ਰਭੂ ਦਾ) ਨਾਮ ਵਸ ਜਾਂਦਾ ਹੈ, (ਉਸ ਦਾ) ਜਮ ਦੇ ਰਸਤੇ ਦਾ ਡਰ ਖ਼ਤਮ ਹੋ ਜਾਂਦਾ ਹੈ। (ਹੇ ਭਾਈ! ਨਾਮ-ਸਾਧਨਾ ਰਾਹੀਂ) ਸ੍ਰੇਸ਼ਠ ਅਵਸਥਾ ਪ੍ਰਾਪਤ ਕਰੋਗੇ, ਬੁੱਧੀ ਵਿਚ ਪ੍ਰਕਾਸ਼ ਹੋ ਜਾਏਗਾ ਅਤੇ ਈਸ਼ਵਰੀ ਦਰਗਾਹ ਵਿਚ ਠਿਕਾਣਾ ਹਾਸਲ ਕਰੋਗੇ। (ਅੰਤ-ਕਾਲ ਨੂੰ) ਤੇਰੇ ਨਾਲ ਨ ਧਨ ਜਾਂਦਾ ਹੈ, ਨ ਘਰ, ਜੁਆਨੀ ਅਤੇ ਰਾਜ (ਜਾਂਦੇ ਹਨ)। (ਤੂੰ) ਸਤਿਸੰਗਤ ਵਿਚ ਰਹਿ ਕੇ ਹਰਿ ਦਾ ਨਾਮ ਸਿਮਰਦਾ ਰਹਿ, ਇਹੋ ਤੇਰੇ ਕੰਮ ਆਵੇਗਾ। (ਤੈਨੂੰ) ਕੋਈ ਕਲੇਸ਼ ਨਹੀਂ ਹੋਵੇਗਾ (ਜੇ) ਪ੍ਰਭੂ ਆਪ (ਤੇਰੀ ਤ੍ਰਿਸ਼ਨਾ ਦੀ) ਤਪਸ਼ ਖ਼ਤਮ ਕਰ ਦੇਵੇ। ਨਾਨਕ (ਦਾ ਕਥਨ ਹੈ ਕਿ) ਸਾਨੂੰ ਆਪ ਹੀ ਪ੍ਰਭੂ ਪਾਲਦਾ ਹੈ ਅਤੇ ਸਭ ਦਾ ਮਾਈ-ਬਾਪ ਹੈ।੩੨।

**ਸਲੋਕ** : (ਮਨਮੁਖ ਵਿਅਕਤੀ) ਅਨੇਕ ਤਰ੍ਹਾਂ ਦੀਆਂ ਘਾਲਣਾ ਘਾਲਦੇ ਥਕ ਗਏ, (ਪਰ) ਨ ਉਹ ਤ੍ਰਿਪਤ ਹੋਏ ਅਤੇ ਨ ਹੀ ਤ੍ਰਿਸ਼ਨਾ ਲਥੀ। ਨਾਨਕ (ਦਾ ਕਥਨ ਹੈ ਕਿ) ਸਾਕਤ ਲੋਕ ਮਾਇਆ ਇਕੱਠੀ ਕਰ ਕਰ ਕੇ ਮਰ ਜਾਂਦੇ ਹਨ, (ਪਰ ਉਹ) ਸਾਥ ਨਹੀਂ (ਨਿਭਾਉਂਦੀ)।੧।

**ਪਉੜੀ** : ਥੱਥੇ (ਅੱਖਰ ਅਨੁਸਾਰ ਹੇ ਮਨੁੱਖ! ਇਸ ਸੰਸਾਰ ਵਿਚ) ਕੋਈ ਵੀ ਸਥਾਈ ਨਹੀਂ ਹੈ, (ਫਿਰ) ਕਿਸ ਲਈ ਪੈਰ ਪਸਾਰਦਾ ਹੈ? ਇਕ ਮਾਇਆ (ਨੂੰ ਇਕੱਠਾ ਕਰਨ ਦੇ) ਉਪਾ ਵਜੋਂ (ਤੂੰ) ਅਨੇਕ ਪ੍ਰਕਾਰ ਦੇ ਵਲ ਛਲ ਅਤੇ ਠੱਗੀ (*ਬੰਚ*) ਕਰ ਰਿਹਾ ਹੈਂ। ਹੇ ਮੂਰਖ! (ਤੂੰ ਧਨ ਨੂੰ) ਥੈਲੀ ਵਿਚ ਇਕੱਠਾ ਕਰਦਾ ਹੈਂ, ਮਿਹਨਤ ਕਰਦਾ ਹੈਂ ਅਤੇ ਥਕ ਜਾਂਦਾ ਹੈਂ, (ਪਰ) ਅੰਤ-ਕਾਲ (ਇਹ ਮਾਇਆ) (ਤੇਰੇ)

ਮਨ ਕੈ ਕਾਮਿ ਨ ਆਵਈ ਅੰਤੇ ਅਉਸਰ ਬਾਰ ॥
ਥਿਤਿ ਪਾਵਹੁ ਗੋਬਿਦ ਭਜਹੁ ਸੰਤਹ ਕੀ ਸਿਖ ਲੇਹੁ ॥
ਪ੍ਰੀਤਿ ਕਰਹੁ ਸਦ ਏਕ ਸਿਉ ਇਆ ਸਾਚਾ ਅਸਨੇਹੁ ॥
ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥ ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਨਾਨਕ ਜੰਤ ਅਨਾਥ ॥੩੩॥

ਸਲੋਕੁ ॥
ਦਾਸਹ ਏਕੁ ਨਿਹਾਰਿਆ ਸਭੁ ਕਛੁ ਦੇਵਨਹਾਰ ॥
ਸਾਸਿ ਸਾਸਿ ਸਿਮਰਤ ਰਹਹਿ ਨਾਨਕ ਦਰਸ ਅਧਾਰ ॥੧॥

ਪਉੜੀ ॥
ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥ ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥
ਦੈਨਹਾਰੁ ਸਦ ਜੀਵਨਹਾਰਾ ॥ ਮਨ ਮੂਰਖ ਕਿਉ ਤਾਹਿ ਬਿਸਾਰਾ ॥
ਦੋਸੁ ਨਹੀ ਕਾਹੂ ਕਉ ਮੀਤਾ ॥ ਮਾਇਆ ਮੋਹ ਬੰਧੁ ਪ੍ਰਭਿ ਕੀਤਾ ॥
ਦਰਦ ਨਿਵਾਰਹਿ ਜਾ ਕੇ ਆਪੇ ॥ ਨਾਨਕ ਤੇ ਤੇ ਗੁਰਮੁਖਿ ਧ੍ਰਾਪੇ ॥੩੪॥

ਸਲੋਕੁ ॥
ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥੧॥

ਪਉੜੀ ॥
ਧਧਾ ਧਾਵਤ ਤਉ ਮਿਟੈ ਸੰਤਸੰਗਿ ਹੋਇ ਬਾਸੁ ॥
ਧੁਰ ਤੇ ਕਿਰਪਾ ਕਰਹੁ ਆਪਿ ਤਉ ਹੋਇ ਮਨਹਿ ਪਰਗਾਸੁ ॥
ਧਨੁ ਸਾਚਾ ਤੇਊ ਸਚ ਸਾਹਾ ॥ ਹਰਿ ਹਰਿ ਪੂੰਜੀ ਨਾਮ ਬਿਸਾਹਾ ॥
ਧੀਰਜੁ ਜਸੁ ਸੋਭਾ ਤਿਹ ਬਨਿਆ ॥ ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥
ਗੁਰਮੁਖਿ ਜਿਹ ਘਟਿ ਰਹੇ ਸਮਾਈ ॥ ਨਾਨਕ ਤਿਹ ਜਨ ਮਿਲੀ ਵਡਾਈ ॥੩੫॥

ਸਲੋਕੁ ॥
ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ ਬਾਹਰਿ ਰੰਗਿ ॥
ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧਸੰਗਿ ॥੧॥

ਪਉੜੀ ॥
ਨੰਨਾ ਨਰਕਿ ਪਰਹਿ ਤੇ ਨਾਹੀ ॥ ਜਾ ਕੈ ਮਨਿ ਤਨਿ ਨਾਮੁ ਬਸਾਹੀ ॥
ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥ ਬਿਖੁ ਮਾਇਆ ਮਹਿ ਨਾ ਓਇ ਖਪਤੇ ॥
ਨੰਨਾਕਾਰੁ ਨ ਹੋਤਾ ਤਾ ਕਹੁ ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ ॥
ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ ॥ ਤਹ ਬਾਜੇ ਨਾਨਕ ਅਨਹਦ ਤੂਰੇ ॥੩੬॥

ਸਲੋਕੁ ॥
ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ ॥

ਮਨ ਦੇ ਕੰਮ ਨਹੀਂ ਆਉਂਦੀ। (ਉਚਿਤ ਹੈ ਕਿ ਤੂੰ) ਸੰਤਾਂ ਦੀ ਸਿਖਿਆ ਲੈ, ਗੋਬਿੰਦ ਦਾ ਭਜਨ ਕਰ ਅਤੇ ਸਥਿਰਤਾ ਪ੍ਰਾਪਤ ਕਰ। ਕੇਵਲ ਇਕ (ਪ੍ਰਭੂ) ਨਾਲ ਸਦਾ ਪ੍ਰੇਮ ਕਰੋ, ਇਹੋ ਸੱਚੀ ਪ੍ਰੀਤ ਹੈ। ਕਰਨ ਕਰਾਉਣ (ਦੀ ਸ਼ਕਤੀ) ਅਤੇ ਸਾਰੀਆਂ ਵਿਧੀਆਂ ਇਕੋ ਪ੍ਰਭੂ ਦੇ ਹੱਥ ਵਿਚ ਹਨ। ਨਾਨਕ (ਦਾ ਕਥਨ ਹੈ ਕਿ) ਜਿਸ ਜਿਸ (ਕੰਮ ਤੇ ਪ੍ਰਭੂ) ਲਗਾਉਂਦਾ ਹੈ, ਉਸੇ ਉਸੇ (ਕੰਮ ਉਤੇ ਸਭ ਕੋਈ) ਲਗਦਾ ਹੈ, (ਉਸ ਤੋਂ ਬਗੈਰ ਸਭ) ਜੀਵ ਅਨਾਥ ਹਨ।੩੩।

**ਸਲੋਕ :** (ਪ੍ਰਭੂ ਦੇ) ਦਾਸਾਂ ਨੇ ਇਕ (ਪ੍ਰਭੂ) ਨੂੰ ਵੇਖਿਆ ਹੈ (ਜੋ) ਸਭ ਨੂੰ ਦੇਣ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਦਾਸ) ਸੁਆਸ ਸੁਆਸ ਸਿਮਰਦੇ ਰਹਿੰਦੇ ਹਨ, (ਪ੍ਰਭੂ ਦਾ) ਦਰਸ਼ਨ ਹੀ (ਉਨ੍ਹਾਂ ਦੇ ਜੀਵਨ ਦਾ) ਆਧਾਰ ਹੈ।੧।

**ਪਉੜੀ :** ਦੱਦੇ (ਅੱਖਰ ਅਨੁਸਾਰ) ਦਾਤਾ (ਕੇਵਲ) ਇਕ ਹੀ ਹੈ, (ਜੋ) ਸਾਰਿਆਂ ਨੂੰ ਦੇ ਰਿਹਾ ਹੈ। (ਉਸ ਨੂੰ) ਦਿੰਦਿਆਂ ਘਾਟ ਨਹੀਂ ਆਉਂਦੀ, (ਕਿਉਂਕਿ) ਅਣਗਿਣਤ ਭੰਡਾਰ ਭਰੇ ਪਏ ਹਨ। ਦੇਣ ਵਾਲਾ ਸਦਾ ਜੀਵਿਤ ਰਹਿਣ ਵਾਲਾ ਹੈ (ਅਰਥਾਤ ਸਥਾਈ ਹੈ)। ਹੇ ਮੂਰਖ ਮਨ! ਉਸ ਨੂੰ ਕਿਉਂ ਭੁਲਾ ਦਿੱਤਾ ਹੈ? (ਪਰ) ਹੇ ਮਿਤਰ! (ਇਸ ਗੱਲ ਦਾ) ਕਿਸੇ ਨੂੰ ਦੋਸ਼ ਨਹੀਂ ਹੈ (ਕਿਉਂਕਿ) ਮਾਇਆ ਦੇ ਮੋਹ ਦਾ ਬੰਧਨ ਪ੍ਰਭੂ ਦਾ (ਆਪਣਾ ਹੀ ਪੈਦਾ) ਕੀਤਾ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦੇ ਦਰਦ ਪ੍ਰਭੂ ਆਪ ਦੂਰ ਕਰ ਦਿੰਦਾ ਹੈ, ਉਹ ਗੁਰਮੁਖ ਸਾਧਕ (ਮਾਇਆਵੀ ਲੋਭਾਂ ਤੋਂ) ਰਜ ਜਾਂਦੇ ਹਨ।੩੪।

**ਸਲੋਕ :** ਹੇ ਮੇਰੀ ਜਿੰਦੜੀਏ! ਤੂੰ ਇਕ (ਪ੍ਰਭੂ) ਦੀ ਟੇਕ ਰਖ ਅਤੇ ਬਿਗਾਨੀ ਆਸ ਤਿਆਗ ਦੇ। ਨਾਨਕ (ਦਾ ਕਥਨ ਹੈ ਕਿ) ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ (ਜਿਸ ਕਰਕੇ ਤੇਰੇ ਜੀਵਨ ਦਾ) ਕਾਰਜ ਠੀਕ ਹੋ ਜਾਂਦਾ ਹੈ (ਅਰਥਾਤ ਜੀਵਨ-ਮਨੋਰਥ ਸਫਲ ਹੋ ਜਾਂਦਾ ਹੈ)।੧।

**ਪਉੜੀ :** ਧੱਧੇ (ਅੱਖਰ ਅਨੁਸਾਰ ਮਨ ਦੀ) ਭਟਕਣਾ ਤਦ ਮਿਟਦੀ ਹੈ, (ਜਦ) ਸੰਤਾਂ ਦੀ ਸੰਗਤ ਵਿਚ ਵਾਸਾ ਹੋ ਜਾਵੇ। (ਹੇ ਪ੍ਰਭੂ!) ਜਿਸ ਨੂੰ (ਤੁਸੀਂ) ਧੁਰੋਂ ਕ੍ਰਿਪਾ ਕਰਦੇ ਹੋ, ਤਾਂ ਹੀ (ਉਸ ਦੇ) ਮਨ ਵਿਚ (ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ। (ਜਿਨ੍ਹਾਂ ਕੋਲ) ਸੱਚਾ ਧਨ ਹੈ, ਉਹੀ ਸੱਚੇ ਸ਼ਾਹ ਹਨ। (ਉਹ) ਹਰਿ ਹਰਿ ਨਾਮ ਦੀ ਪੂੰਜੀ ਦਾ ਵਣਜ ਕਰਦੇ ਹਨ। ਉਨ੍ਹਾਂ ਨੂੰ ਧੀਰਜ, ਜਸ ਅਤੇ ਸ਼ੋਭਾ ਦੀ ਪ੍ਰਾਪਤੀ ਹੁੰਦੀ ਹੈ, ਜਿਨ੍ਹਾਂ ਨੇ ਹਰਿ ਹਰਿ ਨਾਮ ਕੰਨਾਂ ਨਾਲ ਸੁਣਿਆ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦੇ ਹਿਰਦੇ ਵਿਚ ਗੁਰੂ ਦੇ ਉਪਦੇਸ਼ ਰਾਹੀਂ (ਪ੍ਰਭੂ) ਸਮਾ ਜਾਂਦਾ ਹੈ, ਉਨ੍ਹਾਂ ਸੇਵਕਾਂ ਨੂੰ ਵਡਿਆਈ ਪ੍ਰਾਪਤ ਹੁੰਦੀ ਹੈ।੩੫।

**ਸਲੋਕ :** ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ) ਪੂਰੇ ਗੁਰੂ ਨੇ ਉਪਦੇਸ਼ ਦਿੱਤਾ ਹੈ, (ਉਨ੍ਹਾਂ ਨੇ ਹਿਰਦੇ) ਅੰਦਰ ਅਤੇ (ਜੀਭ ਨਾਲ) ਬਾਹਰ ਪ੍ਰੇਮ ਪੂਰਵਕ (*ਰੰਗਿ*) ਹਰਿ-ਨਾਮ ਦਾ ਜਾਪ ਕੀਤਾ ਹੈ, ਸਾਧ-ਸੰਗਤ ਕਾਰਣ (ਉਹ) ਨਰਕਾਂ ਵਿਚ ਨਹੀਂ (ਜਾਂਦੇ ਹਨ)।੧।

**ਪਉੜੀ :** ਨੱਨੇ (ਅੱਖਰ ਅਨੁਸਾਰ) ਉਹ ਨਰਕਾਂ ਵਿਚ ਨਹੀਂ ਪੈਂਦੇ, ਜਿਨ੍ਹਾਂ ਦੇ ਮਨ ਤਨ ਵਿਚ ਨਾਮ ਵਸਿਆ ਹੁੰਦਾ ਹੈ। ਜੋ ਗੁਰਮੁਖ ਸਾਧਕ ਨਾਮ ਰੂਪ ਖ਼ਜ਼ਾਨੇ ਨੂੰ ਜਪਦੇ ਹਨ, ਉਹ ਵਿਸ਼ੈਲੀ ਮਾਇਆ ਦੇ ਮੋਹ ਵਿਚ ਖਪਦੇ ਨਹੀਂ ਹਨ। ਜਿਨ੍ਹਾਂ ਨੂੰ ਗੁਰੂ ਨੇ ਨਾਮ ਰੂਪ ਮੰਤ੍ਰ ਪ੍ਰਦਾਨ ਕੀਤਾ ਹੈ, ਉਨ੍ਹਾਂ ਨੂੰ ਕਿਤੇ ਇਨਕਾਰ ਨਹੀਂ ਹੁੰਦਾ (ਅਰਥਾਤ ਜੋ ਚਾਹੁੰਦੇ ਹਨ, ਪ੍ਰਾਪਤ ਕਰ ਲੈਂਦੇ ਹਨ)। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਦੇ ਹਿਰਦੇ ਰੂਪ ਖ਼ਜ਼ਾਨੇ) ਹਰਿ ਦੇ ਨਾਮ ਰੂਪ ਅੰਮ੍ਰਿਤ ਨਾਲ ਭਰੇ ਹੁੰਦੇ ਹਨ, ਉਥੇ ਅਨਹਦ ਸ਼ਬਦ ਦੇ ਵਾਜੇ ਵਜਦੇ ਰਹਿੰਦੇ ਹਨ।੩੬।

**ਸਲੋਕ :** ਜਿਸ ਦੀ ਇਜ਼ਤ ਗੁਰੂ ਪਾਰਬ੍ਰਹਮ ਨੇ ਰਖੀ ਹੈ, (ਉਸ ਨੇ) ਪਾਖੰਡ (*ਪਰਪੰਚ*), ਮੋਹ ਆਦਿ

ਨਾਨਕ ਸੋਊ ਆਰਾਧੀਐ ਅੰਤੁ ਨ ਪਾਰਾਵਾਰੁ ॥੧॥

ਪਉੜੀ ॥
ਪਪਾ ਪਰਮਿਤਿ ਪਾਰੁ ਨ ਪਾਇਆ ॥ ਪਤਿਤ ਪਾਵਨ ਅਗਮ ਹਰਿ ਰਾਇਆ ॥
ਹੋਤ ਪੁਨੀਤ ਕੋਟ ਅਪਰਾਧੂ ॥ ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ ॥
ਪਰਪਚ ਧ੍ਰੋਹ ਮੋਹ ਮਿਟਨਾਈ ॥ ਜਾ ਕਉ ਰਾਖਹੁ ਆਪਿ ਗੁਸਾਈ ॥
ਪਾਤਿਸਾਹੁ ਛਤ੍ਰ ਸਿਰ ਸੋਊ ॥ ਨਾਨਕ ਦੂਸਰ ਅਵਰੁ ਨ ਕੋਊ ॥੩੭॥

ਸਲੋਕੁ ॥
ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ ॥੧॥

ਪਉੜੀ ॥
ਫਫਾ ਫਿਰਤ ਫਿਰਤ ਤੂ ਆਇਆ ॥ ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ ॥
ਫਿਰਿ ਇਆ ਅਉਸਰੁ ਚਰੈ ਨ ਹਾਥਾ ॥ ਨਾਮੁ ਜਪਹੁ ਤਉ ਕਟੀਅਹਿ ਫਾਸਾ ॥
ਫਿਰਿ ਫਿਰਿ ਆਵਨ ਜਾਨੁ ਨ ਹੋਈ ॥ ਏਕਹਿ ਏਕ ਜਪਹੁ ਜਪੁ ਸੋਈ ॥
ਕਰਹੁ ਕ੍ਰਿਪਾ ਪ੍ਰਭ ਕਰਨੈਹਾਰੇ ॥ ਮੇਲਿ ਲੇਹੁ ਨਾਨਕ ਬੇਚਾਰੇ ॥੩੮॥

ਸਲੋਕੁ ॥
ਬਿਨਉ ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ ॥
ਸੁਖ ਸੰਪੈ ਬਹੁ ਭੋਗ ਰਸ ਨਾਨਕ ਸਾਧ ਰਵਾਲ ॥੧॥
ਪਉੜੀ ॥
ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ ॥ ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥
ਬੀਰਾ ਆਪਨ ਬੁਰਾ ਮਿਟਾਵੈ ॥ ਤਾਹੂ ਬੁਰਾ ਨਿਕਟਿ ਨਹੀ ਆਵੈ ॥
ਬਾਧਿਓ ਆਪਨ ਹਉ ਹਉ ਬੰਧਾ ॥ ਦੋਸੁ ਦੇਤ ਆਗਹ ਕਉ ਅੰਧਾ ॥
ਬਾਤ ਚੀਤ ਸਭ ਰਹੀ ਸਿਆਨਪ ॥ ਜਿਸਹਿ ਜਨਾਵਹੁ ਸੋ ਜਾਨੈ ਨਾਨਕ ॥੩੯॥

ਸਲੋਕੁ ॥
ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ ॥
ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥੧॥
ਪਉੜੀ ॥
ਭਭਾ ਭਰਮੁ ਮਿਟਾਵਹੁ ਅਪਨਾ ॥ ਇਆ ਸੰਸਾਰੁ ਸਗਲ ਹੈ ਸੁਪਨਾ ॥
ਭਰਮੇ ਸੁਰਿ ਨਰ ਦੇਵੀ ਦੇਵਾ ॥ ਭਰਮੇ ਸਿਧ ਸਾਧਿਕ ਬ੍ਰਹਮੇਵਾ ॥
ਭਰਮਿ ਭਰਮਿ ਮਾਨੁਖ ਡਹਕਾਏ ॥ ਦੁਤਰ ਮਹਾ ਬਿਖਮ ਇਹ ਮਾਏ ॥

ਵਿਕਾਰ ਤਿਆਗ ਦਿੱਤੇ ਹਨ। ਨਾਨਕ (ਦਾ ਕਥਨ ਹੈ ਕਿ) ਉਸ (ਪ੍ਰਭੂ) ਨੂੰ ਸਿਮਰਨਾ ਚਾਹੀਦਾ ਹੈ (ਜਿਸ ਦਾ) ਅੰਤ ਅਤੇ ਪਾਰ-ਉਰਾਰ ਨਹੀਂ ਹੈ।੧।

**ਪਉੜੀ :** ਪੱਪੇ (ਅੱਖਰ ਅਨੁਸਾਰ ਪ੍ਰਭੂ) ਅਸੀਮ ਹੈ, (ਉਸ ਦਾ) ਪਾਰ ਨਹੀਂ ਪਾਇਆ ਜਾ ਸਕਦਾ। (ਉਹ) ਹਰਿ ਰਾਜਾ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਅਤੇ ਅਗਮ ਹੈ। (ਜੋ) ਸਾਧ-ਸੰਗਤ ਵਿਚ ਮਿਲ ਕੇ ਅੰਮ੍ਰਿਤ ਰੂਪ ਨਾਮ ਜਪਦੇ ਹਨ, (ਉਨ੍ਹਾਂ ਦੇ) ਕਰੋੜਾਂ ਅਪਰਾਧ (ਮਿਟ ਜਾਂਦੇ ਹਨ ਅਤੇ ਉਹ) ਪਵਿਤਰ ਹੋ ਜਾਂਦੇ ਹਨ। ਹੇ ਪ੍ਰਭੂ! ਜਿਸ ਨੂੰ (ਤੁਸੀਂ) ਆਪ ਬਚਾਉਂਦੇ ਹੋ, (ਉਸ ਦੇ) ਪਾਖੰਡ (*ਪਰਪਚ*), ਧੋਖੇ ਅਤੇ ਮੋਹ ਮਿਟ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ ਪ੍ਰਭੂ ਆਪ ਹੀ) ਸ਼ਾਹਾਂ ਦਾ ਸ਼ਾਹ ਹੈ, ਉਸ ਦੇ ਸਿਰ ਉੱਤੇ ਛਤ੍ਰ ਸ਼ੋਭਦਾ ਹੈ, (ਉਸ ਦੇ ਬਰਾਬਰ) ਹੋਰ ਦੂਜਾ ਕੋਈ ਨਹੀਂ ਹੈ।੩੭।

**ਸਲੋਕ :** ਮਨ ਨੂੰ ਜਿਤਣ ਨਾਲ (ਮਾਇਆਵੀ) ਬੰਧਨ ਕਟੇ ਜਾਂਦੇ ਹਨ, (ਇਧਰ ਉਧਰ) ਜਾਣ ਦੀ (ਭਟਕਣਾ) ਖ਼ਤਮ ਹੋ ਜਾਂਦੀ ਹੈ ਅਤੇ ਜੀਵਨ ਦੀ ਬਾਜ਼ੀ ਜਿਤ ਲਈ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਟਿਕਾਉ ਵਾਲੀ) ਸਥਿਤੀ (ਜਿਸ ਨੂੰ) ਗੁਰੂ ਤੋਂ ਮਿਲ ਜਾਂਦੀ ਹੈ, (ਉਸ ਦੇ) ਜਨਮ-ਮਰਨ ਦੇ ਨਿਤ ਨਿਤ ਦੇ ਫੇਰੇ ਸਮਾਪਤ ਹੋ ਜਾਂਦੇ ਹਨ।੧।

**ਪਉੜੀ :** ਫੱਫੇ (ਅੱਖਰ ਅਨੁਸਾਰ ਹੇ ਮਨੁੱਖ!) ਤੂੰ (ਅਨੇਕ ਜੂਨਾਂ ਵਿਚ) ਫਿਰ ਫਿਰ ਕੇ (ਇਸ ਜਨਮ ਵਿਚ) ਆਇਆ ਹੈਂ ਅਤੇ ਕਲਿਯੁਗ ਵਿਚ ਦੁਰਲਭ (ਮਾਨਵ) ਦੇਹ ਪ੍ਰਾਪਤ ਕੀਤੀ ਹੈ। ਇਹ (ਮਾਨਵ ਜਨਮ ਦਾ) ਅਵਸਰ ਫਿਰ ਹੱਥ ਨਹੀਂ ਲਗਣਾ, (ਇਸ ਲਈ) ਨਾਮ ਦਾ ਸਿਮਰਨ ਕਰੋ, ਤਦ ਹੀ ਜਮ ਦੀ ਫਾਹੀ ਕਟੀ ਜਾਵੇਗੀ। ਬਾਰ ਬਾਰ ਆਉਣਾ ਜਾਣਾ (ਅਰਥਾਤ ਆਵਾਗਵਣ) ਨਹੀਂ ਹੋਵੇਗਾ, (ਜੇ ਤੂੰ) ਇਕੋ ਇਕ (ਪ੍ਰਭੂ) ਦਾ ਜਾਪ ਜਪੇਂ। ਨਾਨਕ (ਦਾ ਕਥਨ ਹੈ ਕਿ) ਹੇ ਕਰਨਹਾਰ ਪ੍ਰਭੂ! ਕ੍ਰਿਪਾ ਕਰੋ ਅਤੇ ਵਿਚਾਰੇ (ਜੀਵ) ਨੂੰ ਆਪਣੇ (ਚਰਣਾਂ) ਨਾਲ ਜੋੜ ਲਵੋ।੩੮।

**ਸਲੋਕ :** ਨਾਨਕ (ਦਾ ਕਥਨ ਹੈ ਕਿ) ਹੇ ਦੀਨ ਦਿਆਲ! ਹੇ ਗੋਪਾਲ! ਹੇ ਪਾਰਬ੍ਰਹਮ! ਤੁਸੀਂ (ਮੇਰੀ) ਪ੍ਰਾਰਥਨਾ ਸੁਣੋ। (ਮੈਨੂੰ) ਸਾਧੂ (ਗੁਰੂ) ਦੀ ਚਰਣ-ਧੂੜ ਬਖ਼ਸ਼ੋ (ਕਿਉਂਕਿ ਉਹ ਮੇਰੇ ਲਈ) ਸੁਖ ਦੀ ਸੰਪਦਾ ਅਤੇ ਬਹੁਤ ਰਸਾਂ ਦੀ ਭੋਗ-ਸਾਮਗ੍ਰੀ ਵਰਗੀ ਹੈ।੧।

**ਪਉੜੀ :** ਬੱਬੇ (ਅੱਖਰ ਅਨੁਸਾਰ) ਬ੍ਰਾਹਮਣ ਉਹ ਹੈ (ਜੋ) ਬ੍ਰਹਮ ਨੂੰ ਜਾਣੇ। ਵੈਸ਼ਣਵ ਉਹ ਹੈ (ਜੋ) ਗੁਰੂ ਦੁਆਰਾ ਪਵਿਤਰ ਧਰਮ (ਦਾ ਧਾਰਣੀ ਹੋਵੇ)। ਸੂਰਵੀਰ ਉਹ ਹੈ (ਜੋ) ਆਪਣੇ (ਅੰਦਰੋਂ ਦੂਜਿਆਂ ਲਈ) ਬੁਰਾ (ਸੋਚਣਾ) ਮਿਟਾ ਦੇਵੇ, (ਤਾਂ ਫਿਰ ਦੂਜਿਆਂ ਵਲੋਂ ਚਿਤਵੀ) ਬੁਰਾਈ ਉਸ ਦੇ ਨੇੜੇ ਨਹੀਂ ਆਉਂਦੀ। (ਹਰ ਇਕ ਵਿਅਕਤੀ) ਆਪਣੀ ਹਉਮੈ ਵਿਚ ਹੀ ਬੰਨ੍ਹਿਆ ਪਿਆ ਹੈ, (ਪਰ ਉਹ) ਅੰਨ੍ਹਾ ਹੋਰਨਾਂ ਨੂੰ ਦੋਸ਼ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਸਿਆਣਪ ਅਤੇ (ਫੋਕੀ) ਗੱਲ-ਬਾਤ ਦੀ (ਪ੍ਰਭੂ ਦੇ ਦਰ 'ਤੇ) ਕੋਈ ਪੇਸ਼ ਨਹੀਂ ਜਾਂਦੀ। ਜਿਸ ਨੂੰ (ਪਰਮਾਤਮਾ ਆਪ) ਜਣਾਉਂਦਾ ਹੈ, ਉਹੀ ਜਾਣਦਾ ਹੈ।੩੯।

**ਸ਼ਲੋਕ :** (ਹੇ ਜਿਗਿਆਸੂ!) ਭੈ ਦੀ ਭਾਵਨਾ ਨੂੰ ਖ਼ਤਮ ਕਰਨ ਵਾਲੇ, ਪਾਪਾਂ ਅਤੇ ਦੁਖਾਂ ਨੂੰ ਨਸ਼ਟ ਕਰਨ ਵਾਲੇ ਹਰਿ ਨੂੰ ਮਨ ਵਿਚ ਸਿਮਰ। ਨਾਨਕ (ਦਾ ਕਥਨ ਹੈ ਕਿ) ਸੰਤਾਂ ਦੀ ਸੰਗਤ ਕਰਕੇ ਜਿਸ ਦੇ ਹਿਰਦੇ ਵਿਚ (ਪ੍ਰਭੂ) ਆ ਵਸਦਾ ਹੈ, ਉਹ (ਮਾਇਆਵੀ ਵਿਕਾਰਾਂ ਦੀ) ਭਟਕਣਾ ਵਿਚ ਨਹੀਂ ਪੈਂਦਾ।੧।

**ਪਉੜੀ :** ਭੱਭੇ (ਅੱਖਰ ਅਨੁਸਾਰ ਹੇ ਜਿਗਿਆਸੂ! ਤੂੰ) ਆਪਣਾ ਭਰਮ ਮਿਟਾ ਦੇ (ਕਿਉਂਕਿ) ਇਹ ਸਾਰਾ ਸੰਸਾਰ ਸੁਪਨਾ ਮਾਤ੍ਰ ਹੈ। (ਮਾਇਆ ਕਰਕੇ) ਦੇਵ, ਮਨੁੱਖ, ਦੇਵੀ, ਦੇਵਤੇ, ਸਿੱਧ, ਸਾਧਕ ਅਤੇ ਬ੍ਰਹਮਾ ਵਰਗੇ ਸਭ ਭਰਮੇ ਹੋਏ ਹਨ। (ਇਸ ਮਾਇਆ ਨੇ ਅਨੇਕ) ਮਨੁੱਖਾਂ ਨੂੰ ਛਲਿਆ ਹੈ। ਮਾਇਆ ਰੂਪ ਇਸ ਭਿਆਨਕ ਸਮੁੰਦਰ ਨੂੰ (ਤਰਨਾ) ਬਹੁਤ ਔਖਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ

ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥ ਨਾਨਕ ਤੇਹ ਪਰਮ ਸੁਖ ਪਾਇਆ ॥੪੦॥

ਸਲੋਕੁ ॥
ਮਾਇਆ ਡੋਲੈ ਬਹੁ ਬਿਧੀ ਮਨੁ ਲਪਟਿਓ ਤਿਹ ਸੰਗ ॥
ਮਾਗਨ ਤੇ ਜਿਹ ਤੁਮ ਰਖਹੁ ਸੁ ਨਾਨਕ ਨਾਮਹਿ ਰੰਗ ॥੧॥

ਪਉੜੀ ॥
ਮਮਾ ਮਾਗਨਹਾਰ ਇਆਨਾ ॥ ਦੇਨਹਾਰ ਦੇ ਰਹਿਓ ਸੁਜਾਨਾ ॥
ਜੋ ਦੀਨੋ ਸੋ ਏਕਹਿ ਬਾਰ ॥ ਮਨ ਮੂਰਖ ਕਹ ਕਰਹਿ ਪੁਕਾਰ ॥
ਜਉ ਮਾਗਹਿ ਤਉ ਮਾਗਹਿ ਬੀਆ ॥ ਜਾ ਤੇ ਕੁਸਲ ਨ ਕਾਹੂ ਥੀਆ ॥
ਮਾਗਨਿ ਮਾਗ ਤ ਏਕਹਿ ਮਾਗ ॥ ਨਾਨਕ ਜਾ ਤੇ ਪਰਹਿ ਪਰਾਗ ॥੪੧॥

ਸਲੋਕ ॥
ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨ ਮੰਤ ॥
ਜਿਹ ਜਾਨਿਓ ਪ੍ਰਭੁ ਆਪੁਨਾ ਨਾਨਕ ਤੇ ਭਗਵੰਤ ॥੧॥

ਪਉੜੀ ॥
ਮਮਾ ਜਾਹੂ ਮਰਮੁ ਪਛਾਨਾ ॥ ਭੇਟਤ ਸਾਧਸੰਗ ਪਤੀਆਨਾ ॥
ਦੁਖ ਸੁਖ ਉਆ ਕੈ ਸਮਤ ਬੀਚਾਰਾ ॥ ਨਰਕ ਸੁਰਗ ਰਹਤ ਅਉਤਾਰਾ ॥
ਤਾਹੂ ਸੰਗ ਤਾਹੂ ਨਿਰਲੇਪਾ ॥ ਪੂਰਨ ਘਟ ਘਟ ਪੁਰਖ ਬਿਸੇਖਾ ॥
ਉਆ ਰਸ ਮਹਿ ਉਆਹੂ ਸੁਖੁ ਪਾਇਆ ॥
ਨਾਨਕ ਲਿਪਤ ਨਹੀ ਤਿਹ ਮਾਇਆ ॥੪੨॥

ਸਲੋਕੁ ॥
ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ ॥
ਨਾਨਕ ਤਿਹ ਬੰਧਨ ਕਟੇ ਗੁਰ ਕੀ ਚਰਨੀ ਪਾਹਿ ॥੧॥

ਪਵੜੀ ॥
ਯਯਾ ਜਤਨ ਕਰਤ ਬਹੁ ਬਿਧੀਆ ॥ ਏਕ ਨਾਮ ਬਿਨੁ ਕਹ ਲਉ ਸਿਧੀਆ ॥
ਯਾਹੂ ਜਤਨ ਕਰਿ ਹੋਤ ਛੁਟਾਰਾ ॥ ਉਆਹੂ ਜਤਨ ਸਾਧ ਸੰਗਾਰਾ ॥
ਯਾ ਉਬਰਨ ਧਾਰੈ ਸਭੁ ਕੋਊ ॥ ਉਆਹਿ ਜਪੇ ਬਿਨੁ ਉਬਰ ਨ ਹੋਊ ॥
ਯਾਹੂ ਤਰਨ ਤਾਰਨ ਸਮਰਾਥਾ ॥ ਰਾਖਿ ਲੇਹੁ ਨਿਰਗੁਨ ਨਰਨਾਥਾ ॥
ਮਨ ਬਚ ਕ੍ਰਮ ਜਿਹ ਆਪਿ ਜਨਾਈ ॥ ਨਾਨਕ ਤਿਹ ਮਤਿ ਪ੍ਰਗਟੀ ਆਈ ॥੪੩॥

ਸਲੋਕੁ ॥
ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ ॥
ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ ॥੧॥

ਸਾਧਕ ਨੇ (ਮਾਇਆ ਦਾ) ਭਰਮ, ਭੈ ਅਤੇ ਮੋਹ ਮਿਟਾ ਲਿਆ ਹੈ ਅਤੇ ਉਸ ਨੇ ਪਰਮ-ਸੁਖ ਪ੍ਰਾਪਤ ਕਰ ਲਿਆ ਹੈ।੪੦।

**ਸਲੋਕ :** ਮਾਇਆ (ਨਾਲ ਲਗ ਕੇ ਮਨੁੱਖ) ਬਹੁਤ ਡੋਲਦਾ ਹੈ, (ਪਰ ਫਿਰ ਵੀ ਉਸ ਦਾ) ਮਨ ਮਾਇਆ ਨਾਲ ਲਿਪਟਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ !) ਜਿਸ ਨੂੰ ਤੁਸੀਂ (ਮਾਇਆ ਨੂੰ) ਮੰਗਣ ਤੋਂ ਰੋਕਦੇ ਹੋ (ਅਰਥਾਤ ਮਾਇਆ ਤੋਂ ਹਟਾਉਂਦੇ ਹੋ), ਉਹ ਨਾਮ ਦੇ ਰੰਗ ਵਿਚ ਰੰਗਿਆ ਜਾਂਦਾ ਹੈ।੧।

**ਪਉੜੀ :** ਮੰਮੇ (ਅੱਖਰ ਅਨੁਸਾਰ) ਮੰਗਣ ਵਾਲਾ (ਮਨੁੱਖ) ਨਾਸਮਝ ਹੈ। ਸੁਜਾਨ (ਹਰਿ) ਦੇਣ ਵਾਲਾ ਹੈ ਅਤੇ (ਸਭ ਨੂੰ) ਦੇ ਰਿਹਾ ਹੈ। ਹੇ ਮੂਰਖ ਮਨ ! (ਤੂੰ) ਕਿਸ ਲਈ ਤਰਲੋ-ਮੱਛੀ ਹੋ ਰਿਹਾ ਹੈਂ (ਅਰਥਾਤ ਪੁਕਾਰ ਰਿਹਾ ਹੈਂ)। (ਉਸ ਨੇ) ਜੋ ਦੇਣਾ ਹੈ, ਉਹ ਇਕੋ ਵਾਰ (ਦਿੱਤਾ ਹੈ)। (ਹੇ ਮਨੁੱਖ !) ਜਦੋਂ ਵੀ ਤੂੰ ਮੰਗਦਾ ਹੈਂ (ਨਾਮ ਤੋਂ ਬਿਨਾ) ਹੋਰ ਕੁਝ ਮੰਗਦਾ ਹੈ, ਜਿਸ ਤੋਂ ਕਦੇ ਕਿਸੇ ਨੂੰ ਆਤਮਿਕ ਸੁਖ ਨਹੀਂ ਮਿਲਦਾ। ਨਾਨਕ (ਦਾ ਕਥਨ ਹੈ ਕਿ ਹੇ ਮੂਰਖ ਮਨ ! ਜੇ ਤੂੰ) ਮੰਗਣਾ ਹੈ ਤਾਂ ਇਕ ਨਾਮ ਦੀ ਮੰਗ ਕਰ, ਜਿਸ ਕਰਕੇ (ਤੂੰ ਸੰਸਾਰ ਸਾਗਰ ਤੋਂ) ਪਾਰ ਲੰਘ ਜਾਵੇਂ।੪੧।

**ਸਲੋਕ :** (ਜਿਨ੍ਹਾਂ ਨੇ) ਪੂਰੇ ਗੁਰੂ ਦਾ ਮੰਤ੍ਰ ਮਨ ਵਿਚ (ਵਸਾ ਲਿਆ ਹੈ) ਉਨ੍ਹਾਂ ਦੀ ਮਤਿ ਪੂਰੀ ਹੋ ਜਾਂਦੀ ਹੈ (ਅਤੇ ਉਨ੍ਹਾਂ ਨੂੰ) ਪ੍ਰਧਾਨ (ਮੰਨਿਆ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਆਪਣਾ ਪ੍ਰਭੂ ਜਾਣ ਲਿਆ ਹੈ, ਉਹ ਭਾਗਾਂ ਵਾਲੇ ਹਨ।੧।

**ਪਉੜੀ :** ਮੰਮੇ (ਅੱਖਰ ਅਨੁਸਾਰ) ਜਿਸ ਨੇ (ਪ੍ਰਭੂ ਦਾ) ਭੇਦ (*ਮਰਮੁ*) ਪਛਾਣਿਆ ਹੈ, (ਉਹ) ਸਾਧ-ਸੰਗਤ ਵਿਚ ਮਿਲਦਿਆਂ ਹੀ ਪਤੀਜ ਜਾਂਦਾ ਹੈ। ਉਸ ਲਈ ਦੁਖ ਸੁਖ ਦਾ ਵਿਚਾਰ ਇਕ-ਸਮਾਨ ਹੈ। ਉਹ ਨਰਕ ਅਤੇ ਸੁਅਰਗ ਅਤੇ ਜੰਮਣ-(ਮਰਨ) ਤੋਂ ਰਹਿਤ ਹੋ ਜਾਂਦਾ ਹੈ। ਉਸ ਨੂੰ (ਪ੍ਰਭੂ) ਅੰਗ-ਸੰਗ ਦਿਸਦਾ ਹੈ ਅਤੇ ਨਿਰਲਿਪਤ ਵੀ (ਪ੍ਰਤੀਤ ਹੁੰਦਾ ਹੈ)। (ਉਹ) ਵਿਸ਼ੇਸ਼ ਪੁਰਖ ਘਟ ਘਟ ਵਿਚ ਸਮਾਇਆ ਹੋਇਆ ਹੈ। ਉਸ (ਸਾਧਕ) ਨੇ ਆਤਮਿਕ ਰਸ ਵਿਚ ਸੁਖ ਪ੍ਰਾਪਤ ਕੀਤਾ ਹੈ, ਨਾਨਕ (ਦਾ ਕਥਨ ਹੈ ਕਿ) ਉਸ ਉਤੇ ਮਾਇਆ ਪ੍ਰਭਾਵ ਨਹੀਂ ਪਾ ਸਕਦੀ।੪੨।

**ਸਲੋਕ :** ਹੇ (ਮੇਰੇ) ਯਾਰ ! ਹੇ ਮਿਤਰ ! ਹੇ ਸਾਜਨ ! ਸੁਣੋ। ਹਰਿ (ਦੇ ਨਾਮ ਸਿਮਰਨ ਤੋਂ) ਬਿਨਾ (ਮਾਇਆਵੀ ਬੰਧਨਾਂ ਤੋਂ) ਖ਼ਲਾਸ ਨਹੀਂ ਹੋ ਸਕੀਦਾ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ (ਵਿਅਕਤੀਆਂ) ਦੇ ਬੰਧਨ ਕਟੇ ਜਾਂਦੇ ਹਨ, (ਜੋ) ਗੁਰੂ ਦੀ ਚਰਣੀ ਪੈਂਦੇ ਹਨ।੧।

**ਪਵੜੀ :** ਯੱਯੇ (ਅੱਖਰ ਅਨੁਸਾਰ ਮਨੁੱਖ ਮਾਇਆਵੀ ਬੰਧਨਾਂ ਤੋਂ ਖ਼ਲਾਸ ਹੋਣ ਲਈ) ਕਈ ਤਰ੍ਹਾਂ ਦੇ ਯਤਨ ਕਰਦਾ ਹੈ, (ਪਰ ਪ੍ਰਭੂ ਦੇ) ਇਕ ਨਾਮ ਤੋਂ ਬਿਨਾ ਕਿਵੇਂ ਸਫਲਤਾ (ਪ੍ਰਾਪਤ ਹੋ ਸਕਦੀ ਹੈ)। (ਹੇ ਭਾਈ !) ਜਿਸ ਯਤਨ ਨਾਲ ਛੁਟਕਾਰਾ ਹੋ ਸਕਦਾ ਹੈ, ਉਹੀ ਯਤਨ (ਕਰ। ਉਹ ਯਤਨ) ਹੈ ਸਾਧ-ਸੰਗਤ। ਇਸ (ਸੰਸਾਰ) ਤੋਂ ਤਰਨ ਲਈ ਸਭ ਕੋਈ (ਮਨ ਵਿਚ) ਧਾਰਣਾ ਬਣਾਉਂਦਾ ਹੈ, (ਪਰ) ਉਸ (ਪ੍ਰਭੂ ਦਾ ਨਾਮ) ਜਪੇ ਬਿਨਾ ਪਾਰ-ਉਤਾਰਾ ਨਹੀਂ ਹੋ ਸਕਦਾ। ਉਹੀ (ਪ੍ਰਭੂ ਮਨੁੱਖ ਨੂੰ) ਤਰਨ ਤਾਰਨ ਦੇ ਸਮਰਥ ਹੈ। ਹੇ ਮਨੁੱਖਾਂ ਦੇ ਸੁਆਮੀ ! (ਅਸਾਂ) ਗੁਣ-ਹੀਨ ਨੂੰ (ਭਵ-ਸਾਗਰ ਵਿਚ ਡੁਬਣੋਂ) ਬਚਾ ਲੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੂੰ (ਪ੍ਰਭੂ) ਆਪ ਮਨ, ਬਚਨ ਅਤੇ ਕਰਮ ਦੁਆਰਾ ਸੂਝ ਪ੍ਰਦਾਨ ਕਰਦਾ ਹੈ, ਉਨ੍ਹਾਂ ਦੀ ਮਤਿ ਪ੍ਰਗਟ ਹੋ ਜਾਂਦੀ ਹੈ (ਅਰਥਾਤ ਪ੍ਰਕਾਸ਼ਮਾਨ ਹੋ ਜਾਂਦੀ ਹੈ)।੪੩।

**ਸਲੋਕ :** (ਹੇ ਜਿਗਿਆਸੂ !) ਕਿਸੇ ਨਾਲ ਰੋਸ ਨ ਕਰੋ ਅਤੇ ਆਪਣੇ ਆਪ ਦੀ ਪੜਚੋਲ ਕਰੋ। ਨਾਨਕ (ਦਾ ਕਥਨ ਹੈ ਕਿ) ਜਗ ਵਿਚ ਨਿਮਾਣੇ ਹੋ ਕੇ ਰਹੋ, (ਪਰਮਾਤਮਾ ਦੀ) ਕ੍ਰਿਪਾ-ਦ੍ਰਿਸ਼ਟੀ ਨਾਲ (ਭਵ-ਸਾਗਰ ਤੋਂ) ਪਾਰ ਹੋ ਜਾਓ।੧।

ਪਉੜੀ ॥
ਰਾਰਾ ਰੇਨ ਹੋਤ ਸਭ ਜਾ ਕੀ ॥ ਤਜਿ ਅਭਿਮਾਨੁ ਛੁਟੈ ਤੇਰੀ ਬਾਕੀ ॥
ਰਣਿ ਦਰਗਹਿ ਤਉ ਸੀਝਹਿ ਭਾਈ ॥ ਜਉ ਗੁਰਮੁਖਿ ਰਾਮ ਨਾਮ ਲਿਵ ਲਾਈ ॥
ਰਹਤ ਰਹਤ ਰਹਿ ਜਾਹਿ ਬਿਕਾਰਾ ॥ ਗੁਰ ਪੂਰੇ ਕੈ ਸਬਦਿ ਅਪਾਰਾ ॥
ਰਾਤੇ ਰੰਗ ਨਾਮ ਰਸ ਮਾਤੇ ॥ ਨਾਨਕ ਹਰਿ ਗੁਰ ਕੀਨੀ ਦਾਤੇ ॥੪੪॥

ਸਲੋਕੁ ॥
ਲਾਲਚ ਝੂਠ ਬਿਖੈ ਬਿਆਧਿ ਇਆ ਦੇਹੀ ਮਹਿ ਬਾਸ ॥
ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ ਨਾਨਕ ਸੂਖਿ ਨਿਵਾਸ ॥੧॥
ਪਉੜੀ ॥
ਲਲਾ ਲਾਵਉ ਅਉਖਧ ਜਾਹੂ ॥ ਦੂਖ ਦਰਦ ਤਿਹ ਮਿਟਹਿ ਖਿਨਾਹੂ ॥
ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥ ਤਾਹਿ ਰੋਗੁ ਸੁਪਨੈ ਨਹੀ ਆਵੈ ॥
ਹਰਿ ਅਉਖਧੁ ਸਭ ਘਟ ਹੈ ਭਾਈ ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥
ਗੁਰਿ ਪੂਰੈ ਸੰਜਮੁ ਕਰਿ ਦੀਆ ॥ ਨਾਨਕ ਤਉ ਫਿਰਿ ਦੂਖ ਨ ਥੀਆ ॥੪੫॥

ਸਲੋਕੁ ॥
ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ ॥
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ ॥੧॥
ਪਉੜੀ ॥
ਵਵਾ ਵੈਰੁ ਨ ਕਰੀਐ ਕਾਹੂ ॥ ਘਟ ਘਟ ਅੰਤਰਿ ਬ੍ਰਹਮ ਸਮਾਹੂ ॥
ਵਾਸੁਦੇਵ ਜਲ ਥਲ ਮਹਿ ਰਵਿਆ ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥
ਵੈਰ ਵਿਰੋਧ ਮਿਟੇ ਤਿਹ ਮਨ ਤੇ ॥ ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥
ਵਰਨ ਚਿਹਨ ਸਗਲਹ ਤੇ ਰਹਤਾ ॥ ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ ॥੪੬॥

ਸਲੋਕੁ ॥
ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ ਅਜਾਨ ॥
ੜੜਕਿ ਮੁਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ ਕਮਾਨ ॥੧॥
ਪਉੜੀ ॥
ੜਾੜਾ ੜਾੜਿ ਮਿਟੈ ਸੰਗਿ ਸਾਧੂ ॥ ਕਰਮ ਧਰਮ ਤਤੁ ਨਾਮ ਅਰਾਧੂ ॥
ਰੂੜੋ ਜਿਹ ਬਸਿਓ ਰਿਦ ਮਾਹੀ ॥ ਉਆ ਕੀ ੜਾੜਿ ਮਿਟਤ ਬਿਨਸਾਹੀ ॥
ੜਾੜਿ ਕਰਤ ਸਾਕਤ ਗਾਵਾਰਾ ॥ ਜੇਹ ਹੀਐ ਅਹੰਬੁਧਿ ਬਿਕਾਰਾ ॥
ੜਾੜਾ ਗੁਰਮੁਖਿ ੜਾੜਿ ਮਿਟਾਈ ॥ ਨਿਮਖ ਮਾਹਿ ਨਾਨਕ ਸਮਝਾਈ ॥੪੭॥

**ਪਉੜੀ :** ਰਾਰੇ (ਅੱਖਰ ਅਨੁਸਾਰ) ਜਿਸ ਦੀ ਚਰਣ-ਧੂੜ ਸਭ ਕੋਈ ਬਣਦਾ ਹੈ, (ਤੂੰ ਵੀ) ਹੰਕਾਰ ਤਿਆਗ ਕੇ (ਚਰਣ-ਧੂੜ ਬਣ ਜਾ, ਅਜਿਹਾ ਕਰਨ ਨਾਲ ਪਿਛਲੇ ਜਨਮਾਂ ਦੇ ਸੰਸਕਾਰਾਂ ਦੀ) ਤੇਰੀ ਬਾਕੀ ਖ਼ਤਮ ਹੋ ਜਾਏਗੀ। ਹੇ ਭਾਈ! (ਹਰਿ ਦੀ) ਦਰਗਾਹ ਰੂਪ ਰਣ-ਭੂਮੀ ਵਿਚ (ਤੂੰ) ਤਦ ਹੀ ਕਾਮਯਾਬ ਹੋ ਸਕਦਾ ਹੈਂ (ਜੇ) ਗੁਰੂ ਦੀ ਸਿਖਿਆ ਅਨੁਸਾਰ ਰਾਮ-ਨਾਮ ਵਿਚ ਲਿਵ ਲਗਾਉਂਦਾ ਹੈ। ਪੂਰੇ ਗੁਰੂ ਦੇ ਅਪਾਰ ਸ਼ਬਦ ਵਿਚ (ਜੁੜਿਆਂ) ਵਿਕਾਰ ਰਹਿੰਦੇ ਰਹਿੰਦੇ ਰਹਿ ਜਾਂਦੇ ਹਨ (ਅਰਥਾਤ ਸਹਿਜੇ ਸਹਿਜੇ ਖ਼ਤਮ ਹੋ ਜਾਂਦੇ ਹਨ)। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੂੰ ਗੁਰੂ ਨੇ ਹਰਿ-ਨਾਮ ਦੀ ਦਾਤ ਦਿੱਤੀ ਹੈ, (ਉਹ) ਨਾਮ ਦੇ (ਪ੍ਰੇਮ) ਰੰਗ ਵਿਚ ਰੰਗੇ ਰਹਿੰਦੇ ਹਨ ਅਤੇ ਨਾਮ ਦੇ ਰਸ ਵਿਚ ਮਸਤ ਰਹਿੰਦੇ ਹਨ।੪੪।

**ਸਲੋਕ :** ਲਾਲਚ, ਝੂਠ, ਵਿਸ਼ੇ-ਵਿਕਾਰ, ਆਤਮਿਕ ਦੁਖ ਆਦਿ ਦਾ ਇਸ ਸ਼ਰੀਰ ਵਿਚ ਨਿਵਾਸ ਹੈ। ਨਾਨਕ (ਦਾ ਕਥਨ ਹੈ ਕਿ ਜਿਸ) ਗੁਰਮੁਖ ਸਾਧਕ ਨੇ ਹਰਿ ਹਰਿ (ਦਾ ਨਾਮ ਰੂਪ) ਅੰਮ੍ਰਿਤ ਪੀਤਾ ਹੈ, (ਉਹ ਆਤਮਿਕ) ਸੁਖ ਵਿਚ ਸਥਿਤ ਰਹਿੰਦਾ ਹੈ।੧।

**ਪਉੜੀ :** ਲੱਲੇ (ਅੱਖਰ ਅਨੁਸਾਰ ਜਿਸ ਨੂੰ ਨਾਮ ਰੂਪ) ਔਸ਼ਧੀ ਲਗਾਈ ਜਾਏ, ਉਸ ਦੇ ਦੁਖ ਅਤੇ ਦਰਦ ਛਿਣ ਭਰ ਵਿਚ ਮਿਟ ਜਾਂਦੇ ਹਨ। ਨਾਮ ਰੂਪ ਔਸ਼ਧੀ ਜਿਸ (ਮਨੁੱਖ) ਨੂੰ ਸੁਖਾ ਜਾਏ, ਉਸ ਨੂੰ ਸੁਪਨੇ ਵਿਚ ਹੀ ਰੋਗ ਨਹੀਂ ਲਗਦਾ। ਹੇ ਭਾਈ! ਹਰਿ ਰੂਪ ਦਵਾਈ ਸਭ ਦੇ ਹਿਰਦਿਆਂ (*ਘਟ*) ਵਿਚ (ਮੌਜੂਦ) ਹੈ, (ਪਰ) ਪੂਰੇ ਗੁਰੂ ਤੋਂ ਬਿਨਾ (ਉਸ ਨੂੰ ਵਰਤਣ ਦੀ) ਵਿਧੀ ਨਹੀਂ ਬਣ ਆਉਂਦੀ। ਨਾਨਕ (ਦਾ ਕਥਨ ਹੈ ਕਿ ਦਵਾਈ ਦੇਣ ਦੇ ਨਾਲ ਹੀ) ਪੂਰੇ ਗੁਰੂ ਨੇ ਪ੍ਰਹੇਜ (*ਸੰਜਮੁ*) ਵੀ ਨਿਸਚਿਤ ਕਰ ਦਿੱਤਾ, ਜਿਸ ਕਰਕੇ ਫਿਰ (ਕੋਈ) ਦੁਖ ਨਹੀਂ ਹੁੰਦਾ।੪੫।

**ਸਲੋਕ :** ਪ੍ਰਭੂ ਸਰਬਤ੍ਰ ਵਿਚ (ਸਮਾਇਆ ਹੋਇਆ ਹੈ), ਕਿਸੇ ਥਾਂ ਵੀ ਘਟ (*ਊਨ*) ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਉਹ ਪ੍ਰਭੂ) ਅੰਦਰ ਬਾਹਰ (ਜੀਵਾਂ ਦੇ) ਅੰਗ-ਸੰਗ ਹੈ, (ਇਸ ਵਿਚ) ਲੁਕਾਉ (*ਦੁਰਾਇ*) ਕਾਹਦਾ ਹੈ।੧।

**ਪਉੜੀ :** ਵੱਵੇ (ਅੱਖਰ ਅਨੁਸਾਰ) ਕਿਸੇ ਨਾਲ ਵੈਰ ਨਹੀਂ ਕਰਨਾ ਚਾਹੀਦਾ (ਕਿਉਂਕਿ) ਹਰ ਇਕ ਹਿਰਦੇ (*ਘਟ*) ਵਿਚ ਬ੍ਰਹਮ ਸਮਾਇਆ ਹੋਇਆ ਹੈ। ਪ੍ਰਭੂ (*ਵਾਸੁਦੇਵ*) ਜਲ ਥਲ ਵਿਚ ਵਰਤ ਰਿਹਾ ਹੈ। (ਪਰ) ਗੁਰੂ ਦੀ ਕ੍ਰਿਪਾ ਨਾਲ ਕਿਸੇ ਵਿਰਲੇ ਨੇ ਹੀ ਗਾਇਆ (*ਗਵਿਆ*) ਹੈ (ਅਰਥਾਤ ਯਾਦ ਕੀਤਾ ਹੈ)। ਜੋ ਗੁਰਮੁਖ ਸਾਧਕ ਹਰਿ-ਕੀਰਤਨ ਨੂੰ ਸੁਣਦੇ ਹਨ, ਉਨ੍ਹਾਂ ਦੇ ਮਨ ਤੋਂ ਵੈਰ ਵਿਰੋਧ ਮਿਟ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜੋ ਗੁਰਮੁਖ ਸਾਧਕ ਹਰਿ ਹਰਿ (ਨਾਮ ਦਾ) ਸਿਮਰਨ ਕਰਦਾ ਹੈ, (ਉਹ) ਜਾਤਿ-ਪਾਤਿ ਅਤੇ ਰੂਪ-ਰੇਖ ਆਦਿ ਸਭ ਨਾਲੋਂ ਵਖਰਾ ਹੋ ਕੇ ਰਹਿੰਦਾ ਹੈ।੪੬।

**ਸਲੋਕ :** ਮੂਰਖ ਅਤੇ ਨਾਸਮਝ ਸਾਕਤ ਦੀ (ਆਯੂ) ਹਉਮੈ ਕਰਦਿਆਂ ਹੀ ਗੁਜ਼ਰ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਹਉਮੈ ਵਿਚ) ਕੀਤੀ ਹੋਈ ਕਮਾਈ (ਦੇ ਸੰਸਕਾਰ ਕਰਕੇ ਉਹ) ਪਿਆਸੇ (ਵਿਅਕਤੀ) ਵਾਂਗ ਤੜਪ ਕੇ ਮਰ ਜਾਂਦਾ ਹੈ।੧।

**ਪਉੜੀ :** ੜਾੜੇ (ਅੱਖਰ ਅਨੁਸਾਰ ਹਉਮੈ ਦਾ) ਝਗੜਾ (*ੜਾੜਿ*) ਸਾਧ-ਸੰਗਤ ਦੁਆਰਾ ਮਿਟ ਜਾਂਦਾ ਹੈ (ਕਿਉਂਕਿ ਸਾਧ-ਸੰਗਤ ਵਿਚ ਨਾਮ ਮਿਲਦਾ ਹੈ ਅਤੇ) ਨਾਮ ਦੀ ਆਰਾਧਨਾ (ਸਾਰੇ) ਕਰਮਾਂ ਧਰਮਾਂ ਦਾ ਸਾਰ-ਤੱਤ੍ਵ ਹੈ। ਸੁੰਦਰ ਪ੍ਰਭੂ (*ਰੂੜੋ*) ਜਿਸ ਦੇ ਹਿਰਦੇ ਵਿਚ ਵਸ ਜਾਂਦਾ ਹੈ, ਉਸ ਦੀ ਰੜਕ ਨਸ਼ਟ ਹੋ ਜਾਂਦੀ ਹੈ। (ਉਹ) ਮੂਰਖ ਸਾਕਤ ਝਗੜਾ (*ੜਾੜਿ*) ਕਰਦਾ ਹੈ ਜਿਸ ਦੇ ਹਿਰਦੇ ਵਿਚ ਹਉਮੈ ਵਾਲੀ ਬੁੱਧੀ ਹੋਣ ਕਾਰਣ ਵਿਕਾਰ (ਬੈਠੇ ਹੋਏ ਹੁੰਦੇ ਹਨ)। ਨਾਨਕ (ਦਾ ਕਥਨ ਹੈ ਕਿ ਜਿਸ ਦਾ) ਗੁਰੂ ਦੀ ਸਿਖਿਆ ਨੇ ਝਗੜਾ ਮਿਟਾ ਦਿੱਤਾ ਹੈ, (ਉਸ ਨੂੰ ਗੁਰੂ ਨੇ) ਛਿਣ ਭਰ ਵਿਚ (ਬ੍ਰਹਮ ਗਿਆਨ ਦੀ) ਸੋਝੀ ਕਰਾ ਦਿੱਤੀ ਹੈ।੪੭।

ਸਲੋਕੁ ॥
ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ ॥
ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ ॥੧॥

ਪਉੜੀ ॥
ਸਸਾ ਸਰਨਿ ਪਰੇ ਅਬ ਹਾਰੇ ॥ ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥
ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਜਨ ਨਹੀ ਛੁਟਕਾਰਾ ॥
ਸਾਸਿ ਸਾਸਿ ਹਮ ਭੂਲਨਹਾਰੇ ॥ ਤੁਮ ਸਮਰਥ ਅਗਨਤ ਅਪਾਰੇ ॥
ਸਰਨਿ ਪਰੇ ਕੀ ਰਾਖੁ ਦਇਆਲਾ ॥ ਨਾਨਕ ਤੁਮਰੇ ਬਾਲ ਗੁਪਾਲਾ ॥੪੮॥

ਸਲੋਕੁ ॥
ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ ॥
ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ ॥੧॥

ਪਉੜੀ ॥
ਖਖਾ ਖਰਾ ਸਰਾਹਉ ਤਾਹੂ ॥ ਜੋ ਖਿਨ ਮਹਿ ਊਨੇ ਸੁਭਰ ਭਰਾਹੂ ॥
ਖਰਾ ਨਿਮਾਨਾ ਹੋਤ ਪਰਾਨੀ ॥ ਅਨਦਿਨੁ ਜਾਪੈ ਪ੍ਰਭ ਨਿਰਬਾਨੀ ॥
ਭਾਵੈ ਖਸਮ ਤ ਉਆ ਸੁਖੁ ਦੇਤਾ ॥ ਪਾਰਬ੍ਰਹਮੁ ਐਸੋ ਆਗਨਤਾ ॥
ਅਸੰਖ ਖਤੇ ਖਿਨ ਬਖਸਨਹਾਰਾ ॥ ਨਾਨਕ ਸਾਹਿਬ ਸਦਾ ਦਇਆਰਾ ॥੪੯॥

ਸਲੋਕੁ ॥
ਸਤਿ ਕਹਉ ਸੁਨਿ ਮਨ ਮੇਰੇ ਸਰਨਿ ਪਰਹੁ ਹਰਿ ਰਾਇ ॥
ਉਕਤਿ ਸਿਆਨਪ ਸਗਲ ਤਿਆਗਿ ਨਾਨਕ ਲਏ ਸਮਾਇ ॥੧॥

ਪਉੜੀ ॥
ਸਸਾ ਸਿਆਨਪ ਛਾਡੁ ਇਆਨਾ ॥ ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥
ਸਹਸ ਭਾਤਿ ਕਰਹਿ ਚਤੁਰਾਈ ॥ ਸੰਗਿ ਤੁਹਾਰੈ ਏਕ ਨ ਜਾਈ ॥
ਸੋਊ ਸੋਊ ਜਪਿ ਦਿਨ ਰਾਤੀ ॥ ਰੇ ਜੀਅ ਚਲੈ ਤੁਹਾਰੈ ਸਾਥੀ ॥
ਸਾਧ ਸੇਵਾ ਲਾਵੈ ਜਿਹ ਆਪੈ ॥ ਨਾਨਕ ਤਾ ਕਉ ਦੂਖੁ ਨ ਬਿਆਪੈ ॥੫੦॥

ਸਲੋਕੁ ॥
ਹਰਿ ਹਰਿ ਮੁਖ ਤੇ ਬੋਲਨਾ ਮਨਿ ਵੂਠੈ ਸੁਖੁ ਹੋਇ ॥
ਨਾਨਕ ਸਭ ਮਹਿ ਰਵਿ ਰਹਿਆ ਥਾਨ ਥਨੰਤਰਿ ਸੋਇ ॥੧॥

ਪਉੜੀ ॥
ਹੇਰਉ ਘਟਿ ਘਟਿ ਸਗਲ ਕੈ ਪੂਰਿ ਰਹੇ ਭਗਵਾਨ ॥
ਹੋਵਤ ਆਏ ਸਦ ਸਦੀਵ ਦੁਖ ਭੰਜਨ ਗੁਰ ਗਿਆਨ ॥
ਹਉ ਛੁਟਕੈ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ ॥
ਹਤੇ ਦੂਖ ਜਨਮਹ ਮਰਨ ਸੰਤਸੰਗ ਪਰਤਾਪ ॥
ਹਿਤ ਕਰਿ ਨਾਮ ਦ੍ਰਿੜੈ ਦਇਆਲਾ ॥ ਸੰਤਹ ਸੰਗਿ ਹੋਤ ਕਿਰਪਾਲਾ ॥

**ਸਲੋਕ** : ਹੇ ਮਨ! ਉਕਤੀ-ਯੁਕਤੀ ਅਤੇ ਸਿਆਣਪ ਨੂੰ ਛਡ ਕੇ ਸਾਧੂ (ਗੁਰੂ) ਦੀ ਓਟ ਗ੍ਰਹਿਣ ਕਰ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਮਨ ਵਿਚ ਗੁਰੂ ਦੀ ਸਿਖਿਆ ਵਸ ਜਾਂਦੀ ਹੈ, (ਉਸ ਦੇ) ਮੱਥੇ ਉਤੇ ਚੰਗਾ ਭਾਗ (ਲਿਖਿਆ ਹੋਇਆ ਸਮਝੋ)।੧।

**ਪਉੜੀ** : ਸੱਸੇ (ਅੱਖਰ ਅਨੁਸਾਰ ਹੇ ਪ੍ਰਭੂ! ਅਸੀਂ) ਹਾਰ ਕੇ ਹੁਣ ਤੇਰੀ ਸ਼ਰਣ ਵਿਚ ਪਏ ਹਾਂ। ਸ਼ਾਸਤ੍ਰਾਂ, ਸਮ੍ਰਿਤੀਆਂ ਅਤੇ ਵੇਦਾਂ ਦੀ (ਵੀ ਇਹੀ) ਪੁਕਾਰ ਹੈ। (ਅਸੀਂ ਚੰਗੀ ਤਰ੍ਹਾਂ ਨਾਲ) ਸੋਧ ਸੋਧ ਕੇ (ਇਹ) ਵਿਚਾਰ ਬਣਾਇਆ ਹੈ ਕਿ ਹਰਿ ਦੇ ਭਜਨ ਤੋਂ ਬਿਨਾ (ਮਾਇਆਵੀ ਬੰਧਨ ਤੋਂ) ਛੁਟਕਾਰਾ ਨਹੀਂ ਹੁੰਦਾ। (ਹੇ ਪਰਮਾਤਮਾ!) ਅਸੀਂ ਸੁਆਸ ਸੁਆਸ ਭੁਲਣਹਾਰ ਹਾਂ, ਤੁਸੀਂ ਸਮਰਥ, ਗਿਣਤੀਆਂ ਤੋਂ ਪਰੇ ਅਤੇ ਅਪਰ-ਅਪਾਰ ਹੋ। ਨਾਨਕ (ਦਾ ਕਥਨ ਹੈ ਕਿ) ਹੇ ਦਿਆਲ! ਸ਼ਰਣ ਪਏ ਦੀ ਰਖਿਆ ਕਰੋ। ਹੇ ਗੋਪਾਲ! (ਅਸੀਂ) ਤੁਹਾਡੇ ਬਾਲਕ ਹਾਂ।੪੮।

**ਸਲੋਕ** : (ਜਦੋਂ ਮਨੁੱਖ ਦੀ) ਹਉਮੈ (*ਖੁਦੀ*) ਮਿਟ ਜਾਂਦੀ ਹੈ, ਤਦੋਂ ਸੁਖ ਹੋ ਜਾਂਦੇ ਹਨ (ਅਰਥਾਤ ਆਨੰਦ ਦੀ ਅਵਸਥਾ ਪੈਦਾ ਹੋ ਜਾਂਦੀ ਹੈ) ਅਤੇ ਮਨ ਤਨ ਅਰੋਗ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਹਉਮੈ ਦੇ ਮਿਟਣ ਨਾਲ) ਉਸਤਤ ਕਰਨ ਯੋਗ (ਪ੍ਰਭੂ ਸਰਬਤ੍ਰ) ਦਿਖਾਈ ਦੇਣ ਲਗ ਜਾਂਦਾ ਹੈ।੧।

**ਪਉੜੀ** : ਖੱਖੇ (ਅੱਖਰ ਅਨੁਸਾਰ ਮੈਂ ਉਸ ਪ੍ਰਭੂ) ਦੀ ਚੰਗੀ ਤਰ੍ਹਾਂ ਸਰਾਹਨਾ ਕਰਦਾ ਹਾਂ, ਜੋ ਛਿਣ ਭਰ ਵਿਚ ਸਖਣੇ (ਹਿਰਦਿਆਂ) ਨੂੰ (ਸਦ-ਗੁਣਾਂ ਨਾਲ) ਨਕੋ-ਨਕ ਭਰ ਦਿੰਦਾ ਹੈ। (ਜੋ) ਪ੍ਰਾਣੀ (ਹਉਮੈ ਤਿਆਗ ਕੇ) ਬਹੁਤ ਨਿਮਾਣਾ ਹੋ ਜਾਂਦਾ ਹੈ, (ਉਹ) ਹਰ ਰੋਜ਼ ਵਾਸਨਾ ਮੁਕਤ ਪ੍ਰਭੂ (*ਨਿਰਬਾਨੀ*) ਨੂੰ ਸਿਮਰਦਾ ਹੈ। (ਜੋ) ਪ੍ਰਭੂ ਨੂੰ ਚੰਗਾ ਲਗਣ ਲਗਦਾ ਹੈ, ਤਾਂ ਉਸ ਨੂੰ (ਪ੍ਰਭੂ) ਸੁਖ ਪ੍ਰਦਾਨ ਕਰਦਾ ਹੈ, ਪਾਰਬ੍ਰਹਮ ਅਜਿਹਾ ਬੇਅੰਤ (*ਆਗਨਤਾ*) ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਹਮੇਸ਼ਾ ਦਇਆ ਕਰਨ ਵਾਲਾ ਹੈ ਅਤੇ ਅਸੰਖ ਪਾਪਾਂ ਨੂੰ ਛਿਣ ਵਿਚ ਬਖ਼ਸ਼ਣ ਵਾਲਾ ਹੈ।੪੯।

**ਸਲੋਕ** : ਹੇ ਮੇਰੇ ਮਨ! ਸੁਣ, (ਮੈਂ) ਸੱਚੀ ਗੱਲ ਕਹਿੰਦਾ ਹਾਂ (ਕਿ ਤੂੰ) ਹਰਿ ਰਾਜੇ ਦੀ ਸ਼ਰਣ ਵਿਚ ਪੈ ਜਾ। ਨਾਨਕ (ਦਾ ਕਥਨ ਹੈ ਕਿ) ਉਕਤੀ-ਯੁਕਤੀ ਅਤੇ ਸਾਰੀ ਸਿਆਣਪ ਨੂੰ ਤਿਆਗ ਦੇ, (ਫਿਰ ਪ੍ਰਭੂ ਖ਼ੁਦ ਹੀ ਤੈਨੂੰ ਆਪਣੇ ਵਿਚ) ਸਮੋ ਲਵੇਗਾ।੧।

**ਪਉੜੀ** : ਸੱਸੇ (ਅੱਖਰ ਅਨੁਸਾਰ) ਹੇ ਨਾਸਮਝ ਮਨੁੱਖ! (ਤੂੰ) ਸਿਆਣਪ ਛਡ ਦੇ (ਕਿਉਂਕਿ) ਪ੍ਰਭੂ ਚਾਲਾਕੀ ਨਾਲ ਜਾਂ ਹੁਕਮ ਕੀਤਿਆਂ ਪਤੀਜਦਾ ਨਹੀਂ ਹੈ। (ਹੇ ਜਿਗਿਆਸੂ! ਤੂੰ) ਹਜ਼ਾਰਾਂ ਕਿਸਮ ਦੀ ਚਲਾਕੀ ਕਰ ਲੈ, (ਪਰ ਅੰਤ-ਕਾਲ ਨੂੰ) ਇਕ ਵੀ ਤੇਰੇ ਨਾਲ ਨਹੀਂ ਜਾਏਗੀ। ਹੇ ਜੀਵ! ਉਸੇ ਉਸੇ (ਪ੍ਰਭੂ ਦੇ ਨਾਮ ਨੂੰ) ਦਿਨ-ਰਾਤ ਜਪ, (ਜੋ) ਤੇਰੇ ਨਾਲ ਜਾਏਗਾ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਆਪ ਜਿਸ ਨੂੰ ਸਾਧੂ ਦੀ ਸੇਵਾ ਵਿਚ ਲਗਾ ਦਿੰਦਾ ਹੈ, ਉਸ ਨੂੰ (ਫਿਰ) ਕੋਈ ਦੁਖ ਨਹੀਂ ਲਗਦਾ।੫੦।

**ਸਲੋਕ** : ਮੁਖ ਤੋਂ (ਸਦਾ) ਹਰਿ ਹਰਿ ਬੋਲਣ ਨਾਲ (ਉਹ) ਮਨ ਵਿਚ ਵਸ ਜਾਂਦਾ ਹੈ ਅਤੇ ਆਤਮਿਕ ਸੁਖ ਪੈਦਾ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਪ੍ਰਭੂ) ਸਭ ਵਿਚ ਵਰਤ ਰਿਹਾ ਹੈ (ਉਹ) ਥਾਵਾਂ ਤੇ ਥਾਵਾਂ ਤੋਂ ਪਰੇ ਵੀ (ਵਿਆਪਕ ਹੈ)।੧।

**ਪਉੜੀ** : (ਹੇ ਜਿਗਿਆਸੂ! ਮੈਂ) ਸਭ ਦੇ ਸ਼ਰੀਰਾਂ/ਹਿਰਦਿਆਂ ਵਿਚ ਭਗਵਾਨ ਨੂੰ ਪੂਰਿਆ ਹੋਇਆ ਵੇਖਦਾ ਹਾਂ। (ਉਹ) ਦੁਖਾਂ ਦਾ ਨਾਸ਼ ਕਰਨ ਵਾਲਾ ਸਦਾ ਤੋਂ ਹੀ ਹੋਂਦ ਵਿਚ ਚਲਿਆ ਆ ਰਿਹਾ ਹੈ। (ਇਹ ਸੂਝ) ਗੁਰੂ ਦੇ ਗਿਆਨ (ਦੁਆਰਾ ਪ੍ਰਾਪਤ ਹੁੰਦੀ ਹੈ)। (ਜਿਨ੍ਹਾਂ ਦੀ) ਹਉਮੈ ਖ਼ਤਮ ਹੋ ਜਾਂਦੀ ਹੈ, ਉਨ੍ਹਾਂ ਦੇ ਆਨੰਦ ਵਿਆਪ ਜਾਂਦਾ ਹੈ। (ਜਿਥੇ) ਹਉਮੈ ਨਹੀਂ ਹੁੰਦੀ, ਉਥੇ (ਪ੍ਰਭੂ) ਆਪ (ਆ ਵਸਦਾ ਹੈ)। ਸੰਤਾਂ ਦੀ ਸੰਗਤ ਦੇ ਪ੍ਰਤਾਪ ਨਾਲ ਜਨਮ-ਮਰਨ ਦੇ ਦੁਖ ਖ਼ਤਮ ਹੋ ਜਾਂਦੇ ਹਨ। (ਜੋ ਵਿਅਕਤੀ) ਪ੍ਰੇਮ ਪੂਰਵਕ ਦਿਆਲੂ (ਪ੍ਰਭੂ) ਦਾ ਨਾਮ ਦ੍ਰਿੜ੍ਹ ਕਰ ਲੈਂਦਾ ਹੈ, ਸੰਤਾਂ ਦੀ ਸੰਗਤ ਕਰਕੇ (ਪ੍ਰਭੂ ਉਸ ਉਤੇ)

ਓਰੈ ਕਛੂ ਨ ਕਿਨਹੂ ਕੀਆ ॥ ਨਾਨਕ ਸਭੁ ਕਛੁ ਪ੍ਰਭ ਤੇ ਹੂਆ ॥੫੧॥

ਸਲੋਕੁ ॥
ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥੧॥

ਪਉੜੀ ॥
ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ ॥
ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ ॥
ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ ॥
ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ ॥
ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨ ਮਾਹਿ ॥
ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ ॥
ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ ॥
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ ॥੫੨॥

ਸਲੋਕੁ ॥
ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ ॥
ਭਵਜਲ ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ ॥੧॥

ਪਉੜੀ ॥
ਖੇਲਤ ਖੇਲਤ ਆਇਓ ਅਨਿਕ ਜੋਨਿ ਦੁਖ ਪਾਇ ॥
ਖੇਦ ਮਿਟੇ ਸਾਧੂ ਮਿਲਤ ਸਤਿਗੁਰ ਬਚਨ ਸਮਾਇ ॥
ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ ॥
ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ ॥
ਖੇਪ ਨਿਬਾਹੀ ਬਹੁਤੁ ਲਾਭ ਘਰਿ ਆਏ ਪਤਿਵੰਤ ॥
ਖਰਾ ਦਿਲਾਸਾ ਗੁਰਿ ਦੀਆ ਆਇ ਮਿਲੇ ਭਗਵੰਤ ॥
ਆਪਨ ਕੀਆ ਕਰਹਿ ਆਪਿ ਆਗੈ ਪਾਛੈ ਆਪਿ ॥
ਨਾਨਕ ਸੋਊ ਸਰਾਹੀਐ ਜਿ ਘਟਿ ਘਟਿ ਰਹਿਆ ਬਿਆਪਿ ॥੫੩॥

ਸਲੋਕੁ ॥
ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ ॥
ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥

ਪਉੜੀ ॥
ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥ ਅਖਰ ਕਰਿ ਕਰਿ ਬੇਦ ਬੀਚਾਰੇ ॥
ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ ਅਖਰ ਨਾਦ ਕਥਨ ਵਖ੍ਯ੍ਯਾਨਾ ॥
ਅਖਰ ਮੁਕਤਿ ਜੁਗਤਿ ਭੈ ਭਰਮਾ ॥ ਅਖਰ ਕਰਮ ਕਿਰਤਿ ਸੁਚ ਧਰਮਾ ॥
ਦ੍ਰਿਸਟਿਮਾਨ ਅਖਰ ਹੈ ਜੇਤਾ ॥ ਨਾਨਕ ਪਾਰਬ੍ਰਹਮ ਨਿਰਲੇਪਾ ॥੫੪॥

ਕ੍ਰਿਪਾਲ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਪਰਮਾਤਮਾ ਤੋਂ) ਉਰੇ ਕਿਸੇ ਨੇ ਕੁਝ ਨਹੀਂ ਕੀਤਾ, (ਜੋ ਕੁਝ ਹੋਇਆ ਹੈ, ਅਸਲ ਵਿਚ ਉਹ) ਸਭ ਕੁਝ ਪ੍ਰਭੂ ਦੁਆਰਾ ਹੋਇਆ ਹੈ।੫੧।

**ਸਲੋਕ :** (ਹੇ ਪਰਮਾਤਮਾ! ਅਸੀਂ ਆਪਣੇ ਕਰਮਾਂ ਦੇ) ਹਿਸਾਬ ਕਰਨ ਨਾਲ ਬਿਲਕੁਲ ਖ਼ਲਾਸ ਨਹੀਂ ਹੋ ਸਕਦੇ, (ਅਸੀਂ) ਛਿਣ ਛਿਣ ਭੁਲਣਹਾਰ ਹਾਂ। ਨਾਨਕ (ਦਾ ਕਥਨ ਹੈ ਕਿ) ਹੇ ਬਖ਼ਸ਼ਣਹਾਰ! (ਸਾਨੂੰ) ਬਖ਼ਸ਼ ਲੈ ਅਤੇ (ਭਵ-ਸਾਗਰ ਤੋਂ) ਪਾਰ ਉਤਾਰ ਦੇ।੧।

**ਪਉੜੀ :** (ਮਨੁੱਖ) ਨਾਸ਼ੁਕਰਾ (*ਲੂਣਹਰਾਮੀ*), ਪਾਪੀ, ਬੇਗਾਨਾ ਅਤੇ ਥੋੜੀ ਬੁੱਧੀ ਵਾਲਾ ਹੈ। ਜਿਸ (ਪ੍ਰਭੂ) ਨੇ ਜਿੰਦ, ਸ਼ਰੀਰ ਅਤੇ ਸੁਖ ਦਿੱਤੇ ਹਨ, ਉਸ ਤੱਤ੍ਵ ਰੂਪ ਨੂੰ ਜਾਣਦਾ ਤਕ ਨਹੀਂ। ਮਾਇਆ ਦਾ ਲਾਭ ਪ੍ਰਾਪਤ ਕਰਨ ਲਈ, ਦਸ ਦਿਸ਼ਾਵਾਂ ਵਿਚ ਲਭਣ ਲਈ ਜਾਂਦਾ ਹੈ। (ਪਰ ਜੋ) ਦਾਤਾਰ ਪ੍ਰਭੂ ਦੇਣ ਵਾਲਾ ਹੈ, (ਉਸ ਨੂੰ) ਛਿਣ ਭਰ ਲਈ ਵੀ ਮਨ ਵਿਚ ਨਹੀਂ ਵਸਾਉਂਦਾ। ਲਾਲਚ, ਝੂਠ, ਮੋਹ, ਵਿਕਾਰ ਆਦਿ ਇਸ ਸੰਪਦਾ ਨੂੰ ਮਨ ਵਿਚ (ਟਿਕਾਈ ਬੈਠਾ ਹੈ) ਅਤੇ ਵਿਸ਼ਈ, ਚੋਰ ਅਤੇ ਮਹਾਨਿੰਦਕ ਆਦਿ ਲੋਕਾਂ ਨਾਲ (ਜੀਵਨ) ਬਿਤਾ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਜੇ) ਤੈਨੂੰ ਚੰਗਾ ਲਗੇ ਤਾਂ ਖਰਿਆਂ ਨਾਲ ਖੋਟਿਆਂ ਨੂੰ ਵੀ ਬਖ਼ਸ਼ ਲੈਂਦਾ ਹੈਂ। (ਜੇ ਤੈਨੂੰ) ਭਾਵੇ ਤਾਂ ਹੇ ਪ੍ਰਭੂ! (ਤੂੰ) ਪੱਥਰਾਂ ਨੂੰ ਵੀ ਪਾਣੀ ਵਿਚ ਤਰਾ ਦਿੰਦਾ ਹੈਂ।੫੨।

**ਸਲੋਕ :** ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਖਾਂਦਿਆਂ, ਪੀਂਦਿਆਂ, ਖੇਡਦਿਆਂ, ਹਸਦਿਆਂ (ਅਸੀਂ) ਅਨੇਕ ਜਨਮਾਂ ਵਿਚ ਭਟਕਦੇ ਰਹੇ ਹਾਂ। (ਹੁਣ ਸਾਨੂੰ) ਤੇਰੀ ਓਟ ਹੈ, (ਇਸ ਲਈ ਕ੍ਰਿਪਾ ਪੂਰਵਕ) ਭਵ-ਸਾਗਰ ਤੋਂ ਕਢ ਲਵੋ।੧।

**ਪਉੜੀ :** (ਹੇ ਪ੍ਰਭੂ! ਅਸੀਂ ਮਾਇਕ ਪ੍ਰਪੰਚਾਂ ਵਿਚ) ਖੇਡਦੇ ਹੋਏ ਅਤੇ ਅਨੇਕ ਜੂਨਾਂ ਵਿਚ ਦੁਖ ਪਾਉਂਦੇ ਹੋਏ ਆਏ ਹਾਂ। (ਪਰ) ਸਾਧੂ (ਗੁਰੂ) ਦੇ ਮਿਲਦਿਆਂ ਹੀ (ਸਾਰੇ) ਦੁਖ ਮਿਟ ਗਏ ਹਨ ਅਤੇ ਸਤਿਗੁਰੂ ਦੇ ਬੋਲਾਂ ਵਿਚ (ਚਿਤ) ਲਗ ਗਿਆ ਹੈ। (ਗੁਰੂ ਦੇ ਸੰਪਰਕ ਕਾਰਣ) ਖਿਮਾ (ਵਾਲਾ ਸੁਭਾ) ਗ੍ਰਹਿਣ ਕਰ ਲਿਆ ਹੈ, ਸੱਚ ਰੂਪ ਧਨ ਇਕੱਠਾ ਕਰ ਲਿਆ ਹੈ ਅਤੇ ਨਾਮ ਰੂਪ ਅੰਮ੍ਰਿਤ (ਪਦਾਰਥ) ਨੂੰ ਖਾਇਆ ਹੈ। ਪ੍ਰਭੂ ਦੀ ਚੰਗੀ ਕ੍ਰਿਪਾ ਹੋ ਗਈ ਹੈ (ਅਤੇ ਅਸੀਂ) ਆਨੰਦ, ਸੁਖ ਅਤੇ ਟਿਕਾਉ (ਪ੍ਰਾਪਤ ਕਰ ਲਿਆ ਹੈ)। (ਪ੍ਰਭੂ ਨੇ ਸਾਡਾ) ਵਣਜ-ਵਪਾਰ ਸਿਰੇ ਲਗਾ ਦਿੱਤਾ, ਬਹੁਤ ਲਾਭ ਖਟਿਆ ਹੈ ਅਤੇ ਪਤਵੰਤੇ ਬਣ ਕੇ ਘਰ ਆ ਗਏ ਹਾਂ। ਗੁਰੂ ਨੇ ਚੰਗਾ ਦਿਲਾਸਾ ਦਿੱਤਾ ਹੈ (ਜਿਸ ਕਰਕੇ) ਭਗਵਾਨ ਆ ਕੇ ਮਿਲ ਪਏ ਹਨ। ਨਾਨਕ (ਦਾ ਕਥਨ ਹੈ ਕਿ ਸਭ ਕੁਝ ਪ੍ਰਭੂ ਦਾ) ਆਪਣਾ ਕੀਤਾ ਹੋਇਆ ਹੈ, (ਉਹ) ਆਪ ਹੀ ਕਰ ਰਿਹਾ ਹੈ ਅਤੇ ਅਗੇ ਪਿਛੇ ਆਪ ਹੀ ਹੈ। (ਇਸ ਲਈ) ਉਸ ਦੀ ਆਰਾਧਨਾ ਕਰਨੀ ਚਾਹੀਦੀ ਹੈ ਜੋ ਹਰ ਇਕ ਦੇ ਸ਼ਰੀਰ ਵਿਚ ਵਰਤ ਰਿਹਾ ਹੈ।੫੩।

**ਸਲੋਕ :** ਨਾਨਕ (ਦਾ ਕਥਨ ਹੈ ਕਿ) ਹੇ ਕ੍ਰਿਪਾ-ਨਿਧਾਨ! ਹੇ ਦਿਆਲੂ! ਹੇ ਪ੍ਰਭੂ! (ਅਸੀਂ ਤੇਰੀ) ਸ਼ਰਣ ਵਿਚ ਆਏ ਹਾਂ। ਹਰਿ ਦਾ ਇਕ ਅੱਖਰ (ਅਰਥਾਤ ਨਾਮ) (ਜਿਸ ਦੇ) ਮਨ ਵਿਚ ਵਸ ਜਾਵੇ, ਉਹ ਨਿਹਾਲ ਹੋ ਜਾਂਦਾ ਹੈ।੧।

**ਪਉੜੀ :** ਪ੍ਰਭੂ ਨੇ ਅੱਖਰਾਂ ਵਿਚ ਤ੍ਰਿਭਵਨ ਦਾ ਬਿਆਨ ਕੀਤਾ ਹੈ। ਅੱਖਰ ਬਣਾ ਬਣਾ ਕੇ ਵੇਦਾਂ ਦਾ ਵਿਚਾਰ ਕੀਤਾ ਹੈ। ਅੱਖਰਾਂ ਰਾਹੀਂ ਹੀ ਸ਼ਾਸਤ੍ਰ, ਸਮ੍ਰਿਤੀਆਂ ਅਤੇ ਪੁਰਾਣ੍ (ਹੋਂਦ ਵਿਚ ਆਏ ਹਨ)। ਅੱਖਰਾਂ ਰਾਹੀਂ ਹੀ ਸੰਗੀਤ, ਕਥਾ ਅਤੇ ਵਿਖਿਆਨ (ਹੁੰਦੇ ਹਨ)। ਮੁਕਤਿ, ਜੁਗਤਿ, ਭੈ ਅਤੇ ਭਰਮ ਵੀ ਅੱਖਰਾਂ ਵਿਚ ਹੀ (ਬਿਆਨ ਹੁੰਦੇ) ਹਨ। ਕਰਮ, ਕਿਰਤ, ਸੁਚਮ ਅਤੇ ਧਰਮ ਵੀ ਅੱਖਰਾਂ ਵਿਚ (ਸਮੋਏ ਹੋਏ) ਹਨ। ਜਿਤਨਾ ਦ੍ਰਿਸ਼ਟਮਾਨ ਸੰਸਾਰ ਹੈ (ਸਭ) ਅੱਖਰਾਂ ਵਿਚ ਹੈ। ਨਾਨਕ (ਦਾ ਕਥਨ ਹੈ ਕਿ ਅੱਖਰਾਂ ਤੋਂ ਕੇਵਲ) ਪਾਰਬ੍ਰਹਮ ਹੀ ਨਿਰਲੇਪ ਹੈ।੫੪।

ਸਲੋਕੁ ॥

ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ ॥ ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥ ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥੧॥*

ਪਉੜੀ ॥

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥ਹੇ ਪੂਰਨ ਹੇ ਸਰਬ ਮੈ ਦੂਖ ਭੰਜਨ ਗੁਣਤਾਸ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ॥
ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥

ਸਲੋਕੁ ॥

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥
ਏਹੁ ਸਲੋਕੁ ਆਦਿ ਅੰਤਿ ਪੜਣਾ ॥

ਗਉੜੀ ਸੁਖਮਨੀ ਮਃ ੫ ॥ ਸਲੋਕੁ ॥
ੴ ਸਤਿਗੁਰ ਪ੍ਰਸਾਦਿ ॥

ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥
ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥੧॥

ਅਸਟਪਦੀ ॥

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥ਕਲਿ ਕਲੇਸ ਤਨ ਮਾਹਿ ਮਿਟਾਵਉ ॥
ਸਿਮਰਉ ਜਾਸੁ ਬਿਸੁੰਭਰ ਏਕੈ ॥ ਨਾਮੁ ਜਪਤ ਅਗਨਤ ਅਨੇਕੈ ॥
ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ ॥ ਕੀਨੇ ਰਾਮ ਨਾਮ ਇਕ ਆਖੵਰ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1361 (ਫੁਨਹੇ) ਉਤੇ ਵੀ ਲਿਖਿਆ ਹੈ।

ੜੀ ॥
੧॥*
ਤਾਸ॥
ਬੇਕ॥
ਾਰ॥

**ਸਲੋਕ :** ਹੇ ਅਗਮ ਪ੍ਰਭੂ ! ਤੇਰੇ ਹੱਥ ਵਿਚ ਕਲਮ ਹੈ, (ਜੋ ਸਭ ਜੀਵਾਂ ਦੇ) ਮੱਥੇ ਉਤੇ (ਹੁਕਮ ਰੂਪ ਲੇਖ) ਲਿਖ ਰਹੀ ਹੈ। ਹੇ ਅਨੂਪ ਰੂਪ ਵਾਲੇ (ਪ੍ਰਭੂ ! ਤੂੰ) ਸਭ ਨਾਲ ਰਚ-ਮਿਚ ਰਿਹਾ ਹੈਂ। (ਕਿਸੇ ਤੋਂ ਵੀ) ਤੇਰੀ ਉਸਤਤ ਮੂੰਹ ਨਾਲ ਨਹੀਂ ਕੀਤੀ ਜਾ ਸਕਦੀ। (ਮੇਰੀ ਜਿੰਦ ਤੇਰਾ) ਦਰਸ਼ਨ ਕਰਕੇ ਮੋਹੀ ਗਈ ਹੈ। ਨਾਨਕ (ਤੇਰੇ ਤੋਂ) ਬਲਿਹਾਰ ਜਾਂਦਾ ਹੈ।੧।

**ਪਉੜੀ :** ਹੇ ਅਟਲ (*ਅਚੁਤ*) ! ਹੇ ਪਾਰਬ੍ਰਹਮ ! ਹੇ ਅਵਿਨਾਸ਼ੀ ! ਹੇ ਪਾਪ ਨਾਸ਼ਕ ! ਹੇ ਸਾਰਿਆਂ ਵਿਚ ਵਿਆਪਕ ! ਹੇ ਦੁਖ ਨਾਸ਼ਕ ! ਹੇ ਗੁਣਾਂ ਦੇ ਖ਼ਜ਼ਾਨੇ ! ਹੇ ਸੰਗੀ ! ਹੇ ਨਿਰਕਾਰ ! ਹੇ ਨਿਰਗੁਣ ਸਰੂਪ ! ਹੇ ਸਭ ਦੀ ਟੇਕ ! ਹੇ ਗੋਬਿੰਦ ! ਹੇ ਗੁਣਾਂ ਦੇ ਖ਼ਜ਼ਾਨੇ ! ਜਿਸ ਦੇ ਅੰਦਰ ਸਦਾ ਬਿਬੇਕ ਦਾ ਵਰਤਾਰਾ ਹੈ। ਹੇ ਪਰੇ ਤੋਂ ਪਰੇ ਪ੍ਰਭੂ ! ਹੇ ਕਲਿਆਣ ਸਰੂਪ ! (ਤੂੰ ਹੁਣ) ਹੈਂ, (ਪਹਿਲਾਂ) ਸੀ (ਭਵਿਸ਼ ਵਿਚ ਵੀ) ਹੋਣ ਵਾਲਾ ਹੈਂ। ਹੇ ਸੰਤਾਂ ਦੇ ਸਦਾ ਸੰਗੀ ! ਹੇ ਨਿਆਸਰਿਆਂ ਦੇ ਆਸਰੇ ! ਹੇ ਠਾਕੁਰ ! ਮੈਂ ਤੇਰਾ ਛੋਟਾ ਜਿਹਾ ਦਾਸ ਹਾਂ। ਮੈਂ ਗੁਣਹੀਨ ਹਾਂ (ਮੇਰੇ ਵਿਚ) ਕੋਈ ਗੁਣ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਮੈਨੂੰ) ਨਾਮ ਦਾ ਦਾਨ ਬਖ਼ਸ਼ੋ (ਜਿਸ ਨੂੰ ਮੈਂ) ਹਿਰਦੇ ਵਿਚ ਪਰੋ ਕੇ ਰਖਾਂ।੫੫।

**ਸਲੋਕ :** ਗੁਰਦੇਵ (ਮੇਰੀ) ਮਾਤਾ, ਗੁਰਦੇਵ (ਮੇਰਾ) ਪਿਤਾ, ਗੁਰਦੇਵ ਹੀ (ਮੇਰਾ) ਸੁਆਮੀ ਪਰਮੇਸ਼ਵਰ ਹੈ। ਗੁਰਦੇਵ (ਮੇਰਾ) ਸਾਥੀ, ਅਗਿਆਨ ਦਾ ਨਾਸ਼ਕ, ਸੰਬੰਧੀ ਅਤੇ ਸਕਾ ਭਰਾ (*ਸਹੋਦਰਾ*) ਹੈ। ਗੁਰਦੇਵ ਦਾਤਾ ਹੈ ਅਤੇ ਹਰਿ ਨਾਮ ਉਪਦੇਸਣ ਵਾਲਾ ਹੈ। ਗੁਰਦੇਵ ਦੀ ਸਿਖਿਆ ਅਚੁਕ ਅਥਵਾ ਸਥਾਈ ਪ੍ਰਭਾਵ ਵਾਲੀ (*ਨਿਰੋਧਰਾ*) ਹੈ। ਗੁਰਦੇਵ ਸ਼ਾਂਤੀ, ਸੱਚਾਈ ਅਤੇ ਬੁੱਧੀ ਦਾ ਸਰੂਪ ਹੈ। ਗੁਰਦੇਵ ਪਾਰਸ ਹੈ (ਜਿਸ ਦੀ) ਛੋਹ ਨਾਲ (ਜਿਗਿਆਸੂ ਭਵ-ਸਾਗਰ ਤੋਂ) ਪਾਰ ਹੋ ਜਾਂਦਾ ਹੈ। ਗੁਰਦੇਵ ਤੀਰਥ ਹੈ, ਅੰਮ੍ਰਿਤ ਦਾ ਸਰੋਵਰ ਹੈ, ਗੁਰੂ ਦੇ ਗਿਆਨ (ਵਿਚ ਕੀਤਾ) ਇਸ਼ਨਾਨ ਪਰਮ ਸ੍ਰੇਸ਼ਠ ਹੈ। ਗੁਰਦੇਵ (ਸੰਸਾਰ ਦਾ) ਕਰਤਾ ਹੈ, ਸਾਰਿਆਂ ਪਾਪਾਂ ਨੂੰ ਹਰਨ ਵਾਲਾ ਹੈ, ਗੁਰਦੇਵ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ। ਗੁਰਦੇਵ ਆਦਿ, ਜੁਗਾਦਿ ਅਤੇ ਯੁਗਾਂ ਯੁਗਾਂਤਰਾਂ ਤੋਂ (ਚਲਿਆ ਆ) ਹੈ, ਗੁਰਦੇਵ ਦੇ ਹਰਿ-ਨਾਮ ਰੂਪ ਮੰਤ੍ਰ ਨੂੰ ਜਪ ਕੇ ਉਧਰ ਜਾਈਦਾ ਹੈ। ਹੇ ਪ੍ਰਭੂ ! ਕ੍ਰਿਪਾ ਕਰਕੇ ਗੁਰਦੇਵ ਦੀ ਸੰਗਤ ਵਿਚ ਮਿਲਾ ਦੇ, ਜਿਸ ਨਾਲ ਲਗ ਕੇ ਅਸੀਂ ਮੂਰਖ, ਪਾਪੀ (ਭਵ-ਸਾਗਰ ਤੋਂ) ਤਰ ਜਾਈਏ। ਨਾਨਕ (ਦਾ ਕਥਨ ਹੈ ਕਿ) ਗੁਰਦੇਵ ਸਤਿਗੁਰੂ ਪਾਰਬ੍ਰਹਮ ਪਰਮੇਸ਼ਵਰ ਹੈ, ਹਰਿ ਰੂਪ ਗੁਰਦੇਵ ਨੂੰ ਨਮਸਕਾਰ ਹੈ।੧।

ਇਹ ਸਲੋਕ (ਬਾਣੀ ਦੇ) ਆਦਿ ਅਤੇ ਅੰਤ ਵਿਚ (ਵਾਰ ਵਾਰ) ਪੜ੍ਹਨਾ ਹੈ।

**ਗਉੜੀ ਸੁਖਮਨੀ ਮ.੫**

*(ਨੋਟ : 'ਸੁਖਮਨੀ' ਦਾ ਅਰਥ ਹੈ 'ਸੁਖਾਂ ਦੀ ਮਣੀ', ਅਰਥਾਤ ਸੁਖ ਪ੍ਰਦਾਨ ਕਰਨ ਵਾਲਾ ਰਤਨ। ਜਿਵੇਂ ਰਤਨ ਧਾਰਣ ਕਰਨ ਨਾਲ ਮਨੁੱਖ ਦੇ ਸ਼ਰੀਰ ਉਤੇ ਅਸਰ ਪੈਂਦਾ ਹੈ, ਤਿਵੇਂ 'ਸੁਖਮਨੀ' ਬਾਣੀ ਦੇ ਪੜ੍ਹਨ ਨਾਲ ਚਿਤ ਸਥਿਰ ਹੁੰਦਾ ਹੈ।)*

**ਸਲੋਕ :** ਆਦਿ ਕਾਲ ਤੋਂ (ਚਲੇ ਆ ਰਹੇ) ਗੁਰੂ-ਪਰਮੇਸ਼ਵਰ ਨੂੰ ਨਮਸਕਾਰ ਹੈ। ਜੁਗਾਂ ਦੇ ਆਰੰਭ ਤੋਂ (ਹੋਂਦ ਵਿਚ ਆ ਰਹੇ) ਗੁਰੂ-ਪਰਮੇਸ਼ਵਰ ਨੂੰ ਨਮਸਕਾਰ ਹੈ। ਸਤਿਗੁਰੂ-ਪਰਮੇਸ਼ਵਰ ਨੂੰ ਨਮਸਕਾਰ ਹੈ। ਸ੍ਰੀ ਗੁਰੂਦੇਵ-ਪਰਮੇਸ਼ਵਰ ਨੂੰ ਨਮਸਕਾਰ ਹੈ।੧।

**ਅਸਟਪਦੀ :** (ਮੈਂ ਗੁਰੂ-ਪਰਮੇਸ਼ਵਰ ਦਾ ਨਾਮ) ਸਿਮਰਦਾ ਹਾਂ ਅਤੇ ਸਿਮਰ ਸਿਮਰ ਕੇ ਸੁਖ ਪਾਂਦਾ ਹਾਂ। ਸ਼ਰੀਰ ਵਿਚਲੇ ਕਲਹ ਕਲੇਸ਼ ਮਿਟਾਂਦਾ ਹਾਂ। ਜਿਸ ਇਕ ਪ੍ਰਭੂ ਨੂੰ ਸਿਮਰਦਾ ਹਾਂ, (ਉਸ ਦੇ) ਨਾਮ ਨੂੰ ਅਣਗਿਣਤ ਅਤੇ ਬੇਅੰਤ (ਜੀਵ) ਜਪਦੇ ਹਨ। ਸ਼ੁੱਧ ਅੱਖਰਾਂ ਵਾਲੇ (*ਸੁਧਾਖ੍ਰ*) ਵੇਦ, ਪੁਰਾਣ ਅਤੇ ਸਮ੍ਰਿਤੀਆਂ ਨੂੰ ਰਾਮ-ਨਾਮ ਦੇ ਇਕ ਅੱਖਰ ਤੋਂ ਹੀ ਕੀਤਾ ਗਿਆ ਹੈ (ਅਰਥਾਤ ਸਿਰਜਿਆ ਗਿਆ

ਕਿਨਕਾ ਏਕ ਜਿਸੁ ਜੀਅ ਬਸਾਵੈ ॥ ਤਾ ਕੀ ਮਹਿਮਾ ਗਨੀ ਨ ਆਵੈ ॥
ਕਾਂਖੀ ਏਕੈ ਦਰਸ ਤੁਹਾਰੋ ॥ ਨਾਨਕ ਉਨ ਸੰਗਿ ਮੋਹਿ ਉਧਾਰੋ ॥੧॥
ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥
ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥
ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥
ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥
ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥
ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥ ਸਰਬ ਨਿਧਾਨ ਨਾਨਕ ਹਰਿ ਰੰਗਿ ॥੨॥

ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥ ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥
ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥ ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥
ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥ ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥
ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥ ਪ੍ਰਭ ਕੈ ਸਿਮਰਨਿ ਸੁਫਲ ਫਲਾ ॥
ਸੇ ਸਿਮਰਹਿ ਜਿਨ ਆਪਿ ਸਿਮਰਾਏ ॥ ਨਾਨਕ ਤਾ ਕੈ ਲਾਗਉ ਪਾਏ ॥੩॥
ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥ ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥
ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥ ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥
ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥ ਪ੍ਰਭ ਕੈ ਸਿਮਰਨਿ ਪੂਰਨ ਆਸਾ ॥
ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥ ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥
ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥ ਨਾਨਕ ਜਨ ਕਾ ਦਾਸਨਿ ਦਸਨਾ ॥੪॥

ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥
ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥ ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥
ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥ ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥
ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥ ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥
ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥ ਨਾਨਕ ਜਨ ਕੀ ਮੰਗੈ ਰਵਾਲਾ ॥੫॥
ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥ ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥
ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥ ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥
ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥ ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥

ਹੈ)।(ਪ੍ਰਭੂ) ਜਿਸ ਦੇ ਹਿਰਦੇ ਵਿਚ ਇਕ ਜ਼ੱਰਾ ਜਿੰਨਾ (ਨਾਮ) ਵਸਾ ਦੇਵੇ, ਉਸ (ਸਾਧਕ) ਦੀ ਮਹਿਮਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। (ਹੇ ਪਰਮਾਤਮਾ!) ਜੋ (ਸਾਧਕ) ਇਕ ਤੇਰੇ ਹੀ ਦਰਸ਼ਨ ਦੇ ਚਾਹਵਾਨ ਹਨ, ਨਾਨਕ (ਦਾ ਕਥਨ ਹੈ ਕਿ) ਮੈਨੂੰ ਉਨ੍ਹਾਂ ਦੀ ਸੰਗਤ ਦੁਆਰਾ ਬਚਾ ਲਵੋ।੧। ਸੁਖ ਅਤੇ ਅਮਰਤਾ (ਪ੍ਰਦਾਨ ਕਰਨ ਵਾਲਾ) ਪ੍ਰਭੂ ਦਾ ਨਾਮ ਹੀ ਸੁਖਾਂ ਦੀ ਮਣੀ ਹੈ, (ਜਿਸ ਦਾ) ਵਾਸਾ ਭਗਤ-ਜਨਾਂ ਦੇ ਮਨ ਵਿਚ ਹੈ।ਰਹਾਉ। ਪ੍ਰਭੂ ਦੇ ਸਿਮਰਨ ਨਾਲ ਗਰਭ ਵਿਚ ਸਥਿਤ ਨਹੀਂ ਹੋਣਾ ਪੈਂਦਾ (ਅਰਥਾਤ ਜਨਮ-ਮਰਨ ਦਾ ਗੇੜ ਖ਼ਤਮ ਹੋ ਜਾਂਦਾ ਹੈ)।ਪ੍ਰਭੂ ਦੇ ਸਿਮਰਨ ਨਾਲ ਜਮ (ਦੁਆਰਾ ਦਿੱਤਾ ਜਾਣ ਵਾਲਾ) ਦੁਖ ਨਸ਼ਟ ਹੋ ਜਾਂਦਾ ਹੈ। ਪ੍ਰਭੂ ਦੇ ਸਿਮਰਨ ਨਾਲ ਮੌਤ ਹਟ ਜਾਂਦੀ ਹੈ। ਪ੍ਰਭੂ ਦੇ ਸਿਮਰਨ ਨਾਲ (ਵਿਕਾਰ ਰੂਪ) ਦੁਸ਼ਮਣ ਟਲ ਜਾਂਦੇ ਹਨ। ਪ੍ਰਭੂ ਦੇ ਸਿਮਰਨ ਨਾਲ (ਜੀਵਨ ਵਿਚ) ਕੋਈ ਵਿਘਨ ਨਹੀਂ ਪੈਂਦਾ। ਪ੍ਰਭੂ ਦੇ ਸਿਮਰਨ ਨਾਲ (ਸਾਧਕ) ਹਰ ਵੇਲੇ (ਵਿਕਾਰਾਂ ਤੋਂ) ਸਚੇਤ ਰਹਿੰਦਾ ਹੈ। ਪ੍ਰਭੂ ਦੇ ਸਿਮਰਨ ਨਾਲ ਡਰ ਨਹੀਂ ਲਗਦਾ। ਪ੍ਰਭੂ ਦੇ ਸਿਮਰਨ ਨਾਲ ਦੁਖ ਸੰਤਪਤ ਨਹੀਂ ਕਰਦਾ। ਪ੍ਰਭੂ ਦਾ ਸਿਮਰਨ ਸਾਧ-ਸੰਗ (ਤੋਂ ਪ੍ਰਾਪਤ ਹੁੰਦਾ ਹੈ)। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਪ੍ਰੇਮ-ਰੰਗ ਵਿਚ ਸਭ ਖ਼ਜ਼ਾਨੇ (ਉਪਲਬਧ ਹਨ)।੨।

ਪ੍ਰਭੂ ਦੇ ਸਿਮਰਨ ਨਾਲ ਰਿਧੀਆਂ, ਸਿਧੀਆਂ ਅਤੇ ਨੌ ਨਿਧੀਆਂ (ਪ੍ਰਾਪਤ ਹੁੰਦੀਆਂ ਹਨ)। ਪ੍ਰਭੂ ਦੇ ਸਿਮਰਨ ਨਾਲ ਗਿਆਨ, ਧਿਆਨ, ਤੱਤ੍ਵ ਨੂੰ ਪਛਾਣਨ ਵਾਲੀ ਬੁੱਧੀ (ਮਿਲਦੀ ਹੈ)। ਪ੍ਰਭੂ ਦੇ ਸਿਮਰਨ ਨਾਲ ਜਪ, ਤਪ ਅਤੇ ਪੂਜਾ (ਦਾ ਫਲ ਪ੍ਰਾਪਤ ਹੁੰਦਾ ਹੈ)। ਪ੍ਰਭੂ ਦੇ ਸਿਮਰਨ ਨਾਲ ਦ੍ਵੈਤ-ਭਾਵ ਨਸ਼ਟ ਹੁੰਦਾ ਹੈ। ਪ੍ਰਭੂ ਦੇ ਸਿਮਰਨ ਨਾਲ ਤੀਰਥਾਂ ਉਤੇ ਇਸ਼ਨਾਨ ਕਰਨ ਵਾਲਾ (ਬਣ ਜਾਈਦਾ ਹੈ)। ਪ੍ਰਭੂ ਦੇ ਸਿਮਰਨ ਨਾਲ ਈਸ਼ਵਰੀ ਦਰਗਾਹ ਵਿਚ ਮਾਨਤਾ (ਮਿਲਦੀ ਹੈ)। ਪ੍ਰਭੂ ਦੇ ਸਿਮਰਨ ਨਾਲ (ਸੰਸਾਰ ਵਿਚ ਜੋ ਕੁਝ ਹੋ ਰਿਹਾ ਹੈ, ਉਹ) ਭਲਾ (ਪ੍ਰਤੀਤ ਹੁੰਦਾ ਹੈ)। ਪ੍ਰਭੂ ਦੇ ਸਿਮਰਨ ਨਾਲ (ਵਿਅਕਤੀ) ਫੁਲਦਾ ਫਲਦਾ ਹੈ (ਅਰਥਾਤ ਸਫਲ-ਮਨੋਰਥ ਹੁੰਦਾ ਹੈ)। (ਪ੍ਰਭੂ ਦੇ ਨਾਮ ਦਾ) ਸਿਮਰਨ ਉਹੀ ਕਰਦੇ ਹਨ, ਜਿਨ੍ਹਾਂ ਤੋਂ (ਪ੍ਰਭੂ) ਆਪ ਸਿਮਰਨ ਕਰਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਉਨ੍ਹਾਂ (ਸਾਧਕਾਂ) ਦੇ ਪੈਰਾਂ ਨੂੰ ਛੋਹੰਦਾ ਹਾਂ।੩। ਪ੍ਰਭੂ ਦਾ ਸਿਮਰਨ ਸਭ (ਪ੍ਰਕਾਰ ਦੇ ਕਰਮਾਂ, ਅਨੁਸ਼ਠਾਨਾਂ) ਤੋਂ ਸ੍ਰੇਸ਼ਠ ਹੈ। ਪ੍ਰਭੂ ਦੇ ਸਿਮਰਨ ਨਾਲ ਬਹੁਤ ਸਾਰੇ (ਵਿਕਾਰੀਆਂ ਦਾ) ਉਧਾਰ ਹੋ ਜਾਂਦਾ ਹੈ। ਪ੍ਰਭੂ ਦੇ ਸਿਮਰਨ ਨਾਲ ਤ੍ਰਿਸ਼ਨਾ ਬੁਝ ਜਾਂਦੀ ਹੈ। ਪ੍ਰਭੂ ਦੇ ਸਿਮਰਨ ਨਾਲ ਸਭ ਕੁਝ ਦੀ ਸੂਝ ਹੋ ਜਾਂਦੀ ਹੈ। ਪ੍ਰਭੂ ਦੇ ਸਿਮਰਨ ਨਾਲ ਜਮ ਦਾ ਭੈ ਨਹੀਂ (ਰਹਿੰਦਾ) ਹੈ। ਪ੍ਰਭੂ ਦੇ ਸਿਮਰਨ ਨਾਲ (ਮਨੁੱਖ ਦੇ ਮਨ ਅੰਦਰ ਦੀ) ਆਸ ਪੂਰੀ ਹੋ ਜਾਂਦੀ ਹੈ। ਪ੍ਰਭੂ ਦੇ ਸਿਮਰਨ ਨਾਲ ਮਨ ਦੀ ਮੈਲ ਦੂਰ ਹੋ ਜਾਂਦੀ ਹੈ। (ਪ੍ਰਭੂ ਦੇ ਸਿਮਰਨ ਨਾਲ) ਨਾਮ ਰੂਪ ਅੰਮ੍ਰਿਤ ਹਿਰਦੇ ਵਿਚ ਸਮਾ ਜਾਂਦਾ ਹੈ। ਪ੍ਰਭੂ ਜੀ ਗੁਰਮੁਖ (*ਸਾਧ*) ਦੀ ਰਸਨਾ ਵਿਚ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ ਅਜਿਹੇ) ਸੇਵਕ (*ਜਨ*) ਦੇ ਦਾਸਾਂ ਦਾ ਦਾਸ ਹਾਂ।੪।

(ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ (ਆਤਮਿਕ ਤੌਰ 'ਤੇ) ਧਨਵਾਨ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ , ਉਹ (ਈਸ਼ਵਰੀ ਦਰਗਾਹ ਵਿਚ) ਪ੍ਰਤਿਸ਼ਠਿਤ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਸਾਧਕ (ਪ੍ਰਭੂ ਦੇ ਦੁਆਰ ਉਤੇ) ਪ੍ਰਵਾਨ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਪੁਰਸ਼ ਸ਼ਿਰੋਮਣੀ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਮੁਥਾਜੀ ਤੋਂ ਰਹਿਤ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਸਭ ਦੇ ਰਾਜੇ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਸੁਖ ਪੂਰਵਕ ਵਸਦੇ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਸਦਾ ਲਈ ਨਾਸ਼-ਰਹਿਤ ਹਨ। ਸਿਮਰਨ ਵਿਚ ਉਹੀ (ਸਾਧਕ) ਲਗਦੇ ਹਨ, ਜਿਨ੍ਹਾਂ ਉਤੇ (ਪ੍ਰਭੂ) ਆਪ ਦਿਆਲੂ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ ਅਜਿਹੇ) ਸਾਧਕਾਂ ਦੀ ਚਰਣ-ਧੂੜ ਮੰਗਦਾ ਹਾਂ।੫। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਪਰ-ਉਪਕਾਰੀ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਤੋਂ (ਮੈਂ) ਸਦਾ ਬਲਿਹਾਰ ਜਾਂਦਾ ਹੈ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਮੁਖ ਸ਼ੋਭਾਸ਼ਾਲੀ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦਾ (ਜੀਵਨ) ਸੁਖ ਨਾਲ ਬਤੀਤ ਹੁੰਦਾ ਹੈ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ

ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥ ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥
ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥ ਨਾਨਕ ਸਿਮਰਨੁ ਪੂਰੈ ਭਾਗਿ ॥੬॥

ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥
ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ ॥ ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥
ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥ ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥
ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥ ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥
ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥ ਨਾਨਕ ਤਿਨ ਜਨ ਸਰਨੀ ਪਇਆ ॥੭॥
ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥ ਹਰਿ ਸਿਮਰਨਿ ਲਗਿ ਬੇਦ ਉਪਾਏ ॥
ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥ ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥
ਹਰਿ ਸਿਮਰਨਿ ਧਾਰੀ ਸਭ ਧਰਨਾ ॥ ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥
ਹਰਿ ਸਿਮਰਨਿ ਕੀਓ ਸਗਲ ਅਕਾਰਾ ॥ ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥
ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥੮॥੧॥

ਸਲੋਕੁ ॥
ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥
ਸਰਣਿ ਤੁਮ੍ਾਰੀ ਆਇਓ ਨਾਨਕ ਕੇ ਪ੍ਰਭ ਸਾਥ ॥੧॥

ਅਸਟਪਦੀ ॥
ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥
ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥
ਜਹ ਮੁਸਕਲ ਹੋਵੈ ਅਤਿ ਭਾਰੀ ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥
ਅਨਿਕ ਪੁਨਹਚਰਨ ਕਰਤ ਨਹੀ ਤਰੈ ॥ ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥
ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥ ਨਾਨਕ ਪਾਵਹੁ ਸੂਖ ਘਨੇਰੇ ॥੧॥
ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥
ਲਾਖ ਕਰੋਰੀ ਬੰਧੁ ਨ ਪਰੈ ॥ ਹਰਿ ਕਾ ਨਾਮੁ ਜਪਤ ਨਿਸਤਰੈ ॥
ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥ ਹਰਿ ਕਾ ਨਾਮੁ ਜਪਤ ਆਘਾਵੈ ॥
ਜਿਹ ਮਾਰਗਿ ਇਹੁ ਜਾਤ ਇਕੇਲਾ ॥ ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥
ਐਸਾ ਨਾਮੁ ਮਨ ਸਦਾ ਧਿਆਈਐ ॥ ਨਾਨਕ ਗੁਰਮੁਖਿ ਪਰਮ ਗਤਿ ਪਾਈਐ ॥੨॥

ਨੇ ਆਪਣੇ ਆਪ ਨੂੰ ਜਿਤ ਲਿਆ (ਹੁੰਦਾ ਹੈ)। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦੀ ਜੀਵਨ-ਜਾਚ (*ਰੀਤਾ*) ਨਿਰਮਲ (ਹੁੰਦੀ ਹੈ)। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਨੂੰ ਬਹੁਤ ਆਨੰਦ (ਮਿਲਦੇ ਹਨ)। (ਜੋ) ਪ੍ਰਭੂ ਨੂੰ ਸਿਮਰਦੇ ਹਨ, (ਉਹ) ਹਰਿ ਦੇ ਨੇੜੇ ਵਸਦੇ ਹਨ। (ਸਿਮਰਨ ਕਰਨ ਵਾਲੇ) ਸੰਤ (ਗੁਰੂ) ਦੀ ਕ੍ਰਿਪਾ ਨਾਲ ਹਰ ਵੇਲੇ (ਵਿਕਾਰਾਂ ਤੋਂ) ਸਚੇਤ (ਰਹਿੰਦੇ ਹਨ)। ਨਾਨਕ (ਦਾ ਕਥਨ ਹੈ ਕਿ) ਸਿਮਰਨ (ਦੀ ਪ੍ਰਾਪਤੀ) ਪੂਰੇ ਭਾਗਾਂ ਨਾਲ ਹੁੰਦੀ ਹੈ।੬।

ਪ੍ਰਭੂ ਦੇ ਸਿਮਰਨ ਨਾਲ ਕਾਰਜ ਪੂਰੇ (ਹੋ ਜਾਂਦੇ ਹਨ)। ਪ੍ਰਭੂ ਦੇ ਸਿਮਰਨ ਨਾਲ (ਮਨੁੱਖ) ਕਦੇ ਵੀ ਝੂਰਦਾ ਨਹੀਂ ਹੈ। ਪ੍ਰਭੂ ਦੇ ਸਿਮਰਨ ਨਾਲ (ਮਨੁੱਖ) ਹਰਿ ਦੇ ਗੁਣਾਂ ਵਾਲੀ ਬਾਣੀ (ਉਚਾਰਦਾ ਹੈ)। ਪ੍ਰਭੂ ਦੇ ਸਿਮਰਨ ਨਾਲ (ਮਨੁੱਖ ਦੀ ਸੁਰਤਿ) ਸਹਿਜ ਅਵਸਥਾ ਵਿਚ ਸਮਾਈ (ਰਹਿੰਦੀ ਹੈ)। ਪ੍ਰਭੂ ਦੇ ਸਿਮਰਨ ਨਾਲ (ਮਨੁੱਖ ਨੂੰ) ਦ੍ਰਿੜ੍ਹ ਆਸਨ (ਮਿਲਦਾ ਹੈ)। ਪ੍ਰਭੂ ਦੇ ਸਿਮਰਨ ਨਾਲ (ਮਨੁੱਖ ਦਾ) ਹਿਰਦੇ-ਕਮਲ ਖਿੜ ਜਾਂਦਾ ਹੈ। ਪ੍ਰਭੂ ਦੇ ਸਿਮਰਨ ਨਾਲ ਅਨਹਦ ਸ਼ਬਦ ਦੀ ਝੰਕਾਰ (ਸੁਣਾਈ ਪੈਂਦੀ ਹੈ)। ਪ੍ਰਭੂ ਦੇ ਸਿਮਰਨ ਨਾਲ (ਪ੍ਰਾਪਤ ਹੋਣ ਵਾਲੇ) ਸੁਖ ਦਾ ਅੰਤ ਜਾਂ ਪਾਰ (ਨਹੀਂ ਪਾਇਆ ਜਾ ਸਕਦਾ)। ਉਹੀ (ਸਾਧਕ) ਸਿਮਰਨ ਕਰਦੇ ਹਨ ਜਿਨ੍ਹਾਂ ਉਤੇ ਪ੍ਰਭੂ ਦੀ ਮਿਹਰ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਉਨ੍ਹਾਂ ਸਾਧਕਾਂ ਦੀ ਚਰਣੀ ਪੈਂਦਾ ਹਾਂ।੭। ਹਰਿ ਦਾ ਸਿਮਰਨ ਕਰਨ ਕਰਕੇ ਭਗਤ (ਸਾਧਕ ਜਗਤ਼ ਵਿਚ) ਪ੍ਰਗਟ ਹੋਏ ਹਨ (ਅਰਥਾਤ ਪ੍ਰਤਿਸ਼ਠਿਤ ਹੋਏ ਹਨ)। ਹਰਿ ਦੇ ਸਿਮਰਨ ਵਿਚ ਲਗ ਕੇ (ਰਿਸ਼ੀਆਂ ਨੇ) ਵੇਦਾਂ ਦੀ ਰਚਨਾ ਕੀਤੀ ਹੈ। ਹਰਿ ਦੇ ਸਿਮਰਨ ਦੁਆਰਾ (ਮਨੁੱਖ) ਸਿੱਧ, ਜਤੀ ਅਤੇ ਦਾਤੇ ਹੋਏ ਹਨ। ਹਰਿ ਦੇ ਸਿਮਰਨ ਨਾਲ ਨੀਚ (ਮਨੁੱਖ ਵੀ) ਚੌਹਾਂ ਕੁੰਟਾਂ ਵਿਚ ਜਾਣੇ ਗਏ ਹਨ। ਹਰਿ ਦੇ ਸਿਮਰਨ ਨੇ ਸਾਰੀ ਧਰਤੀ ਟਿਕਾਈ ਹੋਈ ਹੈ। (ਹੇ ਭਾਈ!) ਕਰਨ ਕਾਰਣ (ਸਮਰਥ) ਹਰਿ ਨੂੰ ਬਾਰ ਬਾਰ ਸਿਮਰ। ਹਰਿ ਨੇ ਸਿਮਰਨ ਲਈ ਸਾਰਾ ਜਗਤ ਬਣਾਇਆ ਹੈ। ਹਰਿ ਦੇ ਸਿਮਰਨ ਵਿਚ ਆਪ ਨਿਰਾਕਾਰ ਪ੍ਰਭੂ (ਸਥਿਤ ਹੈ)। ਕ੍ਰਿਪਾ ਕਰਕੇ (ਪ੍ਰਭੂ) ਜਿਸ (ਮਨੁੱਖ) ਨੂੰ ਆਪ ਸੂਝ ਬਖ਼ਸ਼ਦਾ ਹੈ, ਨਾਨਕ (ਦਾ ਕਥਨ ਹੈ ਕਿ) ਉਸ ਨੇ ਗੁਰੂ ਦੁਆਰਾ ਹਰਿ-ਸਿਮਰਨ ਨੂੰ ਪ੍ਰਾਪਤ ਕੀਤਾ ਹੈ।੮।੧।

**ਸਲੋਕ :** ਹੇ ਦੀਨਾਂ (ਗ਼ਰੀਬਾਂ) ਦੇ ਦੁਖਾਂ ਦਰਦਾਂ ਨੂੰ ਨਸ਼ਟ ਕਰਨ ਵਾਲੇ! ਹੇ ਹਰ ਇਕ ਦੇ ਹਿਰਦੇ (ਵਿਚ ਨਿਵਾਸ ਕਰਨ ਵਾਲੇ) ਅਨਾਥਾਂ ਦੇ ਨਾਥ! (ਮੈਂ) ਤੁਹਾਡੀ ਸ਼ਰਣ ਵਿਚ ਆਇਆ ਹਾਂ, ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਤੁਸੀਂ ਮੇਰੇ) ਅੰਗ-ਸੰਗ ਰਹੋ।੧।

**ਅਸਟਪਦੀ :** ਜਿਥੇ ਮਾਤਾ, ਪਿਤਾ, ਪੁੱਤਰ, ਮਿਤਰ ਅਤੇ ਭਰਾ (ਨਾਲ ਨਹੀਂ ਜਾ ਸਕਦੇ), ਹੇ ਮਨ! (ਪ੍ਰਭੂ ਦਾ) ਨਾਮ (ਉਥੇ) ਤੇਰੇ ਨਾਲ ਸਹਾਇਕ (ਹੁੰਦਾ ਹੈ)। ਜਿਥੇ ਮਹਾਨ ਭਿਆਨਕ ਜਮ-ਦੂਤਾਂ ਦੇ ਦਲ ਹਨ, ਉਥੇ ਕੇਵਲ (ਹਰਿ ਦਾ) ਨਾਮ ਤੇਰੇ ਨਾਲ ਜਾਂਦਾ ਹੈ। ਜਿਥੇ ਬਹੁਤ ਭਾਈ ਮੁਸ਼ਕਲ ਆ ਬਣੇ, (ਉਥੇ) ਹਰਿ ਦਾ ਨਾਮ ਛਿਣ ਭਰ ਵਿਚ ਬਚਾ ਲੈਂਦਾ ਹੈ। (ਪਾਪਾਂ ਦੇ) ਅਨੇਕ ਪ੍ਰਾਸਚਿਤ ਕਰਨ ਨਾਲ (ਮਨੁੱਖ) ਨਹੀਂ ਤਰਦਾ, (ਪਰ) ਹਰਿ ਦਾ ਨਾਮ ਕਰੋੜਾਂ ਪਾਪਾਂ ਨੂੰ ਦੂਰ ਕਰ ਦਿੰਦਾ ਹੈ। ਹੇ ਮੇਰੇ ਮਨ! ਗੁਰੂ ਦੀ ਸਿਖਿਆ ਦੁਆਰਾ ਨਾਮ ਜਪੋ। ਨਾਨਕ (ਦਾ ਕਥਨ ਹੈ ਕਿ ਅਜਿਹਾ ਕਰਨ ਨਾਲ) ਬਹੁਤ ਅਧਿਕ ਸੁਖ ਪ੍ਰਾਪਤ ਹੁੰਦੇ ਹਨ।੧। ਸਾਰੀ ਸ੍ਰਿਸ਼ਟੀ ਦਾ ਰਾਜਾ (ਹੋਣ ਦੇ ਬਾਵਜੂਦ ਵੀ ਮਨੁੱਖ) ਦੁਖੀ ਹੈ, (ਪਰ) ਹਰਿ ਦਾ ਨਾਮ ਜਪ ਕੇ (ਉਹ) ਸੁਖੀ ਹੋ ਜਾਂਦਾ ਹੈ। ਲਖਾਂ ਕਰੋੜਾਂ (ਰੁਪਏ ਕਮਾ ਚੁਕਣ 'ਤੇ ਵੀ ਮਨੁੱਖ ਦੀ ਮਾਇਆ ਦੀ ਲਾਲਸਾ ਵਿਚ ਰੋਕ) ਨਹੀਂ ਪੈਂਦੀ, (ਪਰ) ਹਰਿ ਦਾ ਨਾਮ ਜਪਣ ਨਾਲ (ਉਸ ਦਾ) ਨਿਸਤਾਰਾ ਹੋ ਜਾਂਦ ਹੈ। ਮਾਇਆ ਦੇ ਅਨੇਕ ਰੰਗਾਂ (ਮੌਜਾਂ) ਨਾਲ ਤ੍ਰਿਸ਼ਨਾ ਨਹੀਂ ਬੁਝਦੀ, (ਪਰ) ਹਰਿ ਦਾ ਨਾਮ ਜਪਣ ਨਾਲ (ਮਨੁੱਖ) ਰਜ ਜਾਂਦਾ ਹੈ। (ਅੰਤ-ਕਾਲ ਨੂੰ) ਜਿਸ ਮਾਰਗ ਉਤੇ ਇਹ (ਮਨੁੱਖ) ਇਕੱਲਾ ਜਾਂਦਾ ਹੈ, ਉਥੇ ਹਰਿ ਦਾ ਨਾਮ (ਉਸ ਨੂੰ) ਸੁਖ ਦੇਣ ਵਾਲਾ ਹੋ ਜਾਂਦਾ ਹੈ। ਹੇ ਮਨ! ਅਜਿਹਾ ਨਾਮ ਸਦਾ ਧਿਆਉਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸਿਖਿਆ ਨਾਲ ਪਰਮ ਅਵਸਥਾ ਪਾ ਲਈਦੀ ਹੈ।੨।

ਛੂਟਤ ਨਹੀ ਕੋਟਿ ਲਖ ਬਾਹੀ ॥ ਨਾਮੁ ਜਪਤ ਤਹ ਪਾਰਿ ਪਰਾਹੀ ॥
ਅਨਿਕ ਬਿਘਨ ਜਹ ਆਇ ਸੰਘਾਰੈ ॥ ਹਰਿ ਕਾ ਨਾਮੁ ਤਤਕਾਲ ਉਧਾਰੈ ॥
ਅਨਿਕ ਜੋਨਿ ਜਨਮੈ ਮਰਿ ਜਾਮ ॥ਨਾਮੁ ਜਪਤ ਪਾਵੈ ਬਿਸ੍ਰਾਮ ॥
ਹਉ ਮੈਲਾ ਮਲੁ ਕਬਹੁ ਨ ਧੋਵੈ ॥ ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥
ਐਸਾ ਨਾਮੁ ਜਪਹੁ ਮਨ ਰੰਗਿ ॥ ਨਾਨਕ ਪਾਈਐ ਸਾਧ ਕੈ ਸੰਗਿ ॥੩॥
ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥
ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ ॥
ਜਹਾ ਪੰਥਿ ਤੇਰਾ ਕੋ ਨ ਸਿਵਾਨੂ ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥
ਜਹ ਮਹਾ ਭਇਆਨ ਤਪਤਿ ਬਹੁ ਘਾਮ ॥ ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥
ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥ ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥੪॥

ਭਗਤ ਜਨਾ ਕੀ ਬਰਤਨਿ ਨਾਮੁ ॥ ਸੰਤ ਜਨਾ ਕੈ ਮਨਿ ਬਿਸ੍ਰਾਮੁ ॥
ਹਰਿ ਕਾ ਨਾਮੁ ਦਾਸ ਕੀ ਓਟ ॥ ਹਰਿ ਕੈ ਨਾਮਿ ਉਧਰੇ ਜਨ ਕੋਟਿ ॥
ਹਰਿ ਜਸੁ ਕਰਤ ਸੰਤ ਦਿਨੁ ਰਾਤਿ ॥ ਹਰਿ ਹਰਿ ਅਉਖਧੁ ਸਾਧ ਕਮਾਤਿ ॥
ਹਰਿ ਜਨ ਕੈ ਹਰਿ ਨਾਮੁ ਨਿਧਾਨੁ ॥ ਪਾਰਬ੍ਰਹਮਿ ਜਨ ਕੀਨੋ ਦਾਨ ॥
ਮਨ ਤਨ ਰੰਗਿ ਰਤੇ ਰੰਗ ਏਕੈ ॥ ਨਾਨਕ ਜਨ ਕੈ ਬਿਰਤਿ ਬਿਬੇਕੈ ॥੫॥
ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥ ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥
ਹਰਿ ਕਾ ਨਾਮੁ ਜਨ ਕਾ ਰੂਪ ਰੰਗੁ ॥ ਹਰਿ ਨਾਮੁ ਜਪਤ ਕਬ ਪਰੈ ਨ ਭੰਗੁ ॥
ਹਰਿ ਕਾ ਨਾਮੁ ਜਨ ਕੀ ਵਡਿਆਈ ॥ ਹਰਿ ਕੈ ਨਾਮਿ ਜਨ ਸੋਭਾ ਪਾਈ ॥
ਹਰਿ ਕਾ ਨਾਮੁ ਜਨ ਕਉ ਭੋਗ ਜੋਗ ॥ ਹਰਿ ਨਾਮੁ ਜਪਤ ਕਛੁ ਨਾਹਿ ਬਿਓਗੁ ॥
ਜਨੁ ਰਾਤਾ ਹਰਿ ਨਾਮ ਕੀ ਸੇਵਾ ॥ ਨਾਨਕ ਪੂਜੈ ਹਰਿ ਹਰਿ ਦੇਵਾ ॥੬॥

ਹਰਿ ਹਰਿ ਜਨ ਕੈ ਮਾਲੁ ਖਜੀਨਾ ॥ ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ ॥
ਹਰਿ ਹਰਿ ਜਨ ਕੈ ਓਟ ਸਤਾਣੀ ॥ ਹਰਿ ਪ੍ਰਤਾਪਿ ਜਨ ਅਵਰ ਨ ਜਾਣੀ ॥
ਓਤਿ ਪੋਤਿ ਜਨ ਹਰਿ ਰਸਿ ਰਾਤੇ ॥ ਸੁੰਨ ਸਮਾਧਿ ਨਾਮ ਰਸ ਮਾਤੇ ॥
ਆਠ ਪਹਰ ਜਨੁ ਹਰਿ ਹਰਿ ਜਪੈ ॥ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥
ਹਰਿ ਕੀ ਭਗਤਿ ਮੁਕਤਿ ਬਹੁ ਕਰੇ ॥ ਨਾਨਕ ਜਨ ਸੰਗਿ ਕੇਤੇ ਤਰੇ ॥੭॥

(ਜਿਥੇ) ਲਖਾਂ ਕਰੋੜਾਂ ਬਾਹਵਾਂ ਵਾਲੇ (ਸੰਬੰਧੀਆਂ ਦੇ ਬਾਵਜੂਦ ਮਨੁੱਖ) ਖ਼ਲਾਸ ਨਹੀਂ ਹੋ ਸਕਦਾ, ਉਥੇ ਹਰਿ ਦਾ ਨਾਮ ਜਪਣ ਨਾਲ ਪਾਰ ਲੰਘ ਜਾਂਦਾ ਹੈ। ਜਿਥੇ ਅਨੇਕ ਰੁਕਾਵਟਾਂ ਆ ਕੇ ਨੁਕਸਾਨ ਪਹੁੰਚਾਉਂਦੀਆਂ ਹਨ, (ਉਥੇ) ਹਰਿ ਦਾ ਨਾਮ ਤੁਰੰਤ ਬਚਾ ਲੈਂਦਾ ਹੈ। (ਮਨੁੱਖ) ਅਨੇਕ ਜੂਨਾਂ ਵਿਚ ਜੰਮਦਾ, ਮਰਦਾ (ਅਤੇ ਫਿਰ) ਜੰਮਦਾ ਹੈ (ਅਰਥਾਤ ਆਵਾਗਵਣ ਦਾ ਚੱਕਰ ਚਲਦਾ ਰਹਿੰਦਾ ਹੈ, ਪਰ) ਹਰਿ ਦਾ ਨਾਮ ਜਪਣ ਨਾਲ ਸਥਿਰਤਾ ਪ੍ਰਾਪਤ ਕਰਦਾ ਹੈ। ਹਉਮੈ ਕਰਕੇ ਮੈਲਾ (ਹੋਇਆ ਵਿਅਕਤੀ) ਮੈਲ ਨੂੰ ਕਦੇ ਵੀ ਨਹੀਂ ਧੋਂਦਾ, (ਪਰ) ਹਰਿ ਦਾ ਨਾਮ ਕਰੋੜਾਂ ਪਾਪਾਂ ਨੂੰ ਦੂਰ ਕਰ ਦਿੰਦਾ ਹੈ। ਹੇ ਮਨ! ਅਜਿਹਾ ਨਾਮ ਪ੍ਰੇਮ-ਪੂਰਵਕ (*ਰੰਗਿ*) ਜਪੋ। ਨਾਨਕ (ਦਾ ਕਥਨ ਹੈ ਕਿ ਨਾਮ) ਸਾਧ-ਸੰਗ ਤੋਂ ਪ੍ਰਾਪਤ ਹੁੰਦਾ ਹੈ।੩। ਜਿਸ (ਜੀਵਨ ਦੇ) ਮਾਰਗ ਦੇ ਕੋਹ ਗਿਣੇ ਨਹੀਂ ਜਾ ਸਕਦੇ (ਅਰਥਾਤ ਅਤਿਅੰਤ ਲੰਬਾ ਮਾਰਗ ਹੈ), ਉਥੇ ਹਰਿ ਦਾ ਨਾਮ (ਤੇਰੇ ਲਈ) ਸਫ਼ਰ-ਖ਼ਰਚ (*ਤੋਸਾ*) (ਦੀ ਭੂਮਿਕਾ ਨਿਭਾਉਂਦਾ ਹੈ)। ਜਿਸ ਸਫ਼ਰ ਵਿਚ (ਵਿਕਾਰਾਂ ਦਾ) ਘੁਪ ਹਨੇਰਾ ਹੈ, (ਉਥੇ) ਹਰਿ ਦਾ ਨਾਮ (ਤੇਰੇ) ਨਾਲ ਚਾਨਣ ਵਜੋਂ ਹੁੰਦਾ ਹੈ। ਜਿਸ ਰਸਤੇ ਉਤੇ ਤੇਰੇ ਕੋਈ ਜਾਣੂ ਨਹੀਂ ਹੈ, ਉਥੇ ਹਰਿ ਦਾ ਨਾਮ (ਤੇਰੇ) ਨਾਲ ਪਛਾਣ ਕਰਨ ਵਾਲਾ ਹੈ। ਜਿਥੇ ਬਹੁਤ ਭਿਆਨਕ ਤਪਸ਼ ਅਤੇ ਅਤਿਅਧਿਕ ਗਰਮੀ ਹੁੰਦੀ ਹੈ, ਉਥੇ ਹਰਿ ਦੇ ਨਾਮ ਦੀ ਤੇਰੇ ਉਪਰ ਛਾਂ (ਰਹਿੰਦੀ) ਹੈ। ਹੇ ਮਨ! ਜਿਥੇ (ਮਾਇਆਵੀ) ਤ੍ਰਿਸ਼ਨਾ ਤੈਨੂੰ (ਆਪਣੇ ਵਲ) ਖਿਚਦੀ ਹੈ, ਨਾਨਕ (ਦਾ ਕਥਨ ਹੈ ਕਿ) ਉਥੇ ਹਰਿ ਹਰਿ (ਦਾ ਨਾਮ ਰੂਪ) ਅੰਮ੍ਰਿਤ ਵਰ੍ਹਦਾ ਹੈ।੪।

ਭਗਤ ਜਨਾਂ ਦੀ (ਨਿਤ ਦੀ) ਵਰਤੋਂ (ਵਿਚ ਆਉਣ ਵਾਲੀ ਚੀਜ਼) ਨਾਮ ਹੈ, (ਨਾਮ) ਸੰਤ ਜਨਾਂ ਦੇ ਮਨ ਵਿਚ ਵਸਦਾ ਹੈ। ਹਰਿ ਦਾ ਨਾਮ ਭਗਤ/ਸੇਵਕ ਲਈ ਓਟ ਹੈ। ਹਰਿ ਦੇ ਨਾਮ ਨਾਲ ਕਰੋੜਾਂ ਸੇਵਕ ਤਰ ਜਾਂਦੇ ਹਨ। ਹਰਿ ਦਾ ਜਸ ਸੰਤ-ਸਾਧਕ ਦਿਨ ਰਾਤ ਕਰਦੇ ਹਨ। ਹਰਿ ਹਰਿ (ਨਾਮ ਰੂਪ) ਔਸ਼ਧ ਨੂੰ ਸਾਧ-ਜਨ ਕਮਾਉਂਦੇ (*ਕਮਾਤਿ*) ਹਨ (ਅਰਥਾਤ ਅਰਜਿਤ ਕਰਦੇ ਹਨ)। ਹਰਿ ਦੇ ਭਗਤਾਂ ਪਾਸ ਹਰਿ-ਨਾਮ ਰੂਪ ਖ਼ਜ਼ਾਨਾ ਹੈ, (ਜਿਸ ਨੂੰ) ਪਾਰਬ੍ਰਹਮ ਨੇ (ਖ਼ੁਦ) ਸੇਵਕਾਂ ਨੂੰ ਦਾਨ ਕੀਤਾ ਹੈ। (ਭਗਤ ਸਾਧਕਾਂ) ਦੇ ਮਨ ਅਤੇ ਤਨ ਇਕ (ਪ੍ਰਭੂ ਦੇ) ਪ੍ਰੇਮ-ਰੰਗ ਵਿਚ ਰੰਗੇ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ) ਭਗਤ ਜਨਾਂ ਦੀ ਬਿਰਤੀ ਵਿਵੇਕ (ਗਿਆਨ) ਵਾਲੀ ਹੁੰਦੀ ਹੈ।੫। ਹਰਿ ਦਾ ਨਾਮ ਭਗਤਾਂ ਲਈ (ਮਾਇਆਵੀ ਬੰਧਨਾਂ ਤੋਂ) ਖ਼ਲਾਸ ਹੋਣ ਦੀ ਜੁਗਤ ਹੈ। ਹਰਿ ਦੇ ਨਾਮ ਨਾਲ ਹੀ ਭਗਤਾਂ ਨੂੰ (ਪਦਾਰਥ) ਭੋਗਣ ਤੋਂ ਤ੍ਰਿਪਤੀ ਮਿਲਦੀ ਹੈ (ਅਰਥਾਤ ਉਨ੍ਹਾਂ ਤੋਂ ਹਟ ਜਾਂਦੇ ਹਨ)। ਹਰਿ ਦਾ ਨਾਮ ਭਗਤਾਂ ਦਾ ਸੋਹਜ ਅਤੇ ਸੁੰਦਰਤਾ ਹੈ। ਹਰਿ ਦਾ ਨਾਮ ਜਪਦਿਆਂ (ਉਨ੍ਹਾਂ ਨੂੰ) ਕਦੇ ਵਿਘਨ ਨਹੀਂ ਪੈਂਦਾ। ਹਰਿ ਦਾ ਨਾਮ ਭਗਤਾਂ ਦੀ ਪ੍ਰਤਿਸ਼ਠਾ ਹੈ। ਹਰਿ ਦੇ ਨਾਮ ਨਾਲ ਭਗਤ ਸ਼ੋਭਾ ਪਾਂਦੇ ਹਨ। ਹਰਿ ਦਾ ਨਾਮ ਹੀ ਭਗਤਾਂ ਲਈ ਭੋਗ ਅਤੇ ਜੋਗ ਹੈ। ਹਰਿ ਦੇ ਨਾਮ ਨੂੰ ਜਪਣ ਨਾਲ ਕੋਈ ਵਿਯੋਗ ਜਾਂ ਉਦਾਸੀ ਨਹੀਂ ਹੁੰਦੀ। ਭਗਤ (ਹਮੇਸ਼ਾ) ਹਰਿ ਨਾਮ ਦੀ ਸੇਵਾ ਵਿਚ ਲੀਨ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਭਗਤ ਸਦਾ) ਹਰਿ ਹਰਿ ਦੇਵ ਨੂੰ ਪੂਜਦੇ ਹਨ।੬।

ਹਰਿ-ਜਨ ਲਈ ਹਰਿ (ਦਾ ਨਾਮ) ਹੀ ਮਾਲ ਅਤੇ ਖ਼ਜ਼ਾਨਾ ਹੈ। ਭਗਤਾਂ ਨੂੰ ਹਰਿ-ਨਾਮ ਰੂਪ ਧਨ ਪ੍ਰਭੂ ਨੇ ਆਪ ਦਿੱਤਾ ਹੈ। ਹਰਿ-ਜਨਾਂ ਲਈ ਹਰਿ-ਨਾਮ ਹੀ ਸ਼ਕਤੀਸ਼ਾਲੀ (*ਸਤਾਣੀ*) ਓਟ ਹੈ। ਭਗਤਾਂ ਨੇ ਹਰਿ ਦੇ ਪ੍ਰਤਾਪ ਕਾਰਣ ਕੋਈ ਹੋਰ ਝਾਕ ਨਹੀਂ ਰਖੀ ਹੈ। ਭਗਤ ਸਾਧਕ ਹਰਿ ਦੇ ਪ੍ਰੇਮ-ਰਸ ਵਿਚ ਪੂਰੀ ਤਰ੍ਹਾਂ (*ਓਤਿ ਪੋਤਿ*) ਰਤੇ ਹੋਏ ਹਨ। (ਉਹ) ਨਾਮ ਦੇ ਰਸ ਵਿਚ ਮਸਤ ਅਫੁਰ ਅਵਸਥਾ ਵਿਚ ਸਮਾਧੀ (ਲਗਾਈ ਰਖਦੇ ਹਨ)। ਅੱਠੋ ਪਹਿਰ ਭਗਤ ਹਰਿ ਹਰਿ ਦਾ ਜਾਪ ਕਰਦਾ ਹੈ। ਹਰਿ ਦਾ ਭਗਤ (ਸੰਸਾਰ ਵਿਚ) ਪ੍ਰਗਟ ਹੋ ਜਾਂਦਾ ਹੈ, ਲੁਕਿਆ ਨਹੀਂ ਰਹਿੰਦਾ। ਹਰਿ ਦੀ ਭਗਤੀ ਬਹੁਤ (ਲੋਕਾਂ ਨੂੰ ਮਾਇਆਵੀ ਬੰਧਨਾਂ ਤੋਂ) ਖ਼ਲਾਸ ਕਰਦੀ ਹੈ। ਨਾਨਕ (ਦਾ ਕਥਨ ਹੈ ਕਿ) ਹਰਿ-ਜਨਾਂ ਦੀ ਸੰਗਤ ਨਾਲ ਕਿਤਨੇ ਹੀ ਤਰ ਜਾਂਦੇ ਹਨ।੭। ਹਰਿ ਦਾ ਇਹ ਨਾਮ ਹੀ ਪਾਰਜਤ ਬ੍ਰਿਛ (ਮਨੋ ਕਾਮਨਾਵਾਂ

ਪਾਰਜਾਤੁ ਇਹੁ ਹਰਿ ਕੋ ਨਾਮ ॥ ਕਾਮਧੇਨ ਹਰਿ ਹਰਿ ਗੁਣ ਗਾਮ ॥
ਸਭ ਤੇ ਊਤਮ ਹਰਿ ਕੀ ਕਥਾ ॥ ਨਾਮੁ ਸੁਨਤ ਦਰਦ ਦੁਖ ਲਥਾ ॥
ਨਾਮ ਕੀ ਮਹਿਮਾ ਸੰਤ ਰਿਦ ਵਸੈ ॥ ਸੰਤ ਪ੍ਰਤਾਪਿ ਦੁਰਤੁ ਸਭੁ ਨਸੈ ॥
ਸੰਤ ਕਾ ਸੰਗੁ ਵਡਭਾਗੀ ਪਾਈਐ ॥ ਸੰਤ ਕੀ ਸੇਵਾ ਨਾਮੁ ਧਿਆਈਐ ॥
ਨਾਮ ਤੁਲਿ ਕਛੁ ਅਵਰੁ ਨ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥

ਸਲੋਕੁ ॥
ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥

ਅਸਟਪਦੀ ॥
ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥ ਸਗਲ ਤਿਆਗਿ ਬਨ ਮਧੇ ਫਿਰਿਆ ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥ ਪੁੰਨ ਦਾਨ ਹੋਮੇ ਬਹੁ ਰਤਨਾ ॥
ਸਰੀਰੁ ਕਟਾਇ ਹੋਮੈ ਕਰਿ ਰਾਤੀ ॥ ਵਰਤ ਨੇਮ ਕਰੈ ਬਹੁ ਭਾਤੀ ॥
ਨਹੀ ਤੁਲਿ ਰਾਮ ਨਾਮ ਬੀਚਾਰ ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥
ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥ ਮਹਾ ਉਦਾਸੁ ਤਪੀਸਰੁ ਥੀਵੈ ॥
ਅਗਨਿ ਮਾਹਿ ਹੋਮਤ ਪਰਾਨ ॥ ਕਨਿਕ ਅਸ੍ਵ ਹੈਵਰ ਭੂਮਿ ਦਾਨ ॥
ਨਿਉਲੀ ਕਰਮ ਕਰੈ ਬਹੁ ਆਸਨ ॥ ਜੈਨ ਮਾਰਗ ਸੰਜਮ ਅਤਿ ਸਾਧਨ ॥
ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥

ਮਨ ਕਾਮਨਾ ਤੀਰਥ ਦੇਹ ਛੁਟੈ ॥ ਗਰਬੁ ਗੁਮਾਨੁ ਨ ਮਨ ਤੇ ਹੁਟੈ ॥
ਸੋਚ ਕਰੈ ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ ਨ ਤਨ ਤੇ ਜਾਤਿ ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥ ਮਨ ਤੇ ਕਬਹੂ ਨ ਬਿਖਿਆ ਟਰੈ ॥
ਜਲਿ ਧੋਵੈ ਬਹੁ ਦੇਹ ਅਨੀਤਿ ॥ ਸੁਧ ਕਹਾ ਹੋਇ ਕਾਚੀ ਭੀਤਿ ॥
ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥ ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥੩॥
ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥ ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ ॥
ਭੇਖ ਅਨੇਕ ਅਗਨਿ ਨਹੀ ਬੁਝੈ ॥ ਕੋਟਿ ਉਪਾਵ ਦਰਗਹ ਨਹੀ ਸਿਝੈ ॥
ਛੂਟਸਿ ਨਾਹੀ ਊਭ ਪਇਆਲਿ ॥ ਮੋਹਿ ਬਿਆਪਹਿ ਮਾਇਆ ਜਾਲਿ ॥
ਅਵਰ ਕਰਤੂਤਿ ਸਗਲੀ ਜਮੁ ਡਾਨੈ ॥ ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥
ਹਰਿ ਕਾ ਨਾਮੁ ਜਪਤ ਦੁਖੁ ਜਾਇ ॥ ਨਾਨਕ ਬੋਲੈ ਸਹਜਿ ਸੁਭਾਇ ॥੪॥

ਪੂਰੀਆਂ ਕਰਨ ਵਾਲਾ ਸਵਰਗ ਸਥਿਤ ਇਕ ਕਲਪਿਤ ਬ੍ਰਿਛ) ਹੈ। ਹਰਿ ਹਰਿ ਦੇ ਗੁਣ ਗਾਉਣੇ (*ਗਾਮ*) ਹੀ (ਸਵਰਗ ਸਥਿਤ) ਕਾਮਧੇਨੁ (ਗਊ) ਹੈ। ਹਰਿ ਦੀ ਕਥਾ ਸਭ ਤੋਂ ਸ੍ਰੇਸ਼ਠ ਹੈ। ਨਾਮ ਨੂੰ ਸੁਣਨ ਨਾਲ ਦਰਦ ਅਤੇ ਦੁਖ ਲਹਿ ਜਾਂਦੇ ਹਨ। ਨਾਮ ਦੀ ਮਹਿਮਾ ਸੰਤਾਂ ਦੇ ਹਿਰਦੇ ਵਿਚ ਵਸਦੀ ਹੈ। ਸੰਤਾਂ ਦੇ ਪ੍ਰਤਾਪ ਨਾਲ ਸਾਰੇ ਪਾਪ ਖ਼ਤਮ ਹੋ ਜਾਂਦੇ ਹਨ। ਸੰਤਾਂ ਦੀ ਸੰਗਤ ਵਡਿਆਂ ਭਾਗਾਂ ਨਾਲ ਮਿਲਦੀ ਹੈ। ਸੰਤਾਂ ਦੀ ਸੇਵਾ ਨਾਮ ਦੀ ਆਰਾਧਨਾ ਨਾਲ ਹੁੰਦੀ ਹੈ। ਨਾਮ ਦੇ ਬਰਾਬਰ ਹੋਰ ਕੋਈ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਕੋਈ (ਵਿਰਲਾ) ਸਾਧਕ ਹੀ ਨਾਮ ਪ੍ਰਾਪਤ ਕਰਦਾ ਹੈ ।੮ ।੨ ।

**ਸਲੋਕ** : ਬਹੁਤ ਸ਼ਾਸਤ੍ਰ ਅਤੇ ਅਨੇਕ ਸਮ੍ਰਿਤੀਆਂ ਆਦਿ ਸਾਰੇ (ਧਰਮ-ਗ੍ਰੰਥ ਅਸੀਂ) ਘੋਖ ਕੇ ਵੇਖ ਲਏ ਹਨ। (ਪਰ ਇਹ) ਹਰਿ ਦੇ ਨਾਮ ਤਕ ਪੁਜ ਨਹੀਂ ਸਕਦੇ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਨਾਮ ਅਮੋਲਕ ਹੈ ।੧ ।

**ਅਸਟਪਦੀ** : (ਜੇ ਕੋਈ) ਜਪ, ਤਪ, ਗਿਆਨ (ਚਰਚਾ) ਅਤੇ ਧਿਆਨ ਆਦਿ ਸਭ (ਆਚਾਰ ਕਰੇ); ਛੇ ਸ਼ਾਸਤ੍ਰ ਅਤੇ ਸਮ੍ਰਿਤੀਆਂ ਦਾ ਵਿਖਿਆਨ ਕਰੇ; ਜੋਗ ਦਾ ਅਭਿਆਸ ਅਤੇ ਕਰਮ-ਕਾਂਡ ਅਤੇ ਧਰਮ ਦੀ ਕ੍ਰਿਆ ਕਰੇ; ਸਭ ਕੁਝ ਤਿਆਗ ਕੇ ਬਨ ਵਿਚ ਫਿਰਦਾ ਰਹੇ। ਅਨੇਕ ਪ੍ਰਕਾਰ ਦੇ ਬਹੁਤ ਯਤਨ ਕਰੇ; ਪੁੰਨ-ਦਾਨ (ਕਰੇ ਅਤੇ) ਬਹੁਤ ਉਤਮ ਪਦਾਰਥਾਂ (*ਰਤਨਾ*) ਦਾ ਹਵਨ ਕਰੇ; ਸ਼ਰੀਰ ਨੂੰ ਰਤੀ ਰਤੀ ਜਿੰਨਾ ਕਟਵਾ ਕੇ ਅਗਨੀ ਨੂੰ ਅਰਪਿਤ ਕਰੇ; ਬਹੁਤ ਤਰ੍ਹਾਂ ਦੇ ਵਰਤ ਅਤੇ ਨੇਮ (ਬੰਧੇਜ) ਕਰੇ। ਨਾਨਕ (ਦਾ ਕਥਨ ਹੈ ਕਿ ਇਹ ਸਾਰੇ) ਰਾਮ-ਨਾਮ ਦੇ ਵਿਚਾਰ ਦੇ ਬਰਾਬਰ ਨਹੀਂ ਹਨ, (ਜੇ) ਇਕ ਵਾਰ ਵੀ ਗੁਰੂ ਦੇ ਉਪਦੇਸ਼ ਅਨੁਰੂਪ ਨਾਮ ਜਪ ਲਈਏ ।੧ । (ਭਾਵੇਂ ਕੋਈ) ਪ੍ਰਿਥਵੀ ਦੇ ਨੌਂ ਖੰਡਾਂ ਵਿਚ ਫਿਰਦਾ ਰਹੇ ਅਤੇ ਲੰਬੀ ਉਮਰ ਜੀਉਂਦਾ ਰਹੇ; ਵੱਡਾ ਉਦਾਸੀ ਅਤੇ ਤਪਸਵੀ ਹੋ ਜਾਵੇ; ਅਗਨੀ ਵਿਚ (ਆਪਣੇ) ਪ੍ਰਾਣ ਹੋਮ ਕਰ ਦੇਵੇ; ਸੋਨਾ, ਸ੍ਰੇਸ਼ਠ ਘੋੜੇ ਅਤੇ ਭੂਮੀ ਦਾਨ ਕਰੇ; ਨਿਉਲੀ ਕਰਮ ਅਤੇ ਬਹੁਤ ਸਾਰੇ (ਯੋਗ) ਆਸਨ ਕਰੇ; ਜੈਨ ਮਤ ਦੇ ਅਤਿ ਕਠਿਨ ਸਾਧਨ ਅਤੇ ਸੰਜਮ ਕਰੇ, ਜ਼ੱਰਾ ਜ਼ੱਰਾ ਕਰਕੇ ਸ਼ਰੀਰ ਕਟਾਵੇ; ਤਾਂ ਵੀ (ਮਨ ਤੋਂ) ਹਉਮੈ ਦੀ ਮੈਲ ਨਹੀਂ ਉਤਰਦੀ। ਹਰਿ ਦੇ ਨਾਮ ਦੇ ਬਰਾਬਰ ਕੁਝ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਵਿਅਕਤੀ ਨਾਮ ਜਪਦੇ ਹੋਏ ਪਰਮ-ਗਤਿ ਪ੍ਰਾਪਤ ਕਰਦੇ ਹਨ ।੨ ।

(ਜੇ ਕਿਸੇ ਦੇ) ਮਨ ਵਿਚ ਇੱਛਾ ਹੋਵੇ (ਕਿ ਉਹ) ਸ਼ਰੀਰ ਤੀਰਥ ਉਤੇ ਤਿਆਗੇ, (ਪਰ ਤਾਂ ਵੀ) ਗਰਬ ਅਤੇ ਹੰਕਾਰ (ਉਸ ਦੇ) ਮਨ ਤੋਂ ਹਟਦੇ ਨਹੀਂ ਹਨ। (ਜੇ ਕੋਈ) ਦਿਨ-ਰਾਤ (ਅਰਥਾਤ ਹਰ ਵੇਲੇ) ਇਸ਼ਨਾਨ ਕਰੇ, (ਫਿਰ ਵੀ) ਮਨ ਦੀ ਮੈਲ ਸ਼ਰੀਰ ਤੋਂ ਜਾਂਦੀ ਨਹੀਂ ਹੈ। (ਜੇ ਕੋਈ) ਇਸ ਦੇਹ ਨੂੰ (ਸਾਧਣ ਲਈ) ਬਹੁਤ ਉਦਮ ਕਰੇ, (ਪਰ ਤਾਂ ਵੀ) ਮਨ ਤੋਂ (ਮਾਇਆ ਦਾ) ਅਸਰ ਖ਼ਤਮ ਨਹੀਂ ਹੁੰਦਾ ਹੈ। (ਭਾਵੇਂ ਕੋਈ ਇਸ) ਅਸਥਾਈ ਸ਼ਰੀਰ ਨੂੰ ਜਲ ਨਾਲ ਧੋਂਦਾ ਰਹੇ, (ਦਸੋ) ਕੱਚੀ ਕੰਧ (ਭਲਾ) ਸ਼ੁੱਧ ਕਿਵੇਂ ਹੋਵੇ ? ਹੇ ਮਨ! ਹਰਿ ਦੇ ਨਾਮ ਦੀ ਮਹਿਮਾ ਬਹੁਤ ਸ੍ਰੇਸ਼ਠ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੀ (ਸਾਧਨਾ ਨਾਲ) ਬਹੁਤ ਵੱਡੇ (*ਮੁਚ*) ਪਤਿਤ ਤਰ ਜਾਂਦੇ ਹਨ ।੩ । ਬਹੁਤ ਸਿਆਣਪਾਂ ਕਰਨ ਨਾਲ (ਮਨੁੱਖ ਨੂੰ) ਜਮ ਦਾ ਭੈ ਬਣਿਆ ਰਹਿੰਦਾ ਹੈ। ਅਨੇਕ ਯਤਨ ਕਰਨ ਨਾਲ ਵੀ (ਮਾਇਆ ਦੀ) ਤ੍ਰਿਸ਼ਨਾ ਨਹੀਂ ਬੁਝਦੀ (ਅਰਥਾਤ ਰਜਦੀ ਨਹੀਂ)। ਅਨੇਕ (ਧਾਰਮਿਕ) ਭੇਖ ਕਰਨ ਨਾਲ (ਮਾਇਆਵੀ) ਅਗਨੀ ਸ਼ਾਂਤ ਨਹੀਂ ਹੁੰਦੀ। ਕਰੋੜਾਂ ਯਤਨਾਂ ਨਾਲ ਵੀ ਈਸ਼ਵਰੀ ਦਰਗਾਹ ਵਿਚ ਸਫਲਤਾ ਪ੍ਰਾਪਤ ਨਹੀਂ ਹੁੰਦੀ। ਆਕਾਸ਼ ਜਾਂ ਪਾਤਾਲ (*ਊਭ ਪਇਆਲਿ*) ਵਿਚ (ਕਿਤੇ ਵੀ ਕੋਈ ਚਲਾ ਜਾਏ, ਮਾਇਆ ਦੇ ਪ੍ਰਭਾਵ ਤੋਂ) ਬਚ ਨਹੀਂ ਸਕਦਾ, (ਸਗੋਂ) ਮਾਇਆ ਦੇ ਮੋਹ-ਜਾਲ ਵਿਚ ਹੋਰ ਫਸਦਾ ਹੈ। (ਨਾਮ ਤੋਂ ਬਿਨਾ) ਹੋਰ ਸਾਰੇ ਕਰਮਾਂ (*ਕਰਤੂਤਿ*) ਨੂੰ ਜਮ ਸਜ਼ਾ (*ਡਾਨੈ*) ਲਗਾਉਂਦਾ ਹੈ। (ਉਹ) ਗੋਬਿੰਦ ਦੇ ਭਜਨ ਤੋਂ ਬਿਨਾ (ਹੋਰ ਕਿਸੇ ਕਰਮ ਨੂੰ) ਜ਼ੱਰਾ ਜਿੰਨਾ ਵੀ ਨਹੀਂ ਮੰਨਦਾ। ਹਰਿ ਦਾ ਨਾਮ ਜਪਣ ਨਾਲ ਦੁਖ ਨਸ਼ਟ ਹੋ ਜਾਂਦਾ ਹੈ। ਨਾਨਕ ਇਹ ਗੱਲ ਸਹਿਜ ਸੁਭਾ ਕਹਿੰਦਾ ਹੈ ।੪ ।

ਚਾਰਿ ਪਦਾਰਥ ਜੇ ਕੋ ਮਾਗੈ ॥ ਸਾਧ ਜਨਾ ਕੀ ਸੇਵਾ ਲਾਗੈ ॥
ਜੇ ਕੋ ਆਪੁਨਾ ਦੂਖੁ ਮਿਟਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥
ਜੇ ਕੋ ਅਪੁਨੀ ਸੋਭਾ ਲੋਰੈ ॥ ਸਾਧਸੰਗਿ ਇਹ ਹਉਮੈ ਛੋਰੈ ॥
ਜੇ ਕੋ ਜਨਮ ਮਰਣ ਤੇ ਡਰੈ ॥ ਸਾਧ ਜਨਾ ਕੀ ਸਰਨੀ ਪਰੈ ॥
ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥ ਨਾਨਕ ਤਾ ਕੈ ਬਲਿ ਬਲਿ ਜਾਸਾ ॥੫॥
ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ ॥ ਸਾਧਸੰਗਿ ਜਾ ਕਾ ਮਿਟੈ ਅਭਿਮਾਨੁ ॥
ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥
ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥
ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥
ਸੂਖ ਦੂਖ ਜਨ ਸਮ ਦ੍ਰਿਸਟੇਤਾ ॥ ਨਾਨਕ ਪਾਪ ਪੁੰਨ ਨਹੀ ਲੇਪਾ ॥੬॥

ਨਿਰਧਨ ਕਉ ਧਨੁ ਤੇਰੋ ਨਾਉ ॥ ਨਿਥਾਵੇ ਕਉ ਨਾਉ ਤੇਰਾ ਥਾਉ ॥
ਨਿਮਾਨੇ ਕਉ ਪ੍ਰਭ ਤੇਰੋ ਮਾਨੁ ॥ ਸਗਲ ਘਟਾ ਕਉ ਦੇਵਹੁ ਦਾਨੁ ॥
ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਅਪਨੀ ਗਤਿ ਮਿਤਿ ਜਾਨਹੁ ਆਪੇ ॥ ਆਪਨ ਸੰਗਿ ਆਪਿ ਪ੍ਰਭ ਰਾਤੇ ॥
ਤੁਮ੍ਰੀ ਉਸਤਤਿ ਤੁਮ ਤੇ ਹੋਇ ॥ ਨਾਨਕ ਅਵਰੁ ਨ ਜਾਨਸਿ ਕੋਇ ॥੭॥
ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥
ਸਗਲ ਕ੍ਰਿਆ ਮਹਿ ਊਤਮ ਕਿਰਿਆ ॥ ਸਾਧਸੰਗਿ ਦੁਰਮਤਿ ਮਲੁ ਹਿਰਿਆ ॥
ਸਗਲ ਉਦਮ ਮਹਿ ਉਦਮੁ ਭਲਾ ॥ ਹਰਿ ਕਾ ਨਾਮੁ ਜਪਹੁ ਜੀਅ ਸਦਾ ॥
ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥ ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥
ਸਗਲ ਥਾਨ ਤੇ ਓਹੁ ਊਤਮ ਥਾਨੁ ॥ ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥੮॥੩॥

ਸਲੋਕੁ ॥
ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ ॥
ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥੧॥
ਅਸਟਪਦੀ ॥
ਰਮਈਆ ਕੇ ਗੁਨ ਚੇਤਿ ਪਰਾਨੀ ॥ ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥ ਭਰਿ ਜੋਬਨ ਭੋਜਨ ਸੁਖ ਸੂਧ ॥
ਬਿਰਧਿ ਭਇਆ ਊਪਰਿ ਸਾਕ ਸੈਨ ॥ ਮੁਖਿ ਅਪਿਆਉ ਬੈਠ ਕਉ ਦੈਨ ॥
ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ॥ ਬਖਸਿ ਲੇਹੁ ਤਉ ਨਾਨਕ ਸੀਝੈ ॥੧॥

ਜੇ ਕੋਈ ਚਾਰ ਪਦਾਰਥਾਂ (ਧਰਮ, ਅਰਥ, ਕਾਮ ਅਤੇ ਮੋਕਸ਼) ਦੀ ਇੱਛਾ ਕਰੇ, (ਤਾਂ ਉਹ) ਸਾਧ ਜਨਾਂ ਦੀ ਸੇਵਾ ਵਿਚ ਲਗ ਜਾਵੇ। ਜੇ ਕੋਈ ਆਪਣਾ (ਆਤਮਿਕ) ਦੁਖ ਮਿਟਾਉਣਾ ਚਾਹੇ, (ਤਾਂ ਉਹ) ਹਮੇਸ਼ਾ ਹਿਰਦੇ ਵਿਚ ਹਰਿ ਹਰਿ ਨਾਮ ਗਾਉਂਦਾ ਰਹੇ। ਜੇ ਕੋਈ ਆਪਣੀ ਸ਼ੋਭਾ ਚਾਹੁੰਦਾ ਹੋਵੇ, (ਤਾਂ ਉਹ) ਸਾਧ-ਸੰਗ ਵਿਚ (ਰਹਿ ਕੇ) ਇਸ ਹਉਮੈ ਦਾ ਤਿਆਗ ਕਰ ਦੇਵੇ। ਜੇ ਕੋਈ ਜਨਮ-ਮਰਨ (ਦੇ ਚੱਕਰ) ਤੋਂ ਡਰਦਾ ਹੋਵੇ, (ਤਾਂ ਉਹ) ਸਾਧ ਜਨਾਂ ਦੀ ਸ਼ਰਣ ਵਿਚ ਪੈ ਜਾਵੇ। ਜਿਸ ਸਾਧਕ ਨੂੰ ਪ੍ਰਭੂ ਦੇ ਦਰਸ਼ਨ ਦੀ ਪਿਆਸ ਹੋਵੇ, ਨਾਨਕ ਉਸ ਤੋਂ ਬਲਿਹਾਰ ਜਾਂਦਾ ਹਾਂ।੫। ਸਾਰਿਆਂ ਮਨੁੱਖਾਂ ਵਿਚੋਂ (ਉਹ) ਮਨੁੱਖ ਪ੍ਰਧਾਨ ਹੈ, ਜਿਸ ਦਾ ਹੰਕਾਰ ਸਾਧ-ਸੰਗਤ (ਵਿਚ ਜੁੜ ਕੇ) ਮਿਟ ਜਾਂਦਾ ਹੈ। ਆਪਣੇ ਆਪ ਨੂੰ ਜੋ (ਸਭ ਨਾਲੋਂ) ਨੀਵਾਂ ਸਮਝਦਾ ਹੈ, ਉਸ ਨੂੰ ਸਭ ਤੋਂ ਸ੍ਰੇਸ਼ਠ ਸਮਝਣਾ ਚਾਹੀਦਾ ਹੈ। ਜਿਸ ਦਾ ਮਨ ਸਭ ਦੇ (ਚਰਣਾਂ ਦੀ) ਧੂੜ ਹੋ ਜਾਏ, ਉਸ ਨੇ ਹਰ ਇਕ ਸ਼ਰੀਰ ਅਥਵਾ ਹਿਰਦੇ ਵਿਚ ਹਰਿ ਹਰਿ ਦੇ ਨਾਮ (ਦੀ ਸਥਿਤੀ) ਪਛਾਣ ਲਈ ਹੈ। (ਜਿਸ ਨੇ) ਆਪਣੇ ਮਨ ਤੋਂ ਬੁਰਾਈ (ਦੀ ਭਾਵਨਾ) ਮਿਟਾ ਦਿੱਤੀ ਹੈ, (ਉਹ) ਸਾਰੀ ਸ੍ਰਿਸ਼ਟੀ ਨੂੰ ਸੱਜਣ (ਵਜੋਂ) ਵੇਖਦਾ ਹੈ। (ਜੋ) ਸਾਧਕ ਦੁਖ-ਸੁਖ ਨੂੰ ਸਮ-ਭਾਵ ਨਾਲ ਵੇਖਦਾ ਹੈ, ਨਾਨਕ (ਦਾ ਕਥਨ ਹੈ ਕਿ ਉਸ ਉਤੇ) ਪਾਪ ਪੁੰਨ ਦਾ ਅਸਰ (*ਲੇਪ*) ਨਹੀਂ ਹੁੰਦਾ।੬।

(ਹੇ ਪਰਮਾਤਮਾ!) ਨਿਰਧਨ ਲਈ ਤੇਰਾ ਨਾਮ ਹੀ ਧਨ ਹੈ। ਨਿਥਾਵੇ (ਵਿਅਕਤੀ) ਲਈ ਤੇਰਾ ਨਾਮ ਹੀ ਠਿਕਾਣਾ ਹੈ। ਨਿਮਾਣੇ (ਵਿਅਕਤੀ) ਲਈ ਤੇਰਾ ਨਾਮ ਹੀ ਮਾਣ ਹੈ। (ਤੂੰ) ਸਾਰੇ ਜੀਵਾਂ ਨੂੰ ਦਾਤਾਂ ਬਖ਼ਸ਼ਦਾ ਹੈਂ। ਹੇ ਸੁਆਮੀ! (ਤੁਸੀਂ ਸਭ ਕੁਝ) ਕਰਨ ਕਰਾਉਣ ਵਾਲੇ ਹੋ ਅਤੇ ਸਾਰਿਆਂ ਦੇ ਹਿਰਦਿਆਂ ਦੇ ਅੰਦਰ ਦੀ ਗੱਲ ਨੂੰ ਜਾਣਨ ਵਾਲੇ ਹੋ। (ਤੁਸੀਂ) ਆਪਣੀ ਗਤਿ-ਮਿਤਿ (ਸਥਿਤੀ) ਆਪ ਹੀ ਜਾਣਦੇ ਹੋ। ਪ੍ਰਭੂ ਆਪ ਹੀ ਆਪਣੇ ਵਿਚ ਮਗਨ ਹੈ। (ਹੇ ਪ੍ਰਭੂ!) ਤੁਹਾਡੀ ਉਸਤਤ ਤੁਹਾਡੇ ਦੁਆਰਾ ਹੀ ਹੋ ਸਕਦੀ ਹੈ। ਨਾਨਕ (ਦਾ ਕਥਨ ਹੈ ਕਿ ਤੇਰੀ ਵਡਿਆਈ ਨੂੰ) ਹੋਰ ਕੋਈ ਨਹੀਂ ਜਾਣਦਾ।੭। (ਹੇ ਮਨ!) ਸਾਰਿਆਂ ਧਰਮਾਂ ਵਿਚੋਂ (ਜੋ ਕੋਈ) ਸ੍ਰੇਸ਼ਠ ਧਰਮ ਹੈ (ਤਾਂ ਉਹ ਹੈ) ਹਰਿ ਦਾ ਨਾਮ ਜਪਣਾ, (ਇਹ) ਨਿਰਮਲ ਕਰਮ ਹੈ। ਸਾਰੀਆਂ ਕ੍ਰਿਆਵਾਂ ਵਿਚੋਂ (ਜੇ ਕੋਈ) ਉਤਮ ਕ੍ਰਿਆ ਹੈ (ਤਾਂ ਉਹ ਹੈ) ਸਾਧ-ਸੰਗ (ਵਿਚ ਜੁੜ ਕੇ) ਦੁਰਮਤਿ ਦੇ ਮੈਲ ਨੂੰ ਤਿਆਗਣਾ। ਸਾਰਿਆਂ ਉਦਮਾਂ ਵਿਚੋਂ (ਜੇ ਕੋਈ) ਉਦਮ ਚੰਗਾ ਹੈ (ਤਾਂ ਉਹ ਹੈ) ਹਿਰਦੇ ਵਿਚ ਹਮੇਸ਼ਾ ਹਰਿ ਦਾ ਨਾਮ ਜਪਣਾ। ਸਾਰੀਆਂ ਬਾਣੀਆਂ ਵਿਚੋਂ (ਜੇ ਕੋਈ) ਅੰਮ੍ਰਿਤ (ਸਮਾਨ) ਬਾਣੀ ਹੈ (ਤਾਂ ਉਹ ਹੈ) ਹਰਿ ਦਾ ਜਸ ਸੁਣ ਕੇ ਜੀਭ ਨਾਲ (ਉਸ ਦਾ) ਬਖਾਨ ਕਰਨਾ। ਸਾਰਿਆਂ ਸਥਾਨਾਂ ਵਿਚੋਂ (ਜੇ ਕੋਈ) ਉਤਮ ਸਥਾਨ ਹੈ, (ਤਾਂ) ਨਾਨਕ (ਦੇ ਕਥਨ ਅਨੁਸਾਰ) ਜਿਸ ਹਿਰਦੇ ਵਿਚ ਹਰਿ ਦਾ ਨਾਮ ਵਸਦਾ ਹੈ।੮।੩।

**ਸਲੋਕ** : ਹੇ ਗੁਣਾਂ ਤੋਂ ਵਾਂਝੇ ਅਣਜਾਣ (ਮਨੁੱਖ! ਤੂੰ) ਉਸ ਪ੍ਰਭੂ ਨੂੰ ਸਦਾ ਯਾਦ ਕਰ। ਨਾਨਕ (ਦਾ ਕਥਨ ਹੈ ਕਿ) ਜਿਸ ਨੇ (ਤੈਨੂੰ) ਪੈਦਾ ਕੀਤਾ ਹੈ, ਉਸ ਨੂੰ ਚਿਤ ਵਿਚ ਰਖ (ਕਿਉਂਕਿ ਉਹੀ ਅੰਤ-ਕਾਲ ਤੇਰੇ) ਨਾਲ ਨਿਭੇਗਾ।੧।

**ਅਸ਼ਟਪਦੀ** : ਹੇ ਪ੍ਰਾਣੀ! (ਤੂੰ) ਪ੍ਰਭੂ ਦੇ ਗੁਣਾਂ ਨੂੰ ਚੇਤੇ ਕਰ (ਜਿਸ ਨੇ ਤੈਨੂੰ) ਕਿਹੜੇ ਮੂਲ ਤੋਂ (ਅਰਥਾਤ ਰਕਤ ਅਤੇ ਵੀਰਜ ਤੋਂ) ਕਿਤਨਾ ਦੀਦਾਰੀ (*ਦ੍ਰਿਸਟਾਨੀ*) (ਬਣਾ ਦਿੱਤਾ ਹੈ)। ਜਿਸ ਨੇ ਤੈਨੂੰ ਸਿਰਜ ਕੇ ਸਵਾਰਿਆ ਅਤੇ ਸ਼ਿੰਗਾਰਿਆ ਹੈ, ਜਿਸ ਨੇ (ਮਾਤਾ ਦੇ) ਗਰਭ ਦੀ ਅਗਨੀ ਵਿਚੋਂ ਬਚਾਇਆ ਹੈ। ਬਾਲ ਅਵਸਥਾ ਵਿਚ (ਜੋ) ਤੈਨੂੰ ਦੁੱਧ ਪਿਲਾਉਂਦਾ ਹੈ ਅਤੇ ਭਰ ਜਵਾਨੀ ਵਿਚ ਭੋਜਨ, ਸੁਖ ਅਤੇ ਸੂਝ (*ਸੁਧ*) ਪ੍ਰਦਾਨ ਕਰਦਾ ਹੈ। ਬੁੱਢੇ ਹੋਣ ਤੇ (ਤੇਰੇ) ਉਪਰ ਸਾਕ ਅਤੇ ਸੰਬੰਧੀ (ਲਗਾ ਦਿੰਦਾ ਹੈ), (ਜੋ) ਬੈਠੇ ਹੋਏ ਨੂੰ ਮੁਖ ਵਿਚ ਨਰਮ ਭੋਜਨ ਦਿੰਦੇ ਹਨ। (ਹੇ ਪ੍ਰਭੂ!) ਇਹ ਗੁਣ-ਹੀਨ (ਮਨੁੱਖ, ਤੇਰੇ) ਗੁਣਾਂ ਨੂੰ ਕੁਝ ਨਹੀਂ ਸਮਝਦਾ। ਨਾਨਕ (ਦਾ ਕਥਨ ਹੈ ਕਿ ਜੇ ਤੂੰ ਇਸ ਨੂੰ) ਬਖ਼ਸ਼ਿਸ਼ ਕਰੇਂ, ਤਾਂ (ਇਹ ਆਪਣੇ ਜੀਵਨ-ਮਨੋਰਥ ਵਿਚ) ਸਫਲ ਹੋ ਸਕਦਾ ਹੈ।੧। (ਹੇ ਮਨੁੱਖ!) ਜਿਸ ਦੀ ਕ੍ਰਿਪਾ ਨਾਲ (ਤੂੰ) ਧਰਤੀ ਉਪਰ

ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ ॥ ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ ॥
ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ ॥ ਸੁਖਦਾਈ ਪਵਨੁ ਪਾਵਕੁ ਅਮੁਲਾ ॥
ਜਿਹ ਪ੍ਰਸਾਦਿ ਭੋਗਹਿ ਸਭਿ ਰਸਾ ॥ ਸਗਲ ਸਮਗ੍ਰੀ ਸੰਗਿ ਸਾਥਿ ਬਸਾ ॥
ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥ ਤਿਸਹਿ ਤਿਆਗਿ ਅਵਰ ਸੰਗਿ ਰਚਨਾ ॥
ਐਸੇ ਦੋਖ ਮੂੜ ਅੰਧ ਬਿਆਪੇ ॥ ਨਾਨਕ ਕਾਢਿ ਲੇਹੁ ਪ੍ਰਭ ਆਪੇ ॥੨॥

ਆਦਿ ਅੰਤਿ ਜੋ ਰਾਖਨਹਾਰੁ ॥ ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ ॥
ਜਾ ਕੀ ਸੇਵਾ ਨਵ ਨਿਧਿ ਪਾਵੈ ॥ ਤਾ ਸਿਉ ਮੂੜਾ ਮਨੁ ਨਹੀ ਲਾਵੈ ॥
ਜੋ ਠਾਕੁਰੁ ਸਦ ਸਦਾ ਹਜੂਰੇ ॥ ਤਾ ਕਉ ਅੰਧਾ ਜਾਨਤ ਦੂਰੇ ॥
ਜਾ ਕੀ ਟਹਲ ਪਾਵੈ ਦਰਗਹ ਮਾਨੁ ॥ ਤਿਸਹਿ ਬਿਸਾਰੈ ਮੁਗਧੁ ਅਜਾਨੁ ॥
ਸਦਾ ਸਦਾ ਇਹੁ ਭੂਲਨਹਾਰੁ ॥ ਨਾਨਕ ਰਾਖਨਹਾਰੁ ਅਪਾਰੁ ॥੩॥
ਰਤਨੁ ਤਿਆਗਿ ਕਉਡੀ ਸੰਗਿ ਰਚੈ ॥ ਸਾਚੁ ਛੋਡਿ ਝੂਠ ਸੰਗਿ ਮਚੈ ॥
ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥ ਜੋ ਹੋਵਨੁ ਸੋ ਦੂਰਿ ਪਰਾਨੈ ॥
ਛੋਡਿ ਜਾਇ ਤਿਸ ਕਾ ਸ੍ਰਮੁ ਕਰੈ ॥ ਸੰਗਿ ਸਹਾਈ ਤਿਸੁ ਪਰਹਰੈ ॥
ਚੰਦਨ ਲੇਪੁ ਉਤਾਰੈ ਧੋਇ ॥ ਗਰਧਬ ਪ੍ਰੀਤਿ ਭਸਮ ਸੰਗਿ ਹੋਇ ॥
ਅੰਧ ਕੂਪ ਮਹਿ ਪਤਿਤ ਬਿਕਰਾਲ ॥ ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥੪॥

ਕਰਤੂਤਿ ਪਸੂ ਕੀ ਮਾਨਸ ਜਾਤਿ ॥ ਲੋਕ ਪਚਾਰਾ ਕਰੈ ਦਿਨੁ ਰਾਤਿ ॥
ਬਾਹਰਿ ਭੇਖ ਅੰਤਰਿ ਮਲੁ ਮਾਇਆ ॥ ਛਪਸਿ ਨਾਹਿ ਕਛੁ ਕਰੈ ਛਪਾਇਆ ॥
ਬਾਹਰਿ ਗਿਆਨ ਧਿਆਨ ਇਸਨਾਨ ॥ ਅੰਤਰਿ ਬਿਆਪੈ ਲੋਭੁ ਸੁਆਨੁ ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥ ਗਲਿ ਪਾਥਰ ਕੈਸੇ ਤਰੈ ਅਥਾਹ ॥
ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥ ਨਾਨਕ ਤੇ ਜਨ ਸਹਜਿ ਸਮਾਤਿ ॥੫॥
ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥ ਕਰੁ ਗਹਿ ਲੇਹੁ ਓੜਿ ਨਿਬਹਾਵੈ ॥
ਕਹਾ ਬੁਝਾਰਤਿ ਬੂਝੈ ਡੋਰਾ ॥ ਨਿਸਿ ਕਹੀਐ ਤਉ ਸਮਝੈ ਭੋਰਾ ॥
ਕਹਾ ਬਿਸਨਪਦ ਗਾਵੈ ਗੁੰਗ ॥ ਜਤਨ ਕਰੈ ਤਉ ਭੀ ਸੁਰ ਭੰਗ ॥
ਕਹ ਪਿੰਗੁਲ ਪਰਬਤ ਪਰ ਭਵਨ ॥ ਨਹੀ ਹੋਤ ਊਹਾ ਉਸੁ ਗਵਨ ॥
ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ ॥ ਨਾਨਕ ਤੁਮਰੀ ਕਿਰਪਾ ਤਰੈ ॥੬॥

ਸੰਗਿ ਸਹਾਈ ਸੁ ਆਵੈ ਨ ਚੀਤਿ ॥ ਜੋ ਬੈਰਾਈ ਤਾ ਸਿਉ ਪ੍ਰੀਤਿ ॥
ਬਲੂਆ ਕੇ ਗ੍ਰਿਹ ਭੀਤਰਿ ਬਸੈ ॥ ਅਨਦ ਕੇਲ ਮਾਇਆ ਰੰਗਿ ਰਸੈ ॥

ਸੁਖ-ਪੂਰਵਕ ਵਸਦਾ ਹੈਂ ਅਤੇ ਪੁੱਤਰ, ਭਰਾ, ਮਿਤਰ, ਇਸਤਰੀ ਆਦਿ ਨਾਲ ਹਸਦਾ ਹੈ। ਜਿਸ ਦੀ ਕ੍ਰਿਪਾ ਨਾਲ (ਤੂੰ) ਠੰਡਾ ਜਲ ਪਾਨ ਕਰਦਾ ਹੈਂ ਅਤੇ ਸੁਖਦਾਇਕ ਹਵਾ ਅਤੇ ਅਮੋਲਕ ਅਗਨੀ (ਵਰਤਦਾ) ਹੈਂ। ਜਿਸ ਦੀ ਕ੍ਰਿਪਾ ਨਾਲ (ਤੂੰ) ਸਭ ਤਰ੍ਹਾਂ ਦੇ ਰਸਾਂ ਨੂੰ ਮਾਣਦਾ ਹੈਂ ਅਤੇ ਸਭ ਪ੍ਰਕਾਰ ਦੀ ਸਾਮਗ੍ਰੀ ਨਾਲ ਰਹਿੰਦਾ ਹੈਂ। (ਜਿਸ ਨੇ) ਤੈਨੂੰ ਹੱਥ, ਪੈਰ, ਕੰਨ, ਨੇਤਰ ਅਤੇ ਜੀਭ ਦਿੱਤੀ ਹੈ, (ਤੂੰ) ਉਸ ਨੂੰ ਤਿਆਗ ਕੇ ਹੋਰਨਾਂ ਨਾਲ ਮਗਨ ਹੈਂ। ਅਜਿਹੇ ਦੋਸ਼ਾਂ ਵਿਚ ਮੂਰਖ ਅੰਨ੍ਹਾ (ਮਨੁੱਖ) ਫਸਿਆ ਹੋਇਆ ਹੈ, ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਇਸ ਨੂੰ) ਆਪ ਹੀ (ਇਨ੍ਹਾਂ ਦੋਸ਼ਾਂ) ਵਿਚੋਂ ਕਢ ਲੈ।੨।

(ਜੋ ਪ੍ਰਭੂ ਇਸ ਮਨੁੱਖ ਨੂੰ) ਜਨਮ ਤੋਂ ਮਰਨ ਤਕ ਰਖਣ ਵਾਲਾ ਹੈ, ਉਸ ਨਾਲ (ਇਹ) ਮੂਰਖ ਪ੍ਰੇਮ ਨਹੀਂ ਕਰਦਾ। ਜਿਸ (ਪਰਮਾਤਮਾ) ਦੀ ਸੇਵਾ ਨਾਲ ਨੌਂ ਨਿਧੀਆਂ ਪ੍ਰਾਪਤ ਕਰਦਾ ਹੈ, ਉਸ ਨਾਲ (ਮੂਰਖ ਮਨੁੱਖ) ਮਨ ਨਹੀਂ ਜੋੜਦਾ। ਜੋ ਪ੍ਰਭੂ ਹਮੇਸ਼ਾ ਹਮੇਸ਼ਾ (ਇਸ ਦੇ) ਅੰਗ ਸੰਗ ਹੈ, ਉਸ ਨੂੰ (ਇਹ) ਅੰਨ੍ਹਾ ਦੂਰ ਸਮਝਦਾ ਹੈ। ਜਿਸ ਦੀ ਟਹਿਲ ਕਰਨ ਨਾਲ ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ, ਉਸ ਨੂੰ (ਇਹ) ਮੂਰਖ ਅਤੇ ਅਗਿਆਨੀ ਭੁਲਾ ਦਿੰਦਾ ਹੈ। ਇਹ (ਮਨੁੱਖ) ਸਦਾ ਸਦਾ ਭੁਲਣਹਾਰ ਹੈ, ਨਾਨਕ (ਦਾ ਕਥਨ ਹੈ ਕਿ) ਅਪਾਰ ਪ੍ਰਭੂ ਰਖਿਆ ਕਰਨ ਵਾਲਾ ਹੈ।੩। (ਇਹ ਮਨੁੱਖ ਨਾਮ ਰੂਪ) ਰਤਨ ਨੂੰ ਤਿਆਗ ਕੇ ਕੌਡੀ (ਵਰਗੀ ਮਾਇਆ) ਵਿਚ ਲੀਨ ਹੈ, ਸੱਚ ਨੂੰ ਛਡ ਕੇ ਝੂਠ ਨਾਲ ਖ਼ੁਸ਼ ਹੁੰਦਾ ਹੈ। ਜਿਸ ਨੂੰ ਛਡ ਜਾਣਾ ਹੈ, ਉਸ ਨੂੰ ਸਥਾਈ ਕਰਕੇ ਮੰਨਦਾ ਹੈ। ਜੋ (ਮ੍ਰਿਤੂ) ਅਵੱਸ਼ ਸੰਭਾਵੀ ਹੈ, ਉਸ ਨੂੰ ਦੂਰ ਸਮਝਦਾ ਹੈ। (ਜਿਸ ਨੇ) ਛਡ ਜਾਣਾ ਹੈ, ਉਸ (ਧਨ) ਲਈ ਮੁਸ਼ਕਤ ਕਰਦਾ ਹੈ। (ਜੋ ਹਰ ਵੇਲੇ) ਨਾਲ ਰਹਿਣ ਵਾਲਾ ਸਹਾਇਕ (ਪ੍ਰਭੂ) ਹੈ, ਉਸ ਨੂੰ ਦੂਰ ਕਰ ਦਿੰਦਾ ਹੈ। ਖੋਤੇ ਦੀ ਪ੍ਰੀਤ ਸੁਆਹ-ਮਿੱਟੀ (ਵਿਚ ਲੇਟਣ) ਨਾਲ ਹੁੰਦੀ ਹੈ; (ਜੇ ਉਸ ਉਤੇ) ਚੰਦਨ ਦਾ ਲੇਪ (ਕਰ ਦਿੱਤਾ ਜਾਵੇ ਤਾਂ) ਧੋ ਕੇ ਉਤਾਰ ਦਿੰਦਾ ਹੈ। (ਮਾਇਆ ਦੇ ਮੋਹ ਵਿਚ ਫਸ ਕੇ) ਮਨੁੱਖ ਅੰਨ੍ਹੇ ਅਤੇ ਭਿਆਨਕ ਖੂਹ ਵਿਚ ਡਿਗੇ ਪਏ ਹਨ। ਨਾਨਕ (ਦਾ ਕਥਨ ਹੈ ਕਿ) ਹੇ ਦਿਆਲੂ ਪ੍ਰਭੂ! (ਇਨ੍ਹਾਂ ਨੂੰ) ਬਾਹਰ ਕਢ ਲਵੋ।੪।

(ਇਹ ਭਾਵੇਂ) ਮਨੁੱਖ ਜਾਤਿ ਦਾ ਹੈ, (ਪਰ ਇਸ ਦਾ) ਕਰਮ ਪਸ਼ੂਆਂ ਵਾਲਾ ਹੈ। (ਇਹ) ਦਿਨ ਰਾਤ ਲੋਕਾਂ ਲਈ ਦਿਖਾਵਾ (*ਪਚਾਰਾ*) ਕਰਦਾ ਰਹਿੰਦਾ ਹੈ। (ਇਸ ਦਾ) ਬਾਹਰੋਂ (ਧਾਰਮਿਕ) ਪਹਿਰਾਵਾ ਹੈ, (ਪਰ) ਅੰਦਰ ਮਾਇਆ ਦੀ ਮੈਲ (ਲਗੀ ਹੋਈ) ਹੈ। (ਉਸ ਨੂੰ) ਛੁਪਾਉਣ ਦਾ ਯਤਨ ਕਰਨ 'ਤੇ ਵੀ ਛੁਪਦੀ ਨਹੀਂ ਹੈ। ਬਾਹਰੋਂ ਗਿਆਨ, ਧਿਆਨ ਅਤੇ ਇਸ਼ਨਾਨ (ਆਦਿ ਦੀਆਂ ਧਾਰਮਿਕ ਗੱਲਾਂ ਕਰਦਾ ਹੈ, ਪਰ) ਹਿਰਦੇ ਵਿਚ ਲੋਭ ਰੂਪ ਕੁੱਤਾ (*ਸੁਆਨੁ*) ਵਿਆਪਦਾ ਹੈ। ਹਿਰਦੇ ਵਿਚ (ਤ੍ਰਿਸ਼ਨਾ ਦੀ) ਅਗਨੀ ਹੈ, (ਪਰ) ਬਾਹਰੋਂ ਸ਼ਰੀਰ ਉਤੇ ਸੁਆਹ (ਮਲੀ ਹੋਈ ਹੈ)। ਗਲ ਨਾਲ (ਪਾਪ ਰੂਪ) ਪੱਥਰ (ਬੰਨ੍ਹੇ ਹੋਏ ਹਨ ਭਲਾ ਦਸੋ) ਅਥਾਹ (ਭਵ-ਸਾਗਰ) ਨੂੰ ਕਿਵੇਂ ਤਰ ਸਕਦਾ ਹੈ। ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਆਪ ਵਸਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਸਾਧਕ ਸਹਿਜ ਅਵਸਥਾ ਵਿਚ ਸਮਾ ਜਾਂਦੇ ਹਨ।੫। ਅੰਨ੍ਹਾ (ਮਨੁੱਖ) ਸੁਣ ਕੇ ਕਿਵੇਂ ਰਾਹ ਲਭ ਸਕਦਾ ਹੈ ? (ਜੇ ਉਸ ਦਾ) ਹੱਥ ਫੜ ਲਵੋ, (ਤਾਂ) ਤੋੜ ਪਹੁੰਚ ਜਾਂਦਾ ਹੈ। ਬੋਲਾ (ਵਿਅਕਤੀ) ਕਿਵੇਂ ਬੁਝਾਰਤ ਬੁਝ ਸਕਦਾ ਹੈ ? (ਜੇ ਉਸ ਨੂੰ) ਰਾਤ ਕਹੀਏ, ਤਾਂ ਦਿਨ ਸਮਝਦਾ ਹੈ। ਗੁੰਗਾ (ਵਿਅਕਤੀ) ਕਿਵੇਂ ਬਿਸਨਪਦੇ ਗਾ ਸਕਦਾ ਹੈ ? (ਜੇ ਉਹ) ਯਤਨ ਕਰੇ, ਤਾਂ ਵੀ (ਉਸ ਦੀ) ਸੁਰ ਟੁਟ ਜਾਂਦੀ ਹੈ। ਲੂਲ੍ਹਾ (ਮਨੁੱਖ) ਪਰਬਤਾਂ ਉਤੇ ਕਿਵੇਂ ਫਿਰ ਸਕਦਾ ਹੈ ? (ਕਿਉਂਕਿ) ਉਥੇ ਉਸ ਦਾ ਗਮਨ ਨਹੀਂ ਹੋ ਸਕਦਾ। ਨਾਨਕ (ਦਾ ਕਥਨ ਹੈ ਕਿ) ਹੇ ਕਰਤਾਰ! ਹੇ ਦਿਆਲੂ! ਨਿਮਾਣਾ ਦਾਸ ਬੇਨਤੀ ਕਰਦਾ ਹੈ (ਕਿ ਇਹ) ਤੁਹਾਡੀ ਕ੍ਰਿਪਾ ਨਾਲ ਹੀ ਤਰ ਸਕਦਾ ਹੈ।੬।

ਜੋ ਪ੍ਰਭੂ (ਮਨੁੱਖ ਦਾ) ਸੰਗੀ ਸਾਥੀ ਹੈ, ਉਹ (ਇਸ ਨੂੰ) ਚੇਤੇ ਨਹੀਂ ਆਉਂਦਾ। ਜੋ ਵੈਰੀ ਹੈ, ਉਸ ਨਾਲ ਪ੍ਰੀਤ ਕਰਦਾ ਹੈ। (ਇਹ ਮਨੁੱਖ) ਰੇਤ ਦੇ (ਅਸਥਾਈ) ਘਰ ਵਿਚ ਵਸਦਾ ਹੈ, (ਪਰ) ਮਾਇਆ ਦੀ ਮਸਤੀ ਵਿਚ ਮੌਜਾਂ ਕਰਦਾ ਹੈ। ਮਨ ਵਿਚ (ਆਪਣੇ ਆਪ ਨੂੰ) ਦ੍ਰਿੜ੍ਹ ਸਮਝਣ ਦਾ

ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥ ਕਾਲੁ ਨ ਆਵੈ ਮੂੜੇ ਚੀਤਿ ॥
ਬੈਰ ਬਿਰੋਧ ਕਾਮ ਕ੍ਰੋਧ ਮੋਹ ॥ਝੂਠ ਬਿਕਾਰ ਮਹਾ ਲੋਭ ਧ੍ਰੋਹ ॥
ਇਆਹੂ ਜੁਗਤਿ ਬਿਹਾਨੇ ਕਈ ਜਨਮ ॥ ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥੭॥
ਤੂ ਠਾਕੁਰੁ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥੮॥੪॥

ਸਲੋਕੁ ॥
ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ ॥
ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ ॥੧॥

ਅਸਟਪਦੀ ॥
ਦਸ ਬਸਤੂ ਲੇ ਪਾਛੈ ਪਾਵੈ ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥
ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥ਤਉ ਮੂੜਾ ਕਹੁ ਕਹਾ ਕਰੇਇ ॥
ਜਿਸੁ ਠਾਕੁਰ ਸਿਉ ਨਾਹੀ ਚਾਰਾ ॥ ਤਾ ਕਉ ਕੀਜੈ ਸਦ ਨਮਸਕਾਰਾ ॥
ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥ ਸਰਬ ਸੂਖ ਤਾਹੂ ਮਨਿ ਵੂਠਾ ॥
ਜਿਸੁ ਜਨ ਅਪਨਾ ਹੁਕਮੁ ਮਨਾਇਆ ॥ ਸਰਬ ਥੋਕ ਨਾਨਕ ਤਿਨਿ ਪਾਇਆ ॥੧॥
ਅਗਨਤ ਸਾਹੁ ਅਪਨੀ ਦੇ ਰਾਸਿ ॥ ਖਾਤ ਪੀਤ ਬਰਤੈ ਅਨਦ ਉਲਾਸਿ ॥
ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ ॥ਅਗਿਆਨੀ ਮਨਿ ਰੋਸੁ ਕਰੇਇ ॥
ਅਪਨੀ ਪਰਤੀਤਿ ਆਪ ਹੀ ਖੋਵੈ ॥ ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥
ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥
ਉਸ ਤੇ ਚਉਗੁਨ ਕਰੈ ਨਿਹਾਲੁ ॥ ਨਾਨਕ ਸਾਹਿਬੁ ਸਦਾ ਦਇਆਲੁ ॥੨॥

ਅਨਿਕ ਭਾਤਿ ਮਾਇਆ ਕੇ ਹੇਤ ॥ ਸਰਪਰ ਹੋਵਤ ਜਾਨੁ ਅਨੇਤ ॥
ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥ ਓਹ ਬਿਨਸੈ ਉਹੁ ਮਨਿ ਪਛੁਤਾਵੈ ॥
ਜੋ ਦੀਸੈ ਸੋ ਚਾਲਨਹਾਰੁ ॥ ਲਪਟਿ ਰਹਿਓ ਤਹ ਅੰਧ ਅੰਧਾਰੁ ॥
ਬਟਾਊ ਸਿਉ ਜੋ ਲਾਵੈ ਨੇਹ ॥ ਤਾ ਕਉ ਹਾਥਿ ਨ ਆਵੈ ਕੇਹ ॥
ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ ॥ ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥੩॥
ਮਿਥਿਆ ਤਨੁ ਧਨੁ ਕੁਟੰਬੁ ਸਬਾਇਆ ॥ ਮਿਥਿਆ ਹਉਮੈ ਮਮਤਾ ਮਾਇਆ ॥
ਮਿਥਿਆ ਰਾਜ ਜੋਬਨ ਧਨ ਮਾਲ ॥ ਮਿਥਿਆ ਕਾਮ ਕ੍ਰੋਧ ਬਿਕਰਾਲ ॥

ਵਿਸ਼ਵਾਸ ਕਰੀ ਬੈਠਾ ਹੈ, (ਪਰ) ਮੂਰਖ ਦੇ ਮਨ ਵਿਚ ਮੌਤ (ਦਾ ਵਿਚਾਰ) ਨਹੀਂ ਆਉਂਦਾ। ਵੈਰ, ਵਿਰੋਧ, ਕਾਮ, ਕ੍ਰੋਧ, ਮੋਹ, ਝੂਠ, ਵਿਕਾਰ, ਭਾਰੀ ਲਾਲਚ ਅਤੇ ਧੋਖਾ ਆਦਿ (ਵਿਚ ਪਏ ਹੋਇਆਂ) ਇਸ ਢੰਗ ਨਾਲ (ਇਸ ਨੇ) ਕਈ ਜਨਮ ਗੁਜ਼ਾਰ ਦਿੱਤੇ ਹਨ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਆਪਣੀ ਮਿਹਰ ਕਰਕੇ (ਇਸ ਨੂੰ) ਰਖ ਲਵੋ।੭। (ਹੇ ਪਰਮਾਤਮਾ!) ਤੂੰ ਸੁਆਮੀ ਹੈਂ, ਤੇਰੇ ਪਾਸ ਹੀ ਬੇਨਤੀ ਹੈ। (ਇਹ) ਜਿੰਦ ਅਤੇ ਸ਼ਰੀਰ ਸਭ ਤੇਰੀ (ਬਖ਼ਸ਼ੀ ਹੋਈ) ਪੂੰਜੀ ਹੈ। ਤੁਸੀਂ (ਸਾਡੇ) ਮਾਤਾ ਪਿਤਾ ਹੋ ਅਤੇ ਅਸੀਂ ਤੁਹਾਡੇ ਬਾਲਕ ਹਾਂ। ਤੁਹਾਡੀ ਕ੍ਰਿਪਾ ਵਿਚ (ਸਾਨੂੰ) ਬਹੁਤ ਸੁਖ (ਪ੍ਰਾਪਤ ਹਨ)। ਕੋਈ (ਮਨੁੱਖ) ਵੀ ਤੁਹਾਡਾ ਅੰਤ ਨਹੀਂ ਜਾਣ ਸਕਦਾ। ਹੇ ਭਗਵਾਨ! (ਤੂੰ) ਉੱਚੇ ਤੋਂ ਉੱਚਾ ਹੈਂ। (ਸ੍ਰਿਸ਼ਟੀ ਦੀ) ਸਾਰੀ ਸਾਮਗ੍ਰੀ ਤੇਰੇ (ਹੁਕਮ ਦੇ) ਸੂਤਰ ਵਿਚ ਬੰਨ੍ਹੀ ਹੋਈ ਹੈ। (ਇਹ ਸ੍ਰਿਸ਼ਟੀ) ਤੇਰੇ ਤੋਂ ਹੀ ਹੋਂਦ ਵਿਚ ਆਈ ਹੈ, ਇਸ ਲਈ (ਤੇਰੇ ਪ੍ਰਤਿ) ਆਗਿਆਕਾਰੀ ਹੈ। (ਹੇ ਪ੍ਰਭੂ!) ਤੁਹਾਡੀ ਗਤਿ ਮਿਤਿ (ਸਥਿਤੀ ਅਤੇ ਮਰਯਾਦਾ) ਤੁਸੀਂ ਹੀ ਜਾਣਦੇ ਹੋ। ਦਾਸ ਨਾਨਕ (ਤੁਹਾਡੇ ਤੋਂ) ਸਦਾ ਕੁਰਬਾਨ ਜਾਂਦਾ ਹੈ।੮।੪।

**ਸਲੋਕ :** (ਜੋ ਮਨੁੱਖ) ਦਾਤਾਰ ਪਰਮਾਤਮਾ ਨੂੰ ਛਡ ਕੇ ਹੋਰਨਾਂ ਸੁਆਦਾਂ ਵਿਚ ਲਗਦੇ ਹਨ, ਨਾਨਕ (ਦਾ ਕਥਨ ਹੈ ਕਿ ਉਹ ਮਨੁੱਖ ਜੀਵਨ-ਮਨੋਰਥ ਵਿਚ) ਕਿਸੇ ਤਰ੍ਹਾਂ ਵੀ ਸਫਲ ਨਹੀਂ ਹੁੰਦੇ; ਨਾਮ (ਦੀ ਆਰਾਧਨਾ) ਤੋਂ ਬਿਨਾ (ਉਨ੍ਹਾਂ ਦੀ) ਪ੍ਰਤਿਸ਼ਠਾ ਖ਼ਤਮ ਹੋ ਜਾਂਦੀ ਹੈ।੧।

**ਅਸਟਪਦੀ :** (ਕੋਈ ਮਨੁੱਖ ਪ੍ਰਭੂ ਤੋਂ) ਦਸ ਵਸਤਾਂ ਪ੍ਰਾਪਤ ਕਰਕੇ ਪਿਛੇ ਕਰ ਲੈਂਦਾ ਹੈ, (ਪਰ) ਇਕ ਵਸਤੂ (ਜੋ ਪ੍ਰਾਪਤ ਨ ਹੋਈ ਹੋਵੇ), ਕਰਕੇ ਆਤਮਿਕ ਸ਼ੁੱਧਤਾ (*ਬਿਖੋਟਿ*) ਗਵਾ ਲੈਂਦਾ ਹੈ। (ਜੇ ਪ੍ਰਭੂ) ਇਕ ਵੀ ਨ ਦੇਵੇ ਅਤੇ (ਪਹਿਲਾਂ ਦਿੱਤੀਆਂ) ਦਸ ਵੀ ਖੋਹ ਲਵੇ, ਤਾਂ ਮੂਰਖ (ਮਨੁੱਖ) ਦਸੋ (ਉਸ ਦਾ) ਕੀ ਕਰ ਸਕਦਾ ਹੈ ? ਜਿਸ ਸੁਆਮੀ ਨਾਲ ਜ਼ੋਰ ਨਹੀਂ ਚਲ ਸਕਦਾ, ਉਸ ਨੂੰ ਸਦਾ ਪ੍ਰਣਾਮ ਕਰਨਾ ਚਾਹੀਦਾ ਹੈ। ਜਿਸ (ਮਨੁੱਖ) ਦੇ ਮਨ ਵਿਚ ਪ੍ਰਭੂ ਮਿਠਾ (ਪਿਆਰਾ) ਲਗਦਾ ਹੈ, (ਇਹ ਸਮਝ ਲਵੋ ਕਿ) ਸਾਰੇ ਸੁਖ ਉਸ ਦੇ ਮਨ ਵਿਚ ਵਸ (*ਵੁਠਾ*) ਗਏ ਹਨ। ਜਿਸ ਸਾਧਕ ਤੋਂ (ਪ੍ਰਭੂ ਨੇ) ਆਪਣਾ ਹੁਕਮ ਮਨਾਇਆ ਹੈ, ਨਾਨਕ (ਦਾ ਕਥਨ ਹੈ ਕਿ) ਉਸ ਨੇ ਸਾਰੇ ਪਦਾਰਥ (*ਥੋਕ*) ਹਾਸਲ ਕਰ ਲਏ ਹਨ।੧। (ਪ੍ਰਭੂ ਰੂਪ) ਸ਼ਾਹ (ਮਨੁੱਖ ਨੂੰ) ਬੇਹਿਸਾਬ (ਪਦਾਰਥਾਂ ਦੀ) ਆਪਣੀ ਪੂੰਜੀ ਦਿੰਦਾ ਹੈ। (ਮਨੁੱਖ ਉਸ ਨੂੰ) ਖ਼ੁਸ਼ੀ ਨਾਲ ਖਾਂਦਾ, ਪੀਂਦਾ ਅਤੇ ਵਰਤਦਾ ਹੈ। ਆਪਣੀ ਅਮਾਨਤ ਵਿਚੋਂ ਕੁਝ ਕੁ (ਪਦਾਰਥ ਜੇ) ਸ਼ਾਹ ਫਿਰ ਵਾਪਸ ਲੈ ਲਵੇ, (ਤਾਂ) ਅਗਿਆਨੀ (ਮਨੁੱਖ) ਮਨ ਵਿਚ ਰੋਸ ਕਰਦਾ ਹੈ। (ਉਹ) ਆਪਣਾ ਵਿਸ਼ਵਾਸ ਆਪ ਹੀ ਖੋਹ ਲੈਂਦਾ ਹੈ; ਫਿਰ (ਸ਼ਾਹ ਨੂੰ) ਉਸ ਉਤੇ ਭਰੋਸਾ ਨਹੀਂ ਹੁੰਦਾ। (ਜੋ ਮਨੁੱਖ) ਜਿਸ (ਸ਼ਾਹ) ਦੀ ਵਸਤੂ ਹੈ, ਉਸ ਅਗੇ ਰਖ ਦਿੰਦਾ ਹੈ ਅਤੇ ਪ੍ਰਭੂ ਦੀ ਆਗਿਆ ਸਿਰ ਮੱਥੇ ਮੰਨਦਾ ਹੈ। (ਪ੍ਰਭੂ ਉਸ ਨੂੰ) ਪਹਿਲਾਂ ਦਿੱਤੀ ਵਸਤੂ ਤੋਂ ਚਾਰ ਗੁਣਾਂ (ਹੋਰ ਦੇ ਕੇ) ਨਿਹਾਲ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਸਦਾ ਦਿਆਲੂ ਹੈ।੨।

ਅਨੇਕ ਪ੍ਰਕਾਰ ਦੇ ਮਾਇਆ ਦੇ ਮੋਹ ਹਨ, (ਪਰ ਉਨ੍ਹਾਂ ਸਾਰਿਆਂ ਨੂੰ) ਹਰ ਹਾਲਤ ਵਿਚ ਅਸਥਾਈ (*ਅਨੇਤ*) ਹੋਂਦ ਵਾਲੇ ਸਮਝੋ। (ਜੋ ਮਨੁੱਖ) ਬ੍ਰਿਛ ਦੀ ਛਾਂ ਨਾਲ ਪਿਆਰ ਪਾਲਦਾ ਹੈ, (ਪਰ) ਉਹ (ਛਾਂ) ਚਲੀ ਜਾਂਦੀ ਹੈ ਅਤੇ ਉਹ (ਮਨੁੱਖ) ਮਨ ਵਿਚ ਪਛਤਾਉਂਦਾ ਹੈ। (ਇਸ ਜਗਤ ਵਿਚ) ਜੋ ਦਿਸਦਾ ਹੈ, ਉਹ ਨਾਸ਼ਮਾਨ ਹੈ, (ਪਰ) ਅੰਨ੍ਹਿਆਂ ਦਾ ਅੰਨ੍ਹਾ (ਮਨੁੱਖ) ਉਸ ਨਾਲ ਲਿਪਟ ਰਿਹਾ ਹੈ। ਜੋ (ਮਨੁੱਖ ਕਿਸੇ) ਮੁਸਾਫ਼ਰ ਨਾਲ ਪ੍ਰੇਮ ਪਾਂਦਾ ਹੈ, ਉਸ ਦੇ ਹੱਥ ਕੁਝ ਨਹੀਂ ਲਗਦਾ। ਹੇ ਮਨ! ਹਰਿ ਦੇ ਨਾਮ ਦੀ ਪ੍ਰੀਤ ਸੁਖ ਪ੍ਰਦਾਨ ਕਰਨ ਵਾਲੀ ਹੈ। ਨਾਨਕ (ਦਾ ਕਥਨ ਹੈ ਕਿ ਇਹ ਪ੍ਰੀਤ ਪ੍ਰਭੂ) ਕ੍ਰਿਪਾ ਪੂਰਵਕ ਆਪ ਹੀ ਲਗਾ ਦਿੰਦਾ ਹੈ।੩। ਤਨ, ਧਨ ਅਤੇ ਸਾਰਾ ਕੁਟੰਬ ਝੂਠਾ (ਨਾਸ਼ਮਾਨ) ਹੈ। ਹਉਮੈ, ਮਮਤਾ ਅਤੇ ਮਾਇਆ ਵੀ ਮਿਥਿਆ ਹੈ। ਰਾਜ, ਜਵਾਨੀ ਅਤੇ ਧਨ-ਮਾਲ ਨਾਸ਼ਮਾਨ ਹਨ। ਕਾਮ

ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ ॥ ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ ॥
ਮਿਥਿਆ ਧ੍ਰੋਹ ਮੋਹ ਅਭਿਮਾਨੁ ॥ ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥
ਅਸਥਿਰੁ ਭਗਤਿ ਸਾਧ ਕੀ ਸਰਨ ॥ ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥੪॥

ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ ॥ ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥
ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥ ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥
ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ ॥ ਮਿਥਿਆ ਮਨ ਪਰ ਲੋਭ ਲੁਭਾਵਹਿ ॥
ਮਿਥਿਆ ਤਨ ਨਹੀ ਪਰਉਪਕਾਰਾ ॥ ਮਿਥਿਆ ਬਾਸੁ ਲੇਤ ਬਿਕਾਰਾ ॥
ਬਿਨੁ ਬੂਝੇ ਮਿਥਿਆ ਸਭ ਭਏ ॥ ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ ॥੫॥
ਬਿਰਥੀ ਸਾਕਤ ਕੀ ਆਰਜਾ ॥ ਸਾਚ ਬਿਨਾ ਕਹ ਹੋਵਤ ਸੂਚਾ ॥
ਬਿਰਥਾ ਨਾਮ ਬਿਨਾ ਤਨੁ ਅੰਧ ॥ ਮੁਖਿ ਆਵਤ ਤਾ ਕੈ ਦੁਰਗੰਧ ॥
ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥ਮੇਘ ਬਿਨਾ ਜਿਉ ਖੇਤੀ ਜਾਇ ॥
ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ ॥ ਜਿਉ ਕਿਰਪਨ ਕੇ ਨਿਰਾਰਥ ਦਾਮ ॥
ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ ॥ ਨਾਨਕ ਤਾ ਕੈ ਬਲਿ ਬਲਿ ਜਾਉ ॥੬॥

ਰਹਤ ਅਵਰ ਕਛੁ ਅਵਰ ਕਮਾਵਤ ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥
ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥
ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥
ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥ ਤਿਸ ਕੀ ਸੀਖ ਤਰੈ ਸੰਸਾਰੁ ॥
ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ ॥ ਨਾਨਕ ਉਨ ਜਨ ਚਰਨ ਪਰਾਤਾ ॥੭॥
ਕਰਉ ਬੇਨਤੀ ਪਾਰਬ੍ਰਹਮੁ ਸਭੁ ਜਾਨੈ ॥ ਅਪਨਾ ਕੀਆ ਆਪਹਿ ਮਾਨੈ ॥
ਆਪਹਿ ਆਪ ਆਪਿ ਕਰਤ ਨਿਬੇਰਾ ॥ ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥
ਉਪਾਵ ਸਿਆਨਪ ਸਗਲ ਤੇ ਰਹਤ ॥ ਸਭੁ ਕਛੁ ਜਾਨੈ ਆਤਮ ਕੀ ਰਹਤ ॥
ਜਿਸੁ ਭਾਵੈ ਤਿਸੁ ਲਏ ਲੜਿ ਲਾਇ ॥ ਥਾਨ ਥਨੰਤਰਿ ਰਹਿਆ ਸਮਾਇ ॥
ਸੋ ਸੇਵਕੁ ਜਿਸੁ ਕਿਰਪਾ ਕਰੀ ॥ ਨਿਮਖ ਨਿਮਖ ਜਪਿ ਨਾਨਕ ਹਰੀ ॥੮॥੫॥

ਸਲੋਕੁ ॥
ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥
ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥

ਅਤੇ ਭਿਆਨਕ ਕ੍ਰੋਧ ਨਸ਼ਟ ਹੋਣ ਵਾਲੇ ਹਨ। ਰਥ, ਹਾਥੀ, ਘੋੜੇ ਅਤੇ ਬਸਤ੍ਰ ਅਸਥਾਈ ਹਨ। ਮਾਇਆ ਨੂੰ ਪ੍ਰੇਮ ਨਾਲ ਵੇਖ ਕੇ (ਮਨੁੱਖ) ਹਸਦਾ ਹੈ, (ਇਹ ਮੌਜ-ਮੇਲਾ) ਵਿਅਰਥ ਹੈ। ਧ੍ਰੋਹ, ਮੋਹ ਅਤੇ ਹੰਕਾਰ ਵੀ ਨਾਸ਼ਵੰਤ ਹਨ। ਆਪਣੇ ਉਪਰ ਘਮੰਡ ਕਰਨਾ ਵੀ ਝੂਠਾ ਹੈ। ਭਗਤੀ ਅਤੇ ਸਾਧ ਦੀ ਸ਼ਰਣ ਸਥਾਈ ਹਨ। ਨਾਨਕ (ਦਾ ਕਥਨ ਹੈ ਕਿ ਉਹ) ਹਰਿ ਦੇ ਚਰਣਾਂ ਨੂੰ ਜਪ ਜਪ ਕੇ ਜੀਉਂਦਾ ਹੈ।੪।

(ਉਹ) ਕੰਨ ਮਿਥਿਆ ਹਨ (ਜੋ) ਪਰਾਈ ਨਿੰਦਿਆ ਸੁਣਦੇ ਹਨ। (ਉਹ) ਹੱਥ ਝੂਠੇ ਹਨ (ਜੋ) ਪਰਾਏ ਧਨ ਨੂੰ ਚੁਰਾਉਂਦੇ ਹਨ। (ਉਹ) ਨੇਤਰ ਝੂਠੇ ਹਨ (ਜੋ) ਪਰ-ਇਸਤਰੀ ਦੇ ਰੂਪ ਆਦਿ ਨੂੰ ਵੇਖਦੇ ਹਨ। (ਉਹ) ਜੀਭ ਮਿਥਿਆ ਹੈ (ਜੋ) ਭੋਜਨ ਅਤੇ ਹੋਰ ਸੁਆਦਾਂ (ਵਿਚ ਲਗੀ ਹੋਈ ਹੈ)। (ਉਹ) ਪੈਰ ਝੂਠੇ ਹਨ (ਜੋ) ਪਰਾਏ ਨੁਕਸਾਨ ਲਈ ਦੌੜਦੇ ਹਨ। (ਉਹ) ਮਨ ਮਿਥਿਆ ਹੈ, (ਜੋ) ਪਰਾਏ (ਧਨ) ਦੇ ਲੋਭ ਵਿਚ ਲੁਭਾਇਮਾਨ ਹੁੰਦਾ ਹੈ। (ਉਹ) ਤਨ ਝੂਠਾ ਹੈ (ਜੋ) ਪਰ-ਉਪਕਾਰ ਨਹੀਂ ਕਰਦਾ। (ਉਹ ਨਕ) ਮਿਥਿਆ ਹੈ (ਜੋ) ਵਿਕਾਰਾਂ ਵਾਲੀ ਵਾਸਨਾ ਲੈਂਦਾ ਹੈ। ਸਾਰੇ (ਅੰਗ) ਮਿਥਿਆ ਹਨ (ਜੇ ਪਰਮ ਸੱਤਾ ਦੀ ਵਾਸਤਵਿਕਤਾ ਨੂੰ) ਨਹੀਂ ਸਮਝਦੇ। ਨਾਨਕ (ਦਾ ਕਥਨ ਹੈ ਕਿ ਉਹ) ਸ਼ਰੀਰ ਸਫਲ ਹੈ (ਜੋ) ਹਰਿ ਹਰਿ ਨਾਮ ਜਪਦਾ ਹੈ।੫। ਸਾਕਤ (ਵਿਅਕਤੀ) ਦੀ ਉਮਰ (*ਆਰਜਾ*) ਵਿਅਰਥ ਹੈ। ਸਤਿਸਰੂਪ (ਪ੍ਰਭੂ ਦੀ ਪ੍ਰਾਪਤੀ ਤੋਂ) ਬਿਨਾ (ਉਹ) ਕਿਵੇਂ ਪਵਿਤਰ ਹੋ ਸਕਦਾ ਹੈ। ਨਾਮ ਤੋਂ ਬਿਨਾ ਅੰਨ੍ਹੇ (ਸਾਕਤ) ਦਾ ਤਨ ਵਿਅਰਥ ਹੈ। ਉਸ ਦੇ ਮੂੰਹ ਵਿਚੋਂ ਬਦਬੂ ਆਉਂਦੀ ਹੈ। (ਨਾਮ ਦੇ) ਸਿਮਰਨ ਤੋਂ ਬਿਨਾ (ਸਾਕਤ ਦੇ) ਦਿਨ ਰਾਤ ਵਿਅਰਥ ਗੁਜ਼ਰ ਜਾਂਦੇ ਹਨ, ਜਿਵੇਂ ਬਦਲ ਤੋਂ ਬਿਨਾ ਖੇਤੀ (ਵਿਅਰਥ) ਚਲੀ ਜਾਂਦੀ ਹੈ। ਪ੍ਰਭੂ ਦੇ ਭਜਨ ਤੋਂ ਬਿਨਾ ਸਾਰੇ ਕੰਮ ਵਿਅਰਥ ਹਨ, ਜਿਵੇਂ ਕੰਜੂਸ (ਵਿਅਕਤੀ) ਦੇ ਪੈਸੇ ਫ਼ਜ਼ੂਲ ਜਾਂਦੇ ਹਨ। ਉਹ ਸਾਧਕ ਧੰਨ ਧੰਨ ਹਨ ਜਿਨ੍ਹਾਂ ਦੇ ਹਿਰਦੇ ਵਿਚ ਹਰਿ-ਨਾਮ ਵਸਿਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਉਨ੍ਹਾਂ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ।੬।

(ਜੋ ਵਿਅਕਤੀ) ਰਹਿਤ ਵਜੋਂ ਹੋਰ ਅਤੇ ਕਰਮਾਚਾਰ ਵਜੋਂ ਹੋਰ ਹਨ, (ਉਨ੍ਹਾਂ ਦੇ) ਮਨ ਵਿਚ (ਸੱਚੀ) ਪ੍ਰੀਤ ਨਹੀਂ ਹੁੰਦੀ, (ਕੇਵਲ) ਮੂੰਹ ਨਾਲ ਪ੍ਰੇਮ-ਸੰਬੰਧ (*ਗੰਢ*) ਲਗਾਉਂਦੇ ਹਨ। ਜਾਣੀਜਾਣ ਪ੍ਰਭੂ (ਬਹੁਤ) ਸਿਆਣਾ ਹੈ, ਕਿਸੇ ਦੇ ਬਾਹਰਲੇ ਭੇਖ ਤੋਂ ਪ੍ਰਭਾਵਿਤ ਨਹੀਂ ਹੁੰਦਾ। (ਜੋ ਵਿਅਕਤੀ) ਹੋਰਾਂ ਨੂੰ ਉਪਦੇਸ਼ ਕਰਦਾ ਹੈ, (ਪਰ ਉਨ੍ਹਾਂ ਗੱਲਾਂ ਉਪਰ) ਆਪ ਅਮਲ ਨਹੀਂ ਕਰਦਾ, (ਉਹ) ਆਉਂਦਾ ਜਾਂਦਾ ਅਤੇ ਜੰਮਦਾ ਮਰਦਾ ਰਹਿੰਦਾ ਹੈ। ਜਿਸ (ਸਾਧਕ) ਦੇ ਹਿਰਦੇ ਵਿਚ ਨਿਰਾਕਾਰ (ਪ੍ਰਭੂ) ਵਸਦਾ ਹੈ, ਉਸ ਦੀ ਸਿਖਿਆ ਨਾਲ ਸੰਸਾਰ ਤਰ ਜਾਂਦਾ ਹੈ। ਜੋ ਤੈਨੂੰ ਚੰਗੇ ਲਗਦੇ ਹਨ, ਉਨ੍ਹਾਂ ਨੇ ਹੀ (ਵਾਸਤਵਿਕ ਰੂਪ ਵਿਚ) ਪ੍ਰਭੂ ਨੂੰ ਜਾਣਿਆ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਉਨ੍ਹਾਂ ਸਾਧਕਾਂ ਦੇ ਚਰਣੀ ਪੈਂਦਾ ਹਾਂ।੭। (ਹੇ ਜਿਗਿਆਸੂ! ਮੈਂ ਜੋ) ਬੇਨਤੀ ਕਰਦਾ ਹਾਂ, ਪਾਰਬ੍ਰਹਮ ਸਭ ਜਾਣਦਾ ਹੈ। (ਮਨੁੱਖ ਪ੍ਰਭੂ ਦਾ) ਆਪਣਾ ਕੀਤਾ ਹੋਇਆ ਹੈ, (ਉਹ) ਆਪ ਹੀ (ਮਨੁੱਖ ਨੂੰ) ਮਾਣ ਬਖ਼ਸ਼ਦਾ ਹੈ। (ਪ੍ਰਭੂ ਸਭ ਕੁਝ) ਆਪ ਹੀ ਆਪ ਹੈ ਅਤੇ ਆਪ ਹੀ (ਸਭ ਦਾ) ਨਿਬੇੜਾ ਕਰਦਾ ਹੈ। ਕਿਸੇ ਨੂੰ ਦੂਰ ਜਣਾਉਂਦਾ ਹੈ ਅਤੇ ਕਿਸੇ ਨੂੰ ਨੇੜੇ ਦਸਦਾ ਹੈ। (ਉਹ ਪ੍ਰਭੂ) ਸਾਰਿਆਂ ਉਪਾਵਾਂ ਅਤੇ ਸਿਆਣਪਾਂ ਤੋਂ ਰਹਿਤ ਹੈ (ਅਤੇ ਹਰ ਇਕ ਦੀ) ਆਤਮਿਕ ਰਹਿਤ ਬਾਰੇ ਸਭ ਕੁਝ ਜਾਣਦਾ ਹੈ। ਜਿਸ ਨੂੰ ਚਾਹੇ, ਉਸ ਨੂੰ (ਆਪਣੇ ਨਾਲ) ਜੋੜ ਲੈਂਦਾ ਹੈ। (ਉਹ) ਸਥਾਨਾਂ ਅਤੇ ਸਥਾਨਾਂਤਰਾਂ ਵਿਚ ਸਮਾਇਆ ਰਹਿੰਦਾ ਹੈ। (ਵਾਸਤਵਿਕ) ਸੇਵਕ ਉਹ ਹੈ ਜਿਸ ਉਤੇ (ਪ੍ਰਭੂ ਨੇ) ਕ੍ਰਿਪਾ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ) ਹਰ ਪਲ ਹਰਿ ਨੂੰ ਜਪਦਾ ਰਹਿ।੮।੫।

**ਸਲੋਕ** : ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਮੈਂ ਤੇਰੀ) ਸ਼ਰਣ ਵਿਚ ਆਇਆ ਹਾਂ। ਹੇ ਗੁਰਦੇਵ! (ਮੇਰੇ ਉਤੇ) ਕ੍ਰਿਪਾ ਕਰ (ਤਾਂ ਜੋ ਮੇਰੇ) ਕਾਮ, ਕ੍ਰੋਧ, ਲੋਭ, ਮੋਹ ਅਤੇ ਹਉਮੈ ਰੂਪ ਵਿਕਾਰ ਨਸ਼ਟ ਹੋ ਜਾਣ।੧।

ਅਸਟਪਦੀ ॥
ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥ ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥
ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥ ਤਿਸ ਕਉ ਸਿਮਰਤ ਪਰਮ ਗਤਿ ਪਾਵਹਿ॥
ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥ ਤਿਸਹਿ ਧਿਆਇ ਸਦਾ ਮਨ ਅੰਦਰਿ ॥
ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥ ਆਠ ਪਹਰ ਸਿਮਰਹੁ ਤਿਸੁ ਰਸਨਾ ॥
ਜਿਹ ਪ੍ਰਸਾਦਿ ਰੰਗ ਰਸ ਭੋਗ ॥ ਨਾਨਕ ਸਦਾ ਧਿਆਈਐ ਧਿਆਵਨ ਜੋਗ ॥੧॥
ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ ॥ ਤਿਸਹਿ ਤਿਆਗਿ ਕਤ ਅਵਰ ਲੁਭਾਵਹਿ॥
ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥ ਮਨ ਆਠ ਪਹਰ ਤਾ ਕਾ ਜਸੁ ਗਾਵੀਜੈ ॥
ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ ॥ ਮੁਖਿ ਤਾ ਕੋ ਜਸੁ ਰਸਨ ਬਖਾਨੈ ॥
ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥ ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ ॥
ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ ॥ਨਾਨਕ ਪਤਿ ਸੇਤੀ ਘਰਿ ਜਾਵਹਿ ॥੨॥

ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥ ਲਿਵ ਲਾਵਹੁ ਤਿਸੁ ਰਾਮ ਸਨੇਹੀ ॥
ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥ ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥
ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥ ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥
ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥ ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥
ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥ ਨਾਨਕ ਤਾ ਕੀ ਭਗਤਿ ਕਰੇਹ ॥੩॥
ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥ ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥
ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ ॥ ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ ॥
ਜਿਹ ਪ੍ਰਸਾਦਿ ਬਾਗ ਮਿਲਖ ਧਨਾ ॥ ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥
ਜਿਨਿ ਤੇਰੀ ਮਨ ਬਨਤ ਬਨਾਈ ॥ ਊਠਤ ਬੈਠਤ ਸਦ ਤਿਸਹਿ ਧਿਆਈ ॥
ਤਿਸਹਿ ਧਿਆਇ ਜੋ ਏਕ ਅਲਖੈ ॥ ਈਹਾ ਊਹਾ ਨਾਨਕ ਤੇਰੀ ਰਖੈ ॥੪॥

ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ ॥ ਮਨ ਆਠ ਪਹਰ ਕਰਿ ਤਿਸ ਕਾ ਧਿਆਨ॥
ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ ॥ ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ ॥
ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥
ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ ॥ ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ ॥
ਜਿਹ ਪ੍ਰਸਾਦਿ ਤੇਰੀ ਪਤਿ ਰਹੈ ॥ ਗੁਰ ਪ੍ਰਸਾਦਿ ਨਾਨਕ ਜਸੁ ਕਹੈ ॥੫॥
ਜਿਹ ਪ੍ਰਸਾਦਿ ਸੁਨਹਿ ਕਰਨ ਨਾਦ ॥ ਜਿਹ ਪ੍ਰਸਾਦਿ ਪੇਖਹਿ ਬਿਸਮਾਦ ॥
ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ ॥ ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ ॥
ਜਿਹ ਪ੍ਰਸਾਦਿ ਹਸਤ ਕਰ ਚਲਹਿ ॥ਜਿਹ ਪ੍ਰਸਾਦਿ ਸੰਪੂਰਨ ਫਲਹਿ ॥

**ਅਸ਼ਟਪਦੀ :** (ਹੇ ਜਿਗਿਆਸੂ!) ਜਿਸ (ਪ੍ਰਭੂ) ਦੀ ਮਿਹਰ ਨਾਲ (ਤੂੰ) ਛਤੀ ਪ੍ਰਕਾਰ ਦੇ ਸੁਆਦਲੇ ਭੋਜਨ ਖਾਂਦਾ ਹੈਂ, ਉਸ ਸੁਆਮੀ ਨੂੰ (ਆਪਣੇ) ਮਨ ਵਿਚ (ਯਾਦ) ਰਖ। ਜਿਸ ਦੀ ਕ੍ਰਿਪਾ ਨਾਲ (ਤੂੰ) ਸੁੰਗਧੀਆਂ ਨੂੰ (ਆਪਣੇ) ਸ਼ਰੀਰ ਉਪਰ ਲਗਾਉਂਦਾ ਹੈਂ, ਉਸ ਨੂੰ ਸਿਮਰਨ ਨਾਲ ਪਰਮ ਸ੍ਰੇਸ਼ਠ ਅਵਸਥਾ ਪ੍ਰਾਪਤ ਹੁੰਦੀ ਹੈ। ਜਿਸ ਦੀ ਕ੍ਰਿਪਾ ਨਾਲ (ਤੂੰ) ਸੁਖ ਪੂਰਵਕ ਘਰ ਵਿਚ ਵਸਦਾ ਹੈਂ, ਉਸ ਨੂੰ ਸਦਾ ਮਨ ਵਿਚ ਧਿਆਉਂਦਾ ਰਹਿ। ਜਿਸ ਦੀ ਮਿਹਰ ਨਾਲ (ਤੂੰ) ਪਰਿਵਾਰ ਸਹਿਤ ਸੁਖ ਨਾਲ ਵਸਦਾ ਹੈਂ, ਉਸ ਨੂੰ ਅੱਠੇ ਪਹਿਰ ਜੀਭ ਨਾਲ ਸਿਮਰਦਾ ਰਹਿ। ਜਿਸ ਦੀ ਕ੍ਰਿਪਾ ਨਾਲ (ਸੰਸਾਰਿਕ) ਮੌਜ-ਮੇਲਾ ਅਤੇ ਰਸ-ਭੋਗ ਕਰਦਾ ਹੈਂ, ਨਾਨਕ (ਦਾ ਕਥਨ ਹੈ ਕਿ ਉਸ) ਧਿਆਉਣ ਯੋਗ (ਪ੍ਰਭੂ) ਨੂੰ ਸਦਾ ਧਿਆਉਂਦੇ ਰਹੀਏ।੧। ਜਿਸ ਦੀ ਕ੍ਰਿਪਾ ਨਾਲ (ਤੂੰ) ਰੇਸ਼ਮੀ ਬਸਤ੍ਰ ਹੰਢਾਉਂਦਾ ਹੈਂ; ਉਸ ਨੂੰ ਤਿਆਗ ਕੇ ਕਿਸੇ ਹੋਰ ਪ੍ਰਤਿ (ਕਿਉਂ) ਰੁਚਿਤ ਹੋ ਰਿਹਾ ਹੈਂ। ਜਿਸ ਦੀ ਕ੍ਰਿਪਾ ਨਾਲ ਸੁਖਦਾਇਕ ਸੇਜ ਉਤੇ ਸੌਂਵੀਦਾ ਹੈ, ਹੇ ਮਨ! ਅੱਠੇ ਪਹਿਰ ਉਸ ਦਾ ਜਸ ਗਾਉਣਾ ਚਾਹੀਦਾ ਹੈ। ਜਿਸ ਦੀ ਮਿਹਰ ਨਾਲ (ਤੈਨੂੰ) ਸਭ ਕੋਈ ਸਤਿਕਾਰਦਾ ਹੈ, ਉਸ ਦਾ ਜਸ ਮੂੰਹ ਤੋਂ ਜ਼ਬਾਨ ਨਾਲ ਵਰਣਨ ਕਰ। ਜਿਸ ਦੀ ਕ੍ਰਿਪਾ ਨਾਲ ਤੇਰਾ ਧਰਮ ਰਹਿੰਦਾ ਹੈ (ਅਰਥਾਤ ਨਿਭਦਾ ਹੈ), ਹੇ ਮਨ! ਕੇਵਲ (ਉਸ) ਪਾਰਬ੍ਰਹਮ ਨੂੰ ਹੀ ਸਦਾ ਧਿਆਉਂਦਾ ਰਹਿ। ਨਾਨਕ (ਦਾ ਕਥਨ ਹੈ ਕਿ) ਪ੍ਰਭੂ (ਦੇ ਨਾਮ ਨੂੰ) ਜਪਣ ਨਾਲ ਈਸ਼ਵਰੀ ਦਰਗਾਹ ਵਿਚ ਮਾਣ ਪਾਵੇਂਗਾ ਅਤੇ ਪ੍ਰਤਿਸ਼ਠਾ ਸਹਿਤ (ਆਪਣੇ ਵਾਸਤਵਿਕ) ਘਰ ਜਾਵੇਂਗਾ।੨।

(ਹੇ ਮਨ!) ਜਿਸ (ਪ੍ਰਭੂ) ਦੀ ਕ੍ਰਿਪਾ ਕਰਕੇ (ਤੇਰਾ) ਸੋਨ-ਰੰਗਾ ਸ਼ਰੀਰ ਨਿਰੋਗ ਹੈ, ਉਸ ਪਿਆਰੇ ਰਾਮ ਨਾਲ ਲਿਵ ਲਗਾ। ਜਿਸ ਦੀ ਕ੍ਰਿਪਾ ਨਾਲ ਤੇਰਾ ਪੜਦਾ (ਬਣਿਆ) ਰਹਿੰਦਾ ਹੈ, ਹੇ ਮਨ! ਹਰਿ ਹਰਿ ਦਾ ਜਸ ਕਹਿਣ ਨਾਲ ਸੁਖ ਪ੍ਰਾਪਤ ਕਰ। ਜਿਸ ਦੀ ਕ੍ਰਿਪਾ ਨਾਲ ਤੇਰੇ ਦੋਸ਼ (*ਛਿਦ੍ਰ*) ਢਕੇ ਰਹਿੰਦੇ ਹਨ, ਹੇ ਮਨ! ਉਸ ਸੁਆਮੀ ਪ੍ਰਭੂ ਦੀ ਸ਼ਰਣ ਵਿਚ ਪੈ ਜਾ। ਜਿਸ ਦੀ ਕ੍ਰਿਪਾ ਨਾਲ ਤੈਨੂੰ ਕੋਈ ਪਹੁੰਚ ਨਹੀਂ ਸਕਦਾ (ਅਰਥਾਤ ਬਰਾਬਰੀ ਨਹੀਂ ਕਰ ਸਕਦਾ), ਹੇ ਮਨ! ਸੁਆਸ ਸੁਆਸ (ਉਸ) ਸ੍ਰੇਸ਼ਠ ਪ੍ਰਭੂ ਦਾ ਸਿਮਰਨ ਕਰ। ਜਿਸ ਦੀ ਕ੍ਰਿਪਾ ਕਰਕੇ ਦੁਰਲਭ (ਮਨੁੱਖ) ਸ਼ਰੀਰ ਪ੍ਰਾਪਤ ਕੀਤਾ ਹੈ, ਨਾਨਕ (ਦਾ ਕਥਨ ਹੈ ਕਿ) ਉਸ (ਪ੍ਰਭੂ) ਦੀ ਭਗਤੀ ਕਰ।੩। ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਜ਼ੇਵਰ ਪਾਈਦੇ ਹਨ, ਹੇ ਮਨ! ਉਸ ਨੂੰ ਸਿਮਰਨ ਲਈ ਕਿਉਂ ਆਲਸ ਕੀਤਾ ਜਾਏ। ਜਿਸ ਦੀ ਕ੍ਰਿਪਾ ਨਾਲ (ਤੈਨੂੰ) ਹਾਥੀਆਂ ਘੋੜਿਆਂ ਦੀ ਸਵਾਰੀ ਮਿਲਦੀ ਹੈ, ਹੇ ਮਨ! ਉਸ ਪ੍ਰਭੂ ਨੂੰ ਕਦੇ ਵੀ ਨ ਵਿਸਾਰ। ਜਿਸ ਦੀ ਕ੍ਰਿਪਾ ਨਾਲ ਬਾਗ, ਧਰਤੀ ਅਤੇ ਧਨ ਪ੍ਰਾਪਤ ਹੈ, (ਉਸ ਨੂੰ) ਆਪਣੇ ਮਨ ਵਿਚ ਪਰੋ ਕੇ ਰਖ। ਹੇ ਮਨ! ਜਿਸ ਨੇ ਤੇਰੀ ਸਾਜਨਾ ਕੀਤੀ ਹੈ, ਉਸ ਨੂੰ ਉਠਦਿਆਂ ਬੈਠਦਿਆਂ ਸਦਾ ਧਿਆਇਆ ਕਰ। ਨਾਨਕ (ਦਾ ਕਥਨ ਹੈ ਕਿ) ਉਸ ਦੀ ਆਰਾਧਨਾ ਕਰ ਜੋ ਇਕ ਅਤੇ ਅਲੱਖ ਹੈ ਅਤੇ ਇਥੇ ਤੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਤੇਰੀ (ਪ੍ਰਤਿਸ਼ਠਾ ਬਣਾਈ) ਰਖਦਾ ਹੈ।੪।

ਹੇ ਮਨ! ਜਿਸ (ਪ੍ਰਭੂ) ਦੀ ਕ੍ਰਿਪਾ ਨਾਲ (ਤੂੰ) ਬਹੁਤ ਪੁੰਨ-ਦਾਨ ਕਰਦਾ ਹੈਂ, ਅੱਠੇ ਪਹਿਰ ਉਸ ਦਾ ਧਿਆਨ ਕਰ। ਜਿਸ ਦੀ ਕ੍ਰਿਪਾ ਨਾਲ ਤੂੰ (ਧਾਰਮਿਕ ਅਤੇ ਸਮਾਜਿਕ) ਆਚਾਰ ਵਿਵਹਾਰ (ਕਰਨ ਜੋਗਾ ਹੋਇਆ ਹੈਂ), ਉਸ ਪ੍ਰਭੂ ਨੂੰ ਸੁਆਸ ਸੁਆਸ ਚੇਤੇ ਕਰ। ਜਿਸ ਦੀ ਕ੍ਰਿਪਾ ਕਰਕੇ ਤੇਰਾ ਸੁੰਦਰ ਰੂਪ ਹੈ, ਉਸ ਅਨੂਪਮ ਪ੍ਰਭੂ ਨੂੰ ਹਮੇਸ਼ਾ ਸਿਮਰਦਾ ਰਹਿ। ਜਿਸ ਦੀ ਕ੍ਰਿਪਾ ਕਰਕੇ ਤੇਰੀ ਉਤਮ (ਮਨੁੱਖ) ਜਾਤਿ ਹੈ, ਉਸ ਪ੍ਰਭੂ ਨੂੰ ਸਦਾ ਦਿਨ ਰਾਤ ਸਿਮਰਦਾ ਰਹਿ। ਜਿਸ ਦੀ ਕ੍ਰਿਪਾ ਨਾਲ ਤੇਰੀ ਪ੍ਰਤਿਸ਼ਠਾ ਰਹਿੰਦੀ ਹੈ, ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਦੇ) ਗੁਣਾਂ ਦਾ ਗਾਇਨ ਕਰਦਾ ਰਹਿ।੫। (ਹੇ ਜਿਗਿਆਸੂ!) ਜਿਸ ਦੀ ਕ੍ਰਿਪਾ ਨਾਲ (ਤੇਰੇ) ਕੰਨ ਆਵਾਜ਼ ਸੁਣਦੇ ਹਨ; ਜਿਸ ਦੀ ਕ੍ਰਿਪਾ ਨਾਲ (ਤੂੰ) ਵਿਸਮਾਦੀ (ਪ੍ਰਕ੍ਰਿਤੀ) ਨੂੰ ਵੇਖਦਾ ਹੈਂ; ਜਿਸ ਦੀ ਕ੍ਰਿਪਾ ਨਾਲ (ਤੂੰ) ਜੀਭ ਦੁਆਰਾ ਮਿਠੇ ਬੋਲ ਬੋਲਦਾ ਹੈ; ਜਿਸ ਦੀ ਕ੍ਰਿਪਾ ਨਾਲ (ਤੂੰ) ਸਹਿਜ ਸੁਭਾ ਸੁਖ ਵਿਚ ਵਸਦਾ ਹੈਂ; ਜਿਸ ਦੀ ਕ੍ਰਿਪਾ ਕਰਕੇ (ਤੇਰੇ) ਹੱਥ (ਅਤੇ ਹੋਰ ਅੰਗ) ਕੰਮ ਕਰਦੇ ਹਨ; ਜਿਸ ਦੀ ਕ੍ਰਿਪਾ ਨਾਲ

ਜਿਹ ਪ੍ਰਸਾਦਿ ਪਰਮ ਗਤਿ ਪਾਵਹਿ ॥ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ ॥
ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥ ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥੬॥

ਜਿਹ ਪ੍ਰਸਾਦਿ ਤੂੰ ਪ੍ਰਗਟੁ ਸੰਸਾਰਿ ॥ ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ ॥
ਜਿਹ ਪ੍ਰਸਾਦਿ ਤੇਰਾ ਪਰਤਾਪੁ ॥ ਰੇ ਮਨ ਮੂੜ ਤੂ ਤਾ ਕਉ ਜਾਪੁ ॥
ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥ ਤਿਸਹਿ ਜਾਨੁ ਮਨ ਸਦਾ ਹਜੂਰੇ ॥
ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ ॥ ਰੇ ਮਨ ਮੇਰੇ ਤੂੰ ਤਾ ਸਿਉ ਰਾਚੁ ॥
ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥ ਨਾਨਕ ਜਾਪੁ ਜਪੈ ਜਪੁ ਸੋਇ ॥੭॥
ਆਪਿ ਜਪਾਏ ਜਪੈ ਸੋ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ ॥
ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥ ਪ੍ਰਭੂ ਦਇਆ ਤੇ ਕਮਲ ਬਿਗਾਸੁ ॥
ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ ॥ ਪ੍ਰਭ ਦਇਆ ਤੇ ਮਤਿ ਊਤਮ ਹੋਇ ॥
ਸਰਬ ਨਿਧਾਨ ਪ੍ਰਭ ਤੇਰੀ ਮਇਆ ॥ ਆਪਹੁ ਕਛੂ ਨ ਕਿਨਹੂ ਲਇਆ ॥
ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥ ਨਾਨਕ ਇਨ ਕੈ ਕਛੂ ਨ ਹਾਥ ॥੮॥੬॥

ਸਲੋਕੁ ॥
ਅਗਮ ਅਗਾਧਿ ਪਾਰਬ੍ਰਹਮੁ ਸੋਇ ॥ ਜੋ ਜੋ ਕਹੈ ਸੁ ਮੁਕਤਾ ਹੋਇ ॥
ਸੁਨਿ ਮੀਤਾ ਨਾਨਕੁ ਬਿਨਵੰਤਾ ॥ ਸਾਧ ਜਨਾ ਕੀ ਅਚਰਜ ਕਥਾ ॥੧॥
ਅਸਟਪਦੀ ॥
ਸਾਧ ਕੈ ਸੰਗਿ ਮੁਖ ਊਜਲ ਹੋਤ ॥ ਸਾਧਸੰਗਿ ਮਲੁ ਸਗਲੀ ਖੋਤ ॥
ਸਾਧ ਕੈ ਸੰਗਿ ਮਿਟੈ ਅਭਿਮਾਨੁ ॥ ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ ॥
ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥ ਸਾਧਸੰਗਿ ਸਭੁ ਹੋਤ ਨਿਬੇਰਾ ॥
ਸਾਧ ਕੈ ਸੰਗਿ ਪਾਏ ਨਾਮ ਰਤਨੁ ॥ ਸਾਧ ਕੈ ਸੰਗਿ ਏਕ ਊਪਰਿ ਜਤਨੁ ॥
ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥ ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥੧॥
ਸਾਧ ਕੈ ਸੰਗਿ ਅਗੋਚਰੁ ਮਿਲੈ ॥ ਸਾਧ ਕੈ ਸੰਗਿ ਸਦਾ ਪਰਫੁਲੈ ॥
ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥ ਸਾਧਸੰਗਿ ਅੰਮ੍ਰਿਤ ਰਸੁ ਭੁੰਚਾ ॥
ਸਾਧਸੰਗਿ ਹੋਇ ਸਭ ਕੀ ਰੇਨ ॥ਸਾਧ ਕੈ ਸੰਗਿ ਮਨੋਹਰ ਬੈਨ ॥
ਸਾਧ ਕੈ ਸੰਗਿ ਨ ਕਤਹੂੰ ਧਾਵੈ ॥ ਸਾਧਸੰਗਿ ਅਸਥਿਤਿ ਮਨੁ ਪਾਵੈ ॥
ਸਾਧ ਕੈ ਸੰਗਿ ਮਾਇਆ ਤੇ ਭਿੰਨ ॥ ਸਾਧਸੰਗਿ ਨਾਨਕ ਪ੍ਰਭ ਸੁਪ੍ਰਸੰਨ ॥੨॥

ਸਾਧਸੰਗਿ ਦੁਸਮਨ ਸਭਿ ਮੀਤ ॥ ਸਾਧੂ ਕੈ ਸੰਗਿ ਮਹਾ ਪੁਨੀਤ ॥

(ਜੀਵਨ ਵਿਚ ਤੂੰ) ਪੂਰੀ ਤਰ੍ਹਾਂ ਫੁਲਦਾ ਫਲਦਾ ਹੈਂ; ਜਿਸ ਦੀ ਕ੍ਰਿਪਾ ਨਾਲ (ਤੂੰ) ਪਰਮ ਅਵਸਥਾ ਨੂੰ ਪ੍ਰਾਪਤ ਕਰਦਾ ਹੈਂ; ਜਿਸ ਦੀ ਕ੍ਰਿਪਾ ਨਾਲ (ਤੂੰ) ਸੁਖ ਪੂਰਵਕ ਸਹਿਜ ਅਵਸਥਾ ਵਿਚ ਸਮਾਉਂਦਾ ਹੈਂ; ਅਜਿਹੇ ਪ੍ਰਭੂ ਨੂੰ ਤਿਆਗ ਕੇ (ਤੂੰ) ਹੋਰ ਕਿਸ ਪਾਸੇ ਵਲ ਲਗ ਰਿਹਾ ਹੈਂ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਮਨ ਨੂੰ ਸਾਵਧਾਨ ਕਰ।੬।

(ਹੇ ਜਿਗਿਆਸੂ!) ਜਿਸ (ਪ੍ਰਭੂ) ਦੀ ਕ੍ਰਿਪਾ ਨਾਲ ਤੂੰ ਸੰਸਾਰ ਵਿਚ ਸ਼ੋਭਾਸ਼ਾਲੀ ਹੈਂ, ਉਸ ਪ੍ਰਭੂ ਨੂੰ ਬਿਲਕੁਲ ਮਨ ਤੋਂ ਨ ਵਿਸਾਰ। ਜਿਸ ਦੀ ਕ੍ਰਿਪਾ ਨਾਲ ਤੇਰਾ ਪ੍ਰਤਾਪ ਹੈ, ਹੇ ਮੂਰਖ ਮਨ! ਤੂੰ ਉਸ ਦਾ ਸਿਮਰਨ ਕਰ। ਜਿਸ ਦੀ ਕ੍ਰਿਪਾ ਨਾਲ ਤੇਰੇ ਕਾਰਜ ਪੂਰੇ ਹੁੰਦੇ ਹਨ, ਹੇ ਮਨ! ਉਸ ਨੂੰ ਹਮੇਸ਼ਾ ਹਾਜ਼ਰ ਨਾਜ਼ਰ ਸਮਝ। ਜਿਸ ਦੀ ਕ੍ਰਿਪਾ ਨਾਲ ਤੂੰ ਸਤਿਸਰੂਪ (ਪ੍ਰਭੂ) ਨੂੰ ਪ੍ਰਾਪਤ ਕਰਦਾ ਹੈਂ; ਹੇ ਮੇਰੇ ਮਨ! ਤੂੰ ਉਸ ਨਾਲ ਰਚ ਮਿਚ ਜਾ। ਜਿਸ ਦੀ ਕ੍ਰਿਪਾ ਨਾਲ ਸਭ ਦੀ ਸਦ-ਗਤਿ ਹੁੰਦੀ ਹੈ, ਨਾਨਕ (ਦਾ ਕਥਨ ਹੈ ਕਿ) ਉਸ ਜਪਣ-ਯੋਗ (ਪ੍ਰਭੂ) ਦਾ ਨਾਮ ਸਿਮਰਦਾ ਰਹਿ।੭। ਉਹ (ਮਨੁੱਖ) ਨਾਮ ਜਪਦਾ ਹੈ, (ਜਿਸ ਨੂੰ ਪ੍ਰਭੂ) ਆਪ ਜਪਾਉਂਦਾ ਹੈ। ਉਹ (ਮਨੁੱਖ) ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ, (ਜਿਨ੍ਹਾਂ ਤੋਂ ਪ੍ਰਭੂ) ਆਪ ਗਵਾਉਂਦਾ ਹੈ। ਪ੍ਰਭੂ ਦੀ ਕ੍ਰਿਪਾ ਨਾਲ (ਹਿਰਦੇ ਵਿਚ ਬ੍ਰਹਮ ਜੋਤਿ ਦਾ) ਪ੍ਰਕਾਸ਼ ਹੁੰਦਾ ਹੈ। ਪ੍ਰਭੂ ਦੀ ਦਇਆ ਨਾਲ (ਮਨੁੱਖ ਦਾ ਹਿਰਦੇ ਰੂਪ) ਕਮਲ ਖਿੜਦਾ ਹੈ। (ਜਿਸ ਉਤੇ) ਪ੍ਰਭੂ ਪ੍ਰਸੰਨ ਹੁੰਦਾ ਹੈ, ਉਸ ਦੇ ਮਨ ਵਿਚ ਆ ਕੇ ਵਸਦਾ ਹੈ। ਪ੍ਰਭੂ ਦੀ ਦਇਆ ਨਾਲ (ਮਨੁੱਖ ਦੀ) ਮਤਿ ਉਤਮ ਹੁੰਦੀ ਹੈ। ਹੇ ਪ੍ਰਭੂ! ਤੇਰੀ ਮਿਹਰ ਨਾਲ ਹੀ ਸਾਰੇ ਖ਼ਜ਼ਾਨੇ (ਉਪਲਬਧ ਹੁੰਦੇ ਹਨ)। ਆਪਣੇ ਆਪ ਕਿਸੇ ਨੇ ਕੁਝ ਹਾਸਲ ਨਹੀਂ ਕੀਤਾ ਹੈ। ਹੇ ਹਰਿ ਸੁਆਮੀ! ਜਿਸ ਜਿਸ (ਕੰਮ ਤੁਸੀਂ) ਲਗਾਉਂਦੇ ਹੋ, ਉਸੇ ਵਲ (ਮਨੁੱਖ) ਲਗਦੇ ਹਨ। ਨਾਨਕ (ਦਾ ਕਥਨ ਹੈ ਕਿ) ਇਨ੍ਹਾਂ (ਮਨੁੱਖਾਂ) ਦੇ ਹੱਥ ਵਿਚ ਕੁਝ ਨਹੀਂ ਹੈ।੮।੯।

**ਸਲੋਕ :** ਉਹ ਪਾਰਬ੍ਰਹਮ ਅਗਮ ਅਤੇ ਅਗਾਧ ਹੈ। ਜੋ ਜੋ (ਮਨੁੱਖ ਉਸ ਦੇ ਨਾਮ ਦਾ) ਕਥਨ ਕਰਦਾ ਹੈ, ਉਹ (ਸੰਸਾਰਿਕ ਪ੍ਰਪੰਚ ਤੋਂ) ਮੁਕਤ ਹੋ ਜਾਂਦਾ ਹੈ। ਹੇ ਮਿਤਰ! ਨਾਨਕ ਬੇਨਤੀ ਕਰਦਾ ਹੈ ਕਿ ਸਾਧ-ਜਨਾਂ ਦੀ ਵਿਸਮਾਦੀ ਕਥਾ ਨੂੰ ਸ਼੍ਰਵਣ ਕਰ।੧।

**ਅਸ਼ਟਪਦੀ :** ਸਾਧ (ਮਹਾਪੁਰਸ਼ ਗੁਰੂ) ਦੇ ਸੰਗ ਨਾਲ ਮੁਖ ਉਜਲਾ ਹੋ ਜਾਂਦਾ ਹੈ। ਸਾਧ-ਸੰਗ ਨਾਲ (ਮਨ ਦੀ) ਸਾਰੀ ਮੈਲ ਖ਼ਤਮ ਹੋ ਜਾਂਦੀ ਹੈ। ਸਾਧ ਦੇ ਸੰਗ ਨਾਲ ਹੰਕਾਰ ਮਿਟ ਜਾਂਦਾ ਹੈ। ਸਾਧ ਦੇ ਸੰਗ ਨਾਲ ਉਤਮ ਗਿਆਨ (ਅਰਥਾਤ ਬ੍ਰਹਮ ਗਿਆਨ) ਪ੍ਰਗਟ ਹੋ ਜਾਂਦਾ ਹੈ। ਸਾਧ ਦੇ ਸੰਗ ਨਾਲ ਪ੍ਰਭੂ ਨੇੜੇ (ਅਰਥਾਤ ਅੰਗ-ਸੰਗ) ਜਾਪਣ ਲਗਦਾ ਹੈ। ਸਾਧ ਦੇ ਸੰਗ ਨਾਲ (ਜੀਵਨ ਦੇ) ਸਾਰੇ (ਝਮੇਲਿਆਂ ਦਾ) ਨਿਬੇੜਾ ਹੋ ਜਾਂਦਾ ਹੈ। ਸਾਧ ਦੇ ਸੰਗ ਨਾਲ ਨਾਮ ਰੂਪ ਰਤਨ ਪ੍ਰਾਪਤ ਹੋ ਜਾਂਦਾ ਹੈ। ਸਾਧ ਦੇ ਸੰਗ ਨਾਲ (ਮਨੁੱਖ) ਇਕੋ (ਪ੍ਰਭੂ ਨੂੰ ਪ੍ਰਾਪਤ ਕਰਨ) ਲਈ ਯਤਨ-ਸ਼ੀਲ ਹੁੰਦਾ ਹੈ। ਸਾਧ ਦੀ ਮਹਿਮਾ ਦਾ ਵਰਣਨ ਕੌਣ ਪ੍ਰਾਣੀ ਕਰ ਸਕਦਾ ਹੈ? (ਨਹੀਂ ਕਰ ਸਕਦਾ।) ਨਾਨਕ (ਦਾ ਕਥਨ ਹੈ ਕਿ) ਸਾਧ ਦੀ ਸ਼ੋਭਾ ਪ੍ਰਭੂ ਵਿਚ ਸਮਾਈ ਹੁੰਦੀ ਹੈ।੧। ਸਾਧ ਦੇ ਸੰਗ ਨਾਲ ਅਗੋਚਰ (ਪ੍ਰਭੂ) ਮਿਲ ਜਾਂਦਾ ਹੈ। ਸਾਧ ਦੇ ਸੰਗ ਨਾਲ (ਮਨੁੱਖ) ਸਦਾ ਪ੍ਰਫੁਲਿਤ ਹੁੰਦਾ ਹੈ। ਸਾਧ ਦੇ ਸੰਗ ਨਾਲ ਪੰਜ (ਵਿਕਾਰ) ਕਾਬੂ ਵਿਚ ਆ ਜਾਂਦੇ ਹਨ। ਸਾਧ-ਸੰਗ ਨਾਲ (ਮਨੁੱਖ) ਅੰਮ੍ਰਿਤ ਰਸ ਚਖ (ਭੁੰਚ) ਲੈਂਦਾ ਹੈ। ਸਾਧ-ਸੰਗ ਨਾਲ ਸਭ ਦੇ (ਚਰਣਾਂ ਦੀ) ਧੂੜ ਹੋ ਜਾਈਦਾ ਹੈ। ਸਾਧ ਦੇ ਸੰਗ ਨਾਲ (ਮਨੁੱਖ) ਮਨੋਹਰ ਬੋਲ (ਬੋਲਣ ਲਗ ਜਾਂਦਾ ਹੈ)। ਸਾਧ ਦੇ ਸੰਗ ਕਰਕੇ (ਮਨੁੱਖ ਦਾ ਮਨ) ਕਿਸੇ ਪਾਸੇ ਦੌੜਦਾ ਨਹੀਂ ਹੈ। ਸਾਧ-ਸੰਗ ਨਾਲ ਮਨ ਸਥਿਰਤਾ ਪ੍ਰਾਪਤ ਕਰਦਾ ਹੈ। ਸਾਧ ਦੇ ਸੰਗ ਨਾਲ (ਮਨੁੱਖ) ਮਾਇਆ ਤੋਂ ਉਪਰਾਮ (*ਭਿੰਨ*) ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗ ਨਾਲ (ਮਨੁੱਖ ਉਪਰ) ਪ੍ਰਭੂ ਬਹੁਤ ਪ੍ਰਸੰਨ ਹੋ ਜਾਂਦਾ ਹੈ।੨।

ਸਾਧ-ਸੰਗ ਨਾਲ ਸਾਰੇ ਦੁਸ਼ਮਣ ਮਿਤਰ (ਬਣ ਜਾਂਦੇ ਹਨ)। ਸਾਧ ਦੇ ਸੰਗ ਨਾਲ (ਮਨੁੱਖ

ਸਾਧਸੰਗਿ ਕਿਸ ਸਿਉ ਨਹੀ ਬੈਰੁ ॥ ਸਾਧ ਕੈ ਸੰਗਿ ਨ ਬੀਗਾ ਪੈਰੁ ॥
ਸਾਧ ਕੈ ਸੰਗਿ ਨਾਹੀ ਕੋ ਮੰਦਾ ॥ ਸਾਧਸੰਗਿ ਜਾਨੇ ਪਰਮਾਨੰਦਾ ॥
ਸਾਧ ਕੈ ਸੰਗਿ ਨਾਹੀ ਹਉ ਤਾਪੁ ॥ ਸਾਧ ਕੈ ਸੰਗਿ ਤਜੈ ਸਭੁ ਆਪੁ ॥
ਆਪੇ ਜਾਨੈ ਸਾਧ ਬਡਾਈ ॥ ਨਾਨਕ ਸਾਧ ਪ੍ਰਭੂ ਬਨਿ ਆਈ ॥੩॥
ਸਾਧ ਕੈ ਸੰਗਿ ਨ ਕਬਹੂ ਧਾਵੈ ॥ ਸਾਧ ਕੈ ਸੰਗਿ ਸਦਾ ਸੁਖੁ ਪਾਵੈ ॥
ਸਾਧਸੰਗਿ ਬਸਤੁ ਅਗੋਚਰ ਲਹੈ ॥ ਸਾਧੂ ਕੈ ਸੰਗਿ ਅਜਰੁ ਸਹੈ ॥
ਸਾਧ ਕੈ ਸੰਗਿ ਬਸੈ ਥਾਨਿ ਊਚੈ ॥ ਸਾਧੂ ਕੈ ਸੰਗਿ ਮਹਲਿ ਪਹੂਚੈ ॥
ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ ॥ ਸਾਧ ਕੈ ਸੰਗਿ ਕੇਵਲ ਪਾਰਬ੍ਰਹਮ ॥
ਸਾਧ ਕੈ ਸੰਗਿ ਪਾਏ ਨਾਮ ਨਿਧਾਨ ॥ ਨਾਨਕ ਸਾਧੂ ਕੈ ਕੁਰਬਾਨ ॥੪॥

ਸਾਧ ਕੈ ਸੰਗਿ ਸਭ ਕੁਲ ਉਧਾਰੈ ॥ ਸਾਧਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥
ਸਾਧੂ ਕੈ ਸੰਗਿ ਸੋ ਧਨੁ ਪਾਵੈ ॥ ਜਿਸੁ ਧਨ ਤੇ ਸਭੁ ਕੋ ਵਰਸਾਵੈ ॥
ਸਾਧਸੰਗਿ ਧਰਮ ਰਾਇ ਕਰੇ ਸੇਵਾ ॥ ਸਾਧ ਕੈ ਸੰਗਿ ਸੋਭਾ ਸੁਰਦੇਵਾ ॥
ਸਾਧੂ ਕੈ ਸੰਗਿ ਪਾਪ ਪਲਾਇਨ ॥ ਸਾਧਸੰਗਿ ਅੰਮ੍ਰਿਤ ਗੁਨ ਗਾਇਨ ॥
ਸਾਧ ਕੈ ਸੰਗਿ ਸ੍ਰਬ ਥਾਨ ਗੰਮਿ ॥ ਨਾਨਕ ਸਾਧ ਕੈ ਸੰਗਿ ਸਫਲ ਜਨੰਮ ॥੫॥
ਸਾਧ ਕੈ ਸੰਗਿ ਨਹੀ ਕਛੁ ਘਾਲ ॥ ਦਰਸਨੁ ਭੇਟਤ ਹੋਤ ਨਿਹਾਲ ॥
ਸਾਧ ਕੈ ਸੰਗਿ ਕਲੂਖਤ ਹਰੈ ॥ ਸਾਧ ਕੈ ਸੰਗਿ ਨਰਕ ਪਰਹਰੈ ॥
ਸਾਧ ਕੈ ਸੰਗਿ ਈਹਾ ਊਹਾ ਸੁਹੇਲਾ ॥ਸਾਧਸੰਗਿ ਬਿਛੁਰਤ ਹਰਿ ਮੇਲਾ ॥
ਜੋ ਇਛੈ ਸੋਈ ਫਲੁ ਪਾਵੈ ॥ ਸਾਧ ਕੈ ਸੰਗਿ ਨ ਬਿਰਥਾ ਜਾਵੈ ॥
ਪਾਰਬ੍ਰਹਮੁ ਸਾਧ ਰਿਦ ਬਸੈ ॥ ਨਾਨਕ ਉਧਰੈ ਸਾਧ ਸੁਨਿ ਰਸੈ ॥੬॥

ਸਾਧ ਕੈ ਸੰਗਿ ਸੁਨਉ ਹਰਿ ਨਾਉ ॥ ਸਾਧਸੰਗਿ ਹਰਿ ਕੇ ਗੁਨ ਗਾਉ ॥
ਸਾਧ ਕੈ ਸੰਗਿ ਨ ਮਨ ਤੇ ਬਿਸਰੈ ॥ਸਾਧਸੰਗਿ ਸਰਪਰ ਨਿਸਤਰੈ ॥
ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ ॥ ਸਾਧੂ ਕੈ ਸੰਗਿ ਘਟਿ ਘਟਿ ਡੀਠਾ ॥
ਸਾਧਸੰਗਿ ਭਏ ਆਗਿਆਕਾਰੀ ॥ ਸਾਧਸੰਗਿ ਗਤਿ ਭਈ ਹਮਾਰੀ ॥
ਸਾਧ ਕੈ ਸੰਗਿ ਮਿਟੇ ਸਭਿ ਰੋਗ ॥ ਨਾਨਕ ਸਾਧ ਭੇਟੇ ਸੰਜੋਗ ॥੭॥
ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥

ਦਾ ਹਿਰਦਾ) ਬਹੁਤ ਪਵਿਤਰ ਹੋ ਜਾਂਦਾ ਹੈ। ਸਾਧ-ਸੰਗ ਕਰਕੇ ਕਿਸੇ ਨਾਲ ਵੈਰ ਨਹੀਂ ਹੁੰਦਾ ਹੈ। ਸਾਧ ਦੇ ਸੰਗ ਨਾਲ (ਮਨੁੱਖ ਦਾ) ਪੈਰ ਵਿੰਗਾ ਨਹੀਂ ਪੈਂਦਾ (ਅਰਥਾਤ ਮੰਦੇ ਪਾਸੇ ਨਹੀਂ ਜਾਂਦਾ)। ਸਾਧ ਦੇ ਸੰਗ ਨਾਲ ਕੋਈ (ਮਨੁੱਖ) ਮਾੜਾ ਨਹੀਂ (ਦਿਸਦਾ)। ਸਾਧ-ਸੰਗ ਨਾਲ ਪਰਮਾਨੰਦ (ਪ੍ਰਭੂ) ਨਾਲ ਪਛਾਣ (ਹੋ ਜਾਂਦੀ ਹੈ)। ਸਾਧ ਦੇ ਸੰਗ ਕਰਕੇ ਹਉਮੈ ਦਾ ਤਾਪ ਨਹੀਂ ਰਹਿੰਦਾ। ਸਾਧ ਦੇ ਸੰਗ ਨਾਲ (ਮਨੁੱਖ ਆਪਣੇ ਅੰਦਰੋਂ) ਆਪਣੇਪਨ ਦੀ ਸਾਰੀ (ਭਾਵਨਾ) ਤਿਆਗ ਦਿੰਦਾ ਹੈ। (ਪ੍ਰਭੂ) ਆਪ ਹੀ ਸਾਧ ਦੀ ਵਡਿਆਈ ਨੂੰ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ) ਸਾਧ ਦੀ ਪ੍ਰਭੂ ਨਾਲ ਬਣ ਆਈ ਹੈ (ਅਰਥਾਤ ਪੱਕਾ ਪਿਆਰ ਪੈ ਗਿਆ ਹੈ)।੩। ਸਾਧ ਦੇ ਸੰਗ ਕਰਕੇ (ਮਨੁੱਖ ਦਾ ਮਨ) ਕਦੇ (ਇਧਰ ਉਧਰ) ਭਟਕਦਾ ਨਹੀਂ ਹੈ। ਸਾਧ ਦੇ ਸੰਗ ਕਰਕੇ (ਮਨੁੱਖ) ਸਦਾ ਸੁਖ ਪਾਂਦਾ ਹੈ। ਸਾਧ-ਸੰਗ ਨਾਲ ਅਗੋਚਰ ਵਸਤੂ (ਅਰਥਾਤ ਪ੍ਰਭੂ ਦਾ ਨਾਮ) ਹਾਸਲ ਹੁੰਦੀ ਹੈ। ਸਾਧ ਦੇ ਸੰਗ ਨਾਲ (ਮਨੁੱਖ) ਨ ਸਹਾਰੀ ਜਾ ਸਕਣ ਵਾਲੀ ਵਸਤੂ (*ਅਜਰ*) ਨੂੰ ਵੀ ਸਹਿ ਲੈਂਦਾ ਹੈ। ਸਾਧ ਦੇ ਸੰਗ ਕਰਕੇ (ਮਨੁੱਖ) ਸ੍ਰੇਸ਼ਠ ਸਥਾਨ ਵਿਚ ਵਸਦਾ ਹੈ (ਭਾਵ ਉਸ ਦੀ ਸੁਰਤਿ ਪ੍ਰਭੂ ਚਰਣਾਂ ਵਿਚ ਟਿਕਦੀ ਹੈ)। ਸਾਧ ਦੇ ਸੰਗ ਨਾਲ (ਮਨੁੱਖ) ਈਸ਼ਵਰੀ ਦਰਗਾਹ ਵਿਚ ਪਹੁੰਚਦਾ ਹੈ। ਸਾਧ ਦੇ ਸੰਗ ਨਾਲ (ਮਨੁੱਖ) ਧਰਮ ਦੇ ਸਾਰਿਆਂ (ਆਚਾਰਾਂ ਨੂੰ) ਦ੍ਰਿੜ੍ਹ ਕਰਦਾ ਹੈ। ਸਾਧ ਦੇ ਸੰਗ ਕਰਕੇ (ਮਨੁੱਖ ਹਰ ਪਾਸੇ) ਕੇਵਲ ਪਾਰਬ੍ਰਹਮ (ਨੂੰ ਵਿਆਪਤ ਵੇਖਦਾ ਹੈ)। ਸਾਧ ਦੇ ਸੰਗ ਨਾਲ ਨਾਮ ਰੂਪ ਖ਼ਜ਼ਾਨੇ ਦੀ ਪ੍ਰਾਪਤੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸਾਧ ਤੋਂ ਕੁਰਬਾਨ (ਜਾਂਦਾ ਹੈ)।੪।

ਸਾਧ ਦੇ ਸੰਗ ਨਾਲ (ਮਨੁੱਖ) ਸਾਰੇ ਕੁਲ ਨੂੰ ਤਾਰ ਲੈਂਦਾ ਹੈ। ਸਾਧ-ਸੰਗ ਨਾਲ ਸੱਜਣ, ਮਿਤਰ, ਕੁਟੰਬੀ ਆਦਿ ਦਾ ਪਾਰ-ਉਤਾਰਾ ਹੋ ਜਾਂਦਾ ਹੈ। ਸਾਧ ਦੇ ਸੰਗ ਨਾਲ (ਮਨੁੱਖ) ਉਹ (ਹਰਿ ਨਾਮ ਰੂਪ) ਧਨ ਪ੍ਰਾਪਤ ਕਰਦਾ ਹੈ, ਜਿਸ ਧਨ ਨਾਲ (ਉਹ) ਸਭ ਨੂੰ ਤ੍ਰਿਪਤ ਕਰਦਾ ਹੈ। ਸਾਧ ਦੇ ਸੰਗ ਕਰਕੇ ਧਰਮ ਰਾਜ ਵੀ ਸੇਵਾ ਕਰਦਾ ਹੈ। ਸਾਧ ਦੇ ਸੰਗ ਨਾਲ ਸੁਰ ਅਤੇ ਦੇਵਤੇ ਸ਼ੋਭਾ ਕਰਦੇ ਹਨ। ਸਾਧ ਦੇ ਸੰਗ ਨਾਲ ਪਾਪ ਚਲੇ ਜਾਂਦੇ ਹਨ। ਸਾਧ-ਸੰਗ ਨਾਲ (ਪ੍ਰਭੂ ਦੇ) ਅੰਮ੍ਰਿਤ ਰੂਪ ਗੁਣ ਗਾਏ ਜਾਂਦੇ ਹਨ। ਸਾਧ ਦੇ ਸੰਗ ਨਾਲ (ਮਨੁੱਖ ਦੀ) ਸਭ ਸਥਾਨਾਂ ਉਤੇ ਪਹੁੰਚ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਸਾਧ ਦੇ ਸੰਗ ਨਾਲ (ਮਨੁੱਖ ਦਾ) ਜਨਮ ਸਫਲ ਹੋ ਜਾਂਦਾ ਹੈ।੫। ਸਾਧ ਦੇ ਸੰਗ ਨਾਲ (ਪ੍ਰਭੂ ਦੀ ਪ੍ਰਾਪਤੀ ਲਈ) ਕੋਈ (ਕਠੋਰ) ਘਾਲਣਾ ਨਹੀਂ ਘਾਲਣੀ ਪੈਂਦੀ (ਕਿਉਂਕਿ ਸਾਧ ਦੇ) ਦਰਸ਼ਨ ਕਰਨ ਨਾਲ ਹੀ ਨਿਹਾਲ ਹੋ ਜਾਈਦਾ ਹੈ। ਸਾਧ ਦੇ ਸੰਗ ਨਾਲ ਪਾਪਾਂ ਦੀ ਕਾਲਖ (*ਕਲੂਖਤ*) ਦੂਰ ਹੋ ਜਾਂਦੀ ਹੈ। ਸਾਧ ਦੇ ਸੰਗ ਨਾਲ ਨਰਕ ਤੋਂ ਨਿਵਾਰਣ ਹੋ ਜਾਂਦਾ ਹੈ। ਸਾਧ ਦੇ ਸੰਗ ਕਰਕੇ ਇਥੇ ਅਤੇ ਉਥੇ (ਅਰਥਾਤ ਲੋਕ-ਪਰਲੋਕ ਵਿਚ) ਸੌਖਾ (ਹੋ ਜਾਈਦਾ ਹੈ)। ਸਾਧ-ਸੰਗ ਨਾਲ ਵਿਛੜੇ ਹੋਏ (ਮਨੁੱਖ ਦਾ) ਹਰਿ ਨਾਲ ਮੇਲ ਹੋ ਜਾਂਦਾ ਹੈ। ਸਾਧ ਦੇ ਸੰਗ ਵਿਚ ਜੋ ਇੱਛਾ ਹੁੰਦੀ ਹੈ, ਉਹੀ ਫਲ ਪ੍ਰਾਪਤ ਹੋ ਜਾਂਦਾ ਹੈ, (ਕੋਈ ਵਿਅਕਤੀ ਵੀ) ਖ਼ਾਲੀ ਨਹੀਂ ਜਾਂਦਾ। ਪ੍ਰਭੂ ਸਾਧ ਦੇ ਹਿਰਦੇ ਵਿਚ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ) ਸਾਧ ਦੀ ਰਸਨਾ ਤੋਂ (ਹਰਿ-ਨਾਮ) ਸੁਣ ਕੇ (ਮਨੁੱਖ) ਤਰ ਜਾਂਦਾ ਹੈ।੬।

ਸਾਧ ਦੇ ਸੰਗ ਨਾਲ ਹਰਿ-ਨਾਮ ਨੂੰ ਸ਼੍ਰਵਣ ਕਰੋ। ਸਾਧ-ਸੰਗ ਵਿਚ ਹਰਿ ਦੇ ਗੁਣ ਗਾਓ। ਸਾਧ ਦੇ ਸੰਗ ਕਰਕੇ (ਪ੍ਰਭੂ) ਮਨ ਤੋਂ ਨਹੀਂ ਵਿਸਰਦਾ। ਸਾਧ-ਸੰਗ ਨਾਲ (ਮਨੁੱਖ) ਅਵੱਸ਼ ਹੀ (ਭਵ-ਸਾਗਰ ਤੋਂ) ਪਾਰ ਹੋ ਜਾਂਦਾ ਹੈ। ਸਾਧ ਦੇ ਸੰਗ ਨਾਲ ਪ੍ਰਭੂ ਮਿਠਾ ਲਗਦਾ ਹੈ। ਸਾਧ ਦੇ ਸੰਗ ਨਾਲ (ਪ੍ਰਭੂ) ਹਰ ਇਕ ਸ਼ਰੀਰ/ਹਿਰਦੇ ਵਿਚ ਦਿਖਦਾ ਹੈ। ਸਾਧ-ਸੰਗ ਨਾਲ (ਪ੍ਰਭੂ ਦੇ) ਆਗਿਆਕਾਰੀ ਹੋਈਦਾ ਹੈ। ਸਾਧ-ਸੰਗ ਨਾਲ ਸਾਡੀ ਸਦ-ਗਤਿ ਹੋ ਜਾਂਦੀ ਹੈ। ਸਾਧ ਦੇ ਸੰਗ ਨਾਲ ਸਾਰੇ ਰੋਗ ਮਿਟ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਸਾਧ ਦਾ ਮੇਲ ਸੰਯੋਗ-ਵਸ ਹੀ ਹੁੰਦਾ ਹੈ।੭। ਸਾਧ ਦੀ ਮਹਿਮਾ ਨੂੰ ਵੇਦ ਨਹੀਂ ਜਾਣਦੇ। (ਉਹ) ਜਿਤਨਾ ਸੁਣਦੇ ਹਨ, ਉਤਨਾ ਹੀ ਬਖਾਨ ਕਰਦੇ ਹਨ। ਸਾਧ ਦੀ ਉਪਮਾ

ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥ ਸਾਧ ਕੀ ਉਪਮਾ ਰਹੀ ਭਰਪੂਰਿ ॥
ਸਾਧ ਕੀ ਸੋਭਾ ਕਾ ਨਾਹੀ ਅੰਤ ॥ ਸਾਧ ਕੀ ਸੋਭਾ ਸਦਾ ਬੇਅੰਤ ॥
ਸਾਧ ਕੀ ਸੋਭਾ ਊਚ ਤੇ ਊਚੀ ॥ ਸਾਧ ਕੀ ਸੋਭਾ ਮੂਚ ਤੇ ਮੂਚੀ ॥
ਸਾਧ ਕੀ ਸੋਭਾ ਸਾਧ ਬਨਿ ਆਈ ॥ ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥੮॥੭॥

ਸਲੋਕੁ ॥
ਮਨਿ ਸਾਚਾ ਮੁਖਿ ਸਾਚਾ ਸੋਇ ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥੧॥

ਅਸਟਪਦੀ ॥
ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥
ਬ੍ਰਹਮ ਗਿਆਨੀ ਸਦਾ ਨਿਰਦੋਖ ॥ ਜੈਸੇ ਸੂਰੁ ਸਰਬ ਕਉ ਸੋਖ ॥
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥
ਬ੍ਰਹਮ ਗਿਆਨੀ ਕੈ ਧੀਰਜੁ ਏਕ ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥
ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥ ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥
ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥ ਜੈਸੇ ਮੈਲੁ ਨ ਲਾਗੈ ਜਲਾ ॥
ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥ ਜੈਸੇ ਧਰ ਊਪਰਿ ਆਕਾਸੁ ॥
ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ ॥ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ॥
ਬ੍ਰਹਮ ਗਿਆਨੀ ਊਚ ਤੇ ਊਚਾ ॥ਮਨਿ ਅਪਨੈ ਹੈ ਸਭ ਤੇ ਨੀਚਾ ॥
ਬ੍ਰਹਮ ਗਿਆਨੀ ਸੇ ਜਨ ਭਏ ॥ ਨਾਨਕ ਜਿਨ ਪ੍ਰਭੁ ਆਪਿ ਕਰੇਇ ॥੨॥

ਬ੍ਰਹਮ ਗਿਆਨੀ ਸਗਲ ਕੀ ਰੀਨਾ ॥ ਆਤਮ ਰਸੁ ਬ੍ਰਹਮ ਗਿਆਨੀ ਚੀਨਾ ॥
ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ ॥ ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ॥
ਬ੍ਰਹਮ ਗਿਆਨੀ ਸਦਾ ਸਮਦਰਸੀ ॥ ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥
ਬ੍ਰਹਮ ਗਿਆਨੀ ਬੰਧਨ ਤੇ ਮੁਕਤਾ ॥ ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ ॥
ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥ ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ ॥੩॥
ਬ੍ਰਹਮ ਗਿਆਨੀ ਏਕ ਊਪਰਿ ਆਸ ॥ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥
ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ ॥ ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥
ਬ੍ਰਹਮ ਗਿਆਨੀ ਕੈ ਨਾਹੀ ਧੰਧਾ ॥ ਬ੍ਰਹਮ ਗਿਆਨੀ ਲੇ ਧਾਵਤੁ ਬੰਧਾ ॥
ਬ੍ਰਹਮ ਗਿਆਨੀ ਕੈ ਹੋਇ ਸੁ ਭਲਾ ॥ ਬ੍ਰਹਮ ਗਿਆਨੀ ਸੁਫਲ ਫਲਾ ॥
ਬ੍ਰਹਮ ਗਿਆਨੀ ਸੰਗਿ ਸਗਲ ਉਧਾਰੁ ॥ਨਾਨਕ ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ ॥੪॥

(ਮਾਇਆ ਦੇ) ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਤੋਂ ਦੂਰ ਹੈ। ਸਾਧ ਦੀ ਉਪਮਾ (ਹਰ ਪਾਸੇ) ਪਸਰੀ ਹੋਈ ਹੈ। ਸਾਧ ਦੀ ਸ਼ੋਭਾ ਦਾ ਕੋਈ ਅੰਤ ਨਹੀਂ ਹੈ। ਸਾਧ ਦੀ ਸ਼ੋਭਾ ਸਦਾ ਬੇਅੰਤ ਹੈ। ਸਾਧ ਦੀ ਸ਼ੋਭਾ ਉੱਚੀ ਤੋਂ ਉੱਚੀ ਹੈ। ਸਾਧ ਦੀ ਸ਼ੋਭਾ ਵੱਡੀ ਤੋਂ ਵੱਡੀ (*ਮੂਚੀ*) ਹੈ। ਸਾਧ ਦੀ ਸ਼ੋਭਾ ਸਾਧ ਨੂੰ ਹੀ (ਕਹਿਣੀ) ਬਣਦੀ ਹੈ (ਅਰਥਾਤ ਫਬਦੀ ਹੈ)। ਨਾਨਕ (ਦਾ ਕਥਨ ਹੈ ਕਿ) ਹੇ ਭਾਈ! ਸਾਧੂ ਅਤੇ ਪ੍ਰਭੂ ਵਿਚ (ਕੋਈ ਭਿੰਨ) ਭੇਦ ਨਹੀਂ ਹੈ।੮।੭।

**ਸਲੋਕ :** (ਜਿਸ ਮਨੁੱਖ ਦੇ) ਮਨ ਵਿਚ ਸੱਚਾ (ਪ੍ਰਭੂ ਵਸਦਾ ਹੈ), (ਜਿਸ ਦੇ) ਮੁਖ ਵਿਚ ਵੀ ਉਸ ਸੱਚੇ (ਪ੍ਰਭੂ ਦਾ ਸਿਮਰਨ ਹੈ), (ਜੋ ਮਨੁੱਖ) ਇਕ (ਪ੍ਰਭੂ) ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਵੇਖਦਾ, ਨਾਨਕ (ਦਾ ਕਥਨ ਹੈ ਕਿ) ਇਨ੍ਹਾਂ ਲੱਛਣਾਂ ਕਰਕੇ (ਉਹ ਮਨੁੱਖ) ਬ੍ਰਹਮ-ਗਿਆਨੀ ਹੁੰਦਾ ਹੈ।੧।

**ਅਸਟਪਦੀ :** ਬ੍ਰਹਮ-ਗਿਆਨੀ (ਵਿਕਾਰਾਂ ਤੋਂ) ਅਪ੍ਰਭਾਵਿਤ (*ਨਿਰਲੇਪ*) ਰਹਿੰਦਾ ਹੈ, ਜਿਵੇਂ ਜਲ ਵਿਚ ਕਮਲ (ਦਾ ਫੁਲ) ਅਲਿਪਤ (*ਅਲੇਪ*) ਹੁੰਦਾ ਹੈ। ਬ੍ਰਹਮ-ਗਿਆਨੀ ਸਦਾ ਦੋਸ਼ ਤੋਂ ਰਹਿਤ ਹੁੰਦਾ ਹੈ (ਅਰਥਾਤ ਦੋਸ਼ਾਂ ਨੂੰ ਖ਼ਤਮ ਕਰ ਦਿੰਦਾ ਹੈ), ਜਿਵੇਂ ਸੂਰਜ ਸਾਰੇ (ਰਸਾਂ ਨੂੰ) ਸੁਕਾ ਦਿੰਦਾ ਹੈ। ਬ੍ਰਹਮ- ਗਿਆਨੀ ਦੀ ਦ੍ਰਿਸ਼ਟੀ (ਸਭ ਲਈ) ਸਮਾਨ ਹੁੰਦੀ ਹੈ, ਜਿਵੇਂ ਰਾਜੇ ਅਤੇ ਗ਼ਰੀਬ (*ਰੰਕ*) ਨੂੰ ਹਵਾ ਇਕੋ ਜਿਹੀ ਲਗਦੀ ਹੈ। ਬ੍ਰਹਮ-ਗਿਆਨੀ ਵਿਚ ਇਕ-ਸਾਰ ਧੀਰਜ ਅਥਵਾ ਸਹਿਨਸ਼ੀਲਤਾ ਹੁੰਦੀ ਹੈ, ਜਿਵੇਂ ਧਰਤੀ ਨੂੰ ਕੋਈ ਪੁਟਦਾ ਹੈ ਅਤੇ ਕੋਈ ਚੰਦਨ ਦਾ ਲੇਪ ਕਰਦਾ ਹੈ (ਧਰਤੀ ਲਈ ਦੋਵੇਂ ਇਕ- ਸਮਾਨ ਹਨ)। ਬ੍ਰਹਮ-ਗਿਆਨੀ ਦਾ ਇਹੀ (ਵਿਸ਼ੇਸ਼) ਗੁਣ ਹੈ, ਨਾਨਕ (ਦਾ ਕਥਨ ਹੈ ਕਿ) ਜਿਵੇਂ ਅਗਨੀ ਦਾ (ਸਭ ਨੂੰ ਸੇਕ ਦੇਣਾ) ਸਹਿਜ ਸੁਭਾ ਹੈ।੧। ਬ੍ਰਹਮ-ਗਿਆਨੀ (ਦਾ ਹਿਰਦਾ ਸਦਾ) ਬਹੁਤ ਨਿਰਮਲ ਹੁੰਦਾ ਹੈ ਜਿਵੇਂ ਜਲ ਨੂੰ ਮੈਲ ਨਹੀਂ ਲਗਦੀ। ਬ੍ਰਹਮ-ਗਿਆਨੀ ਦੇ ਮਨ ਵਿਚ (ਬ੍ਰਹਮ ਜੋਤਿ ਦਾ) ਪ੍ਰਕਾਸ਼ ਹੁੰਦਾ ਹੈ, ਜਿਵੇਂ ਧਰਤੀ ਉਪਰ ਆਕਾਸ਼ (ਸਭ ਪਾਸੇ) ਵਿਆਪਕ ਹੁੰਦਾ ਹੈ। ਬ੍ਰਹਮ-ਗਿਆਨੀ ਲਈ ਮਿਤਰ ਅਤੇ ਸ਼ਤਰੂ ਇਕੋ ਜਿਹੇ ਹਨ। ਬ੍ਰਹਮ-ਗਿਆਨੀ (ਦੇ ਮਨ ਵਿਚ) ਹੰਕਾਰ ਨਹੀਂ ਹੁੰਦਾ। ਬ੍ਰਹਮ-ਗਿਆਨੀ ਉੱਚੇ ਤੋਂ ਉੱਚਾ ਹੈ, (ਪਰ) ਆਪਣੇ ਮਨ ਵਿਚ (ਆਪਣੇ ਆਪ ਨੂੰ) ਸਭ ਤੋਂ ਨੀਵਾਂ (ਸਮਝਦਾ) ਹੈ। ਬ੍ਰਹਮ-ਗਿਆਨੀ ਉਹ ਸੇਵਕ ਬਣਦੇ ਹਨ, ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੂੰ ਪ੍ਰਭੂ ਆਪ (ਅਜਿਹਾ) ਬਣਾਉਂਦਾ ਹੈ।੨।

ਬ੍ਰਹਮ-ਗਿਆਨੀ ਸਭ (ਦੇ ਪੈਰਾਂ ਦੀ) ਧੂੜ (ਬਣਦਾ ਹੈ)। ਬ੍ਰਹਮ-ਗਿਆਨੀ ਨੇ ਆਤਮ-ਰਸ ਨੂੰ ਪਛਾਣਿਆ ਹੁੰਦਾ ਹੈ। ਬ੍ਰਹਮ-ਗਿਆਨੀ ਦੀ ਸਾਰਿਆਂ ਉਪਰ ਮਿਹਰ ਅਥਵਾ ਪ੍ਰਸੰਨਤਾ ਹੁੰਦੀ ਹੈ। ਬ੍ਰਹਮ-ਗਿਆਨੀ ਤੋਂ ਕੋਈ ਬੁਰਾ (ਕੰਮ) ਨਹੀਂ ਹੁੰਦਾ। ਬ੍ਰਹਮ-ਗਿਆਨੀ ਹਮੇਸ਼ਾ ਸਮਾਨ ਦ੍ਰਿਸ਼ਟੀ ਵਾਲਾ ਹੁੰਦਾ ਹੈ। ਬ੍ਰਹਮ-ਗਿਆਨੀ ਦੀ ਦ੍ਰਿਸ਼ਟੀ ਤੋਂ (ਸਭ ਲਈ) ਅੰਮ੍ਰਿਤ ਦੀ ਬਰਖਾ ਹੁੰਦੀ ਹੈ। ਬ੍ਰਹਮ-ਗਿਆਨੀ (ਮਾਇਆਵੀ) ਬੰਧਨਾਂ ਤੋਂ ਖ਼ਲਾਸ ਹੁੰਦਾ ਹੈ। ਬ੍ਰਹਮ-ਗਿਆਨੀ ਦੀ (ਜੀਵਨ-) ਜੁਗਤ ਨਿਰਮਲ ਹੁੰਦੀ ਹੈ। ਬ੍ਰਹਮ-ਗਿਆਨੀ ਦਾ ਭੋਜਨ (ਹਮੇਸ਼ਾ ਈਸ਼ਵਰੀ) ਗਿਆਨ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਬ੍ਰਹਮ-ਗਿਆਨੀ ਦਾ ਧਿਆਨ (ਸਦਾ) ਬ੍ਰਹਮ (ਵਿਚ ਲਗਿਆ ਰਹਿੰਦਾ ਹੈ)।੩। ਬ੍ਰਹਮ-ਗਿਆਨੀ ਦੀ ਇਕ (ਪ੍ਰਭੂ) ਉਪਰ ਆਸ ਹੁੰਦੀ ਹੈ। ਬ੍ਰਹਮ-ਗਿਆਨੀ ਦਾ (ਕਦੇ) ਵਿਨਾਸ਼ ਨਹੀਂ ਹੁੰਦਾ। ਬ੍ਰਹਮ-ਗਿਆਨੀ ਦੇ (ਹਿਰਦੇ ਵਿਚ ਸਦਾ) ਗ਼ਰੀਬੀ (ਅਰਥਾਤ ਨਿਮਰਤਾ) ਸਮਾਈ ਰਹਿੰਦੀ ਹੈ। ਬ੍ਰਹਮ-ਗਿਆਨੀ (ਦੇ ਮਨ ਵਿਚ ਸਦਾ) ਪਰ-ਉਪਕਾਰ ਦਾ ਚਾਉ (ਚੜ੍ਹਿਆ ਰਹਿੰਦਾ ਹੈ)। ਬ੍ਰਹਮ-ਗਿਆਨੀ (ਨੂੰ ਕੋਈ ਮਾਇਆਵੀ) ਜੰਜਾਲ ਨਹੀਂ (ਵਿਆਪਦਾ)। ਬ੍ਰਹਮ-ਗਿਆਨੀ (ਮਨ ਨੂੰ ਮਾਇਆਵੀ ਪ੍ਰਲੋਭਨਾਂ ਵਲ) ਭਜਣੋ ਰੋਕ ਲੈਂਦਾ ਹੈ। ਬ੍ਰਹਮ-ਗਿਆਨੀ ਲਈ (ਜੋ ਕੁਝ) ਹੁੰਦਾ ਹੈ, ਉਹ ਭਲਾ (ਹੀ ਹੁੰਦਾ ਹੈ)। ਬ੍ਰਹਮ-ਗਿਆਨੀ (ਦਾ ਜਨਮ) ਸਫਲ-ਮਨੋਰਥ ਹੁੰਦਾ ਹੈ। ਬ੍ਰਹਮ-ਗਿਆਨੀ (ਦੇ ਸੰਪਰਕ ਵਿਚ ਆਉਣ ਵਾਲੇ) ਸਾਰਿਆਂ ਦਾ ਉਧਾਰ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਬ੍ਰਹਮ-ਗਿਆਨੀ ਦੁਆਰਾ ਸਾਰਾ ਸੰਸਾਰ (ਹਰਿ-ਨਾਮ) ਜਪਣ ਲਗਦਾ ਹੈ।੪।

ਬ੍ਰਹਮ ਗਿਆਨੀ ਕੈ ਏਕੈ ਰੰਗ ॥ ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ ॥
ਬ੍ਰਹਮ ਗਿਆਨੀ ਕੈ ਨਾਮੁ ਆਧਾਰੁ ॥ ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ ॥
ਬ੍ਰਹਮ ਗਿਆਨੀ ਸਦਾ ਸਦ ਜਾਗਤ ॥ ਬ੍ਰਹਮ ਗਿਆਨੀ ਅਹੰਬੁਧਿ ਤਿਆਗਤ ॥
ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ ॥ ਬ੍ਰਹਮ ਗਿਆਨੀ ਕੈ ਘਰਿ ਸਦਾ ਅਨੰਦ ॥
ਬ੍ਰਹਮ ਗਿਆਨੀ ਸੁਖ ਸਹਜ ਨਿਵਾਸ ॥ ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥੫॥
ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ ॥ ਬ੍ਰਹਮ ਗਿਆਨੀ ਏਕ ਸੰਗਿ ਹੇਤਾ ॥
ਬ੍ਰਹਮ ਗਿਆਨੀ ਕੈ ਹੋਇ ਅਚਿੰਤ ॥ ਬ੍ਰਹਮ ਗਿਆਨੀ ਕਾ ਨਿਰਮਲ ਮੰਤ ॥
ਬ੍ਰਹਮ ਗਿਆਨੀ ਜਿਸੁ ਕਰੈ ਪ੍ਰਭੁ ਆਪਿ ॥ ਬ੍ਰਹਮ ਗਿਆਨੀ ਕਾ ਬਡ ਪਰਤਾਪ ॥
ਬ੍ਰਹਮ ਗਿਆਨੀ ਕਾ ਦਰਸੁ ਬਡਭਾਗੀ ਪਾਈਐ ॥ ਬ੍ਰਹਮ ਗਿਆਨੀ ਕਉ ਬਲਿ ਬਲਿ ਜਾਈਐ॥
ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥

ਬ੍ਰਹਮ ਗਿਆਨੀ ਕੀ ਕੀਮਤਿ ਨਾਹਿ ॥ ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ ॥
ਬ੍ਰਹਮ ਗਿਆਨੀ ਕਾ ਕਉਨ ਜਾਨੈ ਭੇਦੁ ॥ ਬ੍ਰਹਮ ਗਿਆਨੀ ਕਉ ਸਦਾ ਅਦੇਸੁ ॥
ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਰੁ ॥ ਬ੍ਰਹਮ ਗਿਆਨੀ ਸਰਬ ਕਾ ਠਾਕੁਰੁ ॥
ਬ੍ਰਹਮ ਗਿਆਨੀ ਕੀ ਮਿਤਿ ਕਉਨੁ ਬਖਾਨੈ ॥ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ॥
ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ ॥ ਨਾਨਕ ਬ੍ਰਹਮ ਗਿਆਨੀ ਕਉ ਸਦਾ ਨਮਸਕਾਰੁ ॥੭॥
ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥ ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥
ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ॥
ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥ ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥
ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥ ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥
ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ ॥
ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ॥੮॥੮॥

ਸਲੋਕੁ ॥
ਉਰਿ ਧਾਰੈ ਜੋ ਅੰਤਰਿ ਨਾਮੁ ॥ ਸਰਬ ਮੈ ਪੇਖੈ ਭਗਵਾਨੁ ॥
ਨਿਮਖ ਨਿਮਖ ਠਾਕੁਰ ਨਮਸਕਾਰੈ ॥ ਨਾਨਕ ਓਹੁ ਅਪਰਸੁ ਸਗਲ ਨਿਸਤਾਰੈ ॥੧॥

ਅਸਟਪਦੀ ॥
ਮਿਥਿਆ ਨਾਹੀ ਰਸਨਾ ਪਰਸ ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤਸੰਗਿ ਹੇਤ ॥
ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ ॥
ਗੁਰ ਪ੍ਰਸਾਦਿ ਬਿਖਿਆ ਪਰਹਰੈ ॥ ਮਨ ਕੀ ਬਾਸਨਾ ਮਨ ਤੇ ਟਰੈ ॥

ਬ੍ਰਹਮ-ਗਿਆਨੀ ਦੇ (ਹਿਰਦੇ ਵਿਚ) ਇਕ (ਪ੍ਰਭੂ ਦਾ ਹੀ ਪ੍ਰੇਮ-)ਰੰਗ (ਚੜ੍ਹਿਆ ਰਹਿੰਦਾ ਹੈ)। ਬ੍ਰਹਮ-ਗਿਆਨੀ ਦੇ ਅੰਗ-ਸੰਗ ਪ੍ਰਭੂ ਵਸਦਾ ਹੈ। ਬ੍ਰਹਮ-ਗਿਆਨੀ ਦੇ (ਮਨ ਵਿਚ) ਨਾਮ ਦੀ ਟੇਕ ਹੈ। ਬ੍ਰਹਮ-ਗਿਆਨੀ ਦਾ ਨਾਮ ਹੀ ਪਰਿਵਾਰ ਹੈ। ਬ੍ਰਹਮ-ਗਿਆਨੀ ਹਮੇਸ਼ਾ ਹਮੇਸ਼ਾ (ਮਾਇਆ ਦੇ ਪ੍ਰਭਾਵ ਤੋਂ) ਸਚੇਤ ਰਹਿੰਦਾ ਹੈ। ਬ੍ਰਹਮ-ਗਿਆਨੀ ਹੰਕਾਰ ਵਾਲੀ ਬੁੱਧੀ (*ਅਹੰਬੁਧਿ*) ਤਿਆਗ ਦਿੰਦਾ ਹੈ। ਬ੍ਰਹਮ-ਗਿਆਨੀ ਦੇ ਮਨ ਵਿਚ ਪਰਮਾਨੰਦ (ਪ੍ਰਭੂ ਸਥਿਤ ਹੈ)। ਬ੍ਰਹਮ-ਗਿਆਨੀ ਦੇ (ਹਿਰਦੇ ਰੂਪ) ਘਰ ਵਿਚ ਸਦਾ ਆਨੰਦ ਰਹਿੰਦਾ ਹੈ। ਬ੍ਰਹਮ-ਗਿਆਨੀ ਸਹਿਜ ਸੁਖ ਵਿਚ ਨਿਵਾਸ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਬ੍ਰਹਮ-ਗਿਆਨੀ ਦਾ (ਕਦੇ) ਵਿਨਾਸ਼ ਨਹੀਂ ਹੁੰਦਾ।੫। ਬ੍ਰਹਮ-ਗਿਆਨੀ ਬ੍ਰਹਮ ਦਾ ਗਿਆਤਾ ਹੈ। ਬ੍ਰਹਮ-ਗਿਆਨੀ ਦਾ ਇਕ (ਪ੍ਰਭੂ) ਨਾਲ ਪ੍ਰੇਮ (*ਹੇਤਾ*) ਹੁੰਦਾ ਹੈ। ਬ੍ਰਹਮ-ਗਿਆਨੀ ਦੇ (ਮਨ ਵਿਚ ਸਦਾ) ਨਿਸਚਿੰਤਤਾ ਹੁੰਦੀ ਹੈ। ਬ੍ਰਹਮ-ਗਿਆਨੀ ਦਾ ਮੰਤ੍ਰ ਨਿਰਮਲ ਹੁੰਦਾ ਹੈ। ਬ੍ਰਹਮ-ਗਿਆਨੀ (ਉਹ ਬਣਦਾ ਹੈ) ਜਿਸ ਨੂੰ ਪ੍ਰਭੂ ਆਪ ਬਣਾਉਂਦਾ ਹੈ। ਬ੍ਰਹਮ-ਗਿਆਨੀ ਦਾ ਪ੍ਰਤਾਪ ਬਹੁਤ ਵੱਡਾ ਹੁੰਦਾ ਹੈ। ਬ੍ਰਹਮ-ਗਿਆਨੀ ਦਾ ਦਰਸ਼ਨ ਵਡਿਆਂ ਭਾਗਾਂ ਨਾਲ ਪਾਈਦਾ ਹੈ। ਬ੍ਰਹਮ-ਗਿਆਨੀ ਤੋਂ ਬਲਿਹਾਰ ਬਲਿਹਾਰ ਜਾਈਦਾ ਹੈ। ਬ੍ਰਹਮ-ਗਿਆਨੀ ਨੂੰ ਸ਼ਿਵ (ਵਰਗੇ ਦੇਵਤੇ ਵੀ) ਖੋਜਦੇ ਫਿਰਦੇ ਹਨ। ਨਾਨਕ (ਦਾ ਕਥਨ ਹੈ ਕਿ) ਬ੍ਰਹਮ-ਗਿਆਨੀ ਆਪ ਪਰਮੇਸ਼ਵਰ ਹੀ ਹੈ।੬।

ਬ੍ਰਹਮ-ਗਿਆਨੀ (ਦੇ ਗੁਣਾਂ) ਦੀ ਕੀਮਤ ਨਹੀਂ (ਪਾਈ ਜਾ ਸਕਦੀ)। ਬ੍ਰਹਮ-ਗਿਆਨੀ ਦੇ ਮਨ ਵਿਚ ਸਾਰੇ (ਗੁਣ ਹੁੰਦੇ ਹਨ)। ਬ੍ਰਹਮ-ਗਿਆਨੀ ਦਾ ਭੇਦ ਕੌਣ ਜਾਣ ਸਕਦਾ ਹੈ ? ਬ੍ਰਹਮ-ਗਿਆਨੀ ਨੂੰ ਸਦਾ ਪ੍ਰਣਾਮ (ਕਰਨਾ ਬਣਦਾ ਹੈ)। ਬ੍ਰਹਮ-ਗਿਆਨੀ (ਦੀ ਮਹਾਨਤਾ ਸੰਬੰਧੀ) ਅੱਧਾ ਅੱਖਰ ਵੀ ਕਿਹਾ ਨਹੀਂ ਜਾ ਸਕਦਾ। ਬ੍ਰਹਮ-ਗਿਆਨੀ ਸਭ ਦਾ ਸੁਆਮੀ ਹੈ। ਬ੍ਰਹਮ-ਗਿਆਨੀ ਦੀ ਮਿਤ (ਅਰਥਾਤ ਸੀਮਾ ਅਤੇ ਵਿਸਤਾਰ) ਕੌਣ ਬਖ਼ਾਨ ਕਰ ਸਕਦਾ ਹੈ ? ਬ੍ਰਹਮ-ਗਿਆਨੀ ਦੀ ਸਥਿਤੀ ਬ੍ਰਹਮ-ਗਿਆਨੀ ਹੀ ਜਾਣ ਸਕਦਾ ਹੈ। ਬ੍ਰਹਮ-ਗਿਆਨੀ ਦਾ ਅੰਤ ਅਤੇ ਆਰ-ਪਾਰ (ਨਹੀਂ ਪਾਇਆ ਜਾ ਸਕਦਾ)। ਨਾਨਕ (ਦਾ ਕਥਨ ਹੈ ਕਿ) ਬ੍ਰਹਮ-ਗਿਆਨੀ ਨੂੰ ਸਦਾ ਨਮਸਕਾਰ ਹੈ।੭। ਬ੍ਰਹਮ-ਗਿਆਨੀ ਸਾਰੀ ਸ੍ਰਿਸ਼ਟੀ ਦਾ ਕਰਨ ਵਾਲਾ ਹੈ। ਬ੍ਰਹਮ-ਗਿਆਨੀ ਹਮੇਸ਼ਾ ਜੀਵਿਤ ਅਵਸਥਾ ਵਿਚ ਰਹਿੰਦਾ ਹੈ, ਮਰਦਾ ਨਹੀਂ ਹੈ। ਬ੍ਰਹਮ-ਗਿਆਨੀ ਮੁਕਤੀ, (ਜੀਵਨ-) ਜੁਗਤੀ ਅਤੇ ਜੀਵਨ-ਦਾਨ ਦੇਣ ਵਾਲਾ ਹੈ। ਬ੍ਰਹਮ-ਗਿਆਨੀ ਪੂਰਣ ਪੁਰਸ਼ ਅਤੇ (ਸਭ ਦੀ ਗਤਿਵਿਧੀ) ਨਿਰਧਾਰਿਤ ਕਰਨ ਵਾਲਾ ਹੈ। ਬ੍ਰਹਮ-ਗਿਆਨੀ ਅਨਾਥਾਂ ਦਾ ਨਾਥ ਹੈ। ਬ੍ਰਹਮ-ਗਿਆਨੀ ਦਾ ਸਭ (ਦੇ ਸਿਰ) ਉਪਰ ਹੱਥ ਹੈ। ਸਾਰਾ ਸ੍ਰਿਸ਼ਟੀ ਆਕਾਰ ਬ੍ਰਹਮ-ਗਿਆਨੀ ਦਾ (ਆਪਣਾ ਹੀ ਰੂਪ) ਹੈ। ਬ੍ਰਹਮ-ਗਿਆਨੀ ਆਪ ਨਿਰਾਕਾਰ (ਪ੍ਰਭੂ) ਹੈ। ਬ੍ਰਹਮ-ਗਿਆਨੀ ਦੀ ਸ਼ੋਭਾ ਬ੍ਰਹਮ-ਗਿਆਨੀ (ਨੂੰ ਹੀ ਦਸਣੀ) ਬਣਦੀ ਹੈ। ਨਾਨਕ (ਦਾ ਕਥਨ ਹੈ ਕਿ) ਬ੍ਰਹਮ-ਗਿਆਨੀ ਸਾਰਿਆਂ (ਜੀਵਾਂ) ਦਾ ਸੁਆਮੀ ਹੈ।੮।੮।

**ਸਲੋਕ** : ਜੋ (ਮਨੁੱਖ) ਆਪਣੇ ਹਿਰਦੇ ਵਿਚ (ਸਦਾ ਹਰਿ-)ਨਾਮ ਨੂੰ ਧਾਰੀ ਰਖਦਾ ਹੈ, ਸਾਰਿਆਂ ਵਿਚ ਭਗਵਾਨ (ਨੂੰ ਵਿਆਪਕ) ਵੇਖਦਾ ਹੈ, ਛਿਣ ਛਿਣ ਵਿਚ ਪ੍ਰਭੂ ਨੂੰ ਨਮਸਕਾਰਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ (ਵਿਅਕਤੀ ਹੀ ਵਾਸਤਵਿਕ ਰੂਪ ਵਿਚ) 'ਅਪਰਸ' (ਅਰਥਾਤ ਨਿਰਲੇਪ) ਹੈ ਅਤੇ ਸਭ ਨੂੰ ਤਾਰਨ ਵਾਲਾ ਹੈ।੧। ('ਅਪਰਸ' ਵਿਸ਼ੇਸ਼ ਸਾਧੂ ਹੈ ਜੋ ਕਿਸੇ ਨਾਲ ਛੋਹੰਦਾ ਨਹੀਂ)।

**ਅਸ਼ਟਪਦੀ** : (ਜਿਸ ਮਨੁੱਖ ਦੀ) ਜੀਭ ਮਿਥਿਆ (ਝੂਠ) ਨੂੰ ਨਹੀਂ ਛੋਹੰਦੀ, (ਜਿਸ ਦੇ) ਮਨ ਵਿਚ ਪ੍ਰਭੂ ਦੇ ਦਰਸ਼ਨ ਦੀ ਪ੍ਰੀਤ ਹੈ, (ਜਿਸ ਦੇ) ਨੇਤਰ ਗ਼ੈਰ-ਇਸਤਰੀ ਦੇ ਰੂਪ ਨੂੰ ਨਹੀਂ ਵੇਖਦੇ, (ਜੋ) ਸਾਧ ਦੀ ਸੇਵਾ ਅਤੇ ਸੰਤ-ਸੰਗ ਨਾਲ ਪ੍ਰੇਮ (ਕਰਦਾ ਹੈ), (ਜਿਸ ਦੇ) ਕੰਨ ਕਿਸੇ ਦੀ ਨਿੰਦਿਆ ਨਹੀਂ ਸੁਣਦੇ, (ਜੋ) ਆਪਣੇ ਆਪ ਨੂੰ ਸਭ ਨਾਲੋਂ ਮਾੜਾ ਸਮਝਦਾ ਹੈ, (ਜੋ) ਗੁਰੂ ਦੀ ਕ੍ਰਿਪਾ ਨਾਲ ਮਾਇਆ ਨੂੰ ਪਰੇ ਹਟਾ ਦਿੰਦਾ ਹੈ, (ਜਿਸ ਦੇ) ਮਨ ਦੀ ਵਾਸਨਾ (ਅਰਥਾਤ ਇੱਛਾ) ਮਨ ਤੋਂ ਟਲ ਜਾਂਦੀ ਹੈ, (ਜੋ)

ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥
ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ ॥ ਬਿਸਨ ਕੀ ਮਾਇਆ ਤੇ ਹੋਇ ਭਿੰਨ ॥
ਕਰਮ ਕਰਤ ਹੋਵੈ ਨਿਹਕਰਮ ॥ ਤਿਸੁ ਬੈਸਨੋ ਕਾ ਨਿਰਮਲ ਧਰਮ ॥
ਕਾਹੂ ਫਲ ਕੀ ਇਛਾ ਨਹੀ ਬਾਛੈ ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥
ਮਨ ਤਨ ਅੰਤਰਿ ਸਿਮਰਨ ਗੋਪਾਲ ॥ ਸਭ ਊਪਰਿ ਹੋਵਤ ਕਿਰਪਾਲ ॥
ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥ ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ ॥੨॥

ਭਗਉਤੀ ਭਗਵੰਤ ਭਗਤਿ ਕਾ ਰੰਗੁ ॥ ਸਗਲ ਤਿਆਗੈ ਦੁਸਟ ਕਾ ਸੰਗੁ ॥
ਮਨ ਤੇ ਬਿਨਸੈ ਸਗਲਾ ਭਰਮੁ ॥ ਕਰਿ ਪੂਜੈ ਸਗਲ ਪਾਰਬ੍ਰਹਮੁ ॥
ਸਾਧਸੰਗਿ ਪਾਪਾ ਮਲੁ ਖੋਵੈ ॥ ਤਿਸੁ ਭਗਉਤੀ ਕੀ ਮਤਿ ਊਤਮ ਹੋਵੈ ॥
ਭਗਵੰਤ ਕੀ ਟਹਲ ਕਰੈ ਨਿਤ ਨੀਤਿ ॥ ਮਨੁ ਤਨੁ ਅਰਪੈ ਬਿਸਨ ਪਰੀਤਿ ॥
ਹਰਿ ਕੇ ਚਰਨ ਹਿਰਦੈ ਬਸਾਵੈ ॥ ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ ॥੩॥
ਸੋ ਪੰਡਿਤੁ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥
ਰਾਮ ਨਾਮ ਸਾਰੁ ਰਸੁ ਪੀਵੈ ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥
ਹਰਿ ਕੀ ਕਥਾ ਹਿਰਦੈ ਬਸਾਵੈ ॥ ਸੋ ਪੰਡਿਤੁ ਫਿਰਿ ਜੋਨਿ ਨ ਆਵੈ ॥
ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥ ਸੂਖਮ ਮਹਿ ਜਾਨੈ ਅਸਥੂਲੁ ॥
ਚਹੁ ਵਰਨਾ ਕਉ ਦੇ ਉਪਦੇਸੁ ॥ ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥੪॥

ਬੀਜ ਮੰਤ੍ਰੁ ਸਰਬ ਕੋ ਗਿਆਨੁ ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥
ਜੋ ਜੋ ਜਪੈ ਤਿਸ ਕੀ ਗਤਿ ਹੋਇ ॥ ਸਾਧਸੰਗਿ ਪਾਵੈ ਜਨੁ ਕੋਇ ॥
ਕਰਿ ਕਿਰਪਾ ਅੰਤਰਿ ਉਰ ਧਾਰੈ ॥ ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ ॥
ਸਰਬ ਰੋਗ ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ ਗੁਣ ਗਾਮ ॥
ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥
ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ ॥੫॥
ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥ ਤਿਸ ਕਾ ਨਾਮੁ ਸਤਿ ਰਾਮਦਾਸੁ ॥
ਆਤਮ ਰਾਮੁ ਤਿਸੁ ਨਦਰੀ ਆਇਆ ॥ ਦਾਸ ਦਸੰਤਣ ਭਾਇ ਤਿਨਿ ਪਾਇਆ ॥
ਸਦਾ ਨਿਕਟਿ ਨਿਕਟਿ ਹਰਿ ਜਾਨੁ ॥ ਸੋ ਦਾਸੁ ਦਰਗਹ ਪਰਵਾਨੁ ॥
ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥ ਤਿਸੁ ਦਾਸ ਕਉ ਸਭ ਸੋਝੀ ਪਰੈ ॥
ਸਗਲ ਸੰਗਿ ਆਤਮ ਉਦਾਸੁ ॥ ਐਸੀ ਜੁਗਤਿ ਨਾਨਕ ਰਾਮਦਾਸੁ ॥੬॥

ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥

ਇੰਦ੍ਰੀਆਂ ਨੂੰ ਜਿਤਣ ਵਾਲਾ ਅਤੇ ਪੰਜ ਦੋਸ਼ਾਂ (ਅਰਥਾਤ ਵਿਕਾਰਾਂ) ਤੋਂ ਅਪ੍ਰਭਾਵਿਤ ਹੈ, ਨਾਨਕ (ਦਾ ਕਥਨ ਹੈ ਕਿ) ਕਰੋੜਾਂ ਵਿਚੋਂ ਕੋਈ (ਵਿਰਲਾ) ਇਹੋ ਜਿਹਾ 'ਅਪਰਸ' ਹੁੰਦਾ ਹੈ।੧। ਉਹ (ਅਸਲੀ) 'ਵੈਸ਼ਣੋ' (ਵਿਸ਼ਣੂ ਦਾ ਉਪਾਸਕ) ਹੈ ਜਿਸ ਉਪਰ (ਪ੍ਰਭੂ) ਬਹੁਤ ਪ੍ਰਸੰਨ ਹੈ ਅਤੇ ਪ੍ਰਭੂ (*ਬਿਸਨ*) ਦੀ ਮਾਇਆ ਤੋਂ ਅਲਗ-ਥਲਗ ਹੈ। ਉਸ ਵੈਸ਼ਣੋ ਦਾ ਧਰਮ ਨਿਰਮਲ ਹੈ (ਜੋ) ਕਰਮ ਕਰ ਕੇ ਕਾਮਨਾ ਤੋਂ ਰਹਿਤ (*ਨਿਹਕਰਮ*) ਹੁੰਦਾ ਹੈ। (ਉਹ) ਕਿਸੇ ਫਲ ਦੀ ਇੱਛਾ ਨਹੀਂ ਰਖਦਾ, ਕੇਵਲ ਭਗਤੀ ਅਤੇ ਕੀਰਤਨ ਵਿਚ ਮਗਨ ਰਹਿੰਦਾ ਹੈ। (ਉਹ) ਮਨ ਅਤੇ ਤਨ ਵਿਚ ਗੋਪਾਲ ਦਾ ਸਿਮਰਨ (ਕਰਦਾ ਹੈ) ਅਤੇ ਸਭ ਉਪਰ ਕ੍ਰਿਪਾਲੂ ਹੁੰਦਾ ਹੈ। (ਜੋ ਪ੍ਰਭੂ ਦਾ ਨਾਮ) ਆਪ ਦ੍ਰਿੜ ਕਰਦਾ ਹੈ ਅਤੇ ਹੋਰਾਂ ਨੂੰ ਨਾਮ ਜਪਾਉਂਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ 'ਵੈਸ਼ਣੋ', ਸ੍ਰੇਸ਼ਠ ਅਵਸਥਾ ਪ੍ਰਾਪਤ ਕਰਦਾ ਹੈ।੨।

(ਅਸਲੀ) 'ਭਗਉਤੀ' (ਅਰਥਾਤ ਭਗਵਾਨ ਦਾ ਉਪਾਸਕ) (ਉਹ ਹੈ ਜਿਸ ਉਤੇ) ਭਗਵਾਨ ਦੀ ਭਗਤੀ ਦਾ ਰੰਗ (ਚੜ੍ਹਿਆ ਹੋਇਆ ਹੈ)। (ਉਹ) ਸਾਰੇ ਦੁਸ਼ਟਾਂ ਦਾ ਸੰਗ ਛਡ ਦਿੰਦਾ ਹੈ। (ਉਸ ਦੇ) ਮਨ ਤੋਂ ਸਭ ਤਰ੍ਹਾਂ ਦਾ ਭਰਮ ਨਸ਼ਟ ਹੋ ਜਾਂਦਾ ਹੈ। (ਜੋ) ਸਭ ਵਿਚ ਪਾਰਬ੍ਰਹਮ ਨੂੰ ਵਰਤ ਰਿਹਾ ਮੰਨ ਕੇ ਪੂਜਦਾ ਹੈ, (ਜੋ) ਸਾਧ-ਸੰਗ ਨਾਲ ਪਾਪਾਂ ਦੀ ਮੈਲ ਨੂੰ ਉਤਾਰ ਦਿੰਦਾ ਹੈ, (ਉਸ) 'ਭਗਉਤੀ' ਦੀ ਮਤਿ ਉਤਮ ਹੁੰਦੀ ਹੈ। (ਉਹ) ਭਗਵਾਨ ਦੀ ਨਿਤ ਨਿਰੰਤਰ ਸੇਵਾ ਕਰਦਾ ਹੈ। (ਆਪਣੇ) ਮਨ ਅਤੇ ਤਨ ਨੂੰ ਪ੍ਰਭੂ (*ਬਿਸਨ*) ਦੇ ਪ੍ਰੇਮ ਨੂੰ ਅਰਪਿਤ ਕਰ ਦਿੰਦਾ ਹੈ। (ਜੋ) ਹਰਿ ਦੇ ਚਰਣਾਂ ਨੂੰ ਆਪਣੇ ਹਿਰਦੇ ਵਿਚ ਵਸਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਅਜਿਹਾ 'ਭਗਉਤੀ' ਭਗਵਾਨ ਨੂੰ ਪ੍ਰਾਪਤ ਕਰਦਾ ਹੈ।੩। (ਅਸਲੀ) 'ਪੰਡਿਤ' (ਅਰਥਾਤ ਵਿਦਵਾਨ) ਉਹ ਹੈ ਜੋ ਮਨ ਨੂੰ ਉਪਦੇਸ਼ ਦਿੰਦਾ ਹੈ ਅਤੇ ਰਾਮ-ਨਾਮ ਨੂੰ ਆਪਣੇ ਅੰਦਰ ਖੋਜਦਾ ਹੈ। (ਜੋ) ਰਾਮ-ਨਾਮ ਦਾ ਸਾਰ-ਤੱਤ੍ਵ ਪੀਂਦਾ ਹੈ, ਉਸ ਪੰਡਿਤ ਦੇ ਉਪਦੇਸ਼ ਨਾਲ (ਸਾਰਾ) ਜਗਤ ਜੀਉਂਦਾ ਹੈ। (ਜੋ) ਹਰਿ ਦੀ ਕਥਾ ਨੂੰ ਹਿਰਦੇ ਵਿਚ ਵਸਾਉਂਦਾ ਹੈ, ਉਹ ਪੰਡਿਤ ਫਿਰ ਜੂਨਾਂ ਵਿਚ ਨਹੀਂ ਆਉਂਦਾ (ਅਰਥਾਤ ਆਵਾਗਵਣ ਤੋਂ ਬਚ ਜਾਂਦਾ ਹੈ)। (ਉਹ ਪੰਡਿਤ) ਵੇਦਾਂ, ਪੁਰਾਣਾਂ ਅਤੇ ਸਮ੍ਰਿਤੀਆਂ ਦੀ ਵਾਸਤਵਿਕਤਾ ਨੂੰ ਸਮਝਦਾ ਹੈ ਅਤੇ ਸਥੂਲ (ਜਗਤ ਵਿਚ) ਸੂਖਮ (ਪ੍ਰਭੂ ਨੂੰ ਵਿਆਪਕ) ਸਮਝਦਾ ਹੈ। (ਉਹ) ਚੌਹਾਂ ਵਰਣਾਂ ਨੂੰ ਉਪਦੇਸ਼ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ 'ਪੰਡਿਤ' ਨੂੰ ਸਦਾ ਪ੍ਰਣਾਮ ਹੈ।੪।

(ਨਾਮ) ਸਾਰਿਆਂ ਮੰਤ੍ਰਾਂ ਦਾ ਮੂਲ ਅਤੇ ਸਭ ਦਾ ਗਿਆਨ-(ਸਰੋਵਰ) ਹੈ। ਚੌਹਾਂ ਵਰਣਾਂ ਵਿਚੋਂ ਕੋਈ ਵੀ ਨਾਮ ਜਪ ਸਕਦਾ ਹੈ। ਜੋ ਜੋ (ਵਿਅਕਤੀ ਨਾਮ ਨੂੰ) ਜਪਦਾ ਹੈ, ਉਸ ਦੀ ਸਦਗਤਿ (ਅਰਥਾਤ ਕਲਿਆਣ) ਹੋ ਜਾਂਦੀ ਹੈ। ਕੋਈ (ਵਿਰਲਾ) ਸਾਧਕ ਸਾਧ-ਸੰਗ ਦੁਆਰਾ (ਨਾਮ ਨੂੰ) ਪ੍ਰਾਪਤ ਕਰਦਾ ਹੈ। (ਪ੍ਰਭੂ ਜਿਸ ਮਨੁੱਖ ਉਤੇ) ਕ੍ਰਿਪਾ ਕਰਕੇ (ਉਸ) ਦੇ ਹਿਰਦੇ ਅੰਦਰ (ਨਾਮ) ਟਿਕਾ ਦਿੰਦਾ ਹੈ, (ਉਹ) ਪਸ਼ੂ, ਪ੍ਰੇਤ, ਮੂਰਖ, ਪੱਥਰ-ਦਿਲ (ਕਿਉਂ ਨ ਹੋਵੇ, ਨਾਮ ਉਸ) ਨੂੰ ਤਾਰ ਦਿੰਦਾ ਹੈ। ਸਭ ਰੋਗਾਂ ਦੀ ਦਵਾਈ (ਪ੍ਰਭੂ ਦਾ) ਨਾਮ ਹੈ। (ਪ੍ਰਭੂ ਦੇ) ਗੁਣਾਂ ਦਾ ਗਾਇਨ ਕਲਿਆਣ ਰੂਪ ਅਤੇ ਮੰਗਲਕਾਰੀ ਹੈ। ਕਿਸੇ ਧਰਮ ਜਾਂ ਜੁਗਤ ਰਾਹੀਂ (ਨਾਮ) ਪ੍ਰਾਪਤ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ ਨਾਮ) ਉਸ ਨੂੰ ਮਿਲਦਾ ਹੈ ਜਿਸ ਦੇ ਭਾਗਾਂ ਵਿਚ ਧੁਰੋਂ ਲਿਖਿਆ ਹੁੰਦਾ ਹੈ।੫। ਜਿਸ (ਸਾਧਕ) ਦੇ ਮਨ ਵਿਚ ਪ੍ਰਭੂ ਦਾ ਨਿਵਾਸ ਹੈ, ਉਸ ਦਾ ਨਾਂ ਸਚਮੁਚ 'ਰਾਮਦਾਸ' ਹੈ। ਉਸ ਨੂੰ ਅੰਦਰ ਵਸਣ ਵਾਲਾ ਪ੍ਰਭੂ ਨਜ਼ਰ ਆ ਗਿਆ ਹੁੰਦਾ ਹੈ। ਉਸ ਨੇ (ਇਹ ਸਭ ਕੁਝ ਪ੍ਰਭੂ ਦੇ) ਦਾਸਾਂ ਦੇ ਦਾਸ ਹੋਣ ਦੀ ਭਾਵਨਾ ਨਾਲ ਪ੍ਰਾਪਤ ਕੀਤਾ ਹੈ। (ਜੋ) ਹਰਿ ਨੂੰ ਹਮੇਸ਼ਾ ਨੇੜੇ ਤੋਂ ਨੇੜੇ ਸਮਝਦਾ ਹੈ,ਉਹ ਦਾਸ ਈਸ਼ਵਰੀ ਦਰਗਾਹ ਵਿਚ ਪ੍ਰਵਾਨ (ਹੁੰਦਾ ਹੈ)। (ਪ੍ਰਭੂ) ਆਪਣੇ (ਜਿਸ) ਦਾਸ ਉਤੇ ਆਪ ਕ੍ਰਿਪਾ ਕਰਦਾ ਹੈ, ਉਸ ਦਾਸ ਨੂੰ ਸਭ ਤਰ੍ਹਾਂ ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ। ਸਾਰਿਆਂ ਨਾਲ ਰਹਿੰਦਾ ਹੋਇਆ ਵੀ (ਜੋ ਮਾਇਆ ਦੇ ਪ੍ਰਪੰਚ ਤੋਂ) ਨਿਰਲੇਪ ਹੈ, ਨਾਨਕ (ਦਾ ਕਥਨ ਹੈ ਕਿ) ਅਜਿਹੀ ਜੀਵਨ-ਜੁਗਤ ਵਾਲਾ 'ਰਾਮਦਾਸ' ਹੈ।੬।

(ਜੋ ਮਨੁੱਖ) ਪ੍ਰਭੂ ਦੀ ਆਗਿਆ ਨੂੰ ਆਪਣੇ ਲਈ ਹਿਤਕਾਰੀ (ਸਮਝਦਾ ਹੈ), ਉਹੀ

ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥
ਪਾਰਬ੍ਰਹਮ ਕੇ ਸਗਲੇ ਠਾਉ ॥ ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥
ਆਪੇ ਕਰਨ ਕਰਾਵਨ ਜੋਗੁ ॥ ਪ੍ਰਭ ਭਾਵੈ ਸੋਈ ਫੁਨਿ ਹੋਗੁ ॥
ਪਸਰਿਓ ਆਪਿ ਹੋਇ ਅਨਤ ਤਰੰਗ ॥ ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥
ਜੈਸੀ ਮਤਿ ਦੇਇ ਤੈਸਾ ਪਰਗਾਸ ॥ ਪਾਰਬ੍ਰਹਮੁ ਕਰਤਾ ਅਬਿਨਾਸ ॥
ਸਦਾ ਸਦਾ ਸਦਾ ਦਇਆਲ ॥ ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥੮॥੯॥

ਸਲੋਕੁ ॥
ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥
ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥੧॥

ਅਸਟਪਦੀ ॥
ਕਈ ਕੋਟਿ ਹੋਏ ਪੂਜਾਰੀ ॥ ਕਈ ਕੋਟਿ ਆਚਾਰ ਬਿਉਹਾਰੀ ॥
ਕਈ ਕੋਟਿ ਭਏ ਤੀਰਥ ਵਾਸੀ ॥ ਕਈ ਕੋਟਿ ਬਨ ਭ੍ਰਮਹਿ ਉਦਾਸੀ ॥
ਕਈ ਕੋਟਿ ਬੇਦ ਕੇ ਸ੍ਰੋਤੇ ॥ ਕਈ ਕੋਟਿ ਤਪੀਸੁਰ ਹੋਤੇ ॥
ਕਈ ਕੋਟਿ ਆਤਮ ਧਿਆਨੁ ਧਾਰਹਿ ॥ ਕਈ ਕੋਟਿ ਕਬਿ ਕਾਬਿ ਬੀਚਾਰਹਿ ॥
ਕਈ ਕੋਟਿ ਨਵਤਨ ਨਾਮ ਧਿਆਵਹਿ ॥ ਨਾਨਕ ਕਰਤੇ ਕਾ ਅੰਤੁ ਨ ਪਾਵਹਿ ॥੧॥
ਕਈ ਕੋਟਿ ਭਏ ਅਭਿਮਾਨੀ ॥ ਕਈ ਕੋਟਿ ਅੰਧ ਅਗਿਆਨੀ ॥
ਕਈ ਕੋਟਿ ਕਿਰਪਨ ਕਠੋਰ ॥ ਕਈ ਕੋਟਿ ਅਭਿਗ ਆਤਮ ਨਿਕੋਰ ॥
ਕਈ ਕੋਟਿ ਪਰ ਦਰਬ ਕਉ ਹਿਰਹਿ ॥ ਕਈ ਕੋਟਿ ਪਰ ਦੂਖਨਾ ਕਰਹਿ ॥
ਕਈ ਕੋਟਿ ਮਾਇਆ ਸ੍ਰਮ ਮਾਹਿ ॥ ਕਈ ਕੋਟਿ ਪਰਦੇਸ ਭ੍ਰਮਾਹਿ ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥ ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ ॥੨॥

ਕਈ ਕੋਟਿ ਸਿਧ ਜਤੀ ਜੋਗੀ ॥ ਕਈ ਕੋਟਿ ਰਾਜੇ ਰਸ ਭੋਗੀ ॥
ਕਈ ਕੋਟਿ ਪੰਖੀ ਸਰਪ ਉਪਾਏ ॥ ਕਈ ਕੋਟਿ ਪਾਥਰ ਬਿਰਖ ਨਿਪਜਾਏ ॥
ਕਈ ਕੋਟਿ ਪਵਣ ਪਾਣੀ ਬੈਸੰਤਰ ॥ ਕਈ ਕੋਟਿ ਦੇਸ ਭੂ ਮੰਡਲ ॥
ਕਈ ਕੋਟਿ ਸਸੀਅਰ ਸੂਰ ਨਖ੍ਯ੍ਯਤ੍ਰ ॥ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ॥
ਸਗਲ ਸਮਗ੍ਰੀ ਅਪਨੈ ਸੂਤਿ ਧਾਰੈ ॥ ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ ॥੩॥
ਕਈ ਕੋਟਿ ਰਾਜਸ ਤਾਮਸ ਸਾਤਕ ॥ ਕਈ ਕੋਟਿ ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥
ਕਈ ਕੋਟਿ ਕੀਏ ਰਤਨ ਸਮੁਦ ॥ ਕਈ ਕੋਟਿ ਨਾਨਾ ਪ੍ਰਕਾਰ ਜੰਤ ॥

'ਜੀਵਨ-ਮੁਕਤ' ਅਖਵਾਉਂਦਾ ਹੈ। ਉਸ ਲਈ ਜਿਹੋ ਜਿਹੀ ਖ਼ੁਸ਼ੀ ਹੈ, ਉਹੋ ਜਿਹੀ ਗ਼ਮੀ ਹੈ। (ਉਹ) ਸਦਾ ਆਨੰਦੀ ਅਵਸਥਾ ਵਿਚ ਹੁੰਦਾ ਹੈ, ਉਸ ਨੂੰ (ਕਦੇ) ਵਿਛੋੜਾ ਨਹੀਂ ਹੁੰਦਾ। ਉਸ ਲਈ ਜਿਹੋ ਜਿਹਾ ਸੋਨਾ ਹੈ, ਉਹੋ ਜਿਹੀ ਮਿੱਟੀ ਹੈ। ਜਿਹੋ ਜਿਹਾ ਅੰਮ੍ਰਿਤ ਹੈ, ਉਹੋ ਜਿਹੀ ਕੌੜੀ ਵਿਸ਼ ਹੈ। ਜਿਹੋ ਜਿਹਾ ਮਾਣ ਹੈ, ਉਹੋ ਜਿਹਾ ਅਪਮਾਨ ਹੈ। ਜਿਹੋ ਜਿਹਾ ਗ਼ਰੀਬ (*ਰੰਕੁ*) ਹੈ, ਉਹੋ ਜਿਹਾ ਰਾਜਾ ਹੈ। (ਪ੍ਰਭੂ) ਜੋ (ਹੁਕਮ) ਵਰਤਾ ਦੇਵੇ, ਉਹੀ (ਉਸ ਸਾਧਕ ਲਈ ਜੀਵਨ-) ਜੁਗਤ ਹੈ। ਨਾਨਕ (ਦਾ ਕਥਨ ਹੈ ਕਿ) ਉਹ ਵਿਅਕਤੀ 'ਜੀਵਨ-ਮੁਕਤ' ਕਹੀਦਾ ਹੈ।੭। ਸਾਰੇ ਸਥਾਨ ਪ੍ਰਭੂ ਦੇ ਹਨ। ਜਿਸ ਜਿਸ ਘਰ (ਸਥਾਨ) ਵਿਚ (ਪ੍ਰਭੂ) ਰਖਦਾ ਹੈ, ਉਹੋ ਜਿਹਾ ਉਸ ਦਾ ਨਾਂ (ਪ੍ਰਚਲਿਤ ਹੋ ਜਾਂਦਾ ਹੈ)। (ਪ੍ਰਭੂ) ਆਪ ਹੀ ਕਰਨ ਅਤੇ ਕਰਾਉਣ ਦੇ ਯੋਗ ਹੈ। (ਜੋ) ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਫਿਰ ਹੁੰਦਾ ਹੈ। ਅਨੰਤ ਲਹਿਰਾਂ ਵਾਂਗ ਆਪ ਹੀ ਪਸਰਿਆ ਹੋਇਆ ਹੈ। ਪਾਰਬ੍ਰਹਮ ਦੇ ਚੋਜ ਜਾਂ ਤਮਾਸ਼ੇ ਵੇਖੇ ਜਾਂ ਸਮਝੇ ਨਹੀਂ ਜਾ ਸਕਦੇ। ਜਿਹੋ ਜਿਹੀ ਮਤਿ (ਪ੍ਰਭੂ ਜੀਵਾਂ ਨੂੰ) ਦਿੰਦਾ ਹੈ, ਉਹੋ ਜਿਹਾ (ਜੀਵਾਂ ਵਿਚ) ਪ੍ਰਕਾਸ਼ ਹੁੰਦਾ ਹੈ। ਪਾਰਬ੍ਰਹਮ ਕਰਤਾ ਪੁਰਖ ਅਤੇ ਨਾਸ਼ ਤੋਂ ਰਹਿਤ ਹੈ। (ਪ੍ਰਭੂ) ਸਦਾ ਸਦਾ ਸਦਾ ਦਿਆਲੂ ਹੈ। ਨਾਨਕ (ਦਾ ਕਥਨ ਹੈ ਕਿ) ਉਸ ਨੂੰ ਸਿਮਰ ਸਿਮਰ ਕੇ (ਸਾਧਕ) ਨਿਹਾਲ ਹੋ ਜਾਂਦੇ ਹਨ।੮।੯।

**ਸਲੋਕ** : ਅਨੇਕ ਵਿਅਕਤੀ (ਪ੍ਰਭੂ ਦੀ) ਉਸਤਤ ਕਰਦੇ ਹਨ, (ਪਰ ਉਸ ਦੀ ਉਸਤਤ ਦਾ ਕੋਈ) ਅੰਤ ਜਾਂ ਉਰਾਰ-ਪਾਰ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੇ ਬਹੁਤ ਢੰਗਾਂ ਨਾਲ ਅਨੇਕ ਤਰ੍ਹਾਂ ਦੀ ਰਚਨਾ ਕੀਤੀ ਹੈ।੧।

**ਅਸਟਪਦੀ** : (ਪ੍ਰਭੂ ਦੀ ਰਚੀ ਵਿਸ਼ਾਲ ਸ੍ਰਿਸ਼ਟੀ ਵਿਚ) ਕਈ ਕਰੋੜ ਪੁਜਾਰੀ ਹੋਏ ਹਨ। ਕਈ ਕਰੋੜ (ਧਾਰਮਿਕ ਅਤੇ ਸਮਾਜਿਕ) ਆਚਾਰ ਵਿਵਹਾਰ (ਕਰਨ ਵਾਲੇ ਹੋਏ ਹਨ)। ਕਈ ਕਰੋੜ ਤੀਰਥਾਂ ਦੇ ਨਿਵਾਸੀ ਹੋਏ ਹਨ। ਕਈ ਕਰੋੜ ਬਨਾਂ ਵਿਚ ਉਦਾਸੀ ਹੋਏ ਫਿਰਦੇ ਹਨ। ਕਈ ਕਰੋੜ ਵੇਦਾਂ ਦੇ ਸਰੋਤੇ ਹਨ। ਕਈ ਕਰੋੜ ਤਪਸਵੀ ਬਣੇ ਹੋਏ ਹਨ। ਕਈ ਕਰੋੜ ਅੰਤਰ-ਆਤਮੇ ਵਿਚ (ਪ੍ਰਭੂ ਦਾ) ਧਿਆਨ ਧਰਦੇ ਹਨ। ਕਈ ਕਰੋੜ ਕਵੀ (ਪ੍ਰਭੂ ਨੂੰ) ਕਵਿਤਾ ਦੁਆਰਾ ਵਿਚਾਰਦੇ ਹਨ। ਕਈ ਕਰੋੜ (ਨਿਤ) ਨਵੇਂ ਨਾਮਾਂ ਨਾਲ ਆਰਾਧਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਕਰਤਾ ਪੁਰਖ ਦਾ ਅੰਤ ਨਹੀਂ ਪਾ ਸਕਦੇ।੧। (ਇਸ ਸੰਸਾਰ ਵਿਚ) ਕਈ ਕਰੋੜ (ਮਨੁੱਖ) ਹੰਕਾਰੀ ਹਨ। ਕਈ ਕਰੋੜ ਮਹਾਮੂਰਖ ਹਨ। ਕਈ ਕਰੋੜ ਕੰਜੂਸ ਅਤੇ ਸਖ਼ਤ (ਸੁਭਾ ਵਾਲੇ) ਹਨ। ਕਈ ਕਰੋੜ ਧੁਰ ਅੰਦਰੋਂ ਕੋਰੇ ਅਤੇ ਕਠੋਰ ਚਿਤ ਵਾਲੇ (*ਅਭਿਗ*) ਹਨ। ਕਈ ਕਰੋੜ ਪਰਾਇਆ ਧਨ ਚੁਰਾਉਣ ਵਾਲੇ ਹਨ। ਕਈ ਕਰੋੜ ਦੂਜਿਆਂ ਦੇ ਦੋਸ਼ ਲਭਣ ਵਾਲੇ ਹਨ। ਕਈ ਕਰੋੜ ਮਾਇਆ ਵਾਸਤੇ ਮੁਸ਼ਕਤ ਕਰਦੇ ਫਿਰਦੇ ਹਨ। ਕਈ ਕਰੋੜ ਪਰਦੇਸਾਂ ਵਿਚ ਫਿਰ ਰਹੇ ਹਨ। ਜਿਸ ਜਿਸ (ਕੰਮ ਉਤੇ ਪ੍ਰਭੂ ਉਨ੍ਹਾਂ ਨੂੰ) ਲਗਾਉਂਦਾ ਹੈ, ਉਸ ਉਸ (ਰੁਝੇਵੇਂ ਵਿਚ ਉਹ) ਲਗੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਕਰਤਾ ਪੁਰਖ ਦੀ ਰਚਨਾ ਬਾਰੇ (ਉਹ) ਕਰਤਾ ਪੁਰਖ ਹੀ (ਠੀਕ ਤਰ੍ਹਾਂ) ਜਾਣਦਾ ਹੈ।੨।

ਕਈ ਕਰੋੜ ਸਿੱਧ, ਜਤੀ ਅਤੇ ਜੋਗੀ ਹਨ। ਕਈ ਕਰੋੜ ਭੋਗ-ਵਿਲਾਸ ਕਰਨ ਵਾਲੇ ਰਾਜੇ ਹਨ। ਕਈ ਕਰੋੜ ਪੰਛੀ ਅਤੇ ਸੱਪ ਪੈਦਾ ਕੀਤੇ ਹਨ। ਕਈ ਕਰੋੜ ਪੱਥਰ ਅਤੇ ਬ੍ਰਿਛ ਉਤਪੰਨ ਕੀਤੇ (*ਨਿਪਜਾਏ*) ਹਨ। ਕਈ ਕਰੋੜ ਪਵਣ, ਪਾਣੀ ਅਤੇ ਅਗਨੀਆਂ ਹਨ। ਕਈ ਕਰੋੜ ਦੇਸ ਅਤੇ ਭੂਮੀ-ਮੰਡਲ (ਭੂ-ਖੰਡ) ਹਨ। ਕਈ ਕਰੋੜ ਚੰਦ੍ਰਮੇ (*ਸਸੀਅਰ*), ਸੂਰਜ (*ਸੂਰ*) ਅਤੇ ਨੱਛਤ੍ਰ ਹਨ। ਕਈ ਕਰੋੜ ਦੇਵਤੇ, ਦਾਨਵ ਅਤੇ ਸਿਰ-ਛਤ੍ਰ-ਧਾਰੀ ਇੰਦ੍ਰ ਹਨ। (ਪ੍ਰਭੂ ਨੇ) ਸਾਰੀ ਸ੍ਰਿਸ਼ਟੀ ਆਪਣੇ (ਹੁਕਮ ਰੂਪ) ਸੂਤ੍ਰ ਵਿਚ ਪਰੋਈ ਹੋਈ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਜਿਸ ਜਿਸ ਨੂੰ ਚਾਹੁੰਦਾ ਹੈ, ਉਸ ਉਸ ਨੂੰ ਤਾਰਦਾ ਹੈ।੩। ਕਈ ਕਰੋੜ ਰਜੋ, ਸਤੋ ਅਤੇ ਤਮੋ (ਬਿਰਤੀਆਂ ਵਾਲੇ ਹਨ)। ਕਈ ਕਰੋੜ ਵੇਦ, ਪੁਰਾਣ, ਸਿਮ੍ਰਿਤੀਆਂ ਅਤੇ ਸ਼ਾਸਤ੍ਰ ਹਨ। ਕਈ ਕਰੋੜ ਰਤਨਾਂ (ਦੇ ਭਰੇ) ਸਮੁੰਦਰ ਸਿਰਜੇ ਹਨ।

ਕਈ ਕੋਟਿ ਕੀਏ ਚਿਰ ਜੀਵੇ ॥ ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ ॥
ਕਈ ਕੋਟਿ ਜਖ੍ ਕਿੰਨਰ ਪਿਸਾਚ ॥ ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥
ਸਭ ਤੇ ਨੇਰੈ ਸਭਹੂ ਤੇ ਦੂਰਿ ॥ ਨਾਨਕ ਆਪਿ ਅਲਿਪਤੁ ਰਹਿਆ ਭਰਪੂਰਿ ॥੪॥

ਕਈ ਕੋਟਿ ਪਾਤਾਲ ਕੇ ਵਾਸੀ ॥ ਕਈ ਕੋਟਿ ਨਰਕ ਸੁਰਗ ਨਿਵਾਸੀ ॥
ਕਈ ਕੋਟਿ ਜਨਮਹਿ ਜੀਵਹਿ ਮਰਹਿ ॥ ਕਈ ਕੋਟਿ ਬਹੁ ਜੋਨੀ ਫਿਰਹਿ ॥
ਕਈ ਕੋਟਿ ਬੈਠਤ ਹੀ ਖਾਹਿ ॥ ਕਈ ਕੋਟਿ ਘਾਲਹਿ ਥਕਿ ਪਾਹਿ ॥
ਕਈ ਕੋਟਿ ਕੀਏ ਧਨਵੰਤ ॥ ਕਈ ਕੋਟਿ ਮਾਇਆ ਮਹਿ ਚਿੰਤ ॥
ਜਹ ਜਹ ਭਾਣਾ ਤਹ ਤਹ ਰਾਖੇ ॥ ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ ॥੫॥
ਕਈ ਕੋਟਿ ਭਏ ਬੈਰਾਗੀ ॥ ਰਾਮ ਨਾਮ ਸੰਗਿ ਤਿਨਿ ਲਿਵ ਲਾਗੀ ॥
ਕਈ ਕੋਟਿ ਪ੍ਰਭ ਕਉ ਖੋਜੰਤੇ ॥ ਆਤਮ ਮਹਿ ਪਾਰਬ੍ਰਹਮੁ ਲਹੰਤੇ ॥
ਕਈ ਕੋਟਿ ਦਰਸਨ ਪ੍ਰਭ ਪਿਆਸ ॥ ਤਿਨ ਕਉ ਮਿਲਿਓ ਪ੍ਰਭੁ ਅਬਿਨਾਸ ॥
ਕਈ ਕੋਟਿ ਮਾਗਹਿ ਸਤਸੰਗੁ ॥ ਪਾਰਬ੍ਰਹਮ ਤਿਨ ਲਾਗਾ ਰੰਗੁ ॥
ਜਿਨ ਕਉ ਹੋਏ ਆਪਿ ਸੁਪ੍ਰਸੰਨ ॥ ਨਾਨਕ ਤੇ ਜਨ ਸਦਾ ਧਨਿ ਧੰਨਿ ॥੬॥

ਕਈ ਕੋਟਿ ਖਾਣੀ ਅਰੁ ਖੰਡ ॥ ਕਈ ਕੋਟਿ ਅਕਾਸ ਬ੍ਰਹਮੰਡ ॥
ਕਈ ਕੋਟਿ ਹੋਏ ਅਵਤਾਰ ॥ ਕਈ ਜੁਗਤਿ ਕੀਨੋ ਬਿਸਥਾਰ ॥
ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥
ਕਈ ਕੋਟਿ ਕੀਨੇ ਬਹੁ ਭਾਤਿ ॥ ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥
ਤਾ ਕਾ ਅੰਤੁ ਨ ਜਾਨੈ ਕੋਇ ॥ ਆਪੇ ਆਪਿ ਨਾਨਕ ਪ੍ਰਭੁ ਸੋਇ ॥੭॥
ਕਈ ਕੋਟਿ ਪਾਰਬ੍ਰਹਮ ਕੇ ਦਾਸ ॥ ਤਿਨ ਹੋਵਤ ਆਤਮ ਪਰਗਾਸ ॥
ਕਈ ਕੋਟਿ ਤਤ ਕੇ ਬੇਤੇ ॥ ਸਦਾ ਨਿਹਾਰਹਿ ਏਕੋ ਨੇਤ੍ਰੇ ॥
ਕਈ ਕੋਟਿ ਨਾਮ ਰਸੁ ਪੀਵਹਿ ॥ ਅਮਰ ਭਏ ਸਦ ਸਦ ਹੀ ਜੀਵਹਿ ॥
ਕਈ ਕੋਟਿ ਨਾਮ ਗੁਨ ਗਾਵਹਿ ॥ ਆਤਮ ਰਸਿ ਸੁਖਿ ਸਹਜਿ ਸਮਾਵਹਿ ॥
ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ ॥ ਨਾਨਕ ਓਇ ਪਰਮੇਸੁਰ ਕੇ ਪਿਆਰੇ ॥੮॥੧੦॥

ਸਲੋਕੁ ॥
ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥
ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥੧॥

ਅਸਟਪਦੀ ॥
ਕਰਨ ਕਰਾਵਨ ਕਰਨੈ ਜੋਗੁ ॥ ਜੋ ਤਿਸੁ ਭਾਵੈ ਸੋਈ ਹੋਗੁ ॥
ਖਿਨ ਮਹਿ ਥਾਪਿ ਉਥਾਪਨਹਾਰਾ ॥ ਅੰਤੁ ਨਹੀ ਕਿਛੁ ਪਾਰਾਵਾਰਾ ॥
ਹੁਕਮੇ ਧਾਰਿ ਅਧਰ ਰਹਾਵੈ ॥ ਹੁਕਮੇ ਉਪਜੈ ਹੁਕਮਿ ਸਮਾਵੈ ॥

ਕਈ ਕਰੋੜ ਅਨੇਕ ਕਿਸਮਾਂ ਦੇ ਜੀਵ-ਜੰਤੂ ਹਨ। ਕਈ ਕਰੋੜ ਲੰਮੀ ਉਮਰ ਵਾਲੇ ਪੈਦਾ ਕੀਤੇ ਹਨ। ਕਈ ਕਰੋੜ ਪਹਾੜ (*ਗਿਰੀ*) ਅਤੇ ਸੁਮੇਰ ਪਰਬਤ ਸਥਿਤ ਹਨ। ਕਈ ਕਰੋੜ ਯਕਸ਼, ਕਿੰਨਰ (ਗਾਣ ਵਾਲੇ ਦੇਵਤੇ) ਅਤੇ ਪਿਸ਼ਾਚ ਹਨ। ਕਈ ਕਰੋੜ ਭੂਤ, ਪ੍ਰੇਤ, ਸੂਰ (*ਸੂਕਰ*), ਸ਼ੇਰ (*ਮ੍ਰਿਗਾਚ*) ਹਨ। (ਪ੍ਰਭੂ ਇਨ੍ਹਾਂ) ਸਾਰਿਆਂ ਦੇ ਨੇੜੇ ਅਤੇ ਸਾਰਿਆਂ ਤੋਂ ਦੂਰ ਵੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਆਪ ਨਿਰਲਿਪਤ ਰੂਪ ਵਿਚ (ਸਾਰਿਆਂ ਵਿਚ) ਵਰਤ ਰਿਹਾ ਹੈ।੪।

ਕਈ ਕਰੋੜ ਪਾਤਾਲ ਦੇ ਵਾਸੀ ਹਨ। ਕਈ ਕਰੋੜ ਨਰਕਾਂ ਅਤੇ ਸੁਅਰਗਾਂ ਵਿਚ ਰਹਿਣ ਵਾਲੇ ਹਨ। ਕਈ ਕਰੋੜ ਜੰਮਦੇ, ਜੀਵਦੇ ਅਤੇ ਮਰਦੇ ਹਨ। ਕਈ ਕਰੋੜ ਬਹੁਤ ਜੂਨਾਂ ਵਿਚ ਫਿਰਦੇ ਹਨ। ਕਈ ਕਰੋੜ (ਇਕ ਥਾਂ) ਟਿਕ ਕੇ ਹੀ ਖਾਂਦੇ ਹਨ। ਕਈ ਕਰੋੜ ਮਿਹਨਤ ਕਰ ਕਰ ਕੇ ਥਕ ਜਾਂਦੇ ਹਨ। ਕਈ ਕਰੋੜ ਧਨਵਾਨ ਬਣਾਏ ਹਨ। ਕਈ ਕਰੋੜ ਮਾਇਆ ਦੀ ਚਿੰਤਾ ਵਿਚ (ਲਗੇ ਹੋਏ ਹਨ)। ਜਿਥੇ ਜਿਥੇ (ਪ੍ਰਭੂ ਨੂੰ) ਚੰਗਾ ਲਗਦਾ ਹੈ, ਉਥੇ ਉਥੇ ਹੀ (ਉਨ੍ਹਾਂ ਨੂੰ) ਰਖਦਾ ਹੈ। ਨਾਨਕ (ਦਾ ਕਥਨ ਹੈ ਕਿ) ਸਭ ਕੁਝ ਪ੍ਰਭੂ ਦੇ ਹੱਥ ਵਿਚ ਹੈ।੫। ਕਈ ਕਰੋੜ (ਵਿਅਕਤੀ) ਵੈਰਾਗੀ ਹੋਏ ਹਨ, ਰਾਮ-ਨਾਮ ਨਾਲ ਉਨ੍ਹਾਂ ਦੀ ਲਿਵ ਲਗੀ ਹੋਈ ਹੈ। ਕਈ ਕਰੋੜ ਪ੍ਰਭੂ ਨੂੰ ਖੋਜਦੇ ਹਨ, (ਉਹ) ਅੰਤਰ ਆਤਮੇ ਵਿਚ ਪ੍ਰਭੂ ਨੂੰ ਲਭ ਲੈਂਦੇ ਹਨ। ਕਈ ਕਰੋੜ ਪ੍ਰਭੂ ਦੇ ਦਰਸ਼ਨ ਲਈ ਪਿਆਸੇ ਹਨ, ਉਨ੍ਹਾਂ ਨੂੰ ਪ੍ਰਭੂ ਅਵਿਨਾਸ਼ੀ ਮਿਲ ਪੈਂਦਾ ਹੈ। ਕਈ ਕਰੋੜ (ਸਾਧਕ) ਸੰਤਾਂ ਦਾ ਸੰਗ ਮੰਗਦੇ ਹਨ, ਉਨ੍ਹਾਂ ਨੂੰ ਪ੍ਰਭੂ ਦਾ ਪ੍ਰੇਮ ਲਗਾ ਹੁੰਦਾ ਹੈ। ਜਿਨ੍ਹਾਂ ਉਤੇ ਪ੍ਰਭੂ ਆਪ ਪ੍ਰਸੰਨ ਹੁੰਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਸੇਵਕ ਸਦਾ ਧੰਨ ਧੰਨ ਹਨ (ਅਰਥਾਤ ਭਾਗਾਂ ਵਾਲੇ ਹਨ)।੬।

ਕਈ ਕਰੋੜ ਖਾਣੀਆਂ ਅਤੇ ਖੰਡ ਹਨ। ਕਈ ਕਰੋੜ ਆਕਾਸ਼ ਅਤੇ ਬ੍ਰਹਮੰਡ ਹਨ। ਕਈ ਕਰੋੜ ਅਵਤਾਰ ਹੋਏ ਹਨ। ਕਈਆਂ ਜੁਗਤਾਂ ਨਾਲ (ਪ੍ਰਭੂ ਨੇ ਸ੍ਰਿਸ਼ਟੀ ਦਾ) ਵਿਸਤਾਰ ਕੀਤਾ ਹੈ। ਕਈ ਵਾਰ (ਸ੍ਰਿਸ਼ਟੀ ਦਾ) ਪਾਸਾਰ ਪਸਰਿਆ ਹੈ, (ਪਰ ਇਸ ਨੂੰ ਸਮੇਟ ਕੇ) ਹਮੇਸ਼ਾ ਹੀ ਇਕ ਓਅੰਕਾਰ ਸਰੂਪ (ਕਾਇਮ ਰਿਹਾ ਹੈ)। ਕਈ ਕਰੋੜ (ਜੀਵ) ਕਈ ਤਰ੍ਹਾਂ ਦੇ ਉਤਪੰਨ ਕੀਤੇ ਹਨ। (ਉਹ) ਪ੍ਰਭੂ ਤੋਂ ਪੈਦਾ ਹੋਏ ਹਨ ਅਤੇ ਪ੍ਰਭੂ ਵਿਚ ਹੀ ਸਮਾ ਜਾਂਦੇ ਹਨ। ਉਸ (ਪ੍ਰਭੂ) ਦਾ ਅੰਤ ਕੋਈ ਨਹੀਂ ਪਾ ਸਕਦਾ। ਨਾਨਕ (ਦਾ ਕਥਨ ਹੈ ਕਿ) ਉਹ ਪ੍ਰਭੂ (ਸਭ ਕੁਝ) ਆਪ ਹੀ ਆਪ ਹੈ (ਭਾਵ ਉਸ ਦਾ ਕੋਈ ਹੋਰ ਪ੍ਰਤਿਦੁਅੰਦੀ ਨਹੀਂ ਹੈ)।੭। ਕਈ ਕਰੋੜ ਪਾਰਬ੍ਰਹਮ ਦੇ ਦਾਸ ਹਨ, ਉਨ੍ਹਾਂ ਦੇ ਅੰਤਰ ਆਤਮੇ ਵਿਚ (ਈਸ਼ਵਰੀ ਜੋਤਿ ਦਾ) ਪ੍ਰਕਾਸ਼ ਹੁੰਦਾ ਹੈ। ਕਈ ਕਰੋੜ (ਵਾਸਤਵਿਕ) ਤੱਤ੍ਵ ਦੇ ਗਿਆਤਾ ਹਨ (ਉਹ) ਹਮੇਸ਼ਾ ਇਕੋ ਪਰਮਾਤਮਾ ਨੂੰ ਅੱਖਾਂ ਨਾਲ ਵੇਖਦੇ ਹਨ। ਕਈ ਕਰੋੜ ਨਾਮ ਦਾ ਰਸ ਪੀਂਦੇ ਹਨ ਅਤੇ ਅਮਰ ਹੋ ਕੇ ਹਮੇਸ਼ਾ ਹਮੇਸ਼ਾ ਲਈ ਜੀਉਂਦੇ ਹਨ। ਕਈ ਕਰੋੜ ਨਾਮ ਦੇ ਗੁਣਾਂ ਦਾ ਗਾਇਨ ਕਰਦੇ ਹਨ ਅਤੇ ਆਤਮ-ਰਸ ਕਰਕੇ ਸਹਿਜ ਸੁਖ ਵਿਚ ਸਮਾਏ ਰਹਿੰਦੇ ਹਨ। (ਪਰਮਾਤਮਾ) ਆਪਣੇ ਸੇਵਕਾਂ ਨੂੰ ਸੁਆਸ ਸੁਆਸ ਚੇਤੇ ਰਖਦਾ ਹੈ (*ਸਮਾਰੇ*), ਨਾਨਕ (ਦਾ ਕਥਨ ਹੈ ਕਿ) ਉਹ (ਸੇਵਕ) ਪਰਮੇਸ਼ਵਰ ਦੇ ਪਿਆਰੇ ਹਨ।੮।੧੦।

**ਸਲੋਕ :** (ਸਾਰੀ ਸ੍ਰਿਸ਼ਟੀ ਨੂੰ) ਕਰਣ ਕਰਾਉਣ ਵਾਲਾ ਇਕ ਪ੍ਰਭੂ ਹੀ ਹੈ, ਦੂਜਾ ਕੋਈ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਉਹ) ਉਸ (ਪ੍ਰਭੂ) ਤੋਂ ਬਲਿਹਾਰ ਜਾਂਦਾ ਹੈ, (ਜੋ) ਜਲ, ਥਲ ਅਤੇ ਖਗੋਲ ਵਿਚ (ਵਰਤ ਰਿਹਾ) ਹੈ।੧।

**ਅਸਟਪਦੀ :** (ਜਗਤ ਨੂੰ) ਕਰਣ ਕਰਾਉਣ ਵਾਲਾ ਅਤੇ (ਸਭ ਕੁਝ) ਕਰਨ ਦੇ ਯੋਗ (ਪ੍ਰਭੂ ਹੀ) ਹੈ। ਜੋ ਉਸ ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। (ਉਹ ਪਰਮਾਤਮਾ) ਛਿਣ ਵਿਚ ਸਥਾਪਨਾ ਕਰਕੇ (ਫਿਰ ਉਸ ਨੂੰ) ਨਾਸ਼ ਕਰਨ ਵਾਲਾ ਵੀ ਹੈ। (ਉਸ ਦਾ) ਕੋਈ ਅੰਤ ਅਤੇ ਪਾਰ-ਉਰਾਰ ਨਹੀਂ ਹੈ। (ਆਪਣੇ) ਹੁਕਮ ਨਾਲ ਹੀ (ਉਹ ਸ੍ਰਿਸ਼ਟੀ ਨੂੰ) ਸਿਰਜ ਕੇ ਬਿਨਾ ਆਸਰੇ ਟਿਕਾਈ ਰਖਦਾ ਹੈ। (ਸਾਰੀ ਸ੍ਰਿਸ਼ਟੀ

ਹੁਕਮੇ ਊਚ ਨੀਚ ਬਿਉਹਾਰ ॥ ਹੁਕਮੇ ਅਨਿਕ ਰੰਗ ਪਰਕਾਰ ॥
ਕਰਿ ਕਰਿ ਦੇਖੈ ਅਪਨੀ ਵਡਿਆਈ ॥ ਨਾਨਕ ਸਭ ਮਹਿ ਰਹਿਆ ਸਮਾਈ ॥੧॥
ਪ੍ਰਭ ਭਾਵੈ ਮਾਨੁਖ ਗਤਿ ਪਾਵੈ ॥ ਪ੍ਰਭ ਭਾਵੈ ਤਾ ਪਾਥਰ ਤਰਾਵੈ ॥
ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥ ਪ੍ਰਭ ਭਾਵੈ ਤਾ ਹਰਿ ਗੁਣ ਭਾਖੈ ॥
ਪ੍ਰਭ ਭਾਵੈ ਤਾ ਪਤਿਤ ਉਧਾਰੈ ॥ ਆਪਿ ਕਰੈ ਆਪਨ ਬੀਚਾਰੈ ॥
ਦੁਹਾ ਸਿਰਿਆ ਕਾ ਆਪਿ ਸੁਆਮੀ ॥ ਖੇਲੈ ਬਿਗਸੈ ਅੰਤਰਜਾਮੀ ॥
ਜੋ ਭਾਵੈ ਸੋ ਕਾਰ ਕਰਾਵੈ ॥ ਨਾਨਕ ਦ੍ਰਿਸਟੀ ਅਵਰੁ ਨ ਆਵੈ ॥੨॥

ਕਹੁ ਮਾਨੁਖ ਤੇ ਕਿਆ ਹੋਇ ਆਵੈ ॥ ਜੋ ਤਿਸੁ ਭਾਵੈ ਸੋਈ ਕਰਾਵੈ ॥
ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ ॥ਜੋ ਤਿਸੁ ਭਾਵੈ ਸੋਈ ਕਰੇਇ ॥
ਅਨਜਾਨਤ ਬਿਖਿਆ ਮਹਿ ਰਚੈ ॥ ਜੇ ਜਾਨਤ ਆਪਨ ਆਪ ਬਚੈ ॥
ਭਰਮੇ ਭੂਲਾ ਦਹ ਦਿਸਿ ਧਾਵੈ ॥ ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ ॥
ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ ॥ ਨਾਨਕ ਤੇ ਜਨ ਨਾਮਿ ਮਿਲੇਇ ॥੩॥
ਖਿਨ ਮਹਿ ਨੀਚ ਕੀਟ ਕਉ ਰਾਜ ॥ ਪਾਰਬ੍ਰਹਮ ਗਰੀਬ ਨਿਵਾਜ ॥
ਜਾ ਕਾ ਦ੍ਰਿਸਟਿ ਕਛੂ ਨ ਆਵੈ ॥ ਤਿਸੁ ਤਤਕਾਲ ਦਹ ਦਿਸ ਪ੍ਰਗਟਾਵੈ ॥
ਜਾ ਕਉ ਅਪੁਨੀ ਕਰੈ ਬਖਸੀਸ ॥ ਤਾ ਕਾ ਲੇਖਾ ਨ ਗਨੈ ਜਗਦੀਸ ॥
ਜੀਉ ਪਿੰਡੁ ਸਭ ਤਿਸ ਕੀ ਰਾਸਿ ॥ ਘਟਿ ਘਟਿ ਪੂਰਨ ਬ੍ਰਹਮ ਪ੍ਰਗਾਸ ॥
ਅਪਨੀ ਬਣਤ ਆਪਿ ਬਨਾਈ ॥ ਨਾਨਕ ਜੀਵੈ ਦੇਖਿ ਬਡਾਈ ॥੪॥

ਇਸ ਕਾ ਬਲੁ ਨਾਹੀ ਇਸੁ ਹਾਥ ॥ਕਰਨ ਕਰਾਵਨ ਸਰਬ ਕੋ ਨਾਥ ॥
ਆਗਿਆਕਾਰੀ ਬਪੁਰਾ ਜੀਉ ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ ॥
ਕਬਹੂ ਊਚ ਨੀਚ ਮਹਿ ਬਸੈ ॥ ਕਬਹੂ ਸੋਗ ਹਰਖ ਰੰਗਿ ਹਸੈ ॥
ਕਬਹੂ ਨਿੰਦ ਚਿੰਦ ਬਿਉਹਾਰ ॥ ਕਬਹੂ ਊਭ ਅਕਾਸ ਪਇਆਲ ॥
ਕਬਹੂ ਬੇਤਾ ਬ੍ਰਹਮ ਬੀਚਾਰ ॥ ਨਾਨਕ ਆਪਿ ਮਿਲਾਵਣਹਾਰ ॥੫॥
ਕਬਹੂ ਨਿਰਤਿ ਕਰੈ ਬਹੁ ਭਾਤਿ ॥ ਕਬਹੂ ਸੋਇ ਰਹੈ ਦਿਨੁ ਰਾਤਿ ॥
ਕਬਹੂ ਮਹਾ ਕ੍ਰੋਧ ਬਿਕਰਾਲ ॥ ਕਬਹੂੰ ਸਰਬ ਕੀ ਹੋਤ ਰਵਾਲ ॥
ਕਬਹੂ ਹੋਇ ਬਹੈ ਬਡ ਰਾਜਾ ॥ ਕਬਹੂ ਭੇਖਾਰੀ ਨੀਚ ਕਾ ਸਾਜਾ ॥

ਉਸ ਦੇ) ਹੁਕਮ ਤੋਂ ਪੈਦਾ ਹੁੰਦੀ ਹੈ (ਅਤੇ ਫਿਰ) ਹੁਕਮ ਵਿਚ ਹੀ ਸਮਾ ਜਾਂਦੀ ਹੈ। (ਉਸ ਦੇ) ਹੁਕਮ ਵਿਚ ਹੀ ਉਚਿਆਂ ਨੀਵਿਆਂ ਦਾ ਵਿਵਹਾਰ ਹੋ ਰਿਹਾ ਹੈ। (ਉਸ ਦੇ) ਹੁਕਮ ਵਿਚ ਹੀ ਅਨੇਕ ਤਰ੍ਹਾਂ ਦੇ ਰੰਗ-ਤਮਾਸ਼ੇ ਹੋ ਰਹੇ ਹਨ। (ਉਹ ਪ੍ਰਭੂ ਸ੍ਰਿਸ਼ਟੀ ਦੀ) ਰਚਨਾ ਕਰਕੇ ਆਪਣੀ ਵਡਿਆਈ ਵੇਖ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਸਭ ਵਿਚ ਸਮਾਇਆ ਹੋਇਆ ਹੈ।੧। (ਜੇ) ਪ੍ਰਭੂ ਨੂੰ ਚੰਗਾ ਲਗੇ, ਤਾਂ ਮਨੁੱਖ ਸਦ-ਗਤੀ ਪ੍ਰਾਪਤ ਕਰ ਲੈਂਦਾ ਹੈ। (ਜੇ) ਪ੍ਰਭੂ ਨੂੰ ਚੰਗਾ ਲਗੇ ਤਾਂ ਪੱਥਰ (ਵਰਗੇ ਕਠੋਰ ਚਿਤ ਵਾਲੇ ਲੋਕਾਂ ਨੂੰ ਵੀ) ਤਾਰ ਦਿੰਦਾ ਹੈ। (ਜੇ) ਪ੍ਰਭੂ ਨੂੰ ਭਾਵੇ ਤਾਂ ਬਿਨਾ ਸੁਆਸਾਂ ਦੇ ਹੀ ਬਚਾ ਲੈਂਦਾ ਹੈ। (ਜੇ) ਪ੍ਰਭੂ ਨੂੰ ਭਾਵੇ ਤਾਂ (ਉਹ ਮਨੁੱਖ) ਹਰਿ ਦੇ ਗੁਣਾਂ ਦਾ ਬਖਾਨ ਕਰਦਾ ਹੈ। (ਜੇ) ਪ੍ਰਭੂ ਨੂੰ ਭਾਵੇ ਤਾਂ ਪਤਿਤਾਂ ਨੂੰ ਵੀ ਉਧਾਰ ਦਿੰਦਾ ਹੈ। (ਉਹ) ਆਪ ਕਰਦਾ ਹੈ ਅਤੇ ਆਪ ਹੀ ਵਿਚਾਰਦਾ ਹੈ। (ਉਹ ਪ੍ਰਭੂ) ਦੋਹਾਂ ਪਾਸਿਆਂ (ਅਰਥਾਤ ਲੋਕ-ਪਰਲੋਕ) ਦਾ ਸੁਆਮੀ ਹੈ। (ਉਹ) ਅੰਤਰਯਾਮੀ (ਆਪ ਹੀ) ਖੇਡਦਾ ਅਤੇ ਖ਼ੁਸ਼ ਹੁੰਦਾ ਹੈ। (ਉਸ ਨੂੰ) ਜੋ ਚੰਗਾ ਲਗਦਾ ਹੈ ਉਹੀ ਕਰਮ ਕਰਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਤੋਂ ਭਿੰਨ ਕੋਈ) ਹੋਰ ਨਜ਼ਰ ਨਹੀਂ ਆਉਂਦਾ।੨।

(ਹੇ ਜਿਗਿਆਸੂ!) ਦਸੋ ਕਿ ਮਨੁੱਖ ਤੋਂ ਕਿਹੜਾ (ਕੰਮ) ਹੋ ਸਕਦਾ ਹੈ? (ਅਸਲ ਵਿਚ) ਜੋ ਉਸ ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਕਰਾਉਂਦਾ ਹੈ। ਇਸ (ਮਨੁੱਖ) ਦੇ ਹੱਥ-ਵਸ ਹੋਵੇ ਤਾਂ ਸਭ ਕੁਝ ਲੈ ਲਵੇ (ਪਰ ਇਸ ਦੇ ਅਧਿਕਾਰ ਵਿਚ ਕੁਝ ਨਹੀਂ)। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਕਰਦਾ ਹੈ। (ਮਨੁੱਖ) ਅਣਜਾਣਤਾ ਕਰਕੇ ਮਾਇਆ ਵਿਚ ਮਗਨ ਹੈ। ਜੇ (ਉਹ ਵਾਸਤਵਿਕਤਾ ਨੂੰ) ਜਾਣਦਾ ਹੋਵੇ, ਤਾਂ ਆਪਣੇ ਆਪ ਨੂੰ (ਮਾਇਆ ਤੋਂ) ਬਚਾ ਲਵੇ। (ਮਾਇਆਵੀ) ਭਰਮਾਂ ਵਿਚ ਭੁਲਿਆ (ਉਹ) ਦਸਾਂ ਦਿਸ਼ਾਵਾਂ ਵਲ ਭਜਦਾ ਰਹਿੰਦਾ ਹੈ। ਅੱਖ ਦੇ ਫੋਰ ਵਿਚ ਦਸਾਂ ਦਿਸ਼ਾਵਾਂ ਤੋਂ ਫਿਰ ਕੇ ਆ ਜਾਂਦਾ ਹੈ। (ਪਰਮਾਤਮਾ) ਕ੍ਰਿਪਾ ਕਰਕੇ ਜਿਸ ਨੂੰ ਆਪਣੀ ਭਗਤੀ ਪ੍ਰਦਾਨ ਕਰਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਸਾਧਕ ਨਾਮ ਦੁਆਰਾ (ਪ੍ਰਭੂ ਨਾਲ) ਮਿਲਿਆ ਰਹਿੰਦਾ ਹੈ।੩। (ਉਹ ਪ੍ਰਭੂ) ਛਿਣ ਭਰ ਵਿਚ ਕੀੜੇ ਵਰਗੇ ਨੀਚ (ਵਿਅਕਤੀ) ਨੂੰ ਰਾਜ (ਪ੍ਰਦਾਨ ਕਰਨ ਵਾਲਾ ਹੈ)। ਪਾਰਬ੍ਰਹਮ ਗ਼ਰੀਬਾਂ ਨੂੰ ਨਿਵਾਜਣ ਵਾਲਾ ਹੈ (ਅਰਥਾਤ ਮਿਹਰ ਕਰਨ ਵਾਲਾ ਹੈ)। ਜਿਸ (ਮਨੁੱਖ) ਦਾ ਕੁਝ (ਗੁਣ) ਨਜ਼ਰ ਨ ਆਉਂਦਾ ਹੋਵੇ, ਉਸ ਨੂੰ ਤੁਰਤ ਦਸਾਂ ਦਿਸ਼ਾਵਾਂ ਵਿਚ ਪ੍ਰਤਿਸ਼ਠਿਤ ਕਰ ਦਿੰਦਾ ਹੈ। ਜਿਸ (ਮਨੁੱਖ) ਨੂੰ (ਉਹ ਪ੍ਰਭੂ) ਆਪਣੀ ਬਖ਼ਸ਼ਿਸ਼ ਕਰਦਾ ਹੈ, ਤਾਂ ਪਰਮਾਤਮਾ ਉਸ (ਦੇ ਕਰਮਾਂ) ਦਾ ਲੇਖਾ ਨਹੀਂ ਗਿਣਦਾ। (ਇਹ) ਜਿੰਦ ਅਤੇ ਸ਼ਰੀਰ ਸਭ ਉਸ (ਪ੍ਰਭੂ) ਦੀ ਪੂੰਜੀ ਹੈ। (ਉਸ) ਪੂਰਣ ਬ੍ਰਹਮ ਦਾ ਪ੍ਰਕਾਸ਼ ਹਰ ਇਕ ਹਿਰਦੇ/ਸ਼ਰੀਰ ਵਿਚ ਹੋ ਰਿਹਾ ਹੈ। ਆਪਣੀ (ਜਗਤ ਰੂਪ) ਬਣਤ (ਪ੍ਰਭੂ ਨੇ) ਆਪ ਬਣਾਈ ਹੈ। ਨਾਨਕ (ਦਾ ਕਥਨ ਹੈ ਕਿ ਉਹ ਪ੍ਰਭੂ ਦੀ) ਵਡਿਆਈ ਵੇਖ ਕੇ ਜੀਉਂਦਾ ਹੈ।੪।

ਇਸ (ਜੀਵ/ਮਨੁੱਖ) ਦਾ ਬਲ ਇਸ ਦੇ (ਆਪਣੇ) ਹੱਥ ਵਿਚ ਨਹੀਂ ਹੈ। (ਸਭ ਕੁਝ) ਕਰਨ ਕਰਾਉਣ ਵਾਲਾ ਸਭ ਦਾ ਸੁਆਮੀ (ਪ੍ਰਭੂ ਹੀ) ਹੈ। ਜੀਵ ਵਿਚਾਰਾ (ਤਾਂ ਬਸ) ਆਗਿਆ ਦਾ ਪਾਲਨ ਕਰਨ ਵਾਲਾ ਹੈ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਫਿਰ ਹੁੰਦਾ ਹੈ। (ਪ੍ਰਭੂ) ਕਦੇ ਉਚਿਆਂ ਵਿਚ ਅਤੇ ਕਦੇ ਨੀਵਿਆਂ ਵਿਚ ਵਸ ਰਿਹਾ ਹੈ। ਕਦੇ (ਉਹ) ਸੋਗ ਵਿਚ ਹੁੰਦਾ ਹੈ ਅਤੇ (ਕਦੇ) ਖ਼ੁਸ਼ੀ ਦੀ ਮੌਜ ਵਿਚ ਹਸਦਾ ਹੈ। ਕਦੇ (ਹੋਰਨਾਂ ਦੀ) ਨਿੰਦਿਆ ਸੋਚਦੇ ਰਹਿਣ ਦਾ (ਆਪਣਾ) ਵਤੀਰਾ (ਬਣਾਈ ਰਖਦਾ ਹੈ)। ਕਦੇ (ਉਹ) ਆਕਾਸ਼ ਤਕ ਉੱਚਾ (ਅਤੇ ਕਦੇ) ਪਾਤਾਲ ਵਿਚ (ਨੀਵਾਂ ਚਲਾ ਜਾਂਦਾ ਹੈ)। ਕਦੇ (ਉਹ) ਬ੍ਰਹਮ-ਵਿਚਾਰ ਵਾਲਾ ਵਿਦਵਾਨ (ਬਣ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ ਉਹ ਪ੍ਰਭੂ) ਆਪ ਹੀ (ਜੀਵ) ਨੂੰ ਨਾਲ ਮਿਲਾਉਣ ਵਾਲਾ ਹੈ।੫। (ਪ੍ਰਭੂ ਜੀਵਾਂ ਵਿਚ ਸਥਿਤ ਹੋ ਕੇ) ਕਦੇ ਕਈ ਤਰ੍ਹਾਂ ਦੇ ਨਾਚ ਕਰਦਾ ਹੈ ਅਤੇ ਕਦੇ ਦਿਨ ਰਾਤ ਸੁੱਤਾ ਰਹਿੰਦਾ ਹੈ। ਕਦੇ ਬਹੁਤ ਕ੍ਰੋਧ ਵਿਚ ਆ ਕੇ ਭਿਆਨਕ ਰੂਪ ਧਾਰਦਾ ਹੈ ਅਤੇ ਕਦੇ ਸਭ ਦੇ ਪੈਰਾਂ ਦੀ ਧੂੜ ਬਣਿਆ ਰਹਿੰਦਾ ਹੈ। ਕਦੇ ਵੱਡਾ ਰਾਜਾ ਬਣ ਬੈਠਦਾ ਹੈ ਅਤੇ ਕਦੇ ਨੀਵੇਂ ਦਰਜੇ ਦੇ ਭਿਖਾਰੀ ਦਾ ਸਾਂਗ (ਬਣਾ ਲੈਂਦਾ ਹੈ)। ਕਦੇ

ਕਬਹੂ ਅਪਕੀਰਤਿ ਮਹਿ ਆਵੈ ॥ ਕਬਹੂ ਭਲਾ ਭਲਾ ਕਹਾਵੈ ॥
ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥ ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥੬॥

ਕਬਹੂ ਹੋਇ ਪੰਡਿਤੁ ਕਰੇ ਬਖ੍ਹਾਨੁ ॥ ਕਬਹੂ ਮੋਨਿਧਾਰੀ ਲਾਵੈ ਧਿਆਨੁ ॥
ਕਬਹੂ ਤਟ ਤੀਰਥ ਇਸਨਾਨ ॥ ਕਬਹੂ ਸਿਧ ਸਾਧਿਕ ਮੁਖਿ ਗਿਆਨ ॥
ਕਬਹੂ ਕੀਟ ਹਸਤਿ ਪਤੰਗ ਹੋਇ ਜੀਆ ॥ ਅਨਿਕ ਜੋਨਿ ਭਰਮੈ ਭਰਮੀਆ ॥
ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ ॥ ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥
ਜੋ ਤਿਸੁ ਭਾਵੈ ਸੋਈ ਹੋਇ ॥ ਨਾਨਕ ਦੂਜਾ ਅਵਰੁ ਨ ਕੋਇ ॥੭॥
ਕਬਹੂ ਸਾਧਸੰਗਤਿ ਇਹੁ ਪਾਵੈ ॥ ਉਸੁ ਅਸਥਾਨ ਤੇ ਬਹੁਰਿ ਨ ਆਵੈ ॥
ਅੰਤਰਿ ਹੋਇ ਗਿਆਨ ਪਰਗਾਸੁ ॥ ਉਸੁ ਅਸਥਾਨ ਕਾ ਨਹੀ ਬਿਨਾਸੁ ॥
ਮਨ ਤਨ ਨਾਮਿ ਰਤੇ ਇਕ ਰੰਗਿ ॥ ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥
ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥
ਮਿਟਿ ਗਏ ਗਵਨ ਪਾਏ ਬਿਸ੍ਰਾਮ ॥ ਨਾਨਕ ਪ੍ਰਭ ਕੈ ਸਦ ਕੁਰਬਾਨ ॥੮॥੧੧॥

ਸਲੋਕੁ ॥
ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥੧॥

ਅਸਟਪਦੀ ॥
ਜਿਸ ਕੈ ਅੰਤਰਿ ਰਾਜ ਅਭਿਮਾਨੁ ॥ ਸੋ ਨਰਕਪਾਤੀ ਹੋਵਤ ਸੁਆਨੁ ॥
ਜੋ ਜਾਨੈ ਮੈ ਜੋਬਨਵੰਤੁ ॥ ਸੋ ਹੋਵਤ ਬਿਸਟਾ ਕਾ ਜੰਤੁ ॥
ਆਪਸ ਕਉ ਕਰਮਵੰਤੁ ਕਹਾਵੈ ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥
ਧਨ ਭੂਮਿ ਕਾ ਜੋ ਕਰੈ ਗੁਮਾਨੁ ॥ ਸੋ ਮੂਰਖੁ ਅੰਧਾ ਅਗਿਆਨੁ ॥
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥ ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥੧॥
ਧਨਵੰਤਾ ਹੋਇ ਕਰਿ ਗਰਬਾਵੈ ॥ ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥
ਬਹੁ ਲਸਕਰ ਮਾਨੁਖ ਊਪਰਿ ਕਰੇ ਆਸ ॥ ਪਲ ਭੀਤਰਿ ਤਾ ਕਾ ਹੋਇ ਬਿਨਾਸ ॥
ਸਭ ਤੇ ਆਪ ਜਾਨੈ ਬਲਵੰਤੁ ॥ ਖਿਨ ਮਹਿ ਹੋਇ ਜਾਇ ਭਸਮੰਤੁ ॥
ਕਿਸੈ ਨ ਬਦੈ ਆਪਿ ਅਹੰਕਾਰੀ ॥ ਧਰਮ ਰਾਇ ਤਿਸੁ ਕਰੇ ਖੁਆਰੀ ॥
ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥ ਸੋ ਜਨੁ ਨਾਨਕ ਦਰਗਹ ਪਰਵਾਨੁ ॥੨॥

ਕੋਟਿ ਕਰਮ ਕਰੈ ਹਉ ਧਾਰੇ ॥ ਸ੍ਰਮੁ ਪਾਵੈ ਸਗਲੇ ਬਿਰਥਾਰੇ ॥
ਅਨਿਕ ਤਪਸਿਆ ਕਰੇ ਅਹੰਕਾਰ ॥ ਨਰਕ ਸੁਰਗ ਫਿਰਿ ਫਿਰਿ ਅਵਤਾਰ ॥
ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥ਹਰਿ ਦਰਗਹ ਕਹੁ ਕੈਸੇ ਗਵੈ ॥

ਬਦਨਾਮੀ ਕਰਾ ਲੈਂਦਾ ਹੈ ਅਤੇ ਕਦੇ ਚੰਗਾ ਚੰਗਾ ਅਖਵਾਉਂਦਾ ਹੈ। ਪ੍ਰਭੂ ਜਿਵੇਂ (ਜੀਵ ਨੂੰ) ਰਖਦਾ ਹੈ, ਤਿਵੇਂ ਹੀ (ਉਹ) ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ (ਹੀ ਕੋਈ) ਸਤਿਸਰੂਪ ਪ੍ਰਭੂ ਦਾ ਕਥਨ ਕਰਦਾ ਹੈ।੬।

(ਪ੍ਰਭੂ) ਕਦੇ ਪੰਡਿਤ ਬਣ ਕੇ ਬਖਾਨ ਕਰਦਾ ਹੈ। ਕਦੇ ਮੋਨਧਾਰੀ ਬਣ ਕੇ ਧਿਆਨ ਲਗਾਉਂਦਾ ਹੈ। ਕਦੇ ਤੀਰਥਾਂ ਦੇ ਕੰਢੇ ਇਸ਼ਨਾਨ ਕਰਦਾ ਹੈ। ਕਦੇ ਸਿੱਧ ਅਤੇ ਸਾਧਕ (ਬਣ ਕੇ) ਮੂੰਹ ਤੋਂ ਗਿਆਨ ਦੀਆਂ (ਗੱਲਾਂ ਕਰਾਉਂਦਾ ਹੈ)। ਕਦੇ ਕੀੜੇ, ਹਾਥੀ, ਪਤੰਗ ਆਦਿ ਜੀਵ ਬਣਿਆ ਹੋਇਆ ਹੈ ਅਤੇ ਅਨੇਕ ਜੂਨਾਂ ਵਿਚ ਭਰਮਿਆਂ ਫਿਰਦਾ ਹੈ। (ਉਹ) ਸੁਆਂਗੀ ਵਾਂਗ ਕਈ ਰੂਪ ਵਿਖਾਉਂਦਾ ਹੈ। ਜਿਵੇਂ ਪ੍ਰਭੂ ਨੂੰ ਚੰਗਾ ਲਗਦਾ ਹੈ ਤਿਵੇਂ (ਜੀਵਾਂ ਨੂੰ) ਨਚਾਉਂਦਾ ਹੈ। ਜੋ ਉਸ ਨੂੰ ਭਾਉਂਦਾ ਹੈ, ਉਹੀ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਤੋਂ ਬਿਨਾ) ਹੋਰ ਕੋਈ ਦੂਜਾ ਨਹੀਂ ਹੈ।੭। ਕਦੇ ਇਹ (ਜੀਵ) ਸਾਧ-ਸੰਗਤ ਵਿਚ ਪਹੁੰਚਦਾ ਹੈ, ਫਿਰ ਉਸ ਸਥਾਨ ਤੋਂ (ਵਾਪਸ) ਨਹੀਂ ਆਉਂਦਾ। (ਉਸ ਦੇ) ਅੰਦਰ ਬ੍ਰਹਮ-ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਉਸ (ਸਾਧ-ਸੰਗਤ ਵਾਲੇ) ਠਿਕਾਣੇ ਦਾ ਨਾਸ਼ ਨਹੀਂ ਹੁੰਦਾ। (ਉਸ ਦਾ) ਮਨ ਅਤੇ ਤਨ ਇਕ (ਪ੍ਰਭੂ ਦੇ ਪ੍ਰੇਮ-) ਰੰਗ ਵਿਚ ਰੰਗੇ ਜਾਂਦੇ ਹਨ। (ਉਹ) ਹਮੇਸ਼ਾ ਪਾਰਬ੍ਰਹਮ ਦੇ ਨਾਲ ਵਸਦੇ ਹਨ। ਜਿਸ ਤਰ੍ਹਾਂ ਜਲ ਵਿਚ ਜਲ ਆ ਕੇ ਮਿਲ ਜਾਂਦਾ ਹੈ, ਉਸੇ ਤਰ੍ਹਾਂ (ਸਤਿਸੰਗੀ ਮਨੁੱਖ ਦੀ) ਜੋਤਿ ਬ੍ਰਹਮ-ਜੋਤਿ ਵਿਚ ਸਮਾ ਜਾਂਦੀ ਹੈ। (ਉਸ ਸਾਧਕ ਦਾ) ਆਵਾਗਵਣ ਖ਼ਤਮ ਹੋ ਜਾਂਦਾ ਹੈ (ਅਤੇ ਉਸ ਨੂੰ ਪ੍ਰਭੂ-ਚਰਣਾਂ ਵਿਚ) ਸਥਾਨ ਪ੍ਰਾਪਤ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਤੋਂ ਸਦਾ ਕੁਰਬਾਨ ਜਾਣਾ ਚਾਹੀਦਾ ਹੈ।੮।੧੧।

**ਸਲੋਕ :** ਆਜਿਜ਼ (ਵਿਅਕਤੀ) ਆਪਣੇ-ਪਨ ਦੀ ਭਾਵਨਾ ਨੂੰ ਤਿਆਗ ਕੇ ਅਤੇ ਨੀਵਾਂ (ਵਿਚਰ ਕੇ) ਸੁਖੀ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ) ਵੱਡੇ ਵੱਡੇ ਹੰਕਾਰੀ (ਮਨੁੱਖ) ਹੰਕਾਰ ਵਿਚ ਹੀ ਗਲ ਜਾਂਦੇ ਹਨ।੧।

**ਅਸਟਪਦੀ :** ਜਿਸ (ਮਨੁੱਖ) ਦੇ ਮਨ ਵਿਚ ਰਾਜ ਦਾ ਮਾਣ ਹੈ, ਉਹ ਕੁੱਤਾ ਬਣ ਕੇ ਨਰਕ ਵਿਚ ਪੈਂਦਾ ਹੈ। ਜੋ (ਮਨੁੱਖ) ਸਮਝੇ ਕਿ ਮੈਂ ਜੋਬਨਵੰਤ ਹਾਂ, ਉਹ ਗੰਦਗੀ ਦਾ ਕੀੜਾ ਬਣਦਾ ਹੈ। (ਜੋ) ਆਪਣੇ ਆਪ ਨੂੰ ਕਰਮ ਕਰਨ ਵਾਲਾ ਅਖਵਾਉਂਦਾ ਹੈ, ਉਹ ਜੰਮਦਾ, ਮਰਦਾ ਅਤੇ ਬਹੁਤ ਜੂਨਾਂ ਵਿਚ ਭਟਕਦਾ ਰਹਿੰਦਾ ਹੈ। ਜੋ ਧਨ ਅਤੇ ਭੂਮੀ ਦਾ ਹੰਕਾਰ ਕਰਦਾ ਹੈ, ਉਹ (ਮਨੁੱਖ) ਮੂਰਖ, ਅੰਨ੍ਹਾ ਅਤੇ ਅਗਿਆਨੀ ਹੈ। (ਪ੍ਰਭੂ) ਕ੍ਰਿਪਾ ਕਰਕੇ ਜਿਸ ਦੇ ਹਿਰਦੇ ਵਿਚ ਨਿਮਰਤਾ ਵਸਾਉਂਦਾ ਹੈ, ਨਾਨਕ (ਦਾ ਕਥਨ ਹੈ ਕਿ ਉਹ) ਇਸ ਲੋਕ ਵਿਚ (ਮਾਇਆਵੀ) ਬੰਧਨਾਂ ਤੋਂ ਮੁਕਤ ਹੁੰਦਾ ਹੈ ਅਤੇ ਪਰਲੋਕ ਵਿਚ ਵੀ ਸੁਖ ਪਾਂਦਾ ਹੈ।੧। (ਜੋ ਮਨੁੱਖ) ਧਨਵਾਨ ਹੋ ਕੇ ਹੰਕਾਰ ਕਰਦਾ ਹੈ, (ਅੰਤ-ਕਾਲ ਨੂੰ) ਇਕ ਤਿਨਕੇ ਜਿਤਨੀ ਕੁਝ (ਵਸਤੂ ਉਸ) ਨਾਲ ਨਹੀਂ ਜਾਂਦੀ। (ਜੋ) ਬਹੁਤ ਫ਼ੌਜ ਅਤੇ ਮਨੁੱਖਾਂ ਉਤੇ ਆਸ ਬੰਨ੍ਹਦਾ ਹੈ, ਉਸ ਦਾ ਪਲ ਭਰ ਵਿਚ ਨਾਸ਼ ਹੋ ਜਾਂਦਾ ਹੈ। ਜੋ ਸਭ ਨਾਲੋਂ ਆਪਣੇ ਆਪ ਨੂੰ ਬਲਵਾਨ ਸਮਝਦਾ ਹੈ, (ਉਹ) ਛਿਣ ਭਰ ਵਿਚ ਭਸਮ ਹੋ ਜਾਂਦਾ ਹੈ। (ਜੋ ਮਨੁੱਖ) ਆਪ ਹੰਕਾਰੀ ਹੋ ਕੇ ਕਿਸੇ ਦੀ ਪਰਵਾਹ ਨਹੀਂ ਕਰਦਾ, ਧਰਮਰਾਜ ਉਸ ਦੀ ਖੁਆਰੀ ਕਰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਜਿਸ ਦਾ ਅਭਿਮਾਨ ਮਿਟ ਜਾਂਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਵਿਅਕਤੀ ਈਸ਼ਵਰੀ ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ।੨।

(ਜੇ ਕੋਈ ਵਿਅਕਤੀ) ਕਰੋੜਾਂ (ਧਾਰਮਿਕ) ਕਰਮ ਕਰੇ, (ਪਰ ਮਨ ਵਿਚ) ਹਉਮੈ ਧਾਰਣ ਕਰੇ, (ਤਾਂ ਉਸ ਦੇ) ਸਾਰੇ (ਕਰਮ) ਵਿਅਰਥ ਹਨ, (ਬਸ) ਥਕਾਵਟ ਹੀ ਪੱਲੇ ਪੈਂਦੀ ਹੈ। (ਜੇ ਕੋਈ ਮਨੁੱਖ) ਅਨੇਕ ਤਰ੍ਹਾਂ ਦੀ ਤਪਸਿਆ ਕਰਕੇ (ਉਸ ਦਾ) ਹੰਕਾਰ ਕਰੇ, (ਉਸ ਦਾ) ਨਰਕਾਂ ਸੁਅਰਗਾਂ ਵਿਚ ਬਾਰ ਬਾਰ ਆਉਣਾ (ਬਣਿਆ ਰਹਿੰਦਾ ਹੈ)। (ਜਿਸ ਮਨੁੱਖ ਦੀ) ਆਤਮਾ ਅਨੇਕ ਪ੍ਰਕਾਰ ਦੇ ਯਤਨ ਕਰਨ ਨਾਲ ਵੀ ਦ੍ਰਵਿਤ ਨਹੀਂ ਹੁੰਦੀ, (ਉਹ) ਹਰਿ ਦੀ ਦਰਗਾਹ ਵਿਚ ਦਸੋ, ਕਿਵੇਂ ਜਾ

ਆਪਸ ਕਉ ਜੋ ਭਲਾ ਕਹਾਵੈ ॥ ਤਿਸਹਿ ਭਲਾਈ ਨਿਕਟਿ ਨ ਆਵੈ ॥
ਸਰਬ ਕੀ ਰੇਨ ਜਾ ਕਾ ਮਨੁ ਹੋਇ ॥ ਕਹੁ ਨਾਨਕ ਤਾ ਕੀ ਨਿਰਮਲ ਸੋਇ ॥੩॥
ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥ ਤਬ ਇਸ ਕਉ ਸੁਖੁ ਨਾਹੀ ਕੋਇ ॥
ਜਬ ਇਹ ਜਾਨੈ ਮੈ ਕਿਛੁ ਕਰਤਾ ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥
ਜਬ ਧਾਰੈ ਕੋਊ ਬੈਰੀ ਮੀਤੁ ॥ ਤਬ ਲਗੁ ਨਿਹਚਲੁ ਨਾਹੀ ਚੀਤੁ ॥
ਜਬ ਲਗੁ ਮੋਹ ਮਗਨ ਸੰਗਿ ਮਾਇ ॥ ਤਬ ਲਗੁ ਧਰਮ ਰਾਇ ਦੇਇ ਸਜਾਇ ॥
ਪ੍ਰਭ ਕਿਰਪਾ ਤੇ ਬੰਧਨ ਤੂਟੈ ॥ ਗੁਰ ਪ੍ਰਸਾਦਿ ਨਾਨਕ ਹਉ ਛੂਟੈ ॥੪॥

ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥
ਅਨਿਕ ਭੋਗ ਬਿਖਿਆ ਕੇ ਕਰੈ ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥
ਬਿਨਾ ਸੰਤੋਖ ਨਹੀ ਕੋਊ ਰਾਜੈ ॥ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥
ਨਾਮ ਰੰਗਿ ਸਰਬ ਸੁਖੁ ਹੋਇ ॥ ਬਡਭਾਗੀ ਕਿਸੈ ਪਰਾਪਤਿ ਹੋਇ ॥
ਕਰਨ ਕਰਾਵਨ ਆਪੇ ਆਪਿ ॥ ਸਦਾ ਸਦਾ ਨਾਨਕ ਹਰਿ ਜਾਪਿ ॥੫॥
ਕਰਨ ਕਰਾਵਨ ਕਰਨੈਹਾਰੁ ॥ ਇਸ ਕੈ ਹਾਥਿ ਕਹਾ ਬੀਚਾਰੁ ॥
ਜੈਸੀ ਦ੍ਰਿਸਟਿ ਕਰੇ ਤੈਸਾ ਹੋਇ ॥ਆਪੇ ਆਪਿ ਆਪਿ ਪ੍ਰਭੁ ਸੋਇ ॥
ਜੋ ਕਿਛੁ ਕੀਨੋ ਸੁ ਅਪਨੈ ਰੰਗਿ ॥ ਸਭ ਤੇ ਦੂਰਿ ਸਭਹੂ ਕੈ ਸੰਗਿ ॥
ਬੂਝੈ ਦੇਖੈ ਕਰੈ ਬਿਬੇਕ ॥ ਆਪਹਿ ਏਕ ਆਪਹਿ ਅਨੇਕ ॥
ਮਰੈ ਨ ਬਿਨਸੈ ਆਵੈ ਨ ਜਾਇ ॥ ਨਾਨਕ ਸਦ ਹੀ ਰਹਿਆ ਸਮਾਇ ॥੬॥

ਆਪਿ ਉਪਦੇਸੈ ਸਮਝੈ ਆਪਿ ॥ ਆਪੇ ਰਚਿਆ ਸਭ ਕੈ ਸਾਥਿ ॥
ਆਪਿ ਕੀਨੋ ਆਪਨ ਬਿਸਥਾਰੁ ॥ ਸਭੁ ਕਛੁ ਉਸ ਕਾ ਓਹੁ ਕਰਨੈਹਾਰੁ ॥
ਉਸ ਤੇ ਭਿੰਨ ਕਹਹੁ ਕਿਛੁ ਹੋਇ ॥ ਥਾਨ ਥਨੰਤਰਿ ਏਕੈ ਸੋਇ ॥
ਅਪੁਨੇ ਚਲਿਤ ਆਪਿ ਕਰਣੈਹਾਰ ॥ ਕਉਤਕ ਕਰੈ ਰੰਗ ਆਪਾਰ ॥
ਮਨ ਮਹਿ ਆਪਿ ਮਨ ਅਪੁਨੇ ਮਾਹਿ ॥ ਨਾਨਕ ਕੀਮਤਿ ਕਹਨੁ ਨ ਜਾਇ ॥੭॥
ਸਤਿ ਸਤਿ ਸਤਿ ਪ੍ਰਭੁ ਸੁਆਮੀ ॥ ਗੁਰ ਪਰਸਾਦਿ ਕਿਨੈ ਵਖਿਆਨੀ ॥
ਸਚੁ ਸਚੁ ਸਚੁ ਸਭੁ ਕੀਨਾ ॥ ਕੋਟਿ ਮਧੇ ਕਿਨੈ ਬਿਰਲੈ ਚੀਨਾ ॥
ਭਲਾ ਭਲਾ ਭਲਾ ਤੇਰਾ ਰੂਪ ॥ ਅਤਿ ਸੁੰਦਰ ਅਪਾਰ ਅਨੂਪ ॥
ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥ ਘਟਿ ਘਟਿ ਸੁਨੀ ਸ੍ਰਵਨ ਬਖ੍ਹਾਣੀ ॥
ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥ ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥੮॥੧੨॥

ਸਕਦਾ ਹੈ ? ਆਪਣੇ ਆਪ ਨੂੰ ਜੋ ਚੰਗਾ ਅਖਵਾਉਂਦਾ ਹੈ, ਉਸ ਦੇ ਭਲਿਆਈ ਨੇੜੇ ਨਹੀਂ ਆਉਂਦੀ। ਜਿਸ ਦਾ ਮਨ ਸਭ ਦੀ ਚਰਣ-ਧੂੜ ਹੋ ਜਾਵੇ, ਨਾਨਕ ਦਾ ਕਥਨ ਹੈ ਕਿ ਉਸ (ਵਿਅਕਤੀ) ਦੀ ਸ਼ੋਭਾ ਨਿਰਮਲ ਹੁੰਦੀ ਹੈ।੩। ਜਦ ਤਕ (ਮਨੁੱਖ) ਸਮਝਦਾ ਹੈ ਕਿ ਮੇਰੇ ਤੋਂ ਕੁਝ (ਕੰਮ) ਹੋ ਰਿਹਾ ਹੈ, ਤਦ ਤਕ ਇਸ ਨੂੰ ਕੋਈ ਸੁਖ (ਪ੍ਰਾਪਤ) ਨਹੀਂ ਹੋ ਸਕਦਾ। ਜਦ ਤਕ ਇਹ (ਮਨੁੱਖ) ਸਮਝਦਾ ਹੈ ਕਿ ਮੈਂ ਕੁਝ ਕਰਦਾ ਹਾਂ, ਤਦ ਤਕ ਇਹ ਗਰਭ ਜੂਨਾਂ ਵਿਚ ਫਿਰਦਾ ਰਹਿੰਦਾ ਹੈ (ਅਰਥਾਤ ਆਵਾਗਵਣ ਵਿਚ ਪਿਆ ਰਹਿੰਦਾ ਹੈ)। ਜਦ ਤਕ (ਮਨੁੱਖ) ਕਿਸੇ ਨੂੰ ਵੈਰੀ ਜਾਂ ਮਿਤਰ ਵਜੋਂ ਧਾਰਣ ਕਰਦਾ ਹੈ, ਤਦ ਤਕ ਉਸ ਦਾ ਚਿਤ ਸਥਿਰ ਨਹੀਂ ਰਹਿੰਦਾ। ਜਦ ਤਕ (ਮਨੁੱਖ) ਮਾਇਆ ਦੇ ਮੋਹ ਵਿਚ ਲੀਨ ਰਹਿੰਦਾ ਹੈ, ਤਦ ਤਕ ਧਰਮ-ਰਾਜ ਉਸ ਨੂੰ ਸਜ਼ਾ ਦਿੰਦਾ ਹੈ। ਪ੍ਰਭੂ ਦੀ ਕ੍ਰਿਪਾ ਨਾਲ (ਮਨੁੱਖ ਦੇ ਮਾਇਆਵੀ) ਬੰਧਨ ਟੁਟਦੇ ਹਨ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਿਹਰ ਨਾਲ ਹਉਮੈ ਨਸ਼ਟ ਹੁੰਦੀ ਹੈ।੪।

(ਜੇ ਕੋਈ ਮਨੁੱਖ) ਹਜ਼ਾਰਾਂ (ਰੁਪਏ) ਕਮਾਉਂਦਾ ਹੈ, (ਤਾਂ ਫਿਰ) ਲਖਾਂ (ਰੁਪਏ ਕਮਾਉਣ ਲਈ) ਉਠ ਕੇ ਦੌੜਦਾ ਹੈ। ਉਸ ਨੂੰ ਤ੍ਰਿਪਤੀ ਨਹੀਂ ਆਉਂਦੀ, ਮਾਇਆ ਦੇ ਪਿਛੇ ਪਿਆ ਰਹਿੰਦਾ ਹੈ। (ਉਹ) ਮਾਇਆ ਦੇ ਅਨੇਕ ਭੋਗ ਕਰਦਾ ਹੈ, (ਪਰ ਉਹ) ਤ੍ਰਿਪਤ ਨਹੀਂ ਹੁੰਦਾ, (ਅਤੇ ਮਾਇਆ ਦੀ ਪ੍ਰਾਪਤੀ ਲਈ) ਖੁਆਰ ਹੋ ਹੋ ਕੇ ਮਰਦਾ ਹੈ। ਬਿਨਾ ਸੰਤੋਖ ਦੇ ਕੋਈ (ਮਨੁੱਖ) ਵੀ ਰਜ ਨਹੀਂ ਸਕਦਾ, (ਉਸ ਦੇ) ਸਾਰੇ ਕੰਮ ਸੁਪਨੇ ਦੇ ਮਨੋਰਥ ਵਾਂਗ ਵਿਅਰਥ ਹਨ। ਨਾਮ ਨਾਲ ਪ੍ਰੇਮ (*ਰੰਗਿ*) ਕੀਤਿਆਂ ਸਭ ਸੁਖ (ਮਿਲ) ਜਾਂਦੇ ਹਨ, (ਪਰ) ਇਹ ਕਿਸੇ ਵਡਿਆਂ ਭਾਗਾਂ ਵਾਲੇ ਨੂੰ ਪ੍ਰਾਪਤ ਹੁੰਦੇ ਹਨ। ਕਰਣ ਕਰਾਉਣ ਵਾਲਾ ਪ੍ਰਭੂ ਆਪ ਹੀ ਆਪ ਹੈ। ਨਾਨਕ (ਦਾ ਕਥਨ ਹੈ ਕਿ) ਸਦਾ ਸਦਾ ਹਰਿ ਨੂੰ ਜਪਣਾ ਚਾਹੀਦਾ ਹੈ।੫। (ਪ੍ਰਭੂ) ਕਰਣ ਕਰਾਉਣ ਵਾਲਾ ਅਤੇ ਕਰਨ ਦੇ ਯੋਗ ਹੈ। ਇਸ ਵਿਚਾਰੇ (ਮਨੁੱਖ) ਦੇ ਹੱਥ ਵਿਚ ਕੀ ਹੈ (ਅਰਥਾਤ ਕੁਝ ਵੀ ਨਹੀਂ ਹੈ)। (ਜਿਹੋ ਜਿਹੀ ਪ੍ਰਭੂ) ਦ੍ਰਿਸ਼ਟੀ ਕਰਦਾ ਹੈ, (ਜੀਵ) ਉਹੋ ਜਿਹਾ ਹੋ ਜਾਂਦਾ ਹੈ। ਪਰਮਾਤਮਾ ਆਪ ਹੀ ਆਪ ਸਭ ਕੁਝ ਹੈ। (ਪ੍ਰਭੂ ਨੇ) ਜੋ ਕੁਝ ਕੀਤਾ ਹੈ, (ਉਹ) ਆਪਣੀ ਮੌਜ ਵਿਚ ਕੀਤਾ ਹੈ। (ਉਹ ਪ੍ਰਭੂ) ਸਭ ਤੋਂ ਦੂਰ, (ਪਰ) ਸਭ ਦੇ ਅੰਗ-ਸੰਗ ਹੈ। (ਪ੍ਰਭੂ ਆਪ ਹੀ) ਸਮਝਦਾ ਅਤੇ ਵੇਖਦਾ ਹੈ ਅਤੇ ਵਿਵੇਕਪੂਰਵਕ ਨਿਰਣਾ ਲੈਂਦਾ ਹੈ। (ਪ੍ਰਭੂ) ਆਪ ਇਕ ਹੈ ਅਤੇ ਆਪ ਹੀ ਅਨੇਕ ਹੈ। (ਪ੍ਰਭੂ) ਨ ਮਰਦਾ ਹੈ, ਨ ਨਸ਼ਟ ਹੁੰਦਾ ਹੈ, ਨ ਆਉਂਦਾ ਹੈ, ਨ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਹਮੇਸ਼ਾ ਆਪਣੇ ਆਪ ਵਿਚ ਟਿਕਿਆ ਰਹਿੰਦਾ ਹੈ।੬।

(ਪਰਮਾਤਮਾ) ਆਪ (ਜੀਵਾਂ ਨੂੰ) ਉਪਦੇਸ਼ ਦਿੰਦਾ ਹੈ ਅਤੇ ਆਪ ਹੀ (ਉਨ੍ਹਾਂ ਵਿਚ ਵਿਆਪਕ ਹੋ ਕੇ) ਸਮਝਦਾ ਹੈ। (ਉਸ ਨੇ) ਆਪ ਹੀ (ਸੰਸਾਰ ਦੀ) ਰਚਨਾ ਕੀਤੀ ਹੈ ਅਤੇ (ਆਪ ਹੀ) ਸਭ ਨਾਲ ਮਿਲਿਆ ਹੋਇਆ ਹੈ। (ਉਸ ਨੇ) ਆਪ ਹੀ ਆਪਣਾ ਵਿਸਤਾਰ ਕੀਤਾ ਹੈ। ਸਭ ਕੁਝ (ਉਸ ਪ੍ਰਭੂ) ਦਾ ਹੈ ਅਤੇ ਉਹ (ਆਪ ਹੀ) ਕਰਣ ਵਾਲਾ ਹੈ। ਉਸ ਤੋਂ ਭਿੰਨ ਦਸੋ, ਕੁਝ ਹੋ ਸਕਦਾ ਹੈ? ਸਥਾਨ ਅਤੇ ਸਥਾਨਾਂਤਰਾਂ ਵਿਚ (ਉਹ) ਇਕ ਹੀ ਹੈ। ਉਹ ਆਪਣੇ ਚੋਜ ਆਪ ਹੀ ਕਰਣ ਵਾਲਾ ਹੈ। (ਉਹ) ਬੇਅੰਤ ਰੰਗਾਂ ਵਾਲੇ ਕੌਤਕ ਕਰਦਾ ਹੈ। (ਉਹ ਸਭ ਦੇ) ਮਨ ਵਿਚ ਆਪ ਸਥਿਤ ਹੈ ਅਤੇ (ਸਭ ਦੇ) ਮਨ (ਉਸ ਪ੍ਰਭੂ) ਦੇ ਆਪਣੇ ਵਿਚ (ਸਮਾਏ ਹੋਏ) ਹਨ। ਨਾਨਕ (ਦਾ ਕਥਨ ਹੈ ਕਿ ਉਸ ਦੀ) ਕੀਮਤ ਦਾ ਕਥਨ ਨਹੀਂ ਹੋ ਸਕਦਾ।੭। (ਉਹ) ਪ੍ਰਭੂ (ਸਭ ਦਾ) ਸੁਆਮੀ ਅਤੇ ਸਦਾ ਸਦੀਵੀ ਹੋਂਦ ਵਾਲਾ ਹੈ, (ਪਰ) ਗੁਰੂ ਦੀ ਕ੍ਰਿਪਾ ਨਾਲ ਕਿਸੇ (ਵਿਰਲੇ ਨੇ ਉਸ ਦਾ) ਬਖਾਨ ਕੀਤਾ ਹੈ। (ਉਸ ਪ੍ਰਭੂ ਨੇ) ਸੱਚ ਹੀ ਸੱਚ ਸਿਰਜਿਆ ਹੈ, (ਪਰ ਇਹ ਤੱਥ) ਕਰੋੜਾਂ ਵਿਚੋਂ ਕਿਸੇ ਵਿਰਲੇ ਨੇ ਸਮਝਿਆ ਹੈ। (ਹੇ ਪ੍ਰਭੂ !) ਤੇਰਾ ਰੂਪ ਅਤਿ ਸ੍ਰੇਸ਼ਠ ਅਥਵਾ ਉਤਮ ਹੈ; ਅਤਿ ਸੁੰਦਰ, ਅਪਾਰ ਅਤੇ ਅਨੂਪ ਹੈ। (ਹੇ ਪਰਮਾਤਮਾ !) ਤੇਰੀ ਬਾਣੀ ਨਿਰਮਲ ਅਤਿ ਨਿਰਮਲ ਹੈ। (ਉਹ ਬਾਣੀ) ਹਰ ਇਕ ਸ਼ਰੀਰ ਵਿਚ ਕੰਨਾਂ ਨਾਲ ਸੁਣੀ ਜਾ ਰਹੀ ਹੈ (ਅਤੇ ਜੀਭਾਂ ਦੁਆਰਾ) ਬਖਾਨੀ ਜਾ ਰਹੀ ਹੈ। ਨਾਨਕ (ਦਾ ਕਥਨ ਹੈ ਕਿ ਜੋ ਮਨੁੱਖ) ਮਨ ਵਿਚ ਪ੍ਰੇਮ-ਪੂਰਵਕ ਨਾਮ ਜਪਦਾ ਹੈ, (ਉਹ) ਪਵਿਤਰ, ਪਵਿਤਰ ਅਤੇ ਪਾਵਨ ਹੁੰਦਾ ਹੈ।੮।੧੨।

ਸਲੋਕੁ ॥
ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥੧॥

ਅਸਟਪਦੀ ॥
ਸੰਤ ਕੈ ਦੂਖਨਿ ਆਰਜਾ ਘਟੈ ॥ ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ ॥
ਸੰਤ ਕੈ ਦੂਖਨਿ ਸੁਖੁ ਸਭੁ ਜਾਇ ॥ ਸੰਤ ਕੈ ਦੂਖਨਿ ਨਰਕ ਮਹਿ ਪਾਇ ॥
ਸੰਤ ਕੈ ਦੂਖਨਿ ਮਤਿ ਹੋਇ ਮਲੀਨ ॥ ਸੰਤ ਕੈ ਦੂਖਨਿ ਸੋਭਾ ਤੇ ਹੀਨ ॥
ਸੰਤ ਕੇ ਹਤੇ ਕਉ ਰਖੈ ਨ ਕੋਇ ॥ ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ ॥
ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ ॥ ਨਾਨਕ ਸੰਤਸੰਗਿ ਨਿੰਦਕੁ ਭੀ ਤਰੈ ॥੧॥
ਸੰਤ ਕੇ ਦੂਖਨ ਤੇ ਮੁਖੁ ਭਵੈ ॥ ਸੰਤਨ ਕੈ ਦੂਖਨਿ ਕਾਗ ਜਿਉ ਲਵੈ ॥
ਸੰਤਨ ਕੈ ਦੂਖਨਿ ਸਰਪ ਜੋਨਿ ਪਾਇ ॥ ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ ॥
ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥ ਸੰਤ ਕੈ ਦੂਖਨਿ ਸਭੁ ਕੋ ਛਲੈ ॥
ਸੰਤ ਕੈ ਦੂਖਨਿ ਤੇਜੁ ਸਭੁ ਜਾਇ ॥ ਸੰਤ ਕੈ ਦੂਖਨਿ ਨੀਚੁ ਨੀਚਾਇ ॥
ਸੰਤ ਦੋਖੀ ਕਾ ਥਾਉ ਕੋ ਨਾਹਿ ॥ ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥੨॥

ਸੰਤ ਕਾ ਨਿੰਦਕੁ ਮਹਾ ਅਤਤਾਈ ॥ ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥
ਸੰਤ ਕਾ ਨਿੰਦਕੁ ਮਹਾ ਹਤਿਆਰਾ ॥ ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥
ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥ ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥
ਸੰਤ ਕੇ ਨਿੰਦਕ ਕਉ ਸਰਬ ਰੋਗ ॥ ਸੰਤ ਕੇ ਨਿੰਦਕ ਕਉ ਸਦਾ ਬਿਜੋਗ ॥
ਸੰਤ ਕੀ ਨਿੰਦਾ ਦੋਖ ਮਹਿ ਦੋਖੁ ॥ ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥
ਸੰਤ ਕਾ ਦੋਖੀ ਸਦਾ ਅਪਵਿਤੁ ॥ ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥
ਸੰਤ ਕੇ ਦੋਖੀ ਕਉ ਡਾਨੁ ਲਾਗੈ ॥ ਸੰਤ ਕੇ ਦੋਖੀ ਕਉ ਸਭ ਤਿਆਗੈ ॥
ਸੰਤ ਕਾ ਦੋਖੀ ਮਹਾ ਅਹੰਕਾਰੀ ॥ ਸੰਤ ਕਾ ਦੋਖੀ ਸਦਾ ਬਿਕਾਰੀ ॥
ਸੰਤ ਕਾ ਦੋਖੀ ਜਨਮੈ ਮਰੈ ॥ ਸੰਤ ਕੀ ਦੂਖਨਾ ਸੁਖ ਤੇ ਟਰੈ ॥
ਸੰਤ ਕੇ ਦੋਖੀ ਕਉ ਨਾਹੀ ਠਾਉ ॥ ਨਾਨਕ ਸੰਤ ਭਾਵੈ ਤਾ ਲਏ ਮਿਲਾਇ ॥੪॥

ਸੰਤ ਕਾ ਦੋਖੀ ਅਧ ਬੀਚ ਤੇ ਟੂਟੈ ॥ ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ ॥
ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ ॥ ਸੰਤ ਕਾ ਦੋਖੀ ਉਝੜਿ ਪਾਈਐ ॥
ਸੰਤ ਕਾ ਦੋਖੀ ਅੰਤਰ ਤੇ ਥੋਥਾ ॥ ਜਿਉ ਸਾਸ ਬਿਨਾ ਮਿਰਤਕ ਕੀ ਲੋਥਾ ॥
ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ ॥ ਆਪਨ ਬੀਜਿ ਆਪੇ ਹੀ ਖਾਹਿ ॥
ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ ॥ ਨਾਨਕ ਸੰਤ ਭਾਵੈ ਤਾ ਲਏ ਉਬਾਰਿ ॥੫॥
ਸੰਤ ਕਾ ਦੋਖੀ ਇਉ ਬਿਲਲਾਇ ॥ ਜਿਉ ਜਲ ਬਿਹੂਨ ਮਛੁਲੀ ਤੜਫੜਾਇ ॥

**ਸ਼ਲੋਕ :** ਜੋ ਮਨੁੱਖ ਸੰਤਾਂ ਦੀ ਸ਼ਰਣ ਵਿਚ ਪੈਂਦਾ ਹੈ, ਉਹ ਮਨੁੱਖ (ਸੰਸਾਰ ਸਾਗਰ ਤੋਂ) ਤਰਨ ਦਾ (ਅਧਿਕਾਰੀ) ਬਣਦਾ ਹੈ। ਹੇ ਨਾਨਕ! ਸੰਤਾਂ ਦੀ ਨਿੰਦਿਆ (ਕਰਨ ਵਾਲੇ ਨੂੰ) ਬਾਰ ਬਾਰ ਜੰਮਣਾ ਪੈਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)।੧।

**ਅਸ਼ਟਪਦੀ :** ਸੰਤ ਦੀ ਨਿੰਦਿਆ (*ਦੂਖਨਿ*) ਕਰਨ ਨਾਲ ਉਮਰ ਘਟਦੀ ਹੈ। ਸੰਤ ਦੀ ਨਿੰਦਿਆ ਕੀਤਿਆਂ ਜਮ ਤੋਂ ਖ਼ਲਾਸੀ ਨਹੀਂ ਹੋ ਸਕਦੀ। ਸੰਤ ਦੀ ਨਿੰਦਿਆ ਨਾਲ ਸਭ ਸੁਖ ਨਸ਼ਟ ਹੋ ਜਾਂਦੇ ਹਨ। ਸੰਤ ਦੀ ਨਿੰਦਿਆ ਕਰਨ ਕਰਕੇ (ਮਨੁੱਖ) ਨਰਕ ਵਿਚ ਪੈਂਦਾ ਹੈ। ਸੰਤ ਦੀ ਨਿੰਦਿਆ ਕਰਨ ਨਾਲ ਬੁੱਧੀ ਮਲੀਨ ਹੋ ਜਾਂਦੀ ਹੈ। ਸੰਤ ਦੀ ਨਿੰਦਿਆ ਨਾਲ ਸ਼ੋਭਾ ਤੋਂ ਵਾਂਝਿਆ ਹੋ ਜਾਈਦਾ ਹੈ। ਸੰਤ ਦੇ ਮਾਰੇ/ਸਰਾਪੇ ਹੋਏ ਨੂੰ ਕੋਈ ਬਚਾ ਨਹੀਂ ਸਕਦਾ। ਸੰਤ ਦੀ ਨਿੰਦਿਆ ਨਾਲ (ਮਨੁੱਖ ਦਾ ਮਨ ਰੂਪ) ਸਥਾਨ ਭ੍ਰਸ਼ਟਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜੇ ਕ੍ਰਿਪਾਲੂ ਸੰਤ ਕ੍ਰਿਪਾ ਕਰੇ, ਤਾਂ ਸੰਤ ਦੀ ਸੰਗਤ ਨਾਲ ਨਿੰਦਕ ਵੀ ਤਰ ਜਾਂਦਾ ਹੈ।੧। ਸੰਤ ਦੀ ਨਿੰਦਿਆ ਨਾਲ (ਮਨੁੱਖ ਦਾ) ਮੂੰਹ (ਪਰਮਾਤਮਾ ਵਲੋਂ) ਫਿਰ ਜਾਂਦਾ ਹੈ। ਸੰਤ ਦੀ ਨਿੰਦਿਆ ਨਾਲ (ਮਨੁੱਖ) ਕਾਂ ਵਾਂਗ ਕਾਂ-ਕਾਂ ਕਰਦਾ ਰਹਿੰਦਾ ਹੈ; ਸੰਤਾਂ ਦੀ ਨਿੰਦਿਆ ਕਰਨ ਕਰਕੇ ਸੱਪ ਦੀ ਜੂਨ ਵਿਚ ਪੈਂਦਾ ਹੈ। ਸੰਤ ਦੀ ਨਿੰਦਿਆ ਕਰਨ ਨਾਲ ਟੇਢੀ (*ਤ੍ਰਿਗਦ*) ਜੂਨਾਂ (ਅਰਥਾਤ ਪੇਟ ਦੇ ਭਾਰ ਚਲਣ ਵਾਲੀਆਂ ਜੂਨਾਂ) ਵਾਲੇ ਕਿਰਮਾਂ (ਵਿਚ ਪੈਂਦਾ ਹੈ)। ਸੰਤ ਦੀ ਨਿੰਦਿਆ ਕਰਨ ਵਾਲਾ ਤ੍ਰਿਸ਼ਨਾ ਵਿਚ ਸੜਦਾ ਹੈ। ਸੰਤ ਦੀ ਨਿੰਦਿਆ ਕਰਨ ਵਾਲਾ ਸਭ ਨੂੰ ਛਲਦਾ ਹੈ। ਸੰਤ ਦੀ ਨਿੰਦਿਆ ਕਰਨ ਵਾਲੇ ਦਾ ਸਾਰਾ ਤੇਜ ਨਸ਼ਟ ਹੋ ਜਾਂਦਾ ਹੈ। ਸੰਤ ਦੀ ਨਿੰਦਿਆ ਕਰਨ ਨਾਲ (ਮਨੁੱਖ) ਨੀਚਾਂ ਤੋਂ ਨੀਚਾ ਹੋ ਜਾਂਦਾ ਹੈ। ਸੰਤ ਦੀ ਨਿੰਦਿਆ ਕਰਨ ਵਾਲੇ ਦਾ ਕੋਈ ਠਿਕਾਣਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜੇ) ਸੰਤ ਨੂੰ ਭਾਵੇ ਤਾਂ ਉਹ (ਨਿੰਦਕ)ਵੀ ਸਦ-ਗਤੀ ਪ੍ਰਾਪਤ ਕਰਦਾ ਹੈ।੨।

ਸੰਤ ਦਾ ਨਿੰਦਕ ਬਹੁਤ ਅਤਿ ਚੁਕਣ ਵਾਲਾ (ਹੁੰਦਾ ਹੈ)। ਸੰਤ ਦਾ ਨਿੰਦਕ ਛਿਣ ਭਰ ਲਈ ਵੀ ਟਿਕ ਨਹੀਂ ਸਕਦਾ। ਸੰਤ ਦਾ ਨਿੰਦਕ ਬਹੁਤ ਵੱਡਾ ਹਤਿਆਰਾ ਹੈ। ਸੰਤ ਦਾ ਨਿੰਦਕ ਪਰਮੇਸ਼ਵਰ ਦਾ ਮਾਰਿਆ (ਹੁੰਦਾ) ਹੈ। ਸੰਤ ਦਾ ਨਿੰਦਕ ਰਾਜ-ਭਾਗ ਤੋਂ ਵਾਂਝਿਆ ਰਹਿੰਦਾ ਹੈ। ਸੰਤ ਦਾ ਨਿੰਦਕ ਦੁਖੀ ਅਤੇ ਕੰਗਾਲ ਹੁੰਦਾ ਹੈ। ਸੰਤ ਦੇ ਨਿੰਦਕ ਨੂੰ ਸਭ ਰੋਗ (ਚਿਪਕੇ ਰਹਿੰਦੇ ਹਨ)। ਸੰਤ ਦੇ ਨਿੰਦਕ ਨੂੰ ਸਦਾ ਵਿਯੋਗ (ਸਤਾਉਂਦਾ ਹੈ)। ਸੰਤ ਦੀ ਨਿੰਦਿਆ ਦੋਸ਼ਾਂ ਵਿਚੋਂ ਵੱਡਾ ਦੋਸ਼ ਹੈ। ਨਾਨਕ (ਦਾ ਕਥਨ ਹੈ ਕਿ ਜੇ) ਸੰਤ ਨੂੰ ਚੰਗਾ ਲਗੇ, ਤਾਂ ਉਸ (ਨਿੰਦਕ) ਨੂੰ ਵੀ ਮੋਖ ਮਿਲ ਜਾਂਦਾ ਹੈ।੩। ਸੰਤ ਦਾ ਦੋਖੀ (ਨਿੰਦਕ) ਸਦਾ ਅਪਵਿਤਰ (ਹੁੰਦਾ ਹੈ)। ਸੰਤ ਦਾ ਦੋਖੀ ਕਿਸੇ ਦਾ ਮਿਤਰ ਨਹੀਂ ਹੁੰਦਾ। ਸੰਤ ਦੇ ਦੋਖੀ ਨੂੰ (ਜਮ ਦਾ) ਦੰਡ ਲਗਦਾ ਹੈ। ਸੰਤ ਦੇ ਦੋਖੀ ਨੂੰ ਸਭ ਤਿਆਗ (ਦਿੰਦੇ ਹਨ)। ਸੰਤ ਦਾ ਦੋਖੀ ਬਹੁਤ ਵੱਡਾ ਹੰਕਾਰੀ (ਹੁੰਦਾ ਹੈ)। ਸੰਤ ਦਾ ਦੋਖੀ ਸਦਾ ਹੀ ਵਿਕਾਰ-ਗ੍ਰਸਤ (ਰਹਿੰਦਾ ਹੈ)। ਸੰਤ ਦਾ ਦੋਖੀ ਜੰਮਦਾ ਅਤੇ ਮਰਦਾ (ਰਹਿੰਦਾ ਹੈ)। ਸੰਤ ਦੀ ਨਿੰਦਿਆ ਕਰਕੇ (ਮਨੁੱਖ) ਸੁਖ ਤੋਂ ਟਲ ਜਾਂਦਾ ਹੈ (ਅਰਥਾਤ ਸੁਖ ਤੋਂ ਵਾਂਝਿਆ ਜਾਂਦਾ ਹੈ)। ਸੰਤ ਦੇ ਦੋਖੀ ਦਾ ਕੋਈ ਠਿਕਾਣਾ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ ਜੇ) ਸੰਤ ਨੂੰ ਚੰਗਾ ਲਗੇ ਤਾਂ (ਉਸ ਨਿੰਦਕ ਨੂੰ ਵੀ ਆਪਣੇ ਨਾਲ) ਮਿਲਾ ਲੈਂਦਾ ਹੈ।੪।

ਸੰਤ ਦਾ ਦੋਖੀ (ਆਪਣੇ ਕਰਮ ਖੇਤਰ ਵਿਚ) ਅੱਧ ਵਿਚਾਲਿਓਂ ਹੀ ਟੁਟ ਜਾਂਦਾ ਹੈ। ਸੰਤ ਦਾ ਦੋਖੀ ਕਿਸੇ ਕਾਰਜ ਨੂੰ ਪੂਰਾ ਨਹੀਂ ਕਰ ਸਕਦਾ। ਸੰਤ ਦੇ ਦੋਖੀ ਨੂੰ ਉਜਾੜ ਵਿਚ ਭਟਕਣਾ ਪੈਂਦਾ ਹੈ। ਸੰਤ ਦੇ ਦੋਖੀ ਨੂੰ ਔਝੜ ਵਿਚ (ਕੁਰਾਹੇ) ਪਾਇਆ ਜਾਂਦਾ ਹੈ। ਸੰਤ ਦਾ ਦੋਖੀ ਅੰਦਰੋਂ ਸਖਣਾ (ਹੁੰਦਾ ਹੈ), ਜਿਵੇਂ ਸੁਆਸ ਤੋਂ ਬਿਨਾ ਮ੍ਰਿਤਕ ਦੀ ਲੋਥ ਹੁੰਦੀ ਹੈ। ਸੰਤ ਦੇ ਦੋਖੀ ਦੀ ਬੁਨਿਆਦ ਕੁਝ ਨਹੀਂ ਹੁੰਦੀ। (ਉਹ) ਆਪਣਾ ਬੀਜਿਆ ਆਪ ਹੀ ਖਾਂਦਾ ਹੈ। ਸੰਤ ਦੇ ਦੋਖੀ ਨੂੰ ਹੋਰ ਕੋਈ ਰਖਣ ਵਾਲਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜੇ) ਸੰਤ ਨੂੰ ਚੰਗਾ ਲਗੇ ਤਾਂ (ਉਸ ਨੂੰ ਵੀ) ਬਚਾ ਲੈਂਦਾ ਹੈ।੫। ਸੰਤ ਦਾ ਦੋਖੀ ਇਸ ਤਰ੍ਹਾਂ ਵਿਲਕਦਾ ਹੈ, ਜਿਵੇਂ ਜਲ ਤੋਂ ਬਿਨਾ ਮਛਲੀ ਤੜਪਦੀ ਹੈ। ਸੰਤ ਦਾ ਦੋਖੀ

ਸੰਤ ਕਾ ਦੋਖੀ ਭੂਖਾ ਨਹੀ ਰਾਜੈ ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ॥
ਸੰਤ ਕਾ ਦੋਖੀ ਛੁਟੈ ਇਕੇਲਾ ॥ ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ ॥
ਸੰਤ ਕਾ ਦੋਖੀ ਧਰਮ ਤੇ ਰਹਤ ॥ ਸੰਤ ਕਾ ਦੋਖੀ ਸਦ ਮਿਥਿਆ ਕਹਤ ॥
ਕਿਰਤੁ ਨਿੰਦਕ ਕਾ ਧੁਰਿ ਹੀ ਪਇਆ ॥ ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥੬॥

ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ ॥ ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ ॥
ਸੰਤ ਕਾ ਦੋਖੀ ਸਦਾ ਸਹਕਾਈਐ ॥ ਸੰਤ ਕਾ ਦੋਖੀ ਨ ਮਰੈ ਨ ਜੀਵਾਈਐ ॥
ਸੰਤ ਕੇ ਦੋਖੀ ਕੀ ਪੁਜੈ ਨ ਆਸਾ ॥ ਸੰਤ ਕਾ ਦੋਖੀ ਉਠਿ ਚਲੈ ਨਿਰਾਸਾ ॥
ਸੰਤ ਕੈ ਦੋਖਿ ਨ ਤ੍ਰਿਸਟੈ ਕੋਇ ॥ ਜੈਸਾ ਭਾਵੈ ਤੈਸਾ ਕੋਈ ਹੋਇ ॥
ਪਇਆ ਕਿਰਤੁ ਨ ਮੇਟੈ ਕੋਇ ॥ ਨਾਨਕ ਜਾਨੈ ਸਚਾ ਸੋਇ ॥੭॥
ਸਭ ਘਟ ਤਿਸ ਕੇ ਓਹੁ ਕਰਨੈਹਾਰੁ ॥ ਸਦਾ ਸਦਾ ਤਿਸ ਕਉ ਨਮਸਕਾਰੁ ॥
ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ ॥ ਤਿਸਹਿ ਧਿਆਵਹੁ ਸਾਸਿ ਗਿਰਾਸਿ ॥
ਸਭੁ ਕਛੁ ਵਰਤੈ ਤਿਸ ਕਾ ਕੀਆ ॥ ਜੈਸਾ ਕਰੇ ਤੈਸਾ ਕੋ ਥੀਆ ॥
ਅਪਨਾ ਖੇਲੁ ਆਪਿ ਕਰਨੈਹਾਰੁ ॥ ਦੂਸਰ ਕਉਨੁ ਕਹੈ ਬੀਚਾਰੁ ॥
ਜਿਸ ਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ ॥
ਬਡਭਾਗੀ ਨਾਨਕ ਜਨ ਸੇਇ ॥੮॥੧੩॥

ਸਲੋਕੁ ॥
ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ ॥
ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥੧॥
ਅਸਟਪਦੀ ॥
ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥ ਦੇਵਨ ਕਉ ਏਕੈ ਭਗਵਾਨੁ ॥
ਜਿਸ ਕੈ ਦੀਐ ਰਹੈ ਅਘਾਇ ॥ ਬਹੁਰਿ ਨ ਤ੍ਰਿਸਨਾ ਲਾਗੈ ਆਇ ॥
ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ ਕਿਛੁ ਨਾਹੀ ਹਾਥਿ ॥
ਤਿਸ ਕਾ ਹੁਕਮੁ ਬੂਝਿ ਸੁਖੁ ਹੋਇ ॥ ਤਿਸ ਕਾ ਨਾਮੁ ਰਖੁ ਕੰਠਿ ਪਰੋਇ ॥
ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ ॥ ਨਾਨਕ ਬਿਘਨੁ ਨ ਲਾਗੈ ਕੋਇ ॥੧॥
ਉਸਤਤਿ ਮਨ ਮਹਿ ਕਰਿ ਨਿਰੰਕਾਰ ॥ ਕਰਿ ਮਨ ਮੇਰੇ ਸਤਿ ਬਿਉਹਾਰ ॥
ਨਿਰਮਲ ਰਸਨਾ ਅੰਮ੍ਰਿਤੁ ਪੀਉ ॥ ਸਦਾ ਸੁਹੇਲਾ ਕਰਿ ਲੇਹਿ ਜੀਉ ॥
ਨੈਨਹੁ ਪੇਖੁ ਠਾਕੁਰ ਕਾ ਰੰਗੁ ॥ ਸਾਧਸੰਗਿ ਬਿਨਸੈ ਸਭ ਸੰਗੁ ॥
ਚਰਨ ਚਲਉ ਮਾਰਗਿ ਗੋਬਿੰਦ ॥ ਮਿਟਹਿ ਪਾਪ ਜਪੀਐ ਹਰਿ ਬਿੰਦ ॥
ਕਰ ਹਰਿ ਕਰਮ ਸ੍ਰਵਨਿ ਹਰਿ ਕਥਾ ॥ ਹਰਿ ਦਰਗਹ ਨਾਨਕ ਊਜਲ ਮਥਾ ॥੨॥

(ਤ੍ਰਿਸ਼ਨਾ ਦਾ ਮਾਰਿਆ) ਭੁਖਾ (ਹੀ ਰਹਿੰਦਾ ਹੈ, ਕਦੇ) ਰਜਦਾ ਨਹੀਂ ਹੈ, ਜਿਵੇਂ ਅਗਨੀ (*ਪਾਵਕੁ*) ਦੀ ਬਾਲਣ ਨਾਲ ਤ੍ਰਿਪਤੀ ਨਹੀਂ ਹੁੰਦੀ। ਸੰਤ ਦਾ ਦੋਖੀ ਇਕੱਲਾ ਹੀ ਛਡਿਆ (ਰਹਿੰਦਾ ਹੈ) ਜਿਵੇਂ ਤਿਲੁ ਦਾ (ਨਿਸਫਲ) ਬੂਟਾ (*ਬੂਆੜ*) ਖੇਤ ਵਿਚ ਦੁਖ ਪਾਂਦਾ ਹੈ। ਸੰਤ ਦਾ ਦੋਖੀ ਧਰਮ ਤੋਂ ਰਹਿਤ ਹੁੰਦਾ ਹੈ। ਸੰਤ ਦਾ ਦੋਖੀ ਸਦਾ ਝੂਠ ਬੋਲਦਾ ਹੈ। ਸੰਤ ਦਾ ਨਿੰਦਕ ਕਿਰਤ (ਕਰਮਾਂ ਦੇ ਆਧਾਰ 'ਤੇ) ਧੁਰੋਂ ਹੀ (ਅਜਿਹਾ ਕੁਝ) ਲਿਖਵਾ ਕੇ ਆਇਆ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ (ਪਰਮਾਤਮਾ ਨੂੰ) ਚੰਗਾ ਲਗਦਾ ਹੈ, ਉਹੀ ਹੁੰਦਾ ਹੈ।੬।

ਸੰਤ ਦਾ ਦੋਖੀ (ਨਿੰਦਕ) ਵਿਗੜੇ ਹੋਏ ਰੂਪ ਵਾਲਾ ਹੋ ਜਾਂਦਾ ਹੈ। ਸੰਤ ਦੇ ਦੋਖੀ ਨੂੰ ਈਸ਼ਵਰੀ ਦਰਗਾਹ ਵਿਚ ਸਜ਼ਾ ਮਿਲਦੀ ਹੈ। ਸੰਤ ਦਾ ਦੋਖੀ ਸਦਾ ਸਹਿਕਾਇਆ/ਤਰਸਾਇਆ ਜਾਂਦਾ ਹੈ। ਸੰਤ ਦਾ ਦੋਖੀ ਨ ਮੋਇਆਂ ਅਤੇ ਨ ਜੀਉਂਦਿਆਂ ਵਿਚ ਹੁੰਦਾ ਹੈ। ਸੰਤ ਦੇ ਦੋਖੀ ਦੀ ਆਸ ਪੂਰੀ ਨਹੀਂ ਹੁੰਦੀ। ਸੰਤ ਦਾ ਦੋਖੀ (ਜਗਤ ਵਿਚੋਂ) ਨਿਰਾਸ਼ ਹੀ ਉਠ ਕੇ ਚਲਾ ਜਾਂਦਾ ਹੈ। ਸੰਤ ਦੀ ਨਿੰਦਿਆ ਕਰਨ ਨਾਲ ਕੋਈ ਵੀ ਸਥਿਰਤਾ ਪ੍ਰਾਪਤ ਨਹੀਂ ਕਰਦਾ। ਜਿਸ ਤਰ੍ਹਾਂ (ਮਨੁੱਖ ਦੀ) ਭਾਵਨਾ ਹੁੰਦੀ ਹੈ, ਉਸੇ ਤਰ੍ਹਾਂ ਦਾ ਹਰ ਕੋਈ ਬਣ ਜਾਂਦਾ ਹੈ। ਪੂਰਬਲੇ ਸੰਸਕਾਰਾਂ ਨੂੰ ਕੋਈ ਮਿਟਾ ਨਹੀਂ ਸਕਦਾ। ਨਾਨਕ (ਦਾ ਕਥਨ ਹੈ ਕਿ ਇਸ ਤੱਥ ਨੂੰ) ਉਹ ਸਤਿਸਰੂਪ (ਪ੍ਰਭੂ) ਹੀ ਜਾਣਦਾ ਹੈ।੭। ਸਾਰਿਆਂ (ਜੀਵਾਂ ਦੇ) ਸ਼ਰੀਰ ਉਸ (ਪ੍ਰਭੂ) ਦੇ ਹਨ, ਉਹੀ (ਇਨ੍ਹਾਂ ਦਾ) ਸਿਰਜਕ ਹੈ। ਸਦਾ ਸਦਾ ਉਸ (ਪ੍ਰਭੂ) ਨੂੰ ਪ੍ਰਣਾਮ ਹੈ। (ਉਸ) ਪ੍ਰਭੂ ਦੀ ਦਿਨ ਰਾਤ ਉਸਤਤ ਕਰੋ। ਉਸ ਨੂੰ (ਹਰ) ਸੁਆਸ ਅਤੇ ਗ੍ਰਾਸ ਵੇਲੇ ਧਿਆਓ। ਉਸ (ਪ੍ਰਭੂ) ਦਾ ਕੀਤਾ ਹੋਇਆ ਸਭ ਕੁਝ ਵਰਤ ਰਿਹਾ ਹੈ। ਜਿਹੋ ਜਿਹਾ (ਪ੍ਰਭੂ ਕਿਸੇ ਨੂੰ) ਬਣਾਉਂਦਾ ਹੈ, ਉਹੋ ਜਿਹਾ ਹੀ ਉਹ ਹੋ ਜਾਂਦਾ ਹੈ। (ਸਾਰੀ ਸ੍ਰਿਸ਼ਟੀ ਪ੍ਰਭੂ ਦਾ) ਆਪਣਾ ਖੇਲ-ਪਸਾਰਾ ਹੈ (ਅਤੇ ਉਹ) ਆਪ ਹੀ ਕਰਨ ਵਾਲਾ ਹੈ। ਹੋਰ ਦੂਜਾ ਕੌਣ (ਇਸ ਬਾਰੇ) ਵਿਚਾਰ ਦਸ ਸਕਦਾ ਹੈ। ਜਿਸ ਉਤੇ (ਪ੍ਰਭੂ) ਕ੍ਰਿਪਾ ਕਰਦਾ ਹੈ, ਉਸ ਨੂੰ ਆਪਣਾ ਨਾਮ ਪ੍ਰਦਾਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਅਜਿਹੇ ਸਾਧਕ (ਸਚਮੁਚ) ਵਡਭਾਗੀ ਹਨ।੮।੧੩।

**ਸਲੋਕ :** ਹੇ ਸ੍ਰੇਸ਼ਠ ਮਨੁੱਖੋ! ਚਤੁਰਾਈ ਨੂੰ ਤਿਆਗ ਦਿਓ ਅਤੇ ਹਰਿ ਹਰਿ ਰਾਜੇ ਨੂੰ ਸਿਮਰੋ। ਇਕ (ਪ੍ਰਭੂ) ਦੀ ਆਸ ਆਪਣੇ ਮਨ ਵਿਚ ਰਖੋ। ਨਾਨਕ (ਦਾ ਕਥਨ ਹੈ ਕਿ ਅਜਿਹਾ ਕਰਨ ਨਾਲ) ਦੁਖ, ਭਰਮ ਅਤੇ ਡਰ ਦੂਰ ਹੋ ਜਾਂਦੇ ਹਨ।੧।

**ਅਸਟਪਦੀ :** (ਹੇ ਜਿਗਿਆਸੂ!) ਮਨੁੱਖ ਦੀ ਸਭ ਟੇਕ ਵਿਅਰਥ ਸਮਝ। (ਕਿਉਂਕਿ ਸਭ ਨੂੰ) ਦੇਣ ਵਾਲਾ ਇਕ ਭਗਵਾਨ ਹੀ ਹੈ। ਜਿਸ (ਭਗਵਾਨ) ਦੇ ਦਿਤਿਆਂ (ਮਨੁੱਖ) ਰਜਿਆ ਰਹਿੰਦਾ ਹੈ, ਫਿਰ ਕੋਈ ਤ੍ਰਿਸ਼ਨਾ ਆ ਕੇ ਨਹੀਂ ਲਗਦੀ। (ਇਸ ਸੰਸਾਰ ਵਿਚ) ਇਕ (ਪ੍ਰਭੂ ਹੀ) ਮਾਰਦਾ ਅਤੇ ਰਖਦਾ ਹੈ, ਮਨੁੱਖ ਦੇ ਹੱਥ ਕੁਝ ਵੀ ਨਹੀਂ ਹੈ। ਉਸ (ਪਰਮਾਤਮਾ) ਦਾ ਹੁਕਮ ਸਮਝਣ ਨਾਲ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। ਉਸ ਦਾ ਨਾਮ (ਹਾਰ ਵਾਂਗ) ਪਰੋ ਕੇ ਗਲ ਵਿਚ ਰਖ। ਉਸ ਪ੍ਰਭੂ ਨੂੰ ਬਾਰ ਬਾਰ ਸਿਮਰ। ਨਾਨਕ (ਦਾ ਕਥਨ ਹੈ ਕਿ ਇਸ ਸਿਮਰਨ ਕਰ ਕੇ) ਕੋਈ ਵਿਘਨ ਨਹੀਂ ਲਗਦਾ।੧। (ਹੇ ਮਨੁੱਖ!) ਮਨ ਵਿਚ ਨਿਰਾਕਾਰ (ਪ੍ਰਭੂ) ਦੀ ਸਿਫ਼ਤ ਕਰ। ਹੇ ਮੇਰੇ ਮਨ! (ਸਦਾ) ਸੱਚਾ ਵਿਵਹਾਰ ਕਰ। ਜੀਭ ਨਾਲ (ਨਾਮ ਰੂਪ) ਪਵਿਤਰ ਅੰਮ੍ਰਿਤ ਪਾਨ ਕਰ। (ਇਸ ਤਰ੍ਹਾਂ ਆਪਣੇ) ਜੀਵਨ ਨੂੰ ਸਦਾ ਲਈ ਸੁਖੀ ਕਰ ਲੈ। (ਆਪਣੀਆਂ) ਅੱਖਾਂ ਨਾਲ ਪ੍ਰਭੂ ਦਾ ਖੇਲ-ਤਮਾਸ਼ਾ ਵੇਖ। ਸਾਧ-ਸੰਗ ਕਰਨ ਨਾਲ ਸਭ (ਪ੍ਰਕਾਰ ਦੇ ਜਾਗਤਿਕ) ਸੰਪਰਕ ਖ਼ਤਮ ਹੋ ਜਾਂਦੇ ਹਨ। ਪੈਰਾਂ ਨਾਲ ਗੋਬਿੰਦ ਦੇ ਮਾਰਗ ਉਤੇ ਤੁਰ। ਹਰਿ ਦਾ ਥੋੜੇ ਸਮੇਂ (*ਬਿੰਦ*) ਲਈ ਨਾਮ ਜਪਣ ਨਾਲ ਪਾਪ ਮਿਟ ਜਾਂਦੇ ਹਨ। ਹੱਥਾਂ ਰਾਹੀਂ ਹਰਿ ਦੇ ਕਰਮ ਕਰ ਅਤੇ ਕੰਨਾਂ ਰਾਹੀਂ ਹਰਿ ਦੀ ਕਥਾ ਸੁਣ। ਨਾਨਕ (ਦਾ ਕਥਨ ਹੈ ਕਿ ਅਜਿਹਾ ਕਰਨ ਨਾਲ) ਹਰਿ ਦੀ ਦਰਗਾਹ ਵਿਚ ਮੱਥਾ ਉਜਲਾ ਹੁੰਦਾ ਹੈ।੨।

ਬਡਭਾਗੀ ਤੇ ਜਨ ਜਗ ਮਾਹਿ ॥ ਸਦਾ ਸਦਾ ਹਰਿ ਕੇ ਗੁਨ ਗਾਹਿ ॥
ਰਾਮ ਨਾਮ ਜੋ ਕਰਹਿ ਬੀਚਾਰ ॥ ਸੇ ਧਨਵੰਤ ਗਨੀ ਸੰਸਾਰ ॥
ਮਨਿ ਤਨਿ ਮੁਖਿ ਬੋਲਹਿ ਹਰਿ ਮੁਖੀ ॥ ਸਦਾ ਸਦਾ ਜਾਨਹੁ ਤੇ ਸੁਖੀ ॥
ਏਕੋ ਏਕੁ ਏਕੁ ਪਛਾਨੈ ॥ ਇਤ ਉਤ ਕੀ ਓਹੁ ਸੋਝੀ ਜਾਨੈ ॥
ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥ ਨਾਨਕ ਤਿਨਹਿ ਨਿਰੰਜਨੁ ਜਾਨਿਆ ॥੩॥
ਗੁਰ ਪ੍ਰਸਾਦਿ ਆਪਨ ਆਪੁ ਸੁਝੈ ॥ ਤਿਸ ਕੀ ਜਾਨਹੁ ਤ੍ਰਿਸਨਾ ਬੁਝੈ ॥
ਸਾਧਸੰਗਿ ਹਰਿ ਹਰਿ ਜਸੁ ਕਹਤ ॥ ਸਰਬ ਰੋਗ ਤੇ ਓਹੁ ਹਰਿ ਜਨੁ ਰਹਤ ॥
ਅਨਦਿਨੁ ਕੀਰਤਨੁ ਕੇਵਲ ਬਖ੍ਯ੍ਯਾਨੁ ॥ ਗ੍ਰਿਹਸਤ ਮਹਿ ਸੋਈ ਨਿਰਬਾਨੁ ॥
ਏਕ ਊਪਰਿ ਜਿਸੁ ਜਨ ਕੀ ਆਸਾ ॥ ਤਿਸ ਕੀ ਕਟੀਐ ਜਮ ਕੀ ਫਾਸਾ ॥
ਪਾਰਬ੍ਰਹਮ ਕੀ ਜਿਸੁ ਮਨਿ ਭੂਖ ॥ ਨਾਨਕ ਤਿਸਹਿ ਨ ਲਾਗਹਿ ਦੂਖ ॥੪॥

ਜਿਸ ਕਉ ਹਰਿ ਪ੍ਰਭੁ ਮਨਿ ਚਿਤਿ ਆਵੈ ॥ ਸੋ ਸੰਤੁ ਸੁਹੇਲਾ ਨਹੀ ਡੁਲਾਵੈ ॥
ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ ॥ ਸੋ ਸੇਵਕੁ ਕਹੁ ਕਿਸ ਤੇ ਡਰੈ ॥
ਜੈਸਾ ਸਾ ਤੈਸਾ ਦ੍ਰਿਸਟਾਇਆ ॥ ਅਪੁਨੇ ਕਾਰਜ ਮਹਿ ਆਪਿ ਸਮਾਇਆ ॥
ਸੋਧਤ ਸੋਧਤ ਸੋਧਤ ਸੀਝਿਆ ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥
ਜਬ ਦੇਖਉ ਤਬ ਸਭੁ ਕਿਛੁ ਮੂਲੁ ॥ ਨਾਨਕ ਸੋ ਸੂਖਮੁ ਸੋਈ ਅਸਥੂਲੁ ॥੫॥
ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥
ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ ॥ ਆਗਿਆਕਾਰੀ ਧਾਰੀ ਸਭ ਸ੍ਰਿਸਟਿ ॥
ਆਪੇ ਆਪਿ ਸਗਲ ਮਹਿ ਆਪਿ ॥ ਅਨਿਕ ਜੁਗਤਿ ਰਚਿ ਥਾਪਿ ਉਥਾਪਿ ॥
ਅਬਿਨਾਸੀ ਨਾਹੀ ਕਿਛੁ ਖੰਡ ॥ ਧਾਰਣ ਧਾਰਿ ਰਹਿਓ ਬ੍ਰਹਮੰਡ ॥
ਅਲਖ ਅਭੇਵ ਪੁਰਖ ਪਰਤਾਪ ॥ ਆਪਿ ਜਪਾਏ ਤ ਨਾਨਕ ਜਾਪ ॥੬॥

ਜਿਨ ਪ੍ਰਭੁ ਜਾਤਾ ਸੁ ਸੋਭਾਵੰਤ ॥ ਸਗਲ ਸੰਸਾਰੁ ਉਧਰੈ ਤਿਨ ਮੰਤ ॥
ਪ੍ਰਭ ਕੇ ਸੇਵਕ ਸਗਲ ਉਧਾਰਨ ॥ ਪ੍ਰਭ ਕੇ ਸੇਵਕ ਦੂਖ ਬਿਸਾਰਨ ॥
ਆਪੇ ਮੇਲਿ ਲਏ ਕਿਰਪਾਲ ॥ ਗੁਰ ਕਾ ਸਬਦੁ ਜਪਿ ਭਏ ਨਿਹਾਲ ॥
ਉਨ ਕੀ ਸੇਵਾ ਸੋਈ ਲਾਗੈ ॥ ਜਿਸ ਨੋ ਕ੍ਰਿਪਾ ਕਰਹਿ ਬਡਭਾਗੈ ॥
ਨਾਮੁ ਜਪਤ ਪਾਵਹਿ ਬਿਸ੍ਰਾਮੁ ॥ ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ ॥੭॥
ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ ॥ ਸਦਾ ਸਦਾ ਬਸੈ ਹਰਿ ਸੰਗਿ ॥
ਸਹਜ ਸੁਭਾਇ ਹੋਵੈ ਸੋ ਹੋਇ ॥ ਕਰਣੈਹਾਰੁ ਪਛਾਣੈ ਸੋਇ ॥
ਪ੍ਰਭ ਕਾ ਕੀਆ ਜਨ ਮੀਠ ਲਗਾਨਾ ॥ ਜੈਸਾ ਸਾ ਤੈਸਾ ਦ੍ਰਿਸਟਾਨਾ ॥

ਉਹ ਸਾਧਕ ਸੰਸਾਰ ਵਿਚ ਵਡਭਾਗੀ ਹਨ, (ਜੋ) ਸਦਾ ਸਦਾ ਹਰਿ ਦੇ ਗੁਣ ਗਾਉਂਦੇ ਹਨ। ਜੋ ਰਾਮ ਨਾਮ ਦਾ ਵਿਚਾਰ/ਚਿੰਤਨ ਕਰਦੇ ਹਨ, ਉਨ੍ਹਾਂ ਨੂੰ ਸੰਸਾਰ ਵਿਚ ਧਨਵਾਨ ਗਿਣਿਆ ਜਾਂਦਾ ਹੈ। ਜੋ (ਸਾਧਕ) ਮਨ, ਤਨ ਅਤੇ ਮੁਖ ਨਾਲ ਪ੍ਰਭੂ (ਦੇ ਨਾਮ ਦਾ) ਉਚਾਰਨ ਕਰਦੇ ਹਨ (ਉਹ) ਮੁਖੀ (ਵਿਅਕਤੀ) ਹਨ। ਉਨ੍ਹਾਂ ਨੂੰ ਸਦਾ ਸਦਾ ਲਈ ਸੁਖੀ ਸਮਝੋ। (ਜੋ ਸਾਧਕ) ਕੇਵਲ ਇਕ (ਪ੍ਰਭੂ) ਨੂੰ ਪਛਾਣਦਾ ਹੈ, ਉਹ ਇਸ ਲੋਕ ਅਤੇ ਪਰਲੋਕ ਦੀ ਸੋਝੀ ਜਾਣ ਲੈਂਦਾ ਹੈ। ਜਿਸ (ਮਨੁੱਖ) ਦਾ ਮਨ ਨਾਮ ਨਾਲ ਪਤੀਜਿਆ ਜਾਂਦਾ ਹੈ, ਨਾਨਕ (ਦਾ ਕਥਨ ਹੈ ਕਿ) ਉਸ ਨੇ ਪ੍ਰਭੂ ਨੂੰ ਸਮਝ ਲਿਆ ਹੈ।੩। ਜਿਸ (ਮਨੁੱਖ) ਨੂੰ ਗੁਰੂ ਦੀ ਕ੍ਰਿਪਾ ਨਾਲ ਆਪਣੇ ਆਪ ਦੀ ਸੂਝ ਪ੍ਰਾਪਤ ਹੋ ਜਾਂਦੀ ਹੈ, ਉਸ ਦੀ ਮਾਨੋ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ। (ਜੋ ਮਨੁੱਖ) ਸਾਧ-ਸੰਗ ਵਿਚ ਹਰਿ ਹਰਿ ਜਸ ਉਚਰਦਾ ਹੈ, ਉਹ ਹਰਿ-ਜਨ ਸਾਰਿਆਂ ਰੋਗਾਂ ਤੋਂ ਬਚ ਜਾਂਦਾ ਹੈ। (ਜੋ ਮਨੁੱਖ) ਹਰ ਰੋਜ਼ ਕੇਵਲ ਕੀਰਤਨ ਦਾ ਬਖਾਨ ਕਰਦਾ ਹੈ, ਉਹ ਗ੍ਰਿਹਸਥ ਵਿਚ ਵੀ ਨਿਰਲੇਪ ਰਹਿੰਦਾ ਹੈ। ਜਿਸ (ਸਾਧਕ) ਦੀ ਇਕ (ਪ੍ਰਭੂ) ਉਪਰ ਆਸ ਹੈ, ਉਸ ਦੀ ਜਮਾਂ ਵਾਲੀ ਫਾਹੀ ਕਟੀ ਜਾਂਦੀ ਹੈ। ਜਿਸ ਦੇ ਮਨ ਵਿਚ ਪਾਰਬ੍ਰਹਮ ਦੀ ਭੁਖ (ਹੁੰਦੀ ਹੈ), ਨਾਨਕ (ਦਾ ਕਥਨ ਹੈ ਕਿ) ਉਸ ਨੂੰ (ਕੋਈ) ਦੁਖ ਨਹੀਂ ਲਗਦਾ।੪।

ਜਿਸ (ਮਨੁੱਖ) ਨੂੰ ਹਰਿ ਪ੍ਰਭੂ ਮਨ ਵਿਚ ਚੇਤੇ ਆਉਂਦਾ ਹੈ, ਉਹ ਸੰਤ ਸੁਖੀ ਹੈ ਅਤੇ ਕਦੇ ਵੀ ਡੋਲਦਾ ਨਹੀਂ ਹੈ। ਜਿਸ ਉਤੇ ਆਪਣਾ ਪਰਮਾਤਮਾ ਕ੍ਰਿਪਾ ਕਰਦਾ ਹੈ, ਉਹ ਸੇਵਕ ਦਸੋ, ਕਿਸ ਤੋਂ ਡਰ ਸਕਦਾ ਹੈ। (ਪ੍ਰਭੂ) ਜਿਹੋ ਜਿਹਾ ਹੈ, ਉਸੇ ਤਰ੍ਹਾਂ ਦਾ ਦਿਸ ਪੈਂਦਾ ਹੈ। ਉਹ ਆਪਣੇ ਕਾਰਜ (ਅਰਥਾਤ ਸੰਸਾਰ) ਵਿਚ ਆਪ ਹੀ ਸਮਾਇਆ ਹੋਇਆ ਹੈ। (ਪ੍ਰਭੂ ਦੇ ਨਾਮ ਨੂੰ) ਖੋਜਦਿਆਂ ਖੋਜਦਿਆਂ (ਮਨੁੱਖ) ਸਫਲ ਹੋ ਜਾਂਦਾ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਵਾਸਤਵਿਕਤਾ ਦੀ ਸਭ ਸਮਝ ਆ ਜਾਂਦੀ ਹੈ। ਜਦੋਂ (ਉਹ) ਵੇਖਦਾ ਹੈ, ਤਦ ਸਭ ਕੁਝ ਦੇ ਮੂਲ ਵਿਚ (ਬ੍ਰਹਮ ਹੀ ਪ੍ਰਤੀਤ ਹੁੰਦਾ ਹੈ)। ਨਾਨਕ (ਦਾ ਕਥਨ ਹੈ ਕਿ) ਉਹੀ (ਪ੍ਰਭੂ) ਸੂਖਮ ਰੂਪ ਹੈ ਅਤੇ ਉਹੀ ਸਥੂਲ (ਰੂਪ ਜਗਤ) ਹੈ।੫। (ਇਸ ਸੰਸਾਰ ਵਿਚ) ਨ ਕੁਝ ਜੰਮਦਾ ਹੈ ਅਤੇ ਨ ਹੀ ਕੁਝ ਮਰਦਾ ਹੈ। (ਇਹ ਤਾਂ) ਪ੍ਰਭੂ ਆਪਣੇ ਕੌਤਕ ਆਪ ਹੀ ਕਰ ਰਿਹਾ ਹੈ। (ਸੰਸਾਰ ਵਿਚ) ਆਉਣਾ ਅਤੇ ਜਾਣਾ (ਅਰਥਾਤ ਜੰਮਣਾ ਅਤੇ ਮਰਨਾ), ਦਿਸਦਾ ਅਤੇ ਅਣਦਿਸਦਾ (ਪ੍ਰਭੂ ਦਾ ਹੀ ਖੇਲ ਪਸਾਰਾ ਹੈ)। ਸਾਰੀ ਸ੍ਰਿਸ਼ਟੀ (ਉਸ ਦੀ) ਆਗਿਆ ਅਨੁਸਾਰੀ ਟਿਕੀ ਹੋਈ ਹੈ। (ਪ੍ਰਭੂ) ਆਪ ਹੀ ਆਪ ਹੈ ਅਤੇ ਸਭ ਵਿਚ ਆਪ (ਸਮਾਇਆ ਹੋਇਆ ਹੈ)। ਅਨੇਕ ਜੁਗਤਾਂ (ਨਾਲ ਸੰਸਾਰ ਦੀ) ਰਚਨਾ ਕਰਦਾ ਹੈ, ਸਥਾਪਦਾ ਹੈ (ਅਤੇ ਫਿਰ) ਨਸ਼ਟ ਕਰ ਦਿੰਦਾ ਹੈ। (ਪ੍ਰਭੂ ਆਪ) ਅਵਿਨਾਸ਼ੀ ਹੈ, (ਉਸ ਦਾ) ਕੁਝ ਵੀ ਖੰਡਿਤ ਨਹੀਂ ਹੁੰਦਾ। ਪ੍ਰਭੂ (*ਧਾਰਣ*) ਨੇ ਬ੍ਰਹਮੰਡ ਨੂੰ ਧਾਰਿਆ ਹੋਇਆ ਹੈ। (ਉਹ ਪ੍ਰਭੂ) ਅਲੱਖ, ਅਭੇਦ ਅਤੇ ਪ੍ਰਤਾਪੀ ਪੁਰਸ਼-ਰੂਪ ਹੈ। ਨਾਨਕ (ਦਾ ਕਥਨ ਹੈ ਕਿ ਜੋ ਉਹ) ਜਪਾਏ ਤਾਂ ਹੀ ਜਾਪ (ਕੀਤਾ ਜਾ ਸਕਦਾ ਹੈ)।੬।

ਜਿਨ੍ਹਾਂ (ਧਰਮ-ਸਾਧਕਾਂ) ਨੇ ਪ੍ਰਭੂ ਨੂੰ ਜਾਣ ਲਿਆ ਹੈ, ਉਹ ਸ਼ੋਭਾ-ਸ਼ਾਲੀ ਹਨ। ਉਨ੍ਹਾਂ ਦੇ ਮੰਤ੍ਰ/ਉਪਦੇਸ਼ ਨਾਲ ਸਾਰਾ ਸੰਸਾਰ (ਵਿਕਾਰਾਂ ਦੇ ਕੁਚੱਕਰ ਵਿਚ ਫਸਣੋ) ਬਚ ਜਾਂਦਾ ਹੈ। ਪ੍ਰਭੂ ਦੇ ਸੇਵਕ ਸਭ ਦਾ ਪਾਰ-ਉਤਾਰਾ ਕਰਨ ਵਾਲੇ ਹਨ। ਪ੍ਰਭੂ ਦੇ ਸੇਵਕ (ਸਭ ਦਾ) ਦੁਖ ਦੂਰ ਕਰਨ ਵਾਲੇ ਹਨ। (ਆਪਣੇ ਸੇਵਕਾਂ ਨੂੰ) ਕ੍ਰਿਪਾਲੂ ਪ੍ਰਭੂ ਆਪ ਹੀ (ਆਪਣੇ ਨਾਲ) ਮੇਲ ਲੈਂਦਾ ਹੈ ਅਤੇ ਗੁਰੂ ਦਾ ਸ਼ਬਦ ਜਪ ਕੇ (ਉਹ) ਨਿਹਾਲ ਹੋ ਜਾਂਦੇ ਹਨ। ਉਨ੍ਹਾਂ (ਭਗਤ ਸਾਧਕਾਂ) ਦੀ ਸੇਵਾ ਵਿਚ ਉਹੀ ਲਗਦਾ ਹੈ, ਜਿਸ ਵਡਭਾਗੀ ਉਤੇ (ਪ੍ਰਭੂ ਆਪ) ਕ੍ਰਿਪਾ ਕਰਦਾ ਹੈ। (ਉਹ ਸਾਧਕ ਜੋ) ਨਾਮ ਜਪ ਕੇ ਸਥਿਰਤਾ ਨੂੰ ਪ੍ਰਾਪਤ ਕਰ ਲੈਂਦੇ ਹਨ, ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਸਾਧਕਾਂ ਨੂੰ ਸ੍ਰੇਸ਼ਠ ਸਮਝਣਾ ਚਾਹੀਦਾ ਹੈ।੭। (ਪ੍ਰਭੂ ਦਾ ਸੇਵਕ) ਜੋ ਕੁਝ ਕਰਦਾ ਹੈ, ਉਹ ਪ੍ਰਭੂ ਦੇ ਪ੍ਰੇਮ ਵਿਚ ਹੀ ਕਰਦਾ ਹੈ। ਉਹ ਸਦਾ ਸਦੀਵ ਹਰਿ ਦੀ ਹਜ਼ੂਰੀ ਵਿਚ ਵਸਦਾ ਹੈ। (ਉਸ ਤੋਂ ਜੋ) ਕੁਝ ਸਹਿਜ ਸੁਭਾ ਹੁੰਦਾ ਹੈ, ਉਹ ਹੁੰਦਾ ਜਾਂਦਾ ਹੈ। ਉਹ (ਸ੍ਰਿਸ਼ਟੀ ਦੇ) ਕਰਤਾ ਨੂੰ ਪਛਾਣਦਾ ਹੈ। ਪ੍ਰਭੂ ਦਾ ਕੀਤਾ ਹੋਇਆ (ਉਸ) ਸਾਧਕ ਨੂੰ ਮਿਠਾ

ਜਿਸ ਤੇ ਉਪਜੇ ਤਿਸੁ ਮਾਹਿ ਸਮਾਏ ॥ ਓਇ ਸੁਖ ਨਿਧਾਨ ਉਨਹੂ ਬਨਿ ਆਏ ॥
ਆਪਸ ਕਉ ਆਪਿ ਦੀਨੋ ਮਾਨੁ ॥ ਨਾਨਕ ਪ੍ਰਭ ਜਨੁ ਏਕੋ ਜਾਨੁ ॥੮॥੧੪॥

ਸਲੋਕੁ ॥
ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ ॥
ਜਾ ਕੈ ਸਿਮਰਨਿ ਉਧਰੀਐ ਨਾਨਕ ਤਿਸੁ ਬਲਿਹਾਰ ॥੧॥

ਅਸਟਪਦੀ ॥
ਟੂਟੀ ਗਾਢਨਹਾਰ ਗੋੁਪਾਲ ॥ ਸਰਬ ਜੀਆ ਆਪੇ ਪ੍ਰਤਿਪਾਲ ॥
ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥ ਤਿਸ ਤੇ ਬਿਰਥਾ ਕੋਈ ਨਾਹਿ ॥
ਰੇ ਮਨ ਮੇਰੇ ਸਦਾ ਹਰਿ ਜਾਪਿ ॥ ਅਬਿਨਾਸੀ ਪ੍ਰਭੁ ਆਪੇ ਆਪਿ ॥
ਆਪਨ ਕੀਆ ਕਛੂ ਨ ਹੋਇ ॥ ਜੇ ਸਉ ਪ੍ਰਾਨੀ ਲੋਚੈ ਕੋਇ ॥
ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥ ਗਤਿ ਨਾਨਕ ਜਪਿ ਏਕ ਹਰਿ ਨਾਮ ॥੧॥
ਰੂਪਵੰਤੁ ਹੋਇ ਨਾਹੀ ਮੋਹੈ ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥
ਧਨਵੰਤਾ ਹੋਇ ਕਿਆ ਕੋ ਗਰਬੈ ॥ ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ ॥
ਅਤਿ ਸੂਰਾ ਜੇ ਕੋਊ ਕਹਾਵੈ ॥ ਪ੍ਰਭ ਕੀ ਕਲਾ ਬਿਨਾ ਕਹ ਧਾਵੈ ॥
ਜੇ ਕੋ ਹੋਇ ਬਹੈ ਦਾਤਾਰੁ ॥ ਤਿਸੁ ਦੇਨਹਾਰੁ ਜਾਨੈ ਗਾਵਾਰੁ ॥
ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥ ਨਾਨਕ ਸੋ ਜਨੁ ਸਦਾ ਅਰੋਗੁ ॥੨॥

ਜਿਉ ਮੰਦਰ ਕਉ ਥਾਮੈ ਥੰਮਨੁ ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥
ਜਿਉ ਪਾਖਾਣੁ ਨਾਵ ਚੜਿ ਤਰੈ ॥ ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥
ਜਿਉ ਅੰਧਕਾਰ ਦੀਪਕ ਪਰਗਾਸੁ ॥ ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ॥
ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥ ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥
ਤਿਨ ਸੰਤਨ ਕੀ ਬਾਛਉ ਧੂਰਿ ॥ ਨਾਨਕ ਕੀ ਹਰਿ ਲੋਚਾ ਪੂਰਿ ॥੩॥
ਮਨ ਮੂਰਖ ਕਾਹੇ ਬਿਲਲਾਈਐ ॥ ਪੁਰਬ ਲਿਖੇ ਕਾ ਲਿਖਿਆ ਪਾਈਐ ॥
ਦੂਖ ਸੂਖ ਪ੍ਰਭ ਦੇਵਨਹਾਰੁ ॥ ਅਵਰ ਤਿਆਗਿ ਤੂ ਤਿਸਹਿ ਚਿਤਾਰੁ ॥
ਜੋ ਕਛੁ ਕਰੈ ਸੋਈ ਸੁਖੁ ਮਾਨੁ ॥ ਭੂਲਾ ਕਾਹੇ ਫਿਰਹਿ ਅਜਾਨ ॥
ਕਉਨ ਬਸਤੁ ਆਈ ਤੇਰੈ ਸੰਗ ॥ ਲਪਟਿ ਰਹਿਓ ਰਸਿ ਲੋਭੀ ਪਤੰਗ ॥
ਰਾਮ ਨਾਮ ਜਪਿ ਹਿਰਦੇ ਮਾਹਿ ॥ ਨਾਨਕ ਪਤਿ ਸੇਤੀ ਘਰਿ ਜਾਹਿ ॥੪॥

ਜਿਸੁ ਵਖਰ ਕਉ ਲੈਨਿ ਤੂ ਆਇਆ ॥ ਰਾਮ ਨਾਮੁ ਸੰਤਨ ਘਰਿ ਪਾਇਆ ॥

ਲਗਦਾ ਹੈ। ਜਿਹੋ ਜਿਹਾ (ਪ੍ਰਭੂ) ਹੈ, ਉਹੋ ਜਿਹਾ (ਉਸ ਨੂੰ) ਦਿਸਦਾ ਹੈ। (ਉਹ ਸੇਵਕ) ਜਿਸ (ਪ੍ਰਭੂ) ਤੋਂ ਪੈਦਾ ਹੁੰਦੇ ਹਨ, (ਫਿਰ) ਉਸੇ ਵਿਚ ਸਮਾਉਂਦੇ ਹਨ। ਉਹ ਸੁਖਾਂ ਦੇ ਖ਼ਜ਼ਾਨੇ ਹਨ, (ਇਹ ਸ੍ਰੇਸ਼ਠਤਾ) ਉਨ੍ਹਾਂ ਨੂੰ ਹੀ ਫਬਦੀ ਹੈ। (ਪ੍ਰਭੂ ਸੇਵਕ ਨੂੰ ਜੋ ਮਾਣ ਦਿੰਦਾ ਹੈ, ਇਹ ਸਮਝੋ ਕਿ ਉਸ ਨੇ) ਆਪਣੇ ਆਪ ਨੂੰ ਆਪ ਮਾਣ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਅਤੇ (ਉਸ ਦੇ) ਸੇਵਕ ਨੂੰ ਇਕ-ਰੂਪ ਜਾਣਨਾ ਚਾਹੀਦਾ ਹੈ।੮।੧੪।

**ਸਲੋਕ :** ਪ੍ਰਭੂ ਸਾਰੀਆਂ ਸ਼ਕਤੀਆ ਨਾਲ ਪਰਿਪੂਰਣ ਹੈ ਅਤੇ (ਸਭ ਦੀ) ਹਾਲਤ ਜਾਂ ਪੀੜ ਨੂੰ ਜਾਣਨਵਾਲਾ ਹੈ। ਹੇ ਨਾਨਕ! ਜਿਸ ਦੇ ਸਿਮਰਨ ਨਾਲ (ਵਿਸ਼ੇ-ਵਿਕਾਰਾਂ ਦੇ ਪ੍ਰਭਾਵ ਤੋਂ) ਬਚ ਜਾਈਦਾ ਹੈ, ਉਸ ਤੋਂ ਬਲਿਹਾਰ (ਜਾਣਾ ਚਾਹੀਦਾ ਹੈ)।੧।

**ਅਸਟਪਦੀ :** ਪ੍ਰਭੂ (ਮਨੁੱਖਾਂ ਦੇ ਦਿਲਾਂ ਦੀ ਟੁਟੀ ਹੋਈ ਡੋਰ ਨੂੰ ਆਪਣੇ ਨਾਲ) ਗੰਢਣ ਵਾਲਾ ਹੈ। (ਉਹ) ਆਪ ਹੀ ਸਾਰਿਆਂ ਜੀਵਾਂ ਦੀ ਪਾਲਣਾ ਕਰਨ ਵਾਲਾ ਹੈ। ਜਿਸ ਦੇ ਮਨ ਵਿਚ ਸਾਰੇ (ਜੀਵਾਂ ਦੀ) ਚਿੰਤਾ ਹੈ, ਉਸ ਤੋਂ ਕੋਈ ਵੀ (ਜੀਵ) ਖ਼ਾਲੀ ਨਹੀਂ ਜਾਂਦਾ। ਹੇ ਮੇਰੇ ਮਨ! ਸਦਾ ਹਰਿ ਦਾ ਸਿਮਰਨ ਕਰ। ਅਵਿਨਾਸ਼ੀ ਪ੍ਰਭੂ (ਸਭ ਕੁਝ) ਆਪ ਹੀ ਆਪ ਹੈ। (ਮਨੁੱਖ ਦੇ) ਆਪਣੇ ਕੀਤਿਆਂ ਕੁਝ ਨਹੀਂ ਹੁੰਦਾ, ਜੇ ਕੋਈ ਪ੍ਰਾਣੀ (ਭਾਵੇਂ) ਸੌ ਵਾਰ ਇੱਛਾ ਕਰ ਲਏ। ਉਸ (ਪ੍ਰਭੂ) ਤੋਂ ਬਿਨਾ (ਕੋਈ ਵਸਤੂ ਵੀ) ਤੇਰੇ ਕਿਸੇ ਕੰਮ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਇਕ ਹਰਿ ਦਾ ਨਾਮ ਜਪਣ ਨਾਲ ਹੀ ਸਦ-ਗਤੀ ਹੁੰਦੀ ਹੈ।੧। ਰੂਪਵਾਨ ਹੋਣ (ਦੇ ਬਾਵਜੂਦ ਵੀ ਕੋਈ ਮਨੁੱਖ ਕਿਸੇ ਨੂੰ) ਮੋਹ ਨਹੀਂ ਸਕਦਾ। ਪ੍ਰਭੂ ਦੀ ਜੋਤਿ ਸਾਰਿਆਂ ਸ਼ਰੀਰਾਂ/ਹਿਰਦਿਆਂ ਵਿਚ ਸ਼ੁਭਾਇਮਾਨ ਹੈ। ਧਨਵਾਨ ਹੋ ਕੇ ਕੋਈ ਕੀ ਹੰਕਾਰ ਕਰੇ, ਜਦੋਂ ਕਿ ਸਭ ਧਨ ਉਸੇ ਦਾ ਬਖ਼ਸ਼ਿਆ ਹੋਇਆ ਹੈ। ਜੇ ਕੋਈ (ਆਪਣੇ ਆਪ ਨੂੰ) ਮਹਾਨ ਸੂਰਮਾ ਅਖਵਾਏ, (ਪਰ ਦਸੋ) ਪ੍ਰਭੂ ਦੀ ਕਲਾ/ਸ਼ਕਤੀ ਤੋਂ ਬਿਨਾ ਕਿਥੇ ਦੌੜ ਕੇ ਜਾ ਸਕਦਾ ਹੈ। ਜੇ ਕੋਈ ਬਹੁਤ ਦਾਤਾ ਬਣ ਬੈਠੇ, ਉਸ ਮੂਰਖ ਨੂੰ (ਚਾਹੀਦਾ ਹੈ ਕਿ) ਉਸ ਦੇਣ ਵਾਲੇ (ਪ੍ਰਭੂ) ਨੂੰ ਪਛਾਣੇ। ਜਿਸ (ਮਨੁੱਖ) ਦਾ ਗੁਰੂ ਦੀ ਕ੍ਰਿਪਾ ਨਾਲ ਹਉਮੈ ਦਾ ਰੋਗ ਖ਼ਤਮ ਹੋ ਜਾਂਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਸਾਧਕ ਸਦਾ ਅਰੋਗ ਰਹਿੰਦਾ ਹੈ।੨।

ਜਿਵੇਂ ਘਰ (*ਮੰਦਰ*) (ਦੀ ਛਤ) ਨੂੰ ਥੰਮ ਸਹਾਰਾ ਦਿੰਦਾ ਹੈ, ਤਿਵੇਂ ਗੁਰੂ ਦਾ ਸ਼ਬਦ ਮਨ ਨੂੰ ਥੰਮਦਾ ਹੈ (ਅਰਥਾਤ ਸਥਿਰਤਾ ਪ੍ਰਦਾਨ ਕਰਦਾ ਹੈ)। ਜਿਵੇਂ ਪੱਥਰ ਕਿਸ਼ਤੀ ਵਿਚ ਚੜ੍ਹ ਕੇ (ਪਾਣੀ ਵਿਚੋਂ) ਤਰ ਜਾਂਦਾ ਹੈ, (ਤਿਵੇਂ) ਪ੍ਰਾਣੀ ਗੁਰੂ ਦੇ ਚਰਣਾਂ ਨਾਲ ਲਗ ਕੇ (ਭਵ-ਸਾਗਰ ਤੋਂ) ਪਾਰ ਹੋ ਜਾਂਦਾ ਹੈ। ਜਿਵੇਂ ਹਨੇਰੇ ਵਿਚ ਦੀਪਕ ਚਾਨਣ ਦਿੰਦਾ ਹੈ, (ਤਿਵੇਂ) ਗੁਰੂ ਦਾ ਦਰਸ਼ਨ ਕਰਕੇ ਮਨ ਖਿੜ ਜਾਂਦਾ ਹੈ। ਜਿਵੇਂ ਵੱਡੇ ਜੰਗਲ ਵਿਚ (ਰਾਹੋਂ ਭਟਕਿਆਂ ਵਿਅਕਤੀ ਕਿਸੇ ਦੀ ਸਹਾਇਤਾ ਨਾਲ) ਮਾਰਗ ਪਾ ਲੈਂਦਾ ਹੈ, ਤਿਵੇਂ ਸਾਧੂ-ਸੰਗ ਵਿਚ ਮਿਲਣ ਨਾਲ (ਮਨੁੱਖ ਦੇ ਹਿਰਦੇ ਵਿਚ ਬ੍ਰਹਮ) ਜੋਤਿ ਦਾ ਪ੍ਰਗਟਾਵਾ ਹੋ ਜਾਂਦਾ ਹੈ। ਉਨ੍ਹਾਂ ਸੰਤਾਂ ਦੇ ਚਰਣਾਂ ਦੀ ਧੂੜ ਦੀ (ਮੈਂ) ਇੱਛਾ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਮੇਰੀ ਇਹ) ਅਭਿਲਾਸ਼ਾ ਪੂਰੀ ਕਰ ਦਿਓ।੩। ਹੇ ਮੂਰਖ ਮਨ! ਕਿਸ ਲਈ ਵਿਲਕੀਏ, (ਜਦ ਕਿ) ਪਿਛਲੇ (ਜਨਮਾਂ ਦੇ ਕਰਮਾਂ ਦੇ) ਲਿਖੇ ਲੇਖੇ ਅਨੁਸਾਰ (ਫਲ) ਪਾਣਾ ਹੁੰਦਾ ਹੈ। ਦੁਖ ਅਤੇ ਸੁਖ ਪ੍ਰਭੂ (ਖ਼ੁਦ) ਦੇਣ ਵਾਲਾ ਹੈ, (ਇਸ ਲਈ) ਤੂੰ ਹੋਰ (ਆਸਰੇ) ਛਡ ਕੇ ਉਸ (ਪ੍ਰਭੂ) ਨੂੰ ਚੇਤੇ ਕਰ। ਜੋ (ਪ੍ਰਭੂ) ਕਰਦਾ ਹੈ, ਉਸ ਵਿਚ ਹੀ ਸੁਖ ਮਨਾ। ਹੇ ਮੂਰਖ! (ਤੂੰ) ਕਿਉਂ ਭੁਲਿਆ ਫਿਰਦਾ ਹੈਂ। ਹੇ ਲੋਭੀ ਪਤੰਗ! (ਪੈਦਾ ਹੋਣ ਵੇਲੇ) ਕਿਹੜੀ ਵਸਤੂ ਤੇਰੇ ਨਾਲ ਆਈ ਸੀ, (ਜਿਸ ਦੇ) ਸੁਆਦ ਵਿਚ (ਤੂੰ) ਫਸ ਰਿਹਾ ਹੈਂ। (ਹੇ ਮਨੁੱਖ! ਤੂੰ) ਰਾਮ ਦਾ ਨਾਮ ਹਿਰਦੇ ਵਿਚ ਜਪ। ਨਾਨਕ (ਦਾ ਕਥਨ ਹੈ ਕਿ ਅਜਿਹਾ ਕਰਨ ਨਾਲ ਤੂੰ) ਪ੍ਰਤਿਸ਼ਠਾ ਸਹਿਤ (ਆਪਣੇ ਵਾਸਤਵਿਕ) ਘਰ ਵਿਚ ਜਾਵੇਂਗਾ।੪।

(ਰਾਮ-ਨਾਮ ਰੂਪ) ਜਿਸ ਸੌਦੇ ਨੂੰ ਲੈਣ ਲਈ ਤੂੰ (ਸੰਸਾਰ ਵਿਚ) ਆਇਆ ਹੈਂ, (ਉਹ)

ਤਜਿ ਅਭਿਮਾਨੁ ਲੇਹੁ ਮਨ ਮੋਲਿ ॥ ਰਾਮ ਨਾਮੁ ਹਿਰਦੇ ਮਹਿ ਤੋਲਿ ॥
ਲਾਦਿ ਖੇਪ ਸੰਤਹ ਸੰਗਿ ਚਾਲੁ ॥ ਅਵਰ ਤਿਆਗਿ ਬਿਖਿਆ ਜੰਜਾਲ ॥
ਧੰਨਿ ਧੰਨਿ ਕਹੈ ਸਭੁ ਕੋਇ ॥ ਮੁਖ ਊਜਲ ਹਰਿ ਦਰਗਹ ਸੋਇ ॥
ਇਹੁ ਵਾਪਾਰੁ ਵਿਰਲਾ ਵਾਪਾਰੈ ॥ ਨਾਨਕ ਤਾ ਕੈ ਸਦ ਬਲਿਹਾਰੈ ॥੫॥
ਚਰਨ ਸਾਧ ਕੇ ਧੋਇ ਧੋਇ ਪੀਉ ॥ ਅਰਪਿ ਸਾਧ ਕਉ ਅਪਨਾ ਜੀਉ ॥
ਸਾਧ ਕੀ ਧੂਰਿ ਕਰਹੁ ਇਸਨਾਨੁ ॥ ਸਾਧ ਊਪਰਿ ਜਾਈਐ ਕੁਰਬਾਨੁ ॥
ਸਾਧ ਸੇਵਾ ਵਡਭਾਗੀ ਪਾਈਐ ॥ ਸਾਧਸੰਗਿ ਹਰਿ ਕੀਰਤਨੁ ਗਾਈਐ ॥
ਅਨਿਕ ਬਿਘਨ ਤੇ ਸਾਧੂ ਰਾਖੈ ॥ ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ॥
ਓਟ ਗਹੀ ਸੰਤਹ ਦਰਿ ਆਇਆ ॥ ਸਰਬ ਸੂਖ ਨਾਨਕ ਤਿਹ ਪਾਇਆ ॥੬॥

ਮਿਰਤਕ ਕਉ ਜੀਵਾਲਨਹਾਰ ॥ ਭੂਖੇ ਕਉ ਦੇਵਤ ਅਧਾਰ ॥
ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ ॥ਪੁਰਬ ਲਿਖੇ ਕਾ ਲਹਣਾ ਪਾਹਿ ॥
ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ ॥ ਤਿਸੁ ਬਿਨੁ ਦੂਸਰ ਹੋਆ ਨ ਹੋਗੁ ॥
ਜਪਿ ਜਨ ਸਦਾ ਸਦਾ ਦਿਨੁ ਰੈਣੀ ॥ ਸਭ ਤੇ ਊਚ ਨਿਰਮਲ ਇਹ ਕਰਣੀ ॥
ਕਰਿ ਕਿਰਪਾ ਜਿਸ ਕਉ ਨਾਮੁ ਦੀਆ ॥ ਨਾਨਕ ਸੋ ਜਨੁ ਨਿਰਮਲੁ ਥੀਆ ॥੭॥
ਜਾ ਕੈ ਮਨਿ ਗੁਰ ਕੀ ਪਰਤੀਤਿ ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥
ਭਗਤੁ ਭਗਤੁ ਸੁਨੀਐ ਤਿਹੁ ਲੋਇ ॥ਜਾ ਕੈ ਹਿਰਦੈ ਏਕੋ ਹੋਇ ॥
ਸਚੁ ਕਰਣੀ ਸਚੁ ਤਾ ਕੀ ਰਹਤ ॥ਸਚੁ ਹਿਰਦੈ ਸਤਿ ਮੁਖਿ ਕਹਤ ॥
ਸਾਚੀ ਦ੍ਰਿਸਟਿ ਸਾਚਾ ਆਕਾਰੁ ॥ ਸਚੁ ਵਰਤੈ ਸਾਚਾ ਪਾਸਾਰੁ ॥
ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥ ਨਾਨਕ ਸੋ ਜਨੁ ਸਚਿ ਸਮਾਤਾ ॥੮॥੧੫॥

ਸਲੋਕੁ ॥
ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥
ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥

ਅਸਟਪਦੀ ॥
ਅਬਿਨਾਸੀ ਪ੍ਰਭੁ ਮਨ ਮਹਿ ਰਾਖੁ ॥ ਮਾਨੁਖ ਕੀ ਤੂ ਪ੍ਰੀਤਿ ਤਿਆਗੁ ॥
ਤਿਸ ਤੇ ਪਰੈ ਨਾਹੀ ਕਿਛੁ ਕੋਇ ॥ ਸਰਬ ਨਿਰੰਤਰਿ ਏਕੋ ਸੋਇ ॥
ਆਪੇ ਬੀਨਾ ਆਪੇ ਦਾਨਾ ॥ ਗਹਿਰ ਗੰਭੀਰੁ ਗਹੀਰੁ ਸੁਜਾਨਾ ॥
ਪਾਰਬ੍ਰਹਮ ਪਰਮੇਸੁਰ ਗੋਬਿੰਦ ॥ ਕ੍ਰਿਪਾ ਨਿਧਾਨ ਦਇਆਲ ਬਖਸੰਦ ॥
ਸਾਧ ਤੇਰੇ ਕੀ ਚਰਨੀ ਪਾਉ ॥ਨਾਨਕ ਕੈ ਮਨਿ ਇਹੁ ਅਨਰਾਉ ॥੧॥
ਮਨਸਾ ਪੂਰਨ ਸਰਨਾ ਜੋਗ ॥ ਜੋ ਕਰਿ ਪਾਇਆ ਸੋਈ ਹੋਗੁ ॥

ਰਾਮ-ਨਾਮ ਸੰਤਾਂ ਦੇ ਘਰ ਵਿਚ ਮਿਲਦਾ ਹੈ। ਹੰਕਾਰ ਛਡ ਕੇ (ਉਸ ਸੌਦੇ ਨੂੰ) ਮਨ ਦਾ ਮੁਲ ਤਾਰ ਕੇ ਖ਼ਰੀਦ ਲੈ। ਰਾਮ ਨਾਮ ਨੂੰ ਹਿਰਦੇ (ਦੀ ਤਕੜੀ) ਵਿਚ ਤੋਲ। (ਇਸ) ਸੌਦੇ (*ਖੇਪ*) ਨੂੰ ਲਦ ਕੇ (ਤੂੰ) ਸੰਤਾਂ ਦੇ ਸੰਗ ਵਿਚ ਚਲ ਅਤੇ ਹੋਰ ਸਾਰੇ ਮਾਇਆਵੀ ਜੰਜਾਲ ਛਡ ਦੇ। (ਅਜਿਹਾ ਕਰਨ ਨਾਲ) ਹਰ ਕੋਈ (ਤੈਨੂੰ) ਧੰਨ ਧੰਨ ਕਹੇਗਾ। ਉਸ ਹਰਿ ਦੀ ਦਰਗਾਹ ਵਿਚ ਵੀ (ਤੇਰਾ) ਮੁਖ ਉਜਲਾ ਹੋਵੇਗਾ। ਇਸ (ਪ੍ਰਕਾਰ ਦਾ) ਵਪਾਰ ਕੋਈ ਵਿਰਲ ਵਪਾਰੀ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਸਾਧਕ ਤੋਂ ਮੈਂ) ਸਦਾ ਬਲਿਹਾਰ ਜਾਂਦਾ ਹਾਂ।੫। (ਹੇ ਜਿਗਿਆਸੂ ! ਤੂੰ) ਸਾਧ ਦੇ ਚਰਣਾਂ ਨੂੰ ਧੋ ਧੋ ਕੇ ਪੀ। ਸਾਧ ਨੂੰ ਆਪਣੀ ਜਿੰਦ ਅਰਪਿਤ ਕਰ। ਸਾਧ ਦੀ (ਚਰਣ-) ਧੂੜ ਵਿਚ ਇਸ਼ਨਾਨ ਕਰ। ਸਾਧ ਤੋਂ (ਹਮੇਸ਼ਾ) ਕੁਰਬਾਨ ਹੋਣਾ ਚਾਹੀਦਾ ਹੈ। ਸਾਧ ਦੀ ਸੇਵਾ ਵਡਿਆਂ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਸਾਧ-ਸੰਗ ਵਿਚ ਹਰਿ ਦਾ ਕੀਰਤਨ ਗਾਣਾ ਚਾਹੀਦਾ ਹੈ। (ਜੀਵਨ ਵਿਚ) ਅਨੇਕ ਵਿਘਨਾਂ ਤੋਂ ਸਾਧੂ ਬਚਾ ਕੇ ਰਖਦਾ ਹੈ। (ਸਾਧੂ) ਹਰਿ-ਗੁਣਾਂ ਦਾ ਗਾਇਨ ਕਰਕੇ (ਨਾਮ ਰੂਪ) ਅੰਮ੍ਰਿਤ ਰਸ ਚਖਦਾ ਹੈ। (ਜੋ ਮਨੁੱਖ) ਸੰਤਾਂ ਦੀ ਓਟ ਪਕੜ ਕੇ (ਉਨ੍ਹਾਂ ਦੇ) ਦਰ ਉਤੇ ਆਉਂਦਾ ਹੈ, ਨਾਨਕ (ਦਾ ਕਥਨ ਹੈ ਕਿ) ਉਸ ਨੇ (ਮਾਨੋ) ਸਾਰੇ ਸੁਖ ਪ੍ਰਾਪਤ ਕਰ ਲਏ ਹੋਣ।੬।

(ਪ੍ਰਭੂ) ਮਰੇ ਹੋਏ ਨੂੰ ਜੀਵਨ-ਦਾਨ ਦੇਣ ਵਾਲਾ ਹੈ ਅਤੇ ਭੁਖੇ ਨੂੰ (ਭੋਜਨ ਦਾ) ਆਧਾਰ ਪ੍ਰਦਾਨ ਕਰਦਾ ਹੈ। ਉਸ (ਪ੍ਰਭੂ ਦੀ) ਦ੍ਰਿਸ਼ਟੀ ਵਿਚ ਸਾਰੇ ਖ਼ਜ਼ਾਨੇ ਹਨ, (ਪਰ ਮਨੁੱਖ) ਪੂਰਬਲੇ ਕਰਮਾਂ ਦੇ ਆਧਾਰ 'ਤੇ ਫਲ ਪ੍ਰਾਪਤ ਕਰਦੇ ਹਨ। ਸਭ ਕੁਝ ਉਸ (ਪ੍ਰਭੂ) ਦਾ ਹੈ, ਉਹੀ ਕਰਨ ਦੇ ਯੋਗ ਹੈ। ਉਸ (ਪ੍ਰਭੂ) ਤੋਂ ਬਿਨਾ ਕੋਈ ਹੋਰ ਨ ਹੋਇਆ ਹੈ, ਨ ਹੋਵੇਗਾ। ਹੇ ਸਾਧਕ ! (ਉਸ ਪ੍ਰਭੂ ਨੂੰ) ਹਮੇਸ਼ਾ ਹਮੇਸ਼ਾ ਦਿਨ ਰਾਤ ਜਪਦਾ ਰਹਿ, (ਕਿਉਂਕਿ) ਇਹ ਕਰਣੀ ਸਭ ਤੋਂ ਸ੍ਰੇਸ਼ਠ ਅਤੇ ਨਿਰਮਲ ਹੈ। (ਪਰਮਾਤਮਾ) ਕ੍ਰਿਪਾ ਕਰਕੇ ਜਿਸ ਨੂੰ ਨਾਮ ਬਖ਼ਸ਼ਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਸਾਧਕ ਨਿਰਮਲ ਹੋ ਜਾਂਦਾ ਹੈ।੭। ਜਿਸ (ਵਿਅਕਤੀ) ਦੇ ਮਨ ਵਿਚ ਗੁਰੂ ਪ੍ਰਤਿ ਵਿਸ਼ਵਾਸ ਹੈ, ਉਸ ਵਿਅਕਤੀ ਨੂੰ ਹਰਿ ਪ੍ਰਭੂ ਚੇਤੇ ਆਉਂਦਾ ਹੈ। ਜਿਸ (ਸਾਧਕ) ਦੇ ਹਿਰਦੇ ਵਿਚ ਇਕ ਪ੍ਰਭੂ ਹੁੰਦਾ ਹੈ, ਉਹ ਤਿੰਨਾਂ ਲੋਕਾਂ ਵਿਚ ਭਗਤ ਵਜੋਂ ਮਾਨਤਾ ਪ੍ਰਾਪਤ ਕਰਦਾ ਹੈ। ਉਸ ਦੀ ਕਰਣੀ ਸੱਚੀ ਹੈ,ਉਸ ਦੀ ਜੀਵਨ-ਵਿਧੀ ਸੱਚੀ ਹੈ। (ਉਸ ਦੇ) ਹਿਰਦੇ ਵਿਚ ਸੱਚ ਹੁੰਦਾ ਹੈ ਅਤੇ ਮੁਖ ਤੋਂ ਵੀ (ਉਹ) ਸੱਚ ਕਹਿੰਦਾ ਹੈ। (ਉਸ ਦੀ) ਦ੍ਰਿਸ਼ਟੀ ਸੱਚੀ ਹੁੰਦੀ ਹੈ (ਅਤੇ ਸਾਰੀ ਸ੍ਰਿਸ਼ਟੀ) ਦਾ ਆਕਾਰ ਵੀ ਸੱਚਾ (ਦਿਸਦਾ ਹੈ)। (ਉਸ ਲਈ ਜਗਤ ਦਾ ਸਾਰਾ) ਪਸਾਰਾ ਸੱਚਾ ਹੈ (ਅਤੇ ਉਸ ਵਿਚ) ਸਤਿਸਰੂਪ (ਪ੍ਰਭੂ) ਵਰਤਦਾ (ਪ੍ਰਤੀਤ ਹੁੰਦਾ ਹੈ)। ਜਿਸ (ਸਾਧਕ ਨੇ) ਪਾਰਬ੍ਰਹਮ ਨੂੰ ਸੱਚ ਕਰਕੇ ਸਮਝ ਲਿਆ ਹੈ, ਨਾਨਕ (ਦਾ ਕਥਨ ਹੈ ਕਿ) ਉਹ ਸਾਧਕ ਸੱਚ ਵਿਚ ਲੀਨ ਹੋ ਜਾਂਦਾ ਹੈ।੮।੧੫।

**ਸਲੋਕ :** ਪ੍ਰਭੂ ਦਾ ਨ ਰੂਪ ਹੈ, ਨ ਚਿੰਨ੍ਹ (*ਰੇਖ*) ਹੈ ਅਤੇ ਨ ਹੀ ਕੋਈ ਰੰਗ ਹੈ। (ਉਹ ਮਾਇਆ ਦੇ) ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਤੋਂ ਭਿੰਨ (ਅਰਥਾਤ ਬੇਲਾਗ) ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਉਸੇ ਨੂੰ (ਆਪਣੀ ਵਾਤਸਵਿਕਤਾ) ਸਮਝਾਉਂਦਾ ਹੈ ਜਿਸ ਉਤੇ ਪ੍ਰਸੰਨ ਹੁੰਦਾ ਹੈ।੧।

**ਅਸਟਪਦੀ :** (ਹੇ ਸਾਧਕ !) ਅਵਿਨਾਸ਼ੀ ਪ੍ਰਭੂ ਨੂੰ (ਆਪਣੇ) ਮਨ ਵਿਚ ਰਖ। ਤੂੰ ਮਨੁੱਖ ਦਾ ਪ੍ਰੇਮ ਤਿਆਗ ਦੇ। ਉਸ (ਪਰਮਾਤਮਾ) ਤੋਂ ਪਰੇ ਕੋਈ ਕੁਝ ਨਹੀਂ ਹੈ। ਸਰਬਤ੍ਰ ਉਹ ਇਕੋ (ਪ੍ਰਭੂ) ਨਿਰੰਤਰ ਵਿਆਪਕ ਹੈ। (ਉਹ) ਆਪ ਹੀ (ਸਭ ਨੂੰ) ਵੇਖਣ ਵਾਲਾ (*ਬੀਨਾ*) ਹੈ ਅਤੇ ਆਪ ਹੀ ਸਿਆਣਾ ਹੈ। (ਉਹ) ਬਹੁਤ ਡੂੰਘਾ, ਗੰਭੀਰ, ਅਥਾਹ ਅਤੇ ਸਿਆਣਾ ਹੈ। (ਉਹ) ਪਾਰਬ੍ਰਹਮ ਪਰਮੇਸ਼ਵਰ ਅਤੇ ਗੋਬਿੰਦ ਹੈ। (ਉਹ) ਕ੍ਰਿਪਾ ਦਾ ਖ਼ਜ਼ਾਨਾ, ਦਿਆਲੂ ਅਤੇ ਬਖ਼ਸ਼ਿਸ਼ ਕਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਦੇ) ਮਨ ਵਿਚ ਇਹੋ ਤਾਂਘ (*ਅਨਰਾਉ*) ਹੈ ਕਿ (ਮੈਂ) ਤੇਰੇ ਸਾਧਾਂ ਦੀ ਚਰਣੀਂ ਪਵਾਂ।੧। (ਉਹ ਪ੍ਰਭੂ) ਮਨ ਦੀਆਂ ਇੱਛਾਵਾਂ ਪੂਰੀਆਂ ਕਰਨ ਵਾਲਾ ਹੈ, ਸ਼ਰਣ ਦੇਣ ਦੇ ਯੋਗ ਹੈ। ਜੋ

(ਉਸ ਨੇ ਮਨੁੱਖ ਦੇ) ਹੱਥ ਉਤੇ ਪਾ ਦਿੱਤਾ ਹੈ (ਅਰਥਾਤ ਲਿਖ ਦਿੱਤਾ ਹੈ), ਉਹੀ ਹੁੰਦਾ ਹੈ। ਜਿਸ ਦੇ ਅੱਖ ਦੇ ਪਲਕਾਰੇ (ਜਿਤਨਾ ਸਮਾਂ ਸੰਸਾਰ ਨੂੰ) ਪਾਲਣ ਅਤੇ ਨਾਸ਼ ਕਰਨ ਲਈ (ਕਾਫ਼ੀ) ਹੈ, ਉਸ ਦਾ (ਇਹ) ਮੰਤ੍ਰ ਕੋਈ ਹੋਰ ਨਹੀਂ ਜਾਣ ਸਕਦਾ। ਜਿਸ (ਪ੍ਰਭੂ) ਦੇ (ਘਰ) ਹਮੇਸ਼ਾ ਆਨੰਦ ਅਤੇ ਖ਼ੁਸ਼ੀਆਂ ਹਨ, ਉਸ ਦੇ ਘਰ ਸਾਰੇ ਪਦਾਰਥ (ਉਪਲਬਧ) ਸੁਣੀਂਦੇ ਹਨ। (ਉਹ) ਰਾਜਿਆਂ ਵਿਚ (ਵੱਡਾ) ਰਾਜਾ ਅਤੇ ਯੋਗੀਆਂ ਵਿਚ (ਵੱਡਾ) ਯੋਗੀ ਹੈ। ਤਪ ਵਿਚ ਉਹ ਵੱਡਾ ਤਪਸਵੀ ਹੈ ਅਤੇ ਗ੍ਰਿਹਸਥ ਵਿਚ ਭੋਗ ਕਰਨ ਵਾਲਾ ਹੈ। (ਉਸ ਦੀ) ਆਰਾਧਨਾ ਕਰ ਕਰਕੇ ਭਗਤਾਂ ਨੇ ਸੁਖ ਪ੍ਰਾਪਤ ਕੀਤਾ ਹੈ। (ਨਾਨਕ ਦਾ ਕਥਨ ਹੈ ਕਿ) ਉਸ ਪੁਰਖ ਦਾ ਕਿਸੇ ਨੇ ਅੰਤ ਨਹੀਂ ਪਾਇਆ ਹੈ।੨।

ਜਿਸ ਦੀ (ਪ੍ਰਪੰਚਕ) ਖੇਡ ਦਾ ਕੋਈ ਅੰਦਾਜ਼ਾ ਨਹੀਂ ਹੈ, (ਉਸ ਨੂੰ) ਸਾਰੇ ਦੇਵਤੇ ਖੋਜ ਦੇ (*ਅਵਗਾਹਿ*) ਹਾਰ ਗਏ ਹਨ। ਪਿਤਾ ਦਾ ਜਨਮ ਪੁੱਤਰ (ਭਲਾ) ਕਿਵੇਂ ਜਾਣ ਸਕਦਾ ਹੈ। (ਪ੍ਰਭੂ ਨੇ) ਸਾਰੀ ਸ੍ਰਿਸ਼ਟੀ ਨੂੰ ਆਪਣੇ (ਹੁਕਮ ਦੇ) ਧਾਗੇ ਵਿਚ ਪਰੋਇਆ ਹੋਇਆ ਹੈ। (ਪ੍ਰਭੂ) ਜਿਨ੍ਹਾਂ ਨੂੰ ਚੰਗੀ ਬੁੱਧੀ, ਗਿਆਨ ਅਤੇ ਧਿਆਨ ਪ੍ਰਦਾਨ ਕਰਦਾ ਹੈ, ਉਹੀ ਸੇਵਕ ਅਤੇ ਦਾਸ ਹਰਿ-ਨਾਮ ਦੀ ਆਰਾਧਨਾ ਕਰਦੇ ਹਨ। ਜਿਸ (ਮਨੁੱਖ) ਨੂੰ (ਪਰਮਾਤਮਾ) ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਵਿਚ ਭਰਮਾ ਦਿੰਦਾ ਹੈ, (ਉਹ) ਜੰਮਦਾ ਮਰਦਾ ਹੈ ਅਤੇ ਬਾਰ ਬਾਰ ਆਉਂਦਾ ਜਾਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)। ਚੰਗੇ ਅਤੇ ਮਾੜੇ (ਹਿਰਦੇ ਰੂਪ ਸਾਰੇ) ਸਥਾਨ ਉਸ (ਪ੍ਰਭੂ) ਦੇ ਹਨ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ ਪ੍ਰਭੂ ਜਿਹੋ ਜਿਹਾ ਸਮਝਾਉਂਦਾ ਹੈ (ਉਹ ਮਨੁੱਖ) ਉਸੇ ਤਰ੍ਹਾਂ ਸਮਝਦੇ ਹਨ।੩। ਉਸ (ਪ੍ਰਭੂ) ਦੇ ਅਨੇਕ ਰੂਪ ਅਤੇ ਕਈ ਤਰ੍ਹਾਂ ਦੇ ਰੰਗ ਹਨ। (ਉਹ) ਕਈ ਤਰ੍ਹਾਂ ਦੇ ਭੇਖ ਕਰਦਾ ਹੋਇਆ ਵੀ ਇਕ ਰੰਗ (ਵਿਚ ਰਹਿੰਦਾ ਹੈ)। (ਉਸ ਨੇ) ਅਨੇਕ ਢੰਗਾਂ ਨਾਲ (ਸ੍ਰਿਸ਼ਟੀ ਦਾ) ਵਿਸਤਾਰ ਕੀਤਾ ਹੋਇਆ ਹੈ। (ਉਹ) ਪ੍ਰਭੂ ਅਵਿਨਾਸ਼ੀ ਅਤੇ ਇਕ ਓਅੰਕਾਰ ਸਰੂਪ ਹੈ। (ਉਹ) ਅਨੇਕ ਪ੍ਰਕਾਰ ਦੇ ਚੋਜ ਛਿਣ ਭਰ ਵਿਚ ਕਰਦਾ ਹੈ। (ਉਹ) ਪੂਰਣ (ਪੁਰਖ) ਸਭ ਥਾਵਾਂ ਵਿਚ ਵਿਆਪਕ ਹੈ। (ਉਸ ਨੇ) ਕਈ ਢੰਗਾਂ ਨਾਲ (ਜਗਤ ਦੀ) ਬਣਤ ਬਣਾਈ ਹੈ। (ਉਸ ਨੇ) ਆਪਣੀ (ਰਚਨਾ ਦੀ) ਕੀਮਤ ਆਪ ਹੀ ਪਾਈ ਹੈ। ਸਾਰੇ ਸ਼ਰੀਰ ਉਸ ਦੇ ਹਨ ਅਤੇ ਸਾਰੇ ਸਥਾਨ ਵੀ ਉਸੇ ਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਹਰਿ ਦਾ ਨਾਮ ਜਪ ਜਪ ਕੇ ਜੀਉਂਦਾ ਹੈ।੪।

ਸਾਰੇ ਜੀਵ-ਜੰਤ (ਪ੍ਰਭੂ ਦੇ) ਨਾਮ ਦੇ ਆਸਰੇ ਹਨ। ਸਾਰੇ ਖੰਡ ਅਤੇ ਬ੍ਰਹਮੰਡ ਵੀ ਨਾਮ ਦੇ ਆਸਰੇ (ਟਿਕੇ ਹੋਏ ਹਨ)। ਸਮ੍ਰਿਤੀਆਂ, ਵੇਦ ਅਤੇ ਪੁਰਾਣ ਨਾਮ ਦੇ ਆਸਰੇ (ਕਾਇਮ ਹਨ)। ਗਿਆਨ ਧਿਆਨ ਨੂੰ ਸੁਣਨ ਵਾਲੇ ਵੀ ਨਾਮ ਦੇ ਆਸਰੇ ਹਨ। ਨਾਮ ਦੇ ਸਹਾਰੇ ਹੀ ਆਕਾਸ਼ ਅਤੇ ਪਾਤਾਲ ਹਨ। ਸਾਰੇ ਆਕਾਰ ਨਾਮ ਦੇ ਆਸਰੇ (ਸਥਿਤ ਹਨ)। ਸਾਰੀਆਂ ਪੁਰੀਆਂ ਅਤੇ ਲੋਕ (*ਭਵਨ*) ਨਾਮ ਦੇ ਆਸਰੇ ਹਨ। ਨਾਮ ਦੇ ਆਸਰੇ ਹੀ (ਹਰਿ-ਜਸ) ਕੰਨਾਂ ਨਾਲ ਸੁਣ ਕੇ (ਅਨੇਕਾਂ ਜੀਵ) ਉਧਰ ਗਏ ਹਨ। ਪ੍ਰਭੂ ਕ੍ਰਿਪਾ ਕਰਕੇ ਜਿਸ ਨੂੰ ਆਪਣੇ ਨਾਮ ਵਿਚ ਲਗਾਉਂਦਾ ਹੈ, ਨਾਨਕ (ਦਾ ਕਥਨ ਹੈ ਕਿ) ਉਹ ਸੇਵਕ ਚੌਥੇ ਪਦ ਵਿਚ (ਪਹੁੰਚ ਕੇ) ਸਦ-ਗਤੀ ਪ੍ਰਾਪਤ ਕਰਦਾ ਹੈ।੫। ਜਿਸ (ਪ੍ਰਭੂ) ਦਾ ਰੂਪ ਸੱਚਾ ਹੈ ਅਤੇ ਸਥਾਨ ਵੀ ਸੱਚਾ ਹੈ, (ਉਹ) ਸੱਚਾ ਪੁਰਸ਼ ਹੀ ਕੇਵਲ ਪ੍ਰਮੁਖ/ ਪ੍ਰਧਾਨ ਹੈ। ਜਿਸ ਦੀ ਕਰਣੀ ਸੱਚੀ ਹੈ ਅਤੇ ਬਾਣੀ ਵੀ ਸੱਚੀ ਹੈ। ਸੱਚੇ ਪੁਰਸ਼ ਦੀ (ਉਹ ਬਾਣੀ) ਸਭ ਵਿਚ ਸਮਾਈ ਹੋਈ ਹੈ। (ਜਿਸ ਦਾ ਸਾਰਾ) ਕਰਮ ਸੱਚਾ ਹੈ ਅਤੇ ਜਿਸ ਦੀ ਰਚਨਾ ਸੱਚੀ ਹੈ। (ਸਾਰੀ ਰਚਨਾ ਦਾ) ਮੂਲ ਸੱਚਾ ਹੈ (ਅਤੇ ਉਸ) ਸੱਚ ਤੋਂ ਹੀ (ਸਭ ਦੀ) ਉਤਪਤੀ ਹੋਈ ਹੈ। (ਉਸ ਦੀ ਸਾਰੀ) ਕਰਣੀ ਸੱਚੀ ਹੈ ਅਤੇ ਪਵਿਤਰ ਤੋਂ ਪਵਿਤਰ ਹੈ। (ਪ੍ਰਭੂ) ਜਿਸ ਨੂੰ ਸਮਝਾ ਦਿੰਦਾ ਹੈ, ਉਸ ਨੂੰ ਸਭ (ਗੱਲ) ਚੰਗੀ ਲਗਦੀ ਹੈ। ਪ੍ਰਭੂ ਦਾ ਸੱਚਾ ਨਾਮ ਬਹੁਤ ਸੁਖਦਾਈ ਹੈ। ਨਾਨਕ (ਦਾ ਕਥਨ ਹੈ ਕਿ) ਸੱਚਾ ਵਿਸ਼ਵਾਸ ਗੁਰੂ ਰਾਹੀਂ ਪ੍ਰਾਪਤ ਹੁੰਦਾ ਹੈ।੬।

ਸਾਧੂ ਦੇ ਉਪਦੇਸ਼ ਰੂਪ ਬਚਨ ਸੱਚੇ ਹੁੰਦੇ ਹਨ। ਸੱਚੇ ਸੇਵਕ ਉਹ ਹਨ ਜਿਨ੍ਹਾਂ ਦੇ ਹਿਰਦੇ ਵਿਚ (ਸੱਚੇ ਬਚਨ) ਪ੍ਰਵੇਸ਼ ਕਰ ਜਾਂਦੇ ਹਨ। (ਜੇ ਕੋਈ) ਸਤਿ ਅਤੇ ਅਸਤਿ (*ਨਿਰਤਿ*) ਨੂੰ ਸਮਝ ਲਵੇ,

ਆਪਿ ਸਤਿ ਕੀਆ ਸਭੁ ਸਤਿ ॥ ਆਪੇ ਜਾਨੈ ਅਪਨੀ ਮਿਤਿ ਗਤਿ ॥
ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ ॥ ਅਵਰ ਨ ਬੂਝਿ ਕਰਤ ਬੀਚਾਰੁ ॥
ਕਰਤੇ ਕੀ ਮਿਤਿ ਨ ਜਾਨੈ ਕੀਆ ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥੭॥
ਬਿਸਮਨ ਬਿਸਮ ਭਏ ਬਿਸਮਾਦ ॥ ਜਿਨਿ ਬੂਝਿਆ ਤਿਸੁ ਆਇਆ ਸ੍ਵਾਦ ॥
ਪ੍ਰਭ ਕੈ ਰੰਗਿ ਰਾਚਿ ਜਨ ਰਹੇ ॥ ਗੁਰ ਕੈ ਬਚਨਿ ਪਦਾਰਥ ਲਹੇ ॥
ਓਇ ਦਾਤੇ ਦੁਖ ਕਾਟਨਹਾਰ ॥ ਜਾ ਕੈ ਸੰਗਿ ਤਰੈ ਸੰਸਾਰ ॥
ਜਨ ਕਾ ਸੇਵਕੁ ਸੋ ਵਡਭਾਗੀ ॥ ਜਨ ਕੈ ਸੰਗਿ ਏਕ ਲਿਵ ਲਾਗੀ ॥
ਗੁਨ ਗੋਬਿਦ ਕੀਰਤਨੁ ਜਨੁ ਗਾਵੈ ॥ ਗੁਰ ਪ੍ਰਸਾਦਿ ਨਾਨਕ ਫਲੁ ਪਾਵੈ ॥੮॥੧੬॥

ਸਲੋਕੁ ॥
ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥੧॥*

ਅਸਟਪਦੀ ॥
ਚਰਨ ਸਤਿ ਸਤਿ ਪਰਸਨਹਾਰ ॥ ਪੂਜਾ ਸਤਿ ਸਤਿ ਸੇਵਦਾਰ ॥
ਦਰਸਨੁ ਸਤਿ ਸਤਿ ਪੇਖਨਹਾਰ ॥ ਨਾਮੁ ਸਤਿ ਸਤਿ ਧਿਆਵਨਹਾਰ ॥
ਆਪਿ ਸਤਿ ਸਤਿ ਸਭ ਧਾਰੀ ॥ ਆਪੇ ਗੁਣ ਆਪੇ ਗੁਣਕਾਰੀ ॥
ਸਬਦੁ ਸਤਿ ਸਤਿ ਪ੍ਰਭੁ ਬਕਤਾ ॥ ਸੁਰਤਿ ਸਤਿ ਸਤਿ ਜਸੁ ਸੁਨਤਾ ॥
ਬੁਝਨਹਾਰ ਕਉ ਸਤਿ ਸਭ ਹੋਇ ॥ ਨਾਨਕ ਸਤਿ ਸਤਿ ਪ੍ਰਭੁ ਸੋਇ ॥੧॥
ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥
ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥
ਭੈ ਤੇ ਨਿਰਭਉ ਹੋਇ ਬਸਾਨਾ ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥
ਬਸਤੁ ਮਾਹਿ ਲੇ ਬਸਤੁ ਗਡਾਈ ॥ ਤਾ ਕਉ ਭਿੰਨ ਨ ਕਹਨਾ ਜਾਈ ॥
ਬੂਝੈ ਬੂਝਨਹਾਰੁ ਬਿਬੇਕ ॥ ਨਾਰਾਇਨ ਮਿਲੇ ਨਾਨਕ ਏਕ ॥੨॥

ਠਾਕੁਰ ਕਾ ਸੇਵਕੁ ਆਗਿਆਕਾਰੀ ॥ ਠਾਕੁਰ ਕਾ ਸੇਵਕੁ ਸਦਾ ਪੂਜਾਰੀ ॥
ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ ॥ ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ ॥
ਠਾਕੁਰ ਕਉ ਸੇਵਕੁ ਜਾਨੈ ਸੰਗਿ ॥ ਪ੍ਰਭ ਕਾ ਸੇਵਕੁ ਨਾਮ ਕੈ ਰੰਗਿ ॥

* ਇਹ ਸ਼ਲੋਕ ਜਪੁਜੀ ਦੇ ਆਰੰਭ ਵਿਚ ਵੀ ਦਰਜ ਹੈ।

(ਤਾਂ) ਨਾਮ ਜਪਦਿਆਂ ਉਸ ਦੀ ਸਦ-ਗਤੀ ਹੋ ਜਾਂਦੀ ਹੈ। (ਉਹ ਪ੍ਰਭੂ) ਆਪ ਸੱਚਾ ਹੈ (ਅਤੇ ਉਸ ਦਾ) ਸਭ ਕੀਤਾ ਹੋਇਆ (ਕਾਰਜ) ਵੀ ਸੱਚਾ ਹੈ। (ਉਹ) ਆਪ ਹੀ ਆਪਣੀ ਗਤਿ-ਮਿਤਿ (ਅਰਥਾਤ ਸਥਿਤੀ ਅਤੇ ਸੀਮਾ) ਨੂੰ ਜਾਣਦਾ ਹੈ। ਜਿਸ ਦੀ (ਇਹ) ਸ੍ਰਿਸ਼ਟੀ ਹੈ, ਉਹੀ (ਇਸ ਦਾ) ਕਰਨ ਵਾਲਾ (ਅਰਥਾਤ ਸਿਰਜਕ) ਹੈ। ਹੋਰ ਕੋਈ ਵਿਚਾਰ ਪੂਰਵਕ ਵੀ (ਇਸ ਭੇਦ ਨੂੰ) ਸਮਝ ਨਹੀਂ ਸਕਦਾ। ਕਰਤਾ ਪੁਰਖ ਦੀ ਸੀਮਾ (*ਮਿਤਿ*) (ਉਸ ਦੁਆਰਾ) ਸਿਰਜਿਆ (ਮਨੁੱਖ) ਨਹੀਂ ਜਾਣ ਸਕਦਾ। ਨਾਨਕ (ਦਾ ਕਥਨ ਹੈ ਕਿ) ਜੋ ਉਸ ਨੂੰ ਚੰਗਾ ਲਗਦਾ ਹੈ, ਉਹੀ ਵਰਤ ਰਿਹਾ ਹੈ।੭। (ਪ੍ਰਭੂ ਦੀ) ਅਸਚਰਜਤਾ ਦੇ ਅਸਚਰਜ (ਨੂੰ ਵੇਖ ਕੇ ਭਗਤ ਸਾਧਕ) ਵਿਸਮਾਦੀ ਅਵਸਥਾ/ਆਨੰਦੀ ਸਥਿਤੀ ਵਿਚ ਹੋ ਜਾਂਦੇ ਹਨ। ਜਿਸ ਨੇ (ਪ੍ਰਭੂ ਦੇ ਅਸਚਰਜ ਨੂੰ) ਸਮਝਿਆ ਹੈ, ਉਸੇ ਨੂੰ (ਇਸ ਦਾ) ਸੁਆਦ ਆਇਆ ਹੈ। ਪ੍ਰਭੂ ਦੇ ਪ੍ਰੇਮ-ਰੰਗ ਵਿਚ (ਉਸ ਦੇ) ਸੇਵਕ ਲੀਨ ਰਹਿੰਦੇ ਹਨ। (ਉਹ) ਗੁਰੂ ਦੇ ਬਚਨ/ਸ਼ਬਦ ਰਾਹੀਂ (ਨਾਮ ਰੂਪ) ਪਦਾਰਥ ਲਭ ਲੈਂਦੇ ਹਨ। ਅਜਿਹੇ (ਮਨੁੱਖ ਸੁਖਾਂ ਦੇ) ਦਾਤੇ ਅਤੇ ਦੁਖਾਂ ਨੂੰ ਕਟਣ ਵਾਲੇ ਹੋ ਜਾਂਦੇ ਹਨ; ਉਨ੍ਹਾਂ ਦੇ ਸੰਗ ਨਾਲ (ਸਾਰਾ) ਸੰਸਾਰ ਤਰ ਜਾਂਦਾ ਹੈ। (ਜੋ ਪ੍ਰਭੂ ਦੇ) ਦਾਸ ਦਾ ਸੇਵਕ (ਹੁੰਦਾ ਹੈ), ਉਹ ਵਡਭਾਗੀ ਹੈ। (ਉਸ) ਸੇਵਕ ਦੇ ਸੰਪਰਕ ਕਾਰਣ ਇਕ (ਪ੍ਰਭੂ) ਵਿਚ ਲਿਵ ਲਗ ਜਾਂਦੀ ਹੈ। (ਪ੍ਰਭੂ ਦਾ) ਸੇਵਕ ਗੋਬਿੰਦ ਦੇ ਗੁਣ ਗਾਉਂਦਾ ਅਤੇ ਕੀਰਤਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ (ਉਹ ਸੇਵਕ ਨਾਮ ਰੂਪ) ਫਲ ਪ੍ਰਾਪਤ ਕਰਦਾ ਹੈ।੮।੧੬।

**ਸਲੋਕ :** ਹੇ ਨਾਨਕ (ਪ੍ਰਭੂ) ਆਦਿ-ਕਾਲ (ਅਰਥਾਤ ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ ਦੀ ਮੂਲ ਸਥਿਤੀ) ਤੋਂ ਸਤਿ (ਅਰਥਾਤ ਸਦਾ-ਸਦੀਵੀ) ਸੀ। (ਸ੍ਰਿਸ਼ਟੀ ਦੀ ਰਚਨਾ ਹੋਣ ਤੋਂ ਬਾਦ) ਜੁਗਾਂ ਜੁਗਾਂਤਰਾਂ ਤੋਂ ਸਤਿ ਸੀ। ਹੁਣ ਵੀ ਸਤਿ ਹੈ ਅਤੇ ਭਵਿਸ਼ ਵਿਚ ਵੀ (ਉਹ) ਸਤਿ-ਸਰੂਪੀ ਹੀ ਰਹੇਗਾ।੧।

**ਅਸ਼ਟਪਦੀ :** (ਪ੍ਰਭੂ ਦੇ) ਚਰਣ ਸਤਿ (ਸੱਚੇ) ਹਨ (ਅਤੇ ਉਨ੍ਹਾਂ ਨੂੰ) ਛੋਹਣ ਵਾਲੇ ਵੀ ਸਤਿ ਹਨ। (ਪ੍ਰਭੂ ਦੀ) ਉਪਾਸਨਾ ਸਤਿ ਹੈ (ਅਤੇ ਉਸ ਦੇ) ਉਪਾਸਕ ਵੀ ਸਤਿ ਹਨ। (ਉਸ ਦਾ) ਦਰਸ਼ਨ ਸਤਿ ਹੈ ਅਤੇ ਦਰਸ਼ਨ ਕਰਨ ਵਾਲੇ ਵੀ ਸਤਿ ਹਨ। (ਉਸ ਦਾ) ਨਾਮ ਸਤਿ ਹੈ (ਅਤੇ ਉਸ ਨਾਮ ਨੂੰ) ਧਿਆਉਣ ਵਾਲੇ ਵੀ ਸਤਿ ਹਨ। (ਉਹ ਪ੍ਰਭੂ) ਆਪ ਸਤਿ ਹੈ (ਅਤੇ ਉਸ ਦੀ) ਸਥਿਤ ਕੀਤੀ ਹੋਈ (ਰਚਨਾ ਵੀ) ਸਤਿ ਹੈ। (ਉਹ) ਆਪ ਗੁਣ-ਰੂਪ ਹੈ ਅਤੇ ਆਪ ਹੀ ਗੁਣ ਕਰਨ ਵਾਲਾ ਹੈ। (ਉਸ ਦਾ) ਸ਼ਬਦ ਸਤਿ ਹੈ (ਕਿਉਂਕਿ ਉਸ ਨੂੰ) ਕਹਿਣ ਵਾਲਾ ਪ੍ਰਭੂ ਸਤਿ ਹੈ। (ਉਸ ਸ਼ਬਦ ਵਿਚ ਲਗਣ ਵਾਲੀ) ਸੁਰਤਿ ਸਤਿ ਹੈ (ਅਤੇ ਉਸ ਦਾ) ਜਸ ਸੁਣਨ ਵਾਲਾ ਵੀ ਸਤਿ ਹੈ। (ਉਸ ਸਤਿ ਨੂੰ) ਬੁਝਣ ਵਾਲੇ ਨੂੰ ਸਭ ਕੁਝ ਸਤਿ (ਪ੍ਰਤੀਤ) ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਪ੍ਰਭੂ ਸਤਿ ਹੀ ਸਤਿ ਹੈ।੧। ਜਿਸ (ਮਨੁੱਖ) ਨੇ ਹਿਰਦੇ ਵਿਚ (ਪ੍ਰਭੂ ਦੇ) ਸਤਿ ਸਰੂਪ ਨੂੰ ਮੰਨਿਆ ਹੈ, ਉਸ ਨੇ (ਜਗਤ ਦੇ) ਕਰਨ ਕਰਾਉਣ ਵਾਲੇ ਮੂਲ ਰੂਪ (ਪ੍ਰਭੂ) ਨੂੰ ਪਛਾਣ ਲਿਆ ਹੈ। ਜਿਸ ਦੇ ਹਿਰਦੇ ਵਿਚ ਪ੍ਰਭੂ ਦੇ (ਸਤਿ ਹੋਣ ਦਾ) ਵਿਸ਼ਵਾਸ ਆ ਜਾਂਦਾ ਹੈ, ਉਸ ਦੇ ਮਨ ਵਿਚ ਤੱਤ੍ਵ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। (ਉਹ) ਭੈ ਤੋਂ ਨਿਰਭੈ ਹੋ ਕੇ (ਜਗਤ ਵਿਚ) ਵਸਦਾ ਹੈ ਅਤੇ ਜਿਸ ਤੋਂ ਪੈਦਾ ਹੁੰਦਾ ਹੈ, ਉਸ ਵਿਚ ਸਮਾ ਜਾਂਦਾ ਹੈ। (ਉਸੇ ਤਰ੍ਹਾਂ ਜਿਵੇਂ ਇਕ) ਵਸਤੂ ਲੈ ਕੇ (ਦੂਜੀ ਵਿਚ) ਮਿਲਾਈ ਜਾਵੇ, (ਫਿਰ) ਉਸ ਨੂੰ ਵਖਰਾ ਨਹੀਂ ਕਿਹਾ ਜਾ ਸਕਦਾ। (ਇਸ ਤੱਥ ਨੂੰ ਕੋਈ) ਬੁਝਣ ਵਾਲਾ ਵਿਵੇਕੀ ਹੀ ਬੁਝ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਰਾਇਣ ਨੂੰ ਮਿਲ ਪੈਂਦੇ ਹਨ, (ਉਹ ਉਸ ਨਾਲ) ਇਕਮਿਕ (ਹੋ ਜਾਂਦੇ ਹਨ)।੨।

ਪ੍ਰਭੂ (*ਠਾਕੁਰ*) ਦਾ ਸੇਵਕ (ਸਦਾ) ਆਗਿਆ ਮੰਨਣ ਵਾਲਾ (ਹੁੰਦਾ ਹੈ)। ਪ੍ਰਭੂ ਦਾ ਸੇਵਕ ਸਦਾ ਉਪਾਸਨਾ ਕਰ ਵਾਲਾ (ਹੁੰਦਾ ਹੈ)। ਪ੍ਰਭੂ ਦੇ ਸੇਵਕ ਦੇ ਮਨ ਵਿਚ ਵਿਸ਼ਵਾਸ/ਸਿਦਕ (ਹੁੰਦਾ ਹੈ)। ਪ੍ਰਭੂ ਦੇ ਸੇਵਕ ਦੀ ਜੀਵਨ-ਜੁਗਤ (*ਰੀਤਿ*) ਨਿਰਮਲ (ਹੁੰਦੀ ਹੈ)। ਪ੍ਰਭੂ ਨੂੰ ਸੇਵਕ (ਆਪਣੇ) ਅੰਗ-ਸੰਗ ਸਮਝਦਾ ਹੈ। ਪ੍ਰਭੂ ਦਾ ਸੇਵਕ ਨਾਮ ਦੇ ਪ੍ਰੇਮ-ਰੰਗ ਵਿਚ (ਰੰਗਿਆ ਰਹਿੰਦਾ ਹੈ)। ਸੇਵਕ ਨੂੰ ਪ੍ਰਭੂ ਪਾਲਣ

ਸੇਵਕ ਕਉ ਪ੍ਰਭ ਪਾਲਨਹਾਰਾ ॥ ਸੇਵਕ ਕੀ ਰਾਖੈ ਨਿਰੰਕਾਰਾ ॥
ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ ॥ ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ ॥੩॥
ਅਪੁਨੇ ਜਨ ਕਾ ਪਰਦਾ ਢਾਕੈ ॥ ਅਪਨੇ ਸੇਵਕ ਕੀ ਸਰਪਰ ਰਾਖੈ ॥
ਅਪਨੇ ਦਾਸ ਕਉ ਦੇਇ ਵਡਾਈ ॥ਅਪਨੇ ਸੇਵਕ ਕਉ ਨਾਮੁ ਜਪਾਈ ॥
ਅਪਨੇ ਸੇਵਕ ਕੀ ਆਪਿ ਪਤਿ ਰਾਖੈ ॥ ਤਾ ਕੀ ਗਤਿ ਮਿਤਿ ਕੋਇ ਨ ਲਾਖੈ ॥
ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ ॥ ਪ੍ਰਭ ਕੇ ਸੇਵਕ ਊਚ ਤੇ ਊਚੇ ॥
ਜੋ ਪ੍ਰਭਿ ਅਪਨੀ ਸੇਵਾ ਲਾਇਆ ॥ ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ ॥੪॥

ਨੀਕੀ ਕੀਰੀ ਮਹਿ ਕਲ ਰਾਖੈ ॥ ਭਸਮ ਕਰੈ ਲਸਕਰ ਕੋਟਿ ਲਾਖੈ ॥
ਜਿਸ ਕਾ ਸਾਸੁ ਨ ਕਾਢਤ ਆਪਿ ॥ ਤਾ ਕਉ ਰਾਖਤ ਦੇ ਕਰਿ ਹਾਥ ॥
ਮਾਨਸ ਜਤਨ ਕਰਤ ਬਹੁ ਭਾਤਿ ॥ ਤਿਸ ਕੇ ਕਰਤਬ ਬਿਰਥੇ ਜਾਤਿ ॥
ਮਾਰੈ ਨ ਰਾਖੈ ਅਵਰੁ ਨ ਕੋਇ ॥ ਸਰਬ ਜੀਆ ਕਾ ਰਾਖਾ ਸੋਇ ॥
ਕਾਹੇ ਸੋਚ ਕਰਹਿ ਰੇ ਪ੍ਰਾਣੀ ॥ ਜਪਿ ਨਾਨਕ ਪ੍ਰਭ ਅਲਖ ਵਿਡਾਣੀ ॥੫॥
ਬਾਰੰ ਬਾਰ ਬਾਰ ਪ੍ਰਭੁ ਜਪੀਐ ॥ ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥
ਨਾਮ ਰਤਨੁ ਜਿਨਿ ਗੁਰਮੁਖਿ ਪਾਇਆ ॥ ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ ॥
ਨਾਮੁ ਧਨੁ ਨਾਮੋ ਰੂਪੁ ਰੰਗੁ ॥ ਨਾਮੋ ਸੁਖੁ ਹਰਿ ਨਾਮ ਕਾ ਸੰਗੁ ॥
ਨਾਮ ਰਸਿ ਜੋ ਜਨ ਤ੍ਰਿਪਤਾਨੇ ॥ਮਨ ਤਨ ਨਾਮਹਿ ਨਾਮਿ ਸਮਾਨੇ ॥
ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥੬॥

ਬੋਲਹੁ ਜਸੁ ਜਿਹਬਾ ਦਿਨੁ ਰਾਤਿ ॥ ਪ੍ਰਭਿ ਅਪਨੈ ਜਨ ਕੀਨੀ ਦਾਤਿ ॥
ਕਰਹਿ ਭਗਤਿ ਆਤਮ ਕੈ ਚਾਇ ॥ ਪ੍ਰਭ ਅਪਨੇ ਸਿਉ ਰਹਹਿ ਸਮਾਇ ॥
ਜੋ ਹੋਆ ਹੋਵਤ ਸੋ ਜਾਨੈ ॥ ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥
ਤਿਸ ਕੀ ਮਹਿਮਾ ਕਉਨ ਬਖਾਨਉ ॥ ਤਿਸ ਕਾ ਗੁਨੁ ਕਹਿ ਏਕ ਨ ਜਾਨਉ ॥
ਆਠ ਪਹਰ ਪ੍ਰਭ ਬਸਹਿ ਹਜੂਰੇ ॥ ਕਹੁ ਨਾਨਕ ਸੇਈ ਜਨ ਪੂਰੇ ॥੭॥
ਮਨ ਮੇਰੇ ਤਿਨ ਕੀ ਓਟ ਲੇਹਿ ॥ ਮਨੁ ਤਨੁ ਅਪਨਾ ਤਿਨ ਜਨ ਦੇਹਿ ॥
ਜਿਨਿ ਜਨਿ ਅਪਨਾ ਪ੍ਰਭੂ ਪਛਾਤਾ ॥ ਸੋ ਜਨੁ ਸਰਬ ਥੋਕ ਕਾ ਦਾਤਾ ॥
ਤਿਸ ਕੀ ਸਰਨਿ ਸਰਬ ਸੁਖ ਪਾਵਹਿ ॥ਤਿਸ ਕੈ ਦਰਸਿ ਸਭ ਪਾਪ ਮਿਟਾਵਹਿ ॥
ਅਵਰ ਸਿਆਨਪ ਸਗਲੀ ਛਾਡੁ ॥ ਤਿਸੁ ਜਨ ਕੀ ਤੂ ਸੇਵਾ ਲਾਗੁ ॥
ਆਵਨੁ ਜਾਨੁ ਨ ਹੋਵੀ ਤੇਰਾ ॥ ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ ॥੮॥੧੭॥

ਸਲੋਕੁ ॥
ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥

ਲ਼ਾ ਹੈ। ਸੇਵਕ ਦੀ ਨਿਰੰਕਾਰ (ਸਦਾ) ਪੈਜ ਰਖਦਾ ਹੈ। ਉਹ (ਹੀ ਅਸਲ) ਸੇਵਕ ਹੈ ਜਿਸ ਉਤੇ ਪ੍ਰਭੂ ਪਾ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਸੇਵਕ ਸੁਆਸ ਸੁਆਸ (ਪ੍ਰਭੂ ਨੂੰ) ਯਾਦ ਕਰਦਾ ੩। (ਪਰਮਾਤਮਾ) ਆਪਣੇ ਸੇਵਕ ਦਾ ਪਰਦਾ ਢਕਦਾ ਹੈ। (ਉਹ) ਆਪਣੇ ਸੇਵਕ ਦੀ ਹਰ ਸੂਰਤ ਚ (*ਸਰਪਰ*) ਰਖਿਆ ਕਰਦਾ ਹੈ (ਅਰਥਾਤ ਪੈਜ) ਰਖਦਾ ਹੈ। (ਪ੍ਰਭੂ) ਆਪਣੇ ਸੇਵਕ ਨੂੰ ਵਡਿਆਈ ਦਾ ਹੈ। (ਉਹ) ਆਪਣੇ ਸੇਵਕ ਨੂੰ ਨਾਮ ਜਪਾਉਂਦਾ ਹੈ। (ਉਹ) ਆਪਣੇ ਸੇਵਕ ਦੀ ਆਪ ਪਤਿ ਦਾ ਹੈ। ਉਸ ਦੀ ਸਥਿਤੀ ਅਤੇ ਸੀਮਾ (*ਗਤਿ ਮਿਤਿ*) ਨੂੰ ਕੋਈ ਸਮਝ ਨਹੀਂ ਸਕਦਾ। ਪ੍ਰਭੂ ਦੇ ਸੇਵਕ ਕੋਈ ਪਹੁੰਚ ਨਹੀਂ ਸਕਦਾ (ਅਰਥਾਤ ਉਸ ਦੇ ਤੁੱਲ ਨਹੀਂ ਹੋ ਸਕਦਾ)। ਪ੍ਰਭੂ ਦਾ ਸੇਵਕ ਉੱਚੇ ਤੋਂ ਚਾ ਹੈ। ਪ੍ਰਭੂ ਨੇ ਜਿਸ (ਮਨੁੱਖ) ਨੂੰ ਆਪਣੀ ਸੇਵਾ ਵਿਚ ਲਗਾਇਆ ਹੈ, ਨਾਨਕ (ਦਾ ਕਥਨ ਹੈ ਕਿ) ਹ ਸੇਵਕ ਦਸਾਂ ਦਿਸ਼ਾਵਾਂ ਵਿਚ (ਅਰਥਾਤ ਸਾਰੇ ਜਗਤ ਵਿਚ) ਪ੍ਰਗਟ ਹੋ ਗਿਆ ਹੈ।੪।

(ਜੇ) ਨਿੱਕੀ ਜਿਹੀ ਕੀੜੀ ਵਿਚ (ਪ੍ਰਭੂ ਆਪਣੀ) ਸ਼ਕਤੀ/ਕਲਾ ਰਖ ਦੇਵੇ, (ਤਾਂ ਉਹ ਕੀੜੀ) ਖਾਂ ਕਰੋੜਾਂ ਲਸ਼ਕਰਾਂ ਨੂੰ ਭਸਮ ਕਰ ਸਕਦੀ ਹੈ। ਜਿਸ ਦਾ ਸੁਆਸ (ਪ੍ਰਭੂ) ਆਪ ਕਢਣਾ ਨਹੀਂ ਾਹੁੰਦਾ, ਉਸ ਨੂੰ (ਆਪਣਾ) ਹੱਥ ਦੇ ਕੇ ਰਖਦਾ ਹੈ। ਮਨੁੱਖ ਅਨੇਕ ਪ੍ਰਕਾਰ ਦੇ ਯਤਨ ਕਰਦਾ ਹੈ, (ਪਰ) ਉਸ ਦੇ ਕੀਤੇ ਸਾਰੇ ਯਤਨ (*ਕਰਤਬ*) ਵਿਅਰਥ ਜਾਂਦੇ ਹਨ। (ਜੀਵਾਂ ਨੂੰ ਪ੍ਰਭੂ ਤੋਂ ਬਿਨਾ) ਨ ਕੋਈ ਮਾਰ ਸਕਦਾ ਹੈ ਅਤੇ ਨ ਹੀ ਰਖ ਸਕਦਾ ਹੈ (ਕਿਉਂਕਿ ਉਸ ਜਿਤਨਾ ਵੱਡਾ) ਹੋਰ ਕੋਈ ਨਹੀਂ ਹੈ। ਸਾਰਿਆਂ ਜੀਵਾਂ ਦਾ ਰਾਖਾ ਉਹ (ਪ੍ਰਭੂ ਹੀ) ਹੈ। ਹੇ ਪ੍ਰਾਣੀ! (ਤੂੰ) ਕਿਸ ਲਈ ਚਿੰਤਾ ਕਰਦਾ ਹੈਂ। ਨਾਨਕ (ਦਾ ਕਥਨ ਹੈ ਕਿ ਤੂੰ) ਅਲੱਖ ਅਤੇ ਅਸਚਰਜ ਪ੍ਰਭੂ ਦਾ ਜਪ ਕਰ।੫। (ਹੇ ਜਿਗਿਆਸੂ!) ਪ੍ਰਭੂ ਨੂੰ ਬਾਰ ਬਾਰ ਜਪਣਾ ਚਾਹੀਦਾ ਹੈ। (ਨਾਮ ਰੂਪ) ਅੰਮ੍ਰਿਤ ਪੀ ਕੇ ਇਸ ਮਨ ਅਤੇ ਤਨ ਨੂੰ ਰਜਾ ਦੇਣਾ ਚਾਹੀਦਾ ਹੈ। ਨਾਮ ਰੂਪ ਰਤਨ ਜਿਸ ਗੁਰਮੁਖ ਨੇ ਪ੍ਰਾਪਤ ਕੀਤਾ ਹੈ, ਉਸ ਨੂੰ (ਪਰਮਾਤਮਾ ਤੋਂ ਸਿਵਾ) ਹੋਰ ਕੁਝ ਨਹੀਂ ਦਿਸਦਾ। (ਉਸ ਸਾਧਕ ਦਾ) ਨਾਮ ਹੀ ਧਨ ਅਤੇ ਰੂਪ-ਰੰਗ ਹੈ। ਨਾਮ ਹੀ (ਉਸ ਦਾ) ਸੁਖ ਅਤੇ ਨਾਮ ਹੀ (ਉਸ ਦਾ) ਸੰਗ (ਹੋ ਗਿਆ ਹੈ)। ਨਾਮ ਦੇ ਰਸ ਵਿਚ ਜੋ ਸੇਵਕ ਰਜ ਜਾਂਦੇ ਹਨ, (ਉਨ੍ਹਾਂ ਦੇ) ਮਨ ਅਤੇ ਤਨ ਕੇਵਲ ਨਾਮ ਵਿਚ ਸਮਾ ਜਾਂਦੇ ਹਨ। (ਉਹ) ਉਠਦਿਆਂ, ਬਹਿੰਦਿਆਂ, ਸੌਂਦਿਆਂ ਨਾਮ ਵਿਚ ਹੀ (ਮਗਨ ਰਹਿੰਦੇ ਹਨ)। ਨਾਨਕ ਦਾ ਕਥਨ ਹੈ ਕਿ (ਨਾਮ ਜਪਣਾ ਹੀ) ਸੇਵਕਾਂ ਦਾ ਸਦਾ ਕੰਮ (ਰਹਿੰਦਾ ਹੈ)।੬।

(ਹੇ ਜਿਗਿਆਸੂ!) ਜੀਭ ਨਾਲ ਪ੍ਰਭੂ ਦੇ ਜਸ ਦਾ ਦਿਨ ਰਾਤ ਗਾਇਨ ਕਰਦੇ ਰਹੋ, (ਕਿਉਂਕਿ) ਪ੍ਰਭੂ ਨੇ ਆਪਣੇ ਸੇਵਕਾਂ ਨੂੰ (ਇਹ) ਦਾਤ ਬਖ਼ਸ਼ੀ ਹੈ। (ਭਗਤ ਲੋਕ) ਆਤਮ-ਉਤਸਾਹ ਨਾਲ ਭਗਤੀ ਕਰਦੇ ਹਨ ਅਤੇ ਆਪਣੇ ਪ੍ਰਭੂ ਵਿਚ ਸਮਾਏ ਰਹਿੰਦੇ ਹਨ। (ਪ੍ਰਭੂ ਦਾ ਸੇਵਕ) ਜੋ ਹੋਇਆ ਹੈ ਅਤੇ ਜੋ ਕੁਝ ਹੋ ਰਿਹਾ ਹੈ, ਉਸ ਨੂੰ (ਪ੍ਰਭੂ ਦੇ ਭਾਣੇ ਵਜੋਂ) ਜਾਣਦਾ ਹੈ ਅਤੇ ਆਪਣੇ ਪ੍ਰਭੂ ਦੇ ਹੁਕਮ ਨੂੰ ਪਛਾਣਦਾ ਹੈ। ਉਸ (ਸੇਵਕ) ਦੀ ਕਿਹੜੀ ਵਡਿਆਈ ਦਸਾਂ? (ਕਿਉਂਕਿ ਮੈਂ) ਉਸ ਦਾ ਇਕ ਗੁਣ ਵੀ ਕਹਿਣਾ ਨਹੀਂ ਜਾਣਦਾ। (ਜੋ ਸੇਵਕ) ਅੱਠੇ ਪਹਿਰ ਪ੍ਰਭੂ ਦੀ ਹਜ਼ੂਰੀ ਵਿਚ ਵਸਦੇ ਹਨ, ਨਾਨਕ ਦਾ ਕਥਨ ਹੈ ਕਿ ਉਹੀ ਸੇਵਕ ਪਰਿਪੂਰਣ ਹੁੰਦੇ ਹਨ।੭। ਹੇ ਮੇਰੇ ਮਨ! ਉਨ੍ਹਾਂ (ਸੇਵਕਾਂ) ਦੀ ਓਟ ਲੈ। ਉਨ੍ਹਾਂ ਸੇਵਕਾਂ ਨੂੰ ਆਪਣਾ ਤਨ ਅਤੇ ਮਨ ਅਰਪਿਤ ਕਰ। ਜਿਸ ਜਿਸ (ਸੇਵਕ) ਨੇ ਆਪਣਾ ਪ੍ਰਭੂ ਪਛਾਣਿਆ ਹੈ, ਉਹ ਸੇਵਕ ਸਭ (ਤਰ੍ਹਾਂ ਦੇ) ਪਦਾਰਥ ਪ੍ਰਦਾਨ ਕਰਨ ਵਾਲਾ (ਬਣ ਜਾਂਦਾ ਹੈ)। ਉਸ ਦੀ ਸ਼ਰਣ ਵਿਚ ਜਾਣ ਨਾਲ ਸਭ ਸੁਖ ਪ੍ਰਾਪਤ ਕਰ ਲਵੇਂਗਾ ਅਤੇ ਉਸ ਦੇ ਦਰਸ਼ਨ ਨਾਲ ਸਾਰੇ ਪਾਪ ਮਿਟਾ ਲਵੇਂਗਾ। ਹੋਰ (ਹਰ ਪ੍ਰਕਾਰ ਦੀ) ਸਾਰੀ ਸਿਆਣਪ ਨੂੰ (ਤੂੰ) ਛਡ ਦੇ ਅਤੇ ਉਸ ਸੇਵਕ ਦੀ ਸੇਵਾ ਵਿਚ ਲਗ ਜਾ। ਤੇਰਾ ਆਣਾ ਜਾਣਾ ਨਹੀਂ ਹੋਵੇਗਾ (ਅਰਥਾਤ ਆਵਾਗਵਣ ਮੁਕ ਜਾਵੇਗਾ)। ਨਾਨਕ (ਦਾ ਕਥਨ ਹੈ ਕਿ) ਉਸ ਸੇਵਕ ਦੇ ਸਦਾ ਪੈਰਾਂ ਨੂੰ ਪੂਜਦਾ ਰਹਿ।੮।੧੭।

**ਸਲੋਕ** : ਜਿਸ (ਸਾਧਕ) ਨੇ ਸਤਿ ਪੁਰਸ਼ (ਪ੍ਰਭੂ) ਨੂੰ ਜਾਣ ਲਿਆ ਹੈ, ਉਸ ਦਾ ਨਾਂ 'ਸਤਿਗੁਰੂ' ਹੈ।

ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥੧॥

ਅਸਟਪਦੀ ॥
ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥ ਸੇਵਕ ਕਉ ਗੁਰੁ ਸਦਾ ਦਇਆਲ ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥ ਗੁਰ ਬਚਨੀ ਹਰਿ ਨਾਮੁ ਉਚਰੈ ॥
ਸਤਿਗੁਰੁ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥ ਗੁਰ ਕਾ ਸਿਖੁ ਵਡਭਾਗੀ ਹੇ ॥
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥ ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥੧॥
ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥
ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥
ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥
ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥

ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥ ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥
ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥ਅਨਿਕ ਬਾਰ ਗੁਰ ਕਉ ਬਲਿ ਜਾਉ ॥
ਸਰਬ ਨਿਧਾਨ ਜੀਅ ਕਾ ਦਾਤਾ ॥ ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥
ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥ ਏਕਹਿ ਆਪਿ ਨਹੀ ਕਛੁ ਭਰਮੁ ॥
ਸਹਸ ਸਿਆਨਪ ਲਇਆ ਨ ਜਾਈਐ ॥ ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥੩॥
ਸਫਲ ਦਰਸਨੁ ਪੇਖਤ ਪੁਨੀਤ ॥ ਪਰਸਤ ਚਰਨ ਗਤਿ ਨਿਰਮਲ ਰੀਤਿ ॥
ਭੇਟਤ ਸੰਗਿ ਰਾਮ ਗੁਨ ਰਵੇ ॥ ਪਾਰਬ੍ਰਹਮ ਕੀ ਦਰਗਹ ਗਵੇ ॥
ਸੁਨਿ ਕਰਿ ਬਚਨ ਕਰਨ ਆਘਾਨੇ ॥ ਮਨਿ ਸੰਤੋਖੁ ਆਤਮ ਪਤੀਆਨੇ ॥
ਪੂਰਾ ਗੁਰੁ ਅਖੵਓ ਜਾ ਕਾ ਮੰਤ੍ਰ ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥
ਗੁਣ ਬਿਅੰਤ ਕੀਮਤਿ ਨਹੀ ਪਾਇ ॥ ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ ॥੪॥

ਜਿਹਬਾ ਏਕ ਉਸਤਤਿ ਅਨੇਕ ॥ ਸਤਿ ਪੁਰਖ ਪੂਰਨ ਬਿਬੇਕ ॥
ਕਾਹੂ ਬੋਲ ਨ ਪਹੁਚਤ ਪ੍ਰਾਨੀ ॥ ਅਗਮ ਅਗੋਚਰ ਪ੍ਰਭ ਨਿਰਬਾਨੀ ॥
ਨਿਰਾਹਾਰ ਨਿਰਵੈਰ ਸੁਖਦਾਈ ॥ ਤਾ ਕੀ ਕੀਮਤਿ ਕਿਨੈ ਨ ਪਾਈ ॥
ਅਨਿਕ ਭਗਤ ਬੰਦਨ ਨਿਤ ਕਰਹਿ ॥ ਚਰਨ ਕਮਲ ਹਿਰਦੈ ਸਿਮਰਹਿ ॥
ਸਦ ਬਲਿਹਾਰੀ ਸਤਿਗੁਰ ਅਪਨੇ ॥ ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ ॥੫॥
ਇਹੁ ਹਰਿ ਰਸੁ ਪਾਵੈ ਜਨੁ ਕੋਇ ॥ ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥

ਨਾਨਕ (ਦਾ ਕਥਨ ਹੈ ਕਿ) ਉਸ ਦੇ ਸੰਪਰਕ ਵਿਚ ਆਉਣ ਵਾਲਾ ਸਿੱਖ ਹਰਿ ਦੇ ਗੁਣ ਗਾ ਕੇ (ਮਾਇਆਵੀ ਬੰਧਨਾਂ ਤੋਂ) ਖ਼ਲਾਸ ਹੋ ਜਾਂਦਾ ਹੈ।੧।

**ਅਸਟਪਦੀ :** ਸਤਿਗੁਰੂ (ਆਪਣੇ) ਸਿੱਖ ਦੀ ਪਾਲਣਾ ਕਰਦਾ ਹੈ। ਸੇਵਕ ਪ੍ਰਤਿ ਗੁਰੂ ਸਦਾ ਦਿਆਲੂ ਹੁੰਦਾ ਹੈ। ਗੁਰੂ ਸਿੱਖ ਦੀ ਦੁਰਮਤਿ ਵਾਲੀ ਮੈਲ ਦੂਰ ਕਰ ਦਿੰਦਾ ਹੈ। (ਸਿੱਖ) ਗੁਰੂ ਦੇ ਬਚਨਾਂ ਦੁਆਰਾ ਹਰਿ-ਨਾਮ ਦਾ ਉਚਾਰਣ ਕਰਦਾ ਹੈ। ਸਤਿਗੁਰੂ ਸਿੱਖ ਦੇ ਬੰਧਨ ਕਟਦਾ ਹੈ। ਗੁਰੂ ਦਾ ਸਿੱਖ ਵਿਕਾਰਾਂ ਤੋਂ ਹਟ ਜਾਂਦਾ ਹੈ। ਸਤਿਗੁਰੂ ਸਿੱਖ ਨੂੰ ਨਾਮ ਰੂਪ ਧਨ ਪ੍ਰਦਾਨ ਕਰਦਾ ਹੈ। ਗੁਰੂ ਦਾ ਸਿੱਖ ਵਡਿਆਂ ਭਾਗਾਂ ਵਾਲਾ ਹੈ। ਸਤਿਗੁਰੂ ਸਿੱਖ ਦਾ ਲੋਕ ਪਰਲੋਕ (*ਹਲਤੁ ਪਲਤੁ*) ਸਵਾਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਸਿੱਖ ਨੂੰ ਜਿੰਦ ਨਾਲ ਸੰਭਾਲ ਕੇ (ਰਖਦਾ ਹੈ)।੧। ਗੁਰੂ ਦੇ ਘਰ ਵਿਚ (ਸੇਵਾ ਲਈ) ਜੋ ਸੇਵਕ ਰਹਿੰਦਾ ਹੈ, (ਉਹ) ਗੁਰੂ ਦੀ ਆਗਿਆ ਨੂੰ ਮਨ ਵਿਚ ਸਵੀਕਾਰਦਾ ਹੈ। (ਉਹ ਸੇਵਕ ਸੇਵਾ) ਕਰਕੇ ਵੀ ਆਪਣੇ ਆਪ ਨੂੰ ਕੁਝ ਵੀ ਜਤਾਉਂਦਾ ਨਹੀਂ ਹੈ। (ਉਹ) ਹਰਿ ਦਾ ਨਾਮ ਸਦਾ ਹਿਰਦੇ ਵਿਚ ਧਿਆਉਂਦਾ ਹੈ। (ਉਹ ਆਪਣਾ) ਮਨ ਸਤਿਗੁਰੂ ਪਾਸ ਵੇਚ ਦਿੰਦਾ ਹੈ (ਅਰਥਾਤ ਸਮਰਪਿਤ ਕਰ ਦਿੰਦਾ ਹੈ)। ਉਸ ਸੇਵਕ ਦੇ ਸਾਰੇ ਕੰਮ ਰਾਸ ਹੋ ਜਾਂਦੇ ਹਨ। (ਉਹ) ਸੇਵਾ ਕਰਦਾ ਹੋਇਆ ਨਿਸ਼ਕਾਮ ਰਹਿੰਦਾ ਹੈ। ਉਸ ਨੂੰ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ। ਜਿਸ (ਸੇਵਕ) ਉਤੇ (ਪ੍ਰਭੂ) ਆਪ ਕ੍ਰਿਪਾ ਕਰਦਾ ਹੈ, (ਨਾਨਕ ਦਾ ਕਥਨ ਹੈ ਕਿ) ਉਹ ਸੇਵਕ ਹੀ ਗੁਰੂ ਦੀ ਸਿਖਿਆ ਪ੍ਰਾਪਤ ਕਰਦਾ ਹੈ।੨।

(ਜਿਸ ਸੇਵਕ ਉਤੇ) ਗੁਰੂ ਦਾ ਮਨ ਪੂਰੀ ਤਰ੍ਹਾਂ ਪਤੀਜ ਜਾਂਦਾ ਹੈ, ਉਹ ਸੇਵਕ ਪ੍ਰਭੂ ਦੀ ਸਥਿਤੀ ਨੂੰ ਜਾਣ ਲੈਂਦਾ ਹੈ। ਉਹ ਸਤਿਗੁਰੂ ਹੈ ਜਿਸ ਦੇ ਹਿਰਦੇ ਵਿਚ ਹਰਿ ਦਾ ਨਾਮ (ਵਸਦਾ ਹੈ)। (ਅਜਿਹੇ) ਗੁਰੂ ਤੋਂ (ਮੈਂ) ਅਨੇਕ ਵਾਰ ਬਲਿਹਾਰੇ ਜਾਂਦਾ ਹਾਂ। (ਗੁਰੂ) ਸਾਰੇ ਖ਼ਜ਼ਾਨੇ ਅਤੇ ਜ਼ਿੰਦਗੀ ਦੇਣ ਵਾਲਾ ਹੈ। (ਉਹ) ਅੱਠੇ ਪਹਿਰ ਪਾਰਬ੍ਰਹਮ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ। ਪ੍ਰਭੂ ਵਿਚ ਸੇਵਕ (ਗੁਰੂ) ਅਤੇ ਸੇਵਕ (ਗੁਰੂ) ਵਿਚ ਪ੍ਰਭੂ (ਟਿਕਿਆ ਹੁੰਦਾ ਹੈ)। (ਪ੍ਰਭੂ ਦੋਹਾਂ ਰੂਪਾਂ ਵਿਚ) ਇਕ ਆਪ ਹੀ ਹੈ, (ਇਸ ਕਥਨ ਵਿਚ) ਕੋਈ ਭਰਮ ਨਹੀਂ ਹੈ। ਹਜ਼ਾਰਾਂ ਸਿਆਣਪਾਂ ਨਾਲ (ਗੁਰੂ) ਪ੍ਰਾਪਤ ਨਹੀਂ ਹੋ ਸਕਦਾ। ਨਾਨਕ (ਦਾ ਕਥਨ ਹੈ ਕਿ) ਅਜਿਹਾ ਗੁਰੂ ਵਡਿਆਂ ਭਾਗਾਂ ਨਾਲ ਹੀ ਮਿਲਦਾ ਹੈ।੩। (ਸਤਿਗੁਰੂ ਦਾ) ਦਰਸ਼ਨ ਫਲਦਾਇਕ ਹੈ (ਕਿਉਂਕਿ) ਦਰਸ਼ਨ ਕਰਦਿਆਂ ਹੀ ਪਵਿਤਰ ਹੋ ਜਾਈਦਾ ਹੈ। (ਗੁਰੂ ਦੇ) ਚਰਣ ਛੋਹਣ ਨਾਲ ਸਦ-ਗਤੀ ਹੋ ਜਾਂਦੀ ਹੈ (ਅਤੇ) ਜੀਵਨ-ਜਾਚ ਨਿਰਮਲ ਹੋ ਜਾਂਦੀ ਹੈ। (ਜੋ ਗੁਰੂ ਨੂੰ) ਮਿਲਦਿਆਂ ਹੀ ਰਾਮ ਦੇ ਗੁਣਾਂ ਨੂੰ ਉਚਾਰਣ ਲਗ ਜਾਂਦਾ ਹੈ, (ਉਹ) ਪਾਰਬ੍ਰਹਮ ਦੀ ਦਰਗਾਹ ਵਿਚ ਚਲਾ ਜਾਂਦਾ ਹੈ। (ਉਸ ਗੁਰੂ ਦੇ) ਬਚਨ ਸੁਣ ਕੇ ਕੰਨ ਰਜ ਜਾਂਦੇ ਹਨ, ਮਨ ਵਿਚ ਸੰਤੋਖ ਆ ਜਾਂਦਾ ਹੈ ਅਤੇ ਆਤਮਾ ਦੀ ਤਸੱਲੀ ਹੋ ਜਾਂਦੀ ਹੈ। ਗੁਰੂ ਪੂਰਣ (ਪੁਰਖ) ਹੈ, ਉਸ ਦਾ ਉਪਦੇਸ਼ ਨਸ਼ਟ ਹੋਣ ਵਾਲਾ ਨਹੀਂ ਹੈ। (ਸਤਿਗੁਰੂ ਜਿਸ ਵਲ) ਅਮਰ ਦ੍ਰਿਸ਼ਟੀ ਨਾਲ ਵੇਖਦਾ ਹੈ, (ਉਹ) ਸੰਤ ਹੋ ਜਾਂਦਾ ਹੈ। (ਗੁਰੂ ਦੇ) ਗੁਣ ਬੇਅੰਤ ਹਨ, (ਉਨ੍ਹਾਂ ਦੀ) ਕੀਮਤ ਨਹੀਂ ਪਾਈ ਜਾ ਸਕਦੀ। ਨਾਨਕ (ਦਾ ਕਥਨ ਹੈ ਕਿ ਗੁਰੂ) ਜਿਸ ਨੂੰ ਚਾਹੁੰਦਾ ਹੈ, ਉਸ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ।੪।

(ਮਨੁੱਖ ਦੀ) ਜੀਭ ਇਕ ਹੈ, (ਪਰ ਪ੍ਰਭੂ ਦੀ) ਉਸਤਤ ਅਨੇਕ ਪ੍ਰਕਾਰੀ ਹੈ। ਸਤਿਪੁਰਖ ਪੂਰਣ ਵਿਵੇਕ ਵਾਲਾ ਹੈ। ਕਿਸੇ ਬੋਲ ਰਾਹੀਂ ਪ੍ਰਾਣੀ ਉਸ ਤਕ ਪਹੁੰਚ ਨਹੀਂ ਸਕਦਾ (ਅਰਥਾਤ ਉਸ ਦੀਆਂ ਵਡਿਆਈਆਂ ਦੀ ਤਹਿ ਨਹੀਂ ਪਾ ਸਕਦਾ), (ਕਿਉਂਕਿ) ਵਾਸਨਾ ਰਹਿਤ ਪ੍ਰਭੂ ਅਗਮ ਅਤੇ ਅਗੋਚਰ ਹੈ। (ਉਹ ਪ੍ਰਭੂ) ਆਹਾਰ-ਰਹਿਤ, ਵੈਰ-ਰਹਿਤ ਅਤੇ ਸੁਖਦਾਇਕ ਹੈ। ਉਸ ਦੀ ਕੀਮਤ ਕਿਸੇ (ਜੀਵ) ਨੇ ਨਹੀਂ ਪਾਈ। (ਉਸ ਪਰਮਾਤਮਾ ਦੀ) ਅਨੇਕ ਭਗਤ ਨਿਤ ਬੰਦਨਾ ਕਰਦੇ ਹਨ ਅਤੇ ਚਰਣ ਕਮਲਾਂ ਨੂੰ ਹਿਰਦੇ ਵਿਚ ਸਿਮਰਦੇ ਹਨ। ਨਾਨਕ (ਦਾ ਕਥਨ ਹੈ ਕਿ ਮੈਂ) ਆਪਣੇ ਗੁਰੂ ਤੋਂ ਸਦਾ ਬਲਿਹਾਰ ਜਾਂਦਾ ਹਾਂ ਜਿਸ ਦੀ ਕ੍ਰਿਪਾ ਨਾਲ ਅਜਿਹਾ ਪ੍ਰਭੂ ਜਪਦੇ ਹਾਂ।੫। ਇਹ ਹਰਿ-ਰਸ ਕੋਈ ਵਿਰਲਾ ਸੇਵਕ ਹੀ ਪ੍ਰਾਪਤ ਕਰਦਾ ਹੈ। (ਜੋ ਸੇਵਕ ਨਾਮ-ਰੂਪ) ਅੰਮ੍ਰਿਤ ਪੀਂਦਾ ਹੈ, ਉਹ ਅਮਰ ਹੋ

ਉਸੁ ਪੁਰਖ ਕਾ ਨਾਹੀ ਕਦੇ ਬਿਨਾਸ ॥ਜਾ ਕੈ ਮਨਿ ਪ੍ਰਗਟੇ ਗੁਨਤਾਸ ॥
ਆਠ ਪਹਰ ਹਰਿ ਕਾ ਨਾਮੁ ਲੇਇ ॥ ਸਚੁ ਉਪਦੇਸੁ ਸੇਵਕ ਕਉ ਦੇਇ ॥
ਮੋਹ ਮਾਇਆ ਕੈ ਸੰਗਿ ਨ ਲੇਪੁ ॥ ਮਨ ਮਹਿ ਰਾਖੈ ਹਰਿ ਹਰਿ ਏਕੁ ॥
ਅੰਧਕਾਰ ਦੀਪਕ ਪਰਗਾਸੇ ॥ ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ ॥੬॥

ਤਪਤਿ ਮਾਹਿ ਠਾਢਿ ਵਰਤਾਈ ॥ ਅਨਦੁ ਭਇਆ ਦੁਖ ਨਾਠੇ ਭਾਈ ॥
ਜਨਮ ਮਰਨ ਕੇ ਮਿਟੇ ਅੰਦੇਸੇ ॥ ਸਾਧੂ ਕੇ ਪੂਰਨ ਉਪਦੇਸੇ ॥
ਭਉ ਚੂਕਾ ਨਿਰਭਉ ਹੋਇ ਬਸੇ ॥ ਸਗਲ ਬਿਆਧਿ ਮਨ ਤੇ ਖੈ ਨਸੇ ॥
ਜਿਸ ਕਾ ਸਾ ਤਿਨਿ ਕਿਰਪਾ ਧਾਰੀ ॥ਸਾਧਸੰਗਿ ਜਪਿ ਨਾਮੁ ਮੁਰਾਰੀ ॥
ਥਿਤਿ ਪਾਈ ਚੂਕੇ ਭ੍ਰਮ ਗਵਨ ॥ ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ ॥੭॥
ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥
ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥ਅਪੁਨੀ ਕੀਮਤਿ ਆਪੇ ਪਾਏ ॥
ਹਰਿ ਬਿਨੁ ਦੂਜਾ ਨਾਹੀ ਕੋਇ ॥ ਸਰਬ ਨਿਰੰਤਰਿ ਏਕੋ ਸੋਇ ॥
ਓਤਿ ਪੋਤਿ ਰਵਿਆ ਰੂਪ ਰੰਗ ॥ਭਏ ਪ੍ਰਗਾਸ ਸਾਧ ਕੈ ਸੰਗ ॥
ਰਚਿ ਰਚਨਾ ਅਪਨੀ ਕਲ ਧਾਰੀ ॥ ਅਨਿਕ ਬਾਰ ਨਾਨਕ ਬਲਿਹਾਰੀ ॥੮॥੧੯॥

ਸਲੋਕੁ ॥
ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ ॥
ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ ॥੧॥

ਅਸਟਪਦੀ ॥
ਸੰਤ ਜਨਾ ਮਿਲਿ ਕਰਹੁ ਬੀਚਾਰੁ ॥ ਏਕੁ ਸਿਮਰਿ ਨਾਮ ਆਧਾਰੁ ॥
ਅਵਰਿ ਉਪਾਵ ਸਭਿ ਮੀਤ ਬਿਸਾਰਹੁ ॥ ਚਰਨ ਕਮਲ ਰਿਦ ਮਹਿ ਉਰਿ ਧਾਰਹੁ ॥
ਕਰਨ ਕਾਰਨ ਸੋ ਪ੍ਰਭੁ ਸਮਰਥੁ ॥ ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ ॥
ਇਹੁ ਧਨੁ ਸੰਚਹੁ ਹੋਵਹੁ ਭਗਵੰਤ ॥ ਸੰਤ ਜਨਾ ਕਾ ਨਿਰਮਲ ਮੰਤ ॥
ਏਕ ਆਸ ਰਾਖਹੁ ਮਨ ਮਾਹਿ ॥ ਸਰਬ ਰੋਗ ਨਾਨਕ ਮਿਟਿ ਜਾਹਿ ॥੧॥
ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ ॥ ਸੋ ਧਨੁ ਹਰਿ ਸੇਵਾ ਤੇ ਪਾਵਹਿ ॥
ਜਿਸੁ ਸੁਖ ਕਉ ਨਿਤ ਬਾਛਹਿ ਮੀਤ ॥ ਸੋ ਸੁਖੁ ਸਾਧੂ ਸੰਗਿ ਪਰੀਤਿ ॥
ਜਿਸੁ ਸੋਭਾ ਕਉ ਕਰਹਿ ਭਲੀ ਕਰਨੀ ॥ ਸਾ ਸੋਭਾ ਭਜੁ ਹਰਿ ਕੀ ਸਰਨੀ ॥
ਅਨਿਕ ਉਪਾਵੀ ਰੋਗੁ ਨ ਜਾਇ ॥ ਰੋਗੁ ਮਿਟੈ ਹਰਿ ਅਵਖਧੁ ਲਾਇ ॥
ਸਰਬ ਨਿਧਾਨ ਮਹਿ ਹਰਿ ਨਾਮੁ ਨਿਧਾਨੁ ॥ ਜਪਿ ਨਾਨਕ ਦਰਗਹਿ ਪਰਵਾਨੁ ॥੨॥

ਜਾਂਦਾ ਹੈ। ਉਸ ਮਨੁੱਖ ਦਾ ਕਦੇ ਵਿਨਾਸ਼ ਨਹੀਂ ਹੁੰਦਾ, ਜਿਸ ਦੇ ਮਨ ਵਿਚ ਗੁਣਾਂ ਦਾ ਖ਼ਜ਼ਾਨਾ (ਪ੍ਰਭੂ) ਪ੍ਰਗਟ ਹੋ ਜਾਂਦਾ ਹੈ। (ਉਹ) ਅੱਠੇ ਪਹਿਰ ਹਰਿ ਦਾ ਨਾਮ ਜਪਦਾ ਹੈ (ਅਤੇ ਆਪਣੇ) ਸੇਵਕ ਨੂੰ ਸੱਚ ਦਾ ਉਪਦੇਸ਼ ਦਿੰਦਾ ਹੈ। (ਉਸ ਸੇਵਕ ਨੂੰ) ਮਾਇਆ ਦਾ ਮੋਹ ਜ਼ਰਾ ਵੀ ਪ੍ਰਭਾਵਿਤ ਨਹੀਂ ਕਰਦਾ। (ਉਹ) ਆਪਣੇ ਮਨ ਵਿਚ ਇਕ ਹਰਿ ਨੂੰ ਟਿਕਾਈ ਰਖਦਾ ਹੈ। (ਜਿਸ ਮਨੁੱਖ ਦੇ ਹਿਰਦੇ ਵਿਚ ਅਗਿਆਨ ਦਾ) ਹਨੇਰਾ ਹੁੰਦਾ ਹੈ, (ਉਥੇ ਗੁਰੂ ਗਿਆਨ ਦੇ) ਦੀਵੇ ਨਾਲ ਪ੍ਰਕਾਸ਼ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਵਿਅਕਤੀ) ਦੇ ਭਰਮ, ਮੋਹ ਅਤੇ ਦੁਖ ਖ਼ਤਮ ਹੋ ਜਾਂਦੇ ਹਨ।੬।

ਹੇ ਭਾਈ! (ਗੁਰੂ ਦੇ ਉਪਦੇਸ਼ ਨੇ ਸੇਵਕ ਦੇ ਵਿਕਾਰਾਂ ਨਾਲ) ਤਪਦੇ ਹੋਏ ਮਨ ਵਿਚ ਠੰਡ ਵਰਤਾ ਦਿੱਤੀ ਹੈ। (ਫਿਰ) ਆਨੰਦੀ ਅਵਸਥਾ ਹੋ ਗਈ ਹੈ ਅਤੇ ਦੁਖ ਦੂਰ ਹੋ ਗਏ ਹਨ। ਸਾਧੂ ਦੇ ਪੂਰਣ ਉਪਦੇਸ਼ ਨਾਲ (ਉਸ ਵਿਅਕਤੀ ਦੇ) ਜਨਮ-ਮਰਨ ਦੇ ਡਰ ਖ਼ਤਮ ਹੋ ਗਏ ਹਨ। (ਉਸ ਦਾ) ਡਰ ਚਲਾ ਗਿਆ ਹੈ ਅਤੇ ਭੈ-ਰਹਿਤ ਹੋ ਕੇ ਵਸ ਰਿਹਾ ਹੈ। ਸਭ ਪ੍ਰਕਾਰ ਦੇ ਰੋਗ ਮਨ ਤੋਂ ਨਸ਼ਟ ਹੋ ਗਏ ਹਨ। (ਮਨੁੱਖ) ਜਿਸ ਦਾ ਸੀ, ਉਸ (ਪ੍ਰਭੂ) ਨੇ ਕ੍ਰਿਪਾ ਕੀਤੀ ਅਤੇ ਸਾਧ-ਸੰਗ ਵਿਚ ਪ੍ਰਭੂ ਦਾ ਨਾਮ ਜਪ ਕੇ (ਸਥਿਰਤਾ ਪ੍ਰਾਪਤ ਹੋ ਗਈ)। ਨਾਨਕ (ਦਾ ਕਥਨ ਹੈ ਕਿ) ਹਰਿ ਹਰਿ ਦਾ ਜਸ ਕੰਨਾਂ ਨਾਲ ਸੁਣ ਕੇ ਆਵਾਗਵਣ ਦੇ ਭਰਮ-ਭੁਲੇਖੇ ਦੂਰ ਹੋ ਗਏ ਅਤੇ ਟਿਕਾਉ ਪ੍ਰਾਪਤ ਹੋ ਗਿਆ।੭। ਉਹੀ (ਪ੍ਰਭੂ) ਆਪ ਹੀ ਨਿਰਗੁਣ ਹੈ ਅਤੇ ਆਪ ਹੀ ਗੁਣ-ਯੁਕਤ ਵੀ ਹੈ। ਉਸ ਨੇ (ਆਪਣੀ) ਸ਼ਕਤੀ ਵਰਤ ਕੇ ਸਾਰੀ (ਸ੍ਰਿਸ਼ਟੀ) ਮੋਹੀ ਹੋਈ ਹੈ। ਪ੍ਰਭੂ ਨੇ ਆਪ ਆਪਣੇ ਅਨੇਕ ਚਰਿਤ ਬਣਾਏ ਹੋਏ ਹਨ ਅਤੇ ਆਪਣੀ ਕੀਮਤ (ਉਹ) ਆਪ ਹੀ ਪਾ ਸਕਦਾ ਹੈ। ਹਰਿ ਤੋਂ ਬਿਨਾ (ਇਸ ਸੰਸਾਰ ਵਿਚ ਹੋਰ) ਦੂਜਾ ਕੋਈ ਨਹੀਂ ਹੈ। ਸਭ ਵਿਚ (ਉਹ) ਇਕੋ ਨਿਰੰਤਰ ਵਰਤ ਰਿਹਾ ਹੈ। ਉਹ ਪ੍ਰਭੂ (ਸ੍ਰਿਸ਼ਟੀ ਦੇ ਸਾਰੇ) ਰੂਪ ਰੰਗਾਂ ਵਿਚ ਪੂਰੀ ਤਰ੍ਹਾਂ ਵਿਆਪਕ ਹੈ। (ਪਰ ਇਸ ਤੱਥ ਦਾ) ਪ੍ਰਕਾਸ਼ ਸਾਧ (ਗੁਰੂ) ਦੀ ਸੰਗਤ ਨਾਲ ਹੁੰਦਾ ਹੈ। (ਪ੍ਰਭੂ ਨੇ ਸ੍ਰਿਸ਼ਟੀ ਦੀ) ਰਚਨਾ ਕਰਕੇ ਆਪਣੀ ਕਲਾ/ਸ਼ਕਤੀ (ਇਸ ਵਿਚ) ਟਿਕਾਈ ਹੋਈ ਹੈ। ਨਾਨਕ (ਦਾ ਕਥਨ ਹੈ ਕਿ ਉਹ) ਅਨੇਕ ਵਾਰ (ਰਚਨਹਾਰ ਪ੍ਰਭੂ ਤੋਂ) ਬਲਿਹਾਰ ਜਾਂਦਾ ਹੈ।੮।੧੮।

**ਸਲੋਕ :** (ਪ੍ਰਭੂ ਦੇ) ਭਜਨ ਤੋਂ ਬਿਨਾ (ਕੋਈ ਚੀਜ਼ ਵੀ ਮਰਣ ਉਪਰੰਤ) ਨਾਲ ਨਹੀਂ ਜਾਂਦੀ, ਸਾਰੀ ਮਾਇਆ (ਅਰਥਾਤ ਮਾਇਕ ਸਾਮਗ੍ਰੀ) ਸੁਆਹ (ਦੇ ਸਮਾਨ) ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਹਰਿ ਨਾਮ ਦਾ ਸਿਮਰਨ ਕਰਨਾ ਇਹੀ ਸ੍ਰੇਸ਼ਠ ਧਨ ਹੈ।੧।

**ਅਸਟਪਦੀ :** ਸੰਤ ਜਨਾਂ ਨਾਲ ਮਿਲ ਕੇ (ਪ੍ਰਭੂ ਦੇ ਗੁਣਾਂ ਬਾਰੇ) ਵਿਚਾਰ ਕਰੋ। ਇਕੋ (ਪ੍ਰਭੂ ਦਾ) ਸਿਮਰਨ ਕਰੋ (ਅਤੇ ਉਸ ਦੇ) ਨਾਮ ਨੂੰ (ਜੀਵਨ ਦਾ) ਆਧਾਰ ਬਣਾਓ। ਹੇ ਮਿਤਰ! ਹੋਰ ਸਭ ਉਪਾ ਭੁਲਾ ਦਿਓ। (ਪ੍ਰਭੂ ਦੇ) ਚਰਣ-ਕਮਲਾਂ ਨੂੰ ਹਿਰਦੇ ਵਿਚ ਧਾਰਣ ਕਰੋ। ਉਹ ਪ੍ਰਭੂ ਕਰਨ ਕਰਾਉਣ ਦੇ ਸਮਰਥ ਹੈ, (ਇਸ ਲਈ) ਹਰਿ-ਨਾਮ ਰੂਪ ਵਸਤੂ ਨੂੰ ਦ੍ਰਿੜ੍ਹਤਾ ਪੂਰਵਕ ਪਕੜੋ। ਇਸ (ਨਾਮ) ਧਨ ਨੂੰ ਇਕੱਠਾ ਕਰੋ ਅਤੇ ਭਾਗਾਂ ਵਾਲੇ ਬਣ ਜਾਓ। ਸੰਤ-ਜਨਾਂ ਦਾ ਉਪਦੇਸ਼ (*ਮੰਤ*) ਨਿਰਮਲ ਹੈ। ਮਨ ਵਿਚ ਇਕ (ਪ੍ਰਭੂ ਦੀ) ਆਸ ਰਖੋ। ਨਾਨਕ (ਦਾ ਕਥਨ ਹੈ ਕਿ ਅਜਿਹਾ ਕਰਨ ਨਾਲ) ਸਾਰੇ ਰੋਗ ਮਿਟ ਜਾਂਦੇ ਹਨ।੧। (ਹੇ ਜਿਗਿਆਸੂ!) ਜਿਸ ਧਨ ਲਈ (ਤੂੰ) ਚੌਹਾਂ ਪਾਸੇ ਉਠ ਕੇ ਭਜਦਾ ਹੈਂ, ਉਹ ਧਨ ਹਰਿ ਦੀ ਸੇਵਾ ਨਾਲ ਪ੍ਰਾਪਤ ਹੋ ਜਾਂਦਾ ਹੈ। ਹੇ ਮਿਤਰ! ਜਿਸ ਸੁਖ ਦੀ (ਤੂੰ) ਨਿਤ ਇੱਛਾ ਕਰਦਾ ਹੈ, ਉਹ ਸੁਖ ਸਾਧ-ਸੰਗ ਨਾਲ ਪ੍ਰੀਤ ਕੀਤਿਆਂ (ਮਿਲ ਜਾਂਦਾ ਹੈ)। ਜਿਸ ਸ਼ੋਭਾ ਲਈ (ਤੂੰ) ਚੰਗੇ ਕਰਮ ਕਰਦਾ ਹੈਂ, ਉਸ ਸ਼ੋਭਾ ਲਈ ਹਰਿ ਦੇ ਸ਼ਰਣ ਵਿਚ ਭਜ ਕੇ ਜਾ। ਅਨੇਕ ਉਪਾਵਾਂ ਨਾਲ (ਹਉਮੈ ਦਾ ਜੋ) ਰੋਗ ਨਹੀਂ ਜਾਂਦਾ, (ਉਹ) ਰੋਗ ਹਰਿ (ਦੇ ਨਾਮ ਰੂਪ) ਔਸ਼ਧੀ ਨਾਲ ਮਿਟ ਜਾਂਦਾ ਹੈ। ਸਾਰਿਆਂ ਖ਼ਜ਼ਾਨਿਆਂ ਵਿਚੋਂ (ਸ੍ਰੇਸ਼ਠ) ਖ਼ਜ਼ਾਨਾ ਹਰਿ ਦਾ ਨਾਮ ਹੈ। ਨਾਨਕ (ਦਾ ਕਥਨ ਹੈ ਕਿ) (ਹਰਿ-ਨਾਮ ਦਾ) ਜਾਪ ਕਰ, (ਅਜਿਹਾ ਕਰਨ ਨਾਲ ਈਸ਼ਵਰੀ) ਦਰਗਾਹ ਵਿਚ ਪ੍ਰਵਾਨਗੀ ਮਿਲਦੀ ਹੈ।੨।

ਮਨੁ ਪਰਬੋਧਹੁ ਹਰਿ ਕੈ ਨਾਇ ॥ ਦਹ ਦਿਸਿ ਧਾਵਤ ਆਵੈ ਠਾਇ ॥
ਤਾ ਕਉ ਬਿਘਨੁ ਨ ਲਾਗੈ ਕੋਇ ॥ ਜਾ ਕੈ ਰਿਦੈ ਬਸੈ ਹਰਿ ਸੋਇ ॥
ਕਲਿ ਤਾਤੀ ਠਾਂਢਾ ਹਰਿ ਨਾਉ ॥ ਸਿਮਰਿ ਸਿਮਰਿ ਸਦਾ ਸੁਖ ਪਾਉ ॥
ਭਉ ਬਿਨਸੈ ਪੂਰਨ ਹੋਇ ਆਸ ॥ ਭਗਤਿ ਭਾਇ ਆਤਮ ਪਰਗਾਸ ॥
ਤਿਤੁ ਘਰਿ ਜਾਇ ਬਸੈ ਅਬਿਨਾਸੀ ॥ ਕਹੁ ਨਾਨਕ ਕਾਟੀ ਜਮ ਫਾਸੀ ॥੩॥
ਤਤੁ ਬੀਚਾਰੁ ਕਹੈ ਜਨੁ ਸਾਚਾ ॥ ਜਨਮਿ ਮਰੈ ਸੋ ਕਾਚੋ ਕਾਚਾ ॥
ਆਵਾ ਗਵਨੁ ਮਿਟੈ ਪ੍ਰਭ ਸੇਵ ॥ ਆਪੁ ਤਿਆਗਿ ਸਰਨਿ ਗੁਰਦੇਵ ॥
ਇਉ ਰਤਨ ਜਨਮ ਕਾ ਹੋਇ ਉਧਾਰੁ ॥ ਹਰਿ ਹਰਿ ਸਿਮਰਿ ਪ੍ਰਾਨ ਆਧਾਰੁ ॥
ਅਨਿਕ ਉਪਾਵ ਨ ਛੂਟਨਹਾਰੇ ॥ ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥
ਹਰਿ ਕੀ ਭਗਤਿ ਕਰਹੁ ਮਨੁ ਲਾਇ ॥ ਮਨਿ ਬੰਛਤ ਨਾਨਕ ਫਲ ਪਾਇ ॥੪॥

ਸੰਗਿ ਨ ਚਾਲਸਿ ਤੇਰੈ ਧਨਾ ॥ ਤੂੰ ਕਿਆ ਲਪਟਾਵਹਿ ਮੂਰਖ ਮਨਾ ॥
ਸੁਤ ਮੀਤ ਕੁਟੰਬ ਅਰੁ ਬਨਿਤਾ ॥ ਇਨ ਤੇ ਕਹਹੁ ਤੁਮ ਕਵਨ ਸਨਾਥਾ ॥
ਰਾਜ ਰੰਗ ਮਾਇਆ ਬਿਸਥਾਰ ॥ ਇਨ ਤੇ ਕਹਹੁ ਕਵਨ ਛੁਟਕਾਰ ॥
ਅਸੁ ਹਸਤੀ ਰਥ ਅਸਵਾਰੀ ॥ ਝੂਠਾ ਡੰਫੁ ਝੂਠੁ ਪਾਸਾਰੀ ॥
ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ ॥ ਨਾਮੁ ਬਿਸਾਰਿ ਨਾਨਕ ਪਛੁਤਾਨਾ ॥੫॥
ਗੁਰ ਕੀ ਮਤਿ ਤੂੰ ਲੇਹਿ ਇਆਨੇ ॥ ਭਗਤਿ ਬਿਨਾ ਬਹੁ ਡੂਬੇ ਸਿਆਨੇ ॥
ਹਰਿ ਕੀ ਭਗਤਿ ਕਰਹੁ ਮਨ ਮੀਤ ॥ ਨਿਰਮਲ ਹੋਇ ਤੁਮ੍ਾਰੋ ਚੀਤ ॥
ਚਰਨ ਕਮਲ ਰਾਖਹੁ ਮਨ ਮਾਹਿ ॥ ਜਨਮ ਜਨਮ ਕੇ ਕਿਲਬਿਖ ਜਾਹਿ ॥
ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥ ਸੁਨਤ ਕਹਤ ਰਹਤ ਗਤਿ ਪਾਵਹੁ ॥
ਸਾਰ ਭੂਤ ਸਤਿ ਹਰਿ ਕੋ ਨਾਉ ॥ ਸਹਜਿ ਸੁਭਾਇ ਨਾਨਕ ਗੁਨ ਗਾਉ ॥੬॥

ਗੁਨ ਗਾਵਤ ਤੇਰੀ ਉਤਰਸਿ ਮੈਲੁ ॥ ਬਿਨਸਿ ਜਾਇ ਹਉਮੈ ਬਿਖੁ ਫੈਲੁ ॥
ਹੋਹਿ ਅਚਿੰਤੁ ਬਸੈ ਸੁਖ ਨਾਲਿ ॥ ਸਾਸਿ ਗ੍ਰਾਸਿ ਹਰਿ ਨਾਮੁ ਸਮਾਲਿ ॥
ਛਾਡਿ ਸਿਆਨਪ ਸਗਲੀ ਮਨਾ ॥ ਸਾਧਸੰਗਿ ਪਾਵਹਿ ਸਚੁ ਧਨਾ ॥
ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ ॥ ਈਹਾ ਸੁਖੁ ਦਰਗਹ ਜੈਕਾਰੁ ॥
ਸਰਬ ਨਿਰੰਤਰਿ ਏਕੋ ਦੇਖੁ ॥ ਕਹੁ ਨਾਨਕ ਜਾ ਕੈ ਮਸਤਕਿ ਲੇਖੁ ॥੭॥
ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥

(ਹੇ ਮਨੁੱਖ !) ਹਰਿ ਦੇ ਨਾਮ ਰਾਹੀਂ (ਆਪਣੇ) ਮਨ ਨੂੰ ਜਾਗਰਿਤ ਕਰੋ। (ਇਸ ਨਾਲ) ਦਸਾਂ ਦਿਸ਼ਾਵਾਂ ਵਲ ਭਜਣ ਵਾਲਾ (ਮਨ ਆਪਣੇ) ਠਿਕਾਣੇ ਉਤੇ ਆ ਜਾਂਦਾ ਹੈ (ਅਰਥਾਤ ਸਥਿਰ ਹੋ ਜਾਂਦਾ ਹੈ)। ਉਸ ਨੂੰ ਕੋਈ ਵੀ ਵਿਘਨ ਨਹੀਂ ਲਗਦਾ, ਜਿਸ ਦੇ ਹਿਰਦੇ ਵਿਚ ਉਹ ਹਰਿ ਵਸਦਾ ਹੈ। ਕਲਿਯੁਗ ਤੱਤੀ (ਅੱਗ ਵਰਗਾ ਹੈ, ਜਦਕਿ) ਹਰਿ-ਨਾਮ ਠੰਢਾ ਹੈ। (ਉਸ ਨੂੰ) ਸਿਮਰ ਸਿਮਰ ਕੇ ਸਦਾ ਸੁਖ ਪ੍ਰਾਪਤ ਕਰੋ। (ਨਾਮ-ਸਿਮਰਨ ਨਾਲ ਸੰਸਾਰਿਕ) ਡਰ ਨਸ਼ਟ ਹੋ ਜਾਂਦਾ ਹੈ (ਅਤੇ ਮਨ ਦੀ) ਆਸ ਪੂਰਣ ਹੋ ਜਾਂਦੀ ਹੈ। ਪ੍ਰੇਮ (*ਭਾਇ*) ਭਗਤੀ ਨਾਲ ਆਤਮ ਪ੍ਰਕਾਸ਼ ਹੋ ਜਾਂਦਾ ਹੈ। ਉਸ (ਹਿਰਦੇ ਰੂਪ) ਘਰ ਵਿਚ ਅਵਿਨਾਸ਼ੀ ਪ੍ਰਭੂ ਜਾ ਵਸਦਾ ਹੈ। ਨਾਨਕ ਦਾ ਕਥਨ ਹੈ ਕਿ (ਇਸ ਤਰ੍ਹਾਂ) ਜਮ ਦੀ ਫਾਹੀ ਕਟੀ ਜਾਂਦੀ ਹੈ।੩। ਉਹ ਸਾਧਕ ਸੱਚਾ ਹੈ (ਜੋ ਵਾਸਤਵਿਕ) ਤੱਤ੍ਵ ਸੰਬੰਧੀ ਵਿਚਾਰ ਕਹਿੰਦਾ ਹੈ। (ਜੋ ਵਿਅਕਤੀ) ਜੰਮਦਾ ਅਤੇ ਮਰਦਾ ਹੈ, ਉਹ ਬਿਲਕੁਲ ਕੱਚਾ ਹੈ। ਪ੍ਰਭੂ ਦੀ ਸੇਵਾ ਨਾਲ (ਉਸ ਮਨੁੱਖ ਦਾ) ਆਵਾਗਵਣ ਮਿਟ ਜਾਂਦਾ ਹੈ, (ਜੋ) ਆਪਣੇਪਨ ਦੀ ਭਾਵਨਾ ਦਾ ਤਿਆਗ ਕਰਕੇ ਗੁਰਦੇਵ ਦੇ ਸ਼ਰਣ ਵਿਚ (ਪੈਂਦਾ ਹੈ)। ਇਸ ਤਰ੍ਹਾਂ ਰਤਨ (ਵਰਗੇ ਅਮੋਲਕ) ਜਨਮ ਦਾ ਉਧਾਰ ਹੋ ਜਾਂਦਾ ਹੈ। (ਤਾਂ 'ਤੇ ਹੇ ਜਿਗਿਆਸੂ !) ਹਰਿ ਹਰਿ (ਦਾ ਨਾਮ) ਸਿਮਰ, (ਜੋ) ਪ੍ਰਾਣਾਂ ਦਾ ਆਧਾਰ ਹੈ। ਸਮ੍ਰਿਤੀਆਂ, ਸ਼ਾਸਤ੍ਰਾਂ ਅਤੇ ਵੇਦਾਂ ਨੂੰ ਵਿਚਾਰਨ 'ਤੇ (ਸਾਫ਼ ਹੋ ਗਿਆ ਹੈ ਕਿ) ਹੋਰ ਉਪਾਵਾਂ ਨਾਲ (ਮਾਇਆਵੀ ਪ੍ਰਭਾਵ ਤੋਂ) ਬਚ ਨਹੀਂ ਸਕੀਦਾ। (ਇਸ ਲਈ ਹੇ ਭਾਈ !) ਮਨ ਲਗਾ ਕੇ ਹਰਿ ਦੀ ਭਗਤੀ ਕਰੋ। ਨਾਨਕ (ਦਾ ਕਥਨ ਹੈ ਕਿ ਇਸ ਢੰਗ ਨਾਲ) ਮਨ ਇਛਿਤ ਫਲ ਪ੍ਰਾਪਤ ਹੋ ਜਾਂਦੇ ਹਨ।੪।

ਹੇ ਮੂਰਖ ਮਨ ! (ਅੰਤ ਵੇਲੇ) ਤੇਰੇ ਨਾਲ ਧਨ (ਆਦਿ ਸੰਸਾਰਿਕ ਪਦਾਰਥ) ਨਹੀਂ ਜਾਣਗੇ, (ਫਿਰ ਇਨ੍ਹਾਂ ਨਾਲ) ਤੂੰ ਕਿਉਂ ਲਿਪਟ ਰਿਹਾ ਹੈਂ? ਪੁੱਤਰ, ਮਿਤਰ, ਪਰਿਵਾਰ ਅਤੇ ਇਸਤਰੀ ਵਿਚੋਂ ਤੂੰ ਦਸ, ਕੌਣ (ਤੇਰੀ) ਸਰਪ੍ਰਸਤੀ ਅਥਵਾ ਰਖਿਆ ਕਰਨ ਵਾਲਾ ਹੈ? ਰਾਜ, ਮੌਜ-ਮੇਲੇ ਅਤੇ ਮਾਇਆ ਦੇ ਖਿਲਾਰੇ ਵਿਚੋਂ, ਦਸ, ਕਿਸ ਦੁਆਰਾ (ਤੇਰਾ) ਛੁਟਕਾਰਾ (ਹੋ ਸਕਦਾ ਹੈ)। ਘੋੜੇ, ਹਾਥੀ ਅਤੇ ਰਥ ਦੀ ਸਵਾਰੀ (ਆਦਿ ਸਭ) ਝੂਠਾ ਦਿਖਾਵਾ ਹੈ, (ਇਹ) ਖਿਲਾਰਾ ਕਰਨ ਵਾਲਾ ਵੀ ਝੂਠਾ ਹੈ। ਜਿਸ (ਪ੍ਰਭੂ) ਨੇ (ਇਹ ਸਾਰੇ ਪਦਾਰਥ) ਦਿੱਤੇ ਹਨ, ਉਸ ਨੂੰ ਅਗਿਆਨੀ (*ਬਿਗਾਨਾ*) (ਮਨੁੱਖ) ਪਛਾਣਦਾ ਤਕ ਨਹੀਂ। ਨਾਨਕ (ਦਾ ਕਥਨ ਹੈ ਕਿ) ਨਾਮ ਨੂੰ ਭੁਲਾ ਕੇ (ਉਹ) ਪਛਤਾਉਂਦਾ ਹੈ।੫। ਹੇ ਬੇਸਮਝ (ਮਨੁੱਖ !) ਤੂੰ ਗੁਰੂ ਦੀ ਸਿਖਿਆ ਗ੍ਰਹਿਣ ਕਰ। ਭਗਤੀ ਤੋਂ ਬਿਨਾ ਬਹੁਤ ਸਿਆਣੇ ਵੀ (ਭਵ-ਸਾਗਰ ਵਿਚ) ਡੁਬ ਗਏ ਹਨ। ਹੇ ਮਿਤਰ ਮਨ ! ਹਰਿ ਦੀ ਭਗਤੀ ਕਰੋ, (ਤਾਂ ਜੋ) ਤੇਰਾ ਚਿਤ ਨਿਰਮਲ ਹੋ ਜਾਏ। (ਤੂੰ ਪ੍ਰਭੂ ਦੇ) ਚਰਣ-ਕਮਲ (ਆਪਣੇ) ਹਿਰਦੇ ਵਿਚ ਧਾਰਣ ਕਰ, (ਇਸ ਨਾਲ ਤੇਰੇ) ਜਨਮ-ਜਨਮਾਂਤਰਾਂ ਦੇ ਪਾਪ (*ਕਿਲਬਿਖ*) ਨਸ਼ਟ ਹੋ ਜਾਣਗੇ। (ਤੂੰ) ਆਪ (ਪ੍ਰਭੂ ਦਾ ਨਾਮ) ਜਪ ਅਤੇ ਹੋਰਨਾਂ ਤੋਂ ਵੀ ਨਾਮ ਜਪਵਾ। (ਨਾਮ ਨੂੰ) ਸੁਣਦਿਆਂ, ਜਪਦਿਆਂ (ਅਤੇ ਨਾਮ ਅਨੁਸਾਰ ਜੀਵਨ) ਜੀਉਂਦਿਆਂ ਸਦ-ਗਤੀ ਪ੍ਰਾਪਤ ਕਰ ਲਵੇਂਗਾ। ਸਾਰ-ਪੂਰਣ (ਗੱਲ ਇਹ ਹੈ ਕਿ) ਪ੍ਰਭੂ ਦਾ ਨਾਮ ਸਤਿਸਰੂਪੀ ਹੈ। ਨਾਨਕ (ਦਾ ਕਥਨ ਹੈ ਕਿ) ਸਹਿਜ ਸੁਭਾ ਹਰਿ ਦੇ ਗੁਣ ਗਾ।੬।

(ਹੇ ਜਿਗਿਆਸੂ ! ਪ੍ਰਭੂ ਦੇ) ਗੁਣ ਗਾਉਣ ਨਾਲ ਤੇਰੇ (ਮਨ ਦੀ) ਮੈਲ ਉਤਰ ਜਾਂਦੀ ਹੈ ਅਤੇ ਹਉਮੈ ਦੀ ਪਸਰੀ ਹੋਈ ਵਿਸ਼ ਨਸ਼ਟ ਹੋ ਜਾਂਦੀ ਹੈ। (ਫਿਰ ਤੂੰ) ਨਿਸਚਿੰਤ ਹੋ ਕੇ ਸੁਖ ਪੂਰਵਕ ਵਸੇਂਗਾ, (ਇਸ ਲਈ ਤੂੰ) ਸੁਆਸ ਗਿਰਾਸ ਹਰਿ ਨਾਮ ਦਾ ਸਿਮਰਨ ਕਰ। ਹੇ ਮਨ ! (ਤੂੰ) ਸਾਰੀ ਸਿਆਣਪ ਛਡ ਦੇ। (ਕਿਉਂਕਿ) ਸੱਚਾ ਧਨ (ਕੇਵਲ) ਸਾਧ-ਸੰਗ ਵਿਚੋਂ ਮਿਲੇਗਾ। ਹਰਿ ਨਾਮ ਰੂਪ ਪੂੰਜੀ ਇਕੱਠੀ ਕਰਕੇ ਵਪਾਰ ਕਰ। (ਫਲਸਰੂਪ ਤੈਨੂੰ) ਇਥੇ ਸੁਖ (ਮਿਲਦਾ ਹੈ ਅਤੇ ਈਸ਼ਵਰੀ) ਦਰਗਾਹ ਵਿਚ ਪ੍ਰਤਿਸ਼ਠਾ (ਪ੍ਰਾਪਤ ਹੋਵੇਗੀ)। ਸਾਰਿਆਂ (ਜੀਵਾਂ) ਅੰਦਰ ਨਿਰੰਤਰ ਇਕੋ (ਪ੍ਰਭੂ) ਨੂੰ (ਵਰਤਿਆ ਹੋਇਆ) ਵੇਖ। ਨਾਨਕ ਦਾ ਕਥਨ ਹੈ (ਕਿ ਸਭ ਵਿਚ ਪਰਮਾਤਮਾ ਨੂੰ ਉਹੀ ਵੇਖਦਾ ਹੈ) ਜਿਸ ਦੇ ਮਸਤਕ ਉਪਰ (ਭਾਗ ਦਾ) ਲੇਖ (ਲਿਖਿਆ ਹੁੰਦਾ ਹੈ)।੭। (ਹੇ ਭਾਈ !) ਇਕੋ (ਪ੍ਰਭੂ) ਨੂੰ ਜਪ ਅਤੇ ਇਕੋ ਦੀ ਸਰਾਹਨਾ

ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥
ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥
ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ ਗਏ ॥
ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥੮॥੧੯॥

ਸਲੋਕੁ ॥
ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥
ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥੧॥
ਅਸਟਪਦੀ ॥
ਜਾਚਕ ਜਨੁ ਜਾਚੈ ਪ੍ਰਭ ਦਾਨੁ ॥ ਕਰਿ ਕਿਰਪਾ ਦੇਵਹੁ ਹਰਿ ਨਾਮੁ ॥
ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮ ਮੇਰੀ ਸਰਧਾ ਪੂਰਿ ॥
ਸਦਾ ਸਦਾ ਪ੍ਰਭ ਕੇ ਗੁਨ ਗਾਵਉ ॥ ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥
ਚਰਨ ਕਮਲ ਸਿਉ ਲਾਗੈ ਪ੍ਰੀਤਿ ॥ ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥
ਏਕ ਓਟ ਏਕੋ ਆਧਾਰੁ ॥ ਨਾਨਕੁ ਮਾਗੈ ਨਾਮੁ ਪ੍ਰਭ ਸਾਰੁ ॥੧॥
ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ ॥ ਹਰਿ ਰਸੁ ਪਾਵੈ ਬਿਰਲਾ ਕੋਇ ॥
ਜਿਨ ਚਾਖਿਆ ਸੇ ਜਨ ਤ੍ਰਿਪਤਾਨੇ ॥ ਪੂਰਨ ਪੁਰਖ ਨਹੀ ਡੋਲਾਨੇ ॥
ਸੁਭਰ ਭਰੇ ਪ੍ਰੇਮ ਰਸ ਰੰਗਿ ॥ ਉਪਜੈ ਚਾਉ ਸਾਧ ਕੈ ਸੰਗਿ ॥
ਪਰੇ ਸਰਨਿ ਆਨ ਸਭ ਤਿਆਗਿ ॥ ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ ॥
ਬਡਭਾਗੀ ਜਪਿਆ ਪ੍ਰਭੁ ਸੋਇ ॥ ਨਾਨਕ ਨਾਮਿ ਰਤੇ ਸੁਖੁ ਹੋਇ ॥੨॥

ਸੇਵਕ ਕੀ ਮਨਸਾ ਪੂਰੀ ਭਈ ॥ ਸਤਿਗੁਰ ਤੇ ਨਿਰਮਲ ਮਤਿ ਲਈ ॥
ਜਨ ਕਉ ਪ੍ਰਭੁ ਹੋਇਓ ਦਇਆਲੁ ॥ ਸੇਵਕੁ ਕੀਨੋ ਸਦਾ ਨਿਹਾਲੁ ॥
ਬੰਧਨ ਕਾਟਿ ਮੁਕਤਿ ਜਨੁ ਭਇਆ ॥ ਜਨਮ ਮਰਨ ਦੂਖੁ ਭ੍ਰਮੁ ਗਇਆ ॥
ਇਛ ਪੁਨੀ ਸਰਧਾ ਸਭ ਪੂਰੀ ॥ ਰਵਿ ਰਹਿਆ ਸਦ ਸੰਗਿ ਹਜੂਰੀ ॥
ਜਿਸ ਕਾ ਸਾ ਤਿਨਿ ਲੀਆ ਮਿਲਾਇ ॥ ਨਾਨਕ ਭਗਤੀ ਨਾਮਿ ਸਮਾਇ ॥੩॥
ਸੋ ਕਿਉ ਬਿਸਰੈ ਜਿ ਘਾਲ ਨ ਭਾਨੈ ॥ ਸੋ ਕਿਉ ਬਿਸਰੈ ਜਿ ਕੀਆ ਜਾਨੈ ॥
ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ ॥ ਸੋ ਕਿਉ ਬਿਸਰੈ ਜਿ ਜੀਵਨ ਜੀਆ ॥
ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ ॥ ਗੁਰ ਪ੍ਰਸਾਦਿ ਕੋ ਬਿਰਲਾ ਲਾਖੈ ॥
ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ ॥ ਜਨਮ ਜਨਮ ਕਾ ਟੂਟਾ ਗਾਢੈ ॥

ਕਰ। ਇਕ ਨੂੰ ਹੀ ਸਿਮਰ ਅਤੇ ਇਕੋ ਦੀ ਮਨ ਵਿਚ ਚਾਹਨਾ ਕਰ। ਇਕ ਅਨੰਤ (ਪ੍ਰਭੂ) ਦੇ ਗੁਣਾਂ ਦਾ ਗਾਇਨ ਕਰ। ਮਨ ਅਤੇ ਤਨ ਦੁਆਰਾ ਇਕ ਭਗਵਾਨ ਨੂੰ ਜਪ। ਇਕੋ ਇਕ (ਕੇਵਲ) ਇਕ ਪ੍ਰਭੂ ਆਪ ਹੀ ਹੈ। (ਉਹ) ਪੂਰਣ ਪ੍ਰਭੂ (ਸਭ ਵਿਚ) ਵਿਆਪ ਰਿਹਾ ਹੈ। (ਉਸ) ਇਕ ਤੋਂ (ਸ੍ਰਿਸ਼ਟੀ ਦੇ) ਅਨੇਕ ਵਿਸਤਾਰ ਹੋਂਦ ਵਿਚ ਆਏ ਹਨ। (ਉਸ) ਇਕ ਨੂੰ ਆਰਾਧਣ ਨਾਲ (ਸਾਰੇ) ਪਾਪ (*ਪਰਾਛਤ*) ਚਲੇ ਜਾਂਦੇ ਹਨ। (ਜਿਸ ਮਨੁੱਖ ਦੇ) ਮਨ ਅਤੇ ਤਨ ਵਿਚ ਇਕ ਪ੍ਰਭੂ ਵਰਤ ਰਿਹਾ ਹੈ, ਨਾਨਕ (ਦਾ ਕਥਨ ਹੈ ਕਿ ਉਸ ਨੇ) ਗੁਰੂ ਦੀ ਕ੍ਰਿਪਾ ਨਾਲ ਇਕ (ਪ੍ਰਭੂ) ਨੂੰ ਜਾਣ ਲਿਆ ਹੈ।੮।੧੯।

**ਸਲੋਕ :** ਹੇ ਪ੍ਰਭੂ! (ਮੈਂ ਅਨੇਕ ਜੂਨਾਂ ਵਿਚ) ਫਿਰਦਾ ਫਿਰਦਾ (ਤੇਰੀ) ਸ਼ਰਣ ਵਿਚ ਆ ਪਿਆ ਹਾਂ। ਨਾਨਕ ਦੀ ਬੇਨਤੀ ਹੈ ਕਿ ਹੇ ਪ੍ਰਭੂ! (ਮੈਨੂੰ) ਆਪਣੀ ਭਗਤੀ ਵਿਚ ਲਗਾ ਲੈ।੧।

**ਅਸਟਪਦੀ :** ਹੇ ਪ੍ਰਭੂ! (ਤੇਰਾ) ਮੰਗਤਾ ਸੇਵਕ (ਇਕ) ਦਾਨ ਮੰਗਦਾ ਹੈ। ਕ੍ਰਿਪਾ ਕਰਕੇ (ਮੈਨੂੰ) ਹਰਿ-ਨਾਮ ਦਾ ਦਾਨ ਦਿਓ। ਹੇ ਪਾਰਬ੍ਰਹਮ! (ਮੈਂ) ਸਾਧ-ਜਨਾਂ ਦੀ (ਚਰਣ-) ਧੂੜ ਮੰਗਦਾ ਹਾਂ, ਮੇਰੀ (ਇਹ) ਸ਼ਰਧਾ ਪੂਰੀ ਕਰ ਦਿਓ। ਹੇ ਪ੍ਰਭੂ! (ਮੈਂ) ਸਦਾ ਸਦਾ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਰਹਾਂ ਅਤੇ ਸੁਆਸ ਸੁਆਸ ਤੈਨੂੰ ਹੀ ਧਿਆਉਂਦਾ ਰਹਾਂ। (ਆਪ ਦੇ) ਚਰਣ-ਕਮਲਾਂ ਨਾਲ (ਮੇਰੀ) ਪ੍ਰੀਤ ਲਗ ਜਾਏ ਅਤੇ ਹਰ ਵੇਲੇ ਪ੍ਰਭੂ ਦੀ ਭਗਤੀ ਕਰਦਾ ਰਹਾਂ। (ਮੈਨੂੰ ਕੇਵਲ) ਇਕ (ਤੇਰੀ) ਓਟ ਹੈ ਅਤੇ ਇਕ (ਤੇਰਾ ਹੀ) ਆਧਾਰ ਹੈ। ਹੇ ਪ੍ਰਭੂ! ਨਾਨਕ (ਤੇਰੇ ਪਾਸੋਂ) ਸ੍ਰੇਸ਼ਠ ਨਾਮ ਦੀ ਯਾਚਨਾ ਕਰਦਾ ਹੈ।੧। ਹਰਿ ਦੀ (ਮਿਹਰ ਦੀ) ਦ੍ਰਿਸ਼ਟੀ ਨਾਲ ਅਤਿ ਅਧਿਕ ਸੁਖ ਪ੍ਰਾਪਤ ਹੁੰਦਾ ਹੈ। ਹਰਿ (ਦੇ ਨਾਮ) ਦਾ ਰਸ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ। ਜਿਨ੍ਹਾਂ ਨੇ (ਹਰਿ-ਨਾਮ ਦਾ ਰਸ) ਚਖਿਆ ਹੈ, ਉਹ ਸੇਵਕ ਤ੍ਰਿਪਤ ਹੋ ਗਏ ਹਨ। (ਉਹ) ਪੂਰਨ ਪੁਰਖ ਬਣ ਗਏ ਹਨ (ਅਤੇ ਕਿਸੇ ਤਰ੍ਹਾਂ ਵੀ) ਡੋਲਦੇ ਨਹੀਂ ਹਨ। ਉਹ ਪ੍ਰੇਮ ਦੇ ਰਸ ਅਤੇ ਰੰਗ ਨਾਲ ਪੂਰੀ ਤਰ੍ਹਾਂ ਭਰੇ ਰਹਿੰਦੇ ਹਨ ਅਤੇ ਸਾਧ ਦੇ ਸੰਗ ਨਾਲ (ਉਨ੍ਹਾਂ ਦੇ ਮਨ ਵਿਚ ਪ੍ਰਭੂ-ਮਿਲਨ) ਦੀ ਚਾਹ ਪੈਦਾ ਹੁੰਦੀ ਹੈ। (ਉਹ) ਹੋਰ ਸਭ ਕੁਝ ਤਿਆਗ ਕੇ (ਪ੍ਰਭੂ ਦੀ) ਸ਼ਰਣ ਵਿਚ ਪੈ ਜਾਂਦੇ ਹਨ। (ਉਨ੍ਹਾਂ ਦੇ) ਅੰਤਰ-ਆਤਮੇ ਵਿਚ (ਬ੍ਰਹਮ ਜੋਤਿ ਦਾ) ਪ੍ਰਕਾਸ਼ ਹੋ ਜਾਂਦਾ ਹੈ ਅਤੇ ਹਰ ਰੋਜ਼ (ਉਨ੍ਹਾਂ ਦੀ ਪ੍ਰਭੂ ਵਿਚ) ਲਿਵ ਲਗ ਜਾਂਦੀ ਹੈ। ਵਡਿਆਂ ਭਾਗਾਂ ਵਾਲੇ ਨੇ ਹੀ ਉਸ ਪ੍ਰਭੂ ਨੂੰ ਜਪਿਆ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੇ ਜਾਣ ਨਾਲ ਹੀ ਸੁਖ ਪ੍ਰਾਪਤ ਹੁੰਦਾ ਹੈ।੨।

ਸੇਵਕ ਦੇ ਮਨ ਦੀ ਇੱਛਾ ਪੂਰੀ ਹੋ ਗਈ ਹੈ (ਕਿਉਂਕਿ ਉਸ ਨੇ) ਗੁਰੂ ਤੋਂ ਨਿਰਮਲ ਸਿਖਿਆ ਪ੍ਰਾਪਤ ਕੀਤੀ ਹੈ। (ਅਜਿਹੇ) ਸੇਵਕ ਉਤੇ ਪ੍ਰਭੂ ਦਿਆਲੂ ਹੋਇਆ ਹੈ ਅਤੇ ਸੇਵਕ ਨੂੰ ਸਦਾ ਲਈ ਆਨੰਦਿਤ ਕਰ ਦਿੱਤਾ ਹੈ। (ਮਾਇਆਵੀ) ਬੰਧਨਾਂ ਨੂੰ ਕਟ ਕੇ (ਉਹ) ਸੇਵਕ ਮੁਕਤ ਹੋ ਗਿਆ ਹੈ। (ਉਸ ਦਾ) ਜਨਮ-ਮਰਨ ਦਾ ਦੁਖ ਅਤੇ ਭਰਮ ਦੂਰ ਹੋ ਗਿਆ ਹੈ। (ਉਸ ਦੀ) ਇੱਛਾ ਪੂਰੀ ਹੋ ਗਈ ਹੈ ਅਤੇ ਸਭ ਤਰ੍ਹਾਂ ਦੀ ਸ਼ਰਧਾ ਸੰਪੰਨ ਹੋ ਗਈ ਹੈ। (ਉਸ ਨੂੰ ਪ੍ਰਭੂ ਸਦਾ ਹਰ ਪਾਸੇ) ਵਿਆਪਕ ਅਤੇ ਅੰਗ-ਸੰਗ ਦਿਸਦਾ ਹੈ। (ਉਹ ਸੇਵਕ) ਜਿਸ ਦਾ ਸੀ, ਉਸ ਨੇ ਆਪਣੇ ਨਾਲ ਮਿਲਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਸੇਵਕ) ਭਗਤੀ ਰਾਹੀਂ ਨਾਮ ਵਿਚ ਸਮਾਇਆ ਰਹਿੰਦਾ ਹੈ।੩। ਉਹ (ਪ੍ਰਭੂ) ਕਿਉਂ ਵਿਸਰ ਜਾਏ ਜਿਹੜਾ (ਮਨੁੱਖ ਦੁਆਰਾ ਕੀਤੀ) ਸਾਧਨਾ ਨੂੰ ਵਿਅਰਥ ਨਹੀਂ ਜਾਣ ਦਿੰਦਾ। ਉਹ ਕਿਉਂ ਵਿਸਰ ਜਾਏ ਜਿਹੜਾ (ਮਨੁੱਖ ਦੁਆਰਾ) ਕੀਤੀ (ਹੋਈ ਕਮਾਈ) ਨੂੰ ਜਾਣਦਾ ਹੈ। ਉਹ ਕਿਉਂ ਵਿਸਰ ਜਾਵੇ, ਜਿਸ ਨੇ ਸਭ ਕੁਝ ਦਿੱਤਾ ਹੈ। ਉਹ ਕਿਉਂ ਵਿਸਰ ਜਾਵੇ ਜੋ ਜੀਵਾਂ ਦਾ ਜੀਵਨ-ਆਧਾਰ ਹੈ। ਉਹ ਕਿਉਂ ਵਿਸਰ ਜਾਵੇ ਜੋ (ਮਾਤਾ ਦੇ ਗਰਭ ਦੀ) ਅਗਨੀ ਵਿਚ ਰਖਿਆ ਕਰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਕੋਈ ਵਿਰਲਾ ਹੀ (ਇਸ ਤੱਥ ਨੂੰ) ਸਮਝਦਾ ਹੈ। ਉਹ ਕਿਉਂ ਵਿਸਰ ਜਾਏ ਜੋ (ਮਾਇਆਵੀ) ਵਿਸ਼ ਤੋਂ ਬਾਹਰ ਕਢ ਲੈਂਦਾ ਹੈ ਅਤੇ ਜਨਮ-ਜਨਮਾਂਤਰਾਂ ਤੋਂ (ਆਪਣੇ ਨਾਲੋਂ) ਵਿਛੜਿਆਂ ਨੂੰ ਮਿਲਾ

ਗੁਰਿ ਪੂਰੈ ਤਤੁ ਇਹੈ ਬੁਝਾਇਆ ॥ ਪ੍ਰਭੁ ਅਪਨਾ ਨਾਨਕ ਜਨ ਧਿਆਇਆ ॥੪॥

ਸਾਜਨ ਸੰਤ ਕਰਹੁ ਇਹੁ ਕਾਮੁ ॥ ਆਨ ਤਿਆਗਿ ਜਪਹੁ ਹਰਿ ਨਾਮੁ ॥
ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥
ਭਗਤਿ ਭਾਇ ਤਰੀਐ ਸੰਸਾਰੁ ॥ ਬਿਨੁ ਭਗਤੀ ਤਨੁ ਹੋਸੀ ਛਾਰੁ ॥
ਸਰਬ ਕਲਿਆਣ ਸੂਖ ਨਿਧਿ ਨਾਮੁ ॥ ਬੂਡਤ ਜਾਤ ਪਾਏ ਬਿਸ੍ਰਾਮੁ ॥
ਸਗਲ ਦੂਖ ਕਾ ਹੋਵਤ ਨਾਸੁ ॥ ਨਾਨਕ ਨਾਮੁ ਜਪਹੁ ਗੁਨਤਾਸੁ ॥੫॥
ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ ॥ ਮਨ ਤਨ ਅੰਤਰਿ ਇਹੀ ਸੁਆਉ ॥
ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ ॥ ਮਨੁ ਬਿਗਸੈ ਸਾਧ ਚਰਨ ਧੋਇ ॥
ਭਗਤ ਜਨਾ ਕੈ ਮਨਿ ਤਨਿ ਰੰਗੁ ॥ ਬਿਰਲਾ ਕੋਊ ਪਾਵੈ ਸੰਗੁ ॥
ਏਕ ਬਸਤੁ ਦੀਜੈ ਕਰਿ ਮਇਆ ॥ ਗੁਰ ਪ੍ਰਸਾਦਿ ਨਾਮੁ ਜਪਿ ਲਇਆ ॥
ਤਾ ਕੀ ਉਪਮਾ ਕਹੀ ਨ ਜਾਇ ॥ ਨਾਨਕ ਰਹਿਆ ਸਰਬ ਸਮਾਇ ॥੬॥

ਪ੍ਰਭ ਬਖਸੰਦ ਦੀਨ ਦਇਆਲ ॥ ਭਗਤਿ ਵਛਲ ਸਦਾ ਕਿਰਪਾਲ ॥
ਅਨਾਥ ਨਾਥ ਗੋਬਿੰਦ ਗੁਪਾਲ ॥ ਸਰਬ ਘਟਾ ਕਰਤ ਪ੍ਰਤਿਪਾਲ ॥
ਆਦਿ ਪੁਰਖ ਕਾਰਣ ਕਰਤਾਰ ॥ ਭਗਤ ਜਨਾ ਕੇ ਪ੍ਰਾਨ ਅਧਾਰ ॥
ਜੋ ਜੋ ਜਪੈ ਸੁ ਹੋਇ ਪੁਨੀਤ ॥ ਭਗਤਿ ਭਾਇ ਲਾਵੈ ਮਨ ਹੀਤ ॥
ਹਮ ਨਿਰਗੁਨੀਆਰ ਨੀਚ ਅਜਾਨ ॥ ਨਾਨਕ ਤੁਮਰੀ ਸਰਨਿ ਪੁਰਖ ਭਗਵਾਨ ॥੭॥
ਸਰਬ ਬੈਕੁੰਠ ਮੁਕਤਿ ਮੋਖ ਪਾਏ ॥ ਏਕ ਨਿਮਖ ਹਰਿ ਕੇ ਗੁਨ ਗਾਏ ॥
ਅਨਿਕ ਰਾਜ ਭੋਗ ਬਡਿਆਈ ॥ ਹਰਿ ਕੇ ਨਾਮ ਕੀ ਕਥਾ ਮਨਿ ਭਾਈ ॥
ਬਹੁ ਭੋਜਨ ਕਾਪਰ ਸੰਗੀਤ ॥ ਰਸਨਾ ਜਪਤੀ ਹਰਿ ਹਰਿ ਨੀਤ ॥
ਭਲੀ ਸੁ ਕਰਨੀ ਸੋਭਾ ਧਨਵੰਤ ॥ ਹਿਰਦੈ ਬਸੇ ਪੂਰਨ ਗੁਰ ਮੰਤ ॥
ਸਾਧਸੰਗਿ ਪ੍ਰਭ ਦੇਹੁ ਨਿਵਾਸ ॥ ਸਰਬ ਸੂਖ ਨਾਨਕ ਪਰਗਾਸ ॥੮॥੨੦॥

ਸਲੋਕੁ ॥
ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥੧॥
ਅਸਟਪਦੀ ॥
ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥ ਪਾਪ ਪੁੰਨ ਤਬ ਕਹ ਤੇ ਹੋਤਾ ॥
ਜਬ ਧਾਰੀ ਆਪਨ ਸੁੰਨ ਸਮਾਧਿ ॥ ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥
ਜਬ ਇਸ ਕਾ ਬਰਨੁ ਚਿਹਨੁ ਨ ਜਾਪਤ ॥ ਤਬ ਹਰਖ ਸੋਗ ਕਹੁ ਕਿਸਹਿ ਬਿਆਪਤ॥

ਲੈਂਦਾ ਹੈ। ਪੂਰੇ ਗੁਰੂ ਨੇ ਇਹ ਤੱਤੁ (ਜਿਨ੍ਹਾਂ ਨੂੰ) ਸਮਝਾਇਆ ਹੈ, ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੇ) ਆਪਣੇ ਪ੍ਰਭੂ ਨੂੰ ਧਿਆਇਆ ਹੈ।੪।

ਹੇ ਸਜਣੋ ! ਹੇ ਸੰਤੋ ! ਇਹ ਕੰਮ ਕਰੋ—ਹੋਰ (ਕੰਮ) ਛਡ ਕੇ ਹਰਿ ਨਾਮ ਨੂੰ ਜਪੋ। (ਪ੍ਰਭੂ ਦੇ ਨਾਮ ਨੂੰ) ਸਿਮਰ ਸਿਮਰ ਕੇ (ਆਤਮਿਕ) ਸੁਖ ਪ੍ਰਾਪਤ ਕਰੋ। (ਪ੍ਰਭੂ ਦਾ ਨਾਮ) ਆਪ ਜਪੋ ਅਤੇ ਹੋਰਨਾਂ ਨੂੰ ਵੀ ਨਾਮ ਜਪਾਵੋ। ਪ੍ਰੇਮ ਭਗਤੀ ਨਾਲ (ਇਹ) ਸੰਸਾਰ ਤਰਿਆ ਜਾਂਦਾ ਹੈ। ਭਗਤੀ ਤੋਂ ਬਿਨਾ (ਇਹ) ਸ਼ਰੀਰ ਸੁਆਹ ਹੋ ਜਾਂਦਾ ਹੈ। (ਪ੍ਰਭੂ ਦਾ) ਨਾਮ ਸਭ ਪੱਖੋਂ ਕਲਿਆਣਕਾਰੀ ਅਤੇ ਸੁਖ ਦਾ ਖ਼ਜ਼ਾਨਾ ਹੈ। (ਨਾਮ ਜਪਣ ਨਾਲ ਵਿਕਾਰਾਂ ਵਿਚ) ਡੁਬਦੇ ਜਾਂਦੇ (ਮਨੁੱਖ) ਨੂੰ ਸਹਾਰਾ ਮਿਲਦਾ ਹੈ। (ਨਾਮ ਜਪਣ ਨਾਲ) ਸਾਰਿਆਂ ਦੁਖਾਂ ਦਾ ਨਾਸ਼ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਜਪੋ, (ਜੋ) ਗੁਣਾਂ ਦਾ ਖ਼ਜ਼ਾਨਾ (*ਗੁਨਤਾਸੁ*) ਹੈ।੫। (ਜਿਸ ਸਾਧਕ ਦੇ ਮਨ ਵਿਚ ਪ੍ਰਭੂ ਲਈ) ਪ੍ਰੇਮ ਪੈਦਾ ਹੋ ਗਿਆ ਹੈ ਅਤੇ ਪਿਆਰ ਦਾ ਰਸ ਅਤੇ ਚਾਉ (ਵਿਕਸਿਤ ਹੋ ਗਿਆ ਹੈ), (ਉਸ ਦੇ) ਮਨ ਅਤੇ ਤਨ ਵਿਚ ਵੀ ਇਹੀ ਲਾਭ ਹੈ। (ਪ੍ਰਭੂ ਦਾ) ਦਰਸ਼ਨ ਅੱਖਾਂ ਨਾਲ ਵੇਖ ਕੇ (ਸਾਧਕ ਨੂੰ) ਸੁਖ ਮਿਲਦਾ ਹੈ ਅਤੇ ਸਾਧੂ ਦੇ ਚਰਣ ਧੋਣ ਨਾਲ ਮਨ ਪ੍ਰਸੰਨ ਹੋ ਜਾਂਦਾ ਹੈ। ਭਗਤ ਸਾਧਕਾਂ ਦੇ ਮਨ ਅਤੇ ਤਨ ਵਿਚ (ਪ੍ਰਭੂ ਦਾ ਪ੍ਰੇਮ) ਰੰਗ (ਚੜ੍ਹਿਆ ਰਹਿੰਦਾ ਹੈ ਪਰ ਅਜਿਹੇ ਭਗਤ ਸਾਧਕਾਂ ਦਾ) ਸੰਗ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ। (ਹੇ ਪ੍ਰਭੂ !) ਕ੍ਰਿਪਾ ਕਰਕੇ (ਮੈਨੂੰ) ਇਕ ਵਸਤੂ ਪ੍ਰਦਾਨ ਕਰ (ਤਾਂ ਜੋ) ਗੁਰੂ ਦੀ ਕ੍ਰਿਪਾ ਨਾਲ ਨਾਮ ਜਪਿਆ ਜਾ ਸਕੇ। ਉਸ (ਪ੍ਰਭੂ) ਦੀ ਉਪਮਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ, ਨਾਨਕ (ਦਾ ਕਥਨ ਹੈ ਕਿ ਉਹ) ਸਭ ਵਿਚ ਸਮਾ ਰਿਹਾ ਹੈ।੬।

ਹੇ ਬਖ਼ਸ਼ਣਹਾਰ ਪ੍ਰਭੂ ! ਹੇ ਦੀਨਾਂ ਉਤੇ ਦਇਆ ਕਰਨ ਵਾਲੇ ! ਹੇ ਭਗਤ/ਭਗਤੀ ਨਾਲ ਸਨੇਹ ਕਰਨ ਵਾਲੇ, ਹੇ ਸਦਾ ਕ੍ਰਿਪਾਲੂ ! ਹੇ ਅਨਾਥਾਂ ਦੇ ਨਾਥ ! ਹੇ ਗੋਬਿੰਦ ! ਹੇ ਗੋਪਾਲ ! ਹੇ ਸਾਰਿਆਂ ਸ਼ਰੀਰਾਂ ਦੀ ਪਾਲਣਾ ਕਰਨ ਵਾਲੇ ! ਹੇ ਆਦਿ ਪੁਰਸ਼ ! ਹੇ ਕਾਰਣ ਸਰੂਪ ! ਹੇ ਕਰਤਾਰ ! ਹੇ ਭਗਤ-ਜਨਾਂ ਦੇ ਪ੍ਰਾਣਾਂ ਦੇ ਆਧਾਰ ! ਜੋ ਜੋ (ਤੈਨੂੰ) ਜਪਦਾ ਹੈ, ਉਹ ਪਵਿਤਰ ਹੋ ਜਾਂਦਾ ਹੈ ਅਤੇ ਪ੍ਰੇਮ-ਭਗਤੀ ਰਾਹੀਂ ਮਨ ਦਾ ਪ੍ਰੇਮ (ਤੁਹਾਡੇ ਨਾਲ) ਲਗਾਉਂਦਾ ਹੈ। ਅਸੀਂ ਗੁਣਹੀਨ, ਨੀਚ, ਨਾਸਮਝ ਹਾਂ। ਨਾਨਕ (ਦਾ ਕਥਨ ਹੈ ਕਿ) ਹੇ ਪੁਰਸ਼ ਰੂਪ ! ਹੇ ਭਗਵਾਨ ! ਤੁਹਾਡੀ ਸ਼ਰਣ (ਵਿਚ ਆਏ ਹਾਂ)।੭। (ਜੋ ਸਾਧਕ) ਇਕ ਛਿਣ ਲਈ ਵੀ ਹਰਿ ਦੇ ਗੁਣ ਗਾ ਲੈਂਦਾ ਹੈ, (ਉਹ) ਸਾਰੇ ਬੈਕੁੰਠ, ਮੁਕਤੀ ਅਤੇ ਮੋਖ ਪ੍ਰਾਪਤ ਕਰ ਲੈਂਦਾ ਹੈ। (ਜਿਸ ਸਾਧਕ ਦੇ) ਮਨ ਨੂੰ ਹਰਿ ਦੇ ਨਾਮ ਦੀ ਕਥਾ ਚੰਗੀ ਲਗੀ ਹੈ, (ਉਸ ਨੇ) ਅਨੇਕ ਰਾਜ, ਭੋਗ-ਪਦਾਰਥ ਅਤੇ ਪ੍ਰਤਿਸ਼ਠਾ ਪ੍ਰਾਪਤ ਕਰ ਲਈ ਹੈ। (ਜਿਸ ਸਾਧਕ ਦੀ) ਜੀਭ ਨਿਤ ਹਰਿ ਹਰਿ ਦਾ ਜਾਪ ਕਰਦੀ ਹੈ, (ਉਸ ਨੂੰ ਮਾਨੋ) ਬਹੁਤ ਭੋਜਨ, ਬਸਤ੍ਰ ਅਤੇ ਰਾਗ-ਰੰਗ ਮਿਲ ਗਏ ਹਨ। (ਜਿਸ ਦੇ ਹਿਰਦੇ) ਵਿਚ ਪੂਰੇ ਗੁਰੂ ਦਾ ਉਪਦੇਸ਼ ਵਸ ਜਾਂਦਾ ਹੈ, (ਉਸ ਦੀ ਮਾਨੋ) ਕਰਣੀ ਚੰਗੀ ਹੈ, (ਉਹ) ਸ਼ੋਭਾਸ਼ਾਲੀ ਹੈ (ਅਤੇ ਆਤਮਿਕ ਤੌਰ 'ਤੇ) ਧਨਾਢ ਹੈ। ਹੇ ਪ੍ਰਭੂ ! (ਮੈਨੂੰ) ਸਾਧ-ਸੰਗ ਵਿਚ ਨਿਵਾਸ ਬਖ਼ਸ਼, ਨਾਨਕ (ਦਾ ਕਥਨ ਹੈ ਕਿ ਜਿਥੇ) ਸਾਰਿਆਂ ਸੁਖਾਂ ਦਾ ਪ੍ਰਕਾਸ਼ ਹੋ ਜਾਂਦਾ ਹੈ।੮।੨੦।

**ਸਲੋਕ :** (ਪ੍ਰਭੂ) ਆਪ ਹੀ ਸਗੁਣ, ਨਿਰਗੁਣ, ਨਿਰਾਕਾਰ ਅਤੇ ਅਫੁਰ ਸਮਾਧੀ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਆਪ ਹੀ (ਸਭ ਕੁਝ ਉਤਪੰਨ) ਕੀਤਾ ਹੈ ਅਤੇ ਆਪ ਹੀ (ਆਪਣਾ) ਜਾਪ ਕਰਾ ਰਿਹਾ ਹੈ।੧।

**ਅਸਟਪਦੀ :** ਜਦੋਂ ਇਹ ਆਕਾਰ (ਅਤੇ ਹੋਰ) ਕੁਝ ਨਹੀਂ ਸੀ ਦਿਸਦਾ, ਉਦੋਂ ਪਾਪ ਅਤੇ ਪੁੰਨ ਕਿਸ ਤੋਂ ਹੁੰਦਾ ਸੀ ? ਜਦੋਂ (ਪ੍ਰਭੂ ਨੇ) ਅਫੁਰ (*ਸੁੰਨਿ*) ਸਮਾਧੀ ਲਗਾਈ ਹੋਈ ਸੀ, ਉਦੋਂ ਵੈਰ ਵਿਰੋਧ (ਕੋਈ) ਕਿਸ ਨਾਲ ਕਰਦਾ ਸੀ ? ਜਦੋਂ ਇਸ (ਸ੍ਰਿਸ਼ਟੀ) ਦਾ ਵਰਣ ਅਤੇ ਚਿੰਨ੍ਹ ਪਤਾ ਨਹੀਂ ਲਗਦਾ ਸੀ, ਤਦੋਂ ਖ਼ੁਸ਼ੀ ਅਤੇ ਗ਼ਮੀ, ਦਸੋ, ਕਿਸ ਨੂੰ ਵਿਆਪਦੀ ਸੀ ? ਜਦੋਂ ਆਪ ਹੀ ਆਪ (ਕੇਵਲ) ਆਪ ਹੀ

ਜਬ ਆਪਨ ਆਪ ਆਪਿ ਪਾਰਬ੍ਰਹਮ ॥ ਤਬ ਮੋਹ ਕਹਾ ਕਿਸੁ ਹੋਵਤ ਭਰਮ ॥
ਆਪਨ ਖੇਲੁ ਆਪਿ ਵਰਤੀਜਾ ॥ ਨਾਨਕ ਕਰਨੈਹਾਰੁ ਨ ਦੂਜਾ ॥੧॥
ਜਬ ਹੋਵਤ ਪ੍ਰਭ ਕੇਵਲ ਧਨੀ ॥ ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ ॥
ਜਬ ਏਕਹਿ ਹਰਿ ਅਗਮ ਅਪਾਰ ॥ ਤਬ ਨਰਕ ਸੁਰਗ ਕਹੁ ਕਉਨ ਅਉਤਾਰ ॥
ਜਬ ਨਿਰਗੁਨ ਪ੍ਰਭ ਸਹਜ ਸੁਭਾਇ ॥ ਤਬ ਸਿਵ ਸਕਤਿ ਕਹਹੁ ਕਿਤੁ ਠਾਇ ॥
ਜਬ ਆਪਹਿ ਆਪਿ ਅਪਨੀ ਜੋਤਿ ਧਰੈ ॥ ਤਬ ਕਵਨ ਨਿਡਰੁ ਕਵਨ ਕਤ ਡਰੈ ॥
ਆਪਨ ਚਲਿਤ ਆਪਿ ਕਰਨੈਹਾਰ ॥ ਨਾਨਕ ਠਾਕੁਰ ਅਗਮ ਅਪਾਰ ॥੨॥

ਅਬਿਨਾਸੀ ਸੁਖ ਆਪਨ ਆਸਨ ॥ ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥
ਜਬ ਪੂਰਨ ਕਰਤਾ ਪ੍ਰਭੁ ਸੋਇ ॥ ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ ॥
ਜਬ ਅਬਿਗਤ ਅਗੋਚਰ ਪ੍ਰਭ ਏਕਾ ॥ ਤਬ ਚਿਤ੍ਰ ਗੁਪਤ ਕਿਸੁ ਪੂਛਤ ਲੇਖਾ ॥
ਜਬ ਨਾਥ ਨਿਰੰਜਨ ਅਗੋਚਰ ਅਗਾਧੇ ॥ ਤਬ ਕਉਨ ਛੁਟੇ ਕਉਨ ਬੰਧਨ ਬਾਧੇ ॥
ਆਪਨ ਆਪ ਆਪ ਹੀ ਅਚਰਜਾ ॥ ਨਾਨਕ ਆਪਨ ਰੂਪ ਆਪ ਹੀ ਉਪਰਜਾ ॥੩॥
ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ॥ਤਹ ਬਿਨੁ ਮੈਲੁ ਕਹਹੁ ਕਿਆ ਧੋਤਾ ॥
ਜਹ ਨਿਰੰਜਨ ਨਿਰੰਕਾਰ ਨਿਰਬਾਨ ॥ ਤਹ ਕਉਨ ਕਉ ਮਾਨ ਕਉਨ ਅਭਿਮਾਨ ॥
ਜਹ ਸਰੂਪ ਕੇਵਲ ਜਗਦੀਸ ॥ ਤਹ ਛਲ ਛਿਦ੍ਰ ਲਗਤ ਕਹੁ ਕੀਸ ॥
ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ ॥ ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ ॥
ਕਰਨ ਕਰਾਵਨ ਕਰਨੈਹਾਰੁ ॥ ਨਾਨਕ ਕਰਤੇ ਕਾ ਨਾਹਿ ਸੁਮਾਰੁ ॥੪॥

ਜਬ ਅਪਨੀ ਸੋਭਾ ਆਪਨ ਸੰਗਿ ਬਨਾਈ ॥ ਤਬ ਕਵਨ ਮਾਇ ਬਾਪ ਮਿਤ੍ਰ ਸੁਤ ਭਾਈ ॥
ਜਹ ਸਰਬ ਕਲਾ ਆਪਹਿ ਪਰਬੀਨ ॥ ਤਹ ਬੇਦ ਕਤੇਬ ਕਹਾ ਕੋਊ ਚੀਨ ॥
ਜਬ ਆਪਨ ਆਪੁ ਆਪਿ ਉਰਿ ਧਾਰੈ ॥ ਤਉ ਸਗਨ ਅਪਸਗਨ ਕਹਾ ਬੀਚਾਰੈ ॥
ਜਹ ਆਪਨ ਊਚ ਆਪਨ ਆਪਿ ਨੇਰਾ ॥ ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ ॥
ਬਿਸਮਨ ਬਿਸਮ ਰਹੇ ਬਿਸਮਾਦ ॥ ਨਾਨਕ ਅਪਨੀ ਗਤਿ ਜਾਨਹੁ ਆਪਿ ॥੫॥
ਜਹ ਅਛਲ ਅਛੇਦ ਅਭੇਦ ਸਮਾਇਆ ॥ ਊਹਾ ਕਿਸਹਿ ਬਿਆਪਤ ਮਾਇਆ ॥
ਆਪਸ ਕਉ ਆਪਹਿ ਆਦੇਸੁ ॥ ਤਿਹੁ ਗੁਣ ਕਾ ਨਾਹੀ ਪਰਵੇਸੁ ॥
ਜਹ ਏਕਹਿ ਏਕ ਏਕ ਭਗਵੰਤਾ ॥ ਤਹ ਕਉਨੁ ਅਚਿੰਤੁ ਕਿਸੁ ਲਾਗੈ ਚਿੰਤਾ ॥
ਜਹ ਆਪਨ ਆਪੁ ਆਪਿ ਪਤੀਆਰਾ ॥ ਤਹ ਕਉਨੁ ਕਥੈ ਕਉਨੁ ਸੁਨਨੈਹਾਰਾ ॥
ਬਹੁ ਬੇਅੰਤ ਊਚ ਤੇ ਊਚਾ ॥ ਨਾਨਕ ਆਪਸ ਕਉ ਆਪਹਿ ਪਹੂਚਾ ॥੬॥

ਜਹ ਆਪਿ ਰਚਿਓ ਪਰਪੰਚੁ ਅਕਾਰੁ ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ ॥
ਪਾਪੁ ਪੁੰਨੁ ਤਹ ਭਈ ਕਹਾਵਤ ॥ ਕੋਊ ਨਰਕ ਕੋਊ ਸੁਰਗ ਬੰਛਾਵਤ ॥

ਪਾਰਬ੍ਰਹਮ ਸੀ, ਤਦੋਂ ਮੋਹ ਕਿਥੇ ਸੀ ਅਤੇ ਕਿਸ ਨੂੰ ਭਰਮ ਹੁੰਦਾ ਸੀ ? (ਪ੍ਰਭੂ) ਆਪ ਹੀ ਖੇਡ ਹੈ ਅਤੇ ਆਪ ਹੀ (ਇਸ ਵਿਚ) ਵਰਤ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਤੋਂ ਬਿਨਾ) ਦੂਜਾ ਕੋਈ ਸਿਰਜਨਹਾਰ ਨਹੀਂ ਹੈ।੧। ਜਦੋਂ ਕੇਵਲ ਆਪ ਹੀ ਸੁਆਮੀ ਹੁੰਦਾ ਸੀ, ਉਦੋਂ ਬੰਧਨ-ਯੁਕਤ ਅਤੇ ਬੰਧਨ-ਮੁਕਤ, ਦਸੋ, ਕਿਸ ਨੂੰ ਸਮਝੀਏ? ਜਦੋਂ (ਕੇਵਲ) ਇਕ ਅਗਮ ਅਪਾਰ ਪਰਮਾਤਮਾ ਹੀ ਸੀ, ਤਦੋਂ ਨਰਕ ਅਤੇ ਸੁਅਰਗ ਵਿਚ, ਦਸੋ, ਕੌਣ ਆਉਂਦਾ ਸੀ? ਜਦੋਂ ਪ੍ਰਭੂ ਸਹਿਜ ਸੁਭਾ ਨਿਰਗੁਣ ਰੂਪ ਸੀ, ਤਦੋਂ ਸ਼ਿਵ ਅਤੇ ਸ਼ਕਤੀ (ਅਰਥਾਤ ਜੀਵ ਅਤੇ ਮਾਇਆ; ਪੁਰਸ਼ ਅਤੇ ਪ੍ਰਕ੍ਰਿਤੀ), ਦਸੋ, ਕਿਸ ਥਾਂ ਵਿਚ (ਟਿਕੇ ਹੋਏ ਸਨ)? ਜਦੋਂ (ਪ੍ਰਭੂ ਨੇ) ਆਪ ਹੀ ਆਪਣੀ ਜੋਤਿ ਧਾਰਣ ਕੀਤੀ ਹੋਈ ਸੀ, ਤਦੋਂ ਕੌਣ ਨਿਡਰ ਅਤੇ ਕੌਣ ਕਿਸੇ ਤੋਂ ਡਰਦਾ ਸੀ ? (ਪ੍ਰਭੂ) ਆਪ ਹੀ ਆਪਣੇ ਚੋਜ ਕਰਨ ਵਾਲਾ ਹੈ। ਹੇ ਨਾਨਕ! ਪ੍ਰਭੂ ਅਪਰ ਅਪਾਰ ਹੈ।੨।

ਜਦੋਂ ਪ੍ਰਭੂ ਆਪਣੇ ਸੁਖ-ਆਸਣ (ਉਤੇ ਸਥਿਤ ਸੀ), (ਤਦੋਂ) ਜਨਮ-ਮਰਨ ਅਤੇ ਵਿਨਾਸ਼, ਦਸੋ, ਉਥੇ ਕਿਥੇ ਸੀ? ਜਦੋਂ ਉਹ ਪ੍ਰਭੂ ਪੂਰਣ ਕਰਤਾ ਪੁਰਸ਼ (ਆਪ ਹੀ) ਸੀ, ਤਦੋਂ ਜਮ ਦਾ ਡਰ, ਦਸੋ, ਕਿਸ ਨੂੰ ਹੁੰਦਾ ਸੀ। ਜਦੋਂ ਅਬਿਗਤ ਅਤੇ ਅਗੋਚਰ ਇਕ ਮਾਤ੍ਰ ਪ੍ਰਭੂ ਹੀ ਸੀ, ਤਦੋਂ ਚਿਤਰ ਅਤੇ ਗੁਪਤ ਕਿਸ ਨੂੰ (ਕਰਮਾਂ ਦਾ) ਲੇਖਾ ਪੁਛਦੇ ਸਨ? ਜਦੋਂ ਨਿਰੰਜਨ, ਅਗੋਚਰ ਅਤੇ ਅਗਾਧ ਸੁਆਮੀ (ਆਪ ਹੀ ਸੀ), ਤਦੋਂ ਕੌਣ (ਬੰਧਨਾਂ ਤੋਂ) ਖ਼ਲਾਸ ਸੀ ਅਤੇ ਕੌਣ ਬੰਧਨਾਂ ਵਿਚ ਬੰਨ੍ਹਿਆ ਹੋਇਆ ਸੀ? (ਉਦੋਂ ਪ੍ਰਭੂ) ਆਪਣੇ ਆਪ (ਕੇਵਲ) ਆਪ ਹੀ ਅਸਚਰਜ ਰੂਪ ਸੀ। ਨਾਨਕ (ਦਾ ਕਥਨ ਹੈ ਕਿ ਪਰਮਾਤਮਾ ਨੇ) ਆਪ ਹੀ ਆਪਣਾ ਰੂਪ ਸਿਰਜਿਆ ਹੈ।੩। ਜਿਥੇ ਪੁਰਸ਼ਾਂ ਦਾ ਸੁਆਮੀ ਨਿਰਮਲ ਆਪ ਹੀ ਸੀ, ਤਾਂ ਬਿਨਾ ਮੈਲ ਵਾਲਾ (ਪ੍ਰਭੂ) ਦਸੋ, ਕਿਹੜੀ (ਮੈਲ) ਧੋਂਦਾ ਸੀ? ਜਿਥੇ ਨਿਰੰਜਨ, ਨਿਰਾਕਾਰ ਅਤੇ ਨਿਰਬਾਣ (ਪਰਮਾਤਮਾ) ਸੀ, ਉਥੇ ਕਿਸ ਦਾ ਮਾਣ ਅਤੇ ਕਿਸ ਦਾ ਅਪਮਾਨ ਹੁੰਦਾ ਸੀ? ਜਿਥੇ ਕੇਵਲ ਜਗਦੀਸ ਦਾ ਹੀ ਸਰੂਪ ਸੀ, ਉਥੇ ਦਸੋ, ਛਲ ਅਤੇ ਦੋਸ਼ ਕਿਸ ਨੂੰ ਲਗ ਸਕਦੇ ਸਨ ? ਜਿਥੇ ਜੋਤਿ ਸਰੂਪ (ਪ੍ਰਭੂ ਆਪਣੀ) ਜੋਤਿ ਵਿਚ ਸਮਾਇਆ ਹੋਇਆ ਸੀ, ਉਥੇ ਕਿਸ ਨੂੰ ਭੁਖ ਲਗਦੀ ਸੀ ਅਤੇ ਕੌਣ ਰਜਦਾ ਸੀ? ਕਰਨ ਕਰਾਵਨ ਵਾਲਾ ਕਰਨਹਾਰ (ਪ੍ਰਭੂ ਆਪ) ਹੈ। ਨਾਨਕ (ਦਾ ਕਥਨ ਹੈ ਕਿ) ਕਰਤਾਰ ਦਾ ਕੋਈ ਅੰਤ-ਸ਼ੁਮਾਰ ਨਹੀਂ ਹੈ।੪।

ਜਦੋਂ (ਪ੍ਰਭੂ ਨੇ) ਆਪਣੀ ਸ਼ੋਭਾ ਆਪਣੇ ਨਾਲ ਹੀ ਬਣਾਈ ਸੀ, ਤਦੋਂ ਕੌਣ ਮਾਤਾ, ਪਿਤਾ, ਮਿਤਰ, ਪੁੱਤਰ ਅਤੇ ਭਰਾ ਸੀ? ਜਦੋਂ ਸਾਰੀਆਂ ਕਲਾਵਾਂ/ਸ਼ਕਤੀਆਂ ਵਿਚ (ਪ੍ਰਭੂ) ਆਪ ਹੀ ਪ੍ਰਵੀਨ ਸੀ, ਤਦੋਂ ਵੇਦਾਂ ਕਤੇਬਾਂ ਨੂੰ ਕੌਣ ਵਿਚਾਰਦਾ ਸੀ? ਜਦੋਂ (ਪ੍ਰਭੂ ਨੇ) ਆਪਣੇ ਆਪ ਨੂੰ ਹਿਰਦੇ ਵਿਚ ਧਾਰਣ ਕੀਤਾ ਹੋਇਆ ਸੀ, ਤਦੋਂ ਸ਼ਗਨ ਅਤੇ ਅਪਸ਼ਗਨ ਕੌਣ ਵਿਚਾਰਦਾ ਸੀ? ਜਿਥੇ (ਪ੍ਰਭੂ) ਆਪ ਹੀ ਉੱਚਾ ਅਤੇ ਆਪ ਹੀ ਆਪਣੇ ਨੇੜੇ ਸੀ, ਤਦੋਂ ਕੌਣ ਸੁਆਮੀ ਅਤੇ ਕੌਣ ਸੇਵਕ ਸੀ? (ਪ੍ਰਭੂ ਦੀ) ਅਸਚਰਜਤਾ ਦੇ ਅਸਚਰਜ (ਨੂੰ ਵੇਖ ਕੇ ਮਨੁੱਖ) ਵਿਸਮਾਦੀ ਅਵਸਥਾ ਵਿਚ ਹੋ ਰਹੇ ਹਨ। ਨਾਨਕ (ਦਾ ਕਥਨ ਹੈ ਕਿ) ਆਪਣੀ ਸਥਿਤੀ ਨੂੰ (ਪ੍ਰਭੂ) ਆਪ ਹੀ ਜਾਣਦਾ ਹੈ।੫। ਜਿਥੇ ਅਛਲ, ਅਛੇਦ ਅਤੇ ਅਭੇਦ (ਪ੍ਰਭੂ) ਸਮਾਇਆ ਹੋਇਆ ਸੀ, ਉਥੇ ਮਾਇਆ ਕਿਸ ਨੂੰ ਮੋਹ ਸਕਦੀ ਸੀ ? (ਜਿਥੇ) ਆਪ ਹੀ ਆਪਣੇ ਆਪ ਨੂੰ ਪ੍ਰਣਾਮ ਕਰਦਾ ਸੀ, (ਉਥੇ) ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਦਾ ਪ੍ਰਵੇਸ਼ ਨਹੀਂ ਸੀ। ਜਿਥੇ ਇਕੋ ਇਕ (ਕੇਵਲ) ਇਕ ਭਗਵਾਨ ਹੀ ਸੀ, ਉਥੇ ਕੌਣ ਨਿਸਚਿੰਤ ਸੀ ਅਤੇ ਕਿਸ ਨੂੰ ਚਿੰਤਾ ਲਗਦੀ ਸੀ? ਜਿਥੇ ਆਪਣੇ ਆਪ ਤੋਂ (ਪ੍ਰਭੂ) ਆਪ ਹੀ ਪਤੀਜਦਾ ਸੀ, ਉਥੇ ਕੌਣ ਕਹਿਣ ਵਾਲਾ ਅਤੇ ਕੌਣ ਸੁਣਨ ਵਾਲਾ ਸੀ? (ਪ੍ਰਭੂ) ਬਹੁਤ ਬੇਅੰਤ ਅਤੇ ਉੱਚੇ ਤੋਂ ਉੱਚਾ ਸੀ। ਨਾਨਕ (ਦਾ ਕਥਨ ਹੈ ਕਿ) ਆਪਣੇ ਆਪ ਨੂੰ (ਪ੍ਰਭੂ) ਆਪ ਹੀ ਪਹੁੰਚ ਸਕਦਾ ਸੀ।੬।

ਜਿਥੇ (ਪ੍ਰਭੂ ਨੇ) ਆਪ ਹੀ ਸ੍ਰਿਸ਼ਟੀ ਦਾ ਪ੍ਰਪੰਚ ਰਚਿਆ, ਉਥੇ ਤਿੰਨ ਗੁਣਾਂ ਦਾ ਖਿਲਾਰਾ ਪਾ ਦਿੱਤਾ। ਉਦੋਂ ਤੋਂ ਪਾਪ ਅਤੇ ਪੁੰਨ ਦੀ ਗੱਲ ਚਲ ਪਈ, (ਉਦੋਂ ਤੋਂ ਹੀ) ਕੋਈ ਨਰਕ ਦਾ ਅਤੇ ਕੋਈ

ਆਲ ਜਾਲ ਮਾਇਆ ਜੰਜਾਲ ॥ ਹਉਮੈ ਮੋਹ ਭਰਮ ਭੈ ਭਾਰ ॥
ਦੂਖ ਸੂਖ ਮਾਨ ਅਪਮਾਨ ॥ ਅਨਿਕ ਪ੍ਰਕਾਰ ਕੀਓ ਬਖ੍ਯ੍ਯਾਨ ॥
ਆਪਨ ਖੇਲੁ ਆਪਿ ਕਰਿ ਦੇਖੈ ॥ ਖੇਲੁ ਸੰਕੋਚੈ ਤਉ ਨਾਨਕ ਏਕੈ ॥੭॥
ਜਹ ਅਬਿਗਤੁ ਭਗਤੁ ਤਹ ਆਪਿ ॥ ਜਹ ਪਸਰੈ ਪਾਸਾਰੁ ਸੰਤ ਪਰਤਾਪਿ ॥
ਦੁਹੂ ਪਾਖ ਕਾ ਆਪਹਿ ਧਨੀ ॥ ਉਨ ਕੀ ਸੋਭਾ ਉਨਹੂ ਬਨੀ ॥
ਆਪਹਿ ਕਉਤਕ ਕਰੈ ਅਨਦ ਚੋਜ ॥ ਆਪਹਿ ਰਸ ਭੋਗਨ ਨਿਰਜੋਗ ॥
ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ ॥ਜਿਸੁ ਭਾਵੈ ਤਿਸੁ ਖੇਲ ਖਿਲਾਵੈ ॥
ਬੇਸੁਮਾਰ ਅਥਾਹ ਅਗਨਤ ਅਤੋਲੈ ॥ ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥੮॥੨੧॥

ਸਲੋਕੁ ॥
ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ ॥
ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ ॥੧॥

ਅਸਟਪਦੀ ॥
ਆਪਿ ਕਥੈ ਆਪਿ ਸੁਨਨੈਹਾਰੁ ॥ ਆਪਹਿ ਏਕੁ ਆਪਿ ਬਿਸਥਾਰੁ ॥
ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥ ਆਪਨੈ ਭਾਣੈ ਲਏ ਸਮਾਏ ॥
ਤੁਮ ਤੇ ਭਿੰਨ ਨਹੀ ਕਿਛੁ ਹੋਇ ॥ ਆਪਨ ਸੂਤਿ ਸਭੁ ਜਗਤੁ ਪਰੋਇ ॥
ਜਾ ਕਉ ਪ੍ਰਭ ਜੀਉ ਆਪਿ ਬੁਝਾਏ ॥ ਸਚੁ ਨਾਮੁ ਸੋਈ ਜਨੁ ਪਾਏ ॥
ਸੋ ਸਮਦਰਸੀ ਤਤ ਕਾ ਬੇਤਾ ॥ ਨਾਨਕ ਸਗਲ ਸ੍ਰਿਸਟਿ ਕਾ ਜੇਤਾ ॥੧॥
ਜੀਅ ਜੰਤ੍ਰ ਸਭ ਤਾ ਕੈ ਹਾਥ ॥ ਦੀਨ ਦਇਆਲ ਅਨਾਥ ਕੋ ਨਾਥੁ ॥
ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥ ਸੋ ਮੂਆ ਜਿਸੁ ਮਨਹੁ ਬਿਸਾਰੈ ॥
ਤਿਸੁ ਤਜਿ ਅਵਰ ਕਹਾ ਕੋ ਜਾਇ ॥ ਸਭ ਸਿਰਿ ਏਕੁ ਨਿਰੰਜਨ ਰਾਇ ॥
ਜੀਅ ਕੀ ਜੁਗਤਿ ਜਾ ਕੈ ਸਭ ਹਾਥਿ ॥ ਅੰਤਰਿ ਬਾਹਰਿ ਜਾਨਹੁ ਸਾਥਿ ॥
ਗੁਨ ਨਿਧਾਨ ਬੇਅੰਤ ਅਪਾਰ ॥ ਨਾਨਕ ਦਾਸ ਸਦਾ ਬਲਿਹਾਰ ॥੨॥

ਪੂਰਨ ਪੂਰਿ ਰਹੇ ਦਇਆਲ ॥ ਸਭ ਊਪਰਿ ਹੋਵਤ ਕਿਰਪਾਲ ॥
ਅਪਨੇ ਕਰਤਬ ਜਾਨੈ ਆਪਿ ॥ ਅੰਤਰਜਾਮੀ ਰਹਿਓ ਬਿਆਪਿ ॥
ਪ੍ਰਤਿਪਾਲੈ ਜੀਅਨ ਬਹੁ ਭਾਤਿ ॥ ਜੋ ਜੋ ਰਚਿਓ ਸੁ ਤਿਸਹਿ ਧਿਆਤਿ ॥
ਜਿਸੁ ਭਾਵੈ ਤਿਸੁ ਲਏ ਮਿਲਾਇ ॥ ਭਗਤਿ ਕਰਹਿ ਹਰਿ ਕੇ ਗੁਣ ਗਾਇ ॥
ਮਨ ਅੰਤਰਿ ਬਿਸ੍ਵਾਸੁ ਕਰਿ ਮਾਨਿਆ ॥ ਕਰਨਹਾਰੁ ਨਾਨਕ ਇਕੁ ਜਾਨਿਆ ॥੩॥
ਜਨੁ ਲਾਗਾ ਹਰਿ ਏਕੈ ਨਾਇ ॥ ਤਿਸ ਕੀ ਆਸ ਨ ਬਿਰਥੀ ਜਾਇ ॥

ਸੁਅਰਗ ਦਾ ਚਾਹਵਾਨ ਬਣਦਾ ਗਿਆ। ਪਰਿਵਾਰਿਕ ਧੰਧੇ, ਮਾਇਆ ਦੇ ਜੰਜਾਲ, ਹਉਮੈ, ਮੋਹ, ਭਰਮ, ਡਰ ਦੇ ਭਾਰ, ਦੁਖ, ਸੁਖ, ਮਾਨ, ਅਪਮਾਨ ਆਦਿ ਅਨੇਕ ਤਰ੍ਹਾਂ ਦੇ ਵਰਣਨ ਹੋਣ ਲਗ ਗਏ। (ਪਰਮਾਤਮਾ) ਆਪਣੀ ਖੇਡ ਆਪ ਕਰਕੇ ਆਪ ਹੀ ਵੇਖ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ ਪ੍ਰਭੂ) ਖੇਡ ਨੂੰ ਸਮੇਟਦਾ ਹੈ ਤਾਂ ਇਕੋ ਇਕ (ਆਪ ਹੀ ਰਹਿ ਜਾਂਦਾ ਹੈ)।੭। ਜਿਥੇ ਅਬਿਗਤੁ (ਪ੍ਰਭੂ) ਆਪ ਹੈ,ਉਥੇ ਭਗਤ ਵੀ ਹੈ। ਜਿਥੇ (ਪ੍ਰਭੂ ਨੇ) ਸੰਸਾਰ ਦਾ ਪਸਾਰਾ ਕੀਤਾ ਹੈ, (ਉਥੇ) ਸੰਤਾਂ ਦਾ ਪ੍ਰਤਾਪ ਵੀ (ਪ੍ਰਦਰਸ਼ਿਤ ਕੀਤਾ ਹੈ)। ਦੋਹਾਂ ਪੱਖਾਂ (ਸੰਸਾਰਿਕਤਾ ਅਤੇ ਭਗਤੀ) ਦਾ ਸੁਆਮੀ (ਉਹ) ਆਪ ਹੀ ਹੈ। ਪ੍ਰਭੂ ਦੀ ਸ਼ੋਭਾ ਉਸੇ ਨੂੰ ਹੀ ਸਜਦੀ ਹੈ। (ਪ੍ਰਭੂ) ਆਪ ਹੀ ਕੌਤਕ ਅਤੇ ਆਨੰਦ-ਦਾਇਕ ਚੋਜ ਕਰਦਾ ਹੈ। ਆਪ ਹੀ ਰਸਾਂ ਨੂੰ ਭੋਗਣ ਵਾਲਾ (ਅਤੇ ਆਪ ਹੀ ਉਨ੍ਹਾਂ ਤੋਂ) ਨਿਰਲੇਪ ਹੈ। ਜਿਸ ਨੂੰ (ਪ੍ਰਭੂ) ਚਾਹੁੰਦਾ ਹੈ, ਉਸ ਨੂੰ ਆਪਣੇ ਨਾਮ ਨਾਲ ਜੋੜਦਾ ਹੈ। ਜਿਸ ਨੂੰ ਚਾਹੁੰਦਾ ਹੈ, ਉਸ ਨੂੰ (ਮਾਇਆਵੀ) ਖੇਡਾਂ ਖਿਡਾਉਂਦਾ ਹੈ। (ਉਹ ਪਰਮਾਤਮਾ) ਬੇਸ਼ੁਮਾਰ, ਅਥਾਹ, ਅਸੰਖ ਅਤੇ ਅਤੋਲ ਹੈ। ਜਿਉਂ (ਉਹ) ਬੁਲਾਉਂਦਾ ਹੈ, ਉਸੇ ਤਰ੍ਹਾਂ ਦਾਸ ਨਾਨਕ ਬੋਲਦਾ ਹੈ।੮।੨੧।

**ਸਲੋਕ :** ਹੇ ਜੀਆਂ ਜੰਤੂਆਂ ਦੇ ਸੁਆਮੀ! (ਤੂੰ) ਆਪ ਹੀ (ਸਭ ਵਿਚ) ਵਰਤ ਰਿਹਾ ਹੈਂ। ਨਾਨਕ (ਦਾ ਕਥਨ ਹੈ ਕਿ ਸਰਬਤ੍ਰ) ਇਕੋ (ਪ੍ਰਭੂ ਆਪ ਹੀ) ਪਸਰਿਆ ਹੋਇਆ ਹੈ, ਦੂਜਾ (ਕੋਈ) ਕਿਥੇ ਦਿਖਦਾ ਹੈ?।੧।

**ਅਸਟਪਦੀ :** (ਸਭ ਜੀਵਾਂ ਵਿਚ ਪ੍ਰਭੂ) ਆਪ ਬੋਲਣਵਾਲਾ ਹੈ ਅਤੇ ਆਪ ਹੀ ਸੁਣਨ ਵਾਲਾ ਹੈ। (ਉਹ) ਆਪ ਇਕ ਹੈ ਅਤੇ ਆਪ ਹੀ (ਸ੍ਰਿਸ਼ਟੀ ਰੂਪ ਵਿਚ) ਵਿਸਤਾਰ ਵੀ ਹੈ। ਜਦੋਂ ਉਸ ਨੂੰ ਚੰਗਾ ਲਗਦਾ ਹੈ, ਤਾਂ ਸ੍ਰਿਸ਼ਟੀ ਦੀ ਸਿਰਜਨਾ ਕਰ ਦਿੰਦਾ ਹੈ। ਆਪਣੀ ਇੱਛਾ ਅਨੁਸਾਰ (ਉਸ ਨੂੰ ਨਾਲ ਵੀ) ਮਿਲਾ ਲੈਂਦਾ ਹੈ। (ਹੇ ਪ੍ਰਭੂ !) ਤੇਰੇ ਤੋਂ ਵਖਰਾ ਕੁਝ ਨਹੀਂ ਹੁੰਦਾ। (ਤੂੰ) ਆਪਣੇ (ਹੁਕਮ ਦੇ) ਸੂਤਰ ਵਿਚ ਸਾਰੇ ਜਗਤ ਨੂੰ ਪਰੋਇਆ ਹੋਇਆ ਹੈ। ਜਿਸ (ਮਨੁੱਖ) ਨੂੰ ਪ੍ਰਭੂ ਜੀ ਆਪ ਸਮਝਾ ਦਿੰਦੇ ਹਨ, ਉਹੀ ਸੇਵਕ ਸਤਿ-ਨਾਮ ਪ੍ਰਾਪਤ ਕਰਦਾ ਹੈ। ਉਹ (ਸੇਵਕ) ਸਭ ਨੂੰ ਇਕ-ਸਮਾਨ ਨਜ਼ਰ ਨਾਲ ਵੇਖਣ ਵਾਲਾ ਅਤੇ ਬ੍ਰਹਮ-ਗਿਆਨ ਨੂੰ ਜਾਣਨ ਵਾਲਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸੇਵਕ) ਸਾਰੀ ਸ੍ਰਿਸ਼ਟੀ ਨੂੰ ਜਿਤਣ ਵਾਲਾ ਹੈ।੧। ਸਾਰੇ ਜੀਵ ਜੰਤੂ ਉਸ (ਪ੍ਰਭੂ) ਦੇ ਹੱਥ ਵਿਚ ਹਨ। (ਉਹ ਪ੍ਰਭੂ) ਗ਼ਰੀਬਾਂ ਉਤੇ ਦਇਆ ਕਰਨ ਵਾਲਾ ਅਤੇ ਅਨਾਥਾਂ ਦਾ ਨਾਥ ਹੈ। ਜਿਸ ਦੀ (ਉਹ ਪ੍ਰਭੂ) ਰਖਿਆ ਕਰਦਾ ਹੈ, ਉਸ ਨੂੰ ਕੋਈ ਵੀ ਨਹੀਂ ਮਾਰ ਸਕਦਾ। ਉਹੀ ਮਰਿਆ ਹੋਇਆ ਸਮਝੋ, ਜਿਸ ਨੇ (ਪ੍ਰਭੂ) ਮਨੋ ਭੁਲਾ ਦਿੱਤਾ ਹੋਵੇ। ਉਸ ਨੂੰ ਤਿਆਗ ਕੇ ਕੋਈ ਕਿਸ ਹੋਰ ਪਾਸ ਜਾਏ? ਸਭ ਦੇ ਸਿਰ ਉਤੇ ਇਕ ਨਿਰੰਜਨ ਰਾਜਾ ਹੈ। ਸਾਰੇ ਜੀਵਾਂ ਦੀ ਜੁਗਤ ਜਿਸ (ਪ੍ਰਭੂ) ਦੇ ਹੱਥ ਵਿਚ ਹੈ, (ਉਸ ਨੂੰ) ਅੰਦਰ ਬਾਹਰ (ਅਰਥਾਤ ਹਰ ਸਥਾਨ ਉਤੇ) ਅਤੇ (ਸਦਾ ਆਪਣੇ) ਨਾਲ ਸਮਝੋ। (ਉਹ ਪ੍ਰਭੂ) ਗੁਣਾਂ ਦਾ ਖ਼ਜ਼ਾਨਾ, ਬੇਅੰਤ ਅਤੇ ਅਪਾਰ ਹੈ। ਦਾਸ ਨਾਨਕ (ਉਸ ਤੋਂ) ਸਦਾ ਬਲਿਹਾਰ ਜਾਂਦਾ ਹੈ।੨।

ਦਿਆਲੂ (ਪ੍ਰਭੂ ਸਭ ਥਾਵਾਂ ਵਿਚ) ਪੂਰੀ ਤਰ੍ਹਾਂ ਵਿਆਪਤ ਹੈ। (ਉਹ) ਸਭ ਉਪਰ ਕ੍ਰਿਪਾ ਕਰਦਾ ਹੈ। ਉਹ ਆਪਣੇ ਖੇਲ (*ਕਰਤਬ*) ਆਪ ਹੀ ਜਾਣਦਾ ਹੈ। (ਉਹ) ਅੰਤਰਯਾਮੀ (ਪ੍ਰਭੂ ਸਭ ਪਾਸੇ) ਵਰਤ ਰਿਹਾ ਹੈ। (ਉਹ) ਜੀਵਾਂ ਨੂੰ ਕਈ ਢੰਗਾਂ ਨਾਲ ਪਾਲਦਾ ਹੈ। ਜੋ ਜੋ (ਜੀਵ ਪ੍ਰਭੂ ਨੇ) ਰਚਿਆ ਹੈ, ਉਹ ਉਸ ਨੂੰ ਧਿਆਉਂਦਾ ਹੈ। ਜਿਸ ਨੂੰ (ਪ੍ਰਭੂ) ਚਾਹੁੰਦਾ ਹੈ, ਉਸ ਨੂੰ (ਆਪਣੇ) ਨਾਲ ਮਿਲਾ ਲੈਂਦਾ ਹੈ। (ਉਹ ਸਾਧਕ) ਭਗਤੀ ਕਰਦਾ ਹੋਇਆ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। (ਜਿਸ ਭਗਤ ਨੇ) ਮਨ ਵਿਚ ਵਿਸ਼ਵਾਸ ਕਰਕੇ (ਪ੍ਰਭੂ ਦੀ ਸੱਤਾ ਨੂੰ) ਮੰਨ ਲਿਆ ਹੈ, ਨਾਨਕ (ਦਾ ਕਥਨ ਹੈ ਕਿ ਉਸ ਨੇ ਸ੍ਰਿਸ਼ਟੀ ਦਾ) ਕਰਤਾ ਇਕ (ਪ੍ਰਭੂ) ਨੂੰ ਹੀ ਜਾਣਿਆ ਹੈ।੩। (ਪ੍ਰਭੂ ਦਾ) ਸੇਵਕ ਇਕੋ ਹਰਿ ਦੇ ਨਾਮ ਨਾਲ ਜੁੜਿਆ ਹੋਇਆ ਹੈ, (ਇਸ ਲਈ) ਉਸ ਦੀ ਆਸ ਵਿਅਰਥ ਨਹੀਂ ਜਾਂਦੀ। ਸੇਵਕ ਨੂੰ (ਪ੍ਰਭੂ

ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥
ਇਸ ਤੇ ਊਪਰਿ ਨਹੀ ਬੀਚਾਰੁ ॥ ਜਾ ਕੈ ਮਨਿ ਬਸਿਆ ਨਿਰੰਕਾਰੁ ॥
ਬੰਧਨ ਤੋਰਿ ਭਏ ਨਿਰਵੈਰ ॥ ਅਨਦਿਨੁ ਪੂਜਹਿ ਗੁਰ ਕੇ ਪੈਰ ॥
ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥੪॥

ਸਾਧਸੰਗਿ ਮਿਲਿ ਕਰਹੁ ਅਨੰਦ ॥ ਗੁਨ ਗਾਵਹੁ ਪ੍ਰਭ ਪਰਮਾਨੰਦ ॥
ਰਾਮ ਨਾਮ ਤਤੁ ਕਰਹੁ ਬੀਚਾਰੁ ॥ ਦ੍ਰੁਲਭ ਦੇਹ ਕਾ ਕਰਹੁ ਉਧਾਰੁ ॥
ਅੰਮ੍ਰਿਤ ਬਚਨ ਹਰਿ ਕੇ ਗੁਨ ਗਾਉ ॥ ਪ੍ਰਾਨ ਤਰਨ ਕਾ ਇਹੈ ਸੁਆਉ ॥
ਆਠ ਪਹਰ ਪ੍ਰਭ ਪੇਖਹੁ ਨੇਰਾ ॥ ਮਿਟੈ ਅਗਿਆਨੁ ਬਿਨਸੈ ਅੰਧੇਰਾ ॥
ਸੁਨਿ ਉਪਦੇਸੁ ਹਿਰਦੈ ਬਸਾਵਹੁ ॥ ਮਨ ਇਛੇ ਨਾਨਕ ਫਲ ਪਾਵਹੁ ॥੫॥
ਹਲਤੁ ਪਲਤੁ ਦੁਇ ਲੇਹੁ ਸਵਾਰਿ ॥ ਰਾਮ ਨਾਮੁ ਅੰਤਰਿ ਉਰਿ ਧਾਰਿ ॥
ਪੂਰੇ ਗੁਰ ਕੀ ਪੂਰੀ ਦੀਖਿਆ ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥
ਮਨਿ ਤਨਿ ਨਾਮੁ ਜਪਹੁ ਲਿਵ ਲਾਇ ॥ ਦੂਖੁ ਦਰਦੁ ਮਨ ਤੇ ਭਉ ਜਾਇ ॥
ਸਚੁ ਵਾਪਾਰੁ ਕਰਹੁ ਵਾਪਾਰੀ ॥ ਦਰਗਹ ਨਿਬਹੈ ਖੇਪ ਤੁਮਾਰੀ ॥
ਏਕਾ ਟੇਕ ਰਖਹੁ ਮਨ ਮਾਹਿ ॥ ਨਾਨਕ ਬਹੁਰਿ ਨ ਆਵਹਿ ਜਾਹਿ ॥੬॥

ਤਿਸ ਤੇ ਦੂਰਿ ਕਹਾ ਕੋ ਜਾਇ ॥ ਉਬਰੈ ਰਾਖਨਹਾਰੁ ਧਿਆਇ ॥
ਨਿਰਭਉ ਜਪੈ ਸਗਲ ਭਉ ਮਿਟੈ ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥
ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥
ਚਿੰਤਾ ਜਾਇ ਮਿਟੈ ਅਹੰਕਾਰੁ ॥ ਤਿਸੁ ਜਨ ਕਉ ਕੋਇ ਨ ਪਹੁਚਨਹਾਰੁ ॥
ਸਿਰ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾ ਕੇ ਕਾਰਜ ਪੂਰਾ ॥੭॥
ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ ॥ ਦਰਸਨੁ ਪੇਖਤ ਉਧਰਤ ਸ੍ਰਿਸਟਿ ॥
ਚਰਨ ਕਮਲ ਜਾ ਕੇ ਅਨੂਪ ॥ ਸਫਲ ਦਰਸਨੁ ਸੁੰਦਰ ਹਰਿ ਰੂਪ ॥
ਧੰਨੁ ਸੇਵਾ ਸੇਵਕੁ ਪਰਵਾਨੁ ॥ ਅੰਤਰਜਾਮੀ ਪੁਰਖੁ ਪ੍ਰਧਾਨੁ ॥
ਜਿਸੁ ਮਨਿ ਬਸੈ ਸੁ ਹੋਤ ਨਿਹਾਲੁ ॥ ਤਾ ਕੈ ਨਿਕਟਿ ਨ ਆਵਤ ਕਾਲੁ ॥
ਅਮਰ ਭਏ ਅਮਰਾ ਪਦੁ ਪਾਇਆ ॥ ਸਾਧਸੰਗਿ ਨਾਨਕ ਹਰਿ ਧਿਆਇਆ ॥੮॥੨੨॥

ਸਲੋਕੁ ॥
ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥

ਦੀ) ਸੇਵਾ ਕਰਨੀ ਹੀ ਫਬਦੀ ਹੈ। (ਉਹ ਪ੍ਰਭੂ ਦਾ) ਹੁਕਮ ਸਮਝ ਕੇ ਪਰਮ-ਪਦ ਪ੍ਰਾਪਤ ਕਰਦਾ ਹੈ। (ਉਨ੍ਹਾਂ ਲਈ) ਇਸ ਤੋਂ ਉਪਰ (ਹੋਰ ਕੋਈ) ਵਿਚਾਰ ਨਹੀਂ ਹੈ, ਜਿਨ੍ਹਾਂ ਦੇ ਮਨ ਵਿਚ ਨਿਰੰਕਾਰ ਵਸਿਆ ਹੋਇਆ ਹੈ। (ਅਜਿਹੇ ਸਾਧਕ ਸੰਸਾਰਿਕ) ਬੰਧਨ ਤੋੜ ਕੇ ਵੈਰ-ਭਾਵ ਤੋਂ ਮੁਕਤ ਹੋ ਜਾਂਦੇ ਹਨ। (ਉਹ) ਹਰ ਰੋਜ਼ ਗੁਰੂ ਦੇ ਪੈਰਾਂ ਨੂੰ ਪੂਜਦੇ ਹਨ। (ਉਹ ਸਾਧਕ) ਇਸ ਲੋਕ ਵਿਚ ਸੁਖੀ ਹਨ ਅਤੇ ਪਰਲੋਕ ਵਿਚ ਵੀ ਸੁਖੀ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ) ਹਰਿ ਪ੍ਰਭੂ (ਉਨ੍ਹਾਂ ਨੂੰ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ ।੪।

(ਹੇ ਜਿਗਿਆਸੂ!) ਸਾਧ-ਸੰਗ ਵਿਚ ਮਿਲ ਕੇ ਆਨੰਦ ਮਾਣੋ ਅਤੇ ਪ੍ਰਭੂ ਪਰਮਾਨੰਦ ਦੇ ਗੁਣਾਂ ਦਾ ਗਾਇਨ ਕਰੋ। ਰਾਮ-ਨਾਮ ਰੂਪ ਤੱਤ੍ਵ ਦਾ ਵਿਚਾਰ ਕਰੋ। ਦੁਰਲਭ (ਮਨੁੱਖ) ਸ਼ਰੀਰ ਦਾ ਉਧਾਰ ਕਰੋ। ਹਰਿ ਦੇ ਅੰਮ੍ਰਿਤ ਰੂਪ ਬਚਨਾਂ ਅਤੇ ਗੁਣਾਂ ਦਾ ਗਾਇਨ ਕਰੋ। ਜੀਵਨ ਨੂੰ ਸਫਲ-ਮਨੋਰਥ ਕਰਨ ਦਾ ਇਹੀ ਮਨੋਰਥ (*ਸੁਆਉ*) ਹੈ। ਅੱਠੇ ਪਹਿਰ ਪ੍ਰਭੂ ਨੂੰ ਨੇੜੇ ਵੇਖੋ। (ਅਜਿਹਾ ਕਰਨ ਨਾਲ ਮਨ ਦਾ) ਅਗਿਆਨ ਮਿਟ ਜਾਂਦਾ ਹੈ (ਅਤੇ ਮਾਇਆਵੀ) ਅੰਧਕਾਰ ਨਸ਼ਟ ਹੋ ਜਾਂਦਾ ਹੈ। (ਗੁਰੂ ਦਾ) ਉਪਦੇਸ਼ ਸੁਣ ਕੇ ਹਿਰਦੇ ਵਿਚ ਵਸਾਓ। ਨਾਨਕ (ਦਾ ਕਥਨ ਹੈ ਕਿ ਇਸ ਤਰ੍ਹਾਂ) ਮਨ-ਮੰਗੇ ਫਲ ਪ੍ਰਾਪਤ ਕਰੋ ।੫। (ਹੇ ਭਾਈ!) ਰਾਮ ਦੇ ਨਾਮ ਨੂੰ ਹਿਰਦੇ ਅੰਦਰ ਧਾਰ ਕੇ ਲੋਕ ਅਤੇ ਪਰਲੋਕ (*ਹਲਤੁ ਪਲਤੁ*) ਦੋਹਾਂ ਨੂੰ ਸਵਾਰ ਲਵੋ। ਪੂਰੇ ਗੁਰੂ ਦੀ (ਦਿੱਤੀ) ਸਿਖਿਆ ਵੀ ਪੂਰੀ ਹੀ ਹੁੰਦੀ ਹੈ। ਜਿਸ (ਸਾਧਕ) ਦੇ ਮਨ ਵਿਚ (ਉਹ ਸਿਖਿਆ) ਵਸ ਜਾਂਦੀ ਹੈ, ਉਸ ਨੂੰ ਸਤਿਸਰੂਪ ਪ੍ਰਭੂ ਦੀ ਪਰਖ ਹੋ ਜਾਂਦੀ ਹੈ। (ਪ੍ਰਭੂ ਵਿਚ) ਲਿਵ ਲਗਾ ਕੇ ਮਨ ਅਤੇ ਤਨ ਨਾਲ ਨਾਮ ਨੂੰ ਜਪੋ। (ਅਜਿਹਾ ਕਰਨ ਨਾਲ) ਦੁਖ, ਦਰਦ ਅਤੇ ਮਨ ਤੋਂ ਭੈ ਦੂਰ ਹੋ ਜਾਂਦਾ ਹੈ। ਹੇ ਵਣਜ ਕਰਨ ਵਾਲੇ (ਜੀਵ!) ਸੱਚ ਦਾ ਵਪਾਰ ਕਰੋ। ਤੇਰੀ ਵਣਜ ਕੀਤੀ ਹੋਈ (ਜੀਵਨ ਰੂਪ) ਵਸਤੂ ਈਸ਼ਵਰੀ ਦਰਗਾਹ ਵਿਚ ਸਿਰੇ ਚੜ੍ਹ ਜਾਵੇਗੀ। (ਹੇ ਵਣਜਾਰੇ ਮਨੁੱਖ!) ਇਕੋ (ਪ੍ਰਭੂ ਦੀ) ਟੇਕ ਮਨ ਵਿਚ ਰਖੋ। ਨਾਨਕ (ਦਾ ਕਥਨ ਹੈ ਕਿ) ਫਿਰ ਆਵਾਜਾਈ (ਅਰਥਾਤ ਆਵਾਗਵਣ) ਨਹੀਂ ਰਹੇਗੀ ।੬।

ਉਸ (ਪ੍ਰਭੂ) ਤੋਂ ਦੂਰ ਕੋਈ ਕਿਥੇ ਜਾ ਸਕਦਾ ਹੈ? (ਜੀਵ) ਰਖਿਆ ਕਰਨ ਵਾਲੇ ਦੀ ਆਰਾਧਨਾ ਕਰਕੇ ਹੀ ਬਚ ਸਕਦਾ ਹੈ। ਨਿਰਭਉ (ਪ੍ਰਭੂ) ਨੂੰ ਜਪਣ ਨਾਲ ਸਾਰੇ ਭੈ ਮਿਟ ਜਾਂਦੇ ਹਨ। ਪ੍ਰਭੂ ਦੀ ਕ੍ਰਿਪਾ ਨਾਲ ਪ੍ਰਾਣੀ (ਮਾਇਆਵੀ ਪ੍ਰਪੰਚ ਤੋਂ) ਖ਼ਲਾਸ ਹੋ ਜਾਂਦਾ ਹੈ। ਜਿਸ ਦੀ ਰਖਿਆ ਪ੍ਰਭੂ ਕਰਦਾ ਹੈ, ਉਸ ਨੂੰ (ਕੋਈ ਵੀ) ਦੁਖ (ਪ੍ਰਭਾਵਿਤ) ਨਹੀਂ ਕਰ ਸਕਦਾ। (ਪ੍ਰਭੂ ਦੇ) ਨਾਮ ਦੀ ਆਰਾਧਨਾ ਨਾਲ ਮਨ ਵਿਚ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। (ਹਰ ਪ੍ਰਕਾਰ ਦੀ) ਚਿੰਤਾ ਖ਼ਤਮ ਹੋ ਜਾਂਦੀ ਹੈ ਅਤੇ ਹੰਕਾਰ ਮਿਟ ਜਾਂਦਾ ਹੈ। ਉਸ ਸਾਧਕ ਨੂੰ ਕੋਈ ਪਹੁੰਚ ਨਹੀਂ ਸਕਦਾ (ਅਰਥਾਤ ਉਸ ਦੀ ਬਰਾਬਰੀ ਨਹੀਂ ਕਰ ਸਕਦਾ)। (ਜਿਸ ਦੇ) ਸਿਰ ਉਪਰ ਗੁਰੂ ਰੂਪ ਸੂਰਮਾ (ਰਖਿਆ ਲਈ) ਖੜੋਤਾ ਹੈ, ਨਾਨਕ (ਦਾ ਕਥਨ ਹੈ ਕਿ) ਉਸ ਦੇ ਕਾਰਜ ਪੂਰੇ ਹੋ ਜਾਂਦੇ ਹਨ ।੭। (ਜਿਸ ਗੁਰੂ ਦੀ) ਮਤਿ ਪੂਰੀ ਹੈ ਅਤੇ ਜਿਸ ਦੀ ਦ੍ਰਿਸ਼ਟੀ (ਤੋਂ) ਅੰਮ੍ਰਿਤ (ਝਰਦਾ ਹੈ), ਉਸ ਦਾ ਦਰਸ਼ਨ ਕਰਨ ਨਾਲ ਸਾਰੀ ਸ੍ਰਿਸ਼ਟੀ ਉਧਰ ਜਾਂਦੀ ਹੈ। ਜਿਸ ਦੇ ਚਰਣ-ਕਮਲ ਅਨੂਪਮ ਹਨ। ਉਸ ਹਰਿ-ਰੂਪ ਸੁੰਦਰ (ਗੁਰੂ ਦਾ) ਦਰਸ਼ਨ ਸਫਲ ਹੈ। (ਉਸ ਗੁਰੂ ਦੀ ਕੀਤੀ) ਸੇਵਾ ਧੰਨ ਹੈ ਅਤੇ (ਉਹ) ਸੇਵਕ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦਾ ਹੈ। (ਗੁਰੂ) ਅੰਤਰਯਾਮੀ ਅਤੇ ਸ਼ਿਰੋਮਣੀ ਪੁਰਸ਼ ਹੁੰਦਾ ਹੈ। ਜਿਸ ਦੇ ਮਨ ਵਿਚ (ਗੁਰੂ) ਵਸ ਜਾਂਦਾ ਹੈ, ਉਹ (ਸੇਵਕ) ਨਿਹਾਲ ਹੋ ਜਾਂਦਾ ਹੈ। ਉਸ ਦੇ ਨੇੜੇ ਕਾਲ ਨਹੀਂ ਆ ਸਕਦਾ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਸਾਧ-ਸੰਗ ਵਿਚ ਹਰਿ ਦੀ ਆਰਾਧਨਾ ਕੀਤੀ ਹੈ, ਉਹ ਅਮਰ ਹੋ ਜਾਂਦੇ ਹਨ ਅਤੇ ਅਮਰਤਾ ਦੀ ਪਦਵੀ ਪ੍ਰਾਪਤ ਕਰ ਲੈਂਦੇ ਹਨ ।੮।੨੨।

**ਸਲੋਕ :** (ਜਿਸ ਜਿਗਿਆਸੂ ਨੂੰ) ਗੁਰੂ ਨੇ ਗਿਆਨ ਰੂਪ ਸੁਰਮਾ ਬਖ਼ਸ਼ਿਆ ਹੈ, (ਉਸ ਦਾ) ਅਗਿਆਨ

ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥

ਅਸਟਪਦੀ ॥
ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥ ਨਾਮੁ ਪ੍ਰਭੂ ਕਾ ਲਾਗਾ ਮੀਠਾ ॥
ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥ ਅਨਿਕ ਰੰਗ ਨਾਨਾ ਦ੍ਰਿਸਟਾਹਿ ॥
ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥
ਸੁੰਨ ਸਮਾਧਿ ਅਨਹਤ ਤਹ ਨਾਦ ॥ ਕਹਨੁ ਨ ਜਾਈ ਅਚਰਜ ਬਿਸਮਾਦ ॥
ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥ ਨਾਨਕ ਤਿਸੁ ਜਨ ਸੋਝੀ ਪਾਏ ॥੧॥
ਸੋ ਅੰਤਰਿ ਸੋ ਬਾਹਰਿ ਅਨੰਤ ॥ ਘਟਿ ਘਟਿ ਬਿਆਪਿ ਰਹਿਆ ਭਗਵੰਤ ॥
ਧਰਨਿ ਮਾਹਿ ਆਕਾਸ ਪਇਆਲ ॥ ਸਰਬ ਲੋਕ ਪੂਰਨ ਪ੍ਰਤਿਪਾਲ ॥
ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥ ਜੈਸੀ ਆਗਿਆ ਤੈਸਾ ਕਰਮੁ ॥
ਪਉਣ ਪਾਣੀ ਬੈਸੰਤਰ ਮਾਹਿ ॥ ਚਾਰਿ ਕੁੰਟ ਦਹ ਦਿਸੇ ਸਮਾਹਿ ॥
ਤਿਸ ਤੇ ਭਿੰਨ ਨਹੀ ਕੋ ਠਾਉ ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥੨॥

ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥ ਸਸੀਅਰ ਸੂਰ ਨਖ੍ਯ੍ਯਤ੍ਰ ਮਹਿ ਏਕੁ ॥
ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥ ਆਪਿ ਅਡੋਲੁ ਨ ਕਬਹੂ ਡੋਲੈ ॥
ਸਰਬ ਕਲਾ ਕਰਿ ਖੇਲੈ ਖੇਲ ॥ ਮੋਲਿ ਨ ਪਾਈਐ ਗੁਣਹ ਅਮੋਲ ॥
ਸਰਬ ਜੋਤਿ ਮਹਿ ਜਾ ਕੀ ਜੋਤਿ ॥ ਧਾਰਿ ਰਹਿਓ ਸੁਆਮੀ ਓਤਿ ਪੋਤਿ ॥
ਗੁਰ ਪਰਸਾਦਿ ਭਰਮ ਕਾ ਨਾਸੁ ॥ ਨਾਨਕ ਤਿਨ ਮਹਿ ਏਹੁ ਬਿਸਾਸੁ ॥੩॥
ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥ ਸੰਤ ਜਨਾ ਕੈ ਹਿਰਦੈ ਸਭਿ ਧਰਮ ॥
ਸੰਤ ਜਨਾ ਸੁਨਹਿ ਸੁਭ ਬਚਨ ॥ ਸਰਬ ਬਿਆਪੀ ਰਾਮ ਸੰਗਿ ਰਚਨ ॥
ਜਿਨਿ ਜਾਤਾ ਤਿਸ ਕੀ ਇਹ ਰਹਤ ॥ ਸਤਿ ਬਚਨ ਸਾਧੂ ਸਭਿ ਕਹਤ ॥
ਜੋ ਜੋ ਹੋਇ ਸੋਈ ਸੁਖੁ ਮਾਨੈ ॥ ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥
ਅੰਤਰਿ ਬਸੇ ਬਾਹਰਿ ਭੀ ਓਹੀ ॥ ਨਾਨਕ ਦਰਸਨੁ ਦੇਖਿ ਸਭ ਮੋਹੀ ॥੪॥

ਆਪਿ ਸਤਿ ਕੀਆ ਸਭੁ ਸਤਿ ॥ ਤਿਸੁ ਪ੍ਰਭ ਤੇ ਸਗਲੀ ਉਤਪਤਿ ॥
ਤਿਸੁ ਭਾਵੈ ਤਾ ਕਰੇ ਬਿਸਥਾਰੁ ॥ ਤਿਸੁ ਭਾਵੈ ਤਾ ਏਕੰਕਾਰੁ ॥
ਅਨਿਕ ਕਲਾ ਲਖੀ ਨਹ ਜਾਇ ॥ ਜਿਸੁ ਭਾਵੈ ਤਿਸੁ ਲਏ ਮਿਲਾਇ ॥
ਕਵਨ ਨਿਕਟਿ ਕਵਨ ਕਹੀਐ ਦੂਰਿ ॥ ਆਪੇ ਆਪਿ ਆਪ ਭਰਪੂਰਿ ॥

ਰੂਪ ਹਨੇਰਾ ਨਸ਼ਟ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਮਨੁੱਖ ਦੀ) ਹਰਿ ਦੀ ਕ੍ਰਿਪਾ ਨਾਲ ਸੰਤ (ਗੁਰੂ) ਨਾਲ ਭੇਂਟ ਹੋਈ ਹੈ (ਉਸ ਦੇ) ਮਨ ਵਿਚ (ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ।੧।

**ਅਸਟਪਦੀ:** (ਜਿਸ ਮਨੁੱਖ ਨੇ) ਸੰਤ ਦੇ ਸੰਗ ਨਾਲ (ਆਪਣੇ) ਅੰਦਰ ਪ੍ਰਭੂ ਨੂੰ ਵੇਖਿਆ ਹੈ, (ਉਸ ਨੂੰ) ਪ੍ਰਭੂ ਦਾ ਨਾਮ ਮਿਠਾ ਲਗਣ ਲਗ ਗਿਆ ਹੈ। (ਸੰਸਾਰ ਦੀ) ਸਾਰੀ ਸਾਮਗ੍ਰੀ ਇਕੋ (ਪ੍ਰਭੂ) ਵਿਚ ਸਥਿਤ (ਪ੍ਰਤੀਤ ਹੁੰਦੀ ਹੈ)। ਅਨੇਕ ਪ੍ਰਕਾਰ ਦੇ ਵਿਭਿੰਨ ਰੰਗ (ਉਸ ਤੋਂ ਨਿਕਲੇ) ਦਿਸਦੇ ਹਨ। ਪ੍ਰਭੂ ਦਾ ਨਾਮ ਰੂਪ ਅੰਮ੍ਰਿਤ ਨੌਂ ਖ਼ਜ਼ਾਨਿਆਂ (ਦੇ ਸਮਾਨ ਹੈ)। ਇਸ (ਨਾਮ) ਦਾ ਠਿਕਾਣਾ/ਸਥਿਤੀ (ਮਨੁੱਖ ਦੇ) ਸ਼ਰੀਰ ਵਿਚ ਹੈ। (ਉਥੇ) ਅਫੁਰ ਸਮਾਧੀ ਵਿਚ ਅਨਹਦ ਨਾਦ ਹੁੰਦਾ ਹੈ। (ਉਸ ਅਨਹਦ ਨਾਦ) ਦਾ ਵਿਸਮਾਦੀ ਅਸਚਰਜ ਬਿਆਨ ਨਹੀਂ ਕੀਤਾ ਜਾ ਸਕਦਾ। (ਉਸ ਅਸਚਰਜ ਨੂੰ) ਉਹੀ ਦੇਖਦਾ ਹੈ, ਜਿਸ ਨੂੰ ਪ੍ਰਭੂ ਆਪ ਦਿਖਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਉਸ ਸੇਵਕ ਨੂੰ ਸੋਝੀ ਪ੍ਰਦਾਨ ਕਰਦਾ ਹੈ।੧। ਉਹ ਅਨੰਤ ਰੂਪ (ਪ੍ਰਭੂ) ਅੰਦਰ ਹੈ ਅਤੇ ਉਹੀ ਬਾਹਰ ਵੀ ਹੈ। ਭਗਵਾਨ ਹਰ ਇਕ ਸ਼ਰੀਰ ਵਿਚ ਵਿਆਪ ਰਿਹਾ ਹੈ। ਧਰਤੀ, ਆਕਾਸ਼, ਪਾਤਾਲ ਅਤੇ ਸਾਰਿਆਂ ਲੋਕਾਂ (ਭੁਵਨਾਂ) ਵਿਚ ਪੂਰਿਆ ਹੋਇਆ ਹੈ (ਅਤੇ ਸਭ ਦੀ) ਪਾਲਣਾ ਕਰਦਾ ਹੈ। (ਉਹ) ਪਾਰਬ੍ਰਹਮ ਜੰਗਲਾਂ, ਘਾਹਾਂ ਅਤੇ ਪਰਬਤਾਂ ਵਿਚ (ਮੌਜੂਦ) ਹੈ। ਜਿਹੋ ਜਿਹੀ ਉਸ ਦੀ ਆਗਿਆ ਹੁੰਦੀ ਹੈ, ਉਸੇ ਤਰ੍ਹਾਂ ਦਾ (ਜੀਵ) ਕਰਮ ਕਰ ਰਿਹਾ ਹੈ। (ਪ੍ਰਭੂ) ਪੌਣ, ਪਾਣੀ, ਅਗਨੀ ਵਿਚ (ਸਮਾਇਆ ਹੋਇਆ) ਹੈ ਅਤੇ ਚਾਰ ਕੁੰਟਾਂ ਅਤੇ ਦਸਾਂ ਦਿਸ਼ਾਵਾਂ ਵਿਚ ਵਿਆਪਕ ਹੈ। ਉਸ (ਪ੍ਰਭੂ) ਤੋਂ ਭਿੰਨ ਕੋਈ ਥਾਂ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਸੁਖ ਪ੍ਰਾਪਤ ਹੁੰਦਾ ਹੈ।੨।

(ਹੇ ਭਾਈ!) ਵੇਦਾਂ, ਪੁਰਾਣਾਂ ਅਤੇ ਸਮ੍ਰਿਤੀਆਂ ਵਿਚ (ਉਸ ਪ੍ਰਭੂ ਨੂੰ) ਵੇਖ। ਚੰਦ੍ਰਮਾ, ਸੂਰਜ ਅਤੇ ਨਛਤ੍ਰਾਂ ਵਿਚ ਵੀ (ਉਹੀ) ਇਕ ਹੈ। ਪ੍ਰਭੂ ਦੀ (ਬਖ਼ਸ਼ੀ ਹੋਈ) ਬਾਣੀ ਹੀ ਹਰ ਇਕ (ਜੀਵ) ਬੋਲਦਾ ਹੈ। (ਪ੍ਰਭੂ) ਆਪ ਅਡੋਲ ਹੈ ਅਤੇ ਕਦੇ ਵੀ ਡੋਲਦਾ ਨਹੀਂ ਹੈ। ਸਾਰੀਆਂ ਸ਼ਕਤੀਆਂ (ਕਲਾ) ਰਚ ਕੇ (ਜਾਗਤਿਕ) ਖੇਡਾਂ ਖੇਡ ਰਿਹਾ ਹੈ। (ਉਹ ਪ੍ਰਭੂ) ਅਮੋਲਕ ਗੁਣਾਂ ਵਾਲਾ (ਕਿਸੇ ਮੁੱਲ) ਨਾਲ ਪਾਇਆ ਨਹੀਂ ਜਾ ਸਕਦਾ। ਸਭ ਦੀਆਂ ਜੋਤਾਂ ਵਿਚ ਉਸ (ਬ੍ਰਹਮ) ਦੀ ਜੋਤਿ (ਜਗ ਰਹੀ ਹੈ)। (ਉਹ) ਸੁਆਮੀ ਤਾਣੇ ਪੇਟੇ ਵਾਂਗ (ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੋ ਕੇ) ਆਸਰਾ ਪ੍ਰਦਾਨ ਕਰ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ (ਜਿਨ੍ਹਾਂ ਲੋਕਾਂ ਦਾ) ਭਰਮ ਮਿਟ ਜਾਂਦਾ ਹੈ, ਉਨ੍ਹਾਂ (ਦੇ ਹਿਰਦੇ) ਵਿਚ ਇਹ ਵਿਸ਼ਵਾਸ ਹੋ ਜਾਂਦਾ ਹੈ।੩। ਸੰਤ-ਜਨ ਸਭ (ਪਾਸੇ) ਬ੍ਰਹਮ ਨੂੰ ਹੀ (ਪਸਰਿਆ ਹੋਇਆ) ਵੇਖਦੇ ਹਨ। ਸੰਤ-ਜਨਾਂ ਦੇ ਹਿਰਦੇ ਵਿਚ ਸਭ ਧਰਮ (ਸਮਾਏ ਹੋਏ ਹੁੰਦੇ ਹਨ) (ਅਰਥਾਤ ਉਨ੍ਹਾਂ ਲਈ ਸਭ ਧਰਮ ਇਕ-ਸਮਾਨ ਹੁੰਦੇ ਹਨ)। ਸੰਤ-ਜਨ ਸ਼ੁਭ ਬਚਨ ਹੀ ਸੁਣਦੇ ਹਨ। (ਉਹ) ਸਰਬ ਵਿਆਪੀ ਰਾਮ ਨਾਲ ਜੁੜੇ ਰਹਿੰਦੇ ਹਨ। ਜਿਸ (ਸੰਤ) ਨੇ (ਪ੍ਰਭੂ ਨੂੰ) ਪਛਾਣ ਲਿਆ ਹੈ, ਉਸ ਦੀ ਇਹ ਜੀਵਨ-ਜੁਗਤ (ਬਣ ਜਾਂਦੀ ਹੈ)। ਸਾਰੇ ਸਾਧੂ-ਜਨ ਸਤਿ ਬਚਨ ਕਹਿੰਦੇ ਹਨ। ਜੋ ਜੋ (ਪ੍ਰਭੂ ਵਲੋਂ) ਹੁੰਦਾ ਹੈ, ਉਸ ਨੂੰ ਸੁਖ ਵਜੋਂ ਮੰਨਦੇ ਹਨ। (ਉਹ) ਕਰਨ ਕਰਾਵਨ ਵਾਲਾ (ਕੇਵਲ) ਪ੍ਰਭੂ ਨੂੰ ਹੀ ਸਮਝਦੇ ਹਨ। (ਉਨ੍ਹਾਂ ਲਈ) ਉਹੀ (ਪ੍ਰਭੂ) ਅੰਦਰ ਵਸਦਾ ਹੈ ਅਤੇ ਬਾਹਰ ਵੀ ਉਹੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਦਰਸ਼ਨ ਕਰਕੇ ਸਾਰੀ (ਖ਼ਲਕਤ) ਮੋਹੀ ਜਾਂਦੀ ਹੈ।੪।

(ਪ੍ਰਭੂ) ਆਪ ਸਤਿਸਰੂਪ ਹੈ (ਅਤੇ ਉਸ ਨੇ ਜੋ ਕੁਝ) ਸਿਰਜਿਆ ਹੈ, (ਉਹ ਵੀ) ਸਭ ਸਤਿ ਹੈ। ਉਸ ਪ੍ਰਭੂ ਤੋਂ ਹੀ ਸਾਰੀ (ਸ੍ਰਿਸ਼ਟੀ) ਦੀ ਉਤਪਤੀ ਹੋਈ ਹੈ। (ਜਦੋਂ) ਉਸ ਨੂੰ ਚੰਗਾ ਲਗਦਾ ਹੈ, ਤਾਂ (ਸ੍ਰਿਸ਼ਟੀ ਦਾ) ਵਿਸਤਾਰ ਕਰਦਾ ਹੈ। (ਜੇ) ਉਸ ਨੂੰ ਭਾਉਂਦਾ ਹੈ (ਤਾਂ ਸਭ ਕੁਝ ਆਪਣੇ ਵਿਚ ਸਮੇਟ ਕੇ) ਇਕ ਓਅੰਕਾਰ (ਰੂਪ ਰਹਿ ਜਾਂਦਾ ਹੈ)। ਉਸ ਦੀ ਅਨੇਕ ਪ੍ਰਕਾਰੀ ਕਲਾ/ਸ਼ਕਤੀ ਸਮਝੀ ਨਹੀਂ ਜਾ ਸਕਦੀ। ਜਿਸ ਨੂੰ ਉਹ ਚੰਗਾ ਸਮਝਦਾ ਹੈ, ਉਸ ਨੂੰ ਨਾਲ ਮਿਲਾ ਲੈਂਦਾ ਹੈ। ਕਿਹੜਾ (ਉਸ ਦੇ) ਨੇੜੇ ਅਤੇ ਕਿਹੜਾ ਦੂਰ ਕਿਹਾ ਜਾ ਸਕਦਾ ਹੈ। ਉਹ (ਪ੍ਰਭੂ) ਆਪਣੇ ਆਪ, ਕੇਵਲ ਆਪ ਹੀ (ਸਭ ਵਿਚ)

ਅੰਤਰਗਤਿ ਜਿਸੁ ਆਪਿ ਜਨਾਏ ॥ ਨਾਨਕ ਤਿਸੁ ਜਨ ਆਪਿ ਬੁਝਾਏ ॥੫॥
ਸਰਬ ਭੂਤ ਆਪਿ ਵਰਤਾਰਾ ॥ ਸਰਬ ਨੈਨ ਆਪਿ ਪੇਖਨਹਾਰਾ ॥
ਸਗਲ ਸਮਗ੍ਰੀ ਜਾ ਕਾ ਤਨਾ ॥ ਆਪਨ ਜਸੁ ਆਪ ਹੀ ਸੁਨਾ ॥
ਆਵਨ ਜਾਨੁ ਇਕੁ ਖੇਲੁ ਬਨਾਇਆ ॥ ਆਗਿਆਕਾਰੀ ਕੀਨੀ ਮਾਇਆ ॥
ਸਭ ਕੈ ਮਧਿ ਅਲਿਪਤੋ ਰਹੈ ॥ ਜੋ ਕਿਛੁ ਕਹਣਾ ਸੁ ਆਪੇ ਕਹੈ ॥
ਆਗਿਆ ਆਵੈ ਆਗਿਆ ਜਾਇ ॥ ਨਾਨਕ ਜਾ ਭਾਵੈ ਤਾ ਲਏ ਸਮਾਇ ॥੬॥

ਇਸ ਤੇ ਹੋਇ ਸੁ ਨਾਹੀ ਬੁਰਾ ॥ ਓਰੈ ਕਹਹੁ ਕਿਨੈ ਕਛੁ ਕਰਾ ॥
ਆਪਿ ਭਲਾ ਕਰਤੂਤਿ ਅਤਿ ਨੀਕੀ ॥ ਆਪੇ ਜਾਨੈ ਅਪਨੇ ਜੀ ਕੀ ॥
ਆਪਿ ਸਾਚੁ ਧਾਰੀ ਸਭ ਸਾਚੁ ॥ ਓਤਿ ਪੋਤਿ ਆਪਨ ਸੰਗਿ ਰਾਚੁ ॥
ਤਾ ਕੀ ਗਤਿ ਮਿਤਿ ਕਹੀ ਨ ਜਾਇ ॥ ਦੂਸਰ ਹੋਇ ਤ ਸੋਝੀ ਪਾਇ ॥
ਤਿਸ ਕਾ ਕੀਆ ਸਭੁ ਪਰਵਾਨੁ ॥ ਗੁਰ ਪ੍ਰਸਾਦਿ ਨਾਨਕ ਇਹੁ ਜਾਨੁ ॥੭॥
ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥ ਆਪਿ ਮਿਲਾਇ ਲਏ ਪ੍ਰਭੁ ਸੋਇ ॥
ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥
ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥
ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥

ਸਲੋਕੁ ॥
ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ ॥
ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥੧॥

ਅਸਟਪਦੀ ॥
ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥
ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ ॥
ਆਸ ਅਨਿਤ ਤਿਆਗਹੁ ਤਰੰਗ ॥ ਸੰਤ ਜਨਾ ਕੀ ਧੂਰਿ ਮਨ ਮੰਗ ॥
ਆਪੁ ਛੋਡਿ ਬੇਨਤੀ ਕਰਹੁ ॥ ਸਾਧਸੰਗਿ ਅਗਨਿ ਸਾਗਰੁ ਤਰਹੁ ॥
ਹਰਿ ਧਨ ਕੇ ਭਰਿ ਲੇਹੁ ਭੰਡਾਰ ॥ ਨਾਨਕ ਗੁਰ ਪੂਰੇ ਨਮਸਕਾਰ ॥੧॥
ਖੇਮ ਕੁਸਲ ਸਹਜ ਆਨੰਦ ॥ ਸਾਧਸੰਗਿ ਭਜੁ ਪਰਮਾਨੰਦ ॥
ਨਰਕ ਨਿਵਾਰਿ ਉਧਾਰਹੁ ਜੀਉ ॥ ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ ॥
ਚਿਤਿ ਚਿਤਵਹੁ ਨਾਰਾਇਣ ਏਕ ॥ ਏਕ ਰੂਪ ਜਾ ਕੇ ਰੰਗ ਅਨੇਕ ॥
ਗੋਪਾਲ ਦਾਮੋਦਰ ਦੀਨ ਦਇਆਲ ॥ ਦੁਖ ਭੰਜਨ ਪੂਰਨ ਕਿਰਪਾਲ ॥

ਪਰਿਪੂਰਣ ਹੈ। ਜਿਸ ਮਨੁੱਖ ਨੂੰ (ਪ੍ਰਭੂ) ਅੰਤਰ-ਆਤਮੇ ਵਿਚ ਆਪ ਸਮਝਾ ਦਿੰਦਾ ਹੈ, ਨਾਨਕ (ਦਾ ਕਥਨ ਹੈ ਕਿ) ਉਸ ਸਾਧਕ ਨੂੰ ਆਪ ਹੀ (ਸਭ ਕੁਝ) ਸੁਝਾ ਦਿੰਦਾ ਹੈ।੫। ਸਾਰਿਆਂ ਜੀਵਾਂ (*ਭੂਤ*) ਵਿਚ ਪ੍ਰਭੂ ਆਪ ਵਰਤ ਰਿਹਾ ਹੈ। ਸਾਰੀਆਂ ਅੱਖਾਂ ਵਿਚ (ਸਥਿਤ ਹੋ ਕੇ) ਆਪ ਹੀ ਵੇਖ ਰਿਹਾ ਹੈ। ਸਾਰੀ ਜਾਗਤਿਕ ਸਾਮਗ੍ਰੀ ਜਿਸ ਦਾ ਸ਼ਰੀਰ (*ਤਨਾ*) ਹੈ, (ਉਹ) ਆਪਣਾ ਜਸ ਆਪ ਹੀ ਸੁਣ ਰਿਹਾ ਹੈ। (ਉਸ ਨੇ) ਆਉਣ ਜਾਣ (ਅਰਥਾਤ ਜੰਮਣ ਮਰਨ) ਦੀ ਇਕ ਖੇਡ ਬਣਾਈ ਹੋਈ ਹੈ ਅਤੇ ਆਗਿਆ ਵਿਚ ਰਹਿਣ ਵਾਲੀ ਮਾਇਆ ਸਿਰਜ ਦਿੱਤੀ ਹੈ। (ਉਹ) ਸਭ ਵਿਚ ਰਹਿੰਦਾ ਹੋਇਆ ਵੀ ਨਿਰਲਿਪਤ ਹੈ। (ਜੀਵਾਂ ਨੂੰ) ਜੋ ਕੁਝ ਕਹਿਣਾ ਹੁੰਦਾ ਹੈ, ਉਹ ਆਪ ਹੀ (ਉਨ੍ਹਾਂ ਵਿਚ ਬੈਠਾ ਹੋਇਆ) ਕਹਿੰਦਾ ਹੈ। (ਜੀਵ ਪ੍ਰਭੂ ਦੀ) ਆਗਿਆ ਵਿਚ ਆਉਂਦਾ ਹੈ ਅਤੇ ਆਗਿਆ ਵਿਚ ਹੀ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਦੋਂ (ਪ੍ਰਭੂ ਨੂੰ) ਚੰਗਾ ਲਗਦਾ ਹੈ, ਤਾਂ (ਜੀਵ ਨੂੰ ਆਪਣੇ ਵਿਚ) ਸਮੋ ਲੈਂਦਾ ਹੈ।੬।

ਇਸ (ਪ੍ਰਭੂ) ਤੋਂ ਜੋ ਕੁਝ ਹੁੰਦਾ ਹੈ, ਉਹ (ਜੀਵਾਂ ਲਈ) ਮਾੜਾ ਨਹੀਂ ਹੁੰਦਾ। ਉਸ ਤੋਂ ਬਿਨਾ (*ਓਰੈ*) ਦਸੋ, ਕਿਸੇ ਨੇ ਕੁਝ ਕੀਤਾ ਹੈ। (ਉਹ ਪ੍ਰਭੂ) ਆਪ ਭਲਾ ਹੈ ਅਤੇ ਉਸ ਦੀ ਕਰਣੀ ਅਤਿ ਉਤਮ ਹੈ। ਉਹ ਆਪ ਹੀ ਆਪਣੇ ਹਿਰਦੇ ਦੀ (ਗੁਝੀ ਗੱਲ ਨੂੰ) ਜਾਣਦਾ ਹੈ। (ਉਹ) ਆਪ ਸਤਿਸਰੂਪ ਹੈ (ਅਤੇ ਉਸ ਉਤੇ) ਆਸ਼ਰਿਤ ਸਾਰੀ (ਸ੍ਰਿਸ਼ਟੀ) ਸੱਚੀ ਹੈ। ਉਹ ਤਾਣੇ ਪੇਟੇ ਵਾਂਗ ਆਪਣੇ ਆਪ ਨਾਲ ਰਚਿਆ ਮਿਚਿਆ ਹੋਇਆ ਹੈ। ਉਸ ਦੀ ਸਥਿਤੀ ਅਤੇ ਸੀਮਾ ਦਾ ਕਥਨ ਨਹੀਂ ਕੀਤਾ ਜਾ ਸਕਦਾ। ਜੇ ਕੋਈ ਦੂਜਾ ਹੋਵੇ ਤਾਂ ਸਮਝ ਸਕਦਾ ਹੈ। ਉਸ (ਪ੍ਰਭੂ) ਦਾ ਕੀਤਾ ਹੋਇਆ ਸਭ ਕੁਝ ਪ੍ਰਵਾਨ ਹੈ। ਨਾਨਕ (ਦਾ ਕਥਨ ਹੈ ਕਿ) ਇਹ ਪਛਾਣ ਗੁਰੂ ਦੀ ਕ੍ਰਿਪਾ ਨਾਲ ਹੀ ਹੁੰਦੀ ਹੈ।੭। ਜੋ (ਮਨੁੱਖ ਈਸ਼ਵਰੀ ਭੇਦ ਨੂੰ) ਜਾਣ ਲੈਂਦਾ ਹੈ, ਉਸ ਨੂੰ ਸਦਾ (ਆਤਮਿਕ) ਸੁਖ ਪ੍ਰਾਪਤ ਹੋ ਜਾਂਦਾ ਹੈ, ਉਸ ਨੂੰ ਪ੍ਰਭੂ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ। ਉਹ (ਮਨੁੱਖ) ਧਨਵਾਨ, ਕੁਲਵਾਨ, ਪ੍ਰਤਿਸ਼ਠਿਤ ਅਤੇ ਜੀਵਨ-ਮੁਕਤ (ਬਣ ਜਾਂਦਾ ਹੈ) ਜਿਸ ਦੇ ਹਿਰਦੇ ਵਿਚ ਭਗਵਾਨ ਵਸਦਾ ਹੈ। ਅਜਿਹੇ ਸੇਵਕ ਦਾ (ਜਗਤ ਵਿਚ) ਆਉਣ ਧੰਨਤਾ ਯੋਗ ਹੈ, ਜਿਸ ਦੀ ਕ੍ਰਿਪਾ ਨਾਲ ਸਭ ਜਗਤ ਤਾਰ ਦਿੱਤਾ ਜਾਂਦਾ ਹੈ। (ਪ੍ਰਭੂ ਦੇ) ਸੇਵਕ ਦੇ ਆਉਣ ਦਾ ਇਹੀ ਲਾਭ (*ਸੁਆਉ*) ਹੈ ਕਿ ਉਸ ਸਾਧਕ ਦੇ ਸੰਗ ਨਾਲ ਚਿਤ ਵਿਚ ਨਾਮ ਆ ਵਸਦਾ ਹੈ। (ਉਹ) ਆਪ ਮੁਕਤ ਹੁੰਦਾ ਹੈ ਅਤੇ ਸਾਰੇ ਸੰਸਾਰ ਨੂੰ ਮੁਕਤ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ ਸੇਵਕ ਨੂੰ ਸਦਾ ਨਮਸਕਾਰ ਹੈ।੮।੨੩।

**ਸਲੋਕ** : ਜਿਸ ਦਾ ਨਾਮ ਪੂਰਾ ਹੈ, ਉਸ ਪੂਰੇ ਪ੍ਰਭੂ ਨੂੰ (ਜਿਸ ਮਨੁੱਖ ਨੇ) ਆਰਾਧਿਆ ਹੈ। ਨਾਨਕ (ਦਾ ਕਥਨ ਹੈ ਕਿ ਉਸ ਮਨੁੱਖ ਨੇ) ਪੂਰੇ (ਪ੍ਰਭੂ) ਦਾ ਗੁਣ-ਗਾਨ ਕਰਕੇ (ਉਸ) ਪੂਰੇ ਨੂੰ ਪਾ ਲਿਆ ਹੈ।੧।

**ਅਸਟਪਦੀ** : (ਹੇ ਜਿਗਿਆਸੂ !) ਪੂਰੇ ਗੁਰੂ ਦਾ ਉਪਦੇਸ਼ ਸੁਣ। (ਉਸ) ਪਾਰਬ੍ਰਹਮ ਨੂੰ ਨੇੜੇ ਸਮਝ ਕੇ ਵੇਖ। ਸੁਆਸ ਸੁਆਸ ਗੋਬਿੰਦ ਦਾ ਸਿਮਰਨ ਕਰੋ (ਤਾਂ ਜੋ ਤੇਰੇ) ਮਨ ਅੰਦਰ ਦੀ ਚਿੰਤਾ ਦੂਰ ਹੋ ਜਾਵੇ। ਹੇ ਮਨ ! ਨਿਤ ਨ ਰਹਿਣ ਵਾਲੀਆਂ (ਚੀਜ਼ਾਂ ਦੀਆਂ) ਆਸਾਂ ਦੀਆਂ ਤਰੰਗਾਂ ਛਡ ਦੇ ਅਤੇ ਸੰਤ ਜਨਾਂ ਦੇ ਚਰਣਾਂ ਦੀ ਧੂੜ ਮੰਗ। ਆਪਣੇ-ਪਨ ਦੀ ਭਾਵਨਾ ਛਡ ਕੇ ਬੇਨਤੀ ਕਰੋ ਅਤੇ ਸਾਧ-ਸੰਗ ਕਰਕੇ (ਵਿਕਾਰਾਂ ਦੀ) ਅਗਨੀ (ਨਾਲ ਭਰੇ ਹੋਏ) ਸਮੁੰਦਰ ਨੂੰ ਤਰੋ। ਹਰਿ ਦੇ ਨਾਮ-ਧਨ ਦੇ ਭੰਡਾਰ ਭਰ ਲਵੋ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਨੂੰ ਨਮਸਕਾਰ ਕਰੋ।੧। (ਹੇ ਸਾਧਕ ! ਤੂੰ) ਸਾਧ-ਸੰਗਤ ਵਿਚ ਪ੍ਰਭੂ ਦਾ ਭਜਨ ਕਰ। (ਅਜਿਹਾ ਕਰਨ ਨਾਲ) ਆਨੰਦ-ਮੰਗਲ ਅਤੇ ਸਹਿਜ ਸੁਖ (ਮਿਲਦਾ ਹੈ)। ਗੋਬਿੰਦ ਦੇ ਗੁਣਾਂ ਦਾ ਗਾਇਨ ਕਰਕੇ (ਨਾਮ ਰੂਪ) ਅੰਮ੍ਰਿਤ ਰਸ ਪੀਓ। (ਇਸ ਤਰ੍ਹਾਂ) ਨਰਕਾਂ ਨੂੰ ਦੂਰ ਕਰਕੇ (ਆਪਣੀ) ਜਿੰਦ ਨੂੰ ਬਚਾ ਲਵੋ। (ਆਪਣੇ) ਹਿਰਦੇ ਵਿਚ ਇਕ ਨਾਰਾਇਣ ਦਾ ਚੇਤਾ ਕਰੋ, (ਜੋ) ਇਕ ਰੂਪ ਹੈ, (ਪਰ) ਜਿਸ ਦੇ ਰੰਗ ਅਨੇਕਾਂ ਹਨ। (ਉਹ ਪ੍ਰਭੂ) ਗੋਪਾਲ, ਦਾਮੋਦਰ ਅਤੇ ਦੀਨਾਂ

ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥ ਨਾਨਕ ਜੀਅ ਕਾ ਇਹੈ ਅਧਾਰ ॥੨॥

ਉਤਮ ਸਲੋਕ ਸਾਧ ਕੇ ਬਚਨ ॥ਅਮੁਲੀਕ ਲਾਲ ਏਹਿ ਰਤਨ ॥
ਸੁਨਤ ਕਮਾਵਤ ਹੋਤ ਉਧਾਰ ॥ ਆਪਿ ਤਰੈ ਲੋਕਹ ਨਿਸਤਾਰ ॥
ਸਫਲ ਜੀਵਨੁ ਸਫਲੁ ਤਾ ਕਾ ਸੰਗੁ ॥ ਜਾ ਕੈ ਮਨਿ ਲਾਗਾ ਹਰਿ ਰੰਗੁ ॥
ਜੈ ਜੈ ਸਬਦੁ ਅਨਾਹਦੁ ਵਾਜੈ ॥ ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ ॥
ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ ॥ ਨਾਨਕ ਉਧਰੇ ਤਿਨ ਕੈ ਸਾਥੇ ॥੩॥
ਸਰਨਿ ਜੋਗੁ ਸੁਨਿ ਸਰਨੀ ਆਏ ॥ ਕਰਿ ਕਿਰਪਾ ਪ੍ਰਭ ਆਪ ਮਿਲਾਏ ॥
ਮਿਟਿ ਗਏ ਬੈਰ ਭਏ ਸਭ ਰੇਨ ॥ ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥
ਸੁਪ੍ਰਸੰਨ ਭਏ ਗੁਰਦੇਵ ॥ ਪੂਰਨ ਹੋਈ ਸੇਵਕ ਕੀ ਸੇਵ ॥
ਆਲ ਜੰਜਾਲ ਬਿਕਾਰ ਤੇ ਰਹਤੇ ॥ ਰਾਮ ਨਾਮ ਸੁਨਿ ਰਸਨਾ ਕਹਤੇ ॥
ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ ॥ ਨਾਨਕ ਨਿਬਹੀ ਖੇਪ ਹਮਾਰੀ ॥੪॥

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥
ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥ ਜਿਸੁ ਮਨਿ ਬਸੈ ਸੁ ਹੋਤ ਨਿਧਾਨ ॥
ਸਰਬ ਇਛਾ ਤਾ ਕੀ ਪੂਰਨ ਹੋਇ ॥ ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ ॥
ਸਭ ਤੇ ਊਚ ਪਾਏ ਅਸਥਾਨੁ ॥ ਬਹੁਰਿ ਨ ਹੋਵੈ ਆਵਨ ਜਾਨੁ ॥
ਹਰਿ ਧਨੁ ਖਾਟਿ ਚਲੈ ਜਨੁ ਸੋਇ ॥ ਨਾਨਕ ਜਿਸਹਿ ਪਰਾਪਤਿ ਹੋਇ ॥੫॥
ਖੇਮ ਸਾਂਤਿ ਰਿਧਿ ਨਵ ਨਿਧਿ ॥ ਬੁਧਿ ਗਿਆਨੁ ਸਰਬ ਤਹ ਸਿਧਿ ॥
ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥ ਗਿਆਨੁ ਸ੍ਰੇਸਟ ਊਤਮ ਇਸਨਾਨੁ ॥
ਚਾਰਿ ਪਦਾਰਥ ਕਮਲ ਪ੍ਰਗਾਸ ॥ ਸਭ ਕੈ ਮਧਿ ਸਗਲ ਤੇ ਉਦਾਸ ॥
ਸੁੰਦਰੁ ਚਤੁਰੁ ਤਤ ਕਾ ਬੇਤਾ ॥ ਸਮਦਰਸੀ ਏਕ ਦ੍ਰਿਸਟੇਤਾ ॥
ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥

ਇਹੁ ਨਿਧਾਨੁ ਜਪੈ ਮਨਿ ਕੋਇ ॥ ਸਭ ਜੁਗ ਮਹਿ ਤਾ ਕੀ ਗਤਿ ਹੋਇ ॥
ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥
ਸਗਲ ਮਤਾਂਤ ਕੇਵਲ ਹਰਿ ਨਾਮ ॥ ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥
ਕੋਟਿ ਅਪ੍ਰਾਧ ਸਾਧਸੰਗਿ ਮਿਟੈ ॥ ਸੰਤ ਕ੍ਰਿਪਾ ਤੇ ਜਮ ਤੇ ਛੁਟੈ ॥
ਜਾ ਕੈ ਮਸਤਕਿ ਕਰਮ ਪ੍ਰਭਿ ਪਾਏ ॥ ਸਾਧ ਸਰਣਿ ਨਾਨਕ ਤੇ ਆਏ ॥੭॥

ਉਤੇ ਦਇਆ ਕਰਨ ਵਾਲਾ, ਦੁਖਾਂ ਨੂੰ ਨਸ਼ਟ ਕਰਨ ਵਾਲਾ ਅਤੇ ਪੂਰੀ ਤਰ੍ਹਾਂ ਕ੍ਰਿਪਾਲੂ ਹੈ। (ਉਸ ਪ੍ਰਭੂ ਦਾ) ਨਾਮ ਬਾਰ ਬਾਰ ਸਿਮਰ। ਨਾਨਕ (ਦਾ ਕਥਨ ਹੈ ਕਿ) ਜਿੰਦ ਦਾ ਇਹੀ ਆਧਾਰ ਹੈ।੨।

ਸਾਧ/ਗੁਰੂ ਦੇ ਬਚਨ ਉਤਮ ਸਲੋਕ (ਅਰਥਾਤ ਬਾਣੀ) ਹਨ। ਇਹ (ਬਚਨ) ਅਮੋਲਕ ਲਾਲ ਅਤੇ ਰਤਨ ਹਨ। (ਇਨ੍ਹਾਂ ਬਚਨਾਂ ਨੂੰ) ਸੁਣਨ ਅਤੇ ਕਮਾਉਣ ਨਾਲ (ਮਨੁੱਖ ਦਾ) ਉਧਾਰ ਹੋ ਜਾਂਦਾ ਹੈ। (ਉਹ) ਆਪ ਤਰ ਜਾਂਦਾ ਹੈ (ਅਤੇ ਸੰਪਰਕ ਵਿਚ ਆਉਣ ਵਾਲੇ) ਲੋਕਾਂ ਨੂੰ ਵੀ ਤਾਰ ਦਿੰਦਾ ਹੈ। (ਉਸ ਮਨੁੱਖ ਦਾ) ਜੀਵਨ ਸਫਲ ਅਤੇ ਉਸ ਦਾ ਸੰਗ ਵੀ ਸਫਲ ਹੈ, ਜਿਸ ਦੇ ਮਨ ਵਿਚ ਪ੍ਰਭੂ ਦਾ ਪ੍ਰੇਮ (*ਰੰਗੁ*) ਵਸ ਗਿਆ ਹੈ। (ਉਸ ਦੇ ਹਿਰਦੇ ਵਿਚ) ਜੈ ਜੈਕਾਰ ਹੁੰਦਾ ਹੈ ਅਤੇ ਅਨਹਦ ਸ਼ਬਦ ਦਾ ਨਾਦ ਹੁੰਦਾ ਹੈ। (ਉਹ ਇਸ ਸ਼ਬਦ ਨੂੰ) ਸੁਣ ਸੁਣ ਕੇ ਆਨੰਦ ਮਾਣਦਾ ਹੈ ਅਤੇ ਪ੍ਰਭੂ (ਉਸ ਦੇ ਹਿਰਦੇ ਵਿਚ) ਬੋਲਦਾ (*ਗਾਜੈ*) ਹੈ। ਨਾਨਕ (ਦਾ ਕਥਨ ਹੈ ਕਿ ਉਸ) ਮਹਾਨ ਪੁਰਸ਼ ਦੇ ਮੱਥੇ ਉਤੇ ਪ੍ਰਭੂ ਪ੍ਰਗਟ ਹੁੰਦਾ ਹੈ ਅਤੇ ਉਸ ਨਾਲ (ਅਨੇਕ ਮਨੁੱਖ ਭਵ-ਸਾਗਰ ਤੋਂ) ਤਰ ਜਾਂਦੇ ਹਨ)।੩। ਹੇ ਪ੍ਰਭੂ! (ਇਹ) ਸੁਣ ਕੇ (ਕਿ ਤੁਸੀਂ) ਸ਼ਰਣ ਦੇਣ ਯੋਗ ਹੋ, (ਤੁਹਾਡੀ) ਸ਼ਰਣ ਵਿਚ ਆਏ ਸਾਂ; (ਤੁਸੀਂ) ਕ੍ਰਿਪਾ ਕਰਕੇ ਆਪਣੇ ਨਾਲ ਮਿਲਾ ਲਿਆ ਹੈ। (ਸਾਡੇ ਅੰਦਰੋਂ ਸਾਰੇ) ਵੈਰ ਖ਼ਤਮ ਹੋ ਗਏ ਹਨ (ਅਤੇ ਅਸੀਂ) ਸਭ ਦੀ ਚਰਣ-ਧੂੜ ਹੋ ਗਏ ਹਾਂ। ਸਾਧ-ਸੰਗ ਵਿਚ ਅੰਮ੍ਰਿਤ ਰੂਪ ਨਾਮ ਜਪਣ ਲਗ ਗਏ ਹਾਂ। ਗੁਰਦੇਵ ਬਹੁਤ ਪ੍ਰਸੰਨ ਹੋ ਗਏ ਹਨ। ਸੇਵਕਾਂ ਦੀ ਸੇਵਾ ਫਲੀਭੂਤ ਹੋ ਗਈ ਹੈ। (ਅਸੀਂ) ਸੰਸਾਰਿਕ ਜੰਜਾਲਾਂ ਅਤੇ ਵਿਕਾਰਾਂ ਤੋਂ ਰਹਿਤ ਹੋ ਗਏ ਹਾਂ ਅਤੇ ਰਾਮ-ਨਾਮ ਸੁਣ ਕੇ ਜੀਭ ਤੋਂ ਕਹਿੰਦੇ ਹਾਂ। ਪ੍ਰਭੂ ਨੇ ਕ੍ਰਿਪਾ ਕਰਕੇ ਦਇਆ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ) ਸਾਡਾ ਵਣਜ ਸਿਰੇ ਚੜ੍ਹ ਗਿਆ ਹੈ।੪।

ਹੇ ਸੰਤ ਮਿਤਰੋ! ਸਾਵਧਾਨ ਹੋ ਕੇ ਇਕਾਗਰ ਚਿਤ ਨਾਲ ਪ੍ਰਭੂ ਦੀ ਉਸਤਤ ਕਰੋ। 'ਸੁਖਮਨੀ' (ਬਾਣੀ ਅਸਲ ਵਿਚ) ਗੋਬਿੰਦ ਦੇ ਸਹਿਜ ਗੁਣ (ਅਤੇ ਉਸ ਦਾ) ਨਾਮ ਹੈ। ਜਿਸ ਦੇ ਮਨ ਵਿਚ (ਨਾਮ ਦਾ) ਨਿਵਾਸ ਹੁੰਦਾ ਹੈ, ਉਹ (ਗੁਣਾਂ ਦਾ) ਖ਼ਜ਼ਾਨਾ ਹੋ ਜਾਂਦਾ ਹੈ। ਉਸ ਦੀ ਸਾਰੀ ਇੱਛਾ ਪੂਰੀ ਹੋ ਜਾਂਦੀ ਹੈ (ਅਤੇ ਉਹ) ਪ੍ਰਧਾਨ ਪੁਰਸ਼ ਬਣ ਕੇ ਸਾਰਿਆਂ ਲੋਕਾਂ (ਭੁਵਨਾਂ) ਵਿਚ ਪ੍ਰਗਟ/ ਪ੍ਰਤਿਸ਼ਠਿਤ ਹੋ ਜਾਂਦਾ ਹੈ। ਉਹ ਸਾਰਿਆਂ ਤੋਂ ਉੱਚਾ ਸਥਾਨ ਪ੍ਰਾਪਤ ਕਰਦਾ ਹੈ। (ਉਸ ਦਾ) ਫਿਰ ਆਉਣ ਜਾਣ (ਅਰਥਾਤ ਆਵਾਗਵਣ) ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਉਹੀ ਸਾਧਕ ਹਰਿ ਦਾ ਨਾਮ ਖਟ ਕੇ (ਸੰਸਾਰ ਤੋਂ) ਜਾਂਦੇ ਹਨ, ਜਿਨ੍ਹਾਂ ਨੂੰ (ਪ੍ਰਭੂ ਵਲੋਂ ਇਹ) ਦਾਤ ਪ੍ਰਾਪਤ ਹੁੰਦੀ ਹੈ।੫। ਉਸ (ਮਨੁੱਖ ਨੂੰ) ਆਨੰਦ-ਮੰਗਲ, ਸ਼ਾਂਤੀ, ਰਿਧੀਆਂ, ਨੌਂ ਨਿਧੀਆਂ, ਬੁੱਧੀ, ਗਿਆਨ, ਸਾਰੀਆਂ ਸਿੱਧੀਆਂ, ਵਿਦਿਆ, ਤਪ, ਯੋਗ, ਪ੍ਰਭੂ ਦਾ ਧਿਆਨ, ਸ੍ਰੇਸ਼ਠ ਗਿਆਨ, ਉਤਮ (ਤੀਰਥਾਂ ਦਾ) ਇਸ਼ਨਾਨ, ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼) (ਪ੍ਰਾਪਤ ਹੋ ਜਾਂਦੇ ਹਨ ਅਤੇ ਉਸ ਦਾ) ਹਿਰਦੇ-ਕਮਲ ਖਿੜ ਜਾਂਦਾ ਹੈ। ਉਹ ਸਭ ਵਿਚ ਰਹਿੰਦਾ ਹੋਇਆ ਵੀ ਸਭ ਤੋਂ ਉਦਾਸ/ਵਿਰਕਤ ਰਹਿੰਦਾ ਹੈ। (ਉਹ) ਸੁੰਦਰ, ਸਿਆਣਾ, ਤੱਤ੍ਵ ਦਾ ਗਿਆਤਾ, ਸਮਦਰਸ਼ੀ, ਇਕ ਪ੍ਰਭੂ ਨੂੰ ਵੇਖਣ ਵਾਲਾ (ਬਣ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਇਹ ਫਲ-(ਪ੍ਰਾਪਤੀਆਂ) ਉਸ ਸਾਧਕ (ਨੂੰ ਹੁੰਦੀਆਂ ਹਨ ਜੋ) ਗੁਰੂ ਦੇ ਨਾਮ ਰੂਪ ਬਚਨ ਮਨ ਲਗਾ ਕੇ ਸੁਣਦਾ ਹੈ ਅਤੇ ਮੁਖ ਤੋਂ ਉਚਾਰਦਾ ਹੈ।੬।

(ਨਾਮ ਰੂਪ) ਇਹ ਖ਼ਜ਼ਾਨਾ (*ਨਿਧਾਨੁ*) ਜੋ ਕੋਈ ਮਨ ਲਗਾ ਕੇ ਜਪਦਾ ਹੈ, ਉਸ ਦੀ ਸਾਰੇ ਜਗਤ ਵਿਚ ਗਤੀ ਹੁੰਦੀ ਹੈ। (ਉਸ ਸਾਧਕ ਦੀ) ਬਾਣੀ ਹੀ ਗੋਬਿੰਦ ਦੇ ਗੁਣ ਅਤੇ ਨਾਮ ਦੀ ਧੁਨੀ ਹੋ ਜਾਂਦੀ ਹੈ। (ਇਹ ਗੱਲ) ਸਮ੍ਰਿਤੀਆਂ, ਸ਼ਾਸਤ੍ਰਾਂ ਅਤੇ ਵੇਦਾਂ ਵਿਚ ਬਖਾਨ ਕੀਤੀ ਗਈ ਹੈ। ਸਾਰਿਆਂ ਮਤਾਂ ਦਾ ਸਾਰ-ਤੱਤ੍ਵ ਕੇਵਲ ਹਰਿ-ਨਾਮ ਹੈ ਜੋ ਗੋਬਿੰਦ ਦੇ ਭਗਤਾਂ ਦੇ ਮਨ ਵਿਚ ਵਸਦਾ ਹੈ। ਸਾਧ-ਸੰਗਤ ਨਾਲ ਕਰੋੜਾਂ ਅਪਰਾਧ/ਪਾਪ ਨਸ਼ਟ ਹੋ ਜਾਂਦੇ ਹਨ। ਸੰਤ ਦੀ ਕ੍ਰਿਪਾ ਨਾਲ (ਮਨੁੱਖ) ਜਮ ਤੋਂ ਖ਼ਲਾਸ ਹੋ ਜਾਂਦਾ ਹੈ। ਜਿਸ ਦੇ ਮੱਥੇ ਉਤੇ ਪ੍ਰਭੂ ਨੇ ਭਾਗ ਲਿਖ ਕੇ ਪਾਏ ਹਨ, ਨਾਨਕ (ਦਾ ਕਥਨ

ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥
ਜਨਮ ਮਰਨ ਤਾ ਕਾ ਦੂਖੁ ਨਿਵਾਰੈ ॥ ਦੁਲਭ ਦੇਹ ਤਤਕਾਲ ਉਧਾਰੈ ॥
ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ ॥ ਏਕੁ ਨਾਮੁ ਮਨ ਮਾਹਿ ਸਮਾਨੀ ॥
ਦੂਖ ਰੋਗ ਬਿਨਸੇ ਭੈ ਭਰਮ ॥ ਸਾਧ ਨਾਮ ਨਿਰਮਲ ਤਾ ਕੇ ਕਰਮ ॥
ਸਭ ਤੇ ਊਚ ਤਾ ਕੀ ਸੋਭਾ ਬਨੀ ॥ ਨਾਨਕ ਇਹ ਗੁਣਿ ਨਾਮੁ ਸੁਖਮਨੀ ॥੮॥੨੪॥

ਥਿਤੀ ਗਉੜੀ ਮਹਲਾ ੫ ॥ ਸਲੋਕੁ ॥ ੧ੴ ਸਤਿਗੁਰ ਪ੍ਰਸਾਦਿ ॥
ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥

ਪਉੜੀ ॥
ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ ॥
ਗੁਣ ਗੋਬਿੰਦ ਗੁਪਾਲ ਪ੍ਰਭ ਸਰਨਿ ਪਰਉ ਹਰਿ ਰਾਇ ॥
ਤਾ ਕੀ ਆਸ ਕਲਿਆਣ ਸੁਖ ਜਾ ਤੇ ਸਭੁ ਕਛੁ ਹੋਇ ॥
ਚਾਰਿ ਕੁੰਟ ਦਹ ਦਿਸਿ ਭ੍ਰਮਿਓ ਤਿਸੁ ਬਿਨੁ ਅਵਰੁ ਨ ਕੋਇ ॥
ਬੇਦ ਪੁਰਾਨ ਸਿਮ੍ਰਿਤਿ ਸੁਨੇ ਬਹੁ ਬਿਧਿ ਕਰਉ ਬੀਚਾਰੁ ॥
ਪਤਿਤ ਉਧਾਰਨ ਭੈ ਹਰਨ ਸੁਖ ਸਾਗਰ ਨਿਰੰਕਾਰ ॥
ਦਾਤਾ ਭੁਗਤਾ ਦੇਨਹਾਰੁ ਤਿਸੁ ਬਿਨੁ ਅਵਰੁ ਨ ਜਾਇ ॥
ਜੋ ਚਾਹਹਿ ਸੋਈ ਮਿਲੈ ਨਾਨਕ ਹਰਿ ਗੁਨ ਗਾਇ ॥੧॥
ਗੋਬਿੰਦ ਜਸੁ ਗਾਈਐ ਹਰਿ ਨੀਤ ॥
ਮਿਲਿ ਭਜੀਐ ਸਾਧਸੰਗਿ ਮੇਰੇ ਮੀਤ ॥੧॥ ਰਹਾਉ ॥

ਸਲੋਕੁ ॥
ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ ॥
ਭ੍ਰਮੁ ਕਟੀਐ ਨਾਨਕ ਸਾਧਸੰਗਿ ਦੁਤੀਆ ਭਾਉ ਮਿਟਾਇ ॥੨॥

ਪਉੜੀ ॥
ਦੁਤੀਆ ਦੁਰਮਤਿ ਦੂਰਿ ਕਰਿ ਗੁਰ ਸੇਵਾ ਕਰਿ ਨੀਤ ॥
ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥
ਮਰਣੁ ਮਿਟੈ ਜੀਵਨੁ ਮਿਲੈ ਬਿਨਸਹਿ ਸਗਲ ਕਲੇਸ ॥
ਆਪੁ ਤਜਹੁ ਗੋਬਿੰਦ ਭਜਹੁ ਭਾਉ ਭਗਤਿ ਪਰਵੇਸ ॥
ਲਾਭੁ ਮਿਲੈ ਤੋਟਾ ਹਿਰੈ ਹਰਿ ਦਰਗਹ ਪਤਿਵੰਤ ॥
ਰਾਮ ਨਾਮ ਧਨੁ ਸੰਚਵੈ ਸਾਚ ਸਾਹ ਭਗਵੰਤ ॥

ਹੈ ਕਿ) ਉਹੀ ਸਾਧ-ਸ਼ਰਣ ਵਿਚ ਆਉਂਦਾ ਹੈ।੭। ਜਿਸ (ਮਨੁੱਖ) ਦੇ ਮਨ ਵਿਚ (ਨਾਮ ਰੂਪ ਸੁਖਾਂ ਦੀ ਮਣੀ) ਵਸਦੀ ਹੈ (ਅਤੇ ਇਸ ਮਣੀ ਰੂਪ ਬਾਣੀ) ਨੂੰ ਪ੍ਰੇਮ ਨਾਲ ਸੁਣਦਾ ਹੈ, ਉਸ ਸਾਧਕ ਨੂੰ ਹਰਿ ਪ੍ਰਭੂ ਚੇਤੇ ਆਉਂਦਾ ਹੈ। (ਇਹ ਮਣੀ) ਉਸ ਦੇ ਜਨਮ-ਮਰਨ ਦਾ ਦੁਖ ਕਟ ਦਿੰਦੀ ਹੈ ਅਤੇ ਦੁਰਲਭ (ਮਨੁੱਖ) ਸ਼ਰੀਰ ਦਾ ਤੁਰਤ ਉਧਾਰ ਹੋ ਜਾਂਦਾ ਹੈ (ਅਰਥਾਤ ਜੀਵਨ ਸਫਲ ਹੋ ਜਾਂਦਾ ਹੈ)। (ਉਸ ਮਨੁੱਖ ਦੀ) ਸ਼ੋਭਾ ਨਿਰਮਲ ਹੁੰਦੀ ਹੈ ਅਤੇ ਉਸ ਦੇ ਬੋਲ ਅੰਮ੍ਰਿਤ (ਵਰਗੇ ਹੁੰਦੇ ਹਨ)। (ਉਸ ਦੇ) ਮਨ ਵਿਚ ਇਕ ਨਾਮ ਸਮਾ ਜਾਂਦਾ ਹੈ। (ਉਸ ਦੇ) ਦੁਖ, ਰੋਗ, ਭੈ ਅਤੇ ਭਰਮ ਨਸ਼ਟ ਹੋ ਜਾਂਦੇ ਹਨ, (ਉਸ ਦਾ) ਨਾਮ 'ਸਾਧ' (ਪ੍ਰਚਲਿਤ ਹੋ ਜਾਂਦਾ ਹੈ) ਅਤੇ ਉਸ ਦੇ ਕਰਮ ਨਿਰਮਲ ਹੋ ਜਾਂਦੇ ਹਨ। ਉਸ (ਸਾਧਕ) ਦੀ ਸਰਬ ਸ੍ਰੇਸ਼ਠ ਸ਼ੋਭਾ ਬਣ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਇਨ੍ਹਾਂ ਗੁਣਾਂ ਕਾਰਣ ਹੀ ਨਾਮ 'ਸੁਖਾਂ ਦੀ ਮਣੀ' ਹੈ। ('ਸੁਖਮਨੀ' ਸ਼ਬਦ ਸ਼ਲਿਸ਼ਟ ਹੋਣ ਕਾਰਣ ਦੂਜਾ ਅਰਥ ਇਹ ਬੈਠਦਾ ਹੈ— ਇਨ੍ਹਾਂ ਗੁਣਾਂ ਕਰਕੇ ਹੀ ਇਸ ਬਾਣੀ ਦਾ ਨਾਮ 'ਸੁਖਮਨੀ' ਹੈ)।੮।੨੪।

**ਥਿਤੀ ਗਉੜੀ ਮਹਲਾ ੫**

**ਸਲੋਕ :** (ਹੇ ਜਿਗਿਆਸੂ! ਸਾਰੀ ਸ੍ਰਿਸ਼ਟੀ ਦਾ) ਨਿਰਮਾਤਾ ਪ੍ਰਭੂ ਜਲ, ਥਲ ਅਤੇ ਪੁਲਾੜ ਵਿਚ ਵਿਆਪਕ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਅਨੇਕ ਤਰ੍ਹਾਂ ਨਾਲ (ਸੰਸਾਰ ਵਿਚ) ਪਸਰਿਆ ਹੋਇਆ ਹੈ।੧।

**ਪਉੜੀ:** ਏਕਮ (ਤਿਥੀ ਦਾ ਉਪਦੇਸ਼ ਹੈ ਕਿ ਮੈਂ) ਇਕ ਓਅੰਕਾਰ ਪ੍ਰਭੂ ਨੂੰ ਆਰਾਧਦਾ ਹੋਇਆ ਬੰਦਨਾ ਕਰਦਾ ਹੈ ਅਤੇ ਗੋਬਿੰਦ, ਗੋਪਾਲ, ਪ੍ਰਭੂ ਦੇ ਗੁਣ (ਗਾਉਂਦਾ ਹੋਇਆ) ਹਰਿ ਰਾਜੇ ਦੀ ਸ਼ਰਣ ਪੈਂਦਾ ਹਾਂ। ਉਸ ਦੀ ਆਸ ਨਾਲ ਹੀ ਸੁਖ ਅਤੇ ਆਤਮਿਕ ਆਨੰਦ ਮਿਲਦੇ ਹਨ ਜਿਸ ਤੋਂ ਸਭ ਕੁਝ ਹੋਂਦ ਵਿਚ ਆਉਂਦਾ ਹੈ।(ਮੈਂ) ਚੌਹਾਂ ਕੁੰਟਾਂ ਅਤੇ ਦਸਾਂ ਦਿਸ਼ਾਵਾਂ ਨੂੰ ਫਿਰ ਕੇ (ਵੇਖ ਲਿਆ) ਹੈ ਕਿ ਉਸ (ਪ੍ਰਭੂ) ਤੋਂ ਬਿਨਾ ਹੋਰ ਕੋਈ ਨਹੀਂ ਹੈ। (ਮੈਂ) ਵੇਦ, ਪੁਰਾਣ, ਸਮ੍ਰਿਤੀਆਂ ਸੁਣ ਕੇ ਕਈ ਢੰਗਾਂ ਨਾਲ ਵਿਚਾਰ ਕੀਤਾ ਹੈ ਕਿ ਨਿਰਾਕਾਰ ਪ੍ਰਭੂ ਪਤਿਤਾਂ ਨੂੰ ਉਧਾਰਨ ਵਾਲਾ, ਭੈ ਨੂੰ ਦੂਰ ਕਰਨ ਵਾਲਾ ਅਤੇ ਸੁਖਾਂ ਦਾ ਸਾਗਰ ਹੈ। (ਉਹ ਪ੍ਰਭੂ) ਦਾਤਾਂ ਦੇਣ ਵਾਲਾ, (ਦਾਤਾਂ ਨੂੰ) ਭੋਗਣ ਵਾਲਾ ਅਤੇ (ਸਭ ਕੁਝ) ਦੇਣ ਦੀ ਸਮਰਥਾ ਰਖਣ ਵਾਲਾ ਹੈ, ਉਸ ਤੋਂ ਬਿਨਾ ਹੋਰ ਕੋਈ ਠਿਕਾਣਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਹੇ ਮਨੁੱਖ!) ਹਰਿ ਦੇ ਗੁਣ ਗਾਉਂਦਾ ਰਹਿ, ਜੋ ਚਾਹੇਂਗਾ, ਉਹੀ ਮਿਲ ਜਾਏਗਾ।੧।

ਹੇ ਮੇਰੇ ਮਿਤਰ! ਸਦਾ ਗੋਬਿੰਦ ਪ੍ਰਭੂ ਦਾ ਜਸ ਗਾਉਣਾ ਚਾਹੀਦਾ ਹੈ ਅਤੇ ਸਾਧ-ਸੰਗ ਵਿਚ ਮਿਲ ਕੇ (ਉਸ ਦਾ) ਭਜਨ ਕਰਨਾ ਚਾਹੀਦਾ ਹੈ।੧। ਰਹਾਉ।

**ਸਲੋਕ :** (ਨਾਨਕ ਦਾ ਕਥਨ ਹੈ ਕਿ ਮੈਂ) ਅਨੇਕ ਵਾਰ ਬੰਦਨਾ ਕਰਕੇ ਹਰਿ ਰਾਜੇ ਦੀ ਸ਼ਰਣ ਪੈਂਦਾ ਹਾਂ। ਸਾਧ-ਸੰਗਤ ਵਿਚ ਮਿਲ ਕੇ ਤੇ ਦ੍ਵੈਤ ਭਾਵ ਨੂੰ ਮਿਟਾ ਕੇ ਭਰਮਾਂ ਨੂੰ ਕਟਦਾ ਹਾਂ।੨।

**ਪਉੜੀ:** ਦੁਤੀਆ (ਤਿਥੀ ਦਾ ਉਪਦੇਸ਼ ਹੈ ਕਿ) ਹੇ ਮਿਤਰ! ਦੁਰਮਤਿ ਨੂੰ ਦੂਰ ਕਰਕੇ ਨਿਤ ਗੁਰੂ ਦੀ ਸੇਵਾ ਕਰ। ਕਾਮ, ਕ੍ਰੋਧ ਅਤੇ ਲੋਭ ਨੂੰ ਤਿਆਗਣ ਨਾਲ ਹੀ ਰਾਮ (ਦਾ ਨਾਮ ਰੂਪ) ਰਤਨ ਮਨ ਅਤੇ ਤਨ ਵਿਚ ਵਸਦਾ ਹੈ। (ਇਸ ਨਾਲ) ਮੌਤ (ਦਾ ਡਰ) ਦੂਰ ਹੋ ਜਾਂਦਾ ਹੈ, (ਆਤਮਿਕ) ਜੀਵਨ ਮਿਲ ਜਾਂਦਾ ਹੈ ਅਤੇ ਸਾਰੇ ਕਲੇਸ਼ ਖ਼ਤਮ ਹੋ ਜਾਂਦੇ ਹਨ। (ਹੇ ਜਿਗਿਆਸੂ! ਇਸ ਵਾਸਤੇ) ਆਪਾ-ਭਾਵ ਛਡ ਦਿਓ। ਗੋਬਿੰਦ ਦਾ ਭਜਨ ਕਰੋ, (ਤਾਂ ਜੋ ਹਿਰਦੇ ਵਿਚ) ਪ੍ਰੇਮ-ਭਗਤੀ ਦਾ ਪ੍ਰਵੇਸ਼ ਹੋ ਜਾਏ। (ਫਿਰ ਅਧਿਆਤਮਿਕ ਵਣਜ-ਵਪਾਰ ਵਿਚ) ਲਾਭ ਪ੍ਰਾਪਤ ਹੁੰਦਾ ਹੈ, (ਵਿਕਾਰਾਂ ਦੁਆਰਾ ਪ੍ਰਾਪਤ ਹੋਇਆ) ਘਾਟਾ ਦੂਰ ਹੋ ਜਾਂਦਾ ਹੈ ਅਤੇ ਹਰਿ ਦੀ ਦਰਗਾਹ ਵਿਚ ਪ੍ਰਤਿਸ਼ਠਿਤ ਹੋਈਦਾ ਹੈ। (ਜੋ) ਰਾਮ-ਨਾਮ ਰੂਪ ਧਨ ਇਕੱਠਾ ਕਰਦਾ, (ਉਹ) ਭਾਗਾਂ ਵਾਲਾ ਸੱਚਾ ਸ਼ਾਹ ਹੁੰਦਾ ਹੈ। (ਇਸ ਲਈ) ਉਠਦਿਆਂ, ਬੈਠਦਿਆਂ

ਊਠਤ ਬੈਠਤ ਹਰਿ ਭਜਹੁ ਸਾਧੂ ਸੰਗਿ ਪਰੀਤਿ ॥
ਨਾਨਕ ਦੁਰਮਤਿ ਛੁਟਿ ਗਈ ਪਾਰਬ੍ਰਹਮ ਬਸੇ ਚੀਤਿ ॥੨॥

ਸਲੋਕੁ ॥
ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ ॥
ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ ॥੩॥

ਪਉੜੀ ॥
ਤ੍ਰਿਤੀਆ ਤ੍ਰੈ ਗੁਣ ਬਿਖੈ ਫਲ ਕਬ ਉਤਮ ਕਬ ਨੀਚੁ ॥
ਨਰਕ ਸੁਰਗ ਭ੍ਰਮਤਉ ਘਣੋ ਸਦਾ ਸੰਘਾਰੈ ਮੀਚੁ ॥
ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ ॥
ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ ॥
ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ ॥
ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ ॥
ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ ॥੩॥

ਸਲੋਕੁ ॥
ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥
ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ ॥੪॥

ਪਉੜੀ ॥
ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ ॥
ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ ॥
ਨਰਕ ਨਿਵਾਰੈ ਦੁਖ ਹਰੈ ਤੂਟਹਿ ਅਨਿਕ ਕਲੇਸ ॥
ਮੀਚੁ ਹੁਟੈ ਜਮ ਤੇ ਛੁਟੈ ਹਰਿ ਕੀਰਤਨ ਪਰਵੇਸ ॥
ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ ॥
ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥
ਸੁਰਿ ਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ ॥
ਮਨੁ ਨਿਰਮਲੁ ਮੁਖੁ ਊਜਲਾ ਹੋਇ ਨਾਨਕ ਸਾਧ ਰਵਾਲ ॥੪॥

ਸਲੋਕੁ ॥
ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ ॥
ਸਾਧਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ ॥੫॥

ਪਉੜੀ ॥
ਪੰਚਮਿ ਪੰਚ ਪ੍ਰਧਾਨ ਤੇ ਜਿਹ ਜਾਨਿਓ ਪਰਪੰਚੁ ॥
ਕੁਸਮ ਬਾਸ ਬਹੁ ਰੰਗੁ ਘਣੋ ਸਭ ਮਿਥਿਆ ਬਲਬੰਚੁ ॥
ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ ॥

ਹਰਿ ਦਾ ਭਜਨ ਕਰੋ ਅਤੇ ਸਾਧ-ਸੰਗਤ ਵਿਚ ਪ੍ਰੀਤ ਪਾਓ। ਨਾਨਕ (ਦਾ ਕਥਨ ਹੈ ਕਿ ਅਜਿਹਾ ਕਰਨ ਨਾਲ) ਦੁਰਮਤਿ ਖ਼ਤਮ ਹੋ ਜਾਂਦੀ ਹੈ ਅਤੇ ਪਾਰਬ੍ਰਹਮ ਚਿਤ ਵਿਚ ਆ ਵਸਦਾ ਹੈ।੨।

**ਸਲੋਕ** : ਤਿੰਨ ਗੁਣ (ਰਜੋ, ਸਤੋ, ਤਮੋ) ਜਗਤ ਨੂੰ ਪ੍ਰਭਾਵਿਤ ਕਰ ਰਹੇ ਹਨ, ਕੋਈ (ਵਿਰਲਾ ਹੀ) ਤੁਰੀਆ ਪਦ (ਚੌਥਾ ਪਦ) ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦੇ ਮਨ ਵਿਚ ਉਹ (ਪਰਮਾਤਮਾ) ਵਸਦਾ ਹੈ, (ਉਹ) ਸੰਤ-ਸਾਧਕ ਨਿਰਮਲ ਹੋ ਗਏ ਹਨ। ੩ ।

**ਪਉੜੀ:** ਤ੍ਰਿਤੀਆਂ (ਤਿਥੀ ਦਾ ਉਪਦੇਸ਼ ਹੈ ਕਿ) ਤਿੰਨ ਗੁਣ (ਮਾਇਆ ਰੂਪ) ਵਿਸ਼ ਦੇ ਫਲ ਹਨ, (ਇਹ) ਕਦੀ ਉਤਮ ਅਤੇ ਕਦੀ ਨੀਚ (ਹੁੰਦੇ ਹਨ, ਜੀਵਾਂ ਨੂੰ) ਨਰਕ ਸੁਅਰਗ ਬਹੁਤ ਭਰਮਣੇ ਪੈਂਦੇ ਹਨ ਅਤੇ ਮ੍ਰਿਤੂ ਸਦਾ ਮਾਰਦੀ ਰਹਿੰਦੀ ਹੈ। ਸੰਸਾਰ ਨੂੰ (ਹਮੇਸ਼ਾ) ਖ਼ੁਸ਼ੀ, ਗ਼ਮੀ ਅਤੇ ਸੰਸ਼ਾ (ਲਗਾ ਰਹਿੰਦਾ ਹੈ) ਅਤੇ ਹਉਮੈ ਕਰਦੇ ਹੋਇਆਂ (ਮਨੁੱਖ ਜੀਵਨ) ਬਤੀਤ ਕਰ ਦਿੰਦੇ ਹਨ। ਜਿਸ (ਪ੍ਰਭੂ) ਨੇ (ਜੀਵ) ਸਿਰਜੇ ਹਨ, ਉਸ ਨੂੰ ਨਹੀਂ ਜਾਣਦੇ ਅਤੇ ਹੋਰ ਹੋਰ ਉਪਾਵਾਂ (ਧਾਰਮਿਕ ਵਿਧੀਆਂ) ਬਾਰੇ ਸੋਚਦੇ ਰਹਿੰਦੇ ਹਨ। (ਦੁਨਿਆਵੀ) ਰਸਾਂ (ਵਿਚ ਰੁਚਿਤ ਰਹਿਣ ਕਰਕੇ ਜੀਵਾਂ ਦਾ) ਆਧੀ, ਵਿਆਧੀ, ਅਤੇ ਉਪਾਧੀ ਰੋਗਾਂ ਦਾ ਤਾਪ ਨਹੀਂ ਉਤਰਦਾ। (ਰੋਗਾਂ ਨਾਲ ਗ੍ਰਸਿਆ ਮਨੁੱਖ) ਪਾਰਬ੍ਰਹਮ ਪੂਰਣ ਸੁਆਮੀ ਦੇ ਪ੍ਰਤਾਪ ਨੂੰ ਨਹੀਂ ਸਮਝਦਾ। (ਮਨੁੱਖ) ਮੋਹ ਅਤੇ ਭਰਮ (ਦੇ ਸਮੁੰਦਰ) ਵਿਚ ਬਹੁਤ ਡੁਬਦਾ ਹੈ, (ਜਿਸ ਕਰਕੇ) ਘੋਰ ਨਰਕ ਵਿਚ ਵਾਸ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ) ਹੇ ਪ੍ਰਭੂ ! ਕ੍ਰਿਪਾ ਕਰਕੇ (ਮਨੁੱਖ ਨੂੰ) ਬਚਾ ਲੈ, (ਇਸ ਨੂੰ) ਤੇਰੀ ਹੀ ਉਮੀਦ ਹੈ। ੩।

**ਸਲੋਕ:** ਸੂਝਵਾਨ, ਸਿਆਣਾ ਅਤੇ ਸੁਚੱਜਾ ਉਹੀ (ਵਿਅਕਤੀ) ਹੈ ਜਿਸ ਨੇ ਹੰਕਾਰ ਛਡ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ ! ਹਰਿ ਦੇ ਨਾਮ ਦਾ ਭਜਨ ਕਰ, ਇਸੇ ਵਿਚ) ਚਾਰ ਪਦਾਰਥ (ਧਰਮ, ਅਰਥ, ਕ੍ਰਾਮ, ਮੋਕਸ਼) ਅਤੇ ਅੱਠ ਸਿਧੀਆਂ (ਸਮਾਈਆਂ ਹੋਈਆਂ ਹਨ)। ੪।

**ਪਉੜੀ:** ਚੌਥੀ (ਤਿਥੀ ਦਾ ਉਪਦੇਸ਼ ਹੈ ਕਿ) ਚੌਹਾਂ ਵੇਦਾਂ ਨੂੰ ਸੁਣ ਕੇ (ਇਹ) ਤੱਤ੍ਵ ਵਿਚਾਰ ਖੋਜਿਆ ਹੈ ਕਿ ਰਾਮ ਦਾ ਸ੍ਰੇਸ਼ਠ ਨਾਮ ਜਪਣ ਨਾਲ ਆਨੰਦ-ਮੰਗਲ ਦੇ ਸਾਰੇ ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ। (ਰਾਮ-ਨਾਮ) ਨਰਕਾਂ ਤੋਂ ਛੁੜਾ ਲੈਂਦਾ ਹੈ, ਦੁਖਾਂ ਨੂੰ ਦੂਰ ਕਰ ਦਿੰਦਾ ਹੈ ਅਤੇ ਅਨੇਕ ਪ੍ਰਕਾਰ ਦੇ ਕਲੇਸ਼ ਖ਼ਤਮ ਹੋ ਜਾਂਦੇ ਹਨ। (ਜਿਸ ਹਿਰਦੇ ਵਿਚ) ਹਰਿ ਦੀ ਕੀਰਤੀ ਦਾ ਪ੍ਰਵੇਸ਼ ਹੋ ਜਾਂਦਾ ਹੈ (ਉਸ ਦੀ) ਮ੍ਰਿਤੂ ਮਿਟ ਜਾਂਦੀ ਹੈ ਅਤੇ ਜਮ ਤੋਂ ਖ਼ਲਾਸੀ ਹੋ ਜਾਂਦੀ ਹੈ। ਨਿਰਾਕਾਰ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰਤਿਆ ਭੈ ਨਸ਼ਟ ਹੋ ਜਾਂਦਾ ਹੈ (ਅਤੇ ਹਿਰਦੇ ਵਿਚ ਨਾਮ ਰੂਪ) ਅੰਮ੍ਰਿਤ ਰਸ (ਝਰਨ ਲਗ ਜਾਂਦਾ ਹੈ)। ਨਾਮ ਦੇ ਆਧਾਰ ਕਰਕੇ ਦੁਖ, ਨਿਰਧਨਤਾ ਅਤੇ ਅਪਵਿਤਰਤਾ ਨਸ਼ਟ ਹੋ ਜਾਂਦੇ ਹਨ। ਦੇਵਤੇ, ਮਨੁੱਖ, ਮੁਨੀ ਲੋਕ ਸੁਖਾਂ ਦੇ ਸਮੁੰਦਰ ਗੋਪਾਲ ਨੂੰ ਲਭਦੇ ਫਿਰਦੇ ਹਨ। ਨਾਨਕ (ਦਾ ਕਥਨ ਹੈ ਕਿ) ਸਾਧ ਦੇ ਚਰਣਾਂ ਦੀ ਧੂੜ (ਪ੍ਰਾਪਤ ਕਰਨ ਨਾਲ ਪ੍ਰਭੂ ਲਭ ਪੈਂਦਾ ਹੈ)। (ਫਿਰ ਸਾਧਕ ਦਾ) ਮਨ ਨਿਰਮਲ ਅਤੇ ਮੁਖ ਉਜਲਾ ਹੋ ਜਾਂਦਾ ਹੈ। ੪।

**ਸਲੋਕ:** ਮਾਇਆ ਵਲ ਰੁਚਿਤ ਹੋਣ 'ਤੇ ਪੰਜ ਵਿਚਾਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਮਨ ਵਿਚ ਵਸ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ) ਸਾਧ ਸੰਗ (ਵਿਚ ਟਿਕ ਕੇ) ਪ੍ਰਭੂ ਦੇ ਪ੍ਰੇਮ-ਰੰਗ ਵਿਚ (ਰੰਗਿਆ ਰਹਿੰਦਾ ਹੈ), (ਉਹ) ਨਿਰਮਲ (ਜੀਵਨ ਵਾਲਾ) ਹੋ ਜਾਂਦਾ ਹੈ। ੫।

**ਪਉੜੀ:** ਪੰਚਮ (ਤਿਥੀ ਦਾ ਉਪਦੇਸ਼ ਹੈ ਕਿ) ਜਿਨ੍ਹਾਂ ਨੇ (ਸੰਸਾਰਿਕ) ਪ੍ਰਪੰਚ ਨੂੰ ਸਮਝ ਲਿਆ ਹੈ, ਉਹ ਪੰਚ (ਸੰਤ ਜਨ) ਪ੍ਰਧਾਨ ਮੰਨੇ ਜਾਂਦੇ ਹਨ। (ਉਨ੍ਹਾਂ ਅਨੁਸਾਰ ਸੰਸਾਰ ਦੇ) ਬਹੁਤ ਰੰਗ-ਤਮਾਸ਼ੇ ਫੁਲ ਦੀ ਸੁਗੰਧ ਵਾਂਗ ਝੂਠੇ ਅਤੇ ਠੱਗੀ ਵਾਲੇ ਹਨ। (ਮਨੁੱਖ ਨੂੰ ਅਸਲੀਅਤ) ਨਹੀਂ ਜਾਪਦੀ, (ਉਹ) ਨ

ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ ॥
ਜਨਮ ਮਰਣ ਬਹੁ ਜੋਨਿ ਭ੍ਰਮਣ ਕੀਨੇ ਕਰਮ ਅਨੇਕ ॥
ਰਚਨਹਾਰੁ ਨਹ ਸਿਮਰਿਓ ਮਨਿ ਨ ਬੀਚਾਰਿ ਬਿਬੇਕ ॥
ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ ॥
ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ ॥੫॥

ਸਲੋਕੁ ॥
ਖਟ ਸਾਸਤ੍ਰ ਊਚੌ ਕਹਹਿ ਅੰਤੁ ਨ ਪਾਰਾਵਾਰ ॥
ਭਗਤ ਸੋਹਹਿ ਗੁਣ ਗਾਵਤੇ ਨਾਨਕ ਪ੍ਰਭ ਕੈ ਦੁਆਰ ॥੬॥

ਪਉੜੀ ॥
ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ ॥
ਊਤਮੁ ਊਚੌ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ ॥
ਨਾਰਦ ਮੁਨਿ ਜਨ ਸੁਕ ਬਿਆਸ ਜਸੁ ਗਾਵਤ ਗੋਬਿੰਦ ॥
ਰਸ ਗੀਧੇ ਹਰਿ ਸਿਉ ਬੀਧੇ ਭਗਤ ਰਚੇ ਭਗਵੰਤ ॥
ਮੋਹ ਮਾਨ ਭ੍ਰਮੁ ਬਿਨਸਿਓ ਪਾਈ ਸਰਨਿ ਦਇਆਲ ॥
ਚਰਨ ਕਮਲ ਮਨਿ ਤਨਿ ਬਸੇ ਦਰਸਨੁ ਦੇਖਿ ਨਿਹਾਲ ॥
ਲਾਭੁ ਮਿਲੈ ਤੋਟਾ ਹਿਰੈ ਸਾਧਸੰਗਿ ਲਿਵ ਲਾਇ ॥
ਖਾਟਿ ਖਜਾਨਾ ਗੁਣ ਨਿਧਿ ਹਰੇ ਨਾਨਕ ਨਾਮੁ ਧਿਆਇ ॥੬॥

ਸਲੋਕੁ ॥
ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ ਸਤਿ ਸੁਭਾਇ ॥
ਨਾਨਕ ਮਨੁ ਸੰਤੋਖੀਐ ਏਕਸੁ ਸਿਉ ਲਿਵ ਲਾਇ ॥੭॥

ਪਉੜੀ ॥
ਸਪਤਮਿ ਸੰਚਹੁ ਨਾਮ ਧਨੁ ਟੂਟਿ ਨ ਜਾਹਿ ਭੰਡਾਰ ॥
ਸੰਤਸੰਗਤਿ ਮਹਿ ਪਾਈਐ ਅੰਤੁ ਨ ਪਾਰਾਵਾਰ ॥
ਆਪੁ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ ॥
ਦੂਖ ਹਰੈ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ ॥
ਆਠ ਪਹਰ ਮਨਿ ਹਰਿ ਜਪੈ ਸਫਲੁ ਜਨਮੁ ਪਰਵਾਣੁ ॥
ਅੰਤਰਿ ਬਾਹਰਿ ਸਦਾ ਸੰਗਿ ਕਰਨੈਹਾਰੁ ਪਛਾਣੁ ॥
ਸੋ ਸਾਜਨੁ ਸੋ ਸਖਾ ਮੀਤੁ ਜੋ ਹਰਿ ਕੀ ਮਤਿ ਦੇਇ ॥
ਨਾਨਕ ਤਿਸੁ ਬਲਿਹਾਰਣੈ ਹਰਿ ਹਰਿ ਨਾਮੁ ਜਪੇਇ ॥੭॥

ਸਲੋਕੁ ॥
ਆਠ ਪਹਰ ਗੁਨ ਗਾਈਅਹਿ ਤਜੀਅਹਿ ਅਵਰਿ ਜੰਜਾਲ ॥
ਜਮਕੰਕਰੁ ਜੋਹਿ ਨ ਸਕਈ ਨਾਨਕ ਪ੍ਰਭੂ ਦਇਆਲ ॥੮॥

ਸਮਝਦਾ ਹੈ ਅਤੇ ਨ ਹੀ ਕੋਈ ਵਿਚਾਰ ਕਰਦਾ ਹੈ। ਸੁਆਦ ਅਤੇ ਮੋਹ ਦੇ ਰਸ ਨਾਲ ਵਿੰਨ੍ਹਿਆ ਰਹਿੰਦਾ ਹੈ। (ਸਾਰਾ) ਸੰਸਾਰ ਅਗਿਆਨ ਵਿਚ ਲਿਪਤ ਹੈ। ਜੀਵ ਜਨਮ-ਮਰਨ (ਦੇ ਚੱਕਰ ਕਰਕੇ) ਬਹੁਤ ਜੂਨਾਂ ਵਿਚ ਭਟਕਦਾ ਰਹਿੰਦਾ ਹੈ ਅਤੇ ਅਨੇਕ ਕਰਮ ਕਰਦਾ ਹੈ। (ਪਰ ਇਸ ਨੇ) ਸ੍ਰਿਸ਼ਟੀ ਦੇ ਰਚੈਤਾ ਨੂੰ ਨਹੀਂ ਸਿਮਰਿਆ ਅਤੇ ਮਨ ਵਿਚ ਵਿਵੇਕ ਦਾ ਵਿਚਾਰ ਵੀ ਨਹੀਂ ਕੀਤਾ। (ਜੋ ਲੋਕ) ਭਗਵਾਨ ਦੀ ਪ੍ਰੇਮ-ਭਗਤੀ ਵਿਚ ਰੁਚਿਤ ਰਹਿੰਦੇ ਹਨ, ਉਹ ਮਾਇਆ ਤੋਂ ਰੰਚ ਮਾਤ੍ਰ ਵੀ ਪ੍ਰਭਾਵਿਤ ਨਹੀਂ ਹੁੰਦੇ। ਨਾਨਕ (ਦਾ ਕਥਨ ਹੈ ਕਿ) ਜੋ (ਸਾਧਕ ਮਾਇਆਵੀ) ਪ੍ਰਪੰਚ ਵਿਚ ਨਹੀਂ ਰੁਝਦੇ, (ਉਹ ਸੰਸਾਰ ਵਿਚ) ਬਹੁਤ ਵਿਰਲੇ ਹਨ।੫।

**ਸਲੋਕ:** ਛੇ ਸ਼ਾਸਤ੍ਰ ਉੱਚੀ (ਆਵਾਜ਼ ਵਿਚ) ਕਹਿੰਦੇ ਹਨ ਕਿ (ਉਸ ਪ੍ਰਭੂ ਦਾ) ਅੰਤ ਅਤੇ ਆਰ-ਪਾਰ (ਪਾਇਆ ਨਹੀਂ ਜਾ ਸਕਦਾ)। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਦੁਆਰ ਉਪਰ ਭਗਤ ਲੋਕ ਗੁਣ ਗਾਉਂਦੇ ਹੋਏ ਸ਼ੋਭਦੇ ਹਨ।੬।

**ਪਉੜੀ:** ਛੇਵੀ (ਤਿਥੀ ਦਾ ਉਪਦੇਸ਼ ਹੈ ਕਿ ਪਰਮਾਤਮਾ ਸੰਬੰਧੀ) ਛੇ ਸ਼ਾਸਤ੍ਰ ਕਥਨ ਕਰਦੇ ਹਨ ਅਤੇ ਅਨੇਕ ਸਮ੍ਰਿਤੀਆਂ ਵੀ ਬਿਆਨ ਕਰਦੀਆਂ ਹਨ ਕਿ ਪਾਰਬ੍ਰਹਮ ਉਤਮ ਅਤੇ ਸ੍ਰੇਸ਼ਠ ਹੈ, ਸ਼ੇਸ਼ ਨਾਗ ਵੀ (ਉਸ ਦੇ) ਗੁਣਾਂ ਦਾ ਅੰਤ ਨਹੀਂ ਜਾਣਦਾ। ਨਾਰਦ, ਮੁਨੀ-ਜਨ, ਸ਼ੁਕਦੇਵ, ਵਿਆਸ ਆਦਿ ਗੋਬਿੰਦ ਦਾ ਜਸ ਗਾਉਂਦੇ ਹਨ। ਭਗਵਾਨ ਵਿਚ ਲੀਨ ਹੋਏ ਭਗਤ ਸਾਧਕ ਨਾਮ ਦੇ ਰਸ ਨਾਲ ਗਿਝੇ ਹੋਏ ਹਰਿ ਨਾਲ ਪਰੁਚੇ ਰਹਿੰਦੇ ਹਨ। (ਜਿਨ੍ਹਾਂ ਨੇ) ਦਿਆਲੂ ਪ੍ਰਭੂ ਦੀ ਸ਼ਰਣ ਪ੍ਰਾਪਤ ਕਰ ਲਈ ਹੈ, (ਉਨ੍ਹਾਂ ਦੇ) ਮੋਹ, ਹੰਕਾਰ ਅਤੇ ਭਰਮ ਨਸ਼ਟ ਹੋ ਜਾਂਦੇ ਹਨ। (ਉਨ੍ਹਾਂ ਦੇ) ਮਨ ਅਤੇ ਤਨ ਵਿਚ (ਪ੍ਰਭੂ ਦੇ) ਚਰਣ-ਕਮਲ ਵਸ ਜਾਂਦੇ ਹਨ (ਅਤੇ ਉਹ ਪ੍ਰਭੂ ਦਾ) ਦਰਸ਼ਨ ਕਰਕੇ ਆਨੰਦਿਤ ਹੋ ਜਾਂਦੇ ਹਨ। ਸਾਧ-ਸੰਗਤ ਵਿਚ ਲਿਵ ਲਗਾਉਣ ਨਾਲ (ਆਤਮਿਕ) ਲਾਭ ਹੁੰਦਾ ਹੈ, (ਹਰ ਪ੍ਰਕਾਰ ਦਾ) ਘਾਟਾ ਦੂਰ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ! ਤੂੰ ਵੀ) ਨਾਮ ਦੀ ਆਰਾਧਨਾ ਕਰਕੇ ਗੁਣਾਂ ਦੇ ਖ਼ਜ਼ਾਨੇ ਹਰਿ ਦੇ (ਨਾਮ ਦਾ) ਖ਼ਜ਼ਾਨਾ ਲਾਭ ਵਜੋਂ ਪ੍ਰਾਪਤ ਕਰ ਲੈ।੬।

**ਸਲੋਕ:** ਸੰਤ ਸਾਧਕ ਸਭਾ ਵਿਚ ਹਰਿ ਦਾ ਜਸ ਕਥਨ ਕਰਦੇ ਹਨ ਅਤੇ ਪ੍ਰੇਮ-ਪੂਰਵਕ ਸਤਿਸਰੂਪ ਪ੍ਰਭੂ (ਦੇ ਗੁਣਾਂ ਦਾ) ਬਖਾਨ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ) ਇਕ ਪ੍ਰਭੂ ਨਾਲ ਲਿਵ ਲਗਾ ਕੇ ਮਨ ਨੂੰ ਸੰਤੁਸ਼ਟ ਕਰਨਾ ਚਾਹੀਦਾ ਹੈ।੭।

**ਪਉੜੀ:** ਸਤਵੀਂ (ਤਿਥੀ ਦਾ ਉਪਦੇਸ਼ ਹੈ ਕਿ ਹੇ ਜਿਗਿਆਸੂ!) ਨਾਮ ਰੂਪ ਧਨ ਨੂੰ ਇਕੱਠਾ ਕਰੋ, ਜਿਸ ਦੇ ਭੰਡਾਰ ਕਦੇ ਨਿਖੁਟਦੇ ਨਹੀਂ ਹਨ। (ਇਹ ਨਾਮ ਰੂਪ ਧਨ) ਸੰਤਾਂ ਦੀ ਸੰਗਤ ਵਿਚ ਪਾਈਦਾ ਹੈ, ਜਿਸ ਦਾ ਅੰਤ ਅਤੇ ਆਰ-ਪਾਰ ਨਹੀਂ ਹੈ। ਆਪਣੇ-ਪਨ ਦੀ ਭਾਵਨਾ ਤਿਆਗ ਦਿਓ, ਗੋਬਿੰਦ ਦਾ ਭਜਨ ਕਰੋ ਅਤੇ ਹਰਿ ਰਾਜੇ ਦੀ ਸ਼ਰਣ ਵਿਚ ਪਵੋ। (ਇਸ ਜੁਗਤ ਨਾਲ ਮਨੁੱਖ ਆਪਣੇ) ਦੁਖ ਦੂਰ ਕਰ ਲੈਂਦਾ ਹੈ, ਭਵ-ਸਾਗਰ ਤਰ ਜਾਂਦਾ ਹੈ ਅਤੇ ਮਨ-ਇਛਿਤ ਫਲ ਪ੍ਰਾਪਤ ਕਰ ਲੈਂਦਾ ਹੈ। (ਜੋ ਮਨੁੱਖ) ਅੱਠੇ ਪਹਿਰ ਮਨ ਵਿਚ ਹਰਿ-ਨਾਮ ਦਾ ਜਾਪ ਕਰਦਾ ਹੈ, (ਉਸ ਦਾ) ਜਨਮ ਸਫਲ ਹੋ ਜਾਂਦਾ ਹੈ (ਅਤੇ ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹ ਜਾਂਦਾ ਹੈ। (ਉਹ) ਕਰਣਹਾਰ ਪ੍ਰਭੂ ਨੂੰ ਅੰਦਰ ਬਾਹਰ (ਸਭ ਥਾਂ) ਹਮੇਸ਼ਾ ਅੰਗ ਸੰਗ ਸਮਝਦਾ ਹੈ। (ਹੇ ਮਨੁੱਖ!) ਜੋ (ਸਾਨੂੰ) ਹਰਿ (ਨਾਮ ਨੂੰ ਜਪਣ ਦੀ) ਮਤਿ ਦਿੰਦਾ ਹੈ, ਉਹ (ਸਾਡਾ) ਸੱਜਣ, ਸਾਥੀ ਅਤੇ ਮਿਤਰ ਹੈ। ਨਾਨਕ (ਦਾ ਕਥਨ ਹੈ ਕਿ ਜੋ ਮਨੁੱਖ) ਹਰਿ ਹਰਿ ਦਾ ਨਾਮ ਜਪਦਾ ਹੈ, (ਮੈਂ) ਉਸ ਤੋਂ ਬਲਿਹਾਰ ਜਾਂਦਾ ਹਾਂ।੭।

**ਸਲੋਕ:** ਅੱਠੇ ਪਹਿਰ ਹਰਿ ਦੇ ਗੁਣ ਗਾਉਣੇ ਚਾਹੀਦੇ ਹਨ ਅਤੇ ਹੋਰ (ਸਾਰੇ ਸੰਸਾਰਿਕ) ਜੰਜਾਲ ਤਿਆਗ ਦੇਣੇ ਚਾਹੀਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਦਿਆਲੂ ਹੋਣ ਨਾਲ ਜਮ ਦੇ ਦੂਤ ਵੇਖ ਤਕ ਨਹੀਂ ਸਕਦੇ ।੮।

ਪਉੜੀ ॥
ਅਸਟਮੀ ਅਸਟ ਸਿਧਿ ਨਵ ਨਿਧਿ ॥ ਸਗਲ ਪਦਾਰਥ ਪੂਰਨ ਬੁਧਿ ॥
ਕਵਲ ਪ੍ਰਗਾਸ ਸਦਾ ਆਨੰਦ ॥ ਨਿਰਮਲ ਰੀਤਿ ਨਿਰੋਧਰ ਮੰਤ ॥
ਸਗਲ ਧਰਮ ਪਵਿਤ੍ਰ ਇਸਨਾਨੁ ॥ ਸਭ ਮਹਿ ਊਚ ਬਿਸੇਖ ਗਿਆਨੁ ॥
ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ॥ ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ॥੮॥

ਸਲੋਕੁ ॥
ਨਾਰਾਇਣੁ ਨਹ ਸਿਮਰਿਓ ਮੋਹਿਓ ਸੁਆਦ ਬਿਕਾਰ ॥
ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ ॥੯॥

ਪਉੜੀ ॥
ਨਉਮੀ ਨਵੇ ਛਿਦ੍ਰ ਅਪਵੀਤ ॥ ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ ॥
ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ ॥ ਕਰਨ ਨ ਸੁਨਹੀ ਹਰਿ ਜਸੁ ਬਿੰਦ ॥
ਹਿਰਹਿ ਪਰ ਦਰਬੁ ਉਦਰ ਕੈ ਤਾਈ ॥ ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ ॥
ਹਰਿ ਸੇਵਾ ਬਿਨੁ ਏਹ ਫਲ ਲਾਗੇ ॥ ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ ॥੯॥

ਸਲੋਕੁ ॥
ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ ॥
ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥੧੦॥

ਪਉੜੀ ॥
ਦਸਮੀ ਦਸ ਦੁਆਰ ਬਸਿ ਕੀਨੇ ॥ ਮਨਿ ਸੰਤੋਖੁ ਨਾਮ ਜਪਿ ਲੀਨੇ ॥
ਕਰਨੀ ਸੁਨੀਐ ਜਸੁ ਗੋਪਾਲ ॥ ਨੈਨੀ ਪੇਖਤ ਸਾਧ ਦਇਆਲ ॥
ਰਸਨਾ ਗੁਨ ਗਾਵੈ ਬੇਅੰਤ ॥ ਮਨ ਮਹਿ ਚਿਤਵੈ ਪੂਰਨ ਭਗਵੰਤ ॥
ਹਸਤ ਚਰਨ ਸੰਤ ਟਹਲ ਕਮਾਈਐ ॥ ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ ॥੧੦॥

ਸਲੋਕੁ ॥
ਏਕੋ ਏਕੁ ਬਖਾਨੀਐ ਬਿਰਲਾ ਜਾਣੈ ਸ੍ਵਾਦੁ ॥
ਗੁਣ ਗੋਬਿੰਦ ਨ ਜਾਣੀਐ ਨਾਨਕ ਸਭੁ ਬਿਸਮਾਦੁ ॥੧੧॥

ਪਉੜੀ ॥
ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥
ਮਨਿ ਸੰਤੋਖੁ ਸਰਬ ਜੀਅ ਦਇਆ ॥ ਇਨ ਬਿਧਿ ਬਰਤੁ ਸੰਪੂਰਨ ਭਇਆ ॥
ਧਾਵਤ ਮਨੁ ਰਾਖੈ ਇਕ ਠਾਇ ॥ ਮਨੁ ਤਨੁ ਸੁਧੁ ਜਪਤ ਹਰਿ ਨਾਇ ॥
ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥ ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ ॥੧੧॥

**ਪਉੜੀ:** ਅਸ਼ਟਮੀ (ਤਿਥੀ ਦਾ ਉਪਦੇਸ਼ ਹੈ ਕਿ) ਅੱਠ ਸਿਧੀਆਂ, ਨੌਂ ਨਿਧੀਆਂ, ਸਾਰੇ ਪਦਾਰਥ, ਪੂਰਣ ਬੁੱਧੀ, ਹਿਰਦੇ ਰੂਪ ਕਮਲ ਦਾ ਖੇੜਾ, ਸਥਾਈ ਆਨੰਦ, ਨਿਰਮਲ ਮਰਯਾਦਾ, (ਕਿਸੇ ਤੋਂ ਨ ਪ੍ਰਭਾਵਿਤ ਹੋ ਸਕਣ ਵਾਲਾ) ਨਿਰੋਧਰ ਮੰਤ੍ਰ, ਸਾਰੇ ਧਰਮ, ਪਵਿਤਰ ਇਸ਼ਨਾਨ, ਸਭ ਵਿਚੋਂ ਉਤਮ ਅਤੇ ਵਿਸ਼ੇਸ਼ ਗਿਆਨ (ਆਦਿ ਸਭ ਕੁਝ ਉਸ ਮਨੁੱਖ ਨੂੰ ਮਿਲ ਜਾਂਦਾ ਹੈ ਜੋ) ਪੂਰੇ ਗੁਰੂ ਨਾਲ ਮਿਲ ਕੇ ਹਰਿ ਹਰਿ ਦਾ ਭਜਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ) ਹਰਿ ਦੇ ਨਾਮ ਨੂੰ ਪ੍ਰੇਮ ਨਾਲ ਜਪ ਕੇ (ਭਵ-ਸਾਗਰ ਨੂੰ) ਤਰਿਆ ਜਾ ਸਕੀਦਾ ਹੈ। ੮।

**ਸਲੋਕ:** (ਜਿਸ ਮਨੁੱਖ ਨੇ) ਪ੍ਰਭੂ ਨੂੰ ਨਹੀਂ ਸਿਮਰਿਆ ਹੈ ਅਤੇ ਵਿਸ਼ੇ-ਵਿਕਾਰਾਂ ਦੇ ਸੁਆਦ ਵਿਚ ਹੀ ਮੋਹਿਆ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਨੂੰ ਵਿਸਾਰਨ ਕਰਕੇ (ਉਸ ਨੂੰ) ਨਰਕਾਂ ਅਤੇ ਸੁਅਰਗਾਂ (ਨੂੰ ਭੋਗਣ ਲਈ ਬਾਰ ਬਾਰ) ਜਨਮ ਲੈਣੇ ਪੈਂਦੇ ਹਨ। ੯।

**ਪਉੜੀ:** ਨੌਵੀਂ (ਤਿਥੀ ਦਾ ਉਪਦੇਸ਼ ਹੈ ਕਿ ਉਨ੍ਹਾਂ ਮਨੁੱਖਾਂ ਦੀਆਂ) ਨੌਂ ਇੰਦ੍ਰੀਆਂ ਅਪਵਿਤਰ ਰਹਿੰਦੀਆਂ ਹਨ, (ਜੋ) ਹਰਿ ਦਾ ਨਾਮ ਨਹੀਂ ਜਪਦੇ (ਅਤੇ ਮਰਯਾਦਾ ਦੇ) ਉਲਟ ਕਰਮ ਕਰਦੇ ਹਨ। (ਉਹ) ਪਰਾਈਆਂ ਇਸਤਰੀਆਂ ਨਾਲ ਸੰਯੋਗ ਕਰਦੇ ਹਨ ਅਤੇ ਸਾਧਾਂ ਦੀ ਨਿੰਦਿਆ ਕਰਦੇ ਹਨ। ਥੋੜੇ ਜਿੰਨੇ ਸਮੇਂ ਲਈ ਹਰਿ ਦਾ ਜਸ ਕੰਨਾਂ ਨਾਲ ਨਹੀਂ ਸੁਣਦੇ ਹਨ। (ਆਪਣਾ) ਪੇਟ ਭਰਨ ਲਈ ਪਰਾਇਆ ਧਨ ਲੁਟਦੇ ਹਨ। (ਉਨ੍ਹਾਂ ਦੇ ਅੰਦਰੋ ਲਾਲਚ ਦੀ) ਅਗਨੀ ਨਹੀਂ ਬੁਝਦੀ ਅਤੇ ਨ ਹੀ ਤ੍ਰਿਸ਼ਨਾ ਮਿਟਾਈ ਜਾ ਸਕਦੀ ਹੈ। ਹਰਿ ਦੀ ਸੇਵਾ ਤੋਂ ਬਿਨਾ (ਉਨ੍ਹਾਂ ਦੇ ਉਦਮਾਂ ਨੂੰ) ਇਹ ਫਲ ਲਗਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੂੰ ਵਿਸਾਰਨ ਨਾਲ ਮੰਦਿਆਂ ਭਾਗਾਂ ਵਾਲੇ (ਮਨੁੱਖ) ਮਰ ਮਰ ਕੇ ਫਿਰ ਜੰਮਦੇ ਰਹਿੰਦੇ ਹਨ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਏ ਰਹਿੰਦੇ ਹਨ)। ੯।

**ਸਲੋਕ:** ਮੈਂ ਦਸਾਂ ਦਿਸ਼ਾਵਾਂ ਵਿਚ (ਉਸ ਪ੍ਰਭੂ ਨੂੰ) ਖੋਜਦਾ ਫਿਰਦਾ ਹਾਂ (ਅਤੇ) ਜਿਧਰ ਵੇਖਦਾ ਹਾਂ, ਉਧਰ ਉਹੀ ਹੈ। ਨਾਨਕ (ਦਾ ਕਥਨ ਹੈ ਕਿ) ਮਨ ਤਦ ਵਸ ਵਿਚ ਆਉਂਦਾ ਹੈ ਕਿ ਪੂਰਣ (ਪ੍ਰਭੂ) ਦੀ ਕ੍ਰਿਪਾ ਹੋ ਜਾਵੇ। ੧੦।

**ਪਉੜੀ:** ਦਸਵੀਂ (ਤਿਥੀ ਦਾ ਉਪਦੇਸ਼ ਹੈ ਕਿ ਜੋ ਸਾਧਕ) ਦਸ ਦੁਆਰ (ਅਰਥਾਤ ਦਸ ਛਿਦ੍ਰ) ਵਸ ਵਿਚ ਕਰ ਲੈਂਦਾ ਹੈ ਅਤੇ ਨਾਮ ਜਪਣ ਨਾਲ ਮਨ ਵਿਚ ਸੰਤੋਸ਼ ਪੈਦਾ ਕਰ ਲੈਂਦਾ ਹੈ। (ਫਿਰ ਉਹ) ਕੰਨਾਂ ਨਾਲ ਗੋਪਾਲ ਦਾ ਜਸ ਸੁਣਦਾ ਹੈ। ਨੈਨਾਂ ਨਾਲ ਦਿਆਲੂ ਸਾਧ (ਗੁਰੂ) ਦਾ ਦਰਸ਼ਨ ਕਰਦਾ ਹਾਂ। ਜੀਭ ਬੇਅੰਤ (ਪ੍ਰਭੂ) ਦੇ ਗੁਣ ਗਾਉਂਦੀ ਹੈ। ਮਨ ਵਿਚ ਪੂਰਣ ਭਗਵਾਨ ਦਾ ਚੇਤਾ ਕਰਦਾ ਹੈ। ਹੱਥਾਂ ਅਤੇ ਪੈਰਾਂ ਨਾਲ ਸੰਤ ਦੀ ਟਹਿਲ ਸੇਵਾ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਇਹ ਸੰਜਮ ਅਥਵਾ ਜੀਵਨ-ਜੁਗਤ ਪ੍ਰਭੂ ਦੀ ਕ੍ਰਿਪਾ ਨਾਲ ਪਾਈਦੀ ਹੈ। ੧੦।

**ਸਲੋਕ:** ਇਕੋ ਇਕ (ਪਰਮਾਤਮਾ ਦੇ ਜਸ ਦਾ) ਬਖਾਨ ਕਰਨਾ ਚਾਹੀਦਾ ਹੈ। (ਇਸ ਜਸ-ਗਾਨ ਦਾ) ਸੁਆਦ ਕੋਈ ਵਿਰਲਾ ਹੀ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਗੁਣ ਜਾਣੇ ਨਹੀਂ ਜਾ ਸਕਦੇ (ਕਿਉਂਕਿ) ਸਭ ਕੁਝ ਅਸਚਰਜਮਈ ਹੈ। ੧੧।

**ਪਉੜੀ :** ਏਕਾਦਸ਼ੀ (ਤਿਥੀ ਦਾ ਉਪਦੇਸ਼ ਹੈ ਕਿ) ਹਰਿ ਪ੍ਰਭੂ ਨੂੰ (ਹਮੇਸ਼ਾ ਆਪਣੇ) ਨੇੜੇ ਵੇਖੋ। ਇੰਦ੍ਰੀਆਂ ਨੂੰ ਵਸ ਵਿਚ ਕਰਕੇ ਹਰਿ-ਨਾਮ ਨੂੰ ਸੁਣੋ। ਮਨ ਵਿਚ ਸੰਤੋਖ (ਧਾਰਣ ਕਰੋ) ਅਤੇ ਸਾਰਿਆਂ ਜੀਵਾਂ ਉਪਰ ਦਇਆ (ਕਰੋ)। ਇਸ ਵਿਧੀ ਨਾਲ (ਏਕਾਦਸ਼ੀ ਦਾ) ਬ੍ਰਤ ਸੰਪੂਰਣ ਹੁੰਦਾ ਹੈ। ਦੌੜਦੇ ਮਨ ਨੂੰ (ਜੋ ਮਨੁੱਖ) ਇਕ ਸਥਾਨ ਉਤੇ ਟਿਕਾ ਕੇ ਰਖਦਾ ਹੈ। ਹਰਿ-ਨਾਮ ਨੂੰ ਜਪਦਿਆਂ ਉਸ ਦਾ ਮਨ ਅਤੇ ਤਨ ਸ਼ੁੱਧ ਹੋ ਜਾਂਦੇ ਹਨ। ਸਭ ਵਿਚ ਪਰਮਾਤਮਾ ਵਰਤ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਮਨੁੱਖ!) ਹਰਿ ਦਾ ਕੀਰਤਨ ਕਰ, ਇਹੀ ਅਟਲ ਧਰਮ ਹੈ। ੧੧।

ਸਲੋਕੁ ॥
ਦੁਰਮਤਿ ਹਰੀ ਸੇਵਾ ਕਰੀ ਭੇਟੇ ਸਾਧ ਕ੍ਰਿਪਾਲ ॥
ਨਾਨਕ ਪ੍ਰਭ ਸਿਉ ਮਿਲਿ ਰਹੇ ਬਿਨਸੇ ਸਗਲ ਜੰਜਾਲ ॥੧੨॥

ਪਉੜੀ ॥
ਦੁਆਦਸੀ ਦਾਨੁ ਨਾਮੁ ਇਸਨਾਨੁ ॥ ਹਰਿ ਕੀ ਭਗਤਿ ਕਰਹੁ ਤਜਿ ਮਾਨੁ ॥
ਹਰਿ ਅੰਮ੍ਰਿਤ ਪਾਨ ਕਰਹੁ ਸਾਧਸੰਗਿ ॥ ਮਨ ਤ੍ਰਿਪਤਾਸੈ ਕੀਰਤਨ ਪ੍ਰਭ ਰੰਗਿ ॥
ਕੋਮਲ ਬਾਣੀ ਸਭ ਕਉ ਸੰਤੋਖੈ ॥ ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ ॥
ਗੁਰ ਪੂਰੇ ਤੇ ਏਹ ਨਿਹਚਉ ਪਾਈਐ ॥
ਨਾਨਕ ਰਾਮ ਰਮਤ ਫਿਰਿ ਜੋਨਿ ਨ ਆਈਐ ॥੧੨॥

ਸਲੋਕੁ ॥
ਤੀਨਿ ਗੁਣਾ ਮਹਿ ਬਿਆਪਿਆ ਪੂਰਨ ਹੋਤ ਨ ਕਾਮ ॥
ਪਤਿਤ ਉਧਾਰਣੁ ਮਨਿ ਬਸੈ ਨਾਨਕ ਛੂਟੈ ਨਾਮ ॥੧੩॥

ਪਉੜੀ ॥
ਤ੍ਰਉਦਸੀ ਤੀਨਿ ਤਾਪ ਸੰਸਾਰ ॥ ਆਵਤ ਜਾਤ ਨਰਕ ਅਵਤਾਰ ॥
ਹਰਿ ਹਰਿ ਭਜਨੁ ਨ ਮਨ ਮਹਿ ਆਇਓ ॥ ਸੁਖ ਸਾਗਰ ਪ੍ਰਭੁ ਨਿਮਖ ਨ ਗਾਇਓ ॥
ਹਰਖ ਸੋਗ ਕਾ ਦੇਹ ਕਰਿ ਬਾਧਿਓ ॥ ਦੀਰਘ ਰੋਗੁ ਮਾਇਆ ਆਸਾਧਿਓ ॥
ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ ॥ ਨੈਨੀ ਨੀਦ ਸੁਪਨ ਬਰੜਾਇਓ ॥
ਹਰਿ ਬਿਸਰਤ ਹੋਵਤ ਏਹ ਹਾਲ ॥ ਸਰਨਿ ਨਾਨਕ ਪ੍ਰਭ ਪੁਰਖ ਦਇਆਲ ॥੧੩॥

ਸਲੋਕੁ ॥
ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ ॥
ਨਾਨਕ ਊਨ ਨ ਦੇਖੀਐ ਪੂਰਨ ਤਾ ਕੇ ਕਾਮ ॥੧੪॥

ਪਉੜੀ ॥
ਚਉਦਹਿ ਚਾਰਿ ਕੁੰਟ ਪ੍ਰਭ ਆਪ ॥ ਸਗਲ ਭਵਨ ਪੂਰਨ ਪਰਤਾਪ ॥
ਦਸੇ ਦਿਸਾ ਰਵਿਆ ਪ੍ਰਭੁ ਏਕੁ ॥ ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥
ਜਲ ਥਲ ਬਨ ਪਰਬਤ ਪਾਤਾਲ ॥ ਪਰਮੇਸ੍ਵਰ ਤਹ ਬਸਹਿ ਦਇਆਲ ॥
ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥੧੪॥

ਸਲੋਕੁ ॥
ਆਤਮੁ ਜੀਤਾ ਗੁਰਮਤੀ ਗੁਣ ਗਾਏ ਗੋਬਿੰਦ ॥
ਸੰਤ ਪ੍ਰਸਾਦੀ ਭੈ ਮਿਟੇ ਨਾਨਕ ਬਿਨਸੀ ਚਿੰਦ ॥੧੫॥

**ਸਲੋਕ:** ਕ੍ਰਿਪਾਲੂ ਸਾਧ ਗੁਰੂ ਮਿਲਣ 'ਤੇ (ਉਨ੍ਹਾਂ ਦੀ) ਸੇਵਾ ਕੀਤੀ (ਜਿਸ ਦੇ ਫਲਸਰੂਪ) ਭੈੜੀ ਬੁੱਧੀ ਨਸ਼ਟ ਹੋ ਗਈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੂੰ ਮਿਲ ਪੈਣ ਨਾਲ ਸਾਰੇ ਜੰਜਾਲ ਨਸ਼ਟ ਹੋ ਗਏ। ੧੨।

**ਪਉੜੀ:** ਦੁਆਦਸੀ (ਤਿਥੀ ਦਾ ਉਪਦੇਸ਼ ਹੈ ਕਿ) ਨਾਮ, ਦਾਨ ਅਤੇ ਇਸ਼ਨਾਨ (ਕਰੋ)। (ਆਪਣਾ) ਹੰਕਾਰ ਤਿਆਗ ਕੇ ਹਰਿ ਦੀ ਭਗਤੀ ਕਰੋ। ਸਾਧ-ਸੰਗਤ ਵਿਚ ਹਰਿ (ਦੇ ਨਾਮ-ਰੂਪ) ਅੰਮ੍ਰਿਤ ਨੂੰ ਪਾਨ ਕਰੋ। ਪਰਮਾਤਮਾ ਦਾ ਪ੍ਰੇਮ-ਪੂਰਵਕ ਕੀਰਤਨ ਕਰਨ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ। ਕੋਮਲ (ਭਾਵਨਾਵਾਂ ਵਾਲੀ) ਬਾਣੀ ਹਰ ਕਿਸੇ ਨੂੰ ਸੰਤੁਸ਼ਟ ਕਰਦੀ ਹੈ। ਪੰਜ ਤੱਤ੍ਵਾਂ (ਤੋਂ ਹੋਂਦ ਵਿਚ ਆਇਆ) ਮਨ (*ਆਤਮਾ*) ਹਰਿ ਨਾਮ ਦੇ ਰਸ ਨਾਲ ਪੁਸ਼ਟ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਪਾਸੋਂ ਇਹ ਨਿਸ਼ਚਾ ਪ੍ਰਾਪਤ ਹੁੰਦਾ ਹੈ ਕਿ ਰਾਮ-ਨਾਮ ਦਾ ਸਿਮਰਨ ਕਰਦਿਆਂ ਫਿਰ ਜੂਨਾਂ ਵਿਚ ਨਹੀਂ ਆਈਦਾ। ੧੨।

**ਸਲੋਕ:** (ਮਨੁੱਖ ਦੇ) ਤਿੰਨ ਗੁਣਾਂ ਵਿਚ ਰੁਝੇ ਹੋਣ ਕਾਰਣ (ਇਸ ਦੇ) ਕੰਮ ਪੂਰੇ ਨਹੀਂ ਹੁੰਦੇ। ਨਾਨਕ (ਦਾ ਕਥਨ ਹੈ ਕਿ ਜਿਸ ਦੇ) ਮਨ ਵਿਚ ਪਤਿਤਾਂ ਨੂੰ ਉਧਾਰਨ ਵਾਲੇ (ਪ੍ਰਭੂ) ਦਾ ਨਾਮ ਵਸਦਾ ਹੈ, (ਉਹ ਮਾਇਆ ਦੀ ਜਕੜ ਵਿਚੋਂ) ਮੁਕਤ ਹੋ ਜਾਂਦਾ ਹੈ। ੧੩।

**ਪਉੜੀ:** ਤੇਰ੍ਹਵੀਂ (ਤਿਥੀ ਦਾ ਉਪਦੇਸ਼ ਹੈ ਕਿ) ਸੰਸਾਰ ਨੂੰ ਤਿੰਨ (ਪ੍ਰਕਾਰ ਦੇ) ਦੁਖ (ਲਗੇ ਹੋਏ ਹਨ, ਜਿਸ ਕਰਕੇ ਉਹ) ਆਉਂਦਾ ਜਾਂਦਾ ਅਤੇ ਨਰਕਾਂ ਵਿਚ ਜੰਮਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਉਲਝਿਆ ਰਹਿੰਦਾ ਹੈ)। (ਜਿਸ ਦੇ) ਮਨ ਵਿਚ ਹਰਿ ਹਰਿ ਦਾ ਭਜਨ ਨਹੀਂ ਆਇਆ ਹੈ (ਅਰਥਾਤ ਉਸ ਨੇ ਸਿਮਰਨ ਨਹੀਂ ਕੀਤਾ ਹੈ)। ਸੁੱਖਾਂ ਦੇ ਸਾਗਰ ਪ੍ਰਭੂ ਨੂੰ ਇਕ ਛਿਣ ਲਈ ਵੀ ਨਹੀਂ ਗਾਇਆ ਹੈ, ਖ਼ੁਸ਼ੀ ਗ਼ਮੀ ਦਾ ਸ਼ਰੀਰ ਬਣਾਈ ਬੈਠਾ ਹੈ, (ਉਸ ਨੂੰ) ਮਾਇਆ ਦਾ ਦੀਰਘ ਅਤੇ ਲਾਇਲਾਜ ਰੋਗ (ਲਗ ਗਿਆ ਹੈ)। (ਉਹ) ਦਿਨ ਵਿਚ ਮਾੜੇ ਕਰਮ ਕਰਦਿਆਂ ਥਕ ਜਾਂਦਾ ਹੈ। (ਰਾਤ ਨੂੰ) ਅੱਖਾਂ ਵਿਚ ਨੀਂਦਰ ਆਉਣ 'ਤੇ ਸੁਪਨਿਆਂ ਵਿਚ ਬਰੜਾਉਂਦਾ ਹੈ। ਹਰਿ ਨੂੰ ਵਿਸਾਰਨ ਨਾਲ ਇਹ ਹਾਲ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਦਿਆਲੂ ਪੁਰਖ ਪ੍ਰਭੂ ਦੀ ਸ਼ਰਣ (ਵਿਚ ਪੈਣਾ ਹੀ ਉਚਿਤ ਹੈ)। ੧੩।

**ਸਲੋਕ:** ਚਾਰ ਕੂੰਟਾਂ ਅਤੇ ਚੌਦਾਂ ਲੋਕਾਂ (*ਭਵਨ*) ਆਦਿ ਸਭ ਵਿਚ ਰਾਮ ਵਰਤ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ ਕੰਮਾਂ ਵਿਚ) ਕਿਤੇ ਕੋਈ ਘਾਟ ਨਹੀਂ ਦਿਖਦੀ, ਉਸ ਦੇ ਸਾਰੇ ਕੰਮ ਪੂਰੇ ਹਨ।੧੪।

**ਪਉੜੀ :** ਚੌਦਵੀਂ (ਤਿਥੀ ਦਾ ਉਪਦੇਸ਼ ਹੈ ਕਿ) ਚੌਦਾਂ ਲੋਕਾਂ ਅਤੇ ਚਾਰ ਕੂੰਟਾਂ ਵਿਚ ਪ੍ਰਭੂ ਆਪ (ਵਸ ਰਿਹਾ ਹੈ)। ਸਾਰਿਆਂ ਲੋਕਾਂ (*ਭਵਨ*) ਵਿਚ ਉਸ ਦਾ ਪ੍ਰਤਾਪ ਪਸਰਿਆ (ਹੋਇਆ ਹੈ)। ਦਸਾਂ ਦਿਸ਼ਾਵਾਂ ਵਿਚ ਇਕ ਪ੍ਰਭੂ ਹੀ ਵਰਤ ਰਿਹਾ ਹੈ। (ਹੇ ਜਿਗਿਆਸੂ !) ਧਰਤੀ, ਆਕਾਸ਼ ਅਤੇ ਸਭ ਵਿਚ ਪ੍ਰਭੂ ਨੂੰ ਵੇਖ। ਜਲ, ਥਲ, ਬਨ, ਪਰਬਤ, ਪਾਤਾਲ (ਆਦਿ) ਉਨ੍ਹਾਂ ਵਿਚ ਦਿਆਲੂ ਪ੍ਰਭੂ ਵਸਦਾ ਹੈ। ਸੂਖਮ ਅਤੇ ਸਥੂਲ ਸਭ ਵਿਚ ਭਗਵਾਨ (ਮੌਜੂਦ ਹੈ)। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸਿਖਿਆ ਅਨੁਸਾਰ ਬ੍ਰਹਮ ਨੂੰ ਪਛਾਣ। ੧੪।

**ਸਲੋਕ:** ਗੁਰੂ ਦੀ ਮਤਿ ਅਨੁਸਾਰ ਗੋਬਿੰਦ ਦੇ ਗੁਣ ਗਾ ਕੇ (ਜਿਸ ਨੇ) ਆਪਣਾ ਆਪ ਜਿਤ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਸੰਤ/ਗੁਰੂ ਦੀ ਕ੍ਰਿਪਾ ਨਾਲ (ਉਸ ਦੇ) ਭੈ ਮਿਟ ਗਏ ਹਨ ਅਤੇ ਚਿੰਤਾ ਵੀ ਨਸ਼ਟ ਹੋ ਗਈ ਹੈ।੧੫।

ਪਉੜੀ ॥
ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ ॥
ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ ॥
ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ ॥
ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ ॥
ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾ ਗਵਨ ॥
ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ ॥
ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥
ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥੧੫॥

ਸਲੋਕੁ ॥
ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥
ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥੧੬॥

ਪਉੜੀ ॥
ਪੂਰਨਮਾ ਪੂਰਨ ਪ੍ਰਭ ਏਕੁ ਕਰਣ ਕਾਰਣ ਸਮਰਥੁ ॥
ਜੀਅ ਜੰਤ ਦਇਆਲ ਪੁਰਖੁ ਸਭ ਊਪਰਿ ਜਾ ਕਾ ਹਥੁ ॥
ਗੁਣ ਨਿਧਾਨ ਗੋਬਿੰਦ ਗੁਰ ਕੀਆ ਜਾ ਕਾ ਹੋਇ ॥
ਅੰਤਰਜਾਮੀ ਪ੍ਰਭੁ ਸੁਜਾਨੁ ਅਲਖ ਨਿਰੰਜਨ ਸੋਇ ॥
ਪਾਰਬ੍ਰਹਮੁ ਪਰਮੇਸਰੋ ਸਭ ਬਿਧਿ ਜਾਨਣਹਾਰ ॥
ਸੰਤ ਸਹਾਈ ਸਰਨਿ ਜੋਗੁ ਆਠ ਪਹਰ ਨਮਸਕਾਰ ॥
ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ ॥
ਪਤਿਤ ਉਧਾਰਨ ਅਨਾਥ ਨਾਥ ਨਾਨਕ ਪ੍ਰਭ ਕੀ ਸਰਨ ॥੧੬॥

ਸਲੋਕੁ ॥
ਦੁਖ ਬਿਨਸੇ ਸਹਸਾ ਗਇਓ ਸਰਨਿ ਗਹੀ ਹਰਿ ਰਾਇ ॥
ਮਨਿ ਚਿੰਦੇ ਫਲ ਪਾਇਆ ਨਾਨਕ ਹਰਿ ਗੁਨ ਗਾਇ ॥੧੭॥

ਪਉੜੀ ॥
ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥
ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ ॥
ਕਿਲਬਿਖ ਕਾਟੈ ਹੋਇ ਨਿਰਮਲਾ ਜਨਮ ਜਨਮ ਮਲੁ ਜਾਇ ॥
ਹਲਤਿ ਪਲਤਿ ਮੁਖੁ ਊਜਲਾ ਨਹ ਪੋਹੈ ਤਿਸੁ ਮਾਇ ॥
ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ ॥
ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ ॥
ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ ॥੧੭॥

**ਪਉੜੀ:** ਅਮਾਵਸ (ਤਿਥੀ ਦਾ ਉਪਦੇਸ਼ ਹੈ ਕਿ ਜਿਸ ਨੂੰ) ਗੁਰੂ ਦੇਵ ਨੇ ਸੰਤੋਖ ਪ੍ਰਦਾਨ ਕੀਤਾ ਹੈ, ਉਸ ਦੀ ਆਤਮਾ ਸੁਖੀ ਹੋ ਗਈ ਹੈ। (ਉਸ ਦੇ) ਮਨ ਅਤੇ ਤਨ ਸ਼ੀਤਲ ਅਤੇ ਸ਼ਾਂਤ ਹੋ ਗਏ ਹਨ ਅਤੇ ਪ੍ਰਭੂ ਦੀ ਸੇਵਾ ਵਿਚ ਲਗ ਕੇ ਸਹਿਜ ਅਵਸਥਾ (ਵਿਚ ਸਥਿਤ ਹੋ ਗਿਆ ਹੈ)। (ਉਸ ਦੇ) ਬੰਧਨ ਟੁਟ ਗਏ ਹਨ ਅਤੇ ਬਹੁਤ ਸਾਰੇ ਵਿਕਾਰ (ਦੂਰ ਹੋ ਗਏ ਹਨ)। ਉਸ ਦੇ ਸਾਰੇ ਕੰਮ ਪੂਰੇ ਅਤੇ ਸਫਲ (ਹੋ ਗਏ ਹਨ)। ਹਰਿ ਦੇ ਨਾਮ ਦਾ ਸਿਮਰਨ ਕਰਨ ਨਾਲ (ਉਸ ਦੀ) ਮਾੜੀ ਬੁੱਧੀ ਖ਼ਤਮ ਹੋ ਗਈ ਹੈ, ਹਉਮੈ ਚਲੀ ਗਈ ਹੈ। (ਹੇ ਭਾਈ!) ਪਾਰਬ੍ਰਹਮ ਦੀ ਸ਼ਰਣ ਗ੍ਰਹਿਣ ਕਰਨ ਨਾਲ (ਮਨੁੱਖ ਦਾ) ਆਵਾਗਵਣ (ਦਾ ਚੱਕਰ) ਮਿਟ ਜਾਂਦਾ ਹੈ। ਗੋਬਿੰਦ ਪ੍ਰਭੂ ਦੇ ਗੁਣਾਂ ਨੂੰ ਗਾਇਨ ਕਰਨ ਨਾਲ (ਉਹ) ਆਪ ਪਰਿਵਾਰ ਸਹਿਤ (ਭਵ-ਸਾਗਰ) ਤਰ ਜਾਂਦਾ ਹੈ। ਹਰਿ ਦੀ ਟਹਿਲ-ਸੇਵਾ ਕਰਨੀ ਚਾਹੀਦੀ ਹੈ ਅਤੇ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਦੁਆਰਾ (ਪ੍ਰਭੂ ਅਥਵਾ ਨਾਮ ਨੂੰ) ਪ੍ਰਾਪਤ ਕੀਤਾ ਜਾਂਦਾ ਹੈ (ਅਤੇ ਇਹੀ ਆਤਮਿਕ) ਸੁਖ ਦਾ ਠਿਕਾਣਾ ਹੈ। ੧੫।

**ਸਲੋਕ:** (ਜਿਸ ਮਨੁੱਖ ਨੂੰ) ਪ੍ਰਭੂ ਨੇ ਆਪ ਪੂਰਾ/ਸਮਰਥ ਬਣਾਇਆ ਹੈ, (ਉਹ) ਪੂਰਾ (ਸਾਧਕ) ਕਦੇ ਵੀ ਡੋਲਦਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਉਹ) ਦਿਨੋ ਦਿਨ ਸਵਾਇਆ ਹੁੰਦਾ ਹੈ (ਅਰਥਾਤ ਵਿਕਾਸ ਕਰਦਾ ਹੈ ਅਤੇ ਉਸ ਨੂੰ ਕਦੇ ਵੀ) ਘਾਟ ਨਹੀਂ ਹੁੰਦੀ।੧੬।

**ਪਉੜੀ:** ਪੂਰਨਮਾਸ਼ੀ (ਦਾ ਉਪਦੇਸ਼ ਹੈ ਕਿ ਕੇਵਲ) ਇਕ ਪ੍ਰਭੂ ਹੀ (ਸਾਰਿਆਂ ਗੁਣਾਂ ਨਾਲ) ਪਰਿਪੂਰਣ ਹੈ (ਅਤੇ ਜਗਤ ਦੇ) ਕਰਣ ਕਰਾਉਣ ਵਿਚ (ਪੂਰੀ ਤਰ੍ਹਾਂ) ਸਮਰਥ ਹੈ। (ਉਹ) ਕਰਤਾ ਪੁਰਸ਼ ਰੂਪ ਪ੍ਰਭੂ (ਸਭ) ਜੀਵ-ਜੰਤ ਉਤੇ ਦਇਆਲ ਹੈ, ਉਸ ਦਾ ਸਭ ਦੇ (ਸਿਰ ਉਪਰ) ਹੱਥ ਹੈ। ਗੋਬਿੰਦ ਗੁਰੂ ਗੁਣਾਂ ਦਾ ਖ਼ਜ਼ਾਨਾ ਹੈ, ਉਸੇ ਦਾ ਕੀਤਾ (ਸਭ ਕੁਝ) ਹੁੰਦਾ ਹੈ। ਅੰਤਰਯਾਮੀ ਪ੍ਰਭੂ ਬਹੁਤ ਸੂਝਵਾਨ ਹੈ, ਉਹ ਅਲੱਖ ਅਤੇ ਨਿਰੰਜਨ ਰੂਪ ਵਾਲਾ ਹੈ। (ਉਹ) ਪਾਰਬ੍ਰਹਮ ਪਰਮੇਸ਼ਵਰ ਸਭ ਤਰ੍ਹਾਂ ਦੀਆਂ ਵਿਧੀਆਂ ਨੂੰ ਜਾਣਨ ਵਾਲਾ ਹੈ। (ਉਹ) ਸੰਤਾਂ ਦਾ ਸਹਾਇਕ ਹੈ, ਸ਼ਰਣ ਦੇਣ ਯੋਗ ਹੈ, (ਉਸ ਨੂੰ) ਅੱਠੇ ਪਹਿਰ ਨਮਸਕਾਰ ਹੈ। (ਉਸ ਪ੍ਰਭੂ ਦੀ) ਕਥਾ ਅਕਥ ਹੈ, ਸਮਝ ਨਹੀਂ ਆ ਸਕਦੀ। (ਉਸ) ਹਰਿ ਦੇ ਚਰਣ ਸਿਮਰਨੇ ਚਾਹੀਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ ਪ੍ਰਭੂ) ਪਤਿਤਾਂ ਨੂੰ ਉਧਾਰਨ ਵਾਲਾ ਹੈ, ਅਨਾਥਾਂ ਦਾ ਨਾਥ ਹੈ। ਉਸ ਦੀ ਸ਼ਰਣ ਲੈਣੀ ਚਾਹਦੀ ਹੈ। ੧੬।

**ਸਲੋਕ:** (ਜਿਸ ਮਨੁੱਖ ਨੇ) ਹਰਿ ਰਾਜੇ ਦੀ ਸ਼ਰਣ ਗ੍ਰਹਿਣ ਕੀਤੀ ਹੈ, (ਉਸ ਦਾ) ਦੁਖ ਨਸ਼ਟ ਹੋ ਗਿਆ ਹੈ ਅਤੇ ਸੰਸ਼ਾ ਖ਼ਤਮ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੇ ਹਰਿ ਦੇ ਗੁਣਾਂ ਦਾ ਗਾਇਨ ਕਰਕੇ, ਮਨ ਇਛਿਤ ਫਲ ਪ੍ਰਾਪਤ ਕਰ ਲਏ ਹਨ। ੧੭।

**ਪਉੜੀ:** (ਹਰਿ ਦੇ ਗੁਣ) ਕੋਈ ਗਾਉਂਦਾ ਹੈ, ਕੋਈ ਸੁਣਦਾ ਹੈ, ਕੋਈ ਵਿਚਾਰ ਕਰਦਾ ਹੈ, ਕੋਈ ਉਪਦੇਸ਼ ਕਰਦਾ ਹੈ, ਕੋਈ ਦ੍ਰਿੜ੍ਹ ਕਰਦਾ ਹੈ, (ਇਸ ਤਰ੍ਹਾਂ ਕਰਨ ਨਾਲ) ਉਸ ਦਾ ਉਧਾਰ ਹੋ ਜਾਂਦਾ ਹੈ। (ਉਹ) ਆਪਣੇ ਪਾਪ (*ਕਿਲਬਿਖ*) ਕਟ ਕੇ ਨਿਰਮਲ ਹੋ ਜਾਂਦਾ ਹੈ ਅਤੇ (ਉਸ ਦੀ) ਜਨਮ-ਜਨਮਾਂਤਰਾਂ ਦੀ ਮੈਲ ਚਲੀ ਜਾਂਦੀ ਹੈ। (ਉਸ ਦਾ) ਮੁਖ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਉਜਲਾ ਰਹਿੰਦਾ ਹੈ ਅਤੇ ਉਸ ਉਤੇ ਮਾਇਆ ਅਸਰ ਨਹੀਂ ਪਾ ਸਕਦੀ। ਜਿਸ ਨੇ ਭਗਵਾਨ ਦਾ ਭਜਨ ਕੀਤਾ ਹੈ, ਉਹ ਉੱਚੀ ਬਿਰਤੀ ਵਾਲਾ ਹੈ, ਉਹ ਵੈਸ਼ਣਵ ਹੈ, ਉਹ ਗਿਆਨੀ ਅਤੇ ਧਨਵਾਨ ਹੈ, ਉਹ ਸੂਰਮਾ ਹੈ, ਉਹ ਸ੍ਰੇਸ਼ਠ ਕੁਲ ਵਾਲਾ ਹੈ। (ਪ੍ਰਭੂ ਦਾ ਨਾਮ) ਸਿਮਰ ਕੇ ਖਤਰੀ, ਬ੍ਰਾਹਮਣ, ਸ਼ੂਦਰ, ਵੈਸ਼ ਅਤੇ ਚੰਡਾਲ (ਸਭ) ਉਧਰ ਗਏ ਹਨ। ਜਿਨ੍ਹਾਂ ਨੇ ਆਪਣਾ ਪ੍ਰਭੂ ਜਾਣ ਲਿਆ ਹੈ, ਨਾਨਕ ਉਸ ਦੀ ਚਰਣ-ਧੂੜ ਹੈ। ੧੭।

ਗਉੜੀ ਕੀ ਵਾਰ ਮਹਲਾ ੪ ॥ ੴ ਸਤਿਗੁਰ ਪ੍ਰਸਾਦਿ ॥
ਸਲੋਕ ਮਃ ੪ ॥
ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ ॥
ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ ॥
ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ ॥
ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ ॥੧॥

ਮਃ ੪ ॥
ਹਉਮੈ ਮਾਇਆ ਸਭ ਬਿਖੁ ਹੈ ਨਿਤ ਜਗਿ ਤੋਟਾ ਸੰਸਾਰਿ ॥
ਲਾਹਾ ਹਰਿ ਧਨੁ ਖਟਿਆ ਗੁਰਮੁਖਿ ਸਬਦੁ ਵੀਚਾਰਿ ॥
ਹਉਮੈ ਮੈਲੁ ਬਿਖੁ ਉਤਰੈ ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥
ਸਭਿ ਕਾਰਜ ਤਿਨ ਕੇ ਸਿਧਿ ਹਹਿ ਜਿਨ ਗੁਰਮੁਖਿ ਕਿਰਪਾ ਧਾਰਿ ॥
ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ ਹਰਿ ਮੇਲੇ ਸਿਰਜਣਹਾਰਿ ॥੨॥

ਪਉੜੀ ॥
ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ ॥ ਤੁਧੁਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ॥
ਤੇਰੀ ਸਿਫਤਿ ਸੁਆਲਿਉ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ ॥
ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ ॥ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ॥੧॥

ਸਲੋਕ ਮਃ ੪ ॥
ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ ॥
ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ ਵਾਦੁ ॥
ਜਿਨ ਸਾਲਾਹਨਿ ਸੇ ਮਰਹਿ ਖਪਿ ਜਾਵੈ ਸਭੁ ਅਪਵਾਦੁ ॥
ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ ॥੧॥

ਮਃ ੪ ॥
ਸਤਿਗੁਰ ਹਰਿ ਪ੍ਰਭੁ ਦਸਿ ਨਾਮੁ ਧਿਆਈ ਮਨਿ ਹਰੀ ॥
ਨਾਨਕ ਨਾਮੁ ਪਵਿਤੁ ਹਰਿ ਮੁਖਿ ਬੋਲੀ ਸਭਿ ਦੁਖ ਪਰਹਰੀ ॥੨॥

ਪਉੜੀ ॥
ਤੂ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ ॥
ਜਿਨੀ ਤੂ ਇਕ ਮਨਿ ਸਚੁ ਧਿਆਇਆ ਤਿਨ ਕਾ ਸਭੁ ਦੁਖੁ ਗਵਾਇਆ ॥
ਤੇਰਾ ਸਰੀਕੁ ਕੋ ਨਾਹੀ ਜਿਸ ਨੋ ਲਵੈ ਲਾਇ ਸੁਣਾਇਆ ॥
ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੈ ਮਨਿ ਭਾਇਆ ॥
ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥੨॥

ਸਲੋਕ ਮਃ ੪ ॥
ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥

**ਗਉੜੀ ਕੀ ਵਾਰ ਮਹਲਾ ੪**

**ਸਲੋਕ ਮ. ੪:** ਸਤਿਗੁਰੂ ਦਿਆਲੂ ਪੁਰਸ਼ ਹੈ, ਜਿਸ ਨੂੰ ਸਭ ਕੋਈ ਇਕ ਸਮਾਨ ਲਗਦਾ ਹੈ। (ਉਹ ਸਭ ਨੂੰ) ਇਕੋ ਦ੍ਰਿਸ਼ਟੀ ਨਾਲ ਵੇਖਦਾ ਹੈ, (ਪਰ) ਮਨ ਦੀ ਭਾਵਨਾ ਅਨੁਸਾਰ ਹੀ (ਹਰ ਕਿਸੇ ਨੂੰ) ਸਫਲਤਾ ਪ੍ਰਾਪਤ ਹੁੰਦੀ ਹੈ। ਸਤਿਗੁਰੂ ਦੇ (ਹਿਰਦੇ) ਵਿਚ ਨਾਮ-ਰੂਪ ਅੰਮ੍ਰਿਤ ਹੈ। (ਇਸ ਨਾਮ ਕਾਰਣ) ਉਹ ਹਰਿ ਦਾ ਉਤਮ ਹਰਿ-ਪਦ (ਪ੍ਰਾਪਤ ਕਰ ਲੈਂਦਾ ਹੈ)। ਨਾਨਕ (ਦਾ ਕਥਨ ਹੈ ਕਿ ਗੁਰੂ ਦੀ) ਕ੍ਰਿਪਾ ਦੁਆਰਾ ਹੀ ਹਰਿ-ਨਾਮ ਧਿਆਇਆ ਜਾ ਸਕੀਦਾ ਹੈ (ਅਤੇ ਅਜਿਹੀ ਦਾਤ) ਕੋਈ ਵਿਰਲਾ ਗੁਰਮੁਖ ਹੀ ਪ੍ਰਾਪਤ ਕਰਦਾ ਹੈ।੧।

**ਮ. ੪:** ਹਉਮੈ ਅਤੇ ਮਾਇਆ ਸਭ ਵਿਸ਼ (ਦੇ ਸਮਾਨ) ਹਨ। (ਇਸ ਕਰ ਕੇ) ਸੰਸਾਰ ਵਿਚ ਨਿਤ ਘਾਟਾ ਹੀ ਘਾਟਾ ਹੈ। ਗੁਰਮੁਖ ਸਾਧਕ (ਗੁਰੂ ਦੇ) ਸ਼ਬਦ ਦਾ ਵਿਚਾਰ ਕਰਕੇ ਹਰਿ-ਨਾਮ ਰੂਪ ਧਨ ਦਾ ਲਾਭ ਖਟਦਾ ਹੈ। ਹਰਿ-ਨਾਮ ਰੂਪ ਅੰਮ੍ਰਿਤ ਨੂੰ ਹਿਰਦੇ ਵਿਚ ਧਾਰਣ ਕਰਨ ਨਾਲ ਹਉਮੈ ਦੀ ਵਿਸ਼-ਵਤ ਮੈਲ ਉਤਰ ਜਾਂਦੀ ਹੈ। ਜਿਨ੍ਹਾਂ ਗੁਰਮੁਖਾਂ ਉਤੇ (ਪ੍ਰਭੂ) ਕ੍ਰਿਪਾ ਕਰਦਾ ਹੈ, ਉਨ੍ਹਾਂ ਦੇ ਸਾਰੇ ਕਾਰਜ ਸਿਰੇ ਚੜ੍ਹ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜੋ (ਸਾਧਕ) ਧੁਰ ਦਰਗਾਹ ਤੋਂ (ਪ੍ਰਭੂ ਨਾਲ) ਮਿਲੇ ਹੋਏ ਹਨ, ਉਹ ਮਿਲੇ ਹੀ ਰਹਿੰਦੇ ਹਨ (ਕਿਉਂਕਿ) ਪ੍ਰਭੂ ਸਿਰਜਨਹਾਰ ਨੇ (ਉਨ੍ਹਾਂ ਨੂੰ ਖ਼ੁਦ) ਮੇਲਿਆ ਹੈ।੨।

**ਪਉੜੀ:** (ਹੇ ਪ੍ਰਭੂ !) ਤੂੰ ਸੱਚਾ ਸੁਆਮੀ ਹੈਂ, ਸਦਾ ਸਦੀਵ ਸੱਚਾ ਹੈਂ ਅਤੇ ਸਤਿਸਰੂਪੀ ਮਾਲਕ ਹੈ। ਤੈਨੂੰ ਸਾਰੀ (ਖ਼ਲਕਤ) ਧਿਆਉਂਦੀ ਹੈ ਅਤੇ ਸਭ (ਲੋਕਾਈ) ਤੇਰੇ ਚਰਣੀ ਲਗਦੀ ਹੈ। ਤੇਰੀ ਉਸਤਤ ਸੁੰਦਰ ਸਰੂਪ ਵਾਲੀ ਹੈ। ਜਿਸ ਨੇ (ਇਹ) ਉਸਤਤ ਕੀਤੀ ਹੈ ਉਸ ਨੂੰ (ਭਵ-ਸਾਗਰ ਤੋਂ) ਪਾਰ ਲੰਘਾ ਦਿੱਤਾ ਹੈ। (ਇਸ ਉਸਤਤ ਕਰਕੇ) ਗੁਰਮੁਖਾਂ ਨੂੰ ਫਲ ਪ੍ਰਾਪਤ ਹੋ ਜਾਂਦਾ ਹੈ (ਅਤੇ ਉਹ) ਸੱਚੇ ਨਾਮ ਵਿਚ ਸਮਾ ਜਾਂਦੇ ਹਨ। ਹੇ ਮੇਰੇ ਵੱਡੇ ਸਾਹਿਬਾ ! ਤੇਰੀ ਵਡਿਆਈ ਵੱਡੀ ਹੈ। ੧।

**ਸਲੋਕ ਮ.੪:** (ਹਰਿ ਦੇ) ਨਾਮ ਤੋਂ ਬਿਨਾ ਕਿਸੇ ਹੋਰ ਦੀ ਸਰਾਹਨਾ ਕਰਨਾ—(ਇਸ ਪ੍ਰਕਾਰ ਦਾ) ਸਭ ਬੋਲਣਾ ਫਿਕੇ ਸੁਆਦ ਵਾਲਾ ਹੈ। ਮਨਮੁਖ ਵਿਅਕਤੀ ਹੰਕਾਰ-ਵਸ (ਹੋਰਨਾਂ ਨੂੰ) ਸਲਾਹੁੰਦੇ ਹਨ (ਜਿਸ ਤੋਂ) ਹਉਮੈ, ਮਮਤਾ ਅਤੇ ਵਾਦ-ਵਿਵਾਦ (ਪੈਦਾ ਹੁੰਦੇ ਹਨ)। ਜਿੰਨ੍ਹਾਂ (ਹੋਰਨਾਂ) ਨੂੰ (ਉਹ) ਸਲਾਹੁੰਦੇ ਹਨ, ਉਹ ਖਪ ਖਪ ਕੇ ਮਰਦੇ ਹਨ ਅਤੇ ਸਾਰਾ ਝਗੜਾ-ਝੇੜਾ ਮੁਕ ਜਾਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰਮੁਖ ਸਾਧਕ ਪਰਮਾਨੰਦ ਸਰੂਪ ਹਰਿ ਹਰਿ ਨੂੰ ਜਪ ਕੇ (ਭਵ-ਸਾਗਰ ਤੋਂ) ਤਰ ਜਾਂਦੇ ਹਨ।੧।

**ਮ.੪:** ਹੇ ਸਤਿਗੁਰੂ ! (ਮੈਨੂੰ) ਹਰਿ-ਪ੍ਰਭੂ (ਬਾਰੇ) ਦਸ, (ਤਾਂ ਜੋ ਮੈਂ ਆਪਣੇ ਮਨ ਵਿਚ) ਹਰਿ ਦੇ ਨਾਮ ਦੀ ਆਰਾਧਨਾ ਕਰਾਂ। ਨਾਨਕ (ਦਾ ਕਥਨ ਹੈ ਕਿ) ਹਰਿ ਦਾ ਨਾਮ ਪਵਿਤਰ ਹੈ। (ਉਸ ਨੂੰ) ਮੂੰਹੋਂ ਬੋਲ ਕੇ (ਮੈਂ) ਸਾਰੇ ਦੁਖ ਦੂਰ ਕਰ ਲਵਾਂ। ੨।

**ਪਉੜੀ:** ਹੇ ਹਰਿ ਰਾਜਾ ! ਤੂੰ ਆਪ ਹੀ ਆਪ ਨਿਰਾਕਾਰ ਅਤੇ ਨਿਰੰਜਨ ਰੂਪ ਹੈਂ। ਹੇ ਸਤਿਸਰੂਪ ! ਜਿਨ੍ਹਾਂ ਨੇ ਤੈਨੂੰ ਇਕਾਗਰ ਹੋ ਕੇ ਧਿਆਇਆ ਹੈ, ਉਨ੍ਹਾਂ ਦਾ (ਤੂੰ) ਸਭ ਦੁਖ ਦੂਰ ਕਰ ਦਿੱਤਾ ਹੈ। (ਇਸ ਸੰਸਾਰ ਵਿਚ) ਤੇਰੇ ਬਰਾਬਰ (*ਸਰੀਕ*) ਕੋਈ ਨਹੀਂ, ਜਿਸ ਨੂੰ ਨੇੜੇ ਕਰਕੇ (ਆਪਣੀ ਵਿਥਿਆ) ਸੁਣਾਵਾਂ। ਹੇ ਨਿਰੰਜਨ ! ਤੇਰੇ ਵਰਗਾ ਵੱਡਾ ਦਾਤਾ ਤੂੰ ਹੀ ਹੈਂ, ਤੂੰ ਸਤਿਸਰੂਪ ਹੈਂ ਅਤੇ ਮੇਰੇ ਮਨ ਨੂੰ ਚੰਗਾ ਲਗਦਾ ਹੈ। ਹੇ ਮੇਰੇ ਸੱਚੇ ਸਾਹਿਬ ! (ਤੂੰ) ਸਤਿਸਰੂਪ ਹੈਂ ਅਤੇ ਸੱਚੇ ਨਾਮ ਵਾਲਾ ਹੈਂ। ੨।

**ਸਲੋਕ ਮ. ੪:** ਦੁਰਜਨ ਮਨਮੁਖ (ਵਿਅਕਤੀ) ਭਰਮ ਵਿਚ ਭੁਲੇ ਹੋਏ ਹਨ (ਕਿਉਂਕਿ ਉਨ੍ਹਾਂ ਦੇ) ਮਨ

ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥੧॥*

ਮਃ ੪ ॥
ਮਨੁ ਤਨੁ ਰਤਾ ਰੰਗ ਸਿਉ ਗੁਰਮੁਖਿ ਹਰਿ ਗੁਣਤਾਸੁ ॥
ਜਨ ਨਾਨਕ ਹਰਿ ਸਰਣਾਗਤੀ ਹਰਿ ਮੇਲੇ ਗੁਰ ਸਾਬਾਸਿ ॥੨॥

ਪਉੜੀ ॥
ਤੂ ਕਰਤਾ ਪੁਰਖੁ ਅਗੰਮੁ ਹੈ ਕਿਸੁ ਨਾਲਿ ਤੂ ਵੜੀਐ ॥
ਤੁਧੁ ਜੇਵਡੁ ਹੋਇ ਸੁ ਆਖੀਐ ਤੁਧੁ ਜੇਹਾ ਤੂਹੈ ਪੜੀਐ ॥
ਤੂ ਘਟਿ ਘਟਿ ਇਕੁ ਵਰਤਦਾ ਗੁਰਮੁਖਿ ਪਰਗੜੀਐ ॥
ਤੂ ਸਚਾ ਸਭਸ ਦਾ ਖਸਮੁ ਹੈ ਸਭ ਦੂ ਤੂ ਚੜੀਐ ॥
ਤੂ ਕਰਹਿ ਸੁ ਸਚੇ ਹੋਇਸੀ ਤਾ ਕਾਇਤੁ ਕੜੀਐ ॥੩॥
ਸਲੋਕ ਮਃ ੪ ॥
ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਅਠੇ ਪਹਰ ਲਗੰਨਿ ॥
ਜਨ ਨਾਨਕ ਕਿਰਪਾ ਧਾਰਿ ਪ੍ਰਭ ਸਤਿਗੁਰ ਸੁਖਿ ਵਸੰਨਿ ॥੧॥

ਮਃ ੪ ॥
ਜਿਨ ਅੰਦਰਿ ਪ੍ਰੀਤਿ ਪਿਰੰਮ ਕੀ ਜਿਉ ਬੋਲਨਿ ਤਿਵੈ ਸੋਹੰਨਿ ॥
ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ ॥੨॥

ਪਉੜੀ ॥
ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿ ਨਾਹੀ ॥
ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ ॥
ਤੂ ਕਰਣ ਕਾਰਣ ਸਮਰਥੁ ਹੈ ਦੂਜਾ ਕੋ ਨਾਹੀ ॥
ਤੂ ਸਾਹਿਬੁ ਅਗਮੁ ਦਇਆਲੁ ਹੈ ਸਭਿ ਤੁਧੁ ਧਿਆਹੀ ॥
ਸਭਿ ਜੀਅ ਤੇਰੇ ਤੂ ਸਭਸ ਦਾ ਤੂ ਸਭ ਛਡਾਹੀ ॥੪॥
ਸਲੋਕ ਮਃ ੪ ॥
ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ ॥
ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ ਸਵੰਨਿ ॥੧॥

ਮਃ ੪ ॥
ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ ॥
ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥
ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ ਨ ਕੋਇ ॥
ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥
ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ॥
ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ ॥੨॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1317 ਅਤੇ 1424 ਉਪਰ ਵੀ ਲਿਖਿਆ ਹੈ।

ਵਿਚ ਹਉਮੈ ਦਾ ਰੋਗ ਹੈ। ਨਾਨਕ (ਦਾ ਕਥਨ ਹੈ ਕਿ ਉਹ ਵੀ) ਸਤਿਗੁਰੂ ਰੂਪ ਸਾਧ ਸੱਜਣ ਨੂੰ ਮਿਲ ਕੇ (ਹਉਮੈ ਦੇ) ਰੋਗ ਨੂੰ ਗਵਾ ਲੈਂਦੇ ਹਨ।੧।

**ਮ. ੪:** ਗੁਰਮੁਖ (ਸਾਧਕ) ਦਾ ਮਨ ਅਤੇ ਤਨ ਗੁਣਾਂ ਦੇ ਖ਼ਜ਼ਾਨੇ ਹਰਿ ਦੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜੋ) ਗੁਰੂ ਦੀ ਸ਼ਾਬਾਸ਼ੀ ਨਾਲ ਹਰਿ ਦੀ ਸ਼ਰਣ ਵਿਚ ਪਿਆ ਹੈ, ਹਰਿ (ਉਸ ਨੂੰ ਆਪਣੇ ਨਾਲ) ਮੇਲ ਲੈਂਦਾ ਹੈ।੨।

**ਪਉੜੀ:** (ਹੇ ਪ੍ਰਭੂ !) ਤੂੰ ਕਰਤਾ ਪੁਰਖ ਅਤੇ ਅਗਮ ਹੈਂ, ਤੇਰੀ ਕਿਸ ਨਾਲ ਤੁਲਨਾ ਦੇਈਏ (*ਵੜੀਐ*)? ਜੇ ਤੇਰਾ ਵਰਗਾ ਵੱਡਾ (ਕੋਈ) ਹੋਵੇ ਤਾਂ ਉਸ (ਬਾਰੇ) ਕਹੀਏ। ਤੇਰੇ ਵਰਗਾ ਤਾਂ ਤੂੰ ਹੀ ਕਿਹਾ ਜਾ ਸਕੀਦਾ ਹੈ। ਤੂੰ ਇਕੋ ਹਰ ਇਕ ਸ਼ਰੀਰ ਵਿਚ ਵਰਤ ਰਿਹਾ ਹੈ; (ਪਰ ਇਹ ਭੇਦ ਕਿਸੇ) ਗੁਰਮੁਖ ਨੂੰ ਹੀ ਪ੍ਰਗਟ ਹੁੰਦਾ ਹੈ। (ਹੇ ਪ੍ਰਭੂ !) ਤੂੰ ਸਤਿਸਰੂਪ ਵਾਲਾ ਸਭ ਦਾ ਸੁਆਮੀ ਹੈਂ ਅਤੇ ਤੂੰ ਸਭ ਤੋਂ ਸ੍ਰੇਸ਼ਠ ਹੈ। ਹੇ ਸੱਚੇ (ਪਾਤਸ਼ਾਹ ! ਜੋ ਕੁਝ) ਤੂੰ ਕਰੇਂਗਾ, ਉਹੀ ਹੋਏਗਾ, ਤਾਂ ਕਿਸ ਲਈ ਚਿੰਤਾ-ਗ੍ਰਸਤ ਹੋਈਏ।੩।

**ਸਲੋਕ ਮ.੪:** (ਹੇ ਭਾਈ ! ਮੇਰੀ ਚਾਹ ਹੈ ਕਿ) ਮੇਰੇ ਮਨ ਅਤੇ ਤਨ ਵਿਚ ਪ੍ਰੀਤਮ (ਪ੍ਰਭੂ) ਦਾ ਪ੍ਰੇਮ ਅੱਠੇ ਪਹਿਰ ਲਗਿਆ ਰਹੇ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ! (ਮੇਰੇ ਉਤੇ) ਕ੍ਰਿਪਾ ਕਰ ਕਿ ਸਤਿਗੁਰੂ (ਦੇ ਬਖ਼ਸ਼ੇ ਹੋਏ) ਸੁਖ ਵਿਚ ਵਸਦਾ ਰਹਾਂ।੧।

**ਮ. ੪:** ਜਿਨ੍ਹਾਂ ਦੇ (ਹਿਰਦੇ) ਵਿਚ ਪ੍ਰੀਤਮ ਦਾ ਪ੍ਰੇਮ ਹੈ, (ਉਹ) ਜਿਵੇਂ ਬੋਲਦੇ ਹਨ, ਤਿਵੇਂ ਸ਼ੋਭਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਸ ਪ੍ਰੀਤਮ ਨੇ (ਇਹ) ਪ੍ਰੀਤ ਲਗਾਈ ਹੈ, (ਉਹ) ਹਰਿ ਆਪ ਹੀ ਜਾਣਦਾ ਹੈ।੨।

**ਪਉੜੀ :** ਹੇ ਕਰਤਾਰ ! ਤੂੰ ਆਪ ਅਭੁਲ ਹੈਂ, ਭੁਲਣ ਵਿਚ ਨਹੀਂ ਆਉਂਦਾ। ਹੇ ਸੱਚੇ (ਪਾਤਸ਼ਾਹ ! ਜੋ) ਤੂੰ ਕਰਦਾ ਹੈਂ, ਉਹ ਚੰਗਾ ਹੈ। (ਇਹ ਤੱਥ ਤੂੰ) ਗੁਰੂ ਦੇ ਸ਼ਬਦ ਰਾਹੀਂ ਸਮਝਾ ਦਿੱਤਾ ਹੈ। ਤੂੰ ਕਰਣ ਕਾਰਣ ਸਮਰਥ ਹੈ, (ਤੇਰੇ ਤੋਂ) ਭਿੰਨ ਹੋਰ ਕੋਈ (ਸੱਤਾ) ਨਹੀਂ। ਤੂੰ ਸੁਆਮੀ, ਅਗਮ ਅਤੇ ਦਿਆਲੂ ਹੈਂ, ਸਾਰੀ ਸ੍ਰਿਸ਼ਟੀ ਤੈਨੂੰ ਧਿਆਉਂਦੀ ਹੈ। ਸਾਰੇ ਜੀਵ ਤੇਰੇ ਹਨ ਅਤੇ ਤੂੰ ਸਭ ਦਾ ਹੈਂ, ਤੂੰ ਸਭ ਨੂੰ (ਭਵ-ਬੰਧਨਾਂ ਤੋਂ) ਖ਼ਲਾਸ ਕਰਾਉਂਦਾ ਹੈਂ। ੪।

**ਸਲੋਕ ਮ.੪ :** ਸੱਜਣ (ਪ੍ਰਭੂ) ਦਾ ਪ੍ਰੇਮ-ਸੰਦੇਸ਼ ਸੁਣ ਕੇ (ਜਿਨ੍ਹਾਂ ਦੀਆਂ) ਅੱਖਾਂ ਦੀ (ਲਿਵ-) ਤਾਰ (ਪ੍ਰਭੂ ਨਾਲ) ਜੁੜ ਜਾਂਦੀ ਹੈ, ਦਾਸ ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਗੁਰੂ ਨੇ ਪ੍ਰਸੰਨਤਾ ਪੂਰਵਕ ਸੱਜਣ (ਪ੍ਰਭੂ) ਮਿਲਾ ਦਿੱਤਾ ਹੈ (ਅਤੇ ਉਹ) ਸੁਖ ਨਾਲ ਸੌਂਦੇ ਹਨ। ੧।

**ਮ.੪ :** ਸਤਿਗੁਰੂ ਦਾਤਾ ਅਤੇ ਦਿਆਲੂ ਹੈ, ਜਿਸ ਨੂੰ ਹਮੇਸ਼ਾ ਦਇਆ ਕਰਨ ਦੀ ਰੁਚੀ ਬਣੀ ਰਹਿੰਦੀ ਹੈ। ਸਤਿਗੁਰੂ (ਧੁਰ) ਅੰਦਰੋਂ ਨਿਰਵੈਰ ਹੈ, ਸਭ ਨੂੰ ਇਕ ਬ੍ਰਹਮ ਕਰਕੇ ਹੀ ਵੇਖਦਾ ਹੈ। (ਅਜਿਹੇ) ਨਿਰਵੈਰ (ਸਤਿਗੁਰੂ) ਨਾਲ ਜੋ ਵੈਰ ਕਮਾਉਂਦੇ ਹਨ, ਉਨ੍ਹਾਂ ਵਿਚੋਂ ਕੋਈ ਵੀ (ਇਸ ਸੰਸਾਰ ਵਿਚ) ਸ਼ਾਂਤ-ਚਿਤ ਨਹੀਂ ਰਿਹਾ ਹੈ। ਸਤਿਗੁਰੂ ਸਾਰਿਆਂ ਦਾ ਭਲਾ ਚਿਤਵਦਾ ਹੈ, (ਇਸ ਲਈ) ਉਸ ਦਾ ਬੁਰਾ ਕਿਉਂ ਹੋਏ? ਸਤਿਗੁਰੂ ਨੂੰ ਜਿਹੋ ਜਿਹਾ ਕੋਈ ਚਾਹੁੰਦਾ ਹੈ (ਅਰਥਾਤ ਜਿਹੋ ਜਿਹੀ ਕੋਈ ਭਾਵਨਾ ਰਖਦਾ ਹੈ), ਉਹ ਉਹੋ ਜਿਹਾ ਫਲ ਪਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਕਰਤਾਰ ਸਭ ਕੁਝ ਜਾਣਦਾ ਹੈ, ਉਸ ਤੋਂ ਕੁਝ ਵੀ ਗੁਝਾ ਨਹੀਂ ਹੈ। ੨।

ਪਉੜੀ ॥
ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥
ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ ਸੋ ਸਾਹਿਬ ਮਨਿ ਭਾਣੀ ॥
ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ ॥
ਜਿਸ ਨੋ ਸਤਿਗੁਰੁ ਮੇਲੇ ਸੁ ਗੁਣ ਰਵੈ ਗੁਣ ਆਖਿ ਵਖਾਣੀ ॥
ਨਾਨਕ ਸਚਾ ਸਚੁ ਹੈ ਬੁਝਿ ਸਚਿ ਸਮਾਣੀ ॥੫॥

ਸਲੋਕ ਮਃ ੪ ॥
ਹਰਿ ਸਤਿ ਨਿਰੰਜਨ ਅਮਰੁ ਹੈ ਨਿਰਭਉ ਨਿਰਵੈਰੁ ਨਿਰੰਕਾਰੁ ॥
ਜਿਨ ਜਪਿਆ ਇਕ ਮਨਿ ਇਕ ਚਿਤਿ ਤਿਨ ਲਥਾ ਹਉਮੈ ਭਾਰੁ ॥
ਜਿਨ ਗੁਰਮੁਖਿ ਹਰਿ ਆਰਾਧਿਆ ਤਿਨ ਸੰਤ ਜਨਾ ਜੈਕਾਰੁ ॥
ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ ॥
ਸਤਿਗੁਰ ਵਿਚਿ ਆਪਿ ਵਰਤਦਾ ਹਰਿ ਆਪੇ ਰਖਣਹਾਰੁ ॥
ਧਨੁ ਧੰਨੁ ਗੁਰੂ ਗੁਣ ਗਾਵਦਾ ਤਿਸ ਨੋ ਸਦਾ ਸਦਾ ਨਮਸਕਾਰੁ ॥
ਜਨ ਨਾਨਕ ਤਿਨ ਕਉ ਵਾਰਿਆ ਜਿਨ ਜਪਿਆ ਸਿਰਜਣਹਾਰੁ ॥੧॥

ਮਃ ੪ ॥
ਆਪੇ ਧਰਤੀ ਸਾਜੀਅਨੁ ਆਪੇ ਆਕਾਸੁ ॥
ਵਿਚਿ ਆਪੇ ਜੰਤ ਉਪਾਇਅਨੁ ਮੁਖਿ ਆਪੇ ਦੇਇ ਗਿਰਾਸੁ ॥
ਸਭੁ ਆਪੇ ਆਪਿ ਵਰਤਦਾ ਆਪੇ ਹੀ ਗੁਣਤਾਸੁ ॥
ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਟੇ ਤਾਸੁ ॥੨॥

ਪਉੜੀ ॥
ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚੇ ਭਾਵੈ ॥
ਜੋ ਤੁਧੁ ਸਚੁ ਸਲਾਹਦੇ ਤਿਨ ਜਮ ਕੰਕਰੁ ਨੇੜਿ ਨ ਆਵੈ ॥
ਤਿਨ ਕੇ ਮੁਖ ਦਰਿ ਉਜਲੇ ਜਿਨ ਹਰਿ ਹਿਰਦੈ ਸਚਾ ਭਾਵੈ ॥
ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ ॥
ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ ॥੬॥

ਸਲੋਕ ਮਃ ੪ ॥
ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥
ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ ॥
ਓਨਾ ਹਲਤਿ ਪਲਤਿ ਮੁਖ ਉਜਲੇ ਓਇ ਹਰਿ ਦਰਗਹ ਸਚੀ ਪੈਨਾਏ ॥
ਇਕਨ੍ਹਾ ਅੰਦਰਿ ਖੋਟੁ ਨਿਤ ਖੋਟੁ ਕਮਾਵਹਿ ਓਹੁ ਜੇਹਾ ਬੀਜੇ ਤੇਹਾ ਫਲੁ ਖਾਏ ॥
ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ ਸੁਆਵਗੀਰ ਸਭਿ ਉਘੜਿ ਆਏ ॥
ਓਇ ਜੇਹਾ ਚਿਤਵਹਿ ਨਿਤ ਤੇਹਾ ਪਾਇਨਿ ਓਇ ਤੇਹੋ ਜੇਹੇ ਦਯਿ ਵਜਾਏ ॥
ਨਾਨਕ ਦੂਹੀ ਸਿਰੀ ਖਸਮੁ ਆਪੇ ਵਰਤੈ ਨਿਤ ਕਰਿ ਕਰਿ ਦੇਖੈ ਚਲਤ ਸਬਾਏ ॥੧॥

**ਪਉੜੀ** : ਜਿਸ (ਜੀਵ ਰੂਪ ਇਸਤਰੀ) ਨੂੰ ਪ੍ਰਭੂ ਵੱਡਾ ਕਰਦਾ ਹੈ, ਉਹੀ ਵੱਡੀ ਸਮਝੀ ਜਾਂਦੀ ਹੈ। ਜਿਸ ਨੂੰ ਪ੍ਰਭੂ ਚਾਹੁੰਦਾ ਹੈ, ਉਸ ਨੂੰ ਬਖ਼ਸ਼ ਲੈਂਦਾ ਹੈ, ਉਹ ਸਾਹਿਬ ਦੇ ਮਨ ਨੂੰ ਚੰਗੀ ਲਗਦੀ ਹੈ। ਜੇ ਉਸ (ਇਸਤਰੀ) ਦੀ ਕੋਈ ਰੀਸ ਕਰਦਾ ਹੈ, ਉਹ ਮੂਰਖ ਅਤੇ ਨਾ-ਸਮਝ ਹੈ। ਜਿਸ ਨੂੰ ਸਤਿਗੁਰੂ (ਪ੍ਰਭੂ ਨਾਲ) ਮੇਲ ਦਿੰਦਾ ਹੈ, ਉਹ (ਪ੍ਰਭੂ ਦੇ) ਗੁਣਾਂ ਦਾ ਸਿਮਰਨ ਕਰਦੀ ਹੈ (ਅਤੇ ਹੋਰਨਾਂ ਨੂੰ) ਗੁਣ ਆਖ ਕੇ (ਉਨ੍ਹਾਂ ਦਾ) ਬਖਾਨ ਕਰਦੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਸਤਿਸਰੂਪ ਹੈ। (ਇਸ ਤੱਥ ਨੂੰ) ਸਮਝ ਕੇ (ਜੀਵ ਇਸਤਰੀ) ਸਤਿਸਰੂਪ ਵਿਚ ਸਮਾ ਜਾਂਦੀ ਹੈ। ੫ ।

**ਸਲੋਕ ਮ. ੪**: ਪ੍ਰਭੂ ਸਤਿਸਰੂਪ, ਨਿਰੰਜਨ, ਅਮਰ, ਨਿਰਭੈ, ਨਿਰਵੈਰ ਅਤੇ ਨਿਰਾਕਾਰ ਹੈ। ਜਿਨ੍ਹਾਂ ਨੇ (ਉਸ ਪ੍ਰਭੂ ਨੂੰ) ਇਕ ਮਨ, ਇਕ ਚਿਤ ਹੋ ਕੇ ਜਪਿਆ ਹੈ, ਉਨ੍ਹਾਂ ਦਾ ਹਉਮੈ ਦਾ ਭਾਰ ਲੱਥ ਗਿਆ ਹੈ। ਜਿਨ੍ਹਾਂ ਗੁਰਮੁਖਾਂ ਨੇ ਹਰਿ ਨੂੰ ਆਰਾਧਿਆ ਹੈ, ਉਨ੍ਹਾਂ ਸੰਤ ਜਨਾਂ ਨੂੰ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। ਜੋ ਕੋਈ ਪੂਰੇ ਸਤਿਗੁਰੂ ਦੀ ਨਿੰਦਿਆ ਕਰਦਾ ਹੈ, ਉਸ ਨੂੰ ਸਾਰਾ ਸੰਸਾਰ ਫਿਟਕਾਰਦਾ ਹੈ। ਸਤਿਗੁਰੂ ਵਿਚ ਪ੍ਰਭੂ ਆਪ ਵਸਦਾ ਹੈ, ਪ੍ਰਭੂ ਆਪ ਹੀ (ਉਸ ਦੀ) ਰਖਿਆ ਕਰਦਾ ਹੈ। (ਉਹ) ਸਤਿਗੁਰੂ ਧੰਨ ਹੈ (ਜੋ ਪ੍ਰਭੂ ਦੇ) ਗੁਣ ਗਾਉਂਦਾ ਹੈ, ਉਸ ਨੂੰ ਸਦਾ ਸਦਾ ਪ੍ਰਣਾਮ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਤੋਂ (ਮੈਂ) ਵਾਰਨੇ ਜਾਂਦਾ ਹਾਂ ਜਿਨ੍ਹਾਂ ਨੇ ਸਿਰਜਨਹਾਰ ਪ੍ਰਭੂ ਦੀ ਆਰਾਧਨਾ ਕੀਤੀ ਹੋਈ ਹੈ।੧।

**ਮ. ੪** : (ਪ੍ਰਭੂ ਨੇ) ਆਪ ਧਰਤੀ ਦੀ ਸਿਰਜਨਾ ਕੀਤੀ ਹੈ ਅਤੇ ਆਪ ਹੀ ਆਕਾਸ਼ ਵੀ ਸਿਰਜਿਆ ਹੈ। (ਇਸ ਧਰਤੀ) ਵਿਚ ਆਪ ਹੀ ਜੀਵ-ਜੰਤ ਪੈਦਾ ਕੀਤੇ ਹਨ (ਅਤੇ ਉਨ੍ਹਾਂ ਦੇ) ਮੂੰਹ ਵਿਚ ਆਪ ਹੀ ਗਿਰਾਸ ਦਿੰਦਾ ਹੈ। (ਪ੍ਰਭੂ) ਆਪ ਹੀ ਸਭ ਵਿਚ ਵਰਤਦਾ ਹੈ ਅਤੇ ਆਪ ਹੀ ਗੁਣਾਂ ਦਾ ਖ਼ਜ਼ਾਨਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਭਾਈ!) ਤੂੰ ਹਰਿ-ਨਾਮ ਦੀ ਆਰਾਧਨਾ ਕਰ (ਕਿਉਂਕਿ ਜਿਸ ਨੇ ਨਾਮ ਜਪਿਆ ਹੈ, ਪ੍ਰਭੂ ਨੇ) ਉਸ ਦੇ ਸਾਰੇ ਪਾਪ ਕਟ ਦਿੱਤੇ ਹਨ। ੨ ।

**ਪਉੜੀ**: (ਹੇ ਪਰਮਾਤਮਾ!) ਤੂੰ ਸੱਚਾ ਸੁਆਮੀ ਹੈਂ, ਸਤਿਸਰੂਪ ਹੈਂ। ਹੇ ਸੱਚੇ (ਪ੍ਰਭੂ! ਤੈਨੂੰ) ਸੱਚ ਹੀ ਚੰਗਾ ਲਗਦਾ ਹੈ। ਜੋ ਤੈਨੂੰ ਸਤਿਸਰੂਪ ਸਮਝ ਕੇ ਸਰਾਹਨਾ ਕਰਦੇ ਹਨ, ਉਨ੍ਹਾਂ ਦੇ ਨੇੜੇ ਜਮ ਦੂਤ ਨਹੀਂ ਆਉਂਦੇ। ਜਿਨ੍ਹਾਂ ਨੂੰ ਸੱਚਾ ਹਰਿ ਹਿਰਦੇ ਵਿਚ ਚੰਗਾ ਲਗਦਾ ਹੈ, ਉਨ੍ਹਾਂ ਦੇ ਮੁਖ ਪ੍ਰਭੂ ਦਰਗਾਹ ਵਿਚ ਉਜਲੇ ਹੁੰਦੇ ਹਨ। ਝੂਠਿਆਂ ਨੂੰ (ਈਸ਼ਵਰੀ ਦਰਗਾਹ ਤੋਂ) ਪਿਛੇ ਸੁਟ ਦਿੱਤਾ ਜਾਂਦਾ ਹੈ। (ਉਨ੍ਹਾਂ ਦੇ) ਹਿਰਦੇ ਵਿਚ ਕਪਟ ਹੁੰਦਾ ਹੈ, (ਇਸ ਲਈ) ਬਹੁਤ ਦੁਖ ਪਾਂਦੇ ਹਨ। ਝੂਠਿਆਂ ਦੇ ਮੂੰਹ ਕਾਲੇ ਹੁੰਦੇ ਹਨ, ਝੂਠਾ ਆਖਰ ਝੂਠ ਦਾ ਰੂਪ ਹੀ ਧਾਰਣ ਕਰ ਲੈਂਦਾ ਹੈ। ੬।

**ਸਲੋਕ ਮ. ੪**: ਸਤਿਗੁਰੂ ਧਰਮ ਨਿਆਂ ਦੀ ਧਰਤੀ ਹੈ। ਉਸ ਵਿਚ ਜਿਹੋ ਜਿਹਾ ਕੋਈ ਬੀਜਦਾ ਹੈ, ਉਹੋ ਜਿਹਾ ਫਲ ਪ੍ਰਾਪਤ ਕਰਦਾ ਹੈ। (ਜਿੰਨ੍ਹਾਂ) ਗੁਰਸਿੱਖਾਂ ਨੇ ਨਾਮ ਰੂਪ ਅੰਮ੍ਰਿਤ ਬੀਜਿਆ ਹੈ, ਉਹ ਹਰਿ ਰੂਪ ਅੰਮ੍ਰਿਤ ਫਲ ਪ੍ਰਾਪਤ ਕਰਦੇ ਹਨ। ਉਨ੍ਹਾਂ ਦੇ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਮੁਖ ਉਜਲੇ ਹੁੰਦੇ ਹਨ ਅਤੇ ਹਰਿ ਦੀ ਸੱਚੀ ਦਰਗਾਹ ਵਿਚ (ਪੋਸ਼ਾਕੇ ਨਾਲ) ਸਨਮਾਨੇ ਜਾਂਦੇ ਹਨ। ਕਈਆਂ ਦੇ (ਹਿਰਦੇ) ਅੰਦਰ ਖੋਟ (ਹੋਣ ਕਾਰਣ) ਉਹ ਨਿਤ ਖੋਟੇ ਕਰਮ ਕਰਦੇ ਹਨ, ਉਹ ਜਿਹੋ ਜਿਹਾ ਬੀਜਦੇ ਹਨ, ਉਹੋ ਜਿਹਾ ਫਲ ਖਾਂਦੇ ਹਨ। ਜਦੋਂ ਸਤਿਗੁਰੂ ਰੂਪ ਪਾਰਖੂ (*ਸਰਾਫ਼*) ਧਿਆਨ ਪੂਰਵਕ ਵੇਖਦਾ ਹੈ ਤਾਂ ਸਾਰੇ ਸੁਆਰਥੀ (*ਸੁਆਾਵਗੀਰ*) ਪ੍ਰਗਟ ਹੋ ਜਾਂਦੇ ਹਨ। ਉਹ ਜਿਹੋ ਜਿਹਾ ਚਿਤਵਦੇ ਹਨ, ਉਹੋ ਜਿਹਾ (ਫਲ) ਹਮੇਸ਼ਾ ਪ੍ਰਾਪਤ ਕਰਦੇ ਹਨ ਅਤੇ ਉਹ ਉਸੇ ਤਰ੍ਹਾਂ ਪ੍ਰਭੂ ਦੁਆਰਾ ਜ਼ਾਹਿਰ ਕਰ ਦਿੱਤੇ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਦੋਹਾਂ ਸਿਰਿਆਂ (ਚੰਗੇ ਅਤੇ ਮਾੜੇ) ਉਤੇ ਪ੍ਰਭੂ ਆਪ ਵਰਤ ਰਿਹਾ ਹੈ ਅਤੇ ਨਿਤ (ਆਪ ਹੀ) ਸਾਰੇ ਚਰਿਤ੍ਰ ਕਰ ਕਰ ਕੇ ਵੇਖਦਾ ਹੈ। ੧।

ਮਃ ੪ ॥
ਇਕੁ ਮਨੁ ਇਕੁ ਵਰਤਦਾ ਜਿਤੁ ਲਗੈ ਸੋ ਥਾਇ ਪਾਇ ॥
ਕੋਈ ਗਲਾ ਕਰੇ ਘਨੇਰੀਆ ਜਿ ਘਰਿ ਵਥੁ ਹੋਵੈ ਸਾਈ ਖਾਇ ॥
ਬਿਨੁ ਸਤਿਗੁਰ ਸੋਝੀ ਨਾ ਪਵੈ ਅਹੰਕਾਰੁ ਨ ਵਿਚਹੁ ਜਾਇ ॥
ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ ॥
ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ ॥
ਜਿਸੁ ਹੋਵੈ ਪੂਰਬਿ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥
ਜਿਉ ਲੋਹਾ ਪਾਰਸਿ ਭੇਟੀਐ ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥
ਜਨ ਨਾਨਕ ਕੇ ਪ੍ਰਭ ਤੂ ਧਣੀ ਜਿਉ ਭਾਵੈ ਤਿਵੈ ਚਲਾਇ ॥੨॥

ਪਉੜੀ ॥
ਜਿਨ ਹਰਿ ਹਿਰਦੈ ਸੇਵਿਆ ਤਿਨ ਹਰਿ ਆਪਿ ਮਿਲਾਏ ॥
ਗੁਣ ਕੀ ਸਾਝਿ ਤਿਨ ਸਿਉ ਕਰੀ ਸਭਿ ਅਵਗਣ ਸਬਦਿ ਜਲਾਏ ॥
ਅਉਗਣ ਵਿਕਣਿ ਪਲਰੀ ਜਿਸੁ ਦੇਹਿ ਸੁ ਸਚੇ ਪਾਏ ॥
ਬਲਿਹਾਰੀ ਗੁਰ ਆਪਣੇ ਜਿਨਿ ਅਉਗਣ ਮੇਟਿ ਗੁਣ ਪਰਗਟੀਆਏ ॥
ਵਡੀ ਵਡਿਆਈ ਵਡੇ ਕੀ ਗੁਰਮੁਖਿ ਆਲਾਏ ॥੭॥

ਸਲੋਕ ਮਃ ੪ ॥
ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥
ਹਰਿ ਹਰਿ ਨਾਮੁ ਰਮਤ ਸੁਚ ਸੰਜਮੁ ਹਰਿ ਨਾਮੇ ਹੀ ਤ੍ਰਿਪਤਾਵੈ ॥
ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ ਰਖ ਕਰਾਵੈ ॥
ਜੋ ਚਿਤੁ ਲਾਇ ਪੂਜੇ ਗੁਰ ਮੂਰਤਿ ਸੋ ਮਨ ਇਛੇ ਫਲ ਪਾਵੈ ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ ॥
ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ ॥
ਨਰਕਿ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ ਗਲਾਵੈ ॥
ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ ਜਾ ਹਰਿ ਹਰਿ ਨਾਮੁ ਧਿਆਵੈ ॥
ਹਰਿ ਬਾਤਾ ਆਖਿ ਸੁਣਾਏ ਨਾਨਕੁ ਹਰਿ ਕਰਤੇ ਏਵੈ ਭਾਵੈ ॥੧॥

ਮਃ ੪ ॥
ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥
ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥
ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ ॥
ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ॥

**ਮ. ੪ :** (ਮਨੁੱਖ ਦਾ) ਮਨ ਇਕ ਹੈ ਅਤੇ (ਚੰਗੇ ਜਾਂ ਮਾੜੇ) ਇਕੋ ਪਾਸੇ ਹੀ ਲਗਦਾ ਹੈ। ਜਿਸ (ਪਾਸੇ) ਲਗਦਾ ਹੈ, ਉਸ ਨੂੰ ਸਿਰੇ ਲਗਾ ਦਿੰਦਾ ਹੈ। ਕੋਈ ਬਹੁਤੀਆਂ ਗੱਲਾ (ਬੇਸ਼ਕ) ਕਰੀ ਜਾਵੇ, (ਪਰ) ਜੋ ਵਸਤੂ (ਹਿਰਦੇ ਰੂਪ) ਘਰ ਵਿਚ ਹੁੰਦੀ ਹੈ, ਉਹੀ ਖਾਂਦਾ ਹੈ। ਸਤਿਗੁਰੂ ਤੋਂ ਬਿਨਾ (ਵਾਸਤਵਿਕਤਾ ਦੀ) ਸੂਝ ਪ੍ਰਾਪਤ ਨਹੀਂ ਹੋ ਸਕਦੀ ਅਤੇ ਨ ਹੀ ਹੰਕਾਰ ਅੰਦਰੋਂ ਜਾ ਸਕਦਾ ਹੈ। ਹੰਕਾਰੀ ਵਿਅਕਤੀਆਂ ਨੂੰ ਭੁਖ ਦਾ ਦੁਖ (ਵਿਆਪਿਆ ਰਹਿੰਦਾ ਹੈ, ਉਹ) ਹੱਥ ਪਸਾਰ ਕੇ ਘਰ ਘਰ ਮੰਗਦੇ ਫਿਰਦੇ ਹਨ। (ਉਨ੍ਹਾਂ ਦਾ) ਕੂੜ ਅਤੇ ਠੱਗੀ ਗੁਝੀ ਨਹੀਂ ਰਹਿੰਦੀ, ਉਪਰਲਾ ਚਮਕੀਲਾ (*ਮੁਲੰਮਾ*) ਦਿਖਾਵਾ ਉਤਰ ਜਾਂਦਾ ਹੈ। ਜਿਸ (ਮਨੁੱਖ ਦੇ ਭਾਗਾਂ ਵਿਚ) ਪਿਛਲੇ ਕਰਮਾਂ ਦੇ ਆਧਾਰ 'ਤੇ (ਲੇਖ) ਲਿਖਿਆ ਹੋਵੇ, ਉਸ ਨੂੰ ਪ੍ਰਭੂ (ਦੀ ਕ੍ਰਿਪਾ ਨਾਲ) ਸਤਿਗੁਰੂ ਆ ਮਿਲਦਾ ਹੈ। ਜਿਵੇਂ ਲੋਹਾ ਪਾਰਸ ਨਾਲ ਛੋਟ ਕੇ ਸੋਨਾ ਹੋ ਜਾਂਦਾ ਹੈ, (ਉਸੇ ਤਰ੍ਹਾਂ ਗੁਰੂ ਦੇ) ਸੰਪਰਕ ਵਿਚ ਆ ਕੇ (ਮਨੁੱਖ ਗੁਰਮੁਖ ਬਣ ਜਾਂਦਾ ਹੈ)। ਹੇ ਪ੍ਰਭੂ! ਦਾਸ ਨਾਨਕ ਦੇ ਤੁਸੀਂ ਸੁਆਮੀ ਹੋ, ਜਿਵੇਂ ਤੁਹਾਨੂੰ ਚੰਗਾ ਲਗਦਾ ਹੈ, ਤਿਵੇਂ (ਸ੍ਰਿਸ਼ਟੀ ਦੀ ਗਤਿਵਿਧੀ) ਸੰਚਾਲਿਤ ਕਰਦੇ ਹੋ। ੨।

**ਪਉੜੀ:** ਜਿਨ੍ਹਾਂ (ਮਨੁੱਖਾਂ) ਨੇ ਹਰਿ ਨੂੰ ਹਿਰਦੇ ਵਿਚ ਸਿਮਰਿਆ ਹੈ ਉਨ੍ਹਾਂ ਨੂੰ ਹਰਿ ਆਪ (ਆਪਣੇ ਨਾਲ) ਮਿਲਾ ਲੈਂਦਾ ਹੈ। ਉਨ੍ਹਾਂ ਨਾਲ (ਜਿਨ੍ਹਾਂ ਨੇ) ਗੁਣਾਂ ਦੀ ਸਾਂਝ ਕੀਤੀ ਹੈ, (ਉਨ੍ਹਾਂ ਨੇ ਆਪਣੇ) ਸਾਰੇ ਔਗੁਣ ਗੁਰੂ ਦੇ ਸ਼ਬਦ ਦੁਆਰਾ ਸਾੜ ਦਿੱਤੇ ਹਨ। (ਉਨ੍ਹਾਂ ਦੇ) ਔਗੁਣ ਪਰਾਲੀ (*ਪਲਰੀ*) ਦੇ ਭਾ ਵਿਕਦੇ ਹਨ (ਅਰਥਾਤ ਜਲਦੀ ਨਸ਼ਟ ਹੋ ਜਾਂਦੇ ਹਨ)। ਹੇ ਸੱਚੇ ਪਾਤਸ਼ਾਹ! ਜਿਸ ਨੂੰ (ਤੂੰ ਗੁਣਾਂ ਦੀ ਦਾਤ) ਦਿੰਦਾ ਹੈ, ਉਹੀ ਪ੍ਰਾਪਤ ਕਰਦਾ ਹੈ। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ ਜਿਸ ਨੇ ਔਗੁਣਾਂ ਨੂੰ ਦੂਰ ਕਰਕੇ ਗੁਣਾਂ ਨੂੰ ਪ੍ਰਗਟ ਕਰ ਦਿੱਤਾ ਹੈ। (ਉਸ) ਵੱਡੇ (ਪ੍ਰਭੂ) ਦੀ ਵੱਡੀ ਵਡਿਆਈ ਨੂੰ ਗੁਰਮੁਖ ਸਾਧਕ ਹੀ ਕਥਨ ਕਰਦਾ ਹੈ। ੭।

**ਸਲੋਕ ਮ. ੪:** ਸਤਿਗੁਰੂ ਵਿਚ (ਇਹ) ਵੱਡੀ ਵਡਿਆਈ ਹੈ ਜੋ ਹਰ ਰੋਜ਼ (*ਅਨਦਿਨੁ*) ਹਰਿ ਹਰਿ ਨਾਮ ਦੀ ਆਰਾਧਨਾ ਕਰਦਾ ਹੈ। ਹਰਿ ਹਰਿ ਨਾਮ ਸਿਮਰਦਿਆਂ (ਸਤਿਗੁਰੂ ਦੇ ਹਿਰਦੇ ਵਿਚ) ਸੁਚਮ ਅਤੇ ਸੰਜਮ (ਆ ਜਾਂਦੇ ਹਨ ਅਤੇ) ਹਰਿ ਨਾਮ ਨਾਲ ਹੀ (ਉਹ) ਤ੍ਰਿਪਤ ਹੋ ਜਾਂਦਾ ਹੈ। (ਉਸ ਲਈ) ਹਰਿ-ਨਾਮ ਤ੍ਰਾਣ ਹੈ, ਹਰਿ-ਨਾਮ ਹੀ (ਪ੍ਰਭੂ ਦਾ) ਦਰਬਾਰ ਹੈ ਅਤੇ ਹਰਿ-ਨਾਮ ਹੀ (ਉਸ ਦੀ) ਰਖਿਆ ਕਰਾਉਂਦਾ ਹੈ। ਜੋ (ਸਾਧਕ) ਚਿਤ ਲਗਾ ਕੇ ਗੁਰੂ ਦੇ ਸਰੂਪ ਦੀ ਉਪਾਸਨਾ ਕਰਦਾ ਹੈ, ਉਹ ਮਨ-ਇਛਿਤ ਫਲ ਪ੍ਰਾਪਤ ਕਰਦਾ ਹੈ। ਜੋ (ਵਿਅਕਤੀ) ਪੂਰੇ ਸਤਿਗੁਰੂ ਦੀ ਨਿੰਦਿਆ ਕਰਦਾ ਹੈ, ਉਸ ਨੂੰ ਕਰਤਾਰ ਸਜ਼ਾ ਦਿਵਾਉਂਦਾ ਹੈ। ਉਸ ਨੂੰ (ਨਿੰਦਿਆ ਵਿਚ ਬਿਤਾਇਆ) ਸਮਾਂ ਫਿਰ ਹੱਥ ਨਹੀਂ ਆਉਂਦਾ, (ਫਲਸਰੂਪ) ਉਹ ਆਪਣਾ ਬੀਜਿਆ ਹੋਇਆ ਆਪ ਹੀ ਖਾਂਦਾ ਹੈ। (ਉਸ ਨੂੰ) ਮੂੰਹ ਕਾਲਾ ਕਰ ਕੇ ਘੋਰ ਨਰਕ ਵਿਚ ਲੈ ਜਾਇਆ ਜਾਂਦਾ ਹੈ, ਜਿਵੇਂ ਚੋਰ ਦੇ ਗਲ ਵਿਚ ਰੱਸਾ ਪਾ ਕੇ (ਲੈ ਜਾਇਆ ਜਾਂਦਾ ਹੈ)। (ਜੇ ਉਹ) ਫਿਰ ਸਤਿਗੁਰੂ ਦੀ ਸ਼ਰਣ ਵਿਚ ਪੈ ਜਾਵੇ ਤਾਂ ਬਚ ਸਕਦਾ ਹੈ, ਜਦੋਂ ਹਰਿ ਹਰਿ ਨਾਮ ਜਪਦਾ ਹੈ। ਨਾਨਕ ਹਰਿ ਦੀਆਂ ਗੱਲਾਂ ਕਹਿ ਕੇ ਸੁਣਾ ਰਿਹਾ ਹੈ (ਕਿਉਂਕਿ) ਹਰਿ ਕਰਤਾਰ ਨੂੰ ਇਸੇ ਤਰ੍ਹਾਂ ਚੰਗਾ ਲਗਦਾ ਹੈ। ੧।

**ਮ: ੪:** (ਜੋ ਵਿਅਕਤੀ) ਪੂਰੇ ਗੁਰੂ ਦੇ ਹੁਕਮ ਨੂੰ ਨਹੀਂ ਮੰਨਦਾ, ਉਹ ਮਨਮੁਖ ਅਗਿਆਨ ਕਰਕੇ ਵਿਸ਼ੈਲੀ ਮਾਇਆ ਦਾ ਠਗਿਆ ਹੋਇਆ ਹੈ। ਉਸ ਦੇ ਅੰਦਰ ਕੂੜ ਹੁੰਦਾ ਹੈ (ਇਸ ਲਈ ਉਹ ਹਰ ਇਕ ਗੱਲ ਨੂੰ) ਕੂੜ ਹੀ ਸਮਝਦਾ ਹੈ। ਪ੍ਰਭੂ ਨੇ ਉਸ ਦੇ ਗੱਲ ਨਿਰਾਧਾਰ ਝਗੜੇ ਪਾਏ ਹੁੰਦੇ ਹਨ। ਉਹ ਬਹੁਤ ਗੱਲਾਂ ਦਾ ਖਟਿਆ ਖਾਂਦਾ (*ਗਲ ਫਰੋਸੀ*) ਹੈ, ਉਸ ਦਾ ਬੋਲਿਆ ਕਿਸੇ ਨੂੰ ਚੰਗਾ ਨਹੀਂ ਲਗਦਾ। ਉਹ ਛੁਟੜ (*ਦੋਹਾਗਣਿ*) ਇਸਤਰੀ ਵਾਂਗ ਘਰ ਘਰ ਫਿਰਦਾ ਹੈ। ਉਸ ਨਾਲ (ਜੋ ਵਿਅਕਤੀ) ਬੋਲਦਾ ਹੈ, ਉਸ ਨੂੰ ਵੀ (ਉਹੀ) ਕਲੰਕ ਲਗਾਉਂਦਾ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ ਨਿਰਲਿਪਤ

ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸ ਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ॥
ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ ਓਨਿ ਲਾਹਾ ਮੂਲੁ ਸਭੁ ਗਵਾਇਆ ॥
ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥
ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ ਮਨਮੁਖਾ ਓਹ ਵੇਲਾ ਹਥਿ ਨ ਆਇਆ॥੨॥

ਪਉੜੀ ॥
ਸਚੁ ਸਚਾ ਸਭ ਦੂ ਵਡਾ ਹੈ ਸੋ ਲਏ ਜਿਸੁ ਸਤਿਗੁਰੁ ਟਿਕੇ ॥
ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥
ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ॥
ਓਇ ਬੋਲੇ ਕਿਸੈ ਨ ਭਾਵਨੀ ਮੁਹ ਕਾਲੇ ਸਤਿਗੁਰ ਤੇ ਚੁਕੇ ॥੮॥

ਸਲੋਕ ਮਃ ੪ ॥
ਹਰਿ ਪ੍ਰਭ ਕਾ ਸਭੁ ਖੇਤੁ ਹੈ ਹਰਿ ਆਪਿ ਕਿਰਸਾਣੀ ਲਾਇਆ ॥
ਗੁਰਮੁਖਿ ਬਖਸਿ ਜਮਾਈਅਨੁ ਮਨਮੁਖੀ ਮੂਲੁ ਗਵਾਇਆ ॥
ਸਭੁ ਕੋ ਬੀਜੇ ਆਪਣੇ ਭਲੇ ਨੋ ਹਰਿ ਭਾਵੈ ਸੋ ਖੇਤੁ ਜਮਾਇਆ ॥
ਗੁਰਸਿਖੀ ਹਰਿ ਅੰਮ੍ਰਿਤੁ ਬੀਜਿਆ ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ ॥
ਜਮੁ ਚੂਹਾ ਕਿਰਸ ਨਿਤ ਕੁਰਕਦਾ ਹਰਿ ਕਰਤੈ ਮਾਰਿ ਕਢਾਇਆ ॥
ਕਿਰਸਾਣੀ ਜੰਮੀ ਭਾਉ ਕਰਿ ਹਰਿ ਬੋਹਲ ਬਖਸ ਜਮਾਇਆ ॥
ਤਿਨ ਕਾ ਕਾੜਾ ਅੰਦੇਸਾ ਸਭੁ ਲਾਹਿਓਨੁ ਜਿਨੀ ਸਤਿਗੁਰੁ ਪੁਰਖੁ ਧਿਆਇਆ ॥
ਜਨ ਨਾਨਕ ਨਾਮੁ ਅਰਾਧਿਆ ਆਪਿ ਤਰਿਆ ਸਭੁ ਜਗਤੁ ਤਰਾਇਆ ॥੧॥

ਮਃ ੪ ॥
ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ॥
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ ॥
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ ॥
ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ ॥
ਜੋਰਾ ਪੁਰਖ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ ॥
ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ ॥੨॥

ਵਿਚਰਦਾ ਹੈ, ਉਸ ਦਾ ਸਾਥ ਛਡ ਕੇ (ਉਹ ਗੁਰਮੁਖ) ਗੁਰੂ ਪਾਸ ਜਾ ਬਹਿੰਦਾ ਹੈ। ਹੇ ਸੰਤ ਜਨੋ! ਜੋ (ਵਿਅਕਤੀ) ਆਪਣੇ ਗੁਰੂ ਨੂੰ ਛੁਪਾਉਂਦਾ ਹੈ (ਅਰਥਾਤ ਪ੍ਰਤੱਖ ਤੌਰ 'ਤੇ ਨਹੀਂ ਦਸਦਾ), ਉਹ ਚੰਗਾ (ਬੰਦਾ) ਨਹੀਂ ਹੈ, ਉਹ ਆਪਣਾ (ਜੀਵਨ) ਧਨ ਅਤੇ (ਕਰਮਾਂ ਦਾ) ਲਾਭ ਸਭ ਕੁਝ ਗਵਾ ਲੈਂਦਾ ਹੈ। ਨਾਨਕ (ਇਹ ਗੱਲ) ਕਹਿ ਕੇ ਸੁਣਾਉਂਦਾ ਹੈ ਕਿ ਗੁਰੂ ਦਾ ਬਚਨ ਸਭ ਤੋਂ ਸ੍ਰੇਸ਼ਠ ਹੈ, ਇਹੀ ਵੇਦਾਂ ਸ਼ਾਸ਼ਤ੍ਰਾਂ (*ਆਗਮੁ ਨਿਗਮੁ*) ਦਾ ਮੁਢਲਾ ਸਿੱਧਾਂਤ ਹੈ। ਗੁਰਸਿੱਖਾਂ ਨੂੰ (ਆਪਣੇ) ਪੂਰੇ ਗੁਰੂ ਦੀ ਵਡਿਆਈ ਚੰਗੀ ਲਗਦੀ ਹੈ, (ਪਰ) ਮਨਮੁਖਾਂ ਨੂੰ (ਵਡਿਆਈ ਕਰਨ ਦਾ) ਉਹ ਸਮਾਂ ਹੱਥ ਨਹੀਂ ਲਗਦਾ। ੨।

**ਪਉੜੀ :** ਸਤਿਸਰੂਪ ਪ੍ਰਭੂ ਸਭ ਤੋਂ ਸ੍ਰੇਸ਼ਠ ਹੈ। (ਉਸ ਨੂੰ) ਉਹੀ ਪ੍ਰਾਪਤ ਕਰਦਾ ਹੈ ਜਿਸ ਨੂੰ ਸਤਿਗੁਰੂ ਤਿਲਕ ਲਗਾਉਂਦਾ (*ਟਿਕੇ*) ਹੈ (ਅਰਥਾਤ ਮਿਹਰ ਕਰਦਾ ਹੈ)। ਸਤਿਗੁਰੂ ਉਹ ਹੈ ਜੋ ਸਤਿਸਰੂਪ ਪ੍ਰਭੂ ਦੀ ਆਰਾਧਨਾ ਕਰਦਾ ਹੈ। ਸਤਿਸਰੂਪ ਪਰਮਾਤਮਾ ਅਤੇ ਸੱਚਾ ਸਤਿਗੁਰੂ ਇਕੋ (ਰੂਪ ਹਨ)। ਉਹੀ ਪੁਰਸ਼ ਸਤਿਗੁਰੂ ਹੈ, ਜਿਸ ਨੇ ਪੰਜ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਖਿਚ ਕੇ ਵਸ ਵਿਚ ਕੀਤੇ ਹੋਏ ਹਨ। ਜੋ (ਵਿਅਕਤੀ) ਸਤਿਗੁਰੂ ਦੀ ਸੇਵਾ ਕੀਤੇ ਬਿਨਾ ਆਪਣੇ ਆਪ ਨੂੰ ਜਣਾਉਂਦੇ ਹਨ, ਉਨ੍ਹਾਂ ਦੇ ਅੰਦਰ ਕੂੜ ਹੁੰਦਾ ਹੈ, (ਉਨ੍ਹਾਂ ਨੂੰ ਸਦਾ) ਫਿਟਕਾਰ ਪੈਂਦੀ ਹੈ (ਅਤੇ ਉਨ੍ਹਾਂ ਦੇ) ਮੂੰਹ ਸ਼ੋਭਾਹੀਨ ਹੁੰਦੇ ਹਨ। ਉਹ ਬੋਲਦੇ ਹੋਏ ਕਿਸੇ ਨੂੰ ਚੰਗੇ ਨਹੀਂ ਲਗਦੇ। ਸਤਿਗੁਰ ਤੋਂ ਵੰਚਿਤ ਹੋਣ ਕਾਰਣ (ਉਨ੍ਹਾਂ ਦੇ) ਮੂੰਹ ਕਾਲੇ ਹੁੰਦੇ ਹਨ। ੮।

**ਸਲੋਕ ਮ. ੪:** ਸਾਰੇ (ਮਨੁੱਖੀ ਸ਼ਰੀਰ) ਹਰਿ ਪ੍ਰਭੂ ਦਾ ਖੇਤ ਹਨ ਪ੍ਰਭੂ ਨੇ ਆਪ ਹੀ (ਸਭ ਨੂੰ) ਖੇਤੀ ਕਰਨ ਵਿਚ ਲਗਾਇਆ ਹੋਇਆ ਹੈ। ਗੁਰਮੁਖ (ਸਾਧਕ ਪ੍ਰਭੂ ਦੀ) ਬਖ਼ਸ਼ਿਸ਼ ਨਾਲ (ਆਪਣਾ ਖੇਤ ਚੰਗਾ) ਜਮਾ ਲੈਂਦਾ ਹੈ (ਅਰਥਾਤ ਚੰਗੇ ਕਰਮ ਕਰ ਲੈਂਦਾ ਹੈ), ਪਰ ਮਨਮੁਖ (ਵਿਅਕਤੀ) ਮੂਲ (ਮਨੁੱਖ ਜਨਮ ਨੂੰ ਵੀ) ਨਸ਼ਟ ਕਰ ਲੈਂਦਾ ਹੈ। ਹਰ ਕੋਈ ਆਪਣੇ ਭਲੇ ਲਈ (ਖੇਤ) ਬੀਜਦਾ ਹੈ, (ਪਰ) ਜੋ ਹਰਿ ਨੂੰ ਚੰਗਾ ਲਗਦਾ ਹੈ, ਉਸ ਦਾ ਹੀ ਖੇਤ ਜਮਾਉਂਦਾ ਹੈ। ਗੁਰ-ਸਿੱਖ ਹਰਿ ਨਾਮ ਰੂਪ ਅੰਮ੍ਰਿਤ ਬੀਜਦੇ ਹਨ ਅਤੇ ਨਾਮ ਰੂਪ ਅੰਮ੍ਰਿਤ ਦਾ ਅਮਰ ਫਲ ਪ੍ਰਾਪਤ ਕਰਦੇ ਹਨ। ਜਮ ਰੂਪ ਚੂਹਾ ਖੇਤੀ (*ਕਿਰਸ*) ਨੂੰ ਨਿਤ ਕੁਤਰਦਾ ਰਹਿੰਦਾ ਹੈ, (ਪਰ) ਹਰਿ ਨੇ ਆਪ ਉਸ ਨੂੰ ਮਾਰ ਕੇ ਕਢਵਾ ਦਿੱਤਾ ਹੈ। (ਪ੍ਰਭੂ ਨਾਲ ਕੀਤੇ) ਪ੍ਰੇਮ ਕਰ ਕੇ ਖੇਤੀ (ਖ਼ੂਬ) ਜੰਮਦੀ ਹੈ ਅਤੇ ਹਰਿ ਦੀ ਮਿਹਰ ਕਰਕੇ (ਸ਼ੁਭ ਕਰਮਾਂ ਰੂਪ) ਅਨਾਜ ਦਾ ਢੇਰ ਲਗ ਜਾਂਦਾ ਹੈ। ਜਿਨ੍ਹਾਂ ਨੇ ਸਤਿਗੁਰੂ ਪੁਰਸ਼ ਦੀ ਆਰਾਧਨਾ ਕੀਤੀ ਹੈ, ਉਨ੍ਹਾਂ ਦੇ ਸੰਸ਼ੇ ਅਤੇ ਫ਼ਿਕਰ (ਪ੍ਰਭੂ ਨੇ) ਖ਼ਤਮ ਕਰ ਦਿੱਤੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜੋ ਸਾਧਕ ਪ੍ਰਭੂ ਦੇ) ਨਾਮ ਦਾ ਸਿਮਰਨ ਕਰਦਾ ਹੈ, (ਉਹ ਇਸ ਭਵਸਾਗਰ ਤੋਂ) ਆਪ ਤਰ ਜਾਂਦਾ ਹੈ ਅਤੇ ਸਾਰੇ ਜਗਤ ਨੂੰ ਵੀ ਪਾਰ ਲੰਘਾ ਦਿੰਦਾ ਹੈ। ੧।

**ਮ.੪ :** ਮਨਮੁਖ (ਵਿਅਕਤੀ) ਸਾਰਾ ਦਿਨ ਲਾਲਚ ਵਿਚ ਗ੍ਰਸਿਤ ਹੋਣ ਕਰਕੇ (ਨਾਮ ਸਿਮਰਨ ਤੋਂ ਭਿੰਨ) ਹੋਰ ਹੀ ਗੱਲਾਂ ਕਰਦਾ ਹੈ। ਰਾਤ ਨੂੰ ਨੀਂਦਰ ਦੁਆਰਾ ਦਬਾਏ ਹੋਣ ਕਾਰਣ ਸਾਰੇ ਨੌਂ ਸੋਤ (ਅਰਥਾਤ ਨੌਂ ਗੋਲਕਾਂ) ਢਿਲੇ (ਹੋ ਜਾਂਦੇ ਹਨ)। ਮਨਮੁਖਾਂ ਦੇ ਸਿਰ ਉਤੇ (ਸਦਾ) ਇਸਤਰੀਆਂ (ਜੋਰਾ) ਦਾ ਹੁਕਮ (*ਅਮਰੁ*) ਰਹਿੰਦਾ ਹੈ, (ਉਹ) ਨਿਤ (ਹੁਕਮ) ਦਿੰਦੀਆਂ ਹਨ (ਅਤੇ ਉਹ ਹਮੇਸ਼ਾ) ਭਲਾ (ਕਰਕੇ ਸਮਝਦੇ ਹਨ)। (ਜੋ) ਪੁਰਸ਼ ਇਸਤਰੀਆਂ ਦਾ ਕਿਹਾ (ਹੁਕਮ) ਮੰਨਦੇ ਹਨ, ਉਹ ਅਪਵਿਤਰ, ਗੰਦੇ (*ਅਮੇਧ*) ਅਤੇ ਮੂਰਖ (*ਖਲਾ*) ਹੁੰਦੇ ਹਨ। ਕਾਮ ਦੇ ਵਸ ਹੋਏ ਉਹ ਗੰਦੇ ਮਰਦ ਇਸਤਰੀਆਂ ਨੂੰ ਪੁਛ ਕੇ ਚਲਦੇ ਹਨ (ਅਰਥਾਤ ਉਨ੍ਹਾਂ ਅਨੁਸਾਰੀ ਕਰਮ ਕਰਦੇ ਹਨ)। ਜੋ ਸਤਿਗੁਰੂ ਦੇ ਆਖੇ ਅਨੁਸਾਰ ਚਲਦਾ ਹੈ, ਉਹ ਸਤਿਪੁਰਸ਼ ਚੰਗੇ ਤੋਂ ਚੰਗਾ ਹੈ। ਪ੍ਰਭੂ ਨੇ ਇਸਤਰੀਆਂ ਅਤੇ ਪੁਰਸ਼ ਆਪ ਪੈਦਾ ਕੀਤੇ ਹਨ, ਪਰਮਾਤਮਾ ਹੀ ਸਾਰੀ ਖੇਡ ਖੇਡ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਸਭ ਤੇਰੀ ਹੀ ਬਣਤ ਬਣਾਈ ਹੋਈ ਹੈ, (ਜੋ ਕੁਝ ਬਣਾਇਆ ਹੈ) ਸਭ ਚੰਗਾ ਹੀ ਚੰਗਾ ਹੈ।੨।

ਪਉੜੀ ॥
ਤੂ ਵੇਪਰਵਾਹੁ ਅਥਾਹੁ ਹੈ ਅਤੁਲੁ ਕਿਉ ਤੁਲੀਐ ॥
ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ ॥
ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ ॥
ਓਨ੍ਹਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥੯॥

ਸਲੋਕ ਮਃ ੪ ॥
ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ ॥
ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ ॥
ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥
ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥
ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ ॥
ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਰਖੈ ਓਹੁ ਆਪਿ ਵਰਤੈ ਆਪਣੀ ਵਥੁ ਨਾਲੇ ॥
ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕਿ ਆਪੇ ਵਖਿ ਕਢੈ ਠਗਵਾਲੇ ॥੧॥

ਮਃ ੪ ॥
ਜਿਨਾ ਅੰਦਰਿ ਨਾਮੁ ਨਿਧਾਨੁ ਹਰਿ ਤਿਨ ਕੇ ਕਾਜ ਦਯਿ ਆਦੇ ਰਾਸਿ ॥
ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥
ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥
ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ ॥
ਗੁਰ ਪੂਰੇ ਕੀ ਵਡੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥
ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ ॥
ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ ॥
ਜਨੁ ਨਾਨਕੁ ਗੁਣ ਬੋਲੈ ਕਰਤੇ ਕੇ ਭਗਤਾ ਨੋ ਸਦਾ ਰਖਦਾ ਆਇਆ ॥੨॥

ਪਉੜੀ ॥
ਤੂ ਸਾਹਿਬੁ ਅਗਮ ਦਇਆਲੁ ਹੈ ਵਡ ਦਾਤਾ ਦਾਣਾ ॥
ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨਾ ਆਵਈ ਤੁਹੈਂ ਸੁਘੜੁ ਮੇਰੈ ਮਨਿ ਭਾਣਾ ॥
ਮੋਹੁ ਕੁਟੰਬੁ ਦਿਸਿ ਆਵਦਾ ਸਭੁ ਚਲਣਹਾਰਾ ਆਵਣ ਜਾਣਾ ॥
ਜੋ ਬਿਨੁ ਸਚੇ ਹੋਰਤੁ ਚਿਤੁ ਲਾਇਦੇ ਸੇ ਕੂੜਿਆਰ ਕੂੜਾ ਤਿਨ ਮਾਣਾ ॥
ਨਾਨਕ ਸਚੁ ਧਿਆਇ ਤੂ ਬਿਨੁ ਸਚੇ ਪਚਿ ਪਚਿ ਮੁਏ ਅਜਾਣਾ ॥੧੦॥

**ਪਉੜੀ :** (ਹੇ ਪਰਮਾਤਮਾ!) ਤੂੰ ਬੇਪਰਵਾਹ ਅਤੇ ਅਥਾਹ ਹੈਂ। (ਤੈਨੂੰ) ਨ ਤੋਲੇ ਜਾ ਸਕਣ ਵਾਲੇ (*ਅਤੁਲੁ*) ਨੂੰ ਕਿਵੇਂ ਤੋਲੀਏ? ਉਹ ਵਡਭਾਗੀ ਹਨ ਜੋ ਤੈਨੂੰ ਧਿਆਉਂਦੇ ਹਨ ਅਤੇ ਜਿਨ੍ਹਾਂ ਨੂੰ ਸਤਿਗੁਰੂ ਮਿਲ ਪਿਆ ਹੈ। ਸਤਿਗੁਰੂ ਦੀ ਬਾਣੀ ਸਤਿ-ਸਰੂਪ ਹੈ ਅਤੇ ਗੁਰਬਾਣੀ ਦੁਆਰਾ ਹੀ (ਸਤਿਸਰੂਪ) ਬਣਿਆ ਜਾ ਸਕੀਦਾ ਹੈ। ਸਤਿਗੁਰ ਦੀ ਰੀਸ ਕਰਕੇ (ਕਈ) ਹੋਰ (ਵਿਅਕਤੀ) ਕੱਚਾ ਪਿਲਾ ਬੋਲਦੇ ਹਨ, ਉਹ ਝੂਠੇ ਹਨ ਅਤੇ ਝੂਠ ਕਾਰਣ ਝੜ ਪੈਂਦੇ ਹਨ। ਉਨ੍ਹਾਂ ਦੇ (ਹਿਰਦੇ) ਅੰਦਰ ਹੋਰ ਅਤੇ ਮੁਖ ਵਿਚ ਹੋਰ ਹੁੰਦਾ ਹੈ। ਉਹ ਵਿਸ਼-ਵਤ ਮਾਇਆ ਲਈ ਖੁਆਰ ਹੋ ਹੋ ਕੇ ਮਰਦੇ ਖਪਦੇ ਹਨ। ੯।

**ਸਲੋਕ ਮ. ੪:** ਸਤਿਗੁਰੂ ਦੀ ਸੇਵਾ ਨਿਰਮਲ (ਆਚਾਰ ਵਾਲੀ) ਹੈ, (ਜੋ) ਸਾਧਕ ਨਿਰਮਲ ਹੁੰਦਾ ਹੈ, ਉਹੀ (ਇਹ ) ਸੇਵਾ ਕਮਾ ਸਕਦਾ ਹੈ। ਜਿਨ੍ਹਾਂ (ਵਿਅਕਤੀਆਂ ਦੇ ਹਿਰਦੇ ਅੰਦਰ) ਕਪਟ, ਵਿਕਾਰ ਅਤੇ ਝੂਠ ਹੁੰਦਾ ਹੈ, ਉਨ੍ਹਾਂ ਕੋਹੜੀਆਂ (*ਜਜਮਾਲੇ*) ਨੂੰ ਸਤਿਸਰੂਪ ਪ੍ਰਭੂ ਆਪ ਹੀ ਵਖਰੇ ਕਢ ਦਿੰਦਾ ਹੈ। ਸੱਚੇ ਆਚਾਰ ਵਾਲੇ ਸਿੱਖ ਸਤਿਗੁਰੂ ਪਾਸ ਬੈਠ ਕੇ ਘਾਲਣਾ ਘਾਲਦੇ ਹਨ, (ਪਰ) ਕੂੜੇ ਆਚਾਰ ਵਾਲੇ ਕਿਸੇ ਥਾਂ ਢੂੰਢਦਿਆਂ ਵੀ ਨਹੀਂ ਲਭਦੇ। ਜਿਨ੍ਹਾਂ ਨੂੰ ਸਤਿਗੁਰੂ ਦਾ ਕਿਹਾ ਚੰਗਾ ਨਹੀਂ ਲਗਦਾ, ਉਨ੍ਹਾਂ ਦੇ ਮੂੰਹ ਭੈੜੇ ਹਨ ਅਤੇ ਪ੍ਰਭੂ ਦੇ ਦੁਰਕਾਰੇ ਹੋਏ ਫਿਰਦੇ ਹਨ। ਜਿਨ੍ਹਾਂ (ਵਿਅਕਤੀਆਂ ਦੇ ਹਿਰਦੇ) ਅੰਦਰ ਪ੍ਰਭੂ ਦੀ ਪ੍ਰੀਤ ਨਹੀਂ ਹੁੰਦੀ, ਉਹ ਕਦ ਤਕ ਪਰਚਾਏ (*ਵੇਰਾਈਅਨਿ*) ਜਾ ਸਕਦੇ ਹਨ। (ਉਹ) ਮਨਮੁਖ ਭੂਤਨਿਆ (ਵਾਂਗ ਭਟਕਦੇ ਫਿਰਦੇ ਹਨ)। (ਜੋ ਸਾਧਕ) ਸਤਿਗੁਰੂ ਨੂੰ ਮਿਲਦਾ ਹੈ, ਉਹ ਆਪਣਾ ਮਨ ਸਥਿਰ ਰਖਦਾ ਹੈ, ਉਹ ਆਪਣੀ ਵਸਤੂ (ਅਰਥਾਤ ਆਤਮਿਕ ਆਨੰਦ) ਕੋਲ ਹੀ ਰਖਦਾ ਹੈ ਅਤੇ ਆਪ ਹੀ ਵਰਤਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਕਈਆਂ ਨੂੰ (ਪ੍ਰਭੂ ਆਪ) ਗੁਰੂ ਨਾਲ ਮਿਲਾਉਂਦਾ ਹੈ ਅਤੇ ਸੁਖ ਪ੍ਰਦਾਨ ਕਰਦਾ ਹੈ ਅਤੇ ਕਈ ਠੱਗੀ ਕਰਨ ਵਾਲਿਆਂ ਨੂੰ ਵਖ ਕਢ ਦਿੰਦਾ ਹੈ। ੧।

**ਮ. ੪:** ਜਿਨ੍ਹਾਂ (ਜਿਗਿਆਸੂਆਂ ਦੇ ਹਿਰਦੇ) ਅੰਦਰ ਹਰਿ-ਨਾਮ ਰੂਪ ਖ਼ਜ਼ਾਨਾ ਹੈ, ਉਨ੍ਹਾਂ ਦੇ ਕੰਮ ਪ੍ਰਭੂ ਨੇ (ਆਪ ਹੀ) ਸਵਾਰ ਦਿੱਤੇ ਹਨ। ਉਨ੍ਹਾਂ ਦੀ ਲੋਕਾਂ ਪ੍ਰਤਿ ਮੋਹਤਾਜੀ ਦੂਰ ਹੋ ਗਈ ਹੈ (ਕਿਉਂਕਿ) ਹਰਿ ਪ੍ਰਭੂ (ਉਨ੍ਹਾਂ ਦਾ) ਸਹਾਇਕ ਹੋ ਕੇ ਕੋਲ ਹੀ ਬੈਠਾ ਹੈ। ਜਦੋਂ ਪ੍ਰਭੂ (ਉਸ ਦੇ) ਵਲ ਹੈ, ਤਾਂ ਸਭ ਕੋਈ (ਉਸ) ਦੇ ਵਲ ਹੁੰਦਾ ਹੈ। ਸਭ (ਲੋਕ ਉਸ ਦਾ) ਦਰਸ਼ਨ ਕਰਕੇ ਧੰਨ ਧੰਨ ਕਰਦੇ ਹਨ। ਸ਼ਾਹ ਬਾਦਸ਼ਾਹ ਆਦਿ ਸਭ ਹਰਿ ਦੇ ਸਿਰਜੇ ਹੋਏ ਹਨ, (ਉਹ) ਸਭ (ਉਸ ਪ੍ਰਭੂ ਦੇ) ਸੇਵਕ ਨੂੰ ਆ ਕੇ ਬੰਦਨਾ ਕਰਦੇ ਹਨ। ਪੂਰੇ ਗੁਰੂ ਦੀ ਵਡਿਆਈ ਵੱਡੀ ਹੈ। (ਉਹ ਸਾਧਕ) ਵੱਡੇ ਹਰਿ ਦੀ ਸੇਵਾ ਕਰਕੇ ਬੇਹਦ ਸੁਖ ਪ੍ਰਾਪਤ ਕਰਦਾ ਹੈ। ਪੂਰੇ ਗੁਰੂ ਨੇ (ਉਸ ਨੂੰ ) ਸਦਾ ਸਦੀਵੀ ਹਰਿ (ਦੇ ਨਾਮ) ਦਾ ਦਾਨ ਦਿੱਤਾ ਹੈ। (ਉਹ) ਨਿਤ (ਦਾਨ ਦੀ) ਬਖ਼ਸ਼ਿਸ਼ ਕਰਦਾ ਰਹਿੰਦਾ ਹੈ (ਅਤੇ ਉਹ ਦਾਨ) ਵਧਦਾ ਹੀ ਜਾਂਦਾ ਹੈ। (ਜੋ) ਕੋਈ ਨਿੰਦਕ (ਹਰਿ ਦੇ ਸੇਵਕ) ਦੀ ਵਡਿਆਈ ਨ ਵੇਖ ਸਕਦਾ ਹੋਵੇ, ਉਸ ਨੂੰ ਕਰਤਾ ਪੁਰਸ਼ ਆਪ ਹੀ ਨਸ਼ਟ ਕਰ ਦਿੰਦਾ ਹੈ। ਦਾਸ ਨਾਨਕ ਕਰਤਾਰ ਦੇ ਗੁਣਾਂ ਦਾ ਬਖਾਨ ਕਰਦਾ ਹੈ (ਕਿ ਪ੍ਰਭੂ) ਹਮੇਸ਼ਾ ਭਗਤਾਂ ਦੀ ਰਖਿਆ ਕਰਦਾ ਆਇਆ ਹੈ। ੨।

**ਪਉੜੀ:** (ਹੇ ਪ੍ਰਭੂ !) ਤੂੰ ਮਾਲਕ ਹੈਂ, ਅਗਮ ਹੈਂ, ਦਿਆਲੂ ਹੈਂ, ਵੱਡਾ ਦਾਤਾ ਅਤੇ ਸਿਆਣਾ (*ਦਾਣਾ*) ਹੈਂ। ਤੇਰੇ ਜਿਤਨਾ ਵੱਡਾ ਮੈਨੂੰ ਹੋਰ ਕੋਈ ਦਿਸ ਨਹੀਂ ਆਉਂਦਾ, ਤੂੰ ਸੁਘੜ ਹੈਂ ਅਤੇ ਮੇਰੇ ਮਨ ਨੂੰ ਚੰਗਾ ਲਗਦਾ ਹੈਂ। ਕੁਟੰਬ ਦਾ (ਜੋ) ਮੋਹ ਨਜ਼ਰ ਆਉਂਦਾ ਹੈ, ਸਭ ਚਲਾਇਮਾਨ ਅਤੇ ਆਣ ਜਾਣ ਵਾਲਾ ਹੈ (ਅਰਥਾਤ ਅਸਥਾਈ ਹੈ)। ਜੋ (ਮਨੁੱਖ) ਸਤਿਸਰੂਪ ਪ੍ਰਭੂ ਤੋਂ ਬਿਨਾ ਹੋਰ ਕਿਤੇ ਚਿਤ ਲਗਾਉਂਦੇ ਹਨ, ਉਹ ਕੂੜੇ ਹਨ ਅਤੇ ਉਨ੍ਹਾਂ ਦਾ ਮਾਣ ਵੀ ਕੂੜਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ !) ਤੂੰ ਸੱਚੇ ਪ੍ਰਭੂ ਦੀ ਆਰਾਧਨਾ ਕਰ (ਕਿਉਂਕਿ) ਬਿਨਾ ਸੱਚੇ ਪ੍ਰਭੂ ਦੇ ਨਾਸਮਝ ਲੋਕ ਖਪ ਖਪ ਕੇ ਮਰਦੇ ਰਹਿੰਦੇ ਹਨ। ੧੦।

ਸਲੋਕ ਮਃ ੪ ॥
ਅਗੋ ਦੇ ਸਤ ਭਾਉ ਨ ਦਿਚੈ ਪਿਛੋ ਦੇ ਆਖਿਆ ਕੰਮਿ ਨ ਆਵੈ ॥
ਅਧ ਵਿਚਿ ਫਿਰੈ ਮਨਮੁਖੁ ਵੇਚਾਰਾ ਗਲੀ ਕਿਉ ਸੁਖੁ ਪਾਵੈ ॥
ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ ਸੁ ਕੂੜੀ ਆਵੈ ਕੂੜੀ ਜਾਵੈ ॥
ਜੇ ਕ੍ਰਿਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ ਤਾਂ ਸਤਿਗੁਰੁ ਪਾਰਬ੍ਰਹਮੁ ਨਦਰੀ ਆਵੈ ॥
ਤਾ ਅਪਿਉ ਪੀਵੈ ਸਬਦੁ ਗੁਰ ਕੇਰਾ ਸਭੁ ਕਾੜਾ ਅੰਦੇਸਾ ਭਰਮੁ ਚੁਕਾਵੈ ॥
ਸਦਾ ਅਨੰਦਿ ਰਹੈ ਦਿਨੁ ਰਾਤੀ ਜਨ ਨਾਨਕ ਅਨਦਿਨੁ ਹਰਿ ਗੁਣ ਗਾਵੈ ॥੧॥

ਮਃ ੪ ॥
ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

ਪਉੜੀ ॥
ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥
ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥
ਤੁਧੁਨੋ ਸਭ ਧਿਆਇਦੀ ਸੇ ਥਾਇ ਪਏ ਜੋ ਸਾਹਿਬ ਲੋੜੇ ॥
ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ ॥
ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥
ਮਨਿ ਖੋਟੇ ਦਯਿ ਵਿਛੋੜੇ ॥੧੧॥

ਸਲੋਕ ਮਃ ੪ ॥
ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥
ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ॥
ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ

**ਸਲੋਕ ਮ. ੪**

(ਨੋਟ: ਇਹ ਸਲੋਕ ਕਈ ਵਿਦਵਾਨ ਤਪੇ ਪ੍ਰਤਿ ਉਚਾਰਿਆ ਗਿਆ ਸਮਝਦੇ ਹਨ ਜੋ ਗੁਰੂ ਅਮਰਦਾਸ ਜੀ ਪ੍ਰਤਿ ਈਰਖਾ ਕਰਦਾ ਸੀ।)

(ਜੋ) ਪਹਿਲਾਂ ਤਾਂ ਆਦਰ-ਭਾਵ ਨਾਲ ਪੇਸ਼ ਨਹੀਂ ਆਉਂਦਾ, (ਉਸ ਦਾ) ਪਿਛੋਂ ਕਿਹਾ ਕਿਸੇ ਕੰਮ ਨਹੀਂ ਆਉਂਦਾ। ਮਨਮੁਖ ਵਿਚਾਰਾ ਦੁਬਿਧਾ ਵਿਚ ਹੀ ਫਿਰਦਾ ਹੈ, ਗੱਲਾਂ ਨਾਲ (ਭਲਾ) ਕਿਵੇਂ ਸੁਖ ਪਾ ਸਕਦਾ ਹੈ? ਜਿਸ (ਵਿਅਕਤੀ) ਦੇ ਹਿਰਦੇ ਵਿਚ ਸਤਿਗੁਰੂ ਦੀ ਪ੍ਰੀਤ ਨਹੀਂ ਹੈ, ਉਹ ਕੂੜੀ (ਭਾਵਨਾ ਨਾਲ) ਆਉਂਦਾ ਅਤੇ ਕੂੜੀ (ਭਾਵਨਾ ਨਾਲ) ਜਾਂਦਾ ਹੈ। ਜੇ ਮੇਰਾ ਹਰਿ ਪ੍ਰਭੂ ਕਰਤਾ (ਉਸ ਉਪਰ) ਕ੍ਰਿਪਾ ਕਰੇ, ਤਾਂ (ਉਸ ਨੂੰ) ਸਤਿਗੁਰੂ ਪਾਰਬ੍ਰਹਮ (ਦਾ ਰੂਪ) ਨਜ਼ਰ ਆਉਂਦਾ ਹੈ। ਤਦ (ਉਹ) ਗੁਰੂ ਦਾ ਸ਼ਬਦ ਰੂਪ ਅੰਮ੍ਰਿਤ ਪੀਂਦਾ ਹੈ, (ਜਿਸ ਕਰਕੇ ਆਪਣਾ) ਝੋਰਾ, ਚਿੰਤਾ ਅਤੇ ਭਰਮ ਖ਼ਤਮ ਕਰ ਲੈਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਉਹ ਹਮੇਸ਼ਾ ਦਿਨ ਰਾਤ ਆਨੰਦਿਤ ਰਹਿੰਦਾ ਹੈ ਅਤੇ ਹਰ ਰੋਜ਼ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ।੧।

**ਮ.੪:** ਜੋ (ਸਾਧਕ ਆਪਣੇ ਆਪ ਨੂੰ) ਗੁਰੂ-ਸਤਿਗੁਰੂ ਦਾ ਸਿੱਖ ਅਖਵਾਉਂਦਾ ਹੈ, ਉਹ ਸਵੇਰੇ ਉਠ ਕੇ ਹਰਿ-ਨਾਮ ਦੀ ਆਰਾਧਨਾ ਕਰਦਾ ਹੈ। ਸਵੇਰੇ ਉਠਣ ਦਾ ਉਦਮ ਕਰਦਾ ਹੈ, ਪ੍ਰਭਾਤ ਵੇਲੇ ਇਸ਼ਨਾਨ ਕਰਦਾ ਹੈ ਅਤੇ (ਫਿਰ ਸਾਧ-ਸੰਗਤ ਰੂਪ) ਅੰਮ੍ਰਿਤ-ਸਰੋਵਰ ਵਿਚ (ਆਤਮਿਕ ਤੌਰ 'ਤੇ) ਨਹਾਉਂਦਾ ਹੈ। ਸਤਿਗੁਰੂ ਦੇ ਉਪਦੇਸ਼ ਦੁਆਰਾ ਹਰਿ (ਦੇ ਨਾਮ) ਦਾ ਜਾਪ ਜਪਦਾ ਹੈ, (ਜਿਸ ਕਰਕੇ) ਸਭ ਤਰ੍ਹਾਂ ਦੇ ਪਾਪ ਅਤੇ ਵਿਕਾਰਾਂ ਦੇ ਦੋਸ਼ ਦੂਰ ਹੋ ਜਾਂਦੇ ਹਨ। ਫਿਰ ਦਿਨ ਚੜ੍ਹਨ 'ਤੇ ਗੁਰਬਾਣੀ ਦਾ ਗਾਇਨ ਕਰਦਾ ਹੈ ਅਤੇ ਬਹਿੰਦਿਆਂ, ਉਠਦਿਆਂ ਹਰਿ-ਨਾਮ ਦਾ ਸਿਮਰਨ ਕਰਦਾ ਹੈ। ਜੋ (ਸਾਧਕ) ਸੁਆਸ ਗਿਰਾਸ ਮੇਰੇ ਹਰਿ ਹਰਿ ਨੂੰ ਧਿਆਉਂਦਾ ਹੈ, ਉਹ ਗੁਰਸਿੱਖ ਗੁਰੂ ਦੇ ਮਨ ਨੂੰ ਚੰਗਾ ਲਗਦਾ ਹੈ। ਜਿਸ ਉਤੇ ਮੇਰਾ ਸੁਆਮੀ (ਪ੍ਰਭੂ) ਦਿਆਲ ਹੁੰਦਾ ਹੈ, ਉਸ ਗੁਰ-ਸਿੱਖ ਨੂੰ ਗੁਰੂ ਉਪਦੇਸ਼ ਸੁਣਾਉਂਦਾ ਹੈ। ਦਾਸ ਨਾਨਕ ਉਸ ਗੁਰਸਿੱਖ ਦੀ ਚਰਣ-ਧੂੜ ਦੀ ਯਾਚਨਾ ਕਰਦਾ ਹੈ, ਜੋ ਆਪ (ਨਾਮ) ਜਪਦਾ ਹੈ ਅਤੇ ਹੋਰਨਾਂ ਤੋਂ ਨਾਮ ਜਪਵਾਉਂਦਾ ਹੈ।੨।

**ਪਉੜੀ:** ਹੇ ਸਤਿਸਰੂਪ (ਪ੍ਰਭੂ !) ਜੋ ਤੈਨੂੰ ਧਿਆਉਂਦੇ ਹਨ, ਉਹ ਵਿਰਲੇ ਅਤੇ ਥੋੜੇ ਹਨ। ਜੋ (ਸਾਧਕ) ਮਨ-ਚਿਤ ਨੂੰ ਇਕਾਗਰ ਕਰਕੇ ਇਕ (ਤੇਰੀ) ਆਰਾਧਨਾ ਕਰਦੇ ਹਨ, ਉਨ੍ਹਾਂ ਦੇ ਸਦਕੇ ਅਸੰਖਾਂ ਕਰੋੜਾਂ (ਜੀਵ) ਖਾਂਦੇ ਹਨ। ਸਾਰੀ (ਮਖ਼ਲੂਕਾਤ) ਤੈਨੂੰ ਧਿਆਉਂਦੀ ਹੈ, (ਪਰ) ਉਹੀ ਪ੍ਰਵਾਨ ਚੜ੍ਹਦੇ ਹਨ, ਜੋ ਪ੍ਰਭੂ ਨੂੰ ਖੋਜਦੇ ਹਨ। ਜੋ ਸਤਿਗੁਰੂ ਨੂੰ ਸਿਮਰੇ ਬਿਨਾ ਖਾਂਦੇ ਅਤੇ ਪਹਿਨਦੇ ਹਨ, ਉਹ ਕੋਹੜੇ ਮਰੇ ਹੋਏ ( ਦੇ ਸਮਾਨ ਹਨ ਅਤੇ) ਮਰ ਮਰ ਕੇ (ਫਿਰ) ਜੰਮਦੇ ਹਨ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਏ ਰਹਿੰਦੇ ਹਨ)। ਉਹ ਸਾਹਮਣੇ ਤਾਂ ਮਿਠਾ ਬੋਲਦੇ ਹਨ, (ਪਰ) ਅੱਖੋਂ ਪਰੋਖੇ, ਮੂੰਹ ਵਿਚੋਂ ਵਿਸ਼ ਘੋਲ ਕੇ ਕਢਦੇ ਹਨ। (ਇਹੋ ਜਿਹੇ) ਖੋਟੇ ਮਨ ਵਾਲਿਆਂ ਨੂੰ ਪ੍ਰਭੂ ਨੇ ਤਿਆਗਿਆ ਹੋਇਆ ਹੈ।੧੧।

**ਸਲੋਕ ਮ. ੪**

(ਨੋਟ: ਇਹ ਸ਼ਲੋਕ ਉਸ ਮਰਵਾਹੇ ਖਤਰੀ ਪ੍ਰਤਿ ਉਚਾਰਿਆ ਦਸਿਆ ਜਾਂਦਾ ਹੈ, ਜੋ ਆਪਣੇ ਨਾਲ ਇਕ ਆਦਮੀ ਨੂੰ ਜੁੱਲਾ ਪਵਾ ਕੇ ਅਕਬਰ ਬਾਦਸ਼ਾਹ ਪਾਸ ਗੁਰੂ ਅਮਰਦਾਸ ਜੀ ਦੇ ਵਿਰੁੱਧ ਚੁਗ਼ਲੀ ਕਰਨ ਲਈ ਲੈ ਕੇ ਗਿਆ ਸੀ।)

ਉਸ ਬੇਮੁਖ (ਮਰਵਾਹੇ) ਨੇ ਮੈਲ ਅਤੇ ਜੂਆਂ ਨਾਲ ਭਰਿਆ ਨੀਲੇ ਅਤੇ ਕਾਲੇ ਰੰਗ ਦਾ ਜੁੱਲਾ (*ਖਿਧੋਲੜਾ*) (ਆਪਣੇ ਇਕ) ਬੇਮੁਖ (ਆਦਮੀ) ਨੂੰ ਪਵਾਇਆ। (ਹੁਣ ਉਸ ਨੂੰ) ਜਗਤ ਵਿਚ ਕੋਈ ਆਪਣੇ ਪਾਸ ਬਹਿਣ ਨਹੀਂ ਦਿੰਦਾ (ਕਿਉਂਕਿ ਉਹ) ਮਨਮੁਖ ਸਗੋਂ ਗੂੰਹ ਵਿਚ ਪੈ ਕੇ ਹੋਰ ਮੈਲ ਲਗਾ ਕੇ ਆਇਆ ਹੈ। ਪਰਾਈ ਨਿੰਦਿਆਂ ਅਤੇ ਚੁਗ਼ਲੀ ਕਰਨ ਲਈ ਜੋ ਬੇਮੁਖ (ਬਾਦਸ਼ਾਹ ਪਾਸ)

ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ ॥
ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ
ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ ॥
ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ ਤਾ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ॥
ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ ਤਿਹਾਇਆ ॥
ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ ॥
ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ ॥੧॥

ਮਃ ੪ ॥
ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥
ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥
ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ ॥੨॥

ਪਉੜੀ ॥
ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ ॥ ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥
ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ ॥ ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ॥
ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥
ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ ॥
ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥
ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ ॥
ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥
ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ ॥੧੨॥

ਸਲੋਕ ਮਃ ੪ ॥
ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ ॥
ਤੁਸਿ ਦਿਤੀ ਪੂਰੈ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ ॥
ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ ਝਖਿ ਝਖਿ ਮਰੈ ਸਭ ਲੋਕਾਈ ॥
ਨਿੰਦਕਾ ਕੇ ਮੁਹ ਕਾਲੇ ਕਰੇ ਹਰਿ ਕਰਤੈ ਆਪਿ ਵਧਾਈ ॥
ਜਿਉ ਜਿਉ ਨਿੰਦਕ ਨਿੰਦ ਕਰਹਿ ਤਿਉ ਤਿਉ ਨਿਤ ਨਿਤ ਚੜੈ ਸਵਾਈ ॥
ਜਨ ਨਾਨਕ ਹਰਿ ਆਰਾਧਿਆ ਤਿਨਿ ਪੈਰੀ ਆਣਿ ਸਭ ਪਾਈ ॥੧॥

ਮਃ ੪ ॥
ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ ॥
ਨਿਤ ਝਹੀਆ ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ ॥
ਨਿਤ ਉਪਾਵ ਕਰੈ ਮਾਇਆ ਧਨ ਕਾਰਣਿ ਅਗਲਾ ਧਨੁ ਭੀ ਉਡਿ ਗਇਆ ॥

ਭੇਜਿਆ ਗਿਆ, (ਉਸ ਨੇ) ਉਥੋਂ ਵੀ ਦੋਹਾਂ ਬੇਮੁਖਾਂ ਦਾ ਮੂੰਹ ਕਾਲਾ ਕਰਵਾਇਆ। ਹੇ ਭਾਈ! ਸਾਰੇ ਜਗਤ ਵਿਚ ਤੁਰੰਤ ਸੁਣਿਆ ਗਿਆ ਕਿ ਬੇਮੁਖ (ਮਰਵਾਹੇ ਨੂੰ ਆਪਣੇ) ਬੰਦੇ ਸਮੇਤ ਜੁੱਤੀਆਂ (*ਪਉਲੀ*) ਪਈਆਂ ਅਤੇ ਅਪਮਾਨਿਤ ਹੋ ਕੇ ਉਠ ਕੇ ਘਰ ਨੂੰ ਆ ਗਿਆ। ਅਗੋਂ ਬਰਾਦਰੀ ਅਤੇ ਸ਼ਰੀਕੇ ਵਿਚ (ਉਸ) ਬੇਮੁਖ ਨੂੰ ਰਲ-ਬੈਠਣਾ ਨ ਮਿਲਿਆ, ਤਾਂ ਪਤਨੀ ਅਤੇ ਭਤੀਜੀਆਂ ਨੇ ਫਿਰ ਲਿਆ ਕੇ ਘਰ ਵਿਚ ਟਿਕਾਇਆ। (ਉਸ ਦੇ) ਲੋਕ ਅਤੇ ਪਰਲੋਕ (*ਹਲਤੁ ਪਲਤੁ*) ਦੋਵੇਂ ਨਸ਼ਟ ਹੋ ਗਏ, (ਹੁਣ) ਨਿਤ ਭੁਖਾ ਅਤੇ ਪਿਆਸਾ ਕੂਕਦਾ ਹੈ। ਕਰਤਾ ਪੁਰਖ ਸੁਆਮੀ ਧੰਨ ਧੰਨ ਹੈ, ਜਿਸ ਨੇ ਆਪ ਬੈਠ ਕੇ ਸੱਚਾ ਨਿਆਂ ਕਰਾ ਦਿੱਤਾ। ਜੋ (ਮਰਵਾਹਾ) ਪੂਰੇ ਸਤਿਗੁਰੂ ਦੀ ਨਿੰਦਿਆ ਕਰਦਾ ਸੀ, ਉਸ ਨੂੰ ਸੱਚੇ ਪ੍ਰਭੂ ਨੇ ਮਾਰ ਕੇ ਖੁਆਰ ਕੀਤਾ। (ਨਿਆਂ ਦਾ) ਇਹ ਅੱਖਰ (ਬਚਨ) ਉਸ ਨੇ ਕਿਹਾ ਹੈ, ਜਿਸ ਨੇ ਸਾਰੇ ਜਗਤ ਨੂੰ ਪੈਦਾ ਕੀਤਾ ਹੈ। ੧।

**ਮ.੪:** ਜਿਸ ਦਾ ਮਾਲਕ (ਖ਼ੁਦ) ਨੰਗਾ ਭੁਖਾ ਹੋਵੇ, ਉਸ ਦਾ ਨੌਕਰ (ਭਲਾ) ਕਿਥੋਂ ਰਜ ਕੇ ਖਾਏ। ਜੇ ਮਾਲਕ ਦੇ ਘਰ (ਕੋਈ) ਵਸਤੂ ਹੋਵੇ, ਉਹੀ ਨੌਕਰ ਦੇ ਹੱਥ ਆਉਂਦੀ ਹੈ। (ਜੇ ਘਰ ਵਿਚ) ਨ ਹੋਵੇ, (ਤਾਂ ਨੌਕਰ) ਕਿਥੋਂ ਪ੍ਰਾਪਤ ਕਰੇ। ਜਿਸ ਦੀ ਸੇਵਾ ਕਰਨ 'ਤੇ ਫਿਰ ਵੀ ਲੇਖਾ ਮੰਗਿਆ ਜਾਵੇ, ਉਹ ਸੇਵਾ ਕਰਨੀ ਔਖੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਗੁਰੂ ਦੀ ਸੇਵਾ ਕਰੋ, (ਜਿਸ ਦੇ) ਦਰਸ਼ਨ ਕਰਨ ਨਾਲ (ਜੀਵਨ) ਸਫਲ ਹੋ ਜਾਂਦਾ ਹੈ ਅਤੇ ਫਿਰ ਕੋਈ ਲੇਖਾ ਨਹੀਂ ਮੰਗ ਸਕਦਾ।੨।

**ਪਉੜੀ:** ਨਾਨਕ (ਦਾ ਕਥਨ ਹੈ ਕਿ) ਸੰਤ ਜਨ ਵਿਚਾਰਦੇ ਹਨ ਅਤੇ ਚਾਰ ਵੇਦ ਵੀ ਕਹਿੰਦੇ ਹਨ ਕਿ ਭਗਤ ਲੋਕ (ਜੋ) ਮੂੰਹ ਤੋਂ ਬੋਲਦੇ ਹਨ, ਉਹ ਬਚਨ ਪੂਰੇ ਹੋ ਜਾਂਦੇ ਹਨ। (ਇਹ ਗੱਲ ਸਾਰੇ) ਪਸਾਰੇ ਵਿਚ ਪ੍ਰਗਟ ਹੋ ਜਾਂਦੀ ਹੈ ਅਤੇ ਸਭ ਲੋਕ ਸੁਣਦੇ ਹਨ ਕਿ (ਉਹ) ਮੂਰਖ ਮਨੁੱਖ ਸੁਖ ਨਹੀਂ ਪਾਉਂਦੇ (ਜੋ) ਸੰਤਾਂ ਨਾਲ ਖਹਿਬੜਦੇ ਹਨ। ਉਹ (ਸੰਤ ਜਨ) ਉਨ੍ਹਾਂ ਨੂੰ ਗੁਣ ਦੇਣੇ ਲੋਚਦੇ ਹਨ, (ਪਰ) ਉਹ ਹੰਕਾਰ ਵਿਚ ਸੜਦੇ ਰਹਿੰਦੇ ਹਨ। ਉਹ ਵਿਚਾਰੇ ਕੀ ਕਰਨ, ਜਦੋਂ ਧੁਰ ਦਰਗਾਹੋਂ ਹੀ (ਉਨ੍ਹਾਂ ਦੇ) ਭਾਗ ਮਾੜੇ (ਲਿਖੇ ਹੋਏ) ਹਨ। ਜੋ ਉਸ ਬ੍ਰਹਮ ਦੇ ਮਾਰੇ ਹੋਏ ਹਨ, ਉਹ ਕਿਸੇ ਦੇ ਵੀ (ਮਿਤਰ) ਨਹੀਂ ਹਨ। (ਜੋ) ਨਿਰਵੈਰਾਂ ਨਾਲ ਵੈਰ ਕਮਾਉਂਦੇ ਹਨ, (ਉਹ) ਧਰਮ ਦੇ ਨਿਆਂ ਅਨੁਸਾਰ (ਦੁਖ ਵਿਚ) ਸੜਦੇ ਹਨ। ਜੋ ਜੋ (ਵਿਅਕਤੀ) ਸੰਤਾਂ ਦੇ ਸਰਾਪੇ ਹੋਏ ਹਨ, ਉਹ ਭਟਕਦੇ ਫਿਰਦੇ ਹਨ। (ਜੋ) ਬ੍ਰਿਛ ਮੁਢੋਂ ਕਟਿਆ ਜਾਵੇ, ਉਸ ਦੀਆਂ ਡਾਲੀਆਂ ਸੁਕ ਜਾਂਦੀਆਂ ਹਨ (ਅਰਥਾਤ ਪਰਮਾਤਮਾ ਦੁਆਰਾ ਦੰਡਿਤ ਵਿਅਕਤੀ ਆਪਣਾ ਜੀਵਨ ਵਿਅਰਥ ਨਸ਼ਟ ਕਰ ਲੈਂਦੇ ਹਨ)। ੧੨।

**ਸਲੋਕ ਮ. ੪:** (ਗੁਰੂ ਦੀ) ਵਡਿਆਈ ਵੱਡੀ ਹੈ। (ਕਿਉਂਕਿ ਉਹ) ਗੁਰੂ ਹਿਰਦੇ ਵਿਚ ਹਰਿ ਨੂੰ ਸਿਮਰਦਾ ਹੈ। (ਇਹ ਵਡਿਆਈ ਪ੍ਰਭੂ ਨੇ) ਪ੍ਰਸੰਨ ਹੋ ਕੇ ਪੂਰੇ ਸਤਿਗੁਰੂ ਨੂੰ ਦਿੱਤੀ ਹੈ, (ਜੋ) ਕਿਸੇ ਦੇ ਘਟਾਇਆਂ ਇਕ ਤਿਲ ਜਿੰਨੀ ਨਹੀਂ ਘਟਦੀ। (ਜਦ) ਸੱਚਾ ਸਾਹਿਬ ਸਤਿਗੁਰੂ ਦੇ ਨਾਲ ਹੈ, ਤਾਂ ਸਾਰੀ ਲੋਕਾਈ ਝਖਾਂ ਪਈ ਮਾਰੇ (ਸਤਿਗੁਰੂ ਦਾ ਕੁਝ ਵਿਗਾੜ ਨਹੀਂ ਸਕਦੀ)। ਨਿੰਦਕਾਂ ਦੇ (ਪ੍ਰਭੂ ਨੇ ਆਪ) ਮੂੰਹ ਕਾਲੇ ਕੀਤੇ ਹਨ (ਕਿਉਂਕਿ) ਹਰਿ ਕਰਤਾ ਪੁਰਖ ਨੇ (ਗੁਰੂ ਦੀ ਅਜ਼ਮਤ) ਆਪ ਵਧਾ ਦਿੱਤੀ ਹੈ। ਜਿਉਂ ਜਿਉਂ ਨਿੰਦਕ ਨਿੰਦਿਆ ਕਰਦੇ ਹਨ, ਤਿਉਂ ਤਿਉਂ (ਸਤਿਗੁਰੂ ਦੀ ਵਡਿਆਈ) ਨਿਤ ਨਿਤ ਸਵਾਈ ਹੁੰਦੀ ਜਾਂਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਸਤਿਗੁਰੂ ਨੇ ਜਿਸ) ਹਰਿ ਦੀ ਆਰਾਧਨਾ ਕੀਤੀ ਹੈ, ਉਸ (ਪ੍ਰਭੂ) ਨੇ ਸਾਰੀ (ਲੋਕਾਈ) ਲਿਆ ਕੇ (ਸਤਿਗੁਰੂ ਦੇ) ਪੈਰੀਂ ਪਾ ਦਿੱਤੀ ਹੈ।੧।

**ਮ. ੪:** ਜੋ ਸਤਿਗੁਰੂ ਨਾਲ (ਵੈਰ ਭਾਵ ਦੀ) ਗਿਣਤੀ ਰਖਦਾ ਹੈ, ਉਸ ਦਾ (ਸਮਝੋ) ਲੋਕ ਪਰਲੋਕ (*ਹਲਤੁ ਪਲਤੁ*) ਸਭ ਨਸ਼ਟ ਹੋ ਗਿਆ ਹੈ। ਉਹ (ਨਿਤ) ਝਹੀਆਂ ਪਾਂਦਾ ਹੈ, (ਮੂੰਹੋ ਬੋਲ ਕੁਬੋਲ ਦੀ) ਝਗ ਸੁਟਦਾ ਹੈ ਅਤੇ ਝਖਦਾ ਝਖਦਾ ਮਰ ਜਾਂਦਾ ਹੈ। ਉਹ ਮਾਇਆ ਅਤੇ ਧਨ ਕਾਰਣ ਹਰ ਰੋਜ਼ ਉਪਾ

ਕਿਆ ਓਹੁ ਖਟੇ ਕਿਆ ਓਹੁ ਖਾਵੈ ਜਿਸੁ ਅੰਦਰਿ ਸਹਸਾ ਦੁਖੁ ਪਇਆ ॥
ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥
ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥
ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ ॥
ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥
ਜਨ ਨਾਨਕ ਅਨਦਿਨੁ ਨਾਮੁ ਧਿਆਇਆ ਹਰਿ ਸਿਮਰਤ ਕਿਲਵਿਖ ਪਾਪ ਗਇਆ ॥੨॥

ਪਉੜੀ ॥
ਤੂਹੈ ਸਚਾ ਸਚੁ ਤੂ ਸਭ ਦੂ ਉਪਰਿ ਤੂ ਦੀਬਾਣੁ ॥
ਜੋ ਤੁਧੁ ਸਚੁ ਧਿਆਇਦੇ ਸਚੁ ਸੇਵਨਿ ਸਚੇ ਤੇਰਾ ਮਾਣੁ ॥
ਓਨਾ ਅੰਦਰਿ ਸਚੁ ਮੁਖ ਉਜਲੇ ਸਚੁ ਬੋਲਨਿ ਸਚੇ ਤੇਰਾ ਤਾਣੁ ॥
ਸੇ ਭਗਤ ਜਿਨੀ ਗੁਰਮੁਖਿ ਸਾਲਾਹਿਆ ਸਚੁ ਸਬਦੁ ਨੀਸਾਣੁ ॥
ਸਚੁ ਜਿ ਸਚੇ ਸੇਵਦੇ ਤਿਨ ਵਾਰੀ ਸਦ ਕੁਰਬਾਣੁ ॥੧੩॥

ਸਲੋਕ ਮਃ ੪ ॥
ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ॥
ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ ॥
ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ ॥
ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ ॥
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ ॥
ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ ॥
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ ॥
ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ ॥
ਸਭਿ ਨਿਧਾਨ ਸਤਿਗੁਰੂ ਵਿਚਿ ਜਿਸੁ ਅੰਦਰਿ ਹਰਿ ਉਰ ਧਾਰੇ ॥
ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ ॥
ਜਨੁ ਨਾਨਕੁ ਮਾਗੈ ਧੂੜਿ ਤਿਨ ਜੋ ਗੁਰਸਿਖ ਮਿਤ ਪਿਆਰੇ ॥੧॥

ਮਃ ੪ ॥
ਜਿਨ ਕਉ ਆਪਿ ਦੇਇ ਵਡਿਆਈ ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ॥
ਡਰੀਐ ਤਾਂ ਜੇ ਕਿਛੁ ਆਪ ਦੂ ਕੀਚੈ ਸਭੁ ਕਰਤਾ ਆਪਣੀ ਕਲਾ ਵਧਾਏ ॥
ਦੇਖਹੁ ਭਾਈ ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ ॥
ਆਪਣਿਆ ਭਗਤਾ ਕੀ ਰਖ ਕਰੇ ਹਰਿ ਸੁਆਮੀ ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ ॥
ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥
ਅਨਦਿਨੁ ਨਾਮੁ ਜਪਹੁ ਗੁਰਸਿਖਹੁ ਹਰਿ ਕਰਤਾ ਸਤਿਗੁਰੂ ਘਰੀ ਵਸਾਏ ॥

ਕਰਦਾ ਹੈ, (ਪਰ ਉਸ ਦਾ) ਅਗਲਾ ਧਨ ਵੀ ਉਡ ਜਾਂਦਾ ਹੈ। ਉਹ ਕੀ ਖਟੇਗਾ ਅਤੇ ਕੀ ਖਾਵੇਗਾ, ਜਿਸ ਦੇ (ਹਿਰਦੇ) ਅੰਦਰ ਸੰਸ਼ੇ ਦਾ ਦੁਖ ਪਿਆ ਹੋਇਆ ਹੋਵੇ। (ਜੋ) ਨਿਰਵੈਰ ਨਾਲ ਵੈਰ ਰਚਾਉਂਦਾ ਹੈ, ਉਹ ਸਾਰੇ ਜਗਤ ਦਾ ਪਾਪ (ਆਪਣੇ) ਸਿਰ ਲੈਂਦਾ ਹੈ। ਉਸ ਨੂੰ ਲੋਕ ਪਰਲੋਕ (*ਅਗੈ ਪਿਛੈ*) ਢੋਈ ਨਹੀਂ ਮਿਲਦੀ ਜਿਸ ਦੇ (ਹਿਰਦੇ) ਅੰਦਰ ਨਿੰਦਿਆ ਹੋਵੇ (ਅਤੇ ਨਿੰਦਿਆਂ ਕਰਦਿਆਂ) ਮੂੰਹ ਅੰਬ ਗਿਆ ਹੋਵੇ। ਜੇ ਉਹ ਸੋਨੇ ਨੂੰ ਹੱਥ ਪਾਏ, ਤਾਂ (ਉਹ) ਮਿੱਟੀ ਨਾਲ ਰਲ ਗਿਆ ਸਮਝੋ। ਜੇ ਉਹ ਫਿਰ ਗੁਰੂ ਦੀ ਸ਼ਰਣ ਵਿਚ ਆਵੇ ਤਾਂ ਗੁਰੂ (ਉਸ ਦੇ) ਪਿਛਲੇ ਔਗੁਣ ਬਖ਼ਸ਼ ਦਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਮਨੁੱਖ ਨੇ) ਹਰ ਰੋਜ਼ ਨਾਮ ਨੂੰ ਸਿਮਰਿਆ ਹੈ, ਹਰਿ ਨੂੰ ਸਿਮਰਨ ਨਾਲ (ਉਸ ਦੇ) ਪਾਪ ਅਤੇ ਦੋਸ਼ ਦੂਰ ਹੋ ਗਏ ਹਨ।੨।

**ਪਉੜੀ:** ਤੂੰ ਸੱਚਾ ਹੈਂ; (ਬਿਲਕੁਲ) ਸੱਚਾ ਹੈਂ, ਸਭ ਤੋਂ ਉਪਰ ਤੇਰਾ ਦਰਬਾਰ ਹੈ। ਜੋ ਤੈਨੂੰ ਸਤਿਸਰੂਪ ਸਮਝ ਕੇ ਆਰਾਧਨਾ ਕਰਦੇ ਹਨ ਜਾਂ ਸਤਿ ਦੇ ਰੂਪ ਵਿਚ ਸੇਵਦੇ ਹਨ, (ਉਨ੍ਹਾਂ ਨੂੰ) ਹੇ ਸੱਚੇ ਪ੍ਰਭੂ! ਤੇਰਾ ਮਾਣ ਹੈ। ਉਨ੍ਹਾਂ ਦੇ (ਹਿਰਦੇ) ਅੰਦਰ ਸੱਚ ਹੁੰਦਾ ਹੈ (ਅਤੇ ਉਨ੍ਹਾਂ ਦੇ) ਮੁੱਖ ਉਜਲੇ ਹੁੰਦੇ ਹਨ, (ਉਹ) ਸੱਚ ਬੋਲਦੇ ਹਨ, ਹੇ ਸੱਚੇ ਪਾਤਸ਼ਾਹ! (ਉਨ੍ਹਾਂ ਨੂੰ) ਤੇਰਾ ਬਲ ਹੈ। ਉਹੀ (ਸੱਚੇ) ਭਗਤ ਹਨ ਜਿਨ੍ਹਾਂ ਗੁਰਮੁਖਾਂ ਨੇ (ਤੇਰੇ ਨਾਮ ਦੀ) ਸਰਾਹਨਾ ਕੀਤੀ ਹੈ, (ਉਨ੍ਹਾਂ ਪਾਸ) ਸੱਚੇ ਸ਼ਬਦ ਦਾ ਨਿਸ਼ਾਨ ਅਥਵਾ ਪ੍ਰਮਾਣਿਕਤਾ ਦਾ ਚਿੰਨ੍ਹ ਹੈ। (ਉਹ) ਸੱਚੇ ਹਨ ਜੋ ਸੱਚੇ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਤੋਂ (ਮੈਂ) ਸਦਾ ਵਾਰਨੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ।੧੩।

**ਸਲੋਕ ਮ. ੪:** ਜੋ ਮੁਢ ਤੋਂ ਹੀ ਪੂਰੇ ਸਤਿਗੁਰੂ (ਨਾਨਕ) ਨੇ ਫਿਟਕਾਰੇ ਹਨ, ਉਨ੍ਹਾਂ ਨੂੰ ਹੀ ਸਤਿਗੁਰੂ (ਅਮਰਦਾਸ) ਨੇ ਫਿਟਕਾਰਿਆ ਹੈ। ਜੇ (ਉਨ੍ਹਾਂ ਨੂੰ ਗੁਰੂ-ਘਰ ਨਾਲ) ਮੇਲਣ ਦੀ ਬਹੁਤ ਲੋਚਾ ਕਰੀਏ, (ਤਾਂ ਵੀ) ਕਰਤਾਰ ਮਿਲਣ ਨਹੀਂ ਦਿੰਦਾ। (ਉਹ) ਸਤਿਸੰਗਤ ਵਿਚ ਵੀ ਢੋਈ ਨਹੀਂ ਲੈ ਸਕਦੇ (ਕਿਉਂਕਿ) ਸੰਗਤ ਵਿਚ ਗੁਰੂ ਨੇ ਵਿਚਾਰ ਪ੍ਰਗਟ ਕਰ ਦਿੱਤਾ ਹੈ ਕਿ (ਜੇ) ਹੁਣ ਕੋਈ ਉਨ੍ਹਾਂ ਨੂੰ ਜਾ ਕੇ ਮਿਲਦਾ ਹੈ, ਤਾਂ ਉਸ ਨੂੰ ਜਮ ਦੇ ਗਣ ਮਾਰਨਗੇ। (ਜਿਨ੍ਹਾਂ ਨੂੰ) ਗੁਰੂ ਬਾਬੇ (ਨਾਨਕ) ਨੇ ਫਿਟਕਾਰਿਆ ਹੈ, ਉਹ ਫਿਟਕਾਰੇ (ਹੀ ਰਹੇ ਹਨ); ਗੁਰੂ ਅੰਗਦ ਦੇਵ ਨੇ (ਵੀ ਉਨ੍ਹਾਂ ਨੂੰ) ਝੂਠਾ ਸਿੱਧ ਕੀਤਾ ਹੈ। ਤੀਜੇ ਗੁਰੂ (ਅਮਰਦਾਸ) ਨੇ ਵਿਚਾਰਿਆ ਕਿ ਇਨ੍ਹਾਂ ਵਿਚਾਰਿਆਂ ਦੇ ਹੱਥ ਕੀ ਹੈ। (ਜਿਸ) ਗੁਰੂ ਨੇ (ਮੈਨੂੰ) ਚੌਥੀ ਪੀੜੀ ਵਜੋਂ ਸਥਾਪਿਤ ਕੀਤਾ, ਉਨ੍ਹਾਂ ਨੇ ਸਭ ਨਿੰਦਕ ਅਤੇ ਦੁਸ਼ਟ ਤਾਰ ਦਿੱਤੇ। ਕੋਈ ਪੁੱਤਰ ਹੋਵੇ ਜਾਂ ਸਿੱਖ, (ਜੋ) ਸਤਿਗੁਰੂ ਦੀ ਸੇਵਾ ਕਰਦਾ ਹੈ, ਉਸ ਦੇ ਸਾਰੇ ਕਾਰਜ ਸਵਾਰੇ ਜਾਂਦੇ ਹਨ। (ਉਹ) ਜੋ ਵੀ ਫਲ ਚਾਹੁੰਦਾ ਹੈ, ਉਹੀ ਪ੍ਰਾਪਤ ਕਰ ਲੈਂਦਾ ਹੈ। (ਗੁਰੂ ਉਸ ਨੂੰ) ਪੁੱਤਰ, ਧਨ, ਲੱਛਮੀ (ਆਦਿ ਬਖ਼ਸ਼ਦਾ ਹੈ ਅਤੇ ਉਸ ਨੂੰ) ਲੈ ਜਾ ਕੇ ਹਰਿ ਨਾਲ ਮਿਲਾ ਦਿੰਦਾ ਹੈ (ਅਤੇ ਭਵ-ਸਾਗਰ ਤੋਂ) ਪਾਰ ਉਤਾਰ ਦਿੰਦਾ ਹੈ। ਸਭ ਪ੍ਰਕਾਰ ਦੇ ਖ਼ਜ਼ਾਨੇ ਗੁਰੂ ਵਿਚ ਹਨ ਜਿਸ ਨੇ ਆਪਣੇ ਹਿਰਦੇ ਵਿਚ ਹਰਿ ਨੂੰ ਧਾਰਿਆ ਹੋਇਆ ਹੈ। ਉਹੀ ਪੂਰੇ ਸਤਿਗੁਰੂ ਨੂੰ ਪ੍ਰਾਪਤ ਕਰਦਾ ਹੈ ਜਿਸ ਦੇ ਮਸਤਕ (*ਲਿਲਾਰੇ*) ਉਪਰ ਧੁਰੋਂ ਲੇਖ ਲਿਖਿਆ ਹੁੰਦਾ ਹੈ। ਦਾਸ ਨਾਨਕ ਉਨ੍ਹਾਂ ਦੀ ਚਰਣ-ਧੂੜ ਮੰਗਦਾ ਹੈ ਜੋ ਗੁਰਸਿੱਖ ਮਿਤਰ ਪਿਆਰੇ ਹਨ।੧।

**ਮ. ੪ :** ਜਿਨ੍ਹਾਂ ਨੂੰ (ਪ੍ਰਭੂ) ਆਪ ਵਡਿਆਈ ਬਖ਼ਸ਼ਦਾ ਹੈ (ਉਹ) ਜਗਤ ਨੂੰ ਵੀ ਆਪ ਲਿਆ ਕੇ ਉਨ੍ਹਾਂ ਦੇ ਪੈਰੀਂ ਪਾਂਦਾ ਹੈ। ਡਰੀਏ ਤਾਂ ਜੇ ਕੁਝ ਆਪ ਕਰੀਏ, (ਪਰ ਇਹ ਤਾਂ) ਸਭ ਪ੍ਰਭੂ (ਆਪ ਹੀ) ਆਪਣੀ ਕਲਾ ਵਰਤਾ ਰਿਹਾ ਹੈ। ਹੇ ਭਾਈ! ਵੇਖੋ, ਇਹ ਸੱਚੇ ਪ੍ਰੀਤਮ ਹਰਿ ਦਾ ਅਖਾੜਾ ਹੈ, ਜਿਸ ਨੇ ਆਪਣੇ ਜ਼ੋਰ ਨਾਲ ਸਭ ਨੂੰ ਲਿਆ ਕੇ ਜ਼ੇਰ ਕੀਤਾ ਹੈ (ਅਰਥਾਤ ਨਿਵਾਇਆ ਹੈ)। ਹਰਿ ਸੁਆਮੀ ਆਪਣੇ ਭਗਤਾਂ ਦੀ ਰਖਿਆ ਕਰਦਾ ਹੈ ਅਤੇ ਨਿੰਦਕਾਂ ਦੁਸ਼ਟਾਂ ਦੇ ਮੂੰਹ ਕਾਲੇ ਕਰਾਉਂਦਾ ਹੈ। ਸਤਿਗੁਰੂ ਦੀ ਵਡਿਆਈ ਨਿਤ ਸਵਾਈ ਹੁੰਦੀ ਹੈ (ਕਿਉਂਕਿ ਸਤਿਗੁਰੂ ਤੋਂ) ਹਰਿ ਆਪ ਆਪਣੀ ਭਗਤੀ ਅਤੇ ਜਸ ਕਰਵਾਉਂਦਾ ਹੈ। ਹੇ ਗੁਰਸਿੱਖੋ! ਹਰ ਰੋਜ਼ ਨਾਮ ਜਪੋ, (ਅਜਿਹਾ ਕਰਨ ਨਾਲ) ਸਿਰਜਨਹਾਰ ਪਰਮਾਤਮਾ ਸਤਿਗੁਰੂ ਨੂੰ (ਤੁਹਾਡੇ)

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥
ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸਨ ਕੀ ਹਰਿ ਪੈਜ ਰਖਾਏ ॥੨॥

ਪਉੜੀ ॥
ਤੂ ਸਚਾ ਸਾਹਿਬੁ ਆਪਿ ਹੈ ਸਚੁ ਸਾਹ ਹਮਾਰੇ ॥
ਸਚੁ ਪੂਜੀ ਨਾਮੁ ਦ੍ਰਿੜਾਇ ਪ੍ਰਭ ਵਣਜਾਰੇ ਥਾਰੇ ॥
ਸਚੁ ਸੇਵਹਿ ਸਚੁ ਵਣੰਜਿ ਲੈਹਿ ਗੁਣ ਕਥਹ ਨਿਰਾਰੇ ॥
ਸੇਵਕ ਭਾਇ ਸੇ ਜਨ ਮਿਲੇ ਗੁਰ ਸਬਦਿ ਸਵਾਰੇ ॥
ਤੂ ਸਚਾ ਸਾਹਿਬੁ ਅਲਖੁ ਹੈ ਗੁਰ ਸਬਦਿ ਲਖਾਰੇ ॥੧੪॥

ਸਲੋਕ ਮਃ ੪ ॥
ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ ॥
ਓਸ ਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ ॥
ਜਿਸੁ ਅੰਦਰਿ ਚੁਗਲੀ ਚੁਗਲੋ ਵਜੈ ਕੀਤਾ ਕਰਤਿਆ ਓਸ ਦਾ ਸਭੁ ਗਇਆ ॥
ਨਿਤ ਚੁਗਲੀ ਕਰੇ ਅਣਹੋਦੀ ਪਰਾਈ ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ ॥
ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ ॥
ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥
ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥੧॥

ਮਃ ੪ ॥
ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ ॥
ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ ॥
ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ ॥
ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ ॥
ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ ॥
ਓਨਾ ਦਾ ਆਖਿਆ ਕੋ ਨ ਸੁਣੈ ਨਿਤ ਹਉਲੇ ਹਉਲਿ ਮਰਾਹੀ ॥
ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ ॥
ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ ॥
ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ ॥
ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ ॥
ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ ॥
ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ ॥
ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ ॥੨॥

ਹਿਰਦੇ ਵਿਚ ਵਸਾ ਦਿੰਦਾ ਹੈ। ਹੇ ਗੁਰਸਿੱਖੋ! ਸਤਿਗੁਰੂ ਦੀ ਬਾਣੀ ਨੂੰ ਬਿਲਕੁਲ ਸੱਚ ਕਰਕੇ ਜਾਣੋ, (ਕਿਉਂਕਿ) ਕਰਤਾ ਪੁਰਖ ਹਰਿ ਆਪ (ਗੁਰੂ ਦੇ) ਮੂੰਹ ਵਿਚੋਂ (ਬਾਣੀ) ਉਚਰਵਾਉਂਦਾ ਹੈ। ਪਿਆਰਾ ਹਰਿ ਗੁਰਸਿੱਖਾਂ ਦੇ ਮੁਖਾਂ ਨੂੰ ਉਜਲਾ ਕਰਦਾ ਹੈ ਅਤੇ ਗੁਰੂ ਦਾ ਜੈ-ਜੈ-ਕਾਰ ਸੰਸਾਰ ਵਿਚ ਸਭ ਤੋਂ ਕਰਾਉਂਦਾ ਹੈ। ਦਾਸ ਨਾਨਕ ਹਰਿ ਦਾ ਸੇਵਕ ਹੈ (ਜੋ) ਹਰਿ (ਆਪਣੇ) ਦਾਸਾਂ ਦੀ ਪੈਜ ਰਖਵਾਉਂਦਾ ਹੈ।੨।

**ਪਉੜੀ:** ਹੇ ਅਸਾਡੇ ਸੱਚੇ ਸ਼ਾਹ! ਤੂੰ ਆਪ ਸੱਚਾ ਸੁਆਮੀ ਹੈ। ਹੇ ਪ੍ਰਭੂ! (ਜੋ) ਸੱਚ ਰੂਪ ਨਾਮ ਦੀ ਪੂੰਜੀ ਹੈ, (ਉਹ ਸਾਨੂੰ) ਦ੍ਰਿੜ੍ਹ ਕਰਾ (ਕਿਉਂਕਿ) ਅਸੀਂ ਤੇਰੇ ਵਣਜਾਰੇ ਹਾਂ। (ਜੋ) ਸੱਚ ਰੂਪ ਨਾਮ ਨੂੰ ਸੇਵਦ ਹਨ, ਸੱਚ ਨੂੰ ਵਣਜ ਲੈਂਦੇ ਹਨ ਅਤੇ ਨਿਰਾਲੇ (ਪ੍ਰਭੂ) ਦੇ ਗੁਣਾਂ ਦਾ ਕਥਨ ਕਰਦੇ ਹਨ। ਗੁਰੂ ਸ਼ਬਦ ਦੁਆਰਾ ਸਵਾਰੇ ਉਹ ਸਾਧਕ ਸੇਵਕ ਸੁਭਾ ਵਾਲੇ ਬਣ ਕੇ (ਪ੍ਰਭੂ ਨੂੰ) ਮਿਲਦੇ ਹਨ। (ਹੇ ਪ੍ਰਭੂ!) ਤੂੰ ਸੱਚਾ ਮਾਲਕ ਅਲੱਖ (ਸਰੂਪ ਵਾਲਾ) ਹੈਂ, ਗੁਰੂ ਦੇ ਸ਼ਬਦ ਦੁਆਰਾ ਲਖਿਆ ਜਾਂਦਾ ਹੈ।੧੪।

**ਸਲੋਕ ਮ. ੪:** ਜਿਸ (ਵਿਅਕਤੀ ਦੇ ਹਿਰਦੇ) ਅੰਦਰ ਪਰਾਈ ਈਰਖਾ ਹੋਵੇ, ਉਸ ਦਾ ਕਦੇ ਵੀ ਭਲਾ ਨਹੀਂ ਹੁੰਦਾ। ਉਸ ਦੇ ਆਖੇ ਕੋਈ ਨਹੀਂ ਲਗਦਾ, ਨਿਤ ਉਜਾੜ ਵਿਚ ਖੜੋਤਾ ਪੁਕਾਰਦਾ ਰਹਿੰਦਾ ਹੈ। ਜਿਸ (ਮਨੁੱਖ ਦੇ ਹਿਰਦੇ) ਅੰਦਰ ਚੁਗਲੀ ਹੁੰਦੀ ਹੈ, (ਉਹ) ਚੁਗ਼ਲ (ਚੁਗ਼ਲਖ਼ੋਰ) ਵਜੋਂ ਜਾਣਿਆ ਜਾਂਦਾ ਹੈ; ਉਸ ਦਾ ਸਭ ਕੀਤਾ ਕਰਤਿਆ ਵਿਅਰਥ ਜਾਂਦਾ ਹੈ। (ਉਹ) ਨਿਤ ਪਰਾਈ ਝੂਠੀ ਚੁਗ਼ਲੀ ਕਰਦਾ ਹੈ, (ਪਰ ਆਪਣਾ) ਮੂੰਹ ਬਾਹਰ ਨਹੀਂ ਕਢ ਸਕਦਾ (ਅਰਥਾਤ ਕਿਸੇ ਦੇ ਮੱਥੇ ਨਹੀਂ ਲਗ ਸਕਦਾ), (ਕਿਉਂਕਿ ਚੁਗ਼ਲੀ ਕਰਨ ਕਰਕੇ) ਉਸ ਦਾ (ਮੂੰਹ) ਕਲੂਸ਼ਿਤ ਹੋ ਜਾਂਦਾ ਹੈ (ਅਰਥਾਤ ਭਰਿਸ਼ਟਿਆ ਜਾਂਦਾ ਹੈ)। ਕਲਿਯੁਗ ਵਿਚ (ਮਨੁੱਖ ਦਾ) ਸ਼ਰੀਰ ਕਰਮ ਕਰਨ ਦੀ ਧਰਤੀ ਹੈ, ਜਿਹੋ ਜਿਹਾ ਕੋਈ ਬੀਜਦਾ ਹੈ, ਉਹੋ ਜਿਹਾ (ਫਲ) ਖਾਂਦਾ ਹੈ। ਗੱਲਾਂ ਨਾਲ ਨਿਬੇੜਾ/ਨਿਆਂ (ਤ਼ਫਾਵੁਸ) ਨਹੀਂ ਹੁੰਦਾ, ਵਿਸ਼ ਖਾਣ ਨਾਲ ਤੁਰੰਤ ਮਰ ਜਾਈਦਾ ਹੈ। ਹੇ ਭਾਈ! ਸੱਚੇ ਕਰਤਾ ਪੁਰਖ ਦਾ ਨਿਆਂ ਵੇਖੋ, ਜਿਹੋ ਜਿਹਾ ਕੋਈ ਕਰਦਾ ਹੈ, ਉਹੋ ਜਿਹਾ ਕੋਈ ਪਾਂਦਾ ਹੈ। ਦਾਸ ਨਾਨਕ ਨੂੰ (ਪ੍ਰਭੂ ਨੇ) ਸਭ ਸੋਝੀ ਪ੍ਰਦਾਨ ਕੀਤੀ ਹੈ, (ਇਸ ਕਰਕੇ) ਹਰਿ ਦੇ ਦਰਬਾਰ ਦੀਆਂ ਗੱਲਾਂ ਆਖ ਕੇ ਸੁਣਾਉਂਦਾ ਹੈ।੧।

**ਮ.੪:** ਗੁਰੂ ਦੇ ਪ੍ਰਤੱਖ ਹੁੰਦੇ ਹੋਇਆਂ ਵੀ ਜੋ (ਮਨਮੁਖ) ਵਿਛੜੇ ਰਹਿੰਦੇ ਹਨ, ਉਨ੍ਹਾਂ ਨੂੰ ਈਸ਼ਵਰੀ ਦੁਆਰ ਉਤੇ ਢੋਈ ਨਹੀਂ ਮਿਲਦੀ। (ਜੋ) ਕੋਈ ਉਨ੍ਹਾਂ ਨਿੰਦਕਾਂ ਨੂੰ ਜਾ ਕੇ ਮਿਲਦਾ ਹੈ, (ਉਸ ਦਾ) ਮੂੰਹ ਸ਼ੋਭਾਹੀਨ (ਹੋ ਜਾਂਦਾ ਹੈ ਅਤੇ) ਮੂੰਹ ਉਤੇ ਥੁਕਾਂ ਪੈਂਦੀਆਂ ਹਨ। ਜੋ ਸਤਿਗੁਰੂ ਦੇ ਫਿਟਕਾਰੇ ਹੋਏ ਹਨ, ਉਹ ਸਾਰੇ ਜਗਤ ਵੱਲੋਂ ਫਿਟਕਾਰੇ ਹੋਏ ਹਨ ਅਤੇ ਨਿਤ ਠੋਕਰਾਂ ਖਾਂਦੇ ਰਹਿੰਦੇ ਹਨ। ਜਿਨ੍ਹਾਂ ਨੇ ਆਪਣਾ ਗੁਰੂ ਲੁਕਾਇਆ ਹੈ (ਅਰਥਾਤ ਪ੍ਰਤੱਖ ਤੌਰ 'ਤੇ ਗੁਰੂ ਮੰਨਣੋ ਸੰਕੋਚ ਕੀਤਾ ਹੈ), ਉਹ (ਹੋਰ) ਆਸਰਾ (ਢਹਾ) ਲੈਂਦੇ ਫਿਰਦੇ ਹਨ। ਉਨ੍ਹਾਂ ਦੀ (ਮਾਇਆਵੀ) ਭੁਖ ਕਦੇ ਨਹੀਂ ਉਤਰਦੀ, ਨਿਤ (ਭੁਖੇ ਰਹਿੰਦੇ ਹੋਏ) ਭੁਖ ਹੀ ਭੁਖ ਕੂਕਦੇ ਹਨ। ਉਨ੍ਹਾਂ ਦਾ ਕਿਹਾ ਹੋਇਆ ਕੋਈ ਨਹੀਂ ਸੁਣਦਾ (ਅਤੇ ਉਹ) ਹਮੇਸ਼ਾ ਚਿੰਤਾ-ਗ੍ਰਸਤ ਹੀ ਮਰਦੇ ਹਨ। (ਉਹ) ਸਤਿਗੁਰੂ ਦੀ ਵਡਿਆਈ ਵੇਖ ਨਹੀਂ ਸਕਦੇ, ਉਨ੍ਹਾਂ ਨੂੰ ਅੱਗੇ ਪਿਛੇ (ਅਰਥਾਤ ਲੋਕ ਪਰਲੋਕ) ਵਿਚ ਠਿਕਾਣਾ ਨਹੀਂ ਮਿਲਦਾ। ਜੋ ਸਤਿਗੁਰੂ ਦੇ ਮਾਰੇ ਹੋਇਆਂ ਨੂੰ ਜਾ ਮਿਲਦਾ ਹੈ, (ਉਹ) ਆਪਣੀ ਰਹਿੰਦੀ ਖੂੰਹਦੀ ਸਾਰੀ ਪ੍ਰਤਿਸ਼ਠਾ ਨਸ਼ਟ ਕਰ ਲੈਂਦਾ ਹੈ। ਗੁਰੂ ਦੁਆਰਾ ਫਿਟਕਾਰਿਆ ਉਹ ਅਗੇ ਹੀ ਕੋਹੜੀ ਹੈ, ਜੇ ਉਸ ਨੂੰ (ਕੋਈ) ਮਿਲਦਾ ਹੈ, ਉਸ ਨੂੰ ਵੀ ਕੋਹੜ ਲਗ ਜਾਂਦਾ ਹੈ। (ਹੇ ਸਾਧਕੋ!) ਪਰਮਾਤਮਾ ਲਈ ਉਨ੍ਹਾਂ ਦਾ ਦਰਸ਼ਨ ਨ ਕਰੋ, ਜੋ ਦ੍ਵੈਤ-ਭਾਵ ਵਿਚ ਚਿਤ ਲਗਾਉਂਦੇ ਹਨ। ਪ੍ਰਭੂ ਨੇ ਆਪ ਹੀ ਧੁਰੋਂ (ਉਨ੍ਹਾਂ ਦੇ ਭਾਗਾਂ ਵਿਚ) ਲਿਖ ਕੇ ਪਾ ਦਿੱਤਾ ਹੈ, ਉਸ (ਪ੍ਰਭੂ) ਨਾਲ ਕਿਸੇ ਦੀ ਕੋਈ ਚਾਰਾਜੋਈ ਨਹੀਂ ਹੋ ਸਕਦੀ। ਦਾਸ ਨਾਨਕ (ਦਾ ਕਥਨ ਹੈ ਕਿ) ਤੂੰ ਨਾਮ ਦੀ ਆਰਾਧਨਾ ਕਰ, (ਕਿਉਂਕਿ) ਉਸ ਨੂੰ ਕੋਈ ਪਹੁੰਚ ਨਹੀਂ ਸਕਦਾ (ਅਰਥਾਤ ਉਸ ਜਿਤਨਾ ਮਹਾਨ ਨਹੀਂ ਹੋ ਸਕਦਾ)। ਨਾਮ ਦੀ ਵਡਿਆਈ ਵੱਡੀ ਹੈ, ਨਿਤ ਵੱਧ ਤੋਂ ਵੱਧ ਹੁੰਦੀ ਰਹਿੰਦੀ ਹੈ।੨।

ਮਃ ੪ ॥
ਜਿ ਹੋਂਦੈ ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ ॥
ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ ॥
ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ
ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥
ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ ॥
ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ ॥੩॥

ਪਉੜੀ ॥
ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ ॥
ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ ॥
ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ ॥
ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ ਸੇ ਮੂੜ ਬੇਤਾਲੇ ॥
ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ ॥੧੫॥

ਸਲੋਕ ਮਃ ੪ ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ ॥
ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ ॥
ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ ॥
ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ ॥
ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ ॥
ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ ॥
ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ ॥
ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ ॥
ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ ॥
ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮਿ ਸੁਖੁ ਹੋਇਆ ॥੧॥

ਮਃ ੪ ॥
ਵਡਭਾਗੀਆ ਸੋਹਾਗਣੀ ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥
ਅੰਤਰ ਜੋਤਿ ਪ੍ਰਗਾਸੀਆ ਨਾਨਕ ਨਾਮਿ ਸਮਾਇ ॥੨॥*

ਪਉੜੀ ॥
ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥
ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥
ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥
ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ ॥
ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ ॥੧੬॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 1421 ਉਤੇ ਵੀ ਆਉਂਦਾ ਹੈ।

**ਮ: ੪:** ਜਿਸ (ਗੁਰੂ ਅਮਰਦਾਸ ਨੂੰ) ਗੁਰੂ (ਅੰਗਦ ਦੇਵ) ਨੇ ਆਪਣੇ ਜੀਉਂਦੇ ਜੀ ਗੁਰੂ-ਗੱਦੀ ਉੱਤੇ ਸਥਿਤ ਕੀਤਾ ਹੈ, ਉਸ ਸੇਵਕ ਦੀ ਪ੍ਰਤਿਸ਼ਠਾ ਬਹੁਤ ਹੋਈ ਹੈ। ਉਸ ਨੂੰ ਸਾਰਾ ਜਗਤ ਨਿਵਿਆਂ ਹੈ, ਸਭ (ਲੋਕਾਈ ਉਸ ਦੇ) ਪੈਰੀਂ ਪਈ ਹੈ (ਅਤੇ ਉਸ ਦਾ) ਜਸ ਸਾਰੇ ਸੰਸਾਰ ਵਿਚ ਵਰਤ ਗਿਆ ਹੈ। ਉਸ ਨੂੰ ਖੰਡ, ਬ੍ਰਹਮੰਡ ਨਮਸਕਾਰ ਕਰਦੇ ਹਨ, ਜਿਸ ਦੇ ਮਸਤਕ ਉਪਰ ਪੂਰੇ ਗੁਰੂ ਨੇ ਹੱਥ ਰਖਿਆ ਹੈ, ਉਹ ਵੀ ਪੂਰਣ (ਪੁਰਸ਼) ਹੋ ਗਿਆ ਹੈ। ਗੁਰੂ ਦੀ ਮਹਿਮਾ ਨਿਤ ਵਧਦੀ ਜਾਂਦੀ ਹੈ, (ਉਸ ਤਕ) ਕੋਈ ਪਹੁੰਚ ਨਹੀਂ ਸਕਦਾ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਕਰਤਾ ਪੁਰਖ ਨੇ ਆਪ ਬਹਿ ਕੇ (ਗੁਰੂ ਅਮਰਦਾਸ ਨੂੰ) ਤਿਲਕ ਦਿੱਤਾ ਹੈ, ਉਹੀ ਪ੍ਰਭੂ ਆਪ (ਉਸ ਦੀ) ਪੈਜ ਰਖਦਾ ਹੈ। ੩।

**ਪਉੜੀ:** (ਮਨੁੱਖ) ਸ਼ਰੀਰ (ਇਕ) ਅਸੀਮ ਕਿਲ੍ਹਾ ਹੈ, (ਇਸ ਦੇ) ਅੰਦਰ ਬਾਜ਼ਾਰ ਹਨ। ਜੋ ਗੁਰਮੁਖ ਸੌਦਾ ਕਰਦਾ ਹੈ, (ਉਹ) ਹਰਿ-ਨਾਮ ਰੂਪ ਵਸਤੂ ਸੰਭਾਲ ਲੈਂਦਾ ਹੈ। ਹਰਿ ਨਾਮ ਰੂਪ ਖ਼ਜ਼ਾਨੇ ਨੂੰ ਖ਼ਰੀਦਣਾ ਚਾਹੀਦਾ ਹੈ (ਜਿਸ ਵਿਚ) ਹੀਰੇ ਅਤੇ ਮੂੰਗੇ ਹਨ। ਜੋ (ਵਿਅਕਤੀ ਆਪਣੇ) ਸ਼ਰੀਰ ਤੋਂ ਬਿਨਾ ਕਿਸੇ ਹੋਰ ਥਾਂ (ਨਾਮ ਰੂਪ) ਧਨ ਖੋਜਦੇ ਹਨ, ਉਹ ਮੂਰਖ ਭੂਤਨੇ ਵਰਗੇ ਹਨ। ਉਹ ਉਜਾੜ ਅੰਦਰ ਭਰਮਾਂ ਵਿਚ ਗ੍ਰਸੇ ਹੋਏ ਫਿਰਦੇ ਹਨ, ਜਿਵੇਂ ਝਾੜੀਆਂ ਵਿਚੋਂ ਹਿਰਨ (ਕਸਤੂਰੀ ਨੂੰ) ਲਭਦਾ ਰਹਿੰਦਾ ਹੈ।੧੫।

**ਸਲੋਕ ਮ. ੪:** ਜੋ (ਵਿਅਕਤੀ) ਪੂਰੇ ਸਤਿਗੁਰੂ ਦੀ ਨਿੰਦਿਆ ਕਰਦਾ ਹੈ, ਉਹ ਜਗਤ ਵਿਚ ਔਖਾ ਹੁੰਦਾ ਹੈ। ਦੁਖਾਂ ਦੇ ਖੂਹ ਰੂਪ (ਜੋ) ਘੋਰ ਨਰਕ ਹੈ, ਉਸ ਨੂੰ ਪਕੜ ਕੇ ਉਥੇ ਲਿਆਇਆ ਜਾਂਦਾ ਹੈ। (ਉਸ ਦੀ) ਕੂਕ ਪੁਕਾਰ ਕੋਈ ਨਹੀਂ ਸੁਣਦਾ, ਉਹ ਔਖਾ ਹੋ ਹੋ ਕੇ ਰੋਂਦਾ ਹੈ। ਉਸ ਨੇ (ਆਪਣਾ) ਸਭ ਲੋਕ ਪਰਲੋਕ (*ਹਲਤੁ ਪਲਤੁ*) ਗਵਾ ਲਿਆ ਹੈ ਅਤੇ ਸਭ ਮੂਲ ਤੇ ਲਾਭ ਨਸ਼ਟ ਕਰ ਲਿਆ ਹੈ। ਉਸ ਨੂੰ ਤੇਲੀ ਦੇ ਬਲਦ ਵਾਂਗ ਪ੍ਰਭੂ ਨਿਤ ਸਵੇਰੇ ਉਠ ਕੇ (ਕੋਹਲੂ ਨਾਲ) ਜੋੜ ਦਿੰਦਾ ਹੈ। ਪ੍ਰਭੂ ਹਮੇਸ਼ਾ ਸਭ ਕੁਝ ਵੇਖਦਾ ਅਤੇ ਸੁਣਦਾ ਹੈ, ਉਸ ਤੋਂ ਕੁਝ ਵੀ ਗੁਝਾ ਨਹੀਂ ਹੁੰਦਾ। ਜਿਹੋ ਜਿਹਾ ਕੋਈ ਬੀਜਦਾ ਹੈ, ਉਹੀ ਵਢਦਾ ਹੈ, ਜਿਹੋ ਜਿਹਾ ਪੂਰਬਲੇ ਜਨਮਾਂ ਵਿਚ ਬੋਇਆ ਹੁੰਦਾ ਹੈ। ਜਿਸ ਉਤੇ ਪ੍ਰਭੂ ਆਪਣੀ ਕ੍ਰਿਪਾ ਕਰਦਾ ਹੈ, ਉਹ ਸਤਿਗੁਰੂ ਦੇ ਚਰਣ ਧੋਂਦਾ ਹੈ। ਉਹ ਗੁਰੂ ਸਤਿਗੁਰੂ ਪਿਛੇ ਲਗਿਆ ਤਰ ਜਾਂਦਾ ਹੈ ਜਿਵੇਂ ਕਾਠ ਦੇ ਸੰਗ ਨਾਲ ਲੋਹਾ ਤਰ ਜਾਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਤੂੰ ਨਾਮ ਦੀ ਆਰਾਧਨਾ ਕਰ, ਹਰਿ ਹਰਿ ਦੇ ਨਾਮ ਜਪਣ ਨਾਲ ਸੁਖ ਪ੍ਰਾਪਤ ਹੁੰਦਾ ਹੈ।੧।

**ਮ. ੪:** ਉਹ ਸੋਹਾਗਣਾਂ ਵੱਡੇ ਭਾਗਾਂ ਵਾਲੀਆਂ ਹਨ ਜਿਨ੍ਹਾਂ ਨੂੰ ਗੁਰੂ ਦੇ ਉਪਦੇਸ਼ ਰਾਹੀਂ ਹਰਿ ਰਾਜਾ ਮਿਲ ਪਿਆ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਸਮਾਉਣ ਨਾਲ (ਉਨ੍ਹਾਂ ਦੀ) ਅੰਦਰਲੀ ਜੋਤਿ ਜਗ ਪੈਂਦੀ ਹੈ। ੨।

**ਪਉੜੀ:** (ਮਨੁੱਖ ਦਾ) ਇਹ ਸਾਰਾ ਸ਼ਰੀਰ ਧਰਮ (ਦੀ ਧਰਤੀ) ਹੈ ਜਿਸ ਦੇ ਅੰਦਰ ਸੱਚੇ ਪ੍ਰਭੂ ਦੀ ਜੋਤਿ (ਜਗ ਰਹੀ) ਹੈ। (ਇਸ) ਵਿਚ ਗੁਝੇ ਰਤਨ ਲੁਕੇ ਹੋਏ ਹਨ, (ਜਿਨ੍ਹਾਂ ਨੂੰ) ਕੋਈ ਗੁਰਮੁਖ ਸੇਵਕ ਹੀ ਖੋਜ ਕੇ ਕਢਦਾ ਹੈ। (ਜਿਸ ਨੇ) ਸਭ ਵਿਚ ਪ੍ਰਭੂ (*ਆਤਮ ਰਾਮੁ*) ਦੀ ਹੋਂਦ ਪਛਾਣ ਲਈ ਹੈ, ਤਾਂ ਉਸ ਨੂੰ (ਹਰ ਪਾਸੇ) ਇਕੋ (ਪ੍ਰਭੂ) ਵਰਤਦਾ ਪ੍ਰਤੀਤ ਹੁੰਦਾ ਹੈ (ਅਤੇ ਉਹ) ਇਕੋ (ਸਭ ਵਿਚ) ਤਾਣੇ ਪੇਟੇ ਵਾਂਗ ਵਿਆਪਕ ਹੈ। (ਉਸ ਨੇ) ਇਕੋ (ਪ੍ਰਭੂ) ਵੇਖਿਆ ਹੈ। ਇਕੋ ਮੰਨਿਆ ਹੈ ਅਤੇ ਇਕੋ ਕੰਨਾਂ ਦੇ ਸਰੋਤ ਰਾਹੀਂ ਸੁਣਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਤੂੰ ਨਾਮ ਦੀ ਆਰਾਧਨਾ ਕਰ, (ਇਹੀ) ਸਤਿਸਰੂਪ ਦੀ ਤੇਰੀ ਸੱਚੀ ਸੇਵਾ ਹੁੰਦੀ ਹੈ (ਅਰਥਾਤ ਪ੍ਰਵਾਨ ਚੜ੍ਹਦੀ ਹੈ)।੧੬।

ਸਲੋਕ ਮਃ ੪ ॥
ਸਭਿ ਰਸ ਤਿਨ ਕੈ ਰਿਦੈ ਹਹਿ ਜਿਨ ਹਰਿ ਵਸਿਆ ਮਨ ਮਾਹਿ ॥
ਹਰਿ ਦਰਗਹਿ ਤੇ ਮੁਖ ਉਜਲੇ ਤਿਨ ਕਉ ਸਭਿ ਦੇਖਣ ਜਾਹਿ ॥
ਜਿਨ ਨਿਰਭਉ ਨਾਮੁ ਧਿਆਇਆ ਤਿਨ ਕਉ ਭਉ ਕੋਈ ਨਾਹਿ ॥
ਹਰਿ ਉਤਮੁ ਤਿਨੀ ਸਰੇਵਿਆ ਜਿਨ ਕਉ ਧੁਰਿ ਲਿਖਿਆ ਆਹਿ ॥
ਤੇ ਹਰਿ ਦਰਗਹਿ ਪੈਨਾਈਅਹਿ ਜਿਨ ਹਰਿ ਵੁਠਾ ਮਨ ਮਾਹਿ ॥
ਓਇ ਆਪਿ ਤਰੇ ਸਭ ਕੁਟੰਬ ਸਿਉ ਤਿਨ ਪਿਛੈ ਸਭੁ ਜਗਤੁ ਛਡਾਹਿ ॥
ਜਨ ਨਾਨਕ ਕਉ ਹਰਿ ਮੇਲਿ ਜਨ ਤਿਨ ਵੇਖਿ ਵੇਖਿ ਹਮ ਜੀਵਾਹਿ ॥੧॥

ਮਃ ੪ ॥
ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥
ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥
ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥
ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ॥
ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ ॥੨॥

ਪਉੜੀ ॥
ਸਚੁ ਸਚਾ ਸਤਿਗੁਰੁ ਅਮਰੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ ॥
ਸਚੁ ਸਚਾ ਸਤਿਗੁਰੁ ਪੁਰਖੁ ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥
ਜਾ ਡਿਠਾ ਪੂਰਾ ਸਤਿਗੁਰੂ ਤਾਂ ਅੰਦਰਹੁ ਮਨੁ ਸਾਧਾਰਿਆ ॥
ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਿ ਵਾਰਿਆ ॥ਗੁਰਮੁਖਿ ਜਿਤਾ ਮਨਮੁਖਿ ਹਾਰਿਆ॥੧੭॥

ਸਲੋਕ ਮਃ ੪ ॥
ਕਰਿ ਕਿਰਪਾ ਸਤਿਗੁਰੁ ਮੇਲਿਓਨੁ ਮੁਖਿ ਗੁਰਮੁਖਿ ਨਾਮੁ ਧਿਆਇਸੀ ॥
ਸੋ ਕਰੇ ਜਿ ਸਤਿਗੁਰ ਭਾਵਸੀ ਗੁਰੁ ਪੂਰਾ ਘਰੀ ਵਸਾਇਸੀ ॥
ਜਿਨ ਅੰਦਰਿ ਨਾਮੁ ਨਿਧਾਨੁ ਹੈ ਤਿਨ ਕਾ ਭਉ ਸਭੁ ਗਵਾਇਸੀ ॥
ਜਿਨ ਰਖਣ ਕਉ ਹਰਿ ਆਪਿ ਹੋਇ ਹੋਰ ਕੇਤੀ ਝਖਿ ਝਖਿ ਜਾਇਸੀ ॥
ਜਨ ਨਾਨਕ ਨਾਮੁ ਧਿਆਇ ਤੂ ਹਰਿ ਹਲਤਿ ਪਲਤਿ ਛੋਡਾਇਸੀ ॥੧॥

ਮਃ ੪ ॥
ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ ॥
ਹਰਿ ਰਾਖਹੁ ਪੈਜ ਸਤਿਗੁਰੂ ਕੀ ਨਿਤ ਚੜੈ ਸਵਾਈ ॥
ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਛਡਾਈ ॥
ਗੁਰ ਸਤਿਗੁਰ ਤਾਣੁ ਦੀਬਾਣੁ ਹਰਿ ਤਿਨਿ ਸਭ ਆਣਿ ਨਿਵਾਈ ॥
ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ ਤਿਨ ਕੇ ਸਭਿ ਪਾਪ ਗਵਾਈ ॥
ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ ॥
ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ ॥੨॥

**ਸਲੋਕ ਮ. ੪:** ਜਿਨ੍ਹਾਂ ਦੇ ਮਨ ਵਿਚ ਹਰਿ ਆ ਕੇ ਵਸ ਜਾਂਦਾ ਹੈ,ਉਨ੍ਹਾਂ ਦੇ ਹਿਰਦੇ ਵਿਚ (ਮਾਨੋ) ਸਭ ਰਸ (ਮੌਜੂਦ) ਹਨ। ਉਨ੍ਹਾਂ ਦੇ ਮੁਖ ਹਰਿ ਦੀ ਦਰਗਾਹ ਵਿਚ ਉਜਲੇ ਹੁੰਦੇ ਹਨ, ਉਨ੍ਹਾਂ ਨੂੰ ਸਭ ਵੇਖਣ ਲਈ (ਅਰਥਾਤ ਦਰਸ਼ਨ ਕਰਨ ਲਈ) ਜਾਂਦੇ ਹਨ। ਜਿਨ੍ਹਾਂ ਨੇ ਨਿਰਭੈ (ਪ੍ਰਭੂ ਦਾ) ਨਾਮ ਆਰਾਧਿਆ ਹੈ, ਉਨ੍ਹਾਂ ਨੂੰ ਕੋਈ ਡਰ (ਪ੍ਰਭਾਵਿਤ) ਨਹੀਂ ਕਰਦਾ। ਉਨ੍ਹਾਂ (ਧਰਮੀਆਂ) ਨੇ ਹੀ ਉਤਮ ਹਰਿ ਦੀ ਸੇਵਾ ਕੀਤੀ ਹੈ, ਜਿਨ੍ਹਾਂ ਨੂੰ ਧੁਰ ਦਰਗਾਹੋਂ ਲਿਖਿਆ (ਹੋਇਆ ਪ੍ਰਾਪਤ ਹੋਇਆ) ਹੈ। ਉਨ੍ਹਾਂ ਨੂੰ ਹੀ ਹਰਿ ਦੀ ਦਰਗਾਹ ਵਿਚ (ਖ਼ਿਲਤ) ਪਹਿਨਾਇਆ ਜਾਂਦਾ ਹੈ (ਅਰਥਾਤ ਪ੍ਰਤਿਸ਼ਠਾ ਪ੍ਰਦਾਨ ਕੀਤੀ ਜਾਂਦੀ ਹੈ) ਜਿਨ੍ਹਾਂ ਦੇ ਮਨ ਵਿਚ ਪ੍ਰਭੂ ਵਸਦਾ ਹੈ। ਉਹ ਆਪ ਸਾਰੇ ਪਰਿਵਾਰ ਸਹਿਤ ਤਰ ਜਾਂਦੇ ਹਨ ਅਤੇ ਉਹ (ਆਪਣੇ) ਪਿਛੇ ਲਗੇ (ਅਰਥਾਤ ਅਨੁਸਰਣ ਕਰਦੇ) ਸਾਰੇ ਜਗਤ ਨੂੰ ਮੁਕਤ ਕਰਾ ਲੈਂਦੇ ਹਨ। ਹੇ ਹਰਿ! ਦਾਸ ਨਾਨਕ ਨੂੰ ਅਜਿਹੇ ਸਾਧਕ ਮੇਲ, ਜਿਨ੍ਹਾਂ ਨੂੰ ਵੇਖ ਵੇਖ ਕੇ ਅਸੀਂ ਜੀ ਸਕੀਏ। ੧।

**ਮ.੪:** ਉਹ ਧਰਤੀ ਸੁਹਾਵੀ ਹੋ ਗਈ ਹੈ, ਜਿਥੇ ਮੇਰਾ ਸਤਿਗੁਰੂ ਆ ਕੇ ਬੈਠਾ ਹੈ। ਉਹ ਜੀਵ ਹਰੇ ਭਰੇ (ਅਰਥਾਤ ਆਨੰਦਿਤ) ਹੋ ਗਏ ਹਨ, ਜਿਨ੍ਹਾਂ ਨੇ ਜਾ ਕੇ ਮੇਰਾ ਸਤਿਗੁਰੂ ਵੇਖਿਆ ਹੈ (ਅਰਥਾਤ ਦਰਸ਼ਨ ਕੀਤੇ ਹਨ)। (ਉਹ) ਪਿਤਾ ਧੰਨ ਹੈ, ਕੁਲ ਧੰਨ ਹੈ, ਜਨਨੀ ਧੰਨ ਹੈ ਜਿਸ ਮਾਤਾ ਨੇ ਗੁਰੂ ਨੂੰ ਪੈਦਾ ਕੀਤਾ ਹੈ। ਉਹ ਸਤਿਗੁਰੂ ਧੰਨ ਹੈ, ਜਿਸ ਨੇ ਨਾਮ ਦੀ ਆਰਾਧਨਾ ਕੀਤੀ ਹੈ। (ਉਹ) ਆਪ ਤਰਿਆ ਹੈ, ਜਿਨ੍ਹਾਂ ਨੇ (ਉਸ ਦੇ) ਦਰਸ਼ਨ ਕੀਤੇ ਹਨ, ਉਨ੍ਹਾਂ ਨੂੰ ਵੀ ਬਚਾ ਲਿਆ ਹੈ। ਹੇ ਹਰਿ! ਦਇਆ ਕਰਕੇ (ਮੈਨੂੰ) ਸਤਿਗੁਰੂ ਮਿਲਾ ਦਿਓ, (ਤਾਂ ਜੋ) ਦਾਸ ਨਾਨਕ (ਉਸ ਦੇ) ਚਰਣਾਂ ਨੂੰ ਧੋਵੇ।੨।

**ਪਉੜੀ:** ਸਤਿਸਰੂਪੀ ਸਤਿਗੁਰੂ ਅਮਰ ਹੈ ਜਿਸ ਨੇ (ਹਿਰਦੇ) ਅੰਦਰ ਹਰਿ ਨੂੰ ਧਾਰਣ ਕੀਤਾ ਹੋਇਆ ਹੈ। ਸਤਿਸਰੂਪੀ ਸਤਿਗੁਰੂ (ਅਜਿਹਾ) ਪੁਰਸ਼ ਹੈ, ਜਿਸ ਨੇ ਕਾਮ, ਕ੍ਰੋਧ ਰੂਪ ਵਿਸ਼ ਨੂੰ ਨਸ਼ਟ ਕਰ ਦਿੱਤਾ ਹੈ। ਜਦੋਂ ਪੂਰੇ ਸਤਿਗੁਰੂ ਦੇ ਦਰਸ਼ਨ ਕੀਤੇ, ਤਾਂ ਮਨ ਅੰਦਰ ਸਥਿਰਤਾ ਆ ਗਈ। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਹਾਂ, ਸਦਾ ਸਦਾ ਵਾਰਨੇ ਅਤੇ ਸਦਕੇ ਜਾਂਦਾ ਹਾਂ। (ਇਸ ਸੰਸਾਰ ਵਿਚ) ਗੁਰਮੁਖ ਜਿਤਦਾ ਹੈ ਅਤੇ ਮਨਮੁਖ ਹਾਰਦਾ ਹੈ।੧੭।

**ਸਲੋਕ ਮ. ੪:** (ਜਿਸ ਨੂੰ ਪ੍ਰਭੂ ਨੇ) ਕ੍ਰਿਪਾ ਕਰਕੇ ਗੁਰੂ ਮਿਲਾਇਆ ਹੈ, (ਉਹ) ਗੁਰਮੁਖ (ਆਪਣੇ) ਮੁਖ ਤੋਂ ਨਾਮ ਸਿਮਰਨ ਕਰਦਾ ਹੈ। ਉਹ ਉਹੀ ਕੁਝ ਕਰਦਾ ਹੈ ਜੋ ਸਤਿਗੁਰੂ ਨੂੰ ਚੰਗਾ ਲਗਦਾ ਹੈ, (ਉਹ) ਪੂਰੇ ਗੁਰੂ ਨੂੰ (ਹਿਰਦੇ ਰੂਪ) ਘਰ ਵਿਚ ਵਸਾਉਂਦਾ ਹੈ। ਜਿਨ੍ਹਾਂ ਦੇ (ਹਿਰਦੇ) ਅੰਦਰ ਨਾਮ ਰੂਪ ਖ਼ਜ਼ਾਨਾ ਹੈ, ਉਨ੍ਹਾਂ ਦਾ ਸਭ ਤਰ੍ਹਾਂ ਦਾ ਡਰ (ਗੁਰੂ) ਦੂਰ ਕਰ ਦਿੰਦਾ ਹੈ। ਜਿਨ੍ਹਾਂ ਨੂੰ ਪ੍ਰਭੂ ਆਪ ਰਖਣ ਵਾਲਾ ਹੋਵੇ, (ਉਨ੍ਹਾਂ ਨੂੰ ਹਾਨੀ ਪਹੁੰਚਾਉਣ ਲਈ) ਹੋਰ ਕਿਤਨੀ ਲੋਕਾਈ ਖਪ ਖਪ ਕੇ ਚਲੀ ਜਾਂਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਤੂੰ ਨਾਮ ਦੀ ਆਰਾਧਨਾ ਕਰ, ਪ੍ਰਭੂ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਬਚਾ ਲੈਂਦਾ ਹੈ। ੧।

**ਮ.੪:** ਗੁਰਸਿੱਖਾਂ ਦੇ ਮਨ ਵਿਚ ਗੁਰੂ ਸਤਿਗੁਰੂ ਦੀ ਮਹਿਮਾ ਚੰਗੀ ਲਗਦੀ ਹੈ। ਹੇ ਪ੍ਰਭੂ! (ਤੁਸੀਂ) ਸਤਿਗੁਰੂ ਦੀ ਪੈਜ ਰਖਦੇ ਹੋ (ਅਤੇ ਉਹ) ਹਮੇਸ਼ਾ ਵਧਦੀ ਰਹਿੰਦੀ ਹੈ। ਗੁਰੂ ਸਤਗਿਰੂ ਦੇ ਮਨ ਵਿਚ ਪਾਰਬ੍ਰਹਮ (ਵਸਦਾ) ਹੈ (ਅਤੇ ਉਹ) ਪਾਰਬ੍ਰਹਮ (ਸਭ ਨੂੰ ਸੰਕਟਾਂ ਤੋਂ) ਬਚਾਉਂਦਾ ਹੈ। ਗੁਰੂ ਸਤਿਗੁਰੂ ਦਾ ਤ੍ਰਾਣ ਅਤੇ ਆਸਰਾ (*ਦੀਬਾਣੁ*) ਪ੍ਰਭੂ ਹੈ। ਉਸ (ਪ੍ਰਭੂ ਨੇ ਸਤਿਗੁਰੂ ਅਗੇ) ਸਾਰੀ (ਲੋਕਾਈ) ਲਿਆ ਕੇ ਨਿਵਾਈ ਹੈ। ਜਿਨ੍ਹਾਂ (ਜਿਗਿਆਸੂਆਂ) ਨੇ ਮੇਰੇ ਸਤਿਗੁਰੂ ਦੇ ਦਰਸ਼ਨ ਪ੍ਰੇਮ ਸਹਿਤ ਕੀਤੇ ਹਨ, ਉਨ੍ਹਾਂ ਦੇ ਸਾਰੇ ਪਾਪ (ਗੁਰੂ) ਦੂਰ ਕਰ ਦਿੰਦਾ ਹੈ। ਉਨ੍ਹਾਂ ਦੇ ਮੁਖ ਈਸ਼ਵਰੀ ਦਰਗਾਹ ਵਿਚ ਉਜਲੇ ਹੁੰਦੇ ਹਨ ਅਤੇ ਬਹੁਤ ਸ਼ੋਭਾ ਪ੍ਰਾਪਤ ਕਰਦੇ ਹਨ। ਹੇ ਮੇਰੇ ਭਾਈ! ਦਾਸ ਨਾਨਕ ਉਨ੍ਹਾਂ ਦੀ ਚਰਣ-ਧੂੜ ਦੀ ਯਾਚਨਾ ਕਰਦਾ ਹੈ, ਜੋ ਗੁਰੂ ਦੇ ਸਿੱਖ ਹਨ।੨।

ਪਉੜੀ ॥
ਹਉ ਆਖਿ ਸਲਾਹੀ ਸਿਫਤਿ ਸਚੁ ਸਚੁ ਸਚੇ ਕੀ ਵਡਿਆਈ ॥
ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈ ॥
ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ ਆਘਾਈ ॥
ਇਹੁ ਹਰਿ ਰਸੁ ਸੇਈ ਜਾਣਦੇ ਜਿਉ ਗੁੰਗੈ ਮਿਠਿਆਈ ਖਾਈ ॥
ਗੁਰਿ ਪੂਰੈ ਹਰਿ ਪ੍ਰਭੁ ਸੇਵਿਆ ਮਨਿ ਵਜੀ ਵਾਧਾਈ ॥੧੮॥

ਸਲੋਕ ਮਃ ੪ ॥
ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ ॥
ਹਰਿ ਜਾਣਹਿ ਸੇਈ ਬਿਰਹੁ ਹਉ ਤਿਨ ਵਿਟਹੁ ਸਦ ਘੁਮਿ ਘੋਲੀਆ ॥
ਹਰਿ ਮੇਲਹੁ ਸਜਣੁ ਪੁਰਖੁ ਮੇਰਾ ਸਿਰੁ ਤਿਨ ਵਿਟਹੁ ਤਲ ਰੋਲੀਆ ॥
ਜੋ ਸਿਖ ਗੁਰ ਕਾਰ ਕਮਾਵਹਿ ਹਉ ਗੁਲਮੁ ਤਿਨਾ ਕਾ ਗੋਲੀਆ ॥
ਹਰਿ ਰੰਗਿ ਚਲੂਲੈ ਜੋ ਰਤੇ ਤਿਨ ਭਿਨੀ ਹਰਿ ਰੰਗਿ ਚੋਲੀਆ ॥
ਕਰਿ ਕਿਰਪਾ ਨਾਨਕ ਮੇਲਿ ਗੁਰ ਪਹਿ ਸਿਰੁ ਵੇਚਿਆ ਮੋਲੀਆ ॥੧॥

ਮਃ ੪ ॥
ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ ॥
ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ ॥
ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ ॥
ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ ॥
ਨਾਨਕ ਤਿਨ ਸਚੁ ਵਣੰਜਿਆ ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥੨॥

ਪਉੜੀ ॥
ਸਾਲਾਹੀ ਸਚੁ ਸਾਲਾਹਣਾ ਸਚੁ ਸਚਾ ਪੁਰਖੁ ਨਿਰਾਲੇ ॥
ਸਚੁ ਸੇਵੀ ਸਚੁ ਮਨਿ ਵਸੈ ਸਚੁ ਸਚਾ ਹਰਿ ਰਖਵਾਲੇ ॥
ਸਚੁ ਸਚਾ ਜਿਨੀ ਅਰਾਧਿਆ ਸੇ ਜਾਇ ਰਲੇ ਸਚ ਨਾਲੇ ॥
ਸਚੁ ਸਚਾ ਜਿਨੀ ਨ ਸੇਵਿਆ ਸੇ ਮਨਮੁਖ ਮੂੜ ਬੇਤਾਲੇ ॥
ਓਹ ਆਲੁ ਪਤਾਲੁ ਮੁਹਹੁ ਬੋਲਦੇ ਜਿਉ ਪੀਤੈ ਮਦਿ ਮਤਵਾਲੇ ॥੧੯॥

ਸਲੋਕ ਮਹਲਾ ੩ ॥
ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ ॥
ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ ॥
ਜਿਉ ਉਬਲੀ ਮਜੀਠੈ ਰੰਗੁ ਗਹਗਹਾ ਤਿਉ ਸਚੇ ਨੋ ਜੀਉ ਦੇਇ ॥
ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ ॥
ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ ॥
ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ ॥
ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ ॥੧॥

**ਪਉੜੀ:** ਮੈਂ ਸਤਿਸਰੂਪ ਦੀ ਸਿਫ਼ਤ ਸਲਾਹੁੰਦਾ ਹਾਂ, (ਉਸ) ਸੱਚੇ ਦੀ ਵਡਿਆਈ ਵੀ ਸੱਚੀ ਹੈ। ਸਲਾਹੁਣਯੋਗ (ਉਸ ਪ੍ਰਭੂ) ਦੀ ਸਿਫ਼ਤ ਸੱਚੀ ਹੈ, (ਉਸ) ਸੱਚੇ ਦੀ ਕੀਮਤ ਕਿਸੇ ਨੇ ਪਾਈ ਨਹੀਂ ਹੈ। (ਉਸ) ਸੱਚੇ (ਪ੍ਰਭੂ) ਦੇ ਸੱਚੇ (ਨਾਮ) ਦਾ ਰਸ ਜਿਸ ਨੇ ਚਖਿਆ ਹੈ, ਉਹ (ਪੂਰੀ ਤਰ੍ਹਾਂ) ਤ੍ਰਿਪਤ ਹੋ ਕੇ ਰਜ ਗਏ ਹਨ। ਇਹ ਹਰਿ-ਰਸ ਉਹੀ ਜਾਣਦੇ ਹਨ (ਜਿਨ੍ਹਾਂ ਨੇ ਚਖਿਆ ਹੁੰਦਾ ਹੈ) ਜਿਵੇਂ ਗੂੰਗੇ ਨੇ ਮਠਿਆਈ ਖਾਈ ਹੁੰਦੀ ਹੈ। (ਜਿਨ੍ਹਾਂ ਨੇ) ਪੂਰੇ ਗੁਰੂ ਦੁਆਰਾ ਹਰਿ ਪ੍ਰਭੂ ਦੀ ਆਰਾਧਨਾ ਕੀਤੀ ਹੈ, (ਉਨ੍ਹਾਂ ਦੇ) ਮਨ ਆਨੰਦਿਤ ਹੋ ਜਾਂਦੇ ਹਨ।੧੮।

**ਸਲੋਕ ਮ. ੪:** ਜਿਨ੍ਹਾਂ ਦੇ (ਸ਼ਰੀਰ) ਅੰਦਰ ਫੋੜਾ (*ਉਮਰਥਲ*) (ਹੁੰਦਾ ਹੈ), ਉਹੀ (ਉਸ ਦੇ) ਸੂਲ (ਪੀੜ) ਨੂੰ ਜਾਣ ਸਕਦੇ ਹਨ। ਹਰਿ ਦੇ ਵਿਯੋਗ (ਦੀ ਪੀੜ ਨੂੰ) ਉਹੀ ਮਹਿਸੂਸ ਕਰ ਸਕਦੇ ਹਨ (ਜਿਨ੍ਹਾਂ ਨੂੰ ਵਿਆਪਤ ਹੁੰਦੀ ਹੈ)। ਅਜਿਹੇ (ਵਿਯੋਗੀਆਂ ਤੋਂ) ਮੈਂ ਕੁਰਬਾਨ ਜਾਂਦਾ ਹਾਂ। ਹੇ ਹਰਿ! (ਮੈਨੂੰ) ਅਜਿਹਾ ਸੱਜਣ ਪੁਰਸ਼ ਮਿਲਾ ਦਿਓ, ਮੇਰਾ ਸਿਰ ਉਸ ਤੋਂ (ਕੁਰਬਾਨ ਹੈ), ਮੈਂ ਉਸ ਸਿਰ ਨੂੰ ਉਸ ਦੇ ਚਰਣਾਂ) ਤਲੇ ਰੋਲਦਾ ਹਾਂ। ਜੋ ਸਿੱਖ ਗੁਰੂ ਦੀ (ਦਸੀ) ਕਾਰ ਕਰਦਾ ਹੈ, ਮੈਂ ਉਸ ਦੇ ਗੋਲਿਆਂ ਦਾ ਗੋਲਾ ਹਾਂ। ਜੋ ਹਰਿ ਦੇ ਪ੍ਰੇਮ-ਰੰਗ ਵਿਚ ਗੂੜ੍ਹੀ ਤਰ੍ਹਾਂ ਰੰਗੇ ਹੋਏ ਹਨ, ਉਨ੍ਹਾਂ ਦੀਆਂ (ਸ਼ਰੀਰ ਰੂਪੀ) ਚੋਲੀਆਂ ਹਰਿ ਦੇ ਪ੍ਰੇਮ-ਰੰਗ ਵਿਚ ਭਿਜੀਆਂ ਹੁੰਦੀਆਂ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੇ ਕ੍ਰਿਪਾ ਕਰਕੇ (ਉਨ੍ਹਾਂ ਨੂੰ ਗੁਰੂ ਨਾਲ) ਮੇਲਿਆ ਹੈ, (ਉਨ੍ਹਾਂ ਨੇ) ਗੁਰੂ ਅਗੇ ਆਪਣੇ ਸਿਰ ਮੁਲ ਲੈ ਕੇ ਵੇਚ ਦਿੱਤੇ ਹਨ।੧।

**ਮ. ੪ :** ਹੇ ਸੰਤੋ! (ਮੇਰਾ) ਸ਼ਰੀਰ ਔਗੁਣਾਂ ਨਾਲ ਭਰਿਆ ਹੋਇਆ ਹੈ, (ਇਹ) ਨਿਰਮਲ ਕਿਵੇਂ ਹੋਵੇ? ਗੁਰੂ ਦੀ ਸਿਖਿਆ ਦੁਆਰਾ ਜੇ ਗੁਣ ਖ਼ਰੀਦੇ ਜਾਣ (ਤਾਂ) ਹਉਮੈ ਦੀ ਮੈਲ ਧੋ ਕੇ ਕਢੀ ਜਾ ਸਕਦੀ ਹੈ। (ਜੋ ਸਾਧਕ) ਪ੍ਰੇਮ ਪੂਰਵਕ ਸੱਚ ਦਾ ਵਪਾਰ ਕਰਦੇ ਹਨ, (ਤਾਂ ਉਨ੍ਹਾਂ ਦਾ) ਸੌਦਾ ਸੱਚਾ ਹੁੰਦਾ ਹੈ। (ਉਨ੍ਹਾਂ ਨੂੰ ਇਸ ਵਪਾਰ ਵਿਚ) ਬਿਲਕੁਲ ਘਾਟਾ ਨਹੀਂ ਪੈਂਦਾ (ਅਤੇ ਜਿਵੇਂ) ਹਰਿ ਨੂੰ ਚੰਗਾ ਲਗਦਾ ਹੈ, (ਉਸੇ ਤਰ੍ਹਾਂ ਦਾ) ਲਾਭ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੇ ਹੀ ਸੱਚ (ਅਰਥਾਤ ਸੱਚੇ ਨਾਮ ਦਾ) ਵਪਾਰ ਕੀਤਾ ਹੈ ਜਿਨ੍ਹਾਂ ਨੂੰ ਧੁਰ ਦਰਗਾਹੋਂ ਲਿਖਿਆ ਹੋਇਆ ਪ੍ਰਾਪਤ ਹੁੰਦਾ ਹੈ।੨।

**ਪਉੜੀ:** (ਹੇ ਜਿਗਿਆਸੂ!) ਸਲਾਹੁਣ ਯੋਗ ਸਤਿਸਰੂਪ (ਪ੍ਰਭੂ) ਨੂੰ ਸਲਾਹੁਣਾ ਚਾਹੀਦਾ ਹੈ (ਕਿਉਂਕਿ ਉਹ) ਸੱਚਾ ਪੁਰਖ (ਸਭ ਤੋਂ) ਨਿਰਾਲਾ ਹੈ। ਸੱਚੇ (ਪ੍ਰਭੂ) ਨੂੰ ਸਿਮਰਨ ਨਾਲ ਸੱਚਾ ਮਨ ਵਿਚ ਆ ਵਸਦਾ ਹੈ। (ਉਹ) ਸੱਚਾ ਹਰਿ ਹੀ ਰਖਵਾਲਾ ਹੈ। ਜਿਨ੍ਹਾਂ ਨੇ ਸਦਾ ਸੱਚੇ (ਪ੍ਰਭੂ) ਨੂੰ ਆਰਾਧਿਆ ਹੈ, ਉਹ ਸੱਚੇ (ਪਰਮਾਤਮਾ) ਨਾਲ ਜਾ ਰਲਦੇ ਹਨ (ਅਰਥਾਤ ਉਸ ਵਿਚ ਹੀ ਸਮਾ ਜਾਂਦੇ ਹਨ)। ਜਿਨ੍ਹਾਂ ਨੇ ਸਦੀਵੀ ਸੱਚੇ (ਪ੍ਰਭੂ) ਨੂੰ ਨਹੀਂ ਸਿਮਰਿਆ, ਉਹ ਮੂਰਖ ਮਨਮੁਖ ਭੂਤਨੇ ਵਰਗੇ ਹਨ। ਉਹ ਮੂੰਹ ਤੋਂ ਊਲ ਜਲੂਲ ਬੋਲਦੇ ਹਨ, ਜਿਵੇਂ ਸ਼ਰਾਬ ਪੀ ਕੇ ਨਸ਼ਈ (ਬੋਲਦੇ ਹਨ)।੧੯।

**ਸਲੋਕ ਮਹਲਾ ੩:** (ਗਉੜੀ ਰਾਗ ਰਾਹੀਂ ਇਹ ਉਪਦੇਸ਼ ਹੈ ਕਿ) ਗਉੜੀ ਰਾਗਨੀ ਉਸ ਲਈ ਸ਼ੁਭ ਲੱਛਣਾਂ ਵਾਲੀ ਹੈ ਜੋ ਪ੍ਰਭੂ ਦਾ ਚਿਤ ਵਿਚ (ਸਿਮਰਨ) ਕਰੇ। ਸਤਿਗੁਰੂ ਦੇ ਭਾਣੇ ਵਿਚ ਚਲੈ—ਇਸ ਪ੍ਰਕਾਰ ਦਾ ਸ਼ਿੰਗਾਰ ਕਰੇ। ਸੱਚੇ ਸ਼ਬਦ ਨੂੰ ਪਤੀ ਰੂਪ (ਵਿਚ ਗ੍ਰਹਿਣ ਕਰਕੇ ਉਸ ਨਾਲ) ਹਮੇਸ਼ਾ ਹਮੇਸ਼ਾ ਰਮਣ ਕਰੇ। ਜਿਵੇਂ ਉਬਲਣ 'ਤੇ ਮਜੀਠ ਦਾ ਰੰਗ ਗੂੜ੍ਹਾ ਹੁੰਦਾ ਹੈ,ਤਿਵੇਂ ਸੱਚੇ (ਪ੍ਰਭੂ) ਨੂੰ ਆਪਣਾ ਹਿਰਦਾ ਅਰਪਿਤ ਕਰਨ ਨਾਲ (ਪ੍ਰੇਮ ਦਾ ਗੂੜ੍ਹਾ ਰੰਗ ਚੜ੍ਹ ਜਾਂਦਾ ਹੈ)। (ਜੇ ਉਸ ਦਾ) ਸੱਚੇ ਪ੍ਰਭੂ ਨਾਲ ਪ੍ਰੇਮ ਪੈ ਜਾਵੇ (ਤਾਂ) ਉਹ ਗੂੜ੍ਹੇ ਰੰਗ ਵਿਚ ਚੰਗੀ ਤਰ੍ਹਾਂ ਰੰਗੀ ਜਾਂਦੀ ਹੈ। ਝੂਠ ਅਤੇ ਠੱਗੀ ਲੁਕੀ ਨਹੀਂ ਰਹਿੰਦੀ, ਭਾਵੇਂ ਝੂਠ ਉਤੇ (ਸੱਚ ਦਾ) ਮੁਲੰਮਾ ਹੀ ਕਿਉਂ ਨ ਚੜ੍ਹਾ ਦਿਓ। (ਝੂਠੇ ਲੋਕ) ਝੂਠੀਆਂ ਵਡਿਆਈਆਂ ਕਰਦੇ ਹਨ (ਅਤੇ ਉਨ੍ਹਾਂ ਦਾ) ਪ੍ਰੇਮ ਵੀ ਝੂਠ ਨਾਲ ਲਗਿਆ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਆਪ ਸੱਚਾ ਹੈ ਅਤੇ ਆਪ ਹੀ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ।੧।

ਮਃ ੪ ॥
ਸਤਸੰਗਤਿ ਮਹਿ ਹਰਿ ਉਸਤਤਿ ਹੈ ਸੰਗਿ ਸਾਧੂ ਮਿਲੇ ਪਿਆਰਿਆ ॥
ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ ॥
ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ ਹਰਿ ਨਾਮੇ ਜਗੁ ਨਿਸਤਾਰਿਆ ॥
ਗੁਰ ਵੇਖਣ ਕਉ ਸਭੁ ਕੋਈ ਲੋਚੈ ਨਵ ਖੰਡ ਜਗਤਿ ਨਮਸਕਾਰਿਆ ॥
ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ ਗੁਰੁ ਆਪੇ ਤੁਧੁ ਸਵਾਰਿਆ ॥
ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣਹਾਰਿਆ ॥
ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ ਤਿਸੁ ਕਾਲਾ ਮੁਹੁ ਜਮਿ ਮਾਰਿਆ ॥
ਤਿਸੁ ਅਗੈ ਪਿਛੈ ਢੋਈ ਨਾਹੀ ਗੁਰਸਿਖੀ ਮਨਿ ਵੀਚਾਰਿਆ ॥
ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ ॥
ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ ॥੨॥

ਮਹਲਾ ੩ ॥
ਹਉਮੈ ਜਗਤੁ ਭੁਲਾਇਆ ਦੁਰਮਤਿ ਬਿਖਿਆ ਬਿਕਾਰ ॥
ਸਤਿਗੁਰੁ ਮਿਲੈ ਤ ਨਦਰਿ ਹੋਇ ਮਨਮੁਖ ਅੰਧ ਅੰਧਿਆਰ ॥
ਨਾਨਕ ਆਪੇ ਮੇਲਿ ਲਏ ਜਿਸ ਨੋ ਸਬਦਿ ਲਾਏ ਪਿਆਰੁ ॥੩॥

ਪਉੜੀ ॥
ਸਚੁ ਸਚੇ ਕੀ ਸਿਫਤਿ ਸਲਾਹ ਹੈ ਸੋ ਕਰੇ ਜਿਸੁ ਅੰਦਰੁ ਭਿਜੈ ॥
ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਕਾ ਕੰਧੁ ਨ ਕਬਹੂ ਛਿਜੈ ॥
ਧਨੁ ਧਨੁ ਪੁਰਖ ਸਾਬਾਸਿ ਹੈ ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ ॥
ਸਚੁ ਸਚਾ ਜਿਨ ਮਨਿ ਭਾਵਦਾ ਸੇ ਮਨਿ ਸਚੀ ਦਰਗਹ ਲਿਜੈ ॥
ਧਨੁ ਧੰਨੁ ਜਨਮੁ ਸਚਿਆਰੀਆ ਮੁਖ ਉਜਲ ਸਚੁ ਕਰਿਜੈ ॥੨੦॥

ਸਲੋਕ ਮਃ ੪ ॥
ਸਾਕਤ ਜਾਇ ਨਿਵਹਿ ਗੁਰ ਆਗੈ ਮਨਿ ਖੋਟੇ ਕੂੜਿ ਕੂੜਿਆਰੇ ॥
ਜਾ ਗੁਰੁ ਕਹੈ ਉਠਹੁ ਮੇਰੇ ਭਾਈ ਬਹਿ ਜਾਹਿ ਘੁਸਰਿ ਬਗੁਲਾਰੇ ॥
ਗੁਰਸਿਖਾ ਅੰਦਰਿ ਸਤਿਗੁਰੁ ਵਰਤੈ ਚੁਣਿ ਕਢੇ ਲਧੋਵਾਰੇ ॥
ਓਇ ਅਗੈ ਪਿਛੈ ਬਹਿ ਮੁਹੁ ਛਪਾਇਨਿ ਨ ਰਲਨੀ ਖੋਟੇਆਰੇ ॥
ਓਨਾ ਦਾ ਭਖੁ ਸੁ ਓਥੈ ਨਾਹੀ ਜਾਇ ਕੂੜੁ ਲਹਨਿ ਭੇਡਾਰੇ ॥
ਜੇ ਸਾਕਤੁ ਨਰੁ ਖਾਵਾਈਐ ਲੋਚੀਐ ਬਿਖੁ ਕਢੈ ਮੁਖਿ ਉਗਲਾਰੇ ॥
ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ ਓਇ ਮਾਰੇ ਸਿਰਜਣਹਾਰੇ ॥
ਜਿਸ ਕਾ ਇਹੁ ਖੇਲੁ ਸੋਈ ਕਰਿ ਵੇਖੈ ਜਨ ਨਾਨਕ ਨਾਮੁ ਸਮਾਰੇ ॥੧॥

**ਮ. ੪:** ਹੇ ਪਿਆਰੇ (ਜਿਗਿਆਸੂ !) ਸਤਿਸੰਗਤ ਵਿਚ ਪ੍ਰਭੂ ਦੀ ਉਸਤਤ ਹੁੰਦੀ ਹੈ ਅਤੇ ਸਾਧ-ਸੰਗ ਵਿਚ ਹੀ (ਪ੍ਰਭੂ) ਮਿਲਦਾ ਹੈ। ਉਹ ਪ੍ਰਾਣੀ ਅਥਵਾ ਪੁਰਸ਼ ਧੰਨ ਹਨ (ਕਿਉਂਕਿ ਉਹ) ਪਰਉਪਕਾਰ (ਕਰਕੇ ਹੋਰਨਾਂ ਨੂੰ) ਉਪਦੇਸ਼ ਕਰਦੇ ਹਨ। (ਉਹ) ਹਰਿ-ਨਾਮ ਦ੍ਰਿੜ੍ਹ ਕਰਾਉਂਦੇ ਹਨ, ਹਰਿ-ਨਾਮ ਸੁਣਾਉਂਦੇ ਹਨ ਅਤੇ ਹਰਿ-ਨਾਮ (ਰਾਹੀਂ ਹੀ ਉਨ੍ਹਾਂ ਨੇ) ਜਗਤ ਦਾ ਪਾਰ ਉਤਾਰਾ ਕੀਤਾ ਹੈ। ਗੁਰੂ ਦੇ ਦਰਸ਼ਨ ਕਰਨ ਲਈ ਸਭ ਕੋਈ ਲੋਚਦਾ ਹੈ, ਨੌਂ ਖੰਡੀ ਜਗਤ (ਗੁਰੂ ਨੂੰ) ਨਮਸਕਾਰਦਾ ਹੈ। (ਹੇ ਪ੍ਰਭੂ !) ਤੂੰ ਆਪਣੇ ਆਪ ਨੂੰ ਸਤਿਗੁਰੂ ਵਿਚ ਸਥਿਤ ਕੀਤਾ ਹੈ ਅਤੇ ਗੁਰੂ ਨੂੰ ਤੂੰ ਆਪ ਹੀ ਸਵਾਰਿਆ ਹੈ। ਹੇ ਸਿਰਜਨਹਾਰ ! ਤੂੰ ਆਪ ਹੀ (ਜਿਗਿਆਸੂ ਰੂਪ ਵਿਚ ਗੁਰੂ ਨੂੰ) ਪੂਜਦਾ ਹੈਂ ਅਤੇ (ਹੋਰਨਾਂ ਤੋਂ ਗੁਰੂ ਦੀ) ਪੂਜਾ ਕਰਾਉਂਦਾ ਹੈ। ਜੇ ਕੋਈ ਗੁਰੂ ਪਾਸੋਂ ਵਿਛੜ ਜਾਏ, ਉਸ ਦਾ ਮੂੰਹ ਕਾਲਾ ਹੁੰਦਾ ਹੈ ਅਤੇ ਜਮ (ਦੁਆਰਾ) ਮਾਰਿਆ ਜਾਂਦਾ ਹੈ। ਉਸ ਨੂੰ ਇਸ ਲੋਕ ਅਤੇ ਪਰਲੋਕ ਵਿਚ ਢੋਈ ਨਹੀਂ ਮਿਲਦੀ—(ਇਹੋ ਜਿਹਾ) ਵਿਚਾਰ ਗੁਰ-ਸਿੱਖਾਂ ਨੇ ਮਨ ਵਿਚ ਕੀਤਾ ਹੈ। ਜੋ ਸਤਿਗੁਰੂ ਨੂੰ ਮਿਲ ਪੈਂਦੇ ਹਨ, ਉਹੀ ਸਾਧਕ (ਭਵ-ਸਾਗਰ ਵਿਚੋਂ) ਬਚ ਨਿਕਲਦੇ ਹਨ, ਜਿਨ੍ਹਾਂ ਨੇ ਹਿਰਦੇ ਵਿਚ ਨਾਮ ਸਿਮਰਿਆ ਹੁੰਦਾ ਹੈ। ਹੇ ਦਾਸ ਨਾਨਕ ਦੇ ਗੁਰਸਿੱਖ ਪੁਤਰੋ ! (ਤੁਸੀਂ) ਹਰਿ ਦਾ ਨਾਮ ਜਪੋ (ਕਿਉਂਕਿ) ਹਰਿ (ਭਵ-ਸਾਗਰ ਤੋਂ) ਪਾਰ ਕਰਨ ਵਾਲਾ ਹੈ। ੨ ।

**ਮਹਲਾ ੩:** ਹਉਮੈ ਨੇ ਜਗਤ ਨੂੰ ਭੁਲਾਇਆ ਹੋਇਆ ਹੈ, ਮਾੜੀ ਮਤਿ ਅਤੇ ਮਾਇਆ (ਵਿਚ ਫਸਿਆ ਹੋਇਆ) ਵਿਕਾਰ (ਕਰੀਂ ਜਾਂਦਾ ਹੈ)। (ਜੇ) ਸਤਿਗੁਰੂ ਮਿਲ ਜਾਵੇ ਤਾਂ (ਪ੍ਰਭੂ ਦੀ) ਮਿਹਰ ਦੀ ਦ੍ਰਿਸ਼ਟੀ ਹੋ ਜਾਂਦੀ ਹੈ, (ਪਰ) ਅਗਿਆਨੀ ਮਨਮੁਖ (ਵਿਅਕਤੀ ਦੇ ਹਿਰਦੇ ਵਿਚ) ਹਨੇਰਾ ਹੀ (ਰਹਿੰਦਾ ਹੈ)। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ (ਪ੍ਰਭੂ) ਸ਼ਬਦ ਨਾਲ ਪਿਆਰ ਲਗਾਉਂਦਾ ਹੈ, (ਉਸ ਨੂੰ) ਆਪ ਹੀ (ਆਪਣੇ ਨਾਲ) ਮੇਲ ਲੈਂਦਾ ਹੈ। ੩ ।

**ਪਉੜੀ:** ਸੱਚੇ ਪ੍ਰਭੂ ਦੀ ਉਸਤਤ ਅਤੇ ਸਰਾਹਨਾ ਸੱਚ-ਰੂਪ ਹੈ, ਉਹੀ ਕਰਦਾ ਹੈ ਜਿਸ ਦਾ (ਹਿਰਦੇ) ਅੰਦਰੋਂ ਭਿਜਦਾ ਹੈ। ਜਿੰਨ੍ਹਾਂ ਨੇ ਇਕ ਮਨ ਹੋ ਕੇ ਇਕ (ਪ੍ਰਭੂ) ਦੀ ਆਰਾਧਨਾ ਕੀਤੀ ਹੈ, ਉਨ੍ਹਾਂ ਦਾ ਸ਼ਰੀਰ (*ਕੰਧੁ*) ਕਦੇ ਵੀ ਛਿਜਦਾ ਨਹੀਂ ਹੈ (ਅਰਥਾਤ ਵਿਕਾਰਾਂ ਦੁਆਰਾ ਬਰਬਾਦ ਨਹੀਂ ਹੁੰਦਾ)। (ਉਹ) ਪੁਰਸ਼ ਧੰਨ ਹਨ ਅਤੇ ਸ਼ਾਬਾਸ਼ੀ ਦੇਣ ਯੋਗ ਹਨ, ਜਿਨ੍ਹਾਂ ਦੀ ਜੀਭ ਸੱਚੇ (ਪ੍ਰਭੂ ਦਾ ਨਾਮ ਰੂਪ) ਅੰਮ੍ਰਿਤ ਪੀਂਦੀ ਹੈ। ਜਿਨ੍ਹਾਂ ਦੇ ਮਨ ਵਿਚ ਸਦੀਵੀ ਸੱਚਾ (ਪ੍ਰਭੂ) ਚੰਗਾ ਲਗਦਾ ਹੈ, ਹੇ ਮਨ ! ਉਹੀ ਸੱਚੀ ਦਰਗਾਹ ਵਿਚ ਪ੍ਰਵਾਨ ਚੜ੍ਹਦੇ ਹਨ। (ਉਨ੍ਹਾਂ) ਸਚਿਆਰਿਆਂ ਦਾ ਜਨਮ ਧੰਨਤਾ ਯੋਗ ਹੈ, (ਜੋ) ਸੱਚੇ (ਨਾਮ ਨੂੰ ਧਾਰਣ ਕਰਨ ਨਾਲ ਮੁਖ ਉਜਲੇ ਕਰ ਲੈਂਦੇ ਹਨ। ੨੦।

**ਸਲੋਕ ਮ. ੪** (ਜੇ) ਸਾਕਤ (ਵਿਅਕਤੀ) ਗੁਰੂ ਅਗੇ ਜਾ ਕੇ ਨਿਉਂਦੇ ਹਨ, (ਤਾਂ ਵੀ ਉਹ) ਮਨ ਦੇ ਖੋਟੇ ਅਤੇ ਕੂੜੇ ਹੋਣ ਕਰਕੇ ਕੂੜੇ ਆਚਾਰ ਵਾਲੇ (ਰਹਿੰਦੇ ਹਨ)। ਜਦੋਂ ਗੁਰੂ (ਉਨ੍ਹਾਂ ਨੂੰ) ਕਹਿੰਦਾ ਹੈ ਕਿ ਹੇ ਮੇਰੇ ਭਰਾਵੋ। ਉਠ ਖੜੋਵੋ (ਤਾਂ ਉਹ) ਬਗਲਿਆਂ ਜਿਹੇ (ਸੰਗਤ ਵਿਚ) ਘੁਸਰ ਕੇ ਬਹਿ ਜਾਂਦੇ ਹਨ। ਗੁਰ-ਸਿੱਖਾਂ ਦੇ ਹਿਰਦੇ ਵਿਚ ਗੁਰੂ ਵਸ ਰਿਹਾ ਹੁੰਦਾ ਹੈ, (ਇਸ ਲਈ ਉਨ੍ਹਾਂ ਸਾਕਤਾਂ ਨੂੰ) ਲਭਣ ਵਾਲੇ ਚੁਣ ਦੇ (ਬਾਹਰ) ਕਢ ਦਿੰਦੇ ਹਨ। ਉਹ ਅਗੋ ਪਿਛੇ ਬੈਠ ਕੇ (ਆਪਣਾ) ਮੂੰਹ ਲੁਕਾਉਂਦੇ ਹਨ, (ਪਰ ਉਹ) ਖੋਟੇ ਆਚਾਰ ਵਾਲੇ (ਸਿੱਖਾਂ ਵਿਚ) ਨਹੀਂ ਰਲ ਸਕਦੇ। ਉਨ੍ਹਾਂ ਦੀ ਖਾਧ ਉਥੇ (ਗੁਰਸਿੱਖਾਂ ਵਿਚ) ਨਹੀਂ ਹੁੰਦੀ, (ਇਸ ਲਈ ਉਹ) ਭੇਡਾਂ ਵਾਂਗ ਕੂੜ (ਅਰਥਾਤ ਗੰਦਗੀ) ਨੂੰ ਲਭ ਲੈਂਦੇ ਹਨ। ਜੇ ਸਾਕਤ ਮਨੁੱਖ ਨੂੰ (ਹਰਿ-ਨਾਮ ਰੂਪ ਸ੍ਰੇਸ਼ਠ ਪਦਾਰਥ) ਖਵਾਉਣ ਦੀ ਲੋਚਾ ਕਰੀਏ (ਤਾਂ ਵੀ ਉਹ) ਮੂੰਹ ਵਿਚੋਂ ਵਿਸ਼ ਹੀ ਉਗਲ ਕੇ ਕਢਦੇ ਹਨ। ਹੇ ਹਰਿ (ਦੇ ਸੇਵਕੋ !) ਸਾਕਤ ਦੀ ਸੰਗਤ ਨ ਕਰੋ, (ਕਿਉਂਕਿ) ਉਨ੍ਹਾਂ ਨੂੰ ਸਿਰਜਨਹਾਰ ਨੇ ਮਾਰਿਆ ਹੋਇਆ ਹੈ। ਜਿਸ ਪ੍ਰਭੂ ਦਾ ਇਹ (ਸੰਸਾਰ) ਖੇਡ-ਤਮਾਸ਼ਾ ਹੈ, ਉਹੀ (ਇਸ ਨੂੰ) ਕਰਕੇ ਵੇਖਦਾ ਹੈ। ਦਾਸ ਨਾਨਕ ਨਾਮ ਦਾ ਸਿਮਰਨ ਕਰਦਾ ਹੈ।੧।

ਮਃ ੪ ॥
ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ ॥
ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ ॥
ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ॥
ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ॥
ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ ਸੋ ਆਪਿ ਉਪਾਵਣਹਾਰੈ ਮਾਰਿਆ ॥
ਏਹ ਗਲ ਹੋਵੈ ਹਰਿ ਦਰਗਹ ਸਚੇ ਕੀ ਜਨ ਨਾਨਕ ਅਗਮੁ ਵੀਚਾਰਿਆ ॥੨॥

ਪਉੜੀ ॥
ਸਚੁ ਸੁਤਿਆ ਜਿਨੀ ਅਰਾਧਿਆ ਜਾ ਉਠੇ ਤਾ ਸਚੁ ਚਵੇ ॥
ਸੇ ਵਿਰਲੇ ਜੁਗ ਮਹਿ ਜਾਣੀਅਹਿ ਜੋ ਗੁਰਮੁਖਿ ਸਚੁ ਰਵੇ ॥
ਹਉ ਬਲਿਹਾਰੀ ਤਿਨ ਕਉ ਜਿ ਅਨਦਿਨੁ ਸਚੁ ਲਵੇ ॥
ਜਿਨ ਮਨਿ ਤਨਿ ਸਚਾ ਭਾਵਦਾ ਸੇ ਸਚੀ ਦਰਗਹ ਗਵੇ ॥
ਜਨੁ ਨਾਨਕੁ ਬੋਲੈ ਸਚੁ ਨਾਮੁ ਸਚੁ ਸਚਾ ਸਦਾ ਨਵੇ ॥੨੧॥

ਸਲੋਕੁ ਮਃ ੪ ॥
ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ ॥
ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ ॥
ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ ॥
ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥
ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ ॥੧॥

ਮਃ ੪ ॥
ਸਤਿਗੁਰੁ ਸੇਵੀਐ ਆਪਣਾ ਪਾਈਐ ਨਾਮੁ ਅਪਾਰੁ ॥
ਭਉਜਲਿ ਡੁਬਦਿਆ ਕਢਿ ਲਏ ਹਰਿ ਦਾਤਿ ਕਰੇ ਦਾਤਾਰੁ ॥
ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥
ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ ॥
ਜਨ ਨਾਨਕ ਜਿਨ ਕਉ ਕ੍ਰਿਪਾ ਭਈ ਤਿਨ ਸੇਵਿਆ ਸਿਰਜਣਹਾਰੁ ॥੨॥

ਪਉੜੀ ॥
ਸਚੁ ਸਚੇ ਕੇ ਜਨ ਭਗਤ ਹਹਿ ਸਚੁ ਸਚਾ ਜਿਨੀ ਅਰਾਧਿਆ ॥
ਜਿਨ ਗੁਰਮੁਖਿ ਖੋਜਿ ਢੰਢੋਲਿਆ ਤਿਨ ਅੰਦਰਹੁ ਹੀ ਸਚੁ ਲਾਧਿਆ ॥
ਸਚੁ ਸਾਹਿਬੁ ਸਚੁ ਜਿਨੀ ਸੇਵਿਆ ਕਾਲੁ ਕੰਟਕੁ ਮਾਰਿ ਤਿਨੀ ਸਾਧਿਆ ॥
ਸਚੁ ਸਚਾ ਸਭ ਦੂ ਵਡਾ ਹੈ ਸਚੁ ਸੇਵਨਿ ਸੇ ਸਚਿ ਰਲਾਧਿਆ ॥
ਸਚੁ ਸਚੇ ਨੋ ਸਾਬਾਸਿ ਹੈ ਸਚੁ ਸਚਾ ਸੇਵਿ ਫਲਾਧਿਆ ॥੨੨॥

ਮਾ॥
ਆ॥

**ਮ.੪:** ਸਤਿਗੁਰੂ ਅਗਮ ਪੁਰਸ਼ ਹੈ, ਜਿਸ ਨੇ (ਆਪਣੇ) ਹਿਰਦੇ ਅੰਦਰ ਪ੍ਰਭੂ ਨੂੰ ਧਾਰਣ ਕੀਤਾ ਹੋਇਆ ਹੈ। ਸਤਿਗੁਰੂ ਤਕ ਕੋਈ ਪਹੁੰਚ ਨਹੀਂ ਸਕਦਾ (ਅਰਥਾਤ ਉਸ ਦੇ ਬਰਾਬਰ ਨਹੀਂ ਹੋ ਸਕਦਾ), (ਕਿਉਂਕਿ) ਉਸ ਵਲ ਸਿਰ਼ਜਨਹਾਰ (ਆਪ) ਹੈ। ਸਤਿਗੁਰੂ ਦੀ ਤਲਵਾਰ ਅਤੇ ਕਵਚ (*ਸੰਜੋਉ*) ਹਰਿ-ਭਗਤੀ ਹੈ, ਜਿਸ ਨਾਲ (ਉਸ ਨੇ) ਮ੍ਰਿਤੂ ਰੂਪ ਕੰਡੇ ਨੂੰ ਮਾਰ ਕੇ ਪਰੇ ਸੁਟ ਦਿੱਤਾ ਹੈ। ਸਤਿਗੁਰੂ ਦਾ ਰਖਵਾਲਾ ਪ੍ਰਭੂ ਆਪ ਹੈ; ਸਤਿਗੁਰੂ ਦੇ ਪਿਛੇ ਚਲਣ ਵਾਲੇ (ਅਰਥਾਤ ਅਨੁਸਰਣ ਕਰਨ ਵਾਲੇ) ਸਾਰਿਆਂ ਨੂੰ ਪ੍ਰਭੂ ਨੇ (ਆਪ) ਬਚਾ ਲਿਆ ਹੈ। ਜੋ (ਵਿਅਕਤੀ) ਪੂਰੇ ਗੁਰੂ ਦਾ ਮੰਦਾ ਸੋਚਦਾ ਹੈ, ਉਸ ਨੂੰ ਆਪ ਸਿਰਜਨਹਾਰ ਪ੍ਰਭੂ ਨੇ ਮਾਰ ਦਿੱਤਾ ਹੈ। ਇਸ ਪ੍ਰਕਾਰ ਦੀ ਗੱਲ (ਅਰਥਾਤ ਨਿਆਂ) ਹਰਿ ਦੀ ਸੱਚੀ ਦਰਗਾਹ ਵਿਚ ਹੁੰਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਇਸ ਗੱਲ ਦੀ ਸੂਝ) ਅਗਮ ਪ੍ਰਭੂ ਨੂੰ ਵਿਚਾਰਨ (ਨਾਲ ਗਿਆਤ ਹੁੰਦੀ ਹੈ)।੨।

**ਪਉੜੀ:** ਜਿਨ੍ਹਾਂ (ਸਾਧਕਾਂ ਨੇ) ਸੁਤਿਆਂ ਹੋਇਆਂ ਸਤਿਸਰੂਪ ਦੀ ਆਰਾਧਨਾ ਕੀਤੀ ਹੈ, ਜਦੋਂ (ਉਹ) ਉਠਦੇ ਹਨ ਤਾਂ ਵੀ ਸੱਚੇ (ਨਾਮ ਦਾ) ਉਚਾਰਨ ਕਰਦੇ ਹਨ। ਉਹ (ਸਾਧਕ) ਜਗਤ ਵਿਚ ਵਿਰਲੇ ਹੀ ਜਾਣੇ ਜਾਂਦੇ ਹਨ, ਜੋ ਗੁਰਮੁਖ ਸੱਚੇ (ਨਾਮ ਦਾ) ਸਿਮਰਨ ਕਰਦੇ ਹਨ। ਮੈਂ ਉਨ੍ਹਾਂ ਤੋਂ ਵਾਰਨੇ ਹਾਂ ਜੋ ਹਰ ਰੋਜ਼ ਸੱਚੇ (ਨਾਮ ਨੂੰ) ਉਚਾਰਦੇ ਹਨ। ਜਿਨ੍ਹਾਂ ਨੂੰ ਮਨ ਅਤੇ ਤਨ ਵਿਚ ਸੱਚਾ (ਪ੍ਰਭੂ) ਚੰਗਾ ਲਗਦਾ ਹੈ, ਉਹੀ ਸੱਚੀ-ਦਰਗਾਹ ਵਿਚ ਜਾਂਦੇ ਹਨ। ਦਾਸ ਨਾਨਕ (ਹਮੇਸ਼ਾ) ਸੱਚਾ ਨਾਮ ਬੋਲਦਾ ਹੈ, (ਜੋ) ਸਦੀਵੀ ਸੱਚਾ ਹੈ ਅਤੇ ਸਦਾ ਨਵੀਨ ਹੈ।੨੧।

**ਸਲੋਕ ਮ. ੪:** ਸੌਣਾ ਕੀ ਅਤੇ ਜਾਗਣਾ ਕੀ, (ਜੋ) ਗੁਰਮੁਖ (ਸਾਧਕ) ਹਨ, (ਉਹ ਦੋਹਾਂ ਅਵਸਥਾਵਾਂ ਵਿਚ) ਪ੍ਰਵਾਨ ਹਨ। ਜਿਨ੍ਹਾਂ ਨੂੰ (ਪ੍ਰਭੂ ਦਾ ਨਾਮ) ਸੁਆਸ ਅਤੇ ਗਿਰਾਸ ਲੈਣ ਵੇਲੇ (ਅਰਥਾਤ ਹਰ ਵਕਤ) ਨਹੀਂ ਭੁਲਦਾ, ਉਹ ਪੂਰੇ ਪੁਰਸ਼ ਸ਼ਿਰੋਮਣੀ ਹਨ। (ਪ੍ਰਭੂ ਦੀ) ਮਿਹਰ ਨਾਲ ਸਤਿਗੁਰੂ ਪ੍ਰਾਪਤ ਹੁੰਦਾ ਹੈ ਅਤੇ ਹਰ ਰੋਜ਼ (ਪ੍ਰਭੂ ਵਿਚ) ਧਿਆਨ ਲਗਦਾ ਹੈ। (ਜੋ) ਉਨ੍ਹਾਂ ਦੀ ਸੰਗਤ ਵਿਚ ਮਿਲਿਆ ਰਹਿੰਦਾ ਹੈ, (ਉਹ) ਈਸ਼ਵਰੀ ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ। (ਜੋ) ਸੌਂਦੇ ਹੋਇਆਂ (ਪ੍ਰਭੂ ਦੀ ਵਿਸਮਾਦੀ ਕ੍ਰੀੜਾ ਨੂੰ ਵੇਖ ਕੇ) ਵਾਹ ਵਾਹ (ਸ਼ਬਦਾਂ ਦੁਆਰਾ ਅਸਚਰਜ) ਨੂੰ ਪ੍ਰਗਟ ਕਰਦੇ ਹਨ, (ਉਹ) ਉਠਣ ਵੇਲੇ ਵੀ 'ਵਾਹ' ਹੀ ਕਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦੇ ਮੁਖ ਉਜਲੇ ਹਨ ਜੋ ਨਿਤ ਉਠ ਕੇ (ਨਾਮ ਨੂੰ) ਚਿਤਾਰਦੇ ਹਨ।੧।

**ਮ. ੪:** ਆਪਣੇ ਸਤਿਗੁਰੂ ਨੂੰ ਸਿਮਰਨਾ ਚਾਹੀਦਾ ਹੈ, (ਇਸ ਤਰ੍ਹਾਂ) ਅਪਾਰ ਨਾਮ ਨੂੰ ਪਾਈਦਾ ਹੈ। ਹਰਿ ਦਾਤਾ (ਨਾਮ ਦੀ) ਦਾਤ ਬਖ਼ਸ਼ਦਾ ਹੈ ਅਤੇ ਭਵ-ਜਲ ਵਿਚ ਡੁਬਦਿਆਂ ਨੂੰ ਬਾਹਰ ਕਢ ਲੈਂਦਾ ਹੈ। ਉਹ ਸ਼ਾਹ ਧੰਨ ਧੰਨ ਹਨ ਜੋ (ਪ੍ਰਭੂ ਦੇ) ਨਾਮ ਦਾ ਵਪਾਰ ਕਰਦੇ ਹਨ। (ਨਾਮ ਦਾ ਵਣਜ ਕਰਨ ਵਾਲੇ) ਵਣਜਾਰੇ ਸਿੱਖ (ਗੁਰੂ ਪਾਸ) ਆਉਂਦੇ ਹਨ (ਅਤੇ ਗੁਰੂ) ਸ਼ਬਦ ਦੁਆਰਾ (ਉਨ੍ਹਾਂ ਨੂੰ ਸੰਸਾਰ ਸਾਗਰ ਤੋਂ) ਪਾਰ ਲੰਘਾ ਦੇਣ ਵਾਲਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਉਤੇ (ਪ੍ਰਭੂ ਦੀ) ਕ੍ਰਿਪਾ ਹੁੰਦੀ ਹੈ, ਉਹੀ ਸਿਰਜਨਹਾਰ ਪ੍ਰਭੂ ਦਾ ਸਿਮਰਨ ਕਰਦੇ ਹਨ।੨।

**ਪਉੜੀ:** ਜਿਨ੍ਹਾਂ (ਵਿਅਕਤੀਆਂ) ਨੇ ਸਤਿਸਰੂਪ ਦੀ ਆਰਾਧਨਾ ਕੀਤੀ ਹੈ, ਉਹੀ ਸੇਵਕ ਸਤਿਸਰੂਪ ਪ੍ਰਭੂ ਦੇ ਭਗਤ ਹਨ। ਜਿਨ੍ਹਾਂ ਗੁਰਮੁਖਾਂ (ਪ੍ਰਭੂ ਨੂੰ) ਖੋਜ ਕੇ ਲਭਿਆ ਹੈ, ਉਨ੍ਹਾਂ ਨੇ ਸੱਚੇ ਪ੍ਰਭੂ ਨੂੰ (ਆਪਣੇ) ਅੰਦਰੋਂ ਹੀ ਲਭਿਆ ਹੈ। ਜਿਨ੍ਹਾਂ ਨੇ ਸੱਚੇ ਸਾਹਿਬ ਨੂੰ ਸੱਚੇ ਦਿਲੋਂ ਸੇਵਿਆ ਹੈ, ਉਨ੍ਹਾਂ ਨੇ ਮ੍ਰਿਤੂ ਰੂਪ ਕੰਡੇ ਨੂੰ ਮਾਰ ਕੇ ਸਾਧ ਲਿਆ (ਅਰਥਾਤ ਪ੍ਰਭਾਵਹੀਨ ਕਰ ਦਿੱਤਾ ਹੈ)। ਸੱਚਾ ਪ੍ਰਭੂ ਸਭ ਤੋਂ ਵੱਡਾ ਹੈ, (ਜੋ ਉਸ) ਸੱਚੇ ਪ੍ਰਭੂ ਨੂੰ ਸਿਮਰਦੇ ਹਨ ਉਹ ਸੱਚੇ ਪ੍ਰਭੂ ਵਿਚ ਹੀ ਰਲ ਜਾਂਦੇ ਹਨ। ਸਦੀਵੀ ਸੱਚ ਸਰੂਪ ਪ੍ਰਭੂ ਧੰਨਤਾ ਯੋਗ ਹੈ। (ਜਿੰਨ੍ਹਾਂ ਨੇ) ਸਤਿਸਰੂਪ ਦੀ ਸੇਵਾ (ਕੀਤੀ ਹੈ, ਉਨ੍ਹਾਂ ਨੂੰ) ਫਲ ਦੀ ਪ੍ਰਾਪਤੀ ਹੁੰਦੀ ਹੈ।੨੨।

॥

ਸਲੋਕ ਮਃ ੪ ॥
ਮਨਮੁਖੁ ਪ੍ਰਾਣੀ ਮੁਗਧੁ ਹੈ ਨਾਮਹੀਣ ਭਰਮਾਇ ॥
ਬਿਨੁ ਗੁਰ ਮਨੂਆ ਨਾ ਟਿਕੈ ਫਿਰਿ ਫਿਰਿ ਜੂਨੀ ਪਾਇ ॥
ਹਰਿ ਪ੍ਰਭੁ ਆਪਿ ਦਇਆਲ ਹੋਹਿ ਤਾਂ ਸਤਿਗੁਰੁ ਮਿਲਿਆ ਆਇ ॥
ਜਨ ਨਾਨਕ ਨਾਮੁ ਸਲਾਹਿ ਤੂ ਜਨਮ ਮਰਣ ਦੁਖੁ ਜਾਇ ॥੧॥

ਮਃ ੪ ॥
ਗੁਰੁ ਸਾਲਾਹੀ ਆਪਣਾ ਬਹੁ ਬਿਧਿ ਰੰਗਿ ਸੁਭਾਇ ॥
ਸਤਿਗੁਰ ਸੇਤੀ ਮਨੁ ਰਤਾ ਰਖਿਆ ਬਣਤ ਬਣਾਇ ॥
ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ ॥
ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ ॥੨॥

ਪਉੜੀ ॥
ਸਚੁ ਸਚਾ ਕੁਦਰਤਿ ਜਾਣੀਐ ਦਿਨੁ ਰਾਤੀ ਜਿਨਿ ਬਣਾਈਆ ॥
ਸੋ ਸਚੁ ਸਲਾਹੀ ਸਦਾ ਸਦਾ ਸਚੁ ਸਚੇ ਕੀਆ ਵਡਿਆਈਆ ॥
ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈਆ ॥
ਜਾ ਮਿਲਿਆ ਪੂਰਾ ਸਤਿਗੁਰੂ ਤਾ ਹਾਜਰੁ ਨਦਰੀ ਆਈਆ ॥
ਸਚੁ ਗੁਰਮੁਖਿ ਜਿਨੀ ਸਲਾਹਿਆ ਤਿਨਾ ਭੁਖਾ ਸਭਿ ਗਵਾਈਆ ॥੨੩॥

ਸਲੋਕ ਮਃ ੪ ॥
ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ ॥
ਵਿਸਟੁ ਗੁਰੂ ਮੈ ਪਾਇਆ ਜਿਨਿ ਹਰਿ ਪ੍ਰਭੁ ਦਿਤਾ ਜੋੜਿ ॥੧॥

ਮਃ ੩ ॥
ਮਾਇਆਧਾਰੀ ਅਤਿ ਅੰਨਾ ਬੋਲਾ ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥
ਗੁਰਮੁਖਿ ਜਾਪੈ ਸਬਦਿ ਲਿਵ ਲਾਇ ॥ ਹਰਿ ਨਾਮੁ ਸੁਣਿ ਮੰਨੇ ਹਰਿ ਨਾਮਿ ਸਮਾਇ ॥
ਜੋ ਤਿਸੁ ਭਾਵੈ ਸੁ ਕਰੇ ਕਰਾਇਆ ॥ ਨਾਨਕ ਵਜਦਾ ਜੰਤੁ ਵਜਾਇਆ ॥੨॥

ਪਉੜੀ ॥
ਤੂ ਕਰਤਾ ਸਭੁ ਕਿਛੁ ਜਾਣਦਾ ਜੋ ਜੀਆ ਅੰਦਰਿ ਵਰਤੈ ॥
ਤੂ ਕਰਤਾ ਆਪਿ ਅਗਣਤੁ ਹੈ ਸਭੁ ਜਗੁ ਵਿਚਿ ਗਣਤੈ ॥
ਸਭੁ ਕੀਤਾ ਤੇਰਾ ਵਰਤਦਾ ਸਭ ਤੇਰੀ ਬਣਤੈ ॥
ਤੂ ਘਟਿ ਘਟਿ ਇਕੁ ਵਰਤਦਾ ਸਚੁ ਸਾਹਿਬ ਚਲਤੈ ॥
ਸਤਿਗੁਰ ਨੋ ਮਿਲੇ ਸੁ ਹਰਿ ਮਿਲੇ ਨਾਹੀ ਕਿਸੈ ਪਰਤੈ ॥੨੪॥

ਸਲੋਕੁ ਮਃ ੪ ॥
ਇਹੁ ਮਨੂਆ ਦ੍ਰਿੜੁ ਕਰਿ ਰਖੀਐ ਗੁਰਮੁਖਿ ਲਾਈਐ ਚਿਤੁ ॥
ਕਿਉ ਸਾਸਿ ਗਿਰਾਸਿ ਵਿਸਾਰੀਐ ਬਹਦਿਆ ਉਠਦਿਆ ਨਿਤ ॥
ਮਰਣ ਜੀਵਣ ਕੀ ਚਿੰਤਾ ਗਈ ਇਹੁ ਜੀਅੜਾ ਹਰਿ ਪ੍ਰਭ ਵਸਿ ॥

**ਸਲੋਕ ਮ. ੪:** ਮਨਮੁਖ ਵਿਅਕਤੀ ਮੂਰਖ ਹੈ, ਨਾਮ ਤੋਂ ਵਾਂਝਿਆ ਭਟਕਦਾ ਰਹਿੰਦਾ ਹੈ। ਬਿਨਾ ਗੁਰੂ ਦੇ (ਉਸ ਦਾ) ਮਨ ਸਥਿਰ ਨਹੀਂ ਹੋ ਸਕਦਾ, ਬਾਰ ਬਾਰ ਜੂਨਾਂ ਵਿਚ ਪੈਂਦਾ ਹੈ। (ਜੇ) ਹਰਿ ਪ੍ਰਭੂ ਦਿਆਲ ਹੋਵੇ, ਤਾਂ ਸਤਿਗੁਰੂ ਆ ਕੇ ਮਿਲ ਪੈਂਦਾ ਹੈ। ਹੇ ਦਾਸ ਨਾਨਕ! ਤੂੰ ਵੀ ਨਾਮ ਦੀ ਸਰਾਹਨਾ ਕਰ, (ਜਿਸ ਕਰਕੇ) ਜਨਮ-ਮਰਨ (ਅਰਥਾਤ ਆਵਾਗੌਣ) ਦਾ ਦੁਖ ਖ਼ਤਮ ਹੋ ਜਾਂਦਾ ਹੈ।੧।

**ਮ. ੪:** (ਮੈਂ) ਬਹੁਤ ਤਰ੍ਹਾਂ ਦੇ ਸਹਿਜ ਸੁਭਾਵਿਕ ਪ੍ਰੇਮ ਨਾਲ ਆਪਣੇ ਗੁਰੂ ਦੀ ਸਰਾਹਨਾ ਕਰਦਾ ਹਾਂ। (ਮੇਰਾ) ਮਨ ਸਤਿਗੁਰੂ (ਦੇ ਪ੍ਰੇਮ-ਰੰਗ ਵਿਚ) ਰੰਗਿਆ ਗਿਆ ਹੈ (ਅਤੇ ਗੁਰੂ ਨੇ) ਜੁਗਤ ਨਾਲ (ਉਸ ਨੂੰ) ਸਥਿਰ ਕਰ ਦਿੱਤਾ ਹੈ। (ਮੇਰੀ) ਜੀਭ (ਪ੍ਰਭੂ ਦੀ) ਉਸਤਤ ਕਰਦਿਆਂ ਨਹੀਂ ਰਜਦੀ ਅਤੇ ਚਿਤ ਹਰਿ ਰੂਪ ਪ੍ਰੀਤਮ ਨਾਲ (ਲਿਵ) ਲਗਾਈ ਰਖਦਾ ਹੈ। ਨਾਨਕ (ਦਾ ਕਥਨ ਹੈ ਕਿ ਮੇਰੇ) ਮਨ ਵਿਚ ਨਾਮ ਦੀ ਭੁਖ ਹੈ। (ਮੇਰਾ) ਮਨ ਹਰਿ-ਰਸ ਨੂੰ ਚਖ ਕੇ ਹੀ ਤ੍ਰਿਪਤ ਹੁੰਦਾ ਹੈ।੨।

**ਪਉੜੀ:** ਜਿਸ (ਪ੍ਰਭੂ) ਨੇ ਦਿਨ ਅਤੇ ਰਾਤ ਬਣਾਈ ਹੈ, (ਉਹ) ਸਤਿਸਰੂਪ (ਪ੍ਰਭੂ) ਸੱਚਾ ਹੈ ਅਤੇ ਕੁਦਰਤ ਦੁਆਰਾ ਜਾਣਿਆ ਜਾਂਦਾ ਹੈ। ਉਹ ਸਤਿਸਰੂਪ (ਪ੍ਰਭੂ) ਹਮੇਸ਼ਾ ਸਲਾਹੁਣਯੋਗ ਹੈ, (ਉਸ) ਸੱਚੇ (ਪ੍ਰਭੂ) ਦੀਆਂ ਵਡਿਆਈਆਂ ਵੀ ਸੱਚੀਆਂ ਹਨ। ਸਰਾਹਨਾ ਕਰਨ ਯੋਗ ਸਤਿਸਰੂਪ ਦੀ ਸਰਾਹਨਾ ਵੀ ਸੱਚੀ ਹੈ, (ਉਸ) ਸੱਚੇ (ਪ੍ਰਭੂ) ਦੀ ਕਿਸੇ ਨੇ ਕੀਮਤ ਨਹੀਂ ਪਾਈ। ਜਦੋਂ ਪੂਰਾ ਸਤਿਗੁਰੂ ਮਿਲ ਪੈਂਦਾ ਹੈ ਤਾਂ (ਉਸ ਦੀਆਂ ਵਡਿਆਈਆਂ) ਪ੍ਰਤੱਖ ਨਜ਼ਰ ਆਉਣ ਲਗ ਜਾਂਦੀਆਂ ਹਨ। ਜਿਨ੍ਹਾਂ ਗੁਰਮੁਖਾਂ ਨੇ ਸਤਿਸਰੂਪ ਨੂੰ ਸਲਾਹਿਆ ਹੈ, ਉਨ੍ਹਾਂ ਦੀਆਂ ਸਾਰੀਆਂ ਭੁਖਾਂ ਦੂਰ ਹੋ ਗਈਆਂ ਹਨ।੨੩।

**ਸਲੋਕ ਮ. ੪ :** ਮੈਂ (ਆਪਣਾ) ਮਨ ਅਤੇ ਤਨ ਖੋਜਦਿਆਂ ਖੋਜਦਿਆਂ ਉਸ ਪ੍ਰਭੂ ਨੂੰ ਭਾਲ ਕੇ ਲਭ ਲਿਆ ਹੈ। (ਇਸ ਖੋਜ-ਕਾਰਵਾਈ) ਵਿਚ ਮੈਂ ਗੁਰੂ ਨੂੰ ਵਿਚੋਲਾ (*ਵਿਸਟੁ*) ਪਾਇਆ ਹੈ, ਜਿਸ ਨੇ (ਮੈਨੂੰ) ਹਰਿ ਪ੍ਰਭੂ ਨਾਲ ਜੋੜ ਦਿੱਤਾ ਹੈ।੧।

**ਮ. ੩:** ਮਾਇਆ (ਨੂੰ ਮਨ ਵਿਚ) ਧਾਰਣ ਕਰਨ ਵਾਲਾ (ਵਿਅਕਤੀ) ਬਹੁਤ ਅੰਨ੍ਹਾ ਅਤੇ ਬੋਲਾ ਹੈ। (ਉਹ ਗੁਰੂ ਦੇ) ਸ਼ਬਦ ਨੂੰ ਨਹੀਂ ਸੁਣਦਾ (ਕਿਉਂਕਿ ਉਸ ਦੇ ਮਨ ਵਿਚ ਮਾਇਆ ਦਾ) ਬਹੁਤ ਰੌਲ- ਰੱਪਾ ਹੁੰਦਾ ਹੈ। (ਇਸ ਦੇ ਉਲਟ) ਗੁਰਮੁਖ (ਇੰਜ) ਜਾਣਿਆ ਜਾਂਦਾ ਹੈ ਕਿ (ਉਹ) ਸ਼ਬਦ ਵਿਚ ਲਿਵ ਲਗਾਉਂਦਾ ਹੈ। (ਉਹ) ਹਰਿ-ਨਾਮ ਸੁਣ ਕੇ ਮੰਨਦਾ ਹੈ (ਅਰਥਾਤ ਮਨਨ ਕਰਦਾ ਹੈ) ਅਤੇ ਹਰਿ-ਨਾਮ ਵਿਚ ਹੀ ਸਮਾ ਜਾਂਦਾ ਹੈ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ (ਪ੍ਰਭੂ ਦਾ) ਕਰਾਇਆ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਜੀਵ (ਰੂਪ ਵਾਜਾ ਉਸ ਪ੍ਰਭੂ ਦੁਆਰਾ) ਵਜਾਇਆ ਹੋਇਆ ਹੀ ਵਜਦਾ ਹੈ।੨।

**ਪਉੜੀ:** ਹੇ ਕਰਤਾ ਪੁਰਖ! ਤੂੰ ਜੀਵਾਂ ਦੇ ਅੰਦਰ ਵਰਤ ਰਿਹਾ ਹੈਂ। ਹੇ ਸਿਰਜਨਹਾਰ! ਤੂੰ ਆਪ ਗਿਣਤੀ ਤੋਂ ਉਪਰ ਹੈਂ, (ਪਰ) ਸਾਰਾ ਜਗਤ ਗਿਣਤੀ ਦੇ ਅੰਤਰਗਤ ਹੈ। ਸਾਰਾ ਕੁਝ ਤੇਰਾ ਕੀਤਾ ਹੋਇਆ ਵਰਤ ਰਿਹਾ ਹੈ ਅਤੇ ਸਭ (ਬਣਤ) ਤੇਰੀ ਬਣਾਈ ਹੋਈ ਹੈ। ਤੂੰ ਹਰ ਇਕ ਸ਼ਰੀਰ ਵਿਚ ਇਕੋ ਹੀ ਵਰਤ ਰਿਹਾ ਹੈਂ। ਹੇ ਸੱਚੇ ਸਾਹਿਬ! (ਸਭ ਤੇਰਾ) ਕੌਤਕ (*ਚਲਤੈ*) ਹੈ। ਜੋ ਸਤਿਗੁਰੂ ਨੂੰ ਮਿਲਦਾ ਹੈ, ਉਹ ਹਰਿ ਨੂੰ ਮਿਲ ਪੈਂਦਾ ਹੈ, ਕਿਸੇ ਹੋਰ (ਸਾਧਨ) ਰਾਹੀਂ ਨਹੀਂ ਮਿਲ ਸਕਦਾ।੨੪।

**ਸਲੋਕ ਮ. ੪** (ਹੇ ਜਿਗਿਆਸੂ!) ਇਸ ਮਨ ਨੂੰ ਸਥਿਰ ਕਰਕੇ ਰਖਣਾ ਚਾਹੀਦਾ ਹੈ ਅਤੇ ਗੁਰੂ ਦੀ ਸਿਖਿਆ ਅਨੁਸਾਰ (ਹਰਿ ਵਿਚ) ਚਿਤ ਲਗਾਉਣਾ ਚਾਹੀਦਾ ਹੈ। (ਉਸ ਪ੍ਰਭੂ ਨੂੰ) ਸੁਆਸ ਅਤੇ ਗਿਰਾਸ ਵੇਲੇ ਕਿਉਂ ਭੁਲਾਈਏ। (ਉਸ ਨੂੰ) ਬੈਠਦਿਆਂ ਉਠਦਿਆਂ ਨਿਤ (ਚੇਤੇ ਰਖਣਾ ਚਾਹੀਦਾ ਹੈ)। (ਅਜਿਹਾ ਕਰਨ ਨਾਲ) ਮਰਨ ਅਤੇ ਜੀਉਣ ਦੀ ਚਿੰਤਾ ਖ਼ਤਮ ਹੋ ਜਾਂਦੀ ਹੈ, ਇਹ ਜਿੰਦ ਹਰਿ ਪ੍ਰਭੂ ਦੇ

ਜਿਉ ਭਾਵੈ ਤਿਉ ਰਖੁ ਤੂ ਜਨ ਨਾਨਕ ਨਾਮੁ ਬਖਸਿ ॥੧॥

ਮਃ ੩ ॥
ਮਨਮੁਖੁ ਅਹੰਕਾਰੀ ਮਹਲੁ ਨ ਜਾਣੈ ਖਿਨੁ ਆਗੈ ਖਿਨੁ ਪੀਛੈ ॥
ਸਦਾ ਬੁਲਾਈਐ ਮਹਲਿ ਨ ਆਵੈ ਕਿਉ ਕਰਿ ਦਰਗਹ ਸੀਝੈ ॥
ਸਤਿਗੁਰ ਕਾ ਮਹਲੁ ਵਿਰਲਾ ਜਾਣੈ ਸਦਾ ਰਹੈ ਕਰ ਜੋੜਿ ॥
ਆਪਣੀ ਕ੍ਰਿਪਾ ਕਰੇ ਹਰਿ ਮੇਰਾ ਨਾਨਕ ਲਏ ਬਹੋੜਿ ॥੨॥

ਪਉੜੀ ॥
ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥
ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ ॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ ॥੨੫॥

ਸਲੋਕੁ ਮਃ ੩ ॥
ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ ॥
ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥
ਓਹ ਵੇਲਾ ਹਥਿ ਨ ਆਵਈ ਫਿਰਿ ਸਤਿਗੁਰ ਲਗਹਿ ਪਾਇ ॥
ਸਤਿਗੁਰ ਕੀ ਗਣਤੈ ਘੁਸੀਐ ਦੁਖੇ ਦੁਖਿ ਵਿਹਾਇ ॥
ਸਤਿਗੁਰੁ ਪੁਰਖੁ ਨਿਰਵੈਰੁ ਹੈ ਆਪੇ ਲਏ ਜਿਸੁ ਲਾਇ ॥
ਨਾਨਕ ਦਰਸਨੁ ਜਿਨਾ ਵੇਖਾਲਿਓਨੁ ਤਿਨਾ ਦਰਗਹ ਲਏ ਛਡਾਇ ॥੧॥

ਮਃ ੩ ॥
ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ ॥ ਅੰਤਰਿ ਕ੍ਰੋਧੁ ਜੂਐ ਮਤਿ ਹਾਰੀ ॥
ਕੂੜੁ ਕੁਸਤੁ ਓਹੁ ਪਾਪ ਕਮਾਵੈ ॥ ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ ॥
ਅੰਨਾ ਬੋਲਾ ਖੁਇ ਉਝੜਿ ਪਾਇ ॥ ਮਨਮੁਖੁ ਅੰਧਾ ਆਵੈ ਜਾਇ ॥
ਬਿਨੁ ਸਤਿਗੁਰ ਭੇਟੇ ਥਾਇ ਨ ਪਾਇ ॥ ਨਾਨਕ ਪੂਰਬਿ ਲਿਖਿਆ ਕਮਾਇ ॥੨॥

ਪਉੜੀ ॥
ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ ॥
ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ ॥
ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥
ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ ॥
ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥੨੬॥

ਵਸ ਵਿਚ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ !) ਜਿਵੇਂ ਤੈਨੂੰ ਚੰਗਾ ਲਗਦਾ ਹੈ, ਉਸੇ ਤਰ੍ਹਾਂ ਤੂੰ ਰਖ (ਅਤੇ ਆਪਣਾ) ਨਾਮ ਬਖ਼ਸ਼। ੧।

**ਮ.੩:** ਮਨਮੁਖ ਹੰਕਾਰੀ (ਵਿਅਕਤੀ ਪ੍ਰਭੂ ਦੇ) ਮਹਲ ਨੂੰ ਨਹੀਂ ਜਾਣ ਸਕਦਾ (ਕਿਉਂ ਚੰਚਲਤਾ ਕਾਰਣ) ਛਿਣ ਵਿਚ ਅਗੇ ਅਤੇ ਛਿਣ ਵਿਚ ਪਿਛੇ ਹੁੰਦਾ ਹੈ। ਸਦਾ ਬੁਲਾਉਂਦੇ ਰਹਿਣ 'ਤੇ ਵੀ (ਉਹ ਸਤਿਸੰਗਤ ਰੂਪ) ਸਥਾਨ ਵਿਚ ਨਹੀਂ ਆਉਂਦਾ, (ਫਿਰ ਉਹ) ਕਿਵੇਂ ਈਸ਼ਵਰੀ ਦਰਗਾਹ (ਤਕ ਪਹੁੰਚਣ ਵਿਚ) ਸਫਲ ਹੋਵੇ। ਸਤਿਗੁਰੂ ਦਾ ਠਿਕਾਣਾ ਕੋਈ ਵਿਰਲਾ ਜਾਣਦਾ ਹੈ, (ਜੋ ਗੁਰੂ ਦੀ ਆਗਿਆ ਮੰਨਣ ਲਈ) ਸਦਾ ਹੱਥ ਜੋੜੀ ਰਖਦਾ ਹੈ। ਨਾਨਕ (ਦਾ ਕਥਨ ਹੈ ਕਿ) ਮੇਰਾ ਹਰਿ (ਜਿਸ ਉਪਰ) ਕ੍ਰਿਪਾ ਕਰਦਾ ਹੈ, (ਉਸ ਨੂੰ) ਮੋੜ ਕੇ (ਆਪਣੇ ਪਾਸ ਲੈ ਆਉਂਦਾ ਹੈ)। ੨।

**ਪਉੜੀ:** ਉਹ ਸੇਵਾ ਕੀਤੀ ਸਫਲ ਹੈ, ਜਿਸ ਨਾਲ ਸਤਿਗੁਰੂ ਦਾ ਮਨ ਮੰਨ ਜਾਏ (ਅਰਥਾਤ ਪਤੀਜ ਜਾਏ)। ਜਦੋਂ ਸਤਿਗੁਰੂ ਦਾ ਮਨ ਮੰਨ ਜਾਂਦਾ ਹੈ ਤਾਂ ਪਾਪ ਅਤੇ ਦੋਸ਼ (*ਕਸੰਮਲ*) ਖ਼ਤਮ ਹੋ ਜਾਂਦੇ ਹਨ। ਜੋ ਉਪਦੇਸ਼ ਸਤਿਗੁਰੂ ਨੇ ਦਿੱਤਾ ਹੈ, ਉਹ ਸਿੱਖ ਕੰਨਾਂ ਨਾਲ ਸੁਣਦੇ ਹਨ। ਜਿਨ੍ਹਾਂ ਨੇ ਸਤਿਗੁਰੂ ਦਾ ਭਾਣਾ ਮੰਨਿਆ ਹੈ, ਉਨ੍ਹਾਂ ਨੂੰ ਚੌਗੁਣੀ ਰੰਗਤ ਚੜ੍ਹ ਜਾਂਦੀ ਹੈ। ਗੁਰਮੁਖਾਂ ਦੀ ਇਹ ਜੀਵਨ-ਜਾਚ ਨਿਰਾਲੀ ਹੈ (ਕਿਉਂਕਿ) ਗੁਰੂ ਦੀ ਸਿਖਿਆ ਸੁਣ ਕੇ (ਇਨ੍ਹਾਂ ਦਾ) ਮਨ ਭਿਜ ਜਾਂਦਾ ਹੈ।੨੫।

**ਸਲੋਕ ਮ. ੩:** ਜਿਸ (ਵਿਅਕਤੀ) ਨੇ ਆਪਣਾ ਗੁਰੂ ਲੁਕਾਇਆ ਹੈ ਉਸ ਨੂੰ (ਕਿਤੇ ਵੀ) ਥਾਂ ਠਿਕਾਣਾ ਨਹੀਂ ਮਿਲਦਾ। (ਉਸ ਦੇ) ਲੋਕ ਅਤੇ ਪਰਲੋਕ ਦੋਵੇਂ ਜ਼ਾਇਆ ਹੋ ਜਾਂਦੇ ਹਨ ਅਤੇ ਈਸ਼ਵਰੀ ਦਰਗਾਹ ਵਿਚ ਵੀ ਸਥਾਨ ਨਹੀਂ (ਮਿਲਦਾ) ਹੈ। (ਗੁਰੂ ਦੇ ਨਾਂ ਨੂੰ ਲੁਕਾਉਣ ਦਾ) ਉਹ ਸਮਾਂ ਫਿਰ ਹੱਥ ਨਹੀਂ ਆਉਂਦਾ ਕਿ (ਉਹ) ਸਤਿਗੁਰੂ ਦੀ ਚਰਣੀ ਲਗ ਸਕੇ। (ਜੋ ਵਿਅਕਤੀ) ਸਤਿਗੁਰੂ (ਦੇ ਸੇਵਕਾਂ ਦੀ) ਗਣਨਾ ਵਿਚੋਂ ਚੁਕ ਜਾਂਦਾ ਹੈ (ਉਸ ਦਾ ਸਾਰਾ ਜੀਵਨ) ਦੁਖ ਹੀ ਦੁਖ ਵਿਚ ਬੀਤਦਾ ਹੈ। ਸਤਿਗੁਰੂ ਨਿਰਵੈਰ ਪੁਰਸ਼ ਹੈ, (ਉਹ) ਆਪ ਜਿਸ ਨੂੰ ਚਾਹੇ (ਆਪਣੇ ਨਾਲ ) ਲਗਾ ਲੈਂਦਾ ਹੈ (ਭਾਵੇਂ ਉਹ ਨਿੰਦਕ ਹੀ ਕਿਉਂ ਨ ਹੋਵੇ)। ਨਾਨਕ (ਦਾ ਕਥਨ ਹੈ ਕਿ ਗੁਰੂ) ਜਿਨ੍ਹਾਂ ਨੂੰ (ਆਪਣਾ) ਦਰਸ਼ਨ ਕਰਾ ਦਿੰਦਾ ਹੈ, ਉਨ੍ਹਾਂ ਨੂੰ (ਪ੍ਰਭੂ ਦੀ) ਦਰਗਾਹ ਵਿਚ (ਕਰਮਾਂ ਦੇ ਲੇਖੇ ਜੋਖੇ ਤੋਂ) ਬਚਾ ਲੈਂਦਾ ਹੈ। ੧।

**ਮ. ੩:** ਮਨਮੁਖ (ਵਿਅਕਤੀ) ਅਗਿਆਨੀ ਮਾੜੀ ਬੁੱਧੀ ਵਾਲਾ ਅਤੇ ਹੰਕਾਰੀ ਹੁੰਦਾ ਹੈ। (ਉਸ ਦੇ) ਅੰਦਰ ਕ੍ਰੋਧ ਹੁੰਦਾ ਹੈ ਅਤੇ (ਉਹ ਵਿਕਾਰਾਂ ਨਾਲ ਖੇਡੇ) ਜੂਏ ਵਿਚ ਹਾਰੀ ਹੋਈ ਮਤਿ ਵਾਲਾ ਹੁੰਦਾ ਹੈ। ਉਹ ਕੂੜ, ਕੁਸਤ ਅਤੇ ਪਾਪ ਕਮਾਉਂਦਾ ਹੈ। ਉਹ (ਕਿਸੇ ਦੀ ਸਿਖਿਆ) ਕੀ ਸੁਣੇ (ਅਤੇ ਕਿਸੇ ਨੂੰ ਕੀ) ਕਹਿ ਕੇ ਸੁਣਾਵੇ? (ਉਹ) ਅੰਨ੍ਹਾ ਅਤੇ ਬੋਲਾ (ਸਹੀ ਮਾਰਗ ਤੋਂ) ਖੁੰਝ ਕੇ ਕੁਰਾਹੇ ਪੈਂਦਾ ਹੈ। (ਇਸ ਕਰਕੇ) ਅਗਿਆਨੀ ਮਨਮੁਖ (ਸੰਸਾਰ ਵਿਚ) ਆਉਂਦਾ ਜਾਂਦਾ ਰਹਿੰਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)। ਸਤਿਗੁਰੂ ਨੂੰ ਮਿਲੇ ਬਿਨਾ (ਪ੍ਰਭੂ ਦੀ ਦਰਗਾਹ ਵਿਚ) ਸਥਾਨ ਪ੍ਰਾਪਤ ਨਹੀਂ ਕਰ ਸਕਦਾ। ਨਾਨਕ (ਦਾ ਕਥਨ ਹੈ ਕਿ ਉਹ) ਪੂਰਬਲੇ (ਜਨਮਾਂ ਦੇ ਸੰਸਕਾਰਾਂ ਅਨੁਸਾਰ) ਲਿਖੇ ਹੋਏ ਕਰਮ ਕਰਦਾ ਹੈ। ੨।

**ਪਉੜੀ:** ਜਿਨ੍ਹਾਂ (ਵਿਅਕਤੀਆਂ) ਦੇ ਚਿਤ ਕਠੋਰ ਹਨ, ਉਹ ਸਤਿਗੁਰੂ ਪਾਸ ਨਹੀਂ ਬਹਿੰਦੇ। (ਕਿਉਂਕਿ) ਉਥੇ ਸੱਚ ਦਾ ਵਰਤਾਰਾ ਹੁੰਦਾ ਹੈ, (ਇਸ ਲਈ) ਕੂੜੇ ਆਚਾਰ ਵਾਲਿਆਂ ਦਾ ਚਿਤ ਨਿਰਾਸ ਹੋ ਜਾਂਦਾ ਹੈ। ਉਹ ਛਲ ਫ਼ਰੇਬ ਕਰ ਕੇ ਵਕਤ ਕਟ ਲੈਂਦੇ ਹਨ, (ਪਰ) ਫਿਰ ਜਾ ਕੇ ਕੂੜੇ ਆਚਾਰ ਵਾਲਿਆਂ ਪਾਸ ਜਾ ਬਹਿੰਦੇ ਹਨ। ਕੋਈ ਮਨ ਵਿਚ ਨਿਰਣਾ (*ਨਿਰਜਾਸਿ*) ਕਰਦੇ ਵੇਖ ਲਵੇ ਕਿ ਸੱਚੇ (ਹਿਰਦੇ) ਵਿਚ ਕੂੜ ਨਹੀਂ ਸਮਾ ਸਕਦਾ। ਕੂੜੇ ਆਚਾਰ ਵਾਲੇ ਕੂੜਿਆਂ ਵਿਚ ਜਾ ਰਲਦੇ ਹਨ ਅਤੇ ਸੱਚੇ ਆਚਾਰ ਵਾਲੇ ਸਿੱਖ ਸਤਿਗੁਰੂ ਪਾਸ ਬੈਠਦੇ ਹਨ। ੨੬।

ਸਲੋਕ ਮਃ ੫ ॥
ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ ॥
ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ ॥੧॥

ਮਃ ੫ ॥
ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ ॥
ਤਿੰਨੈ ਮਾਰੇ ਨਾਨਕਾ ਜਿ ਕਰਣ ਕਾਰਣ ਸਮਰਥੁ ॥੨॥

ਪਉੜੀ ੫ ॥
ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥ ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥
ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ ॥ ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥
ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥੨੭॥

ਸਲੋਕ ਮਃ ੫ ॥
ਸੇਵਕ ਸਚੇ ਸਾਹ ਕੇ ਸੇਈ ਪਰਵਾਣੁ ॥
ਦੂਜਾ ਸੇਵਨਿ ਨਾਨਕਾ ਸੇ ਪਚਿ ਪਚਿ ਮੁਏ ਅਜਾਣ ॥੧॥

ਮਃ ੫ ॥
ਜੋ ਧੁਰਿ ਲਿਖਿਆ ਲੇਖੁ ਪ੍ਰਭ ਮੇਟਣਾ ਨ ਜਾਇ ॥
ਰਾਮ ਨਾਮੁ ਧਨੁ ਵਖਰੋ ਨਾਨਕ ਸਦਾ ਧਿਆਇ ॥੨॥

ਪਉੜੀ ੫ ॥
ਨਾਰਾਇਣਿ ਲਇਆ ਨਾਠੂੰਗੜਾ ਪੈਰ ਕਿਥੈ ਰਖੈ ॥
ਕਰਦਾ ਪਾਪ ਅਮਿਤਿਆ ਨਿਤ ਵਿਸੋ ਚਖੈ ॥
ਨਿੰਦਾ ਕਰਦਾ ਪਚਿ ਮੁਆ ਵਿਚਿ ਦੇਹੀ ਭਖੈ ॥
ਸਚੈ ਸਾਹਿਬ ਮਾਰਿਆ ਕਉਣੁ ਤਿਸ ਨੋ ਰਖੈ ॥
ਨਾਨਕ ਤਿਸੁ ਸਰਣਾਗਤੀ ਜੋ ਪੁਰਖੁ ਅਲਖੈ ॥੨੮॥

ਸਲੋਕ ਮਃ ੫ ॥
ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ ॥
ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ ॥੧॥

ਮਃ ੫ ॥
ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ ॥
ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ ॥੨॥

ਪਉੜੀ ੫ ॥
ਤੁਸਿ ਦਿਤਾ ਪੂਰੈ ਸਤਿਗੁਰੂ ਹਰਿ ਧਨੁ ਸਚੁ ਅਖੁਟੁ ॥
ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ ਛੁਟੁ॥
ਕਾਮ ਕ੍ਰੋਧ ਬੁਰਿਆਈਆਂ ਸੰਗਿ ਸਾਧੂ ਤੁਟੁ ॥
ਵਿਣੁ ਸਚੇ ਦੂਜਾ ਸੇਵਦੇ ਹੁਇ ਮਰਸਨਿ ਬੁਟੁ ॥
ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ ਜੁਟੁ ॥੨੯॥

**ਸਲੋਕ** ਮ. ੫: ਬਾਕੀ ਬਚਦੇ ਨਿੰਦਕਾਂ ਨੂੰ (ਪ੍ਰਭੂ ਨੇ) ਆਪ ਉਦਮ ਕਰਕੇ ਮਾਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਸੰਤਾਂ ਦਾ ਸਹਾਇਕ (ਪ੍ਰਭੂ ਆਪ ਹੈ ਜੋ) ਸਭ ਪਾਸੇ ਪ੍ਰਗਟ ਰੂਪ ਵਿਚ ਵਰਤ ਰਿਹਾ ਹੈ।੧।

**ਮ. ੫:** (ਜੋ) ਸ਼ੁਰੂ ਤੋਂ ਹੀ (ਆਪਣੇ) ਅਸਲੇ ਤੋਂ ਖੁੰਝੇ ਹੋਏ ਹਨ, (ਉਹ ਆਪਣੇ ਬਚਾਉ ਲਈ) ਕਿਥੇ ਹੱਥ ਪਾਉਣ (ਅਰਥਾਤ ਆਸਰਾ ਲੈਣ)। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ (ਪ੍ਰਭੂ ਨੇ) ਮਾਰਿਆ ਹੁੰਦਾ ਹੈ ਜੋ ਕਰਣ-ਕਰਾਣ ਸਮਰਥ ਹੈ।੨।

**ਪਉੜੀ** ੫: (ਜੋ ਲੋਕਾਂ ਨੂੰ ਠਗਣ/ਲੁਟਣ ਲਈ) ਰਾਤ ਨੂੰ ਫਾਹੇ ਲੈ ਕੇ ਤੁਰਦੇ ਹਨ, (ਉਨ੍ਹਾਂ) ਪ੍ਰਾਣੀਆਂ ਨੂੰ ਪ੍ਰਭੂ ਜਾਣਦਾ ਹੈ। ਅੰਦਰਲੀਆਂ ਥਾਵਾਂ ਵਿਚ ਲੁਕ ਕੇ ਪਰਾਈਆਂ ਇਸਤਰੀਆਂ ਨੂੰ ਤਕਦੇ ਹਨ, ਔਖੀਆਂ ਥਾਵਾਂ ਵਿਚ ਸੰਨ੍ਹ ਲਗਾਉਂਦੇ ਹਨ ਅਤੇ ਸ਼ਰਾਬ ਨੂੰ ਮਿਠਾ ਕਰਕੇ ਮਾਣਦੇ ਹਨ, (ਅੰਤ ਵਿਚ) ਆਪੋ ਆਪਣੇ ਕਰਮਾਂ ਅਨੁਸਾਰ ਆਪ ਹੀ ਪਛਤਾਉਂਦੇ ਹਨ। (ਉਨ੍ਹਾਂ ਨੂੰ) ਮੌਤ ਦਾ ਫ਼ਰਿਸ਼ਤਾ (*ਅਜਰਾਈਲੁ*) (ਇਉਂ) ਸਜ਼ਾ ਦਿੰਦਾ ਹੈ (ਜਿਵੇਂ) ਘਾਣੀ ਵਿਚ ਤਿਲ ਪੀੜੇ ਜਾਂਦੇ ਹਨ।੨੭।

**ਸਲੋਕ** ਮ. ੫ : (ਜੋ) ਸੱਚੇ ਪਾਤਸ਼ਾਹ ਦੇ ਸੇਵਕ ਹਨ, ਉਹੀ (ਪ੍ਰਭੂ ਦੇ ਦਰ ਉਤੇ) ਪ੍ਰਵਾਨ ਚੜ੍ਹਦੇ ਹਨ। ਹੇ ਨਾਨਕ! (ਜੋ ਕਿਸੇ) ਦੂਜੇ ਨੂੰ ਸਿਮਰਦੇ ਹਨ, ਉਹ ਮੂਰਖ ਖੁਆਰ ਹੋ ਹੋ ਕੇ ਮਰਦੇ ਹਨ।੧।

**ਮ. ੫:** ਜੋ ਲੇਖ ਪ੍ਰਭੂ ਨੇ ਧੁਰ ਦਰਗਾਹੋਂ ਲਿਖ ਦਿੱਤਾ ਹੈ, ਉਹ ਮੇਟਿਆ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ) ਰਾਮ-ਨਾਮ ਰੂਪ (ਜੋ) ਧਨ ਅਥਵਾ ਸੌਦਾ ਹੈ (ਉਹ ਨਾਲ ਨਿਭਣ ਵਾਲਾ ਹੈ, ਇਸ ਲਈ ਹੇ ਜਿਗਿਆਸੂ! ਉਸ ਨੂੰ) ਸਦਾ ਸਿਮਰਦਾ ਰਹਿ।੨।

**ਪਉੜੀ** ੫: (ਜਿਸ ਅਗਿਆਨੀ/ਬਾਲਕ ਪਾਸੋਂ) ਪ੍ਰਭੂ ਨੇ ਨੱਠਣ ਵਾਲਾ ਗਡੀਰਾ ਖੋਹ ਲਿਆ ਹੈ, (ਉਹ ਭਲਾ) ਪੈਰ ਕਿਥੇ ਟਿਕਾਏ (ਅਰਥਾਤ ਉਹ ਪ੍ਰਭੂ ਦਾ ਧਿਕਾਰਿਆ ਹੋਇਆ ਹੈ)। ਉਹ ਬੇਹਿਸਾਬ ਪਾਪ ਕਰਦਾ ਹੈ ਅਤੇ ਨਿਤ (ਵਿਕਾਰਾਂ ਦੀ) ਵਿਸ਼ ਚਖਦਾ ਰਹਿੰਦਾ ਹੈ। (ਉਹ) ਨਿੰਦਿਆ ਕਰਦਾ ਹੋਇਆ ਖੁਆਰ ਹੋ ਹੋ ਕੇ ਮਰਦਾ ਹੈ (ਅਤੇ ਆਪਣੇ) ਸ਼ਰੀਰ ਵਿਚ ਹੀ ਸੜਦਾ ਰਹਿੰਦਾ ਹੈ। (ਉਹ) ਸੱਚੇ ਸਾਹਿਬ ਦੁਆਰਾ ਮਾਰਿਆ ਹੋਇਆ ਹੈ, ਉਸ ਨੂੰ ਕੌਣ ਬਚਾ ਸਕਦਾ ਹੈ? ਨਾਨਕ ਉਸ ਦੀ ਸ਼ਰਣ ਵਿਚ ਪਿਆ ਹੈ ਜੋ ਕਰਤਾ ਪੁਰਖ ਅਲੱਖ ਹੈ।੨੮।

**ਸਲੋਕ** ਮ. ੫: ਕੀਤੀ ਨ ਜਾਣਨ ਵਾਲਿਆਂ (*ਅਕਿਰਤਘਣਾ*) ਦੀ ਥਾਂ ਘੋਰ ਨਰਕ ਵਿਚ ਹੈ, (ਜਿਥੇ) ਬਹੁਤ ਹੀ ਪੀੜਾਕਾਰੀ ਦੁਖ ਹਨ। ਹੇ ਨਾਨਕ! ਉਹ ਪ੍ਰਭੂ ਨੇ (ਆਪ) ਮਾਰੇ ਹੁੰਦੇ ਹਨ ਅਤੇ ਹਰਾਮ ਹੋ ਹੋ ਕੇ ਮੋਏ ਹਨ (ਅਰਥਾਤ ਅਧਰਮੀਆਂ ਵਾਂਗ ਮਰੇ ਹਨ)।੧।

**ਮ. ੫:** ਸਾਰਿਆਂ (ਰੋਗਾਂ ਦੇ ਪ੍ਰਭੂ ਨੇ) ਦਾਰੂ ਬਣਾਏ ਹਨ, (ਪਰ) ਨਿੰਦਕਾਂ ਦਾ ਕੋਈ ਵੀ ਦਾਰੂ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ ਪ੍ਰਭੂ ਨੇ) ਆਪ ਭੁਲਾ ਦਿੱਤਾ ਹੈ, (ਉਹ) ਖਪ ਖਪ ਕੇ ਜੂਨਾਂ ਵਿਚ ਪੈਂਦੇ ਹਨ।੨।

**ਪਉੜੀ** ੫: ਪੂਰੇ ਸਤਿਗੁਰੂ ਨੇ ਪ੍ਰਸੰਨ ਹੋ ਕੇ (ਮੈਨੂੰ) ਹਰਿ (ਨਾਮ ਰੂਪ) ਧਨ ਦਿੱਤਾ ਹੈ ਜੋ ਸਦੀਵੀ ਅਤੇ ਨ ਮੁਕਣ ਵਾਲਾ ਹੈ। (ਇਸ ਧਨ ਨਾਲ ਮੇਰੇ) ਸਾਰੇ ਅੰਦੇਸੇ ਮਿਟ ਗਏ ਹਨ ਅਤੇ ਜਮ ਦਾ ਭੈ ਵੀ ਖ਼ਤਮ ਹੋ ਗਿਆ ਹੈ। ਕਾਮ, ਕ੍ਰੋਧ ਆਦਿ ਬੁਰਿਆਈਆਂ ਵੀ ਸਾਧੂ-ਸੰਗ ਕਰਕੇ ਦੂਰ ਹੋ ਗਈਆਂ ਹਨ। (ਜੋ ਵਿਅਕਤੀ) ਸਤਿਸਰੂਪ ਪ੍ਰਭੂ ਤੋਂ ਬਿਨਾ ਕਿਸੇ ਦੂਜੇ ਦੀ ਆਰਾਧਨਾ ਕਰਦੇ ਹਨ, (ਉਹ ਪੰਛੀ ਦੇ) ਬੋਟ ਵਾਂਗ (ਬੇਆਸਰੇ ਹੋ ਕੇ) ਮਰਦੇ ਹਨ। ਨਾਨਕ ਨੂੰ ਗੁਰੂ ਨੇ ਨਾਮ ਨਾਲ ਜੁੜਨ ਕਰਕੇ ਬਖ਼ਸ਼ ਦਿੱਤਾ ਹੈ।੨੯।

ਸਲੋਕ ਮਃ ੪ ॥
ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ ॥
ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ
ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥
ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥
ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ॥
ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ ॥
ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ॥
ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ॥
ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥ ਅੰਦਰਿ ਬਹੈ ਤਪਾ ਪਾਪ ਕਮਾਏ ॥
ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ ॥
ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ
ਏਸੁ ਤਪੇ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ ॥
ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ ॥
ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ ॥
ਸੋ ਬੂਝੈ ਜੁ ਦਯਿ ਸਵਾਰਿਆ ॥੧॥

ਮਃ ੪ ॥
ਹਰਿ ਭਗਤਾਂ ਹਰਿ ਆਰਾਧਿਆ ਹਰਿ ਕੀ ਵਡਿਆਈ ॥
ਹਰਿ ਕੀਰਤਨੁ ਭਗਤ ਨਿਤ ਗਾਂਵਦੇ ਹਰਿ ਨਾਮੁ ਸੁਖਦਾਈ ॥
ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ ਨਿਤ ਚੜੈ ਸਵਾਈ ॥
ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ ॥
ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ ॥
ਜੇਹਾ ਨਿੰਦਕ ਅਪਣੈ ਜੀਇ ਕਮਾਵਦੇ ਤੇਹੋ ਫਲੁ ਪਾਈ ॥
ਅੰਦਰਿ ਕਮਾਣਾ ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥
ਜਨ ਨਾਨਕੁ ਦੇਖਿ ਵਿਗਸਿਆ ਹਰਿ ਕੀ ਵਡਿਆਈ ॥੨॥

ਪਉੜੀ ਮਃ ੫ ॥
ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ ਕਿਆ ਪਾਪੀ ਕਰੀਐ ॥
ਗੁਮਾਨੁ ਕਰਹਿ ਮੂੜ ਗੁਮਾਨੀਆ ਵਿਸੁ ਖਾਧੀ ਮਰੀਐ ॥
ਆਇ ਲਗੇ ਨੀ ਦਿਹ ਥੋੜੜੇ ਜਿਉ ਪਕਾ ਖੇਤੁ ਲੁਣੀਐ ॥
ਜੇਹੇ ਕਰਮ ਕਮਾਵਦੇ ਤੇਵੇਹੋ ਭਣੀਐ ॥
ਜਨ ਨਾਨਕ ਕਾ ਖਸਮੁ ਵਡਾ ਹੈ ਸਭਨਾ ਦਾ ਧਣੀਐ ॥੩੦॥

ਸਲੋਕ ਮਃ ੪ ॥
ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ ॥
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ ॥

**ਸਲੋਕ ਮ. ੪** (ਨੋਟ: ਕਈ ਵਿਦਵਾਨ ਇਸ ਸਲੋਕ ਦਾ ਸੰਬੰਧ ਗੋਇੰਦਵਾਲ ਵਿਚ ਬਾਉਲੀ ਸਾਹਿਬ ਦੇ ਸੰਪੂਰਣ ਹੋਣ 'ਤੇ ਕੀਤੇ ਗਏ ਯੱਗ ਵਿਚ ਤਪੇ ਦੇ ਸ਼ਾਮਲ ਨ ਹੋਣ ਵਾਲੀ ਘਟਨਾ ਨਾਲ ਜੋੜਦੇ ਹਨ)। (ਉਹ ਵਿਅਕਤੀ) ਤਪਾ ਨਹੀਂ ਕੋਹੜੀ (*ਜਜਮਾਲਿਆ*) ਹੈ (ਜੋ) ਅੰਦਰੋਂ ਲੋਭੀ ਹੈ ਅਤੇ ਨਿਤ ਮਾਇਆ ਲਈ (ਲਲਚਾਇਆ) ਫਿਰਦਾ ਹੈ। ਪਹਿਲਾਂ ਸਦੇ ਜਾਣ 'ਤੇ, ਆਦਰ (*ਸਤੈ*) ਦੀ ਭਿਖਿਆ ਨਹੀਂ ਲੈਂਦਾ, (ਪਰ) ਪਿਛੋਂ ਪਛਤਾ ਕੇ ਤਪੇ ਨੇ (ਆਪਣਾ) ਪੁੱਤਰ ਲਿਆ ਕੇ ਵਿਚ ਬਿਠਾ ਦਿੱਤਾ। ਸਾਰੇ ਮੁਖੀ ਲੋਕ ਹਸਣ ਲਗੇ ਕਿ ਤਪੇ ਨੂੰ ਲੋਭ ਦੀ ਲਹਿਰ ਨੇ ਗਾਲ ਦਿੱਤਾ ਹੈ। ਜਿਥੇ ਤਪਾ ਥੋੜਾ ਧਨ ਵੇਖਦਾ ਹੈ, ਉਥੇ ਨੇੜੇ ਨਹੀਂ ਢੁਕਦਾ, (ਪਰ) ਬਹੁਤ ਧਨ ਵੇਖ ਕੇ ਤਪਾ ਧਰਮ ਨੂੰ ਤਿਆਗ ਦਿੰਦਾ ਹੈ। ਹੇ ਭਾਈ! ਇਹ ਤਪਾ ਨਹੀਂ ਹੈ, (ਕੋਈ) ਬਗਲਾ ਹੈ। (ਇਹ ਗੱਲ) ਸਾਧ-ਜਨਾਂ ਨੇ ਬੈਠ ਕੇ ਵਿਚਾਰ ਲਈ ਹੈ। ਤਪਾ ਸਤਿਪੁਰਖ (ਗੁਰੂ ਅਮਰਦਾਸ) ਦੀ ਨਿੰਦਿਆ ਕਰਦਾ ਹੈ ਅਤੇ ਸੰਸਾਰਿਕਤਾ ਦੀ ਉਸਤਤ ਵਿਚ (ਲਗਾ) ਰਹਿੰਦਾ ਹੈ, ਇਸ ਦੋਸ਼ ਕਰਕੇ ਤਪੇ ਨੂੰ ਪ੍ਰਭੂ ਨੇ ਮਾਰ ਦਿੱਤਾ ਹੈ। (ਹੇ ਭਾਈ) ਵੇਖੋ! ਮਹਾਂ ਪੁਰਸ਼ਾਂ ਦੀ ਨਿੰਦਿਆ ਕਰਨ ਦਾ ਜੋ ਫਲ ਤਪੇ ਨੂੰ ਲਗਾ ਹੈ ਕਿ ਤਪੇ ਦੀ ਸਾਰੀ ਘਾਲ ਕਮਾਈ ਜ਼ਾਇਆ ਹੋ ਗਈ ਹੈ। ਬਾਹਰ ਪੰਚਾਂ ਵਿਚ ਬੈਠ ਕੇ (ਆਪਣੇ ਆਪ ਨੂੰ) ਤਪਾ ਅਖਵਾਉਂਦਾ ਹੈ, (ਪਰ) ਅੰਦਰ ਬੈਠ ਕੇ (ਗੁਪਤ ਰੂਪ ਵਿਚ) ਪਾਪ ਕਰਮ ਕਰਦਾ ਹੈ। ਹਰਿ ਨੇ ਪੰਚਾਂ ਨੂੰ (ਤਪੇ ਦਾ) ਅੰਦਰਲਾ ਪਾਪ ਉਘਾੜ ਕੇ ਵਿਖਾ ਦਿੱਤਾ ਹੈ। ਧਰਮ ਰਾਜ ਨੇ ਜਮਦੂਤਾਂ ਨੂੰ ਕਹਿ ਛਡਿਆ ਹੈ ਕਿ ਇਸ ਤਪੇ ਨੂੰ ਉਥੇ ਲੈ ਜਾ ਕੇ ਸੁਟੋ, ਜਿੱਥੇ ਵੱਡੇ ਵੱਡੇ ਹਤਿਆਰਿਆਂ (ਨੂੰ ਸੁਟਿਆ ਜਾਂਦਾ ਹੈ)। ਫਿਰ ਇਸ ਤਪੇ ਦੇ ਮੂੰਹ ਕੋਈ ਨ ਲਗੇ (ਕਿਉਂਕਿ) ਇਸ ਨੂੰ ਸਤਿਗੁਰੂ ਨੇ ਫਿਟਕਾਰਿਆ ਹੈ। (ਹੇ ਜਿਗਿਆਸੂਓ!) ਜੋ ਹਰਿ ਦੇ ਦਰ ਉਤੇ ਘਟਿਤ ਹੋਇਆ ਹੈ, ਉਹ ਨਾਨਕ ਨੇ ਕਹਿ ਕੇ ਸੁਣਾ ਦਿੱਤਾ ਹੈ। (ਇਸ ਗੱਲ ਨੂੰ) ਉਹੀ ਬੁਝਦਾ ਹੈ, ਜੋ ਪ੍ਰਭੂ ਦਾ ਸਵਾਰਿਆ ਹੋਇਆ ਹੈ।੧।

**ਮ.੪:** ਹਰਿ ਦੇ ਭਗਤਾਂ ਨੇ ਹਰਿ ਨੂੰ ਸਿਮਰਿਆ ਹੈ ਅਤੇ ਹਰਿ ਦੀ ਵਡਿਆਈ (ਕੀਤੀ ਹੈ)। ਹਰਿ ਦਾ ਕੀਰਤਨ ਭਗਤ ਸਾਧਕ ਨਿਤ ਗਾਉਂਦੇ ਹਨ ਅਤੇ ਸੁਖਦਾਇਕ ਹਰਿ-ਨਾਮ (ਨੂੰ ਜਪਦੇ ਹਨ)। ਹਰਿ ਨੇ ਭਗਤਾਂ ਨੂੰ ਨਿਤ ਨਾਮ (ਜਪਣ) ਦੀ ਵਡਿਆਈ ਬਖ਼ਸ਼ੀ ਹੈ, ਜੋ ਨਿਤ ਵਿਕਾਸ ਕਰਦੀ ਹੈ। ਹਰਿ ਨੇ ਭਗਤਾਂ ਨੂੰ (ਆਪਣੇ) ਘਰ ਵਿਚ ਸਥਾਈ ਤੌਰ 'ਤੇ ਬਿਠਾ ਦਿੱਤਾ ਹੈ (ਅਤੇ ਇਸ ਤਰ੍ਹਾਂ) ਆਪਣੀ ਪੈਜ ਰਖੀ ਹੈ। ਨਿੰਦਕਾਂ ਪਾਸੋਂ ਹਰਿ ਲੇਖਾ ਮੰਗਦਾ ਹੈ ਅਤੇ ਬਹੁਤ ਸਜ਼ਾ ਦਿੰਦਾ ਹੈ। ਨਿੰਦਕ ਜਿਹੋ ਜਿਹਾ (ਕਰਮ) ਆਪਣੇ ਹਿਰਦੇ ਵਿਚ ਕਮਾਉਂਦੇ ਹਨ, ਉਹੋ ਜਿਹਾ ਫਲ ਪਾਉਂਦੇ ਹਨ। ਅੰਦਰ (ਲੁਕ ਛਿਪ ਕੇ) ਕੀਤਾ ਕਰਮ ਵੀ ਅਵੱਸ਼ ਉਘੜਦਾ ਹੈ, ਭਾਵੇਂ ਕੋਈ ਧਰਤੀ ਅੰਦਰ ਬੈਠ ਕੇ ਕਿਉਂ ਨ ਕਮਾਏ। ਦਾਸ ਨਾਨਕ ਹਰਿ ਦੀ ਵਡਿਆਈ ਵੇਖ ਕੇ ਪ੍ਰਸੰਨ ਹੋ ਰਿਹਾ ਹੈ।੨।

**ਪਉੜੀ ਮ. ੫:** ਭਗਤਾਂ ਸਾਧਕਾਂ ਦਾ ਰਖਿਅਕ ਪ੍ਰਭੂ ਆਪ ਹੈ, (ਕੋਈ) ਪਾਪੀ (ਵਿਅਕਤੀ ਉਸ ਦਾ) ਕੀ ਵਿਗਾੜ ਸਕਦਾ ਹੈ। ਮੂਰਖ ਹੰਕਾਰੀ (ਵਿਅਰਥ ਦਾ) ਗਰਵ ਕਰਦੇ ਹਨ, (ਹੰਕਾਰ ਰੂਪ) ਵਿਸ਼ ਦੇ ਖਾਣ ਨਾਲ (ਉਹ ਅਵੱਸ਼ ਹੀ) ਮਰਦੇ ਹਨ। (ਉਨ੍ਹਾਂ ਦੇ ਜੀਵਨ ਦੇ) ਥੋੜੇ ਦਿਨ ਮੁਕਣ 'ਤੇ ਆ ਗਏ ਹਨ (ਉਨ੍ਹਾਂ ਨੇ ਜ਼ਰੂਰ ਹੀ ਮਰਨਾ ਹੈ) ਜਿਵੇਂ ਪੱਕਾ ਖੇਤ ਕਟਿਆ ਜਾਂਦਾ ਹੈ। ਜਿਹੋ ਜਿਹੇ (ਕੋਈ) ਕਰਮ ਕਮਾਉਂਦੇ ਹਨ, ਉਹੋ ਜਿਹੇ ਹੀ (ਉਹ) ਅਖਵਾਉਂਦੇ ਹਨ। ਦਾਸ ਨਾਨਕ ਦਾ ਸੁਆਮੀ ਮਹਾਨ ਹੈ, (ਉਹ) ਸਭ ਦਾ ਮਾਲਕ ਹੈ।੩੦।

**ਸਲੋਕ ਮ. ੪:** ਮਨਮੁਖ (ਵਿਅਕਤੀ) ਲਬ, ਲੋਭ ਅਤੇ ਹੰਕਾਰ ਵਿਚ ਮਗਨ ਹੋਣ ਕਾਰਣ (ਆਪਣੇ) ਮੂਲ ਨੂੰ ਭੁਲੇ ਹੋਏ ਹਨ (ਅਰਥਾਤ ਪ੍ਰਭੂ ਤੋਂ ਬੇਮੁਖ ਹਨ)। (ਉਨ੍ਹਾਂ ਦਾ) ਹਰ ਇਕ ਦਿਨ ਵਾਦ-ਵਿਵਾਦ ਵਿਚ ਗੁਜ਼ਰਦਾ ਹੈ, (ਪਰ ਉਹ) ਸ਼ਬਦ ਦਾ ਵਿਚਾਰ ਨਹੀਂ ਕਰਦੇ। (ਉਨ੍ਹਾਂ ਦੀ) ਸਾਰੀ ਸੁੱਧ ਬੁੱਧ ਪ੍ਰਭੂ ਨੇ

ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ ॥
ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ ॥
ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ ॥੧॥*

ਮਃ ੪ ॥
ਜਿਨਾ ਅੰਦਰਿ ਦੂਜਾ ਭਾਉ ਹੈ ਤਿਨ੍ਾ ਗੁਰਮੁਖਿ ਪ੍ਰੀਤਿ ਨ ਹੋਇ ॥
ਓਹੁ ਆਵੈ ਜਾਇ ਭਵਾਈਐ ਸੁਪਨੈ ਸੁਖੁ ਨ ਕੋਇ ॥
ਕੂੜੁ ਕਮਾਵੈ ਕੂੜੁ ਉਚਰੈ ਕੂੜਿ ਲਗਿਆ ਕੂੜੁ ਹੋਇ ॥
ਮਾਇਆ ਮੋਹੁ ਸਭੁ ਦੁਖੁ ਹੈ ਦੁਖਿ ਬਿਨਸੈ ਦੁਖੁ ਰੋਇ ॥
ਨਾਨਕ ਧਾਤੁ ਲਿਵੈ ਜੋੜੁ ਨ ਆਵਈ ਜੇ ਲੋਚੈ ਸਭੁ ਕੋਇ ॥
ਜਿਨ ਕਉ ਪੋਤੈ ਪੁੰਨੁ ਪਇਆ ਤਿਨਾ ਗੁਰ ਸਬਦੀ ਸੁਖੁ ਹੋਇ ॥੨॥

ਪਉੜੀ ਮਃ ੫ ॥
ਨਾਨਕ ਵੀਚਾਰਹਿ ਸੰਤ ਮੁਨਿ ਜਨਾਂ ਚਾਰਿ ਵੇਦ ਕਹੰਦੇ ॥ ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥
ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੇ ॥ ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ॥
ਓਇ ਲੋਚਨਿ ਓਨਾ ਗੁਣਾ ਨੋ ਓਇ ਅਹੰਕਾਰਿ ਸੜੰਦੇ ॥
ਓਇ ਵੇਚਾਰੇ ਕਿਆ ਕਰਹਿ ਜਾਂ ਭਾਗ ਧੁਰਿ ਮੰਦੇ ॥
ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥
ਵੈਰੁ ਕਰਨਿ ਨਿਰਵੈਰ ਨਾਲਿ ਧਰਮਿ ਨਿਆਇ ਪਚੰਦੇ ॥
ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥ ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ॥੩੧॥

ਸਲੋਕ ਮਃ ੫ ॥
ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥
ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ ਦੁਖੁ ਸਬਾਇਆ ਲਥੁ ॥੧॥

ਮਃ ੫ ॥
ਖੁਧਿਆਵੰਤੁ ਨ ਜਾਣਈ ਲਾਜ ਕੁਲਾਜ ਕੁਬੋਲੁ ॥
ਨਾਨਕੁ ਮਾਂਗੈ ਨਾਮੁ ਹਰਿ ਕਰਿ ਕਿਰਪਾ ਸੰਜੋਗੁ ॥੨॥

ਪਉੜੀ ॥
ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥ ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥
ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲ ਤੇ ॥
ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ ॥
ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ ॥
ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰ ਤੇ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 549 ਉਪਰ ਬਿਹਾਗੜੇ ਕੀ ਵਾਰ ਮ. ੪ ਦੀ ਦੂਜੀ ਪਉੜੀ ਨਾਲ ਸਲੋਕ ਮ. ੩ ਦੇ ਅਰਧ ਭਾਗ ਵਜੋਂ ਲਿਖਿਆ ਹੈ।

ਖੋਹ ਲਈ ਹੈ, (ਇਸ ਲਈ ਉਹ) ਸਭ ਕੁਝ ਵਿਅਰਥ ਬੋਲਦੇ ਹਨ। (ਉਹ) ਦਿੱਤੇ ਹੋਏ ਨਾਲ ਕਿਤੇ ਵੀ ਸੰਤੁਸ਼ਟ ਨਹੀਂ ਹੁੰਦੇ (ਕਿਉਂਕਿ ਉਨ੍ਹਾਂ ਦੇ) ਹਿਰਦੇ ਅੰਦਰ ਬਹੁਤ ਤ੍ਰਿਸ਼ਨਾ ਅਤੇ ਅਗਿਆਨ ਦਾ ਹਨੇਰਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਮਨਮੁਖਾਂ ਨਾਲੋਂ ਸੰਬੰਧ ਟੁਟਿਆ ਹੀ ਚੰਗਾ ਹੈ, ਜਿਨ੍ਹਾਂ ਦਾ ਮਾਇਆ ਨਾਲ ਹੀ ਮੋਹ ਅਤੇ ਪਿਆਰ ਹੈ। ੧।

**ਮ. ੪:** ਜਿਨ੍ਹਾਂ (ਦੇ ਮਨ) ਵਿਚ ਦ੍ਵੈਤ ਭਾਵ ਵਾਲਾ ਪ੍ਰੇਮ ਹੈ, ਉਨ੍ਹਾਂ (ਦੇ ਮਨ ਵਿਚ) ਗੁਰਮੁਖਾਂ ਪ੍ਰਤਿ ਪ੍ਰੇਮ ਨਹੀਂ ਹੁੰਦਾ। ਉਹ (ਸੰਸਾਰ ਵਿਚ) ਆਉਂਦੇ ਜਾਂਦੇ (ਰਹਿੰਦੇ ਹਨ) ਅਤੇ ਜੂਨਾਂ ਦੇ ਚੱਕਰ ਵਿਚ ਭਵਾਏ ਜਾਂਦੇ ਹਨ, (ਉਨ੍ਹਾਂ ਨੂੰ) ਸੁਪਨੇ ਵਿਚ ਵੀ ਕੋਈ ਸੁਖ (ਪ੍ਰਾਪਤ) ਨਹੀਂ ਹੁੰਦਾ। (ਉਹ) ਕੂੜ ਕਮਾਉਂਦੇ ਹਨ, ਕੂੜ ਉਚਰਦੇ ਹਨ, ਕੂੜ ਵਿਚ ਲਗੇ ਹੋਣ ਕਾਰਣ ਕੂੜ (ਦਾ ਰੂਪ ਹੀ) ਹੋ ਜਾਂਦੇ ਹਨ। ਮਾਇਆ ਦਾ ਮੋਹ ਸਭ ਦੁਖ ਹੀ ਦੁਖ ਹੈ, (ਇਸ ਲਈ ਉਹ) ਦੁਖ ਵਿਚ ਨਸ਼ਟ ਹੁੰਦੇ ਹਨ (ਅਤੇ ਅੰਤਕਾਲ ਨੂੰ ਵੀ) ਦੁਖ ਕਾਰਣ ਰੋਂਦੇ ਹਨ। ਨਾਨਕ (ਦਾ ਕਥਨ ਹੈ ਕਿ) ਮਾਇਆ (*ਧਾਤੁ*) ਅਤੇ ਲਿਵ ਦਾ ਮੇਲ ਨਹੀਂ ਬੈਠਦਾ ਭਾਵੇਂ ਹਰ ਕੋਈ ਅਜਿਹੀ ਲੋਚਾ (ਕਿਉਂ ਨ ਰਖਦਾ ਹੋਵੇ)। ਜਿਨ੍ਹਾਂ ਦੇ ਪੱਲੇ (ਧੁਰੋਂ) ਪੁੰਨ ਪਿਆ ਹੈ, ਉਨ੍ਹਾਂ ਨੂੰ ਗੁਰੂ ਦੇ ਸ਼ਬਦ ਰਾਹੀਂ ਸੁਖ ਹਾਸਲ ਹੁੰਦਾ ਹੈ। ੨।

**ਪਉੜੀ ਮ. ੫:** ਨਾਨਕ (ਦਾ ਕਥਨ ਹੈ ਕਿ) ਸੰਤ ਅਤੇ ਮੁਨੀ ਜਨ ਵਿਚਾਰਦੇ ਹਨ ਅਤੇ ਚਾਰੇ ਵੇਦ ਵੀ ਕਹਿੰਦੇ ਹਨ ਕਿ ਭਗਤ ਸਾਧਕ (ਜੋ) ਮੂੰਹ ਤੋਂ ਬੋਲਦੇ ਹਨ, ਉਹ ਬਚਨ (ਪੂਰੇ) ਹੋ ਜਾਂਦੇ ਹਨ। (ਉਨ੍ਹਾਂ ਦੇ ਬੋਲ) ਸਾਰੇ ਪਸਾਰੇ ਵਿਚ ਪ੍ਰਗਟ ਹੋ ਜਾਂਦੇ ਹਨ ਅਤੇ ਸਾਰੇ ਲੋਕ ਸੁਣਦੇ ਹਨ। ਸੰਤਾਂ ਨਾਲ ਵੈਰ ਪਾ ਕੇ ਮੂਰਖ ਵਿਅਕਤੀ ਸੁਖ ਨਹੀਂ ਪਾਉਂਦੇ। ਉਹ ਉਨ੍ਹਾਂ (ਭਗਤ-ਜਨਾਂ) ਦੇ ਗੁਣਾਂ ਨੂੰ ਲੋਚਦੇ ਹਨ, (ਪਰ) ਉਹ ਹੰਕਾਰ ਵਿਚ ਸੜਦੇ ਹਨ। ਉਹ ਵਿਚਾਰੇ ਕੀ ਕਰਨ, ਜੇ (ਉਨ੍ਹਾਂ ਦੇ) ਧੁਰ- ਦਰਗਾਹ ਤੋਂ ਭਾਗ ਹੀ ਮੰਦੇ (ਲਿਖੇ) ਹੋਣ। ਜੋ (ਮਨਮੁਖ) ਉਸ ਪਾਰਬ੍ਰਹਮ ਦੇ ਮਾਰੇ ਹੋਏ ਹਨ, ਉਹ ਕਿਸੇ ਦੇ ਵੀ ਨਹੀਂ ਹਨ। (ਜੋ) ਨਿਰਵੈਰਾਂ ਨਾਲ ਵੀ ਵੈਰ ਕਮਾਉਂਦੇ ਹਨ, (ਉਹ ਪ੍ਰਭੂ ਦੇ) ਧਰਮ-ਨਿਆਂ ਅਨੁਸਾਰ ਖੁਆਰ ਹੁੰਦੇ ਹਨ। ਜੋ ਜੋ (ਵਿਅਕਤੀ) ਸੰਤਾਂ ਦੁਆਰਾ ਸਰਾਪੇ ਹੋਏ ਹਨ, ਉਹ (ਆਵਾਗਵਣ ਦੇ ਚੱਕਰ ਵਿਚ) ਭੌਂਦੇ ਫਿਰਦੇ ਹਨ। (ਜੋ) ਬ੍ਰਿਛ ਮੁੱਢੋਂ ਕਟਿਆ ਜਾਵੇ, (ਤਾਂ) ਉਸ ਦੇ ਟਾਹਣ ਵੀ ਸੁਕ ਜਾਂਦੇ ਹਨ। ੩੧।

**ਸਲੋਕ ਮ.੫:** ਨਾਨਕ (ਦਾ ਕਥਨ ਹੈ ਕਿ) ਗੁਰੂ ਨੇ ਮੈਨੂੰ (ਉਸ) ਹਰਿ ਦਾ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ (ਜੋ ਪ੍ਰਭੂ ਸੰਸਾਰ ਨੂੰ) ਬਣਾਉਣ ਅਤੇ ਢਾਹੁਣ ਦੇ ਸਮਰਥ ਹੈ। ਹੇ ਮਿਤਰ! ਤੂੰ ਸਦਾ ਪ੍ਰਭੂ (ਦੇ ਨਾਮ ਦਾ) ਸਿਮਰਨ ਕਰ, (ਇਸ ਤਰ੍ਹਾਂ ਤੇਰਾ) ਸਾਰਾ ਦੁਖ ਦੂਰ ਹੋ ਜਾਏਗਾ।੧।

**ਮ. ੫:** ਜਿਵੇਂ ਭੁਖਾ (*ਖੁਧਿਆਵੰਤੁ*) (ਵਿਅਕਤੀ) ਮਾਨ, ਅਪਮਾਨ ਅਤੇ ਕੁਬੋਲਾਂ ਨੂੰ (ਆਪਣੀ ਭੁਖ ਮਿਟਾਉਣ ਲਈ ਕੁਝ) ਨਹੀਂ ਸਮਝਦਾ (ਅਰਥਾਤ ਪਰਵਾਹ ਨਹੀਂ ਕਰਦਾ), (ਉਸੇ ਤਰ੍ਹਾਂ) ਹੇ ਹਰਿ! ਨਾਨਕ (ਤੇਰੇ ਪਾਸੋਂ) ਹਰਿ-ਨਾਮ ਦੀ ਯਾਚਨਾ ਕਰਦਾ ਹੈ, ਕ੍ਰਿਪਾ ਕਰਕੇ (ਨਾਮ ਨਾਲ ਮੇਰਾ) ਸੰਯੋਗ ਕਰਾ ਦਿਓ।੨।

**ਪਉੜੀ:** ਜਿਹੋ ਜਿਹੇ (ਕੋਈ) ਕਰਮ ਕਰਦਾ ਹੈ, ਉਹੋ ਜਿਹੇ ਫਲ (*ਫਲਤੇ*) ਪ੍ਰਾਪਤ ਹੁੰਦੇ ਹਨ। (ਜੋ ਕੋਈ) ਗਰਮ ਲੋਹਾ ਜਾਂ ਫੌਲਾਦ ਚਬਦਾ ਹੈ, (ਤਾਂ ਉਹ) ਸੰਘ ਵਿਚ ਸਾੜ (*ਪਲਤੇ*) ਪੈਦਾ ਕਰਦਾ ਹੈ। ਉਸ ਨੂੰ ਜਮਦੂਤ ਕਰਮਾਂ (*ਅਮਲ*) ਕਰਕੇ ਗਲ ਵਿਚ ਫਾਹੀ ਪਾ ਕੇ ਅਗੇ ਲਗਾ ਲੈਂਦਾ ਹੈ। (ਜੋ) ਨਿਤ ਦੂਜਿਆਂ ਦੀ (ਨਿੰਦਿਆ ਰੂਪ) ਮੈਲ ਚੁਰਾਉਂਦਾ ਹੈ, (ਉਸ ਦੀ) ਕੋਈ ਆਸ ਪੂਰੀ ਨਹੀਂ ਹੁੰਦੀ। ਨਾ-ਸ਼ੁਕਰਾ (ਅਕਿਰਤਘਣ) (ਵਿਅਕਤੀ ਪ੍ਰਭੂ ਦਾ) ਕੀਤਾ ਹੋਇਆ ਨਹੀਂ ਜਾਣਦਾ, (ਇਸ ਕਰਕੇ) ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ। (ਉਸ ਦੀਆਂ ਜਦੋਂ) ਸਾਰੀਆਂ ਟੇਕਾਂ ਖ਼ਤਮ ਹੋ ਜਾਂਦੀਆਂ ਹਨ,

ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ ॥
ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ ॥੩੨॥

ਸਲੋਕ ਮਃ ੩ ॥
ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ ॥ ਹਰਿ ਗੁਣ ਗਾਵੈ ਹਿਰਦੈ ਹਾਰੁ ਪਰੋਇ ॥
ਪਵਿਤੁ ਪਾਵਨੁ ਪਰਮ ਬੀਚਾਰੀ ॥ ਜਿ ਓਸੁ ਮਿਲੈ ਤਿਸੁ ਪਾਰਿ ਉਤਾਰੀ ॥
ਅੰਤਰਿ ਹਰਿ ਨਾਮੁ ਬਾਸਨਾ ਸਮਾਣੀ ॥ ਹਰਿ ਦਰਿ ਸੋਭਾ ਮਹਾ ਉਤਮ ਬਾਂਣੀ ॥
ਜਿ ਪੁਰਖੁ ਸੁਣੈ ਸੁ ਹੋਇ ਨਿਹਾਲੁ ॥
ਨਾਨਕ ਸਤਿਗੁਰ ਮਿਲਿਐ ਪਾਇਆ ਨਾਮੁ ਧਨੁ ਮਾਲੁ ॥੧॥

ਮਃ ੪ ॥
ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ ਕਿ ਪੂਰੈ ਸਤਿਗੁਰ ਭਾਵੈ ॥
ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥
ਸਤਿਗੁਰ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ ॥
ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ
ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥
ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ ਤਿਸੁ ਅਗੈ ਗੁਰਸਿਖੁ ਕਾਰ ਕਮਾਵੈ ॥
ਜਿ ਠਗੀ ਆਵੈ ਠਗੀ ਉਠਿ ਜਾਇ ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ ॥
ਬ੍ਰਹਮੁ ਬੀਚਾਰੁ ਨਾਨਕੁ ਆਖਿ ਸੁਣਾਵੈ ॥
ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ ਸੋ ਜੰਤੁ ਮਹਾ ਦੁਖੁ ਪਾਵੈ ॥੨॥

ਪਉੜੀ ॥
ਤੂੰ ਸਚਾ ਸਾਹਿਬੁ ਅਤਿ ਵਡਾ ਤੁਹਿ ਜੇਵਡੁ ਤੂੰ ਵਡ ਵਡੇ ॥
ਜਿਸੁ ਤੂੰ ਮੇਲਹਿ ਸੋ ਤੁਧੁ ਮਿਲੈ ਤੂੰ ਆਪੇ ਬਖਸਿ ਲੈਹਿ ਲੇਖਾ ਛਡੇ ॥
ਜਿਸ ਨੋ ਤੂੰ ਆਪਿ ਮਿਲਾਇਦਾ ਸੋ ਸਤਿਗੁਰੁ ਸੇਵੇ ਮਨੁ ਗਡ ਗਡੇ ॥
ਤੂੰ ਸਚਾ ਸਾਹਿਬੁ ਸਚੁ ਤੂ ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ ॥
ਜਿਉ ਭਾਵੈ ਤਿਉ ਰਖੁ ਤੂੰ ਸਚਿਆ ਨਾਨਕ ਮਨਿ ਆਸ ਤੇਰੀ ਵਡ ਵਡੇ ॥੩੩॥੧॥ ਸੁਧੁ ॥

ਗਉੜੀ ਕੀ ਵਾਰ ਮਹਲਾ ੫
ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ
ੴ ਸਤਿਗੁਰ ਪ੍ਰਸਾਦਿ ॥
ਸਲੋਕ ਮਃ ੫ ॥
ਹਰਿ ਹਰਿ ਨਾਮੁ ਜੋ ਜਨੁ ਜਪੈ ਸੋ ਆਇਆ ਪਰਵਾਣੁ ॥
ਤਿਸੁ ਜਨ ਕੈ ਬਲਿਹਾਰਣੈ ਜਿਨਿ ਭਜਿਆ ਪ੍ਰਭੁ ਨਿਰਬਾਣੁ ॥
ਜਨਮ ਮਰਨ ਦੁਖੁ ਕਟਿਆ ਹਰਿ ਭੇਟਿਆ ਪੁਰਖੁ ਸੁਜਾਣੁ ॥
ਸੰਤ ਸੰਗਿ ਸਾਗਰੁ ਤਰੇ ਜਨ ਨਾਨਕ ਸਚਾ ਤਾਣੁ ॥੧॥

(ਤਾਂ ਪ੍ਰਭੂ ਉਸ ਨੂੰ) ਧਰਤੀ ਤੋਂ ਚੁਕ ਲੈਂਦਾ ਹੈ। (ਉਹ) ਕਲੇਸ਼ ਨੂੰ ਮੁਕਣ ਨਹੀਂ ਸੀ ਦਿੰਦਾ, (ਤਾਂ ਹੀ) ਕਰਤਾ ਪੁਰਖ ਨੇ (ਚੁਕ) ਲਿਆ ਹੈ। ਜੋ ਜੋ (ਮਨੁੱਖ) ਹੰਕਾਰ ਕਰਦੇ ਹਨ, (ਉਹ) ਧਰਤੀ ਉਤੇ ਝੜ ਪੈਂਦੇ ਹਨ।੩੨।

**ਸਲੋਕ ਮ. ੩:** ਗੁਰਮੁਖ (ਸਾਧਕ ਦੇ ਹਿਰਦੇ ਵਿਚ) ਵਿਵੇਕ ਬੁੱਧੀ ਵਾਲਾ ਗਿਆਨ ਹੁੰਦਾ ਹੈ। (ਉਹ) ਹਰਿ ਦਾ ਗੁਣ-ਗਾਨ ਕਰਦਾ ਹੈ (ਅਤੇ ਹਰਿ ਦੇ ਗੁਣਾਂ ਦਾ) ਹਾਰ ਹਿਰਦੇ ਵਿਚ ਪਰੋਈ ਰਖਦਾ ਹੈ। (ਉਹ) ਪਵਿਤਰ, ਪੁਨੀਤ ਅਤੇ ਸ੍ਰੇਸ਼ਠ ਵਿਚਾਰਵਾਨ (ਹੁੰਦਾ ਹੈ)। ਜੋ ਉਸ ਨੂੰ ਮਿਲਦਾ ਹੈ, ਉਸ ਨੂੰ (ਉਹ ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ। (ਉਸ ਦੇ ਹਿਰਦੇ) ਅੰਦਰ ਹਰਿ-ਨਾਮ ਦੀ ਸੁਗੰਧ ਸਮਾਈ ਹੁੰਦੀ ਹੈ। (ਉਸ ਦੀ) ਈਸ਼ਵਰੀ ਦਰਗਾਹ ਵਿਚ ਸ਼ੋਭਾ ਹੁੰਦੀ ਹੈ (ਅਤੇ ਉਸ ਦੀ) ਬਾਣੀ ਬਹੁਤ ਉਤਮ ਹੁੰਦੀ ਹੈ। ਜੋ ਵਿਅਕਤੀ (ਉਸ ਦੀ ਬਾਣੀ ਨੂੰ) ਸੁਣਦਾ ਹੈ, ਉਹ ਨਿਹਾਲ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਦੇ ਮਿਲਣ ਨਾਲ ਹੀ (ਉਸ ਨੇ) ਨਾਮ ਰੂਪ ਧਨ-ਮਾਲ ਪ੍ਰਾਪਤ ਕੀਤਾ ਹੈ।੧।

**ਮ.੪:** ਸਤਿਗੁਰੂ ਦੇ ਹਿਰਦੇ ਦੀ ਮਨਸ਼ਾ ਦਾ ਬੋਧ ਨਹੀਂ ਹੋ ਸਕਦਾ ਕਿ ਪੂਰੇ ਸਤਿਗੁਰੂ ਨੂੰ ਕੀ ਚੰਗਾ ਲਗਦਾ ਹੈ। ਸਤਿਗੁਰੂ ਗੁਰਸਿੱਖਾਂ ਦੇ (ਹਿਰਦੇ) ਅੰਦਰ ਵਰਤਦਾ ਹੈ। ਜੋ (ਜਿਗਿਆਸੂ ਉਨ੍ਹਾਂ) ਗੁਰਸਿੱਖਾਂ ਨੂੰ (ਮਿਲਣ ਦੀ) ਲੋਚਾ ਰਖਦਾ ਹੈ, ਉਹ ਗੁਰੂ ਦੀ ਖ਼ੁਸ਼ੀ (ਦੇ ਘੇਰੇ ਵਿਚ) ਆ ਜਾਂਦਾ ਹੈ। (ਇਸ ਪ੍ਰਕਾਰ ਦੇ ਜਿਗਿਆਸੂਆਂ ਨੂੰ ਜੋ) ਸਤਿਗੁਰੂ ਕਹਿੰਦਾ ਹੈ, (ਉਹ) ਉਹੀ ਕਾਰ ਕਰਦੇ ਹਨ, ਉਹ (ਨਾਮ ਨੂੰ) ਜਪਣ ਦੀ ਕਮਾਈ ਕਰਦੇ ਹਨ। (ਇਸ ਪ੍ਰਕਾਰ ਦੇ) ਗੁਰਸਿੱਖਾਂ ਦੀ ਘਾਲ ਸਤਿਸਰੂਪ ਪ੍ਰਭੂ ਪ੍ਰਵਾਨ ਕਰਦਾ ਹੈ। ਬਿਨਾ ਸਤਿਗੁਰੂ ਦੇ ਹੁਕਮ ਦੇ ਜੋ ਗੁਰਸਿੱਖਾਂ ਪਾਸੋਂ ਕੰਮ ਕਰਾਉਣਾ ਲੋਚਦਾ ਹੈ, ਉਸ ਦੇ ਫਿਰ ਗੁਰਸਿੱਖ ਨੇੜੇ ਨਹੀਂ ਲਗਦਾ। ਜੋ (ਵਿਅਕਤੀ) ਸਤਿਗੁਰੂ ਅਗੇ ਦਿਲੋਂ ਘਾਲਣਾ ਘਾਲੇ, ਉਸ ਅੱਗੇ ਗੁਰਸਿੱਖ ਕਾਰ ਕਰਦਾ ਹੈ। ਜੋ (ਵਿਅਕਤੀ) ਠੱਗੀ ਕਰਨ ਆਉਂਦਾ ਹੈ ਅਤੇ ਠੱਗੀ (ਦੀ ਭਾਵਨਾ ਨਾਲ) ਉਠ ਕੇ ਚਲਾ ਜਾਂਦਾ ਹੈ, ਉਸ ਦੇ ਨੇੜੇ ਗੁਰਸਿੱਖ ਬਿਲਕੁਲ ਨਹੀਂ ਆਉਂਦਾ। ਨਾਨਕ (ਇਹ) ਬ੍ਰਹਮ ਵਿਚਾਰ ਕਹਿ ਕੇ ਸੁਣਾਉਂਦਾ ਹੈ। ਜੋ (ਵਿਅਕਤੀ) ਬਿਨਾ ਸਤਿਗੁਰੂ ਦੇ ਮਨ ਨੂੰ ਵਿਸ਼ਵਸਤ ਕੀਤੇ (ਗੁਰਸਿੱਖਾਂ ਤੋਂ) ਕੰਮ ਕਰਾਉਂਦਾ ਹੈ, ਉਹ ਜੀਵ (ਵਿਅਕਤੀ) ਬਹੁਤ ਦੁਖ ਪਾਉਂਦਾ ਹੈ।੨।

**ਪਉੜੀ:** ਹੇ ਵਡਿਆਂ ਤੋਂ ਵੱਡੇ (ਪ੍ਰਭੂ!) ਤੂੰ ਅਤਿ ਵੱਡਾ ਸੱਚਾ ਸਾਹਿਬ ਹੈਂ, ਤੇਰੇ ਜਿਤਨਾ ਵੱਡਾ ਤੂੰ ਹੀ ਹੈਂ। ਜਿਸ ਨੂੰ ਤੂੰ ਮਿਲਾਉਂਦਾ ਹੈ, ਉਹੀ ਤੈਨੂੰ ਮਿਲਦਾ ਹੈ। ਤੂੰ (ਉਸ ਦੇ ਕਰਮਾਂ ਦਾ) ਲੇਖਾ ਖ਼ਤਮ ਕਰਕੇ ਆਪ ਹੀ ਬਖ਼ਸ਼ ਲੈਂਦਾ ਹੈ। ਜਿਸ ਨੂੰ ਤੂੰ ਆਪ (ਸਤਿਗੁਰੂ ਨਾਲ) ਮਿਲਾਉਂਦਾ ਹੈਂ, ਉਹ ਮਨ ਲਗਾ ਕੇ ਸਤਿਗੁਰੂ ਦੀ ਸੇਵਾ ਕਰਦਾ ਹੈ। (ਹੇ ਪ੍ਰਭੂ!) ਤੂੰ ਸੱਚਾ ਸੁਆਮੀ ਹੈਂ, ਤੂੰ ਸਤਿਸਰੂਪ ਹੈਂ, ਸਭ ਜਿੰਦ, ਸ਼ਰੀਰ, ਚੰਮ, ਹੱਡ ਸਭ ਕੁਝ ਤੇਰਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਸੱਚੇ ਪਾਤਸ਼ਾਹ! ਜਿਵੇਂ ਤੈਨੂੰ ਚੰਗਾ ਲਗੇ, ਉਸ ਤਰ੍ਹਾਂ ਰਖ ਲੈ। ਹੇ ਵਡਿਆਂ ਤੋਂ ਵੱਡੇ ! (ਸਾਡੇ) ਮਨ ਵਿਚ (ਬਸ ਇਕ) ਤੇਰੀ ਹੀ ਆਸ ਹੈ।੩੩।੧।ਸੁਧੁ।

**ਗਉੜੀ ਕੀ ਵਾਰ ਮਹਲਾ ੫**

ਇਸ ਵਾਰ ਨੂੰ ਰਾਇ ਕਮਾਲਦੀ ਮੌਜਦੀ ਦੀ ਵਾਰ ਦੀ ਧੁਨੀ ਉਤੇ ਗਾਉਣਾ ਹੈ।

**ਸਲੋਕ ਮ.੫:** ਜੋ ਸਾਧਕ ਹਰਿ-ਹਰਿ ਦਾ ਨਾਮ ਜਪਦਾ ਹੈ, ਉਹੀ (ਸੰਸਾਰ ਵਿਚ) ਆਇਆ ਪ੍ਰਵਾਨਿਤ ਹੈ। ਉਸ ਸਾਧਕ ਤੋਂ ਕੁਰਬਾਨ ਜਾਈਏ, ਜਿਸ ਨੇ ਨਿਰਵਾਣ ਪ੍ਰਭੂ ਨੂੰ ਸਿਮਰਿਆ ਹੈ। (ਉਸ ਦਾ) ਜਨਮ-ਮਰਨ ਦਾ ਦੁਖ ਕਟਿਆ ਜਾਂਦਾ ਹੈ, (ਜਿਸ ਨੂੰ) ਹਰਿ ਪੁਰਖ ਸੁਜਾਣ ਮਿਲ ਪਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਹ) ਸੰਤਾਂ ਦੀ ਸੰਗਤ ਕਰਕੇ (ਭਵ-) ਸਾਗਰ ਤਰ ਜਾਂਦਾ ਹੈ (ਕਿਉਂਕਿ ਉਸ ਨੂੰ) ਸੱਚੇ (ਪ੍ਰਭੂ) ਦਾ ਤ੍ਰਾਣ ਅਥਵਾ ਆਸਰਾ (ਪ੍ਰਾਪਤ) ਹੈ।੧।

ਮਃ ੫ ॥
ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ ॥
ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ ॥
ਨਾਮੁ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ ॥
ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ ॥
ਹਰਿ ਨਾਮ ਵਾਪਾਰੀ ਨਾਨਕਾ ਵਡਭਾਗੀ ਪਾਵਉ ॥੨॥
ਪਉੜੀ ॥
ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥
ਤੂ ਸਭ ਮਹਿ ਏਕੁ ਵਰਤਦਾ ਸਭ ਮਾਹਿ ਸਮਾਣਾ ॥
ਥਾਨ ਥਨੰਤਰਿ ਰਵਿ ਰਹਿਆ ਜੀਅ ਅੰਦਰਿ ਜਾਣਾ ॥
ਸਾਧਸੰਗਿ ਮਿਲਿ ਪਾਈਐ ਮਨਿ ਸਚੇ ਭਾਣਾ ॥
ਨਾਨਕ ਪ੍ਰਭ ਸਰਣਾਗਤੀ ਸਦ ਸਦ ਕੁਰਬਾਣਾ ॥੧॥

ਸਲੋਕ ਮਃ ੫ ॥
ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ ॥
ਨਾਨਕ ਸਤਿਗੁਰੁ ਸੇਵਿ ਚੜਿ ਬੋਹਿਥਿ ਭਉਜਲੁ ਪਾਰਿ ਪਉ ॥੧॥
ਮਃ ੫ ॥
ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ ॥
ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥੨॥
ਪਉੜੀ ॥
ਸੇਈ ਉਬਰੇ ਜਗੈ ਵਿਚਿ ਜੋ ਸਚੈ ਰਖੇ ॥
ਮੁਹਿ ਡਿਠੈ ਤਿਨ ਕੈ ਜੀਵੀਐ ਹਰਿ ਅੰਮ੍ਰਿਤੁ ਚਖੇ ॥
ਕਾਮੁ ਕ੍ਰੋਧੁ ਲੋਭੁ ਮੋਹੁ ਸੰਗਿ ਸਾਧਾ ਭਖੇ ॥
ਕਰਿ ਕਿਰਪਾ ਪ੍ਰਭਿ ਆਪਣੀ ਹਰਿ ਆਪਿ ਪਰਖੇ ॥
ਨਾਨਕ ਚਲਤ ਨ ਜਾਪਨੀ ਕੋ ਸਕੈ ਨ ਲਖੇ ॥੨॥

ਸਲੋਕ ਮਃ ੫ ॥
ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ ॥੧॥
ਮਃ ੫ ॥
ਨਾਨਕ ਮਿਤ੍ਰਾਈ ਤਿਸੁ ਸਿਉ ਸਭ ਕਿਛੁ ਜਿਸ ਕੈ ਹਾਥਿ ॥
ਕੁਮਿਤ੍ਰਾ ਸੇਈ ਕਾਂਢੀਅਹਿ ਇਕ ਵਿਖ ਨ ਚਲਹਿ ਸਾਥਿ ॥੨॥
ਪਉੜੀ ॥
ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥
ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ॥
ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ ॥
ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ ॥੩॥

**ਮ.੫** (ਕੋਈ ਸਿਦਕੀ) ਪਰਾਹੁਣਾ ਸਵੇਰੇ ਉਠ ਕੇ ਮੇਰੇ ਘਰ ਵਿਚ ਆਵੇ, (ਤਾਂ ਮੈਂ) ਉਸ ਦੇ ਚਰਣ ਧੋਵਾਂ, ਮੇਰੇ ਮਨ ਅਤੇ ਤਨ ਵਿਚ (ਉਹ) ਸਦਾ ਚੰਗਾ ਲਗੇ। ਉਹ (ਸਾਧਕ ਹਮੇਸ਼ਾ) ਨਾਮ ਸੁਣੇ, ਨਾਮ (ਰੂਪ ਧਨ ਹਿਰਦੇ ਵਿਚ) ਇਕੱਠਾ ਕਰੇ ਅਤੇ ਨਾਮ ਵਿਚ ਹੀ ਲਿਵ ਲਗਾਈ ਰਖੇ। (ਮੇਰਾ) ਘਰ ਅਤੇ ਧਨ ਸਭ ਪਵਿਤਰ ਹੋ ਜਾਣ (ਅਤੇ ਮੈਂ) ਹਰਿ ਦੇ ਗੁਣ ਗਾਉਣ ਲਗ ਜਾਵਾਂ। ਹੇ ਨਾਨਕ! ਹਰਿ ਦੇ ਨਾਮ ਦਾ ਵਪਾਰੀ (ਕੋਈ) ਵਡਭਾਗੀ (ਵਿਅਕਤੀ) ਹੀ ਪ੍ਰਾਪਤ ਕਰਦਾ ਹੈ।੨।

**ਪਉੜੀ** (ਹੇ ਪਰਮਾਤਮਾ!) ਜੋ ਤੈਨੂੰ ਚੰਗਾ ਲਗੇ, ਉਹੀ ਭਲਾ ਹੈ ਅਤੇ ਤੇਰਾ ਭਾਣਾ ਸੱਚਾ ਹੈ। ਤੂੰ ਇਕੋ ਹੀ ਸਾਰਿਆਂ ਵਿਚ ਵਰਤਦਾ ਹੈਂ ਅਤੇ ਸਾਰਿਆਂ ਵਿਚ ਸਮਾਇਆ ਹੋਇਆ ਹੈਂ। (ਤੂੰ) ਸਥਾਨਾਂ ਸਥਾਨਾਂਤਰਾਂ ਵਿਚ ਵਿਆਪ ਰਿਹਾ ਹੈਂ (ਅਤੇ ਸਾਰਿਆਂ) ਜੀਵਾਂ ਵਿਚ (ਸਮਾਹਿਤ) ਜਾਣਿਆ ਜਾਂਦਾ ਹੈਂ। (ਉਸ) ਸੱਚੇ (ਪ੍ਰਭੂ ਦਾ) ਭਾਣਾ ਮੰਨ ਕੇ ਸਾਧ-ਸੰਗ ਨਾਲ ਮਿਲ ਕੇ (ਉਸ ਨੂੰ) ਪ੍ਰਾਪਤ ਕਰ ਲਈਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਪ੍ਰਭੂ ਦੀ ਸ਼ਰਣ ਵਿਚ ਪਿਆ ਹੈ (ਅਤੇ ਉਸ ਤੋਂ) ਸਦਾ ਕੁਰਬਾਨ ਜਾਂਦਾ ਹੈ।੧।

**ਸਲੋਕ ਮ. ੫:** (ਹੇ ਜਿਗਿਆਸੂ! ਜੇ ਤੈਨੂੰ ਪਹਿਲਾਂ ਕੀਤੇ ਪੁੰਨ ਦਾ) ਚੇਤਾ ਹੈ ਤਾਂ ਉਸ ਸੱਚੇ ਸਾਹਿਬ ਨੂੰ ਚੇਤੇ ਕਰ (ਜੋ ਸਭ ਦਾ) ਸੁਆਮੀ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਦੀ ਸੇਵਾ ਕਰ, (ਅਤੇ ਇਸ ਗੁਰੂ ਰੂਪ) ਜਹਾਜ਼ ਉਪਰ ਚੜ੍ਹ ਕੇ ਭਵਸਾਗਰ ਤੋਂ ਪਾਰ ਹੋ ਜਾ।੧।

**ਮ. ੫:** ਮੂਰਖ (ਵਿਅਕਤੀ) ਹੰਕਾਰ ਨਾਲ ਹਵਾ (ਵਿਚ ਉਡਣ ਵਾਲੇ ਬਾਰੀਕ) ਬਸਤ੍ਰ ਪਹਿਨਦਾ ਹੈ। ਹੇ ਨਾਨਕ! (ਇਹ) ਨਾਲ ਨਹੀਂ ਚਲਦੇ, ਸੜ ਬਲ ਕੇ ਰਾਖ ਹੋ ਜਾਂਦੇ ਹਨ।੨।

**ਪਉੜੀ:** ਉਹੀ (ਮਨੁੱਖ) ਜਗਤ ਵਿਚ ਬਚ ਨਿਕਲੇ ਹਨ, ਜੋ ਸਤਿਸਰੂਪ (ਪ੍ਰਭੂ) ਨੇ ਬਚਾਏ ਹੋਏ ਹਨ। ਉਨ੍ਹਾਂ (ਸਾਧਕਾਂ) ਦੇ ਮੁਖ ਵੇਖ ਕੇ ਜੀਉਂਦੇ ਰਹੀਦਾ ਹੈ (ਜੋ) ਹਰਿ ਦੇ ਨਾਮ ਰੂਪ ਅੰਮ੍ਰਿਤ ਨੂੰ ਚਖਦੇ ਹਨ। (ਅਜਿਹੇ) ਸਾਧਾਂ ਦੀ ਸੰਗਤ ਕਰਕੇ ਕਾਮ, ਕ੍ਰੋਧ, ਲੋਭ ਅਤੇ ਮੋਹ ਖਾਏ ਜਾਂਦੇ ਹਨ (ਅਰਥਾਤ ਨਸ਼ਟ ਹੋ ਜਾਂਦੇ ਹਨ)। ਪ੍ਰਭੂ ਨੇ ਆਪਣੀ ਕ੍ਰਿਪਾ ਕਰ ਕੇ (ਉਨ੍ਹਾਂ ਨੂੰ) ਹਰਿ ਨੇ ਆਪ ਹੀ ਪਰਖ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਚੋਜ ਸਮਝੇ ਨਹੀਂ ਜਾ ਸਕੀਦੇ, ਕੋਈ (ਵੀ ਮਨੁੱਖ) ਸਮਝ ਨਹੀਂ ਸਕਦਾ। ੨।

**ਸਲੋਕ ਮ. ੫:** ਹੇ ਨਾਨਕ! ਉਹੀ ਦਿਨ ਸੋਹਣਾ ਹੈ, ਜਿਸ ਦਿਨ ਪ੍ਰਭੂ ਚਿਤ ਵਿਚ ਆਵੇ। ਜਿਸ ਦਿਨ ਪਾਰਬ੍ਰਹਮ ਭੁਲ ਜਾਵੇ (ਤਾਂ ਉਸ) ਭਲੀ ਰੁਤ ਨੂੰ ਵੀ ਧਿਕਾਰ ਹੈ।੧।

**ਮ. ੫:** ਹੇ ਨਾਨਕ! ਉਸ ਨਾਲ ਦੋਸਤੀ ਪਾਉਣੀ ਚਾਹੀਦੀ ਹੈ, ਜਿਸ ਦੇ ਵਸ ਵਿਚ ਸਭ ਕੁਝ ਹੈ। ਉਨ੍ਹਾਂ ਨੂੰ ਖੋਟੇ ਮਿਤਰ ਕਿਹਾ ਜਾਂਦਾ ਹੈ (ਜੋ ਅੰਤ-ਕਾਲ ਨੂੰ) ਇਕ ਕਦਮ (*ਵਿਖ*) ਵੀ ਨਾਲ ਨਹੀਂ ਚਲਦੇ।੨।

**ਪਉੜੀ:** ਹੇ ਭਾਈ! ਨਾਮ ਅੰਮ੍ਰਿਤ ਰੂਪ ਖ਼ਜ਼ਾਨਾ ਹੈ, (ਸਤਿਸੰਗੀਆਂ ਨਾਲ) ਮਿਲ ਕੇ ਪੀਓ। ਜਿਸ ਨੂੰ ਸਿਮਰਨ ਨਾਲ ਸੁਖ ਮਿਲਦਾ ਹੈ ਅਤੇ ਸਾਰੀ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ। ਉਸ ਪਾਰਬ੍ਰਹਮ ਦੀ ਸੇਵਾ ਕਰਨ ਨਾਲ ਜ਼ਰਾ ਜਿੰਨੀ ਵੀ ਭੁਖ ਨਹੀਂ ਰਹਿ ਜਾਂਦੀ। ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ ਅਤੇ ਅਮਰ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਹੇ ਪਾਰਬ੍ਰਹਮ! ਤੇਰਾ ਜਿਤਨਾ ਵੱਡਾ ਤੂੰ ਹੀ ਹੈਂ, ਨਾਨਕ ਤੇਰੀ ਸ਼ਰਣ ਵਿਚ ਹੈ। ੩।

ਸਲੋਕ ਮਃ ੫ ॥
ਡਿਠੜੋ ਹਭ ਠਾਇ ਊਣ ਨ ਕਾਈ ਜਾਇ ॥
ਨਾਨਕ ਲਧਾ ਤਿਨ ਸੁਆਉ ਜਿਨਾ ਸਤਿਗੁਰੁ ਭੇਟਿਆ ॥੧॥

ਮਃ ੫ ॥
ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ ॥
ਵਥੁ ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ ॥੨॥

ਪਉੜੀ ॥
ਸਿਮ੍ਰਿਤਿ ਸਾਸਤ੍ਰ ਸੋਧਿ ਸਭਿ ਕਿਨੈ ਕੀਮ ਨ ਜਾਣੀ ॥
ਜੋ ਜਨੁ ਭੇਟੈ ਸਾਧਸੰਗਿ ਸੋ ਹਰਿ ਰੰਗੁ ਮਾਣੀ॥
ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ ਖਾਣੀ ॥
ਮਸਤਕਿ ਹੋਵੈ ਲਿਖਿਆ ਹਰਿ ਸਿਮਰਿ ਪਰਾਣੀ॥ਤੋਸਾ ਦਿਚੈ ਸਚੁ ਨਾਮੁ ਨਾਨਕ ਮਿਹਮਾਣੀ॥੪॥

ਸਲੋਕ ਮਃ ੫ ॥
ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ ॥
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ॥੧॥

ਮਃ ੫ ॥
ਮੁਠੜੇ ਸੇਈ ਸਾਥ ਜਿਨੀ ਸਚੁ ਨ ਲਦਿਆ ॥
ਨਾਨਕ ਸੇ ਸਾਬਾਸਿ ਜਿਨੀ ਗੁਰ ਮਿਲਿ ਇਕੁ ਪਛਾਣਿਆ ॥੨॥

ਪਉੜੀ ॥
ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥
ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥
ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ ॥
ਭਗਤਿ ਵਛਲੁ ਤੇਰਾ ਬਿਰਦੁ ਹੈ ਜੁਗਿ ਜੁਗਿ ਵਰਤੰਦਾ ॥
ਨਾਨਕੁ ਜਾਚੈ ਏਕੁ ਨਾਮੁ ਮਨਿ ਤਨਿ ਭਾਵੰਦਾ ॥੫॥

ਸਲੋਕ ਮਃ ੫ ॥
ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥
ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥੧॥

ਮਃ ੫ ॥
ਘਰ ਮੰਦਰ ਖੁਸੀਆ ਤਹੀ ਜਹ ਤੂ ਆਵਹਿ ਚਿਤਿ ॥
ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ ॥੨॥

ਪਉੜੀ ॥
ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ ॥
ਤਿਸੈ ਪਰਾਪਤਿ ਭਾਇਰਹੁ ਜਿਸੁ ਦੇਇ ਬਿਧਾਤਾ ॥
ਮਨ ਤਨ ਭੀਤਰਿ ਮਉਲਿਆ ਹਰਿ ਰੰਗਿ ਜਨੁ ਰਾਤਾ ॥
ਸਾਧਸੰਗਿ ਗੁਣ ਗਾਇਆ ਸਭਿ ਦੋਖਹ ਖਾਤਾ ॥
ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ ॥੬॥

**ਸਲੋਕ ਮ. ੫:** (ਅਸੀਂ) ਸਭ ਥਾਵਾਂ ਵੇਖ ਲਈਆਂ ਹਨ, (ਉਸ ਪ੍ਰਭੂ ਤੋਂ) ਖ਼ਾਲੀ ਕੋਈ ਵੀ ਥਾਂ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ, ਉਨ੍ਹਾਂ ਨੂੰ ਹੀ ਸੁਆਦ ਪ੍ਰਾਪਤ ਹੋਇਆ ਹੈ (ਅਰਥਾਤ ਉਹੀ ਜੀਵਨ ਵਿਚ ਸਫਲ-ਮਨੋਰਥ ਹੋਏ ਹਨ)।੧।

**ਮ. ੫:** ਜਗਤ ਦਾ ਵਰਤਾਰਾ ਉਸੇ ਤਰ੍ਹਾਂ ਦਾ ਹੈ (ਜਿਵੇਂ) ਆਕਾਸ਼ (*ਖੇ*) ਵਿਚ ਬਿਜਲੀ ਦੀ ਚਮਕ (ਥੋੜੇ ਚਿਰ ਲਈ ਹੁੰਦੀ ਹੈ)। ਹੇ ਨਾਨਕ ! ਉਹੀ ਵਸਤੂ ਸੋਹਣੀ ਹੈ ਕਿ ਉਸ ਸੁਆਮੀ ਪ੍ਰਭੂ ਦਾ ਨਾਮ ਜਪਿਆ ਜਾਵੇ।੨।

**ਪਉੜੀ:** ਸਿਮ੍ਰਿਤੀਆਂ ਸ਼ਾਸਤ੍ਰ ਸਭ ਵਿਚਾਰ ਲਏ ਹਨ, ਕਿਸੇ ਨੇ ਵੀ (ਪ੍ਰਭੂ ਦੀ) ਕੀਮਤ ਨਹੀਂ ਪਾਈ (ਅਰਥਾਤ ਪ੍ਰਭੂ ਨੂੰ ਸਮਝ ਨਹੀਂ ਸਕੇ)। ਜੋ ਸਾਧਕ ਸਾਧ-ਸੰਗ ਮਾਣਦਾ ਹੈ, ਉਹੀ ਹਰਿ ਦੇ ਪ੍ਰੇਮ-ਰੰਗ ਦਾ ਆਨੰਦ ਲੈਂਦਾ ਹੈ। ਕਰਤਾ ਪੁਰਖ ਦਾ ਨਾਮ ਸੱਚਾ ਹੈ—ਇਹ ਰਤਨਾਂ ਦੀ ਖਾਣ ਹੈ। (ਜਿਸ ਦੇ) ਮਸਤਕ ਉਪਰ ਲਿਖਿਆ ਹੋਵੇ, (ਉਹੀ) ਪ੍ਰਾਣੀ ਹਰਿ ਦਾ ਸਿਮਰਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ !) ਸੱਚੇ ਨਾਮ ਦਾ ਰਾਹ ਦਾ ਖ਼ਰਚਾ ਦਿਓ, ਇਹੀ ਪ੍ਰਾਹੁਣਾਚਾਰੀ (ਕਾਫ਼ੀ) ਹੈ।੪।

**ਸਲੋਕ ਮ: ੫:** (ਜਿਸ ਦੇ ਮਨ) ਅੰਦਰ ਚਿੰਤਾ ਹੋਵੇ ਅਤੇ ਵੇਖਣ ਨੂੰ ਸੁਖੀ (ਲਗਦਾ ਹੋਵੇ, ਉਸ ਦੀ) ਭੁਖ ਬਿਲਕੁਲ ਨਹੀਂ ਉਤਰਦੀ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ ਕਿਸੇ ਦਾ ਦੁਖ ਦੂਰ ਨਹੀਂ ਹੁੰਦਾ।੧।

**ਮ. ੫:** ਉਹੀ ਕਾਫ਼ਲੇ (*ਸਾਥ*) ਲੁਟੇ ਗਏ ਜਿਨ੍ਹਾਂ ਨੇ ਸੱਚੇ (ਨਾਮ ਦਾ ਸੌਦਾ) ਨਹੀਂ ਲਦਿਆ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ ਸ਼ਾਬਾਸ਼ ਹੈ, ਜਿਨ੍ਹਾਂ ਨੇ ਗੁਰੂ ਨੂੰ ਮਿਲ ਕੇ ਇਕ (ਪ੍ਰਭੂ) ਨੂੰ ਪਛਾਣਿਆ ਹੈ।੨।

**ਪਉੜੀ:** ਜਿਥੇ ਸਾਧ ਲੋਕ ਬੈਠਦੇ ਹਨ, ਉਹ ਸਥਾਨ ਸ਼ੋਭਾਸ਼ਾਲੀ ਹੈ। ਉਹ ਆਪਣੇ ਸਮਰਥ (ਪ੍ਰਭੂ) ਦਾ ਸਿਮਰਨ ਕਰਦੇ ਹਨ, (ਜਿਸ ਕਰਕੇ ਉਨ੍ਹਾਂ ਦੀ) ਸਭ ਬੁਰਿਆਈ ਨਸ਼ਟ ਹੋ ਜਾਂਦੀ ਹੈ। ਪਾਰਬ੍ਰਹਮ ਪਤਿਤਾਂ ਨੂੰ ਬਚਾਉਣ ਵਾਲਾ ਹੈ-(ਇਹ ਗੱਲ) ਸੰਤ ਲੋਕ ਅਤੇ ਵੇਦ ਕਹਿੰਦੇ ਹਨ। (ਹੇ ਪ੍ਰਭੂ !) ਭਗਤਾਂ/ਭਗਤੀ ਨੂੰ ਪਿਆਰ ਕਰਨਾ ਤੇਰਾ ਆਦਿ-ਸੁਭਾ (*ਬਿਰਦੁ*) ਹੈ (ਜੋ) ਜੁਗਾਂ-ਜੁਗਾਂਤਰਾਂ ਤੋਂ ਵਰਤਦਾ ਆ ਰਿਹਾ ਹੈ। (ਹੇ ਪ੍ਰਭੂ !) ਨਾਨਕ ਤੇਰੇ ਇਕ ਨਾਮ ਦੀ ਯਾਚਨਾ ਕਰਦਾ ਹੈ (ਕਿਉਂਕਿ ਇਹ) ਮਨ ਅਤੇ ਤਨ ਵਿਚ ਭਾਉਂਦਾ ਹੈ।੫।

**ਸਲੋਕ ਮ: ੫:** (ਜਦੋਂ) ਚਿੜੀ ਚੂਹਕਦੀ ਹੈ ਅਤੇ ਪ੍ਰਹ-ਫੁਟਾਲਾ ਹੁੰਦਾ ਹੈ (ਉਦੋਂ ਧਰਮ-ਸਾਧਕਾਂ ਦੇ ਮਨ ਵਿਚ ਸਿਮਰਨ ਦੀਆਂ) ਬਹੁਤ ਤਰੰਗਾਂ ਉਠਦੀਆਂ ਹਨ। ਨਾਨਕ (ਦਾ ਕਥਨ ਹੈ ਕਿ) ਨਾਮ ਨਾਲ ਪ੍ਰੇਮ ਹੋਣ ਕਰਕੇ ਸੰਤ ਲੋਕ ਵਿਸਮਾਦੀ ਵਾਤਾਵਰਣ ਸਿਰਜ ਲੈਂਦੇ ਹਨ। ੧।

**ਮ.੫ :** ਉਨ੍ਹਾਂ ਘਰਾਂ/ਨਿਵਾਸਾਂ ਵਿਚ ਹੀ (ਆਤਮਿਕ) ਖ਼ੁਸ਼ੀਆਂ ਹੁੰਦੀਆਂ ਹਨ, ਜਿਥੇ (ਹੇ ਪ੍ਰਭੂ !) ਤੂੰ ਯਾਦ ਆਉਂਦਾ ਹੈਂ। ਨਾਨਕ (ਦਾ ਕਥਨ ਹੈ ਕਿ) ਦੁਨੀਆ ਦੀਆਂ ਵਡਿਆਈਆਂ ਸਭ ਝੂਠੇ ਮਿਤਰ ਹਨ (ਕਿਉਂਕਿ ਇਹ ਨਾਲ ਨਹੀਂ ਨਿਭਦੇ)। ੨।

**ਪਉੜੀ:** ਹੇ ਭਰਾਵੋ ! ਹਰਿ-ਨਾਮ ਰੂਪ ਧਨ ਸੱਚੀ ਪੂੰਜੀ ਹੈ, (ਪਰ ਇਹ ਭੇਦ) ਕਿਸੇ ਵਿਰਲੇ ਨੇ ਸਮਝਿਆ ਹੈ। (ਇਹ) ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਨੂੰ ਪ੍ਰਭੂ ਆਪ ਪ੍ਰਦਾਨ ਕਰਦਾ ਹੈ। (ਜੋ) ਸਾਧਕ ਹਰਿ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ, (ਉਸ ਦਾ) ਮਨ ਤਨ ਅੰਦਰੋਂ ਆਨੰਦਿਤ ਹੋ ਜਾਂਦਾ ਹੈ। (ਜਿਸ ਸਾਧਕ ਨੇ) ਸਾਧ-ਸੰਗ ਵਿਚ (ਹਰਿ ਦੇ) ਗੁਣਾਂ ਦਾ ਗਾਇਨ ਕੀਤਾ ਹੈ, (ਉਸ ਨੇ) ਸਭ ਦੋਸ਼ਾਂ ਨੂੰ ਨਸ਼ਟ ਕਰ ਦਿੱਤਾ ਹੈ। (ਨਾਨਕ ਦਾ ਕਥਨ ਹੈ ਕਿ) ਉਹੀ (ਮਨੁੱਖ ਸਹੀ ਅਰਥਾਂ ਵਿਚ) ਜੀਵਿਆ ਹੈ, (ਜਿਸ ਨੇ) ਇਕ (ਪ੍ਰਭੂ) ਨੂੰ ਪਛਾਣ ਲਿਆ ਹੈ। ੬।

ਸਲੋਕ ਮਃ ੫ ॥
ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥
ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ ॥੧॥

ਮਃ ੫ ॥
ਵਿਸਾਰੇਦੇ ਮਰਿ ਗਏ ਮਰਿ ਭਿ ਨ ਸਕਹਿ ਮੂਲਿ ॥
ਵੇਮੁਖ ਹੋਏ ਰਾਮ ਤੇ ਜਿਉ ਤਸਕਰ ਉਪਰਿ ਸੂਲਿ ॥੨॥

ਪਉੜੀ ॥
ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ ॥
ਜਲਿ ਥਲਿ ਮਹੀਅਲਿ ਪੂਰਿਆ ਘਟਿ ਘਟਿ ਹਰਿ ਭਣਿਆ ॥
ਊਚ ਨੀਚ ਸਭ ਇਕ ਸਮਾਨਿ ਕੀਟ ਹਸਤੀ ਬਣਿਆ ॥
ਮੀਤ ਸਖਾ ਸੁਤ ਬੰਧਿਪੋ ਸਭਿ ਤਿਸ ਦੇ ਜਣਿਆ ॥
ਤੁਸਿ ਨਾਨਕੁ ਦੇਵੈ ਜਿਸੁ ਨਾਮੁ ਤਿਨਿ ਹਰਿ ਰੰਗੁ ਮਣਿਆ ॥੭॥

ਸਲੋਕ ਮਃ ੫ ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥

ਮਃ ੫ ॥
ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੇ ਸੂਲਿ ॥
ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ ॥੨॥

ਪਉੜੀ ॥
ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ ॥ ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ ॥
ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ ॥ ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ॥
ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ ॥੮॥

ਸਲੋਕ ਮਃ ੫ ॥
ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥ ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥
ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥
ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥੧॥

ਮਃ ੫ ॥
ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥
ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥੨॥*

ਪਉੜੀ ॥
ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ ॥
ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ ॥
ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 916 ਉਤੇ ਛੇਵੀਂ ਅਸ਼ਟਪਦੀ ਤੋਂ ਬਾਦ ਵੀ ਆਉਂਦਾ ਹੈ।

**ਸਲੋਕ ਮ. ੫:** (ਅੱਕ ਦੀਆਂ) ਕੱਕੜੀਆਂ ਅੱਕ ਦੇ ਬੂਟੇ ਨਾਲ ਲਗੀਆਂ ਹੀ ਸੋਹਣੀਆਂ ਲਗਦੀਆਂ ਹਨ। (ਪਰ ਜਦੋਂ ਉਨ੍ਹਾਂ ਦਾ) ਸੁਆਮੀ (ਅੱਕ) ਨਾਲੋਂ ਵਿਯੋਗ ਰੂਪ ਵਿਛੋੜਾ ਹੋ ਜਾਂਦਾ ਹੈ, ਨਾਨਕ (ਦਾ ਕਥਨ ਹੈ ਕਿ ਤਾਂ ਉਸ ਦੇ) ਹਜ਼ਾਰਾਂ ਤੂੰਬੇ (*ਗੰਠਿ*-ਜੋੜ) (ਉਡਣ ਲਗਦੇ ਹਨ)। ੧।

**ਮ. ੫:** (ਪਰਮਾਤਮਾ ਦੇ ਨਾਮ ਨੂੰ) ਵਿਸਾਰਨ ਵਾਲੇ (ਵਿਅਕਤੀ ਭਾਵੇਂ) ਮਰ ਗਏ ਹਨ, (ਪਰ ਉਹ) ਪੂਰੀ ਤਰ੍ਹਾਂ ਮਰ ਵੀ ਨਹੀਂ ਸਕਦੇ (ਅਰਥਾਤ ਮਰਨ ਵੇਲੇ ਵੀ ਸ਼ਾਂਤ ਨਹੀਂ ਹੋ ਸਕਦੇ)। (ਜੋ) ਰਾਮ ਤੋਂ ਬੇਮੁਖ ਹੁੰਦੇ ਹਨ (ਉਨ੍ਹਾਂ ਦੀ ਸਥਿਤੀ) ਸੂਲੀ ਉਪਰ (ਚੜ੍ਹੇ) ਚੋਰ ਵਰਗੀ ਹੁੰਦੀ ਹੈ। ੨।

**ਪਉੜੀ:** ਸੁਖਾਂ ਦਾ ਖ਼ਜ਼ਾਨਾ ਇਕ ਪ੍ਰਭੂ ਹੀ ਹੈ, (ਜੋ) ਅਵਿਨਾਸ਼ੀ ਸੁਣੀਦਾ ਹੈ। (ਉਹ ਪ੍ਰਭੂ) ਜਲ, ਥਲ ਅਤੇ ਪੁਲਾੜ ਵਿਚ ਪੂਰਿਆ ਹੋਇਆ ਹੈ ਅਤੇ ਹਰ ਇਕ ਸ਼ਰੀਰ ਵਿਚ (ਸਥਿਤ) ਦਸਿਆ ਜਾਂਦਾ ਹੈ। (ਉਹ) ਉਚਿਆਂ ਨੀਵਿਆਂ ਸਭ ਵਿਚ ਇਕ-ਸਮਾਨ (ਵਰਤ ਰਿਹਾ ਹੈ)। ਕੀੜੇ ਅਤੇ ਹਾਥੀ (ਸਭ ਉਸ ਤੋਂ ਹੀ) ਬਣੇ ਹਨ। ਮਿਤਰ, ਸਾਥੀ, ਪੁੱਤਰ, ਸੰਬੰਧੀ ਸਭ ਉਸ ਦੇ ਹੀ ਪੈਦਾ ਕੀਤੇ ਹਨ। ਨਾਨਕ (ਦਾ ਕਥਨ ਹੈ ਕਿ ) ਜਿਸ ਨੂੰ (ਪ੍ਰਭੂ) ਪ੍ਰਸੰਨ ਹੋ ਕੇ ਨਾਮ ਬਖ਼ਸ਼ਦਾ ਹੈ, ਉਸੇ ਨੇ ਹਰਿ ਦੇ ਪ੍ਰੇਮ-ਰੰਗ ਨੂੰ ਮਾਣਿਆ ਹੈ।੭।

**ਸਲੋਕ ਮ. ੫:** ਜਿਨ੍ਹਾਂ (ਮਨੁੱਖਾਂ) ਨੂੰ ਸੁਆਸ ਅਤੇ ਗਿਰਾਸ (ਅਰਥਾਤ ਸਾਹ ਲੈਣ ਅਤੇ ਖਾਣ) (ਵੇਲੇ ਪ੍ਰਭੂ) ਨਹੀਂ ਭੁਲਦਾ (ਅਤੇ ਜਿਨ੍ਹਾਂ ਦੇ) ਮਨ ਵਿਚ ਹਰਿ-ਨਾਮ ਰੂਪ ਮੰਤ੍ਰ ਹੈ, ਨਾਨਕ (ਦਾ ਕਥਨ ਹੈ ਕਿ) ਉਹ (ਸਾਧਕ) ਧੰਨ ਹਨ ਅਤੇ ਉਹੀ ਪੂਰਣ ਸੰਤ ਹਨ।੧।

**ਮ. ੫:** (ਜੋ ਕੋਈ ਵਿਅਕਤੀ) ਅੱਠੇ ਪਹਿਰ ਖਾਣ ਦੇ ਦੁਖ ਵਿਚ ਭੌਂਦਾ ਫਿਰੇ (ਪਰ ਉਸ ਦੇ) ਚਿਤ ਵਿਚ ਜੇ ਪ੍ਰਭੂ ਨਹੀਂ ਹੈ, (ਤਾਂ ਉਹ) ਦੋਜ਼ਕ (ਨਰਕ) ਵਿਚ ਪੈਣੋਂ ਕਿਵੇਂ ਰਹਿ ਸਕਦਾ ਹੈ?।੨।

**ਪਉੜੀ:** ਹੇ ਪ੍ਰਾਣੀਓ! ਉਸ ਦੀ ਸੇਵਾ ਕਰੋ, ਜਿਸ ਦੇ ਪੱਲੇ ਨਾਮ ਹੈ। (ਉਸ ਨਾਲ) ਇਥੇ ਸੁਖੀ ਰਹੋਗੇ ਅਤੇ ਪਰਲੋਕ ਵਿਚ ਵੀ (ਨਾਮ) ਨਾਲ ਜਾਵੇਗਾ। (ਨਾਮ ਰੂਪ) ਅਹਿਲ ਥੰਮ ਗਡ ਕੇ ਸੱਚੇ ਧਰਮ ਦਾ ਘਰ ਬਣਾਉ। ਨਾਰਾਇਣ ਦੀ ਓਟ ਲਵੋ (ਜੋ) ਦੀਨ ਅਤੇ ਦੁਨੀਆ ਨੂੰ ਝਲਣ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਸਾਧਕ ਨੇ) ਹਰਿ ਦੇ ਚਰਣ ਪਕੜੇ ਹਨ, ਉਹ ਈਸ਼ਵਰੀ ਦਰਗਾਹ ਮਲੀ ਰਖਦਾ ਹੈ।੮।

**ਸਲੋਕ ਮ. ੫:** ਹੇ ਪਿਆਰੇ (ਪ੍ਰਭੂ!) ਮੈਂ ਯਾਚਕ (ਤੇਰਾ ਨਾਮ ਰੂਪ) ਦਾਨ ਮੰਗਦਾ ਹਾਂ, ਪ੍ਰਦਾਨ ਕਰ ਦਿਓ। ਤੂੰ ਦੇਣ ਵਾਲਾ ਦਾਤਾ ਹੈਂ ਅਤੇ ਮੈਂ ਨਿਤ ਯਾਦ ਕਰਦਾ ਰਹਿੰਦਾ ਹਾਂ। (ਤੇਰਾ) ਭੰਡਾਰ ਅਤੋਲ ਹੋਣ ਕਾਰਣ ਬਿਲਕੁਲ ਨਹੀਂ ਮੁਕਦਾ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਤੇਰਾ) ਸ਼ਬਦ ਅਪਾਰ ਹੈ। ਉਸ ਨੇ (ਮੇਰਾ) ਸਭ ਕੁਝ ਸਹੀ ਕਰ ਦਿੱਤਾ ਹੈ। ੧।

**ਮ. ੫:** ਹੇ ਪਿਆਰਿਓ! (ਗੁਰੂ ਦੇ) ਸ਼ਬਦ ਨੂੰ ਸਿਖੋ (ਕਿਉਂਕਿ ਇਹ) ਜਨਮ-ਮਰਨ ਦੀ ਟੇਕ ਹੈ। ਨਾਨਕ (ਦਾ ਕਥਨ ਹੈ ਕਿ) ਇਕ (ਪ੍ਰਭੂ ਦੇ ਨਾਮ ਨੂੰ) ਸਿਮਰਨ ਨਾਲ ਸਦਾ ਸੁਖੀ ਹੋਈਦਾ ਹੈ ਅਤੇ (ਈਸ਼ਵਰੀ ਦਰਗਾਹ ਵਿਚ) ਸਦਾ ਮੁਖ ਉਜਲਾ ਰਹਿੰਦਾ ਹੈ। ੨।

**ਪਉੜੀ:** ਹਰਿ ਦਾ ਨਾਮ-ਰੂਪ ਅੰਮ੍ਰਿਤ ਉਥੇ (ਅਰਥਾਤ ਸਤਿਸੰਗਤ ਵਿਚ) ਵੰਡਿਆ ਜਾਂਦਾ ਹੈ, ਜੋ ਸੁਖੀ ਕਰਨ ਵਾਲਾ ਹੈ। (ਜੋ ਨਾਮ-ਰੂਪ ਅੰਮ੍ਰਿਤ ਪਾਨ ਕਰਦੇ ਹਨ ਉਹ) ਜਮ ਦੇ ਮਾਰਗ ਉਤੇ ਨਹੀਂ ਪੈਂਦੇ ਅਤੇ ਨ ਹੀ ਮਰਦੇ ਹਨ (ਅਰਥਾਤ ਅਮਰ ਹੋ ਜਾਂਦੇ ਹਨ)। ਜਿਸ (ਸਾਧਕ) ਨੂੰ ਹਰਿ ਦੇ ਪ੍ਰੇਮ-ਰਸ

ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥
ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ ॥੯॥

ਸਲੋਕ ਮਃ ੫ ॥
ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥
ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥੧॥

ਮਃ ੫ ॥
ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ ॥
ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ ॥੨॥

ਪਉੜੀ ॥
ਤਿਨ ਕੀ ਸੋਭਾ ਕਿਆ ਗਣੀ ਜਿਨੀ ਹਰਿ ਹਰਿ ਲਧਾ ॥
ਸਾਧਾ ਸਰਣੀ ਜੋ ਪਵੈ ਸੁ ਛੁਟੈ ਬਧਾ ॥
ਗੁਣ ਗਾਵੈ ਅਬਿਨਾਸੀਐ ਜੋਨਿ ਗਰਭਿ ਨ ਦਧਾ ॥
ਗੁਰੁ ਭੇਟਿਆ ਪਾਰਬ੍ਰਹਮੁ ਹਰਿ ਪੜਿ ਬੁਝਿ ਸਮਧਾ ॥
ਨਾਨਕ ਪਾਇਆ ਸੋ ਧਣੀ ਹਰਿ ਅਗਮ ਅਗਧਾ ॥੧੦॥

ਸਲੋਕ ਮਃ ੫ ॥
ਕਾਮੁ ਨ ਕਰਹੀ ਆਪਣਾ ਫਿਰਹਿ ਅਵਤਾ ਲੋਇ ॥
ਨਾਨਕ ਨਾਇ ਵਿਸਾਰਿਐ ਸੁਖੁ ਕਿਨੇਹਾ ਹੋਇ ॥੧॥

ਮਃ ੫ ॥
ਬਿਖੈ ਕਉੜਤਣਿ ਸਗਲ ਮਾਹਿ ਜਗਤਿ ਰਹੀ ਲਪਟਾਇ ॥
ਨਾਨਕ ਜਨਿ ਵੀਚਾਰਿਆ ਮੀਠਾ ਹਰਿ ਕਾ ਨਾਉ ॥੨॥

ਪਉੜੀ ॥
ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ॥
ਜਮਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ ॥
ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ ਉਤਰੀਐ ॥
ਹਰਿ ਗੁਣ ਗੁੰਫਹੁ ਮਨਿ ਮਾਲ ਹਰਿ ਸਭ ਮਲੁ ਪਰਹਰੀਐ ॥
ਨਾਨਕ ਪ੍ਰੀਤਮ ਮਿਲਿ ਰਹੇ ਪਾਰਬ੍ਰਹਮ ਨਰਹਰੀਐ ॥੧੧॥

ਸਲੋਕ ਮਃ ੫ ॥
ਨਾਨਕ ਆਏ ਸੇ ਪਰਵਾਣੁ ਹੈ ਜਿਨ ਹਰਿ ਵੁਠਾ ਚਿਤਿ ॥
ਗਾਲ੍ਹੀ ਅਲ ਪਲਾਲੀਆ ਕੰਮਿ ਨ ਆਵਹਿ ਮਿਤ ॥੧॥

ਮਃ ੫ ॥
ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ ਪੂਰਨ ਅਗਮ ਬਿਸਮਾਦ ॥
ਨਾਨਕ ਰਾਮ ਨਾਮੁ ਧਨੁ ਕੀਤਾ ਪੂਰੇ ਗੁਰ ਪਰਸਾਦਿ ॥੨॥

ਪਉੜੀ ॥
ਧੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ ॥

ਦਾ (ਸੁਆਦ) ਆਉਂਦਾ ਹੈ, ਉਹੀ ਜਰਦਾ ਹੈ। ਸਾਧ ਲੋਕ (ਸਤਸੰਗ ਵਿਚ) ਬਾਣੀ ਉਚਰਦੇ ਹਨ, (ਮਾਨੋ) ਅੰਮ੍ਰਿਤ ਦੇ ਫ਼ਵਾਰੇ ਚਲਦੇ ਹੋਣ। ਨਾਨਕ (ਦਾ ਕਥਨ ਹੈ ਕਿ ਉਹ ਸਾਧ-ਸੰਗ ਦਾ) ਦਰਸ਼ਨ ਕਰਕੇ ਜੀ ਰਿਹਾ ਹੈ (ਅਤੇ ਹਰਿ-ਨਾਮ ਨੂੰ) ਮਨ ਵਿਚ ਧਾਰਣ ਕਰ ਲਿਆ ਹੈ। ੯।

**ਸਲੋਕ ਮ. ੫:** ਪੂਰੇ ਸਤਿਗੁਰੂ ਦੀ ਸੇਵਾ ਕਰਨ ਨਾਲ, ਦੁਖਾਂ ਦਾ ਨਾਸ਼ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੇ ਸਿਮਰਨ ਨਾਲ (ਸਾਰੇ) ਕੰਮ ਸੰਪੰਨ ਹੋ ਜਾਂਦੇ ਹਨ।੧।

**ਮ. ੫:** ਜਿਸ (ਪ੍ਰਭੂ ਦੇ ਨਾਮ) ਸਿਰਮਨ ਨਾਲ ਸੰਕਟ ਮਿਟ ਜਾਂਦੇ ਹਨ ਅਤੇ ਆਨੰਦ, ਮੰਗਲ ਤੇ ਆਰਾਮ (ਮਿਲ ਜਾਂਦੇ ਹਨ), ਨਾਨਕ (ਦਾ ਕਥਨ ਹੈ ਕਿ) ਸਦਾ ਹਰਿ ਨੂੰ ਜਪਣਾ ਚਾਹੀਦਾ ਹੈ (ਅਤੇ ਇਕ) ਛਿਣ ਲਈ ਵੀ ਨਾਮ ਨਹੀਂ ਵਿਸਰਨਾ ਚਾਹੀਦਾ। ੨।

**ਪਉੜੀ:** ਉਨ੍ਹਾਂ ਦੀ ਸ਼ੋਭਾ ਕੀ ਗਿਣੀਏ, ਜਿਨ੍ਹਾਂ ਨੂੰ ਹਰਿ-ਹਰਿ ਦੀ ਪ੍ਰਾਪਤੀ ਹੋ ਗਈ ਹੈ। ਜੋ (ਵਿਅਕਤੀ) ਸਾਧਾਂ ਦੀ ਸ਼ਰਣ ਵਿਚ ਪੈਂਦਾ ਹੈ, ਉਹ (ਮਾਇਕ ਬੰਧਨਾਂ ਵਿਚ) ਬੰਨ੍ਹਿਆਂ ਹੋਇਆ ਵੀ ਖ਼ਲਾਸ ਹੋ ਜਾਂਦਾ ਹੈ। (ਜੋ) ਹਰਿ ਅਵਿਨਾਸ਼ੀ ਦੇ ਗੁਣ ਗਾਉਂਦਾ ਹੈ, (ਉਹ) ਗਰਭ ਜੂਨਾਂ (ਵਿਚ ਪੈ ਕੇ) ਨਹੀਂ ਸੜਦਾ। (ਜੋ ਵਿਅਕਤੀ) ਗੁਰੂ ਪਾਰਬ੍ਰਹਮ ਨੂੰ ਮਿਲਿਆ ਹੈ (ਉਹ ਗੁਰੂ ਦਾ ਸ਼ਬਦ) ਪੜ੍ਹ ਅਤੇ ਸਮਝ ਕੇ ਸਮਾਧੀ (ਦੀ ਅਵਸਥਾ ਵਿਚ ਹੋ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਉਸ ਨੇ ਅਗਮ ਅਤੇ ਅਗਾਧ ਹਰਿ ਸੁਆਮੀ ਨੂੰ ਪਾ ਲਿਆ ਹੈ। ੧੦।

**ਸਲੋਕ ਮ. ੫:** ਜੋ (ਵਿਅਕਤੀ) ਆਪਣਾ (ਵਾਸਤਵਿਕ) ਕੰਮ ਨਹੀਂ ਕਰਦਾ ਅਤੇ ਸੰਸਾਰ (*ਲੋਇ*) ਵਿਚ ਆਪ-ਮੁਹਾਰਾ ਫਿਰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੇ ਵਿਸਾਰਨ ਨਾਲ (ਉਸ ਨੂੰ) ਕਿਵੇਂ ਸੁਖ ਹੋ ਸਕਦਾ ਹੈ।੧।

**ਮ. ੫:** (ਮਾਇਆ ਰੂਪ) ਵਿਸ਼ ਦੀ ਕੌੜਤਣ ਸਾਰੇ (ਜੀਵਾਂ) ਵਿਚ ਹੈ ਅਤੇ ਜਗਤ ਵਿਚ (ਸਭ ਨੂੰ) ਲਿਪਟ ਰਹੀ ਹੈ। ਨਾਨਕ (ਦਾ ਕਥਨ ਹੈ ਕਿ) ਦਾਸ ਨੇ ਵਿਚਾਰਿਆ ਹੈ ਕਿ (ਮਾਇਆ ਦੇ ਮੁਕਾਬਲੇ ਵਿਚ) ਹਰਿ ਦਾ ਨਾਮ ਮਿਠਾ ਹੈ।੨।

**ਪਉੜੀ:** ਸਾਧ ਦੀ ਇਹ ਨਿਸ਼ਾਨੀ ਹੈ ਕਿ ਜਿਸ ਨੂੰ ਮਿਲਿਆ (ਸੰਸਾਰ ਸਾਗਰ) ਤਰ ਜਾਈਦਾ ਹੈ। ਜਮ ਦੇ ਦੂਤ ਨੇੜੇ ਨਹੀਂ ਆਉਂਦੇ ਅਤੇ ਫਿਰ ਮੁੜ ਕੇ ਮਰਨਾ ਨਹੀਂ ਪੈਂਦਾ (ਅਰਥਾਤ ਅਮਰ ਹੋ ਜਾਈਦਾ ਹੈ)। ਵਿਸ਼ ਵਰਗਾ ਸੰਸਾਰ ਰੂਪ (ਜੋ) ਭਵ-ਸਾਗਰ ਹੈ, ਉਸ ਤੋਂ ਪਾਰ ਲੰਘ ਜਾਈਦਾ ਹੈ। (ਜੇ) ਹਰਿ ਦੇ ਗੁਣਾਂ ਦੀ ਮਾਲਾ ਮਨ ਵਿਚ ਗੁੰਦੋ, (ਤਾਂ) ਸਾਰੀ ਮੈਲ ਦੂਰ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਅਜਿਹੇ ਸਾਧਕ) ਪਾਰਬ੍ਰਹਮ, ਪਰਮਾਤਮਾ ਰੂਪ ਪ੍ਰੀਤਮ ਨਾਲ ਮਿਲੇ ਰਹਿੰਦੇ ਹਨ।੧੧।

**ਸਲੋਕ ਮ.੫:** ਨਾਨਕ (ਦਾ ਕਥਨ ਹੈ ਕਿ ਸੰਸਾਰ ਵਿਚ) ਉਹ ਆਏ ਹੋਏ ਪ੍ਰਵਾਨ ਹਨ, ਜਿਨ੍ਹਾਂ ਦੇ ਚਿਤ ਵਿਚ ਹਰਿ ਵਸ ਗਿਆ ਹੈ। ਹੇ ਮਿਤਰ! ਫੋਕੀਆਂ ਗੱਲਾਂ (ਜੀਵਨ ਵਿਚ) ਕਿਸੇ ਕੰਮ ਨਹੀਂ ਆਉਂਦੀਆਂ।੧।

**ਮ. ੫:** ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਦੀ ਕ੍ਰਿਪਾ ਨਾਲ (ਜਿਸ ਨੇ) ਰਾਮ-ਨਾਮ ਨੂੰ (ਆਪਣੇ ਜੀਵਨ ਦੀ) ਪੂੰਜੀ ਬਣਾਇਆ ਹੈ, (ਉਸ ਨੂੰ) ਅਗਮ, ਵਿਸਮਾਦ ਰੂਪ ਪਾਰਬ੍ਰਹਮ ਪ੍ਰਭੂ ਪੂਰੀ ਤਰ੍ਹਾਂ ਨਜ਼ਰ ਆ ਗਿਆ ਹੈ।੨।

**ਪਉੜੀ:** (ਆਪਣੇ) ਸੁਆਮੀ ਨਾਲ ਧੋਖਾ ਨਹੀਂ ਚਲ ਸਕਦਾ, (ਜੋ ਧੋਖਾ ਕਰਦੇ ਹਨ ਉਹ) ਲੋਬ ਅਤੇ

ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ ॥
ਫਿਰਿ ਫਿਰਿ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ ॥
ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ ॥
ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ ॥੧੨॥

ਸਲੋਕ ਮਃ ੫ ॥
ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥
ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ ॥੧॥
ਮਃ ੫ ॥
ਲਾਲਚਿ ਅਟਿਆ ਨਿਤ ਫਿਰੈ ਸੁਆਰਥੁ ਕਰੇ ਨ ਕੋਇ ॥
ਜਿਸੁ ਗੁਰੁ ਭੇਟੈ ਨਾਨਕਾ ਤਿਸੁ ਮਨਿ ਵਸਿਆ ਸੋਇ ॥੨॥
ਪਉੜੀ ॥
ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥
ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ ॥
ਪਾਰਬ੍ਰਹਮਿ ਜਿਸੁ ਲਿਖਿਆ ਮਨਿ ਤਿਸੈ ਵੁਠਾ ॥
ਇਕੁ ਨਿਰੰਜਨੁ ਰਵਿ ਰਹਿਆ ਭਾਉ ਦੁਯਾ ਕੁਠਾ ॥
ਹਰਿ ਨਾਨਕੁ ਮੰਗੈ ਜੋੜਿ ਕਰ ਪ੍ਰਭੁ ਦੇਵੈ ਤੁਠਾ ॥੧੩॥
ਸਲੋਕ ਮਃ ੫ ॥
ਜਾਚੜੀ ਸਾ ਸਾਰੁ ਜੋ ਜਾਚੰਦੀ ਹੇਕੜੋ ॥ ਗਾਲ੍ਹੀ ਬਿਆ ਵਿਕਾਰ ਨਾਨਕ ਧਣੀ ਵਿਹੂਣੀਆ॥੧॥
ਮਃ ੫ ॥
ਨੀਹਿ ਜਿ ਵਿਧਾ ਮੰਨੁ ਪਛਾਣੂ ਵਿਰਲੋ ਥਿਓ ॥ ਜੋੜਣਹਾਰਾ ਸੰਤੁ ਨਾਨਕ ਪਾਧਰੁ ਪਧਰੋ॥੨॥

ਪਉੜੀ ॥
ਸੋਈ ਸੇਵਿਹੁ ਜੀਅੜੇ ਦਾਤਾ ਬਖਸਿੰਦੁ ॥ਕਿਲਵਿਖ ਸਭਿ ਬਿਨਾਸੁ ਹੋਨਿ ਸਿਮਰਤ ਗੋਵਿੰਦੁ॥
ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰਮੰਤੁ ॥
ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ ॥
ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ ॥੧੪॥
ਸਲੋਕ ਮਃ ੫ ॥
ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ ॥
ਤਿਸਹਿ ਪਰਾਪਤਿ ਨਾਨਕਾ ਜਿਸ ਨੋ ਲਿਖਿਆ ਆਇ ॥੧॥
ਮਃ ੫ ॥
ਮੰਗਣਾ ਤ ਸਚੁ ਇਕੁ ਜਿਸੁ ਤੁਸਿ ਦੇਵੈ ਆਪਿ ॥
ਜਿਤੁ ਖਾਧੈ ਮਨੁ ਤ੍ਰਿਪਤੀਐ ਨਾਨਕ ਸਾਹਿਬ ਦਾਤਿ ॥੨॥
ਪਉੜੀ ॥
ਲਾਹਾ ਜਗ ਮਹਿ ਸੇ ਖਟਹਿ ਜਿਨ ਹਰਿ ਧਨੁ ਰਾਸਿ ॥ ਦੂਤੀਆ ਭਾਉ ਨ ਜਾਣਨੀ ਸਚੇ ਦੀ ਆਸ ॥

ਮੋਹ ਵਿਚ ਬਰਬਾਦ ਹੁੰਦੇ ਹਨ। (ਉਹ) ਮਾਇਆ ਦੇ ਨਸ਼ੇ ਵਿਚ ਸੁੱਤੇ ਹੋਏ ਮੰਦੇ ਕਰਮ ਹੀ ਕਰਦੇ ਹਨ। (ਉਨ੍ਹਾਂ ਨੂੰ) ਬਾਰ ਬਾਰ ਜੂਨਾਂ ਵਿਚ ਘੁਮਾਇਆ ਜਾਂਦਾ ਹੈ ਤੇ ਜਮ ਦੇ ਮਾਰਗ ਉਤੇ ਭੇਜਿਆ ਜਾਂਦਾ ਹੈ। (ਉਹ) ਆਪਣੇ ਕੀਤੇ ਦਾ ਫਲ ਪਾਂਦੇ ਹਨ ਅਤੇ ਦੁਖਾਂ ਨਾਲ ਜੁੜੇ ਰਹਿੰਦੇ ਹਨ (ਅਰਥਾਤ ਦੁਖੀ ਹੁੰਦੇ ਰਹਿੰਦੇ ਹਨ)। ਨਾਨਕ (ਦਾ ਕਥਨ ਹੈ ਕਿ) ਨਾਮ ਨੂੰ ਵਿਸਾਰਨ ਨਾਲ ਸਾਰੀ ਰੁੱਤ ਹੀ ਮਾੜੀ (ਲਗਣ ਲਗ ਜਾਂਦੀ ਹੈ)।੧੨।

**ਸਲੋਕ ਮ.੫:** ਨਾਨਕ (ਦਾ ਕਥਨ ਹੈ ਕਿ) ਨਾਮ ਦੀ ਸਰਾਹਨਾ ਨਾਲ ਮਨ ਤਨ ਠੰਢਾ ਹੋ ਜਾਂਦਾ ਹੈ। (ਫਿਰ) ਉਠਦਿਆਂ, ਬਹਿੰਦਿਆਂ ਅਤੇ ਸੌਂਦਿਆਂ ਉਹੀ ਸੁਖ (ਬਣਿਆ ਰਹਿੰਦਾ ਹੈ)। ੧।

**ਮ.੫:** ਲਾਲਚ ਵਿਚ ਫਸਿਆ ਹੋਇਆ (ਵਿਅਕਤੀ) ਨਿਤ ਫਿਰਦਾ ਰਹਿੰਦਾ ਹੈ, (ਪਰ) ਜੀਵਨ-ਮਨੋਰਥ (*ਸੁਆਰਥੁ*) ਸੰਬੰਧੀ ਕੁਝ ਨਹੀਂ ਕਰਦਾ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਗੁਰੂ ਮਿਲਦਾ ਹੈ, ਉਸ ਦੇ ਮਨ ਵਿਚ ਉਹ (ਪ੍ਰਭੂ) ਵਾਸ ਜਾਂਦਾ ਹੈ।੨।

**ਪਉੜੀ:** (ਇਸ ਜਗਤ ਦੀਆਂ) ਸਾਰੀਆਂ ਵਸਤੂਆਂ ਕੌੜੀਆਂ ਹਨ, (ਕੇਵਲ) ਸਤਿਸਰੂਪ (ਪ੍ਰਭੂ) ਦਾ ਨਾਮ ਮਿਠਾ ਹੈ। (ਹਰਿ ਨਾਮ ਦਾ) ਸੁਆਦ ਉਨ੍ਹਾਂ ਹਰਿ ਦੇ ਭਗਤਾਂ ਨੂੰ ਆਇਆ ਹੈ (ਜਿਨ੍ਹਾਂ ਨੇ) ਸਾਧਾਂ ਦੁਆਰਾ ਚਖ ਕੇ ਵੇਖਿਆ ਹੈ। ਜਿਸ ਦੇ (ਮੱਥੇ ਉਤੇ) ਪਾਰਬ੍ਰਹਮ ਨੇ ਲਿਖ ਦਿੱਤਾ ਹੈ, ਉਸ ਦੇ ਮਨ ਵਿਚ (ਆ ਕੇ ਨਾਮ) ਵਸਿਆ ਹੈ। (ਅਜਿਹੇ ਸਾਧਕ ਨੂੰ) ਇਕ ਪ੍ਰਭੂ ਹੀ (ਸਰਬਤ੍ਰ) ਵਰਤਿਆ ਹੋਇਆ (ਦਿਸਦਾ ਹੈ) ਅਤੇ ਦ੍ਵੈਤ-ਭਾਵ ਨਸ਼ਟ ਹੋ ਜਾਂਦਾ ਹੈ। ਨਾਨਕ ਹਰਿ ਪਾਸੋਂ ਦੋਵੇਂ ਹੱਥ ਜੋੜ ਕੇ (ਨਾਮ ਦਾ ਦਾਨ) ਮੰਗਦਾ ਹੈ ਅਤੇ ਪ੍ਰਭੂ ਪ੍ਰਸੰਨ ਹੋ ਕੇ ਦਿੰਦਾ ਹੈ।੧੩।

**ਸਲੋਕ ਮ.੫:** ਨਾਨਕ (ਦਾ ਕਥਨ ਹੈ ਕਿ) ਉਹ ਯਾਚਨਾ ਸਰਬ ਸ੍ਰੇਸ਼ਠ ਹੈ ਜੋ ਇਕ (ਪ੍ਰਭੂ) ਨੂੰ ਹੀ ਮੰਗਦੀ (*ਜਾਚੰਦੀ*) ਹੈ। ਪ੍ਰਭੂ (ਦੀ ਯਾਚਨਾ ਤੋਂ) ਸਖਣੀਆਂ ਹੋਰ ਗੱਲਾਂ ਵਿਅਰਥ ਹਨ।੧।

**ਮ.੫:** ਜਿਸ ਦਾ ਮਨ (ਪ੍ਰਭੂ ਦੇ) ਪ੍ਰੇਮ (*ਨੀਹਿ*) ਵਿਚ ਵਿੰਨ੍ਹਿਆ ਗਿਆ ਹੈ, (ਪ੍ਰਭੂ ਨੂੰ) ਪਛਾਣਨ ਵਾਲਾ ਅਜਿਹਾ ਵਿਰਲਾ ਹੀ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋੜਨ ਵਾਲਾ (ਕੋਈ) ਸੰਤ (ਮਿਲ ਜਾਵੇ ਤਾਂ ਜੀਵਨ ਦਾ) ਮਾਰਗ ਪਧਰਾ ਹੋ ਜਾਂਦਾ ਹੈ।੨।

**ਪਉੜੀ:** ਹੇ (ਮੇਰੀ) ਜਿੰਦੇ! ਉਸ (ਪ੍ਰਭੂ) ਦੀ ਆਰਾਧਨਾ ਕਰ (ਜੋ) ਦਾਤਾ ਅਤੇ ਬਖ਼ਸ਼ਿਸ਼ ਕਰਨ ਵਾਲਾ ਹੈ। ਗੋਬਿੰਦ (ਦੇ ਨਾਮ ਨੂੰ) ਸਿਮਰਨ ਨਾਲ ਸਭ ਪਾਪ ਨਸ਼ਟ ਹੋ ਜਾਂਦੇ ਹਨ। ਸਾਧ ਪੁਰਸ਼ ਨੇ ਹਰਿ (ਪ੍ਰਾਪਤੀ ਦਾ) ਰਸਤਾ ਦਸਿਆ ਹੈ (ਕਿ ਹਰ ਵੇਲੇ) ਗੁਰੂ-ਮੰਤ੍ਰ ਨੂੰ ਜਪਣਾ ਚਾਹੀਦਾ ਹੈ। (ਜਦੋਂ) ਹਰਿ ਮਨ ਨੂੰ ਚੰਗਾ ਲਗਦਾ ਹੈ (ਤਦੋਂ) ਮਾਇਆ ਦੇ ਸਾਰੇ ਸੁਆਦ ਫਿਕੇ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਸ (ਪ੍ਰਭੂ) ਨੇ ਇਹ ਜਿੰਦ ਦਿੱਤੀ ਹੈ, (ਉਸ) ਪਰਮੇਸ਼ਵਰ ਨੂੰ (ਸਦਾ) ਸਿਮਰ।੧੪।

**ਸਲੋਕ ਮ. ੫:** (ਹਿਰਦੇ ਰੂਪ ਧਰਤੀ ਵਿਚ) ਸੱਚੇ ਨਾਮ ਨੂੰ (ਬੀਜਣ ਦਾ) ਵੱਤਰ ਬਣਿਆ ਹੋਇਆ ਹੈ। ਜੋ (ਕੋਈ ਜਿਹੋ ਜਿਹਾ) ਬੀਜੇਗਾ, ਉਹੀ ਖਾਏਗਾ। ਨਾਨਕ (ਦਾ ਕਥਨ ਹੈ ਕਿ ਨਾਮ ਰੂਪ ਵਸਤੂ) ਉਸੇ ਨੂੰ ਪ੍ਰਾਪਤ ਹੁੰਦੀ ਹੈ, ਜਿਸ ਨੂੰ (ਧੁਰ ਦਰਗਾਹੋਂ) ਲਿਖਿਆ ਹੋਇਆ ਆਉਂਦਾ ਹੈ।੧।

**ਮ. ੫:** (ਜੇ) ਮੰਗਣਾ ਹੈ ਤਾਂ ਇਕ (ਪ੍ਰਭੂ ਦਾ) ਸੱਚਾ (ਨਾਮ ਮੰਗੋ)। (ਇਹ ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ) ਜਿਸ ਨੂੰ (ਉਹ ਪ੍ਰਭੂ) ਆਪ ਪ੍ਰਸੰਨ ਹੋ ਕੇ ਦਿੰਦਾ ਹੈ। ਨਾਨਕ ਦਾ ਕਥਨ ਹੈ ਕਿ) ਜਿਸ (ਨਾਮ ਨੂੰ) ਖਾਣ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ (ਉਹ ਨਾਮ ਦੀ) ਦਾਤ ਪ੍ਰਭੂ ਹੀ ਦਿੰਦਾ ਹੈ। ੨।

**ਪਉੜੀ:** ਉਹੀ ਜਗਤ ਵਿਚ ਨਫ਼ਾ ਖਟਦੇ ਹਨ ਜਿਨ੍ਹਾਂ ਪਾਸ ਹਰਿ-ਨਾਮ ਰੂਪ ਧਨ ਦੀ ਪੂੰਜੀ ਹੁੰਦੀ ਹੈ। (ਉਹ) ਦ੍ਵੈਤ-ਭਾਵ ਨਹੀਂ ਜਾਣਦੇ, (ਉਨ੍ਹਾਂ ਨੂੰ ਕੇਵਲ) ਸੱਚੇ ਪ੍ਰਭੂ ਦੀ ਆਸ ਹੁੰਦੀ ਹੈ। (ਉਨ੍ਹਾਂ ਨੇ) ਸਦਾ

ਨਿਹਚਲੁ ਏਕੁ ਸਰੇਵਿਆ ਹੋਰੁ ਸਭ ਵਿਨਾਸੁ ॥ਪਾਰਬ੍ਰਹਮੁ ਜਿਸੁ ਵਿਸਰੈ ਤਿਸੁ ਬਿਰਥਾ ਸਾਸੁ॥
ਕੰਠਿ ਲਾਇ ਜਨ ਰਖਿਆ ਨਾਨਕ ਬਲਿ ਜਾਸੁ ॥੧੫॥

ਸਲੋਕ ਮਃ ੫ ॥
ਪਾਰਬ੍ਰਹਮਿ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ ॥
ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ ਰਜੀ ਤਿਪਤਿ ਅਘਾਇ ॥
ਸਦਾ ਸਦਾ ਗੁਣ ਉਚਰੈ ਦੁਖੁ ਦਾਲਦੁ ਗਇਆ ਬਿਲਾਇ ॥
ਪੂਰਬਿ ਲਿਖਿਆ ਪਾਇਆ ਮਿਲਿਆ ਤਿਸੈ ਰਜਾਇ ॥
ਪਰਮੇਸਰਿ ਜੀਵਾਲਿਆ ਨਾਨਕ ਤਿਸੈ ਧਿਆਇ ॥੧॥

ਮਃ ੫ ॥
ਜੀਵਨ ਪਦੁ ਨਿਰਬਾਣੁ ਇਕੋ ਸਿਮਰੀਐ ॥ ਦੂਜੀ ਨਾਹੀ ਜਾਇ ਕਿਨਿ ਬਿਧਿ ਧੀਰੀਐ ॥
ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥ ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ ॥
ਰੰਗ ਰੂਪ ਰਸ ਬਾਦਿ ਕਿ ਕਰਹਿ ਪਰਾਣੀਆ ॥ਜਿਸੁ ਭੁਲਾਏ ਆਪਿ ਤਿਸੁ ਕਲ ਨਹੀ ਜਾਣੀਆ॥
ਰੰਗਿ ਰਤੇ ਨਿਰਬਾਣੁ ਸਚਾ ਗਾਵਹੀ ॥ ਨਾਨਕ ਸਰਣਿ ਦੁਆਰਿ ਜੇ ਤੁਧੁ ਭਾਵਹੀ ॥੨॥

ਪਉੜੀ ॥
ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ ॥
ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ॥
ਸਾਧਸੰਗੁ ਜਿਨ ਪਾਇਆ ਸੇਈ ਵਡਭਾਗੇ ॥
ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ ॥
ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ ॥੧੬॥

ਸਲੋਕੁ ਮਃ ੫ ॥
ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥
ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥

ਮਃ ੫ ॥
ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥
ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥੨॥
ਪਉੜੀ ॥
ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥
ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥
ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ ॥
ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥

ਸਥਿਰ ਇਕ (ਪ੍ਰਭੂ) ਨੂੰ ਹੀ ਸਿਮਰਿਆ ਹੈ (ਕਿਉਂਕਿ) ਹੋਰ ਸਭ ਕੁਝ ਨਾਸ਼ਮਾਨ ਹੈ। ਜਿਸ (ਵਿਅਕਤੀ) ਨੂੰ ਪ੍ਰਭੂ ਭੁਲ ਜਾਂਦਾ ਹੈ, ਉਸ ਦਾ (ਹਰ ਇਕ) ਸੁਆਸ ਵਿਅਰਥ ਹੈ। (ਜਿਸ ਨੇ ਆਪਣੇ) ਸੇਵਕ ਨੂੰ ਗਲ ਨਾਲ ਲਗਾ ਕੇ ਬਚਾਇਆ ਹੈ, ਨਾਨਕ (ਉਸ ਤੋਂ) ਬਲਿਹਾਰ ਜਾਂਦਾ ਹੈ।੧੫।

**ਸਲੋਕ ਮ. ੫:** (ਜਦੋਂ) ਪ੍ਰਭੂ ਨੇ ਆਦੇਸ਼ ਦਿੱਤਾ, (ਤਾਂ ਸਾਧਕ ਦੀ ਹਿਰਦੇ ਰੂਪ ਧਰਤੀ ਉਪਰ ਮਿਹਰ ਦਾ) ਮੀਂਹ ਸਹਿਜ ਸੁਭਾ ਵਸ ਪਿਆ। (ਹਿਰਦੇ ਰੂਪ) ਧਰਤੀ ਚੰਗੀ ਤਰ੍ਹਾਂ ਰਜ ਕੇ ਤ੍ਰਿਪਤ ਹੋ ਗਈ (ਅਤੇ ਪ੍ਰਭੂ ਦੇ ਗੁਣ ਅਤੇ ਨਾਮ ਰੂਪ) ਅੰਨ ਅਤੇ ਧਨ ਦੀ ਬਹੁਤ ਉਪਜ ਹੋਈ। (ਹਿਰਦੇ ਦੇ ਤ੍ਰਿਪਤ ਹੋਣ ਨਾਲ ਸਾਧਕ) ਸਦਾ ਸਦਾ (ਪ੍ਰਭੂ ਦੇ) ਗੁਣ ਉਚਰਦਾ ਹੈ (ਜਿਸ ਕਰਕੇ) ਦੁਖ ਅਤੇ ਨਿਰਧਨਤਾ ਚਲੀ ਗਈ ਹੈ। ਪੂਰਬਲੇ ਕਰਮਾਂ ਦੇ ਲਿਖੇ (ਅਨੁਸਾਰ ਅੰਨ ਧਨ ਦੀ) ਪ੍ਰਾਪਤੀ ਹੋਈ ਹੈ, (ਪਰ ਇਹ ਸਭ ਕੁਝ) ਉਸ (ਪ੍ਰਭੂ ਦੀ) ਇੱਛਾ ਨਾਲ ਮਿਲਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਸ) ਪ੍ਰਭੂ ਨੇ (ਹੇ ਮਨੁੱਖ! ਤੈਨੂੰ) ਜੀਵਾਲਿਆ ਹੈ, ਉਸ (ਦੇ ਨਾਮ) ਦੀ ਆਰਾਧਨਾ ਕਰ।੧।

**ਮ. ੫:** ਇਕ (ਪ੍ਰਭੂ) ਦੇ ਸਿਮਰਨ ਨਾਲ ਜੀਵਨ ਵਿਚ ਨਿਰਵਾਣ-ਪਦ (ਦੀ ਪ੍ਰਾਪਤੀ ਹੁੰਦੀ ਹੈ)। (ਪ੍ਰਭੂ ਤੋਂ ਬਿਨਾ ਕੋਈ) ਦੂਜੀ ਥਾਂ ਨਹੀਂ ਹੈ, ਕਿਸ ਤਰ੍ਹਾਂ ਧੀਰਜ ਧਾਰਨ ਕਰੀਏ। ਸਾਰਾ ਸੰਸਾਰ (ਚੰਗੀ ਤਰ੍ਹਾਂ) ਦੇਖ ਲਿਆ ਹੈ, ਨਾਮ ਤੋਂ ਬਿਨਾ (ਕਿਤੇ ਵੀ) ਸੁਖ ਨਹੀਂ ਹੈ। (ਮਨੁੱਖ ਦਾ) ਤਨ ਅਤੇ ਧਨ ਇਕ ਦਿਨ ਸੁਆਹ ਹੋ ਜਾਵੇਗਾ, (ਪਰ ਇਹ ਭੇਦ) ਕੋਈ ਵਿਰਲਾ ਸੇਵਕ ਹੀ ਸਮਝਦਾ ਹੈ। ਰੰਗ, ਰੂਪ, ਰਸ (ਸਭ) ਵਿਅਰਥ ਹਨ, (ਇਨ੍ਹਾਂ ਵਿਚ ਲਿਪਤ ਹੋ ਕੇ) ਹੇ ਪ੍ਰਾਣੀ! (ਤੂੰ ਕੀ) ਕਰ ਰਿਹਾ ਹੈਂ। ਜਿਸ (ਨੂੰ) ਪ੍ਰਭੂ ਆਪ ਭੁਲਾ ਦੇਵੇ, ਉਸ ਨੂੰ (ਪ੍ਰਭੂ ਦੀ) ਕਲਾ/ਸ਼ਕਤੀ ਦਾ ਪਤਾ ਨਹੀਂ ਲਗਦਾ। (ਪ੍ਰਭੂ ਦੇ ਪ੍ਰੇਮ) ਰੰਗ ਵਿਚ ਰਤੇ ਹੋਏ ਨਿਰਵਾਣ ਸਤਿਸਰੂਪ (ਪ੍ਰਭੂ) ਨੂੰ ਗਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਜੋ ਤੈਨੂੰ ਭਾਉਂਦੇ ਹਨ, (ਉਹੀ ਤੇਰੇ) ਦੁਆਰ ਉਤੇ ਸ਼ਰਣਾਗਤ ਹਨ।੨।

**ਪਉੜੀ:** ਜੋ ਹਰਿ ਦੇ ਲੜ ਲਗ ਜਾਂਦੇ ਹਨ ਉਨ੍ਹਾਂ ਨੂੰ (ਫਿਰ) ਜਨਮ-ਮਰਨ ਨਹੀਂ ਹੁੰਦਾ। ਉਹ ਜੀਉਂਦਿਆਂ ਹੀ ਪ੍ਰਵਾਨ ਚੜ੍ਹ ਜਾਂਦੇ ਹਨ ਅਤੇ ਹਰਿ ਦੇ ਕੀਰਤਨ ਕਰਕੇ (ਵਿਕਾਰਾਂ ਤੋਂ) ਸਚੇਤ ਰਹਿੰਦੇ ਹਨ। ਜਿਨ੍ਹਾਂ (ਸਾਧਕਾਂ) ਨੂੰ ਸਾਧ-ਸੰਗ ਪ੍ਰਾਪਤ ਹੋਇਆ ਹੈ, ਉਹ ਵਡਿਆਂ ਭਾਗਾਂ ਵਾਲੇ ਹਨ। ਨਾਮ ਦੇ ਵਿਸਰ ਜਾਣ ਨਾਲ ਜੀਉਣਾ ਫਿਟਕਾਰ ਯੋਗ ਹੈ, (ਉਹ) ਕੱਚੇ ਧਾਗੇ ਵਾਂਗ ਟੁਟ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸਾਧ ਦੀ ਚਰਣ-ਧੂੜ ਲਖਾਂ ਕਰੋੜਾਂ ਪ੍ਰਯਾਗ (ਵਰਗੇ ਤੀਰਥਾਂ ਨਾਲੋਂ ਕਿਤੇ) ਅਧਿਕ ਪਵਿਤਰ ਹੈ।੧੬।

**ਸਲੋਕ ਮ. ੫:** (ਜਿਸ) ਮਨ ਵਿਚ ਹਰਿ ਪ੍ਰੇਮ ਪੁਰਖ ਵਸਿਆ ਹੋਵੇ (ਉਸ ਮਨ ਦੀ ਸਥਿਤੀ ਉਸ ਤਰ੍ਹਾਂ ਦੀ ਹੁੰਦੀ ਹੈ ਜਿਸ ਤਰ੍ਹਾਂ ਤ੍ਰੇਲ ਤੁਪਕਿਆਂ ਰੂਪ) ਰਤਨਾਂ ਨਾਲ ਜੜ੍ਹੀ ਹੋਈ ਘਾਹ ਵਾਲੀ ਸੁੰਦਰ ਧਰਤੀ (ਦੀ ਹੁੰਦੀ ਹੈ)। ਜਿਸ (ਸਾਧਕ ਉਪਰ) ਸਤਿਗੁਰੂ ਗੁਰੂ ਨਾਨਕ ਪ੍ਰਸੰਨ ਹੋ ਗਿਆ ਹੋਵੇ, (ਉਸ ਦੇ) ਸਾਰੇ ਕਾਰਜ ਸਫਲ ਹੋ ਜਾਂਦੇ ਹਨ।੧।

**ਮ.੫:** ਦਸਾਂ ਦਿਸ਼ਾਵਾਂ, ਦਰਿਆਵਾਂ, ਪਹਾੜਾਂ ਬਨਾਂ ਉਤੇ ਉਡਦੀ ਫਿਰਦੀ ਇਲ, ਜਿਥੇ ਮੁਰਦਾਰ ਵੇਖਦੀ ਹੈ, (ਉਥੇ) ਆ ਕੇ ਬੈਠ ਜਾਂਦੀ ਹੈ।੨।

**ਪਉੜੀ:** ਜਿਸ (ਪ੍ਰਭੂ) ਪਾਸੋਂ ਸਭ ਸੁਖ ਦਾਇਕ ਫਲ ਮੰਗੀਂਦੇ ਹਨ, ਉਸ ਸਤਿਸਰੂਪ (ਦੇ ਨਾਮ ਦਾ) ਸਿਮਰਨ ਕਰੋ। (ਉਸ) ਪਾਰਬ੍ਰਹਮ ਨੂੰ (ਆਪਣੇ) ਅੰਗ-ਸੰਗ ਵੇਖੋ (ਅਤੇ ਉਸ) ਇਕ ਦਾ ਨਾਮ ਧਿਆਓ। ਸਾਰਿਆਂ (ਦੇ ਚਰਣਾਂ) ਦੀ ਧੂੜ (*ਰੇਣੁਕਾ*) ਬਣ ਕੇ ਹਰਿ ਨਾਲ ਇਕ-ਮਿਕ ਹੋ ਜਾਓ। ਕਿਸੇ ਜੀਵ ਨੂੰ ਦੁਖ ਨ ਦੇ ਕੇ ਪ੍ਰਤਿਸ਼ਠਾ ਸਹਿਤ (ਆਪਣੇ ਅਸਲੀ) ਘਰ ਨੂੰ ਜਾਓ। ਨਾਨਕ (ਦਾ

ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ ॥੧੭॥

ਸਲੋਕ ਦੋਹਾ ਮਃ ੫ ॥
ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ ॥
ਜੀਉ ਹਮਾਰਾ ਖੰਨੀਐ ਹਰਿ ਮਨ ਤਨ ਸੰਦੜੀ ਵਥੁ ॥੧॥

ਮਃ ੫ ॥
ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ ॥
ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ ॥੨॥
ਪਉੜੀ ॥
ਸਭਿ ਨਿਧਾਨ ਘਰਿ ਜਿਸ ਦੈ ਹਰਿ ਕਰੇ ਸੁ ਹੋਵੈ ॥
ਜਪਿ ਜਪਿ ਜੀਵਹਿ ਸੰਤ ਜਨ ਪਾਪਾ ਮਲੁ ਧੋਵੈ ॥
ਚਰਨ ਕਮਲ ਹਿਰਦੈ ਵਸਹਿ ਸੰਕਟ ਸਭਿ ਖੋਵੈ ॥
ਗੁਰੁ ਪੂਰਾ ਜਿਸੁ ਭੇਟੀਐ ਮਰਿ ਜਨਮਿ ਨ ਰੋਵੈ ॥
ਪ੍ਰਭ ਦਰਸ ਪਿਆਸ ਨਾਨਕ ਘਣੀ ਕਿਰਪਾ ਕਰਿ ਦੇਵੈ ॥੧੮॥

ਸਲੋਕ ਡਖਣਾ ਮਃ ੫ ॥
ਭੋਰੀ ਭਰਮੁ ਵਵਾਇ ਪਿਰੀ ਮੁਹਬਤਿ ਹਿਕੁ ਤੂ ॥
ਜਿਥਹੁ ਵੰਞੈ ਜਾਇ ਤਿਥਾਊ ਮਉਜੂਦੁ ਸੋਇ ॥੧॥

ਮਃ ੫ ॥
ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ ॥
ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥੨॥

ਪਉੜੀ ॥
ਰਸਨਾ ਉਚਰੈ ਹਰਿ ਸ੍ਰਵਣੀ ਸੁਣੈ ਸੋ ਉਧਰੈ ਮਿਤਾ ॥
ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ ॥
ਅਠਸਠਿ ਤੀਰਥ ਮਜਨਾ ਸਭਿ ਪੁੰਨ ਤਿਨਿ ਕਿਤਾ ॥
ਸੰਸਾਰ ਸਾਗਰ ਤੇ ਉਧਰੇ ਬਿਖਿਆ ਗੜੁ ਜਿਤਾ ॥
ਨਾਨਕ ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ ॥੧੯॥

ਸਲੋਕ ਮਃ ੫ ॥
ਧੰਧੜੇ ਕੁਲਾਹ ਚਿਤਿ ਨ ਆਵੈ ਹੇਕੜੋ ॥
ਨਾਨਕ ਸੇਈ ਤੰਨ ਫੁਟੰਨਿ ਜਿਨਾ ਸਾਂਈ ਵਿਸਰੈ ॥੧॥

ਮਃ ੫ ॥
ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ ॥ਸਭੇ ਸਿਖ ਉਬਾਰਿਅਨੁ ਪ੍ਰਭਿ ਕਾਜ ਸਵਾਰੇ ॥
ਨਿੰਦਕ ਪਕੜਿ ਪਛਾੜਿਅਨੁ ਝੂਠੇ ਦਰਬਾਰੇ ॥ਨਾਨਕ ਕਾ ਪ੍ਰਭੁ ਵਡਾ ਹੈ ਆਪਿ ਸਾਜਿ ਸਵਾਰੇ॥੨॥

ਪਉੜੀ ॥
ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ ॥
ਅਗਮ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ॥

ਕਥਨ ਹੈ ਕਿ) ਪਤਿਤਾਂ ਨੂੰ ਪਵਿਤਰ ਕਰਨ ਵਾਲੇ ਕਰਤਾ ਪੁਰਖ (ਦਾ ਨਾਮ ਸਭ ਨੂੰ) ਸੁਣਾਓ।੧੭।

**ਸਲੋਕ ਦੋਹਾ** ਮ. ੫: (ਹੇ ਜਿਗਿਆਸੂ!) ਮੈਂ ਜੋ ਇਕ ਸੱਜਣ ਬਣਾਇਆ ਹੈ, (ਉਹ) ਸਰਬ-ਕਲਾ ਸਮਰਥ ਹੈ। (ਉਸ ਤੋਂ) ਮੇਰੀ ਜਿੰਦ ਕੁਰਬਾਨ ਹੈ (ਕਿਉਂਕਿ) ਹਰਿ ਮਨ ਅਤੇ ਤਨ ਦੀ (ਉਪਯੋਗੀ) ਵਸਤੂ ਹੈ।੧।

ਮ. ੫: ਹੇ ਪਿਆਰੇ! ਜੇ (ਤੂੰ ਮੇਰਾ) ਹੱਥ ਫੜ ਲਏਂ (ਤਾਂ ਮੈਂ) ਤੈਨੂੰ ਬਿਲਕੁਲ ਨ ਛਡਾਂ। (ਜੋ ਮਨੁੱਖ!) ਹਰਿ ਨੂੰ ਛਡ ਦਿੰਦੇ ਹਨ, ਉਹ ਮਾੜੇ ਵਿਅਕਤੀ ਹਨ ਅਤੇ ਨਰਕਾਂ ਦੇ ਦੁਖਾਂ ਵਿਚ ਪੈਂਦੇ ਹਨ।੨।

**ਪਉੜੀ:** ਜਿਸ (ਪ੍ਰਭੂ) ਦੇ ਘਰ ਵਿਚ ਸਭ ਖ਼ਜ਼ਾਨੇ ਹਨ, (ਉਹ) ਹਰਿ (ਜੋ) ਕਰਦਾ ਹੈ, ਉਹੀ ਹੁੰਦਾ ਹੈ। (ਉਸ ਦੇ ਨਾਮ ਨੂੰ) ਸੰਤ ਸਾਧਕ ਜਪ ਜਪ ਕੇ ਜੀਉਂਦੇ ਹਨ (ਅਤੇ ਪ੍ਰਭੂ ਉਨ੍ਹਾਂ ਦੇ) ਪਾਪਾਂ ਦੀ ਮੈਲ ਨੂੰ ਧੋ ਦਿੰਦਾ ਹੈ। (ਜਿਸ ਦੇ) ਹਿਰਦੇ ਵਿਚ (ਪ੍ਰਭੂ ਦੇ) ਚਰਣ-ਕਮਲ ਵਸਦੇ ਹਨ, (ਪ੍ਰਭੂ ਉਸ ਦੇ) ਸਾਰੇ ਸੰਕਟ ਖ਼ਤਮ ਕਰ ਦਿੰਦਾ ਹੈ। ਜਿਸ ਨੂੰ ਪੂਰਾ ਗੁਰੂ ਮਿਲ ਜਾਂਦਾ ਹੈ, (ਉਹ) ਨ ਜਨਮ ਮਰਨ (ਦੇ ਚੱਕਰ ਵਿਚ ਪੈਂਦਾ ਹੈ ਅਤੇ) ਨ ਰੋਂਦਾ ਹੈ। ਨਾਨਕ ਨੂੰ ਪ੍ਰਭੂ ਦੇ ਦਰਸ਼ਨ ਦੀ ਬਹੁਤ ਚਾਹ ਹੈ, (ਪਰ ਉਹ ਆਪ) ਕ੍ਰਿਪਾ ਕਰਕੇ ਦਰਸ਼ਨ ਦਿੰਦਾ ਹੈ।੧੮।

**ਸਲੋਕ ਡਖਣਾ** ਮ. ੫: (ਹੇ ਜਿਗਿਆਸੂ! ਜੇ ਆਪਣੇ ਮਨ ਵਿਚੋਂ) ਤੂੰ ਰਤਾ ਜਿੰਨਾ ਭਰਮ ਕਢ ਕੇ ਇਕ (ਪਰਮਾਤਮਾ) ਨਾਲ ਪ੍ਰੇਮ (ਪਾ ਲਵੇਂ, ਤਾਂ) ਜਿਥੋਂ ਤੁਰੇਂਗਾ (ਅਤੇ ਜਿਥੇ) ਜਾਵੇਂਗਾ, ਉਥੇ ਹੀ ਉਹ (ਪ੍ਰਭੂ) ਮੌਜੂਦ ਹੋਵੇਗਾ।੧।

ਮ. ੫: (ਜੇ ਕੋਈ) ਖੁੰਡੀ (ਖੇਡ) ਦਾ ਖੇਡਾਰੀ ਘੋੜੇ ਉਤੇ ਚੜ੍ਹ ਕੇ ਹੰਨੇ (*ਕੁੰਦੇ*) ਨੂੰ ਹੀ ਪਕੜੀ ਰਖਦਾ ਹੈ (ਤਾਂ ਉਹ ਖੇਡ ਵਿਚ ਕਾਮਯਾਬ ਨਹੀਂ ਹੁੰਦਾ)। (ਉਸੇ ਤਰ੍ਹਾਂ ਜਿਵੇਂ) ਕੁਕੜ ਦੀ ਉਡਾਰੀ (ਉਡਣ ਵਾਲਾ) ਹੰਸਾਂ ਨਾਲ (ਉਡਣ ਲਈ) ਚਿਤ ਨੂੰ ਉਤਸਾਹਿਤ ਕਰਦਾ ਹੈ।੨।

**ਪਉੜੀ:** ਹੇ ਮਿਤਰ! (ਜੋ ਵਿਅਕਤੀ) ਜੀਭ ਨਾਲ (ਹਰਿ-ਨਾਮ) ਉਚਰਦਾ ਹੈ ਅਤੇ ਕੰਨਾਂ ਨਾਲ ਹਰਿ-(ਨਾਮ) ਸੁਣਦਾ ਹੈ, ਉਹ (ਭਵ-ਸਾਗਰੋਂ) ਤਰ ਜਾਂਦਾ ਹੈ। ਉਹ ਹੱਥ ਪਵਿਤਰ ਹਨ ਜੋ ਪ੍ਰੇਮ ਪੂਰਵਕ ਹਰਿ ਜਸ ਲਿਖਦੇ ਹਨ। (ਹਰਿ ਜਸ ਕਰਨ ਵਾਲੇ ਮਨੁੱਖ) ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਸਾਰਾ ਪੁੰਨ ਖਟ ਲੈਂਦੇ ਹਨ। (ਜਿਨ੍ਹਾਂ ਸਾਧਕਾਂ ਨੇ) ਮਾਇਆ ਦਾ ਗੜ੍ਹ ਜਿਤ ਲਿਆ ਹੈ ਉਹ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਸ) ਅਸੀਮ ਪ੍ਰਭੂ ਦਾ ਸਿਮਰਨ ਕਰ (ਜਿਸ ਨੇ ਆਪਣੇ) ਲੜ ਲਗਾ ਕੇ (ਅਨੇਕਾਂ ਦਾ) ਉਧਾਰ ਕੀਤਾ ਹੈ।੧੯।

**ਸਲੋਕ** ਮ. ੫: (ਉਹ) ਧੰਧੇ ਲਾਭ-ਰਹਿਤ (*ਕੁਲਾਹ*) ਹਨ, (ਜਿਨ੍ਹਾਂ ਨੂੰ ਕਰਨ ਨਾਲ) ਇਕ (ਪ੍ਰਭੂ) ਚਿਤ ਵਿਚ ਨਹੀਂ ਆਉਂਦਾ। ਨਾਨਕ (ਦਾ ਕਥਨ ਹੈ ਕਿ) ਉਹੀ ਸ਼ਰੀਰ ਫੁਟਦੇ ਹਨ (ਅਰਥਾਤ ਵਿਕਾਰ ਗ੍ਰਸਤ ਹੁੰਦੇ ਹਨ) ਜਿਨ੍ਹਾਂ ਨੂੰ ਪ੍ਰਭੂ ਵਿਸਰ ਜਾਂਦਾ ਹੈ।੧।

ਮ. ੫: ਉਸ ਕਰਤਾ ਪੁਰਖ ਨੇ (ਅਨੇਕ ਵਿਅਕਤੀਆਂ ਨੂੰ) ਪ੍ਰੇਤਾਂ ਤੋਂ ਦੇਵਤੇ ਬਣਾ ਦਿੱਤਾ ਹੈ। ਪ੍ਰਭੂ ਨੇ (ਆਪ) ਸਾਰਿਆਂ ਸਿੱਖਾਂ ਨੂੰ ਬਚਾ ਲਿਆ ਹੈ (ਅਤੇ ਉਨ੍ਹਾਂ ਦੇ) ਕੰਮ ਸਵਾਰ ਦਿੱਤੇ ਹਨ। ਨਿੰਦਕਾਂ ਨੂੰ ਪਕੜ ਕੇ ਪਛਾੜਿਆ ਹੈ (ਅਤੇ ਆਪਣੇ) ਦਰਬਾਰ ਵਿਚ (ਉਨ੍ਹਾਂ ਨੂੰ) ਝੂਠਾ ਕੀਤਾ ਹੈ। ਨਾਨਕ ਦਾ ਪ੍ਰਭੂ ਵੱਡਾ ਹੈ। (ਉਸ ਨੇ) ਆਪ ਹੀ (ਜੀਵਾਂ ਨੂੰ) ਪੈਦਾ ਕਰਕੇ ਸਵਾਰਿਆ ਹੈ।੨।

**ਪਉੜੀ:** ਪ੍ਰਭੂ ਬੇਅੰਤ ਹੈ, (ਉਸ ਦਾ) ਕੋਈ ਅੰਤ ਨਹੀਂ ਹੈ। ਸਾਰਾ (ਜਗਤ) ਉਸੇ ਦਾ ਕੀਤਾ ਹੋਇਆ ਹੈ। (ਉਹ) ਸੁਆਮੀ ਅਗਮ ਅਤੇ ਅਗੋਚਰ ਹੈ ਅਤੇ ਜੀਵਾਂ ਦਾ ਆਸਰਾ (*ਪਰਣਾ*) ਹੈ। (ਉਹ ਸਭ ਨੂੰ)

ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ ਕਰਣਾ ॥
ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ ॥
ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ ॥੨੦॥

ਸਲੋਕ ਮਃ ੫ ॥
ਤਿੰਨਾ ਭੁਖ ਨ ਕਾ ਰਹੀ ਜਿਸ ਦਾ ਪ੍ਰਭੁ ਹੈ ਸੋਇ ॥
ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ ॥੧॥

ਮਃ ੫ ॥
ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ ॥
ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ ॥੨॥

ਪਉੜੀ ॥
ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥
ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥
ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ ॥
ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ ॥
ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ ॥੨੧॥੧॥ ਸੁਧੁ ਕੀਚੇ

ਰਾਗੁ ਗਉੜੀ ਭਗਤਾਂ ਕੀ ਬਾਣੀ
ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥
ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪ ॥
ਅਬ ਮੋਹਿ ਜਲਤ ਰਾਮ ਜਲੁ ਪਾਇਆ ॥
ਰਾਮ ਉਦਕਿ ਤਨੁ ਜਲਤ ਬੁਝਾਇਆ ॥੧॥ ਰਹਾਉ ॥
ਮਨੁ ਮਾਰਣ ਕਾਰਣਿ ਬਨ ਜਾਈਐ ॥ ਸੋ ਜਲੁ ਬਿਨੁ ਭਗਵੰਤ ਨ ਪਾਈਐ ॥੧॥
ਜਿਹ ਪਾਵਕ ਸੁਰਿ ਨਰ ਹੈ ਜਾਰੇ ॥ ਰਾਮ ਉਦਕਿ ਜਨ ਜਲਤ ਉਬਾਰੇ ॥੨॥
ਭਵ ਸਾਗਰ ਸੁਖ ਸਾਗਰ ਮਾਹੀ ॥ ਪੀਵਿ ਰਹੇ ਜਲ ਨਿਖੁਟਤ ਨਾਹੀ ॥੩॥
ਕਹਿ ਕਬੀਰ ਭਜੁ ਸਾਰਿੰਗਪਾਨੀ ॥ ਰਾਮ ਉਦਕਿ ਮੇਰੀ ਤਿਖਾ ਬੁਝਾਨੀ ॥੪॥੧॥

ਗਉੜੀ ਕਬੀਰ ਜੀ ॥
ਮਾਧਉ ਜਲ ਕੀ ਪਿਆਸ ਨ ਜਾਇ ॥
ਜਲ ਮਹਿ ਅਗਨਿ ਉਠੀ ਅਧਿਕਾਇ ॥੧॥ ਰਹਾਉ ॥
ਤੂੰ ਜਲਨਿਧਿ ਹਉ ਜਲ ਕਾ ਮੀਨੁ ॥ ਜਲ ਮਹਿ ਰਹਉ ਜਲਹਿ ਬਿਨੁ ਖੀਨੁ ॥੧॥
ਤੂੰ ਪਿੰਜਰੁ ਹਉ ਸੂਅਟਾ ਤੋਰ ॥ ਜਮੁ ਮੰਜਾਰੁ ਕਹਾ ਕਰੈ ਮੋਰ ॥੨॥
ਤੂੰ ਤਰਵਰੁ ਹਉ ਪੰਖੀ ਆਹਿ ॥ ਮੰਦਭਾਗੀ ਤੇਰੋ ਦਰਸਨੁ ਨਾਹਿ ॥੩॥

ਹੱਥ ਦੇ ਕੇ ਪਾਲਦਾ ਹੈ (ਅਤੇ ਸਾਰਿਆਂ ਦਾ) ਪਾਲਣ ਪੋਸ਼ਣ ਕਰਨ ਵਾਲਾ ਹੈ। (ਉਹ ਪ੍ਰਭੂ) ਆਪ ਮਿਹਰ ਕਰਨ ਵਾਲਾ ਅਤੇ ਬਖ਼ਸ਼ਿਸ਼ ਕਰਨ ਵਾਲਾ ਹੈ। (ਉਸ) ਸੱਚੇ ਨੂੰ ਜਪ ਕੇ (ਸੰਸਾਰ ਸਾਗਰ) ਤੋਂ ਤਰਿਆ ਜਾਂਦਾ ਹੈ। (ਹੇ ਪ੍ਰਭੂ !) ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਭਲਾ ਹੈ, ਦਾਸ ਨਾਨਕ ਤੇਰੀ ਸ਼ਰਣ ਵਿਚ ਹੈ। ੨੦।

**ਸਲੋਕ ਮ. ੫ :** ਉਨ੍ਹਾਂ ਦੀ ਕੋਈ (ਮਾਇਆਵੀ) ਭੁਖ ਨਹੀਂ ਰਹਿ ਜਾਂਦੀ, ਜਿਸ ਦਾ ਉਹ ਪ੍ਰਭੂ (ਆਪ ਸਰਪ੍ਰਸਤ) ਹੋ ਗਿਆ ਹੈ । ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੀ ਚਰਣੀਂ ਲਗਣ ਨਾਲ ਹਰ ਕੋਈ ਖਚ ਜਾਂਦਾ ਹੈ।੧।

**ਮ. ੫:** (ਜੋ ਮਨੁੱਖ) ਯਾਚਕ ਬਣ ਕੇ (ਪ੍ਰਭੂ ਤੋਂ) ਨਿਤ ਨਾਮ ਮੰਗਦਾ ਹੈ, (ਉਸ ਦੀ ਯਾਚਨਾ) ਪ੍ਰਭੂ ਪ੍ਰਵਾਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਮਨੁੱਖ ਦਾ) ਜਜਮਾਨ ਪ੍ਰਭੂ ਹੋਵੇ, ਉਸ ਨੂੰ ਬਿਲਕੁਲ (ਕਿਸੇ ਪ੍ਰਕਾਰ ਦੀ) ਭੁਖ ਨਹੀਂ ਰਹਿੰਦੀ। ੨ ।

**ਪਉੜੀ:** (ਜਿਸ ਮਨੁੱਖ ਦਾ) ਮਨ ਗੋਬਿੰਦ (ਦੇ ਪ੍ਰੇਮ) ਨਾਲ ਰੰਗਿਆ ਹੋਵੇ (ਉਸ ਦੇ) ਬਸਤ੍ਰ (*ਜੋੜੇ*) ਅਤੇ ਭੋਜਨ ਸੱਚਾ ਨਾਮ ਹੀ ਹੈ। (ਜਿਸ ਦੀ) ਹਰਿ-ਨਾਮ ਨਾਲ ਪ੍ਰੀਤ ਲਗ ਜਾਂਦੀ ਹੈ, (ਉਸ ਲਈ) ਇਹ (ਨਾਮ) ਹੀ ਹਾਥੀ ਅਤੇ ਘੋੜੇ ਹਨ। (ਜੋ ਪ੍ਰਭੂ ਦੇ ਨਾਮ ਨੂੰ ਆਰਾਧਣ ਤੋਂ ਮੁਖ ਨਹੀਂ ਮੋੜਦਾ, (ਉਸ ਲਈ ਇਹੀ) ਰਾਜ, ਭੂਮੀ ਅਤੇ ਬਹੁਤ ਖ਼ੁਸ਼ੀਆਂ ਹਨ। ਢਾਢੀ (ਦਾ ਕਰਤੱਵ ਹੈ) ਪ੍ਰਭੂ ਦੇ ਦਰ ਤੋਂ ਮੰਗਣਾ, (ਇਸ ਲਈ ਉਹ ਪ੍ਰਭੂ ਦੇ) ਦਰ ਨੂੰ ਕਦੇ ਨਹੀਂ ਛਡਦਾ। ਨਾਨਕ (ਦਾ ਕਥਨ ਹੈ ਕਿ ਉਸ ਦੇ) ਮਨ ਅਤੇ ਤਨ ਵਿਚ ਇਹੀ ਚਾਉ ਹੈ ਕਿ ਨਿਤ ਪ੍ਰਭੂ ਨੂੰ ਤਾਂਘਦਾ ਰਹੇ। ੨੧। ਸ਼ੁੱਧ ਕਰੋ।

**ਰਾਗ ਗਉੜੀ ਭਗਤਾਂ ਕੀ ਬਾਣੀ**

**ਗਉੜੀ-ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪**

ਹੁਣ ਮੈਂ (ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਹੋਏ ਨੇ ਰਾਮ (-ਨਾਮ ਰੂਪ) ਜਲ ਪ੍ਰਾਪਤ ਕਰ ਲਿਆ ਹੈ। ਰਾਮ (ਨਾਮ ਰੂਪ) ਜਲ (*ਉਦਕਿ*) ਨੇ (ਮੇਰੇ) ਸੜਦੇ ਹੋਏ ਸ਼ਰੀਰ ਨੂੰ ਸ਼ਾਂਤ ਕਰ ਦਿੱਤਾ ਹੈ। ੧। ਰਹਾਉ। ਮਨ ਨੂੰ ਮਾਰਨ ਲਈ (ਅਕਸਰ) ਬਨਾਂ ਵਿਚ ਜਾਈਦਾ ਹੈ, (ਪਰ) ਉਹ (ਨਾਮ-ਰੂਪ) ਜਲ ਪਰਮਾਤਮਾ (ਦੀ ਕ੍ਰਿਪਾ) ਤੋਂ ਬਿਨਾ ਨਹੀਂ ਪਾਈਦਾ ਹੈ। ੧। ਜਿਸ (ਤ੍ਰਿਸ਼ਨਾ ਰੂਪ) ਅੱਗ ਨੇ ਦੇਵਤੇ ਅਤੇ ਮਨੁੱਖ ਸਾੜ ਦਿੱਤੇ ਹਨ, (ਉਸ) ਰਾਮ (-ਨਾਮ ਰੂਪ) ਜਲ ਨੇ ਸੇਵਕਾਂ ਨੂੰ ਸੜਨੋਂ ਬਚਾ ਲਿਆ। ੨। (ਨਾਮ ਰੂਪ ਜਲ ਨੂੰ ਪੀਣ ਨਾਲ) ਭਵ-ਸਾਗਰ (ਭਗਤਾਂ ਲਈ) ਸੁਖ ਸਾਗਰ (ਬਣ ਗਿਆ ਹੈ ਅਤੇ ਉਹ) ਉਸ ਵਿਚ (ਨਾਮ ਰੂਪ) ਜਲ ਪੀ ਰਹੇ ਹਨ, (ਜੋ ਕਦੇ) ਮੁਕਦਾ ਨਹੀਂ ਹੈ। ੩। ਕਬੀਰ ਦਾ ਕਥਨ ਹੈ ਕਿ (ਹੇ ਪ੍ਰਾਣੀ !) ਪ੍ਰਭੂ (*ਸਾਰਿੰਗਪਾਨੀ*) ਦਾ ਸਿਮਰਨ ਕਰ। ਰਾਮ-ਨਾਮ ਰੂਪ ਜਲ ਨੇ ਮੇਰੀ ਤ੍ਰਿਸ਼ਨਾ (ਦੀ ਅੱਗ) ਬੁਝਾ ਦਿੱਤੀ ਹੈ।੪।੧।

**ਗਉੜੀ ਕਬੀਰ ਜੀ**

ਹੇ ਮਾਧੋ ! (ਮੇਰੀ ਹਰਿ ਦੇ ਨਾਮ ਰੂਪ) ਜਲ ਦੀ ਪਿਆਸ ਨਹੀਂ ਬੁਝਦੀ। ਜਲ (ਪੀਣ ਨਾਲ ਮੇਰੇ ਮਨ ਵਿਚ) ਹੋਰ ਅਧਿਕ ਪਿਆਸ (*ਅਗਨਿ*) ਭੜਕ ਉਠਦੀ ਹੈ। ੧। ਰਹਾਉ। (ਹੇ ਪ੍ਰਭੂ !) ਤੂੰ ਜਲ ਦਾ ਖ਼ਜ਼ਾਨਾ (ਅਰਥਾਤ ਸਮੁੰਦਰ) ਹੈਂ ਅਤੇ ਮੈਂ ਜਲ (ਵਿਚ ਰਹਿਣ ਵਾਲਾ) ਮੱਛ ਹਾਂ। ਮੈਂ ਜਲ ਵਿਚ (ਜੀਉਂਦਾ) ਰਹਿ ਸਕਦਾ ਹਾਂ, ਜਲ ਤੋਂ ਬਿਨਾ ਨਿਰਬਲ ਹੋ ਜਾਂਦਾ ਹਾਂ। ੧। ਤੂੰ (ਮੇਰਾ) ਪਿੰਜਰਾ ਹੈਂ ਅਤੇ ਮੈਂ ਤੇਰਾ ਤੋਤਾ (*ਸੁਅਟਾ*) ਹਾਂ। (ਇਸ ਲਈ) ਜਮ ਰੂਪ ਬਿਲਾ (*ਮੰਜਾਰੁ*) ਮੇਰਾ ਕੀ ਕਰ ਸਕਦਾ ਹੈ ।੨। ਤੂੰ (ਮੇਰੇ ਲਈ) ਬ੍ਰਿਛ ਹੈ ਅਤੇ ਮੈਂ ਉਸ ਵਿਚ (ਟਿਕਣ ਵਾਲਾ) ਪੰਛੀ ਹਾਂ। (ਪਰ ਮੈਂ) ਮੰਦੇ ਭਾਗਾਂ ਵਾਲਾ ਹਾਂ, (ਕਿਉਂਕਿ ਮੈਨੂੰ) ਤੇਰਾ ਦਰਸ਼ਨ ਨਹੀਂ ਹੁੰਦਾ। ੩। ਤੂੰ ਸਤਿਗੁਰੂ ਹੈਂ ਅਤੇ ਮੈਂ (ਤੇਰਾ) ਨਵਾਂ ਬਣਿਆ

ਤੂੰ ਸਤਿਗੁਰੁ ਹਉ ਨਉਤਨੁ ਚੇਲਾ ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ ॥੪॥੨॥

ਗਉੜੀ ਕਬੀਰ ਜੀ ॥
ਜਬ ਹਮ ਏਕੋ ਏਕੁ ਕਰਿ ਜਾਨਿਆ ॥ ਤਬ ਲੋਗਹ ਕਾਹੇ ਦੁਖੁ ਮਾਨਿਆ ॥੧॥
ਹਮ ਅਪਤਹ ਅਪੁਨੀ ਪਤਿ ਖੋਈ ॥ ਹਮਰੈ ਖੋਜਿ ਪਰਹੁ ਮਤਿ ਕੋਈ ॥੧॥ ਰਹਾਉ ॥
ਹਮ ਮੰਦੇ ਮੰਦੇ ਮਨ ਮਾਹੀ ॥ ਸਾਝ ਪਾਤਿ ਕਾਹੂ ਸਿਉ ਨਾਹੀ ॥੨॥
ਪਤਿ ਅਪਤਿ ਤਾ ਕੀ ਨਹੀ ਲਾਜ ॥ ਤਬ ਜਾਨਹੁਗੇ ਜਬ ਉਘਰੈਗੋ ਪਾਜ ॥੩॥
ਕਹੁ ਕਬੀਰ ਪਤਿ ਹਰਿ ਪਰਵਾਨੁ ॥ ਸਰਬ ਤਿਆਗਿ ਭਜੁ ਕੇਵਲ ਰਾਮੁ ॥੪॥੩॥

ਗਉੜੀ ਕਬੀਰ ਜੀ ॥
ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥
ਕਿਆ ਨਾਗੇ ਕਿਆ ਬਾਧੇ ਚਾਮ ॥ ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ॥
ਮੂਡ ਮੁੰਡਾਏ ਜੌ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥੨॥
ਬਿੰਦੁ ਰਾਖਿ ਜੌ ਤਰੀਐ ਭਾਈ ॥ ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥
ਕਹੁ ਕਬੀਰ ਸੁਨਹੁ ਨਰ ਭਾਈ ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥੪॥

ਗਉੜੀ ਕਬੀਰ ਜੀ ॥
ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ ॥ ਜਿਉ ਭਏ ਦਾਦੁਰ ਪਾਨੀ ਮਾਹੀ ॥੧॥
ਜਉ ਪੈ ਰਾਮ ਰਾਮ ਰਤਿ ਨਾਹੀ ॥ ਤੇ ਸਭਿ ਧਰਮ ਰਾਇ ਕੈ ਜਾਹੀ ॥੧॥ ਰਹਾਉ ॥
ਕਾਇਆ ਰਤਿ ਬਹੁ ਰੂਪ ਰਚਾਹੀ ॥ ਤਿਨ ਕਉ ਦਇਆ ਸੁਪਨੈ ਭੀ ਨਾਹੀ ॥੨॥
ਚਾਰਿ ਚਰਨ ਕਹਹਿ ਬਹੁ ਆਗਰ ॥ ਸਾਧੂ ਸੁਖੁ ਪਾਵਹਿ ਕਲਿ ਸਾਗਰ ॥੩॥
ਕਹੁ ਕਬੀਰ ਬਹੁ ਕਾਇ ਕਰੀਜੈ ॥ ਸਰਬਸੁ ਛੋਡਿ ਮਹਾ ਰਸੁ ਪੀਜੈ ॥੪॥੫॥

ਕਬੀਰ ਜੀ ਗਉੜੀ ॥
ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥ ਜਾ ਕੈ ਰਿਦੈ ਭਾਉ ਹੈ ਦੂਜਾ ॥੧॥
ਰੇ ਜਨ ਮਨੁ ਮਾਧਉ ਸਿਉ ਲਾਈਐ ॥ ਚਤੁਰਾਈ ਨ ਚਤੁਰਭੁਜੁ ਪਾਈਐ ॥ ਰਹਾਉ॥
ਪਰਹਰੁ ਲੋਭੁ ਅਰੁ ਲੋਕਾਚਾਰੁ ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ॥੨॥
ਕਰਮ ਕਰਤ ਬਧੇ ਅਹੰਮੇਵ ॥ ਮਿਲਿ ਪਾਥਰ ਕੀ ਕਰਹੀ ਸੇਵ ॥੩॥
ਕਹੁ ਕਬੀਰ ਭਗਤਿ ਕਰਿ ਪਾਇਆ ॥ ਭੋਲੇ ਭਾਇ ਮਿਲੇ ਰਘੁਰਾਇਆ ॥੪॥੬॥

ਚੇਲਾ ਹਾਂ। ਕਬੀਰ ਦਾ ਕਥਨ ਹੈ ਕਿ (ਹੇ ਪ੍ਰਭੂ ! ਮੈਨੂੰ) ਮਿਲ, (ਕਿਉਂਕਿ ਮਨੁੱਖ ਜਨਮ ਮੇਰੇ ਉਧਰਨ ਦਾ) ਅਖ਼ੀਰਲਾ ਮੌਕਾ ਹੈ। ੪।੨।

**ਗਉੜੀ ਕਬੀਰ ਜੀ**

ਜਦ ਅਸੀਂ (ਸਾਰੀ ਸ੍ਰਿਸ਼ਟੀ ਵਿਚ) ਇਕੋ ਇਕ (ਪ੍ਰਭੂ ਨੂੰ ਵਿਆਪਕ ਹੋਇਆ) ਸਮਝ ਲਿਆ ਹੈ, ਤਦ ਲੋਕਾਂ ਨੇ ਕਿਸ ਲਈ ਦੁਖ ਮਨਾਇਆ ਹੈ। ੧। ਅਸੀਂ ਤਾਂ ਬੇਪਤੇ ਹਾਂ, ਆਪਣੀ ਪਤਿ ਖੋਈ ਹੋਈ ਹੈ। (ਇਸ ਲਈ) ਸਾਡੇ ਖੋਜੇ ਹੋਏ (ਮਾਰਗ ਉਤੇ) ਕੋਈ ਨ ਪਏ। ੧। ਰਹਾਉ। ਅਸੀਂ ਮੰਦੇ ਹਾਂ (ਤਾਂ ਆਪਣੇ) ਮਨ ਵਿਚ ਮੰਦੇ ਹਾਂ (ਤੁਹਾਨੂੰ ਕੀ, ਕਿਉਂਕਿ ਸਾਡੀ) ਕਿਸੇ ਨਾਲ ਪਤਿ ਸਾਂਝੀ ਨਹੀਂ ਹੈ। ੨। ਇਜ਼ਤ ਅਤੇ ਬੇਇਜ਼ਤੀ ਦੀ (ਸਾਨੂੰ ਕੋਈ) ਪਰਵਾਹ ਨਹੀਂ ਹੈ। (ਤੁਹਾਨੂੰ) ਤਦ ਪਤਾ ਲਗੇਗਾ, ਜਦ (ਈਸ਼ਵਰੀ ਦਰਗਾਹ ਵਿਚ ਤੁਹਾਡਾ) ਪਾਜ ਉਘੜੇਗਾ। ੩। ਕਬੀਰ ਦਾ ਕਥਨ ਹੈ ਕਿ (ਉਹੀ ਸਹੀ) ਇਜ਼ਤ ਹੈ (ਜੋ) ਹਰਿ ਪ੍ਰਵਾਨ ਕਰੇ। (ਇਸ ਲਈ) ਸਭ ਕੁਝ ਤਿਆਗ ਕੇ ਕੇਵਲ ਰਾਮ ਦਾ ਭਜਨ ਕਰ। ੪। ੩।

**ਗਉੜੀ ਕਬੀਰ ਜੀ**

ਨੰਗੇ ਫਿਰਨ ਨਾਲ ਜੇ ਯੋਗ ਦੀ ਪ੍ਰਾਪਤੀ ਹੁੰਦੀ ਹੋਵੇ, (ਤਾਂ) ਬਨ ਦੇ ਸਾਰੇ ਪਸ਼ੂ ਮੁਕਤ ਹੋ ਜਾਣ। ੧। ਨੰਗੇ ਰਹਿਣ (ਜਾਂ ਸ਼ਰੀਰ ਉਪਰ) ਚੰਮ ਲਪੇਟਣ ਨਾਲ ਕੀ ਹੋ ਜਾਏਗਾ? ਜਦ ਤਕ (ਮਨੁੱਖ) ਪ੍ਰਭੂ ਨੂੰ ਨਹੀਂ ਪਛਾਣਦਾ। ੧। ਰਹਾਉ। ਜੇ ਸਿਰ ਮੁਨਵਾਉਣ ਨਾਲ ਸਿੱਧੀ ਪ੍ਰਾਪਤ ਹੁੰਦੀ ਹੋਵੇ, ਤਾਂ ਭੇਡ ਤੋਂ (ਮੁਕਤੀ) ਕਿਤੇ ਨਹੀਂ ਜਾਂਦੀ (ਅਰਥਾਤ ਭੇਡ ਮੁਕਤ ਹੋ ਗਈ ਹੁੰਦੀ)। ੨। ਹੇ ਭਾਈ! ਜੇ ਵੀਰਜ ਦੀ ਰਖਿਆ ਨਾਲ ਤਰਿਆ ਜਾਂਦਾ ਹੋਵੇ, (ਤਾਂ) ਖੁਸਰੇ ਨੂੰ ਮੁਕਤੀ ਕਿਉਂ ਨਹੀਂ ਮਿਲਦੀ ?। ੩। ਕਬੀਰ ਦਾ ਕਥਨ ਹੈ ਕਿ ਹੇ ਮਨੁੱਖੋ! ਹੇ ਭਰਾਵੋ! ਸੁਣੋ, ਰਾਮ-ਨਾਮ ਤੋਂ ਬਿਨਾ ਕਿਸੇ ਨੇ ਮੁਕਤੀ ਹਾਸਲ ਨਹੀਂ ਕੀਤੀ?। ੪। ੪।

**ਗਉੜੀ ਕਬੀਰ ਜੀ**

(ਜੋ ਵਿਅਕਤੀ) ਸ਼ਾਮ ਅਤੇ ਸਵੇਰੇ ਵੇਲੇ (ਨਿਰਾ) ਇਸ਼ਨਾਨ ਹੀ ਕਰਦੇ ਹਨ, (ਉਨ੍ਹਾਂ ਬਾਰੇ ਇੰਜ ਸਮਝੋ) ਜਿਵੇਂ ਪਾਣੀ ਵਿਚ ਡੱਡੂ ਰਹਿ ਰਹੇ ਹੋਣ।੧। ਜੇ (ਉਨ੍ਹਾਂ ਦੇ ਹਿਰਦੇ ਵਿਚ) ਰਾਮ-ਨਾਮ ਦਾ ਪ੍ਰੇਮ (*ਰਤਿ*) ਨਹੀਂ ਹੈ, (ਤਾਂ) ਉਹ ਸਾਰੇ ਧਰਮਰਾਜ ਪਾਸ ਜਾਣਗੇ। ੧। ਰਹਾਉ। ਸ਼ਰੀਰ ਨਾਲ ਪ੍ਰੇਮ (ਕਰਨ ਵਾਲੇ ਲੋਕ) ਬਹੁਤ ਰੂਪ ਧਾਰਣ ਕਰਦੇ ਹਨ, (ਪਰ) ਉਨ੍ਹਾਂ ਦੇ (ਮਨ ਅੰਦਰ) ਸੁਪਨੇ ਵਿਚ ਵੀ ਦਇਆ (ਦੀ ਭਾਵਨਾ ਪੈਦਾ ਹੁੰਦੀ)। ੨। ਬਹੁਤ ਆਗੂ (*ਆਗਰ*) (ਧਰਮ ਦੇ) ਚਾਰ ਪੈਰ—ਸਤ੍ਯ, ਤਪ, ਦਇਆ ਅਤੇ ਦਾਨ— ਦਸਦੇ ਹਨ, ਪਰ ਕਲਿਯੁਗ ਰੂਪ ਸਮੁੰਦਰ ਵਿਚ (ਨਾਮ ਦੇ ਸਾਧਕ) ਸਾਧੂ ਹੀ ਸੁਖ ਪ੍ਰਾਪਤ ਕਰਦੇ ਹਨ। ੩। ਕਬੀਰ ਦਾ ਕਥਨ ਹੈ ਕਿ ਬਹੁਤ (ਕਰਮ-ਕਾਂਡ) ਕਿਸ ਲਈ ਕੀਤੇ ਜਾਣ? ਸਭ ਕੁਝ ਛਡ ਕੇ (ਹਰਿ-ਨਾਮ ਰੂਪ) ਮਹਾ ਰਸ ਪੀਣਾ ਚਾਹੀਦਾ ਹੈ।੪।੫।

**ਕਬੀਰ ਜੀ ਗਉੜੀ**

ਜਿਸ (ਵਿਅਕਤੀ) ਦੇ ਹਿਰਦੇ ਵਿਚ ਦ੍ਵੈਤ-ਭਾਵ ਹੈ, (ਉਸ ਦਾ ਕੀਤਾ ਹੋਇਆ) ਕੀ ਜਪ, ਕੀ ਤਪ ਅਤੇ ਕੀ ਬ੍ਰਤ-ਪੂਜਾ (ਸਭ ਵਿਅਰਥ ਹੈ)। ੧। ਹੇ ਜਿਗਿਆਸੂ! ਪ੍ਰਭੂ ਨਾਲ ਮਨ ਨੂੰ ਲਾਉਣਾ ਚਾਹੀਦਾ ਹੈ। ਚਤੁਰਾਈ ਨਾਲ ਪ੍ਰਭੂ (*ਚਤੁਰਭੁਜ*) ਪ੍ਰਾਪਤ ਨਹੀਂ ਹੋ ਸਕਦਾ।੧। ਰਹਾਉ। (ਹੇ ਭਾਈ!) ਲੋਭ ਅਤੇ ਲੋਕਾਚਾਰ (ਦੁਨਿਆਵੀ ਵਿਖਾਵਾ) ਛਡ ਦਿਓ। ਕਾਮ, ਕ੍ਰੋਧ ਅਤੇ ਹੰਕਾਰ ਨੂੰ ਵੀ ਤਿਆਗ ਦਿਓ। ੨। ਕਰਮ-ਕਾਂਡ ਕਰਨ ਨਾਲ ਹੰਕਾਰ ਵਧਦਾ ਹੈ। (ਕਰਮ-ਕਾਂਡੀ ਲੋਕ) ਮਿਲ ਕੇ ਪੱਥਰ ਦੀ ਪੂਜਾ ਕਰਦੇ ਹਨ। (ਪ੍ਰਭੂ ਨੂੰ ਨਹੀਂ ਸਿਮਰਦੇ)। ੩। ਕਬੀਰ ਦਾ ਕਥਨ ਹੈ ਕਿ ਭਗਤੀ ਕਰਨ ਨਾਲ ਹੀ (ਪ੍ਰਭੂ ਨੂੰ) ਪਾਇਆ ਜਾ ਸਕੀਦਾ ਹੈ। ਪ੍ਰਭੂ (*ਰਘੁਰਾਇਆ*) ਨਿਰਛਲ ਭਾਵ ਨਾਲ ਮਿਲਦਾ ਹੈ। ੪। ੬।

ਗਉੜੀ ਕਬੀਰ ਜੀ ॥
ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥

ਗਉੜੀ ਕਬੀਰ ਜੀ ॥
ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥੧॥
ਜਉ ਪੈ ਰਸਨਾ ਰਾਮੁ ਨ ਕਹਿਬੋ ॥ ਉਪਜਤ ਬਿਨਸਤ ਰੋਵਤ ਰਹਿਬੋ ॥੧॥ ਰਹਾਉ॥
ਜਸ ਦੇਖੀਐ ਤਰਵਰ ਕੀ ਛਾਇਆ ॥ ਪ੍ਰਾਨ ਗਏ ਕਹੁ ਕਾ ਕੀ ਮਾਇਆ ॥੨॥
ਜਸ ਜੰਤੀ ਮਹਿ ਜੀਉ ਸਮਾਨਾ ॥ ਮੂਏ ਮਰਮੁ ਕੋ ਕਾ ਕਰ ਜਾਨਾ ॥੩॥
ਹੰਸਾ ਸਰਵਰੁ ਕਾਲੁ ਸਰੀਰ ॥ ਰਾਮ ਰਸਾਇਨ ਪੀਉ ਰੇ ਕਬੀਰ ॥੪॥੮॥

ਗਉੜੀ ਕਬੀਰ ਜੀ ॥
ਜੋਤਿ ਕੀ ਜਾਤਿ ਜਾਤਿ ਕੀ ਜੋਤੀ ॥ ਤਿਤੁ ਲਾਗੇ ਕੰਚੂਆ ਫਲ ਮੋਤੀ ॥੧॥
ਕਵਨੁ ਸੁ ਘਰੁ ਜੋ ਨਿਰਭਉ ਕਹੀਐ ॥ ਭਉ ਭਜਿ ਜਾਇ ਅਭੈ ਹੋਇ ਰਹੀਐ ॥੧॥ ਰਹਾਉ॥
ਤਟਿ ਤੀਰਥਿ ਨਹੀ ਮਨੁ ਪਤੀਆਇ ॥ ਚਾਰ ਅਚਾਰ ਰਹੇ ਉਰਝਾਇ ॥੨॥
ਪਾਪ ਪੁੰਨ ਦੁਇ ਏਕ ਸਮਾਨ ॥ ਨਿਜ ਘਰਿ ਪਾਰਸੁ ਤਜਹੁ ਗੁਨ ਆਨ ॥੩॥
ਕਬੀਰ ਨਿਰਗੁਣ ਨਾਮ ਨ ਰੋਸੁ ॥ ਇਸੁ ਪਰਚਾਇ ਪਰਚਿ ਰਹੁ ਏਸੁ ॥੪॥੯॥

ਗਉੜੀ ਕਬੀਰ ਜੀ ॥
ਜੋ ਜਨ ਪਰਮਿਤਿ ਪਰਮਨੁ ਜਾਨਾ ॥ ਬਾਤਨ ਹੀ ਬੈਕੁੰਠ ਸਮਾਨਾ ॥੧॥
ਨਾ ਜਾਨਾ ਬੈਕੁੰਠ ਕਹਾ ਹੀ ॥ ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥੧॥ ਰਹਾਉ ॥
ਕਹਨ ਕਹਾਵਨ ਨਹ ਪਤੀਅਈ ਹੈ ॥ ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ ॥੨॥
ਜਬ ਲਗੁ ਮਨਿ ਬੈਕੁੰਠ ਕੀ ਆਸ ॥ ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥੩॥
ਕਹੁ ਕਬੀਰ ਇਹ ਕਹੀਐ ਕਾਹਿ ॥ ਸਾਧਸੰਗਤਿ ਬੈਕੁੰਠੈ ਆਹਿ ॥੪॥੧੦॥

**ਗਉੜੀ ਕਬੀਰ ਜੀ**

(ਮਾਤਾ ਦੇ) ਗਰਭ ਵਿਚ ਵਾਸ ਵੇਲੇ ਕੁਲ ਜਾਂ ਜਾਤਿ (ਦਾ ਫ਼ਰਕ ਨਹੀਂ ਹੁੰਦਾ) (ਕਿਉਂਕਿ) ਪਰਮਾਤਮਾ ਦੇ ਅੰਸ਼ (*ਬਿੰਦੁ*) ਤੋਂ ਸਭ ਦੀ ਉਤਪੱਤੀ ਹੁੰਦੀ ਹੈ। ੧। ਹੇ ਪੰਡਿਤ! ਦਸ (ਤੂੰ) ਕਦ ਦਾ ਬ੍ਰਾਹਮਣ ਹੋਇਆ ਹੈਂ। ਬ੍ਰਾਹਮਣ ਕਹਿ ਕਹਿ ਕੇ (ਆਪਣੇ) ਜਨਮ ਨੂੰ ਵਿਅਰਥ ਵਿਚ ਗੁਆਇਆ ਨ ਕਰ। ੧। ਰਹਾਉ। ਜੇ ਤੂੰ ਬ੍ਰਾਹਮਣ ਹੈਂ ਅਤੇ ਬ੍ਰਾਹਮਣੀ ਦਾ ਜਨਮਿਆ ਹੋਇਆ ਹੈਂ, ਤਾਂ (ਇਸ ਸੰਸਾਰ ਵਿਚ ਗਰਭ ਤੋਂ ਭਿੰਨ) ਕਿਸੇ ਹੋਰ ਰਸਤੇ ਤੋਂ ਕਿਉਂ ਨਹੀਂ ਆਇਆ ।੨। ਤੂੰ ਕਿਵੇਂ ਬ੍ਰਾਹਮਣ ਹੈਂ ਅਤੇ ਅਸੀਂ ਕਿਵੇਂ ਸ਼ੂਦਰ ਹਾਂ। ਅਸੀਂ ਕਿਵੇਂ ਲਹੂ (ਦੇ ਬਣੇ) ਹਾਂ ਅਤੇ ਤੂੰ ਕਿਵੇਂ ਦੁੱਧ (ਦਾ ਬਣਿਆ ਹੈਂ)। ੩। ਕਬੀਰ ਦਾ ਕਥਨ ਹੈ ਕਿ ਜੋ ਬ੍ਰਹਮ ਨੂੰ ਵਿਚਾਰਦਾ ਹੈ, ਉਹ ਅਸਾਂ ਵਿਚ ਬ੍ਰਾਹਮਣ ਕਿਹਾ ਜਾਂਦਾ ਹੈ। ੪। ੭।

**ਗਉੜੀ ਕਬੀਰ ਜੀ**

(ਬ੍ਰਹਮ ਸੰਬੰਧੀ ਅਗਿਆਨਤਾ ਦੇ) ਹਨੇਰੇ ਵਿਚ (ਕੋਈ ਵੀ) ਕਦੇ ਸੁਖ ਨਾਲ ਨਹੀਂ ਸੌਂ ਸਕਦਾ। ਰਾਜਾ ਅਤੇ ਕੰਗਾਲ ਦੋਵੇਂ ਹੀ ਮਿਲ ਕੇ (ਦੁਖ ਕਾਰਣ) ਰੋਂਦੇ ਹਨ। ੧। ਜਦ ਤਕ ਜੀਭ ਨਾਲ ਰਾਮ (ਦਾ ਨਾਮ) ਨਹੀਂ ਜਪਿਆ ਜਾਂਦਾ, ਤਦ ਤਕ (ਮਨੁੱਖ) ਜੰਮਦੇ ਅਤੇ ਮਰਦੇ ਹੋਏ ਰੋਂਦੇ ਰਹਿੰਦੇ ਹਨ। ੧। ਰਹਾਉ। ਜਿਸ ਤਰ੍ਹਾਂ ਬ੍ਰਿਛ ਦੀ ਛਾਂ ਵੇਖੀਦੀ ਹੈ (ਜੋ ਸਥਿਰ ਨਹੀਂ ਰਹਿੰਦੀ, ਉਹੀ ਸਥਿਤੀ ਮਾਇਆ ਦੀ ਹੈ)। ਜਦੋਂ ਪ੍ਰਾਣ ਨਿਕਲ ਜਾਂਦੇ ਹਨ, (ਤਾਂ) ਦਸੋ, ਮਾਇਆ ਕਿਸ ਦੀ ਹੁੰਦੀ ਹੈ (ਅਰਥਾਤ ਸਾਥ ਛਡ ਜਾਂਦੀ ਹੈ)। ੨। ਜਿਸ ਤਰ੍ਹਾਂ ਵਾਜਾ ਵਜਾਉਣ ਵਾਲੇ (*ਜੰਤੀ*) (ਵਿਚ ਸੁਰ ਸਮਾ ਜਾਂਦੀ ਹੈ, ਉਸੇ ਤਰ੍ਹਾਂ ਜੀਵਾਂ ਦੇ ਸੁਆਮੀ ਜੰਤੀ) ਵਿਚ ਜਿੰਦ ਸਮਾ ਜਾਂਦੀ ਹੈ। (ਦਸੋ) ਮਰੇ ਹੋਏ (ਵਿਅਕਤੀ ਦਾ) ਭੇਦ ਕੋਈ ਕਿਵੇਂ ਜਾਣ ਸਕਦਾ ਹੈ। ੩। ਜਿਵੇਂ ਹੰਸ ਸਰੋਵਰ (ਉਤੇ ਫਿਰਦੇ ਹਨ, ਉਸੇ ਤਰ੍ਹਾਂ) ਕਾਲ ਸ਼ਰੀਰਾਂ (ਉਤੇ ਫਿਰਦਾ ਹੈ)। (ਤਾਂ 'ਤੇ) ਹੇ ਕਬੀਰ! ਰਸਾਂ ਦੇ ਘਰ ਰਾਮ (ਨਾਮ) ਦਾ ਪਾਨ ਕਰ। ੪। ੮।

**ਗਉੜੀ ਕਬੀਰ ਜੀ**

ਜੋਤਿ (ਸਰੂਪ ਪ੍ਰਭੂ) ਦੀ ਸਿਰਜੀ ਹੋਈ ਸ੍ਰਿਸ਼ਟੀ (*ਜਾਤਿ*) ਅਤੇ ਸ੍ਰਿਸ਼ਟੀ ਦਾ ਪ੍ਰਕਾਸ਼/ਗਿਆਨ (*ਜੋਤੀ*) ਹੈ। ਉਸ ਨੂੰ ਕਚ ਅਤੇ ਮੋਤੀ (ਦੋ) ਫਲ ਲਗਦੇ ਹਨ (ਅਰਥਾਤ ਚੰਗੇ ਅਤੇ ਮਾੜੇ ਫਲ ਲਗਦੇ ਹਨ)।੧। ਉਹ ਕਿਹੜਾ ਘਰ ਹੈ? ਜਿਸ ਨੂੰ ਨਿਰਭੈ ਕਿਹਾ ਜਾਵੇ। (ਜਿਥੇ ਰਹਿਣ ਨਾਲ) ਡਰ ਭਜ ਜਾਵੇ ਅਤੇ ਅਭੈ ਹੋ ਕੇ ਰਹਿ ਸਕੀਏ। ੧। ਰਹਾਉ। (ਨਦੀ ਦੇ) ਕੰਢੇ ਉਤੇ ਬਣੇ ਤੀਰਥਾਂ ਵਿਚ ਮਨ ਵਿਸ਼ਵਸਤ ਨਹੀਂ ਹੁੰਦਾ (ਕਿਉਂਕਿ ਉਥੇ ਵੀ ਲੋਕੀਂ) ਚੰਗੇ ਅਤੇ ਮਾੜੇ ਕਰਮਾਂ ਵਿਚ ਉਲਝੇ ਰਹਿੰਦੇ ਹਨ।੨। ਪਾਪ ਅਤੇ ਪੁੰਨ ਦੋਵੇਂ ਇਕ-ਸਮਾਨ ਹਨ (ਕਿਉਂਕਿ ਇਨ੍ਹਾਂ ਦਾ ਆਧਾਰ ਮਾਇਆਵੀ ਹੈ)। (ਹੇ ਜਿਗਿਆਸੂ! ਤੇਰੇ) ਆਪਣੇ ਹਿਰਦੇ ਵਿਚ ਪਾਰਸ ਰੂਪ ਪ੍ਰਭੂ ਸਥਿਤ ਹੈ, (ਇਸ ਲਈ) ਹੋਰ ਗੁਣਾਂ ਨੂੰ ਛਡ ਦਿਓ। ੩। ਹੇ ਕਬੀਰ! ਨਿਰਗੁਣ ਬ੍ਰਹਮ ਦੇ ਨਾਮ ਨਾਲ ਰੋਸ ਨ ਕਰ (ਅਰਥਾਤ ਉਸ ਤੋਂ ਬੇਮੁਖ ਨ ਹੋ)। (ਸਗੋਂ ਮਨ ਨੂੰ) ਇਸ (ਦੇ ਨਾਮ) ਨਾਲ ਪਰਚਾ (ਅਤੇ ਸਾਰਾ ਜੀਵਨ) ਇਸ ਨਾਲ ਪਰਚਿਆ ਰਹਿ।੪।੯।

**ਗਉੜੀ ਕਬੀਰ ਜੀ**

ਜੋ ਲੋਕ ਅਸੀਮ ਅਤੇ ਮਨ ਦੀ ਪਹੁੰਚ ਤੋਂ ਪਰੇ (ਬ੍ਰਹਮ) ਨੂੰ ਜਾਣ ਲਿਆ (ਕਹਿੰਦੇ ਹਨ, ਇਉਂ ਸਮਝੋ ਕਿ ਉਹ) ਗੱਲਾਂ ਨਾਲ ਹੀ ਬੈਕੁੰਠ ਵਿਚ ਜਾ ਸਮਾਉਂਦੇ ਹਨ। ੧। ਪਤਾ ਨਹੀਂ (ਉਹ) ਬੈਕੁੰਠ ਕਿਥੇ ਹੈ? ਜਿਥੇ ਜਾਣ ਜਾਣ ਦੀ ਗੱਲ (ਇਹ) ਸਾਰੇ ਕਹਿੰਦੇ ਹਨ। ੧। ਰਹਾਉ। ਕਹਿਣ ਕਹਾਉਣ ਨਾਲ (ਮਨ) ਵਿਸ਼ਵਸਤ ਨਹੀਂ ਹੁੰਦਾ। ਤਦ ਹੀ ਮਨ ਮੰਨਦਾ ਹੈ, ਜਦੋਂ (ਇਸ ਅੰਦਰੋਂ) ਹਉਮੈ ਚਲੀ ਜਾਂਦੀ ਹੈ। ੨। ਜਦ ਤਕ ਮਨ ਵਿਚ ਬੈਕੁੰਠ ਦੀ ਆਸ ਹੈ, ਤਦ ਤਕ (ਪ੍ਰਭੂ ਦੇ) ਚਰਣਾਂ ਵਿਚ ਨਿਵਾਸ ਪ੍ਰਾਪਤ ਨਹੀਂ ਹੋ ਸਕਦਾ। ੩। ਕਬੀਰ ਦਾ ਕਥਨ ਹੈ ਕਿ ਇਹ ਕਿਸ ਨੂੰ ਕਹੀਏ ਕਿ ਸਾਧ-ਸੰਗਤ ਹੀ (ਵਾਸਤਵਿਕ) ਬੈਕੁੰਠ ਹੈ।੪।੧੦।

ਗਉੜੀ ਕਬੀਰ ਜੀ ॥
ਉਪਜੈ ਨਿਪਜੈ ਨਿਪਜਿ ਸਮਾਈ ॥ ਨੈਨਹ ਦੇਖਤ ਇਹੁ ਜਗੁ ਜਾਈ ॥੧॥
ਲਾਜ ਨ ਮਰਹੁ ਕਹਹੁ ਘਰੁ ਮੇਰਾ ॥ ਅੰਤ ਕੀ ਬਾਰ ਨਹੀ ਕਛੁ ਤੇਰਾ ॥੧॥ ਰਹਾਉ॥
ਅਨਿਕ ਜਤਨ ਕਰਿ ਕਾਇਆ ਪਾਲੀ ॥ ਮਰਤੀ ਬਾਰ ਅਗਨਿ ਸੰਗਿ ਜਾਲੀ ॥੨॥
ਚੋਆ ਚੰਦਨੁ ਮਰਦਨ ਅੰਗਾ ॥ ਸੋ ਤਨੁ ਜਲੈ ਕਾਠ ਕੈ ਸੰਗਾ ॥੩॥*
ਕਹੁ ਕਬੀਰ ਸੁਨਹੁ ਰੇ ਗੁਨੀਆ ॥ ਬਿਨਸੈਗੋ ਰੂਪੁ ਦੇਖੈ ਸਭ ਦੁਨੀਆ ॥੪॥੧੧॥

ਗਉੜੀ ਕਬੀਰ ਜੀ ॥
ਅਵਰ ਮੁਏ ਕਿਆ ਸੋਗੁ ਕਰੀਜੈ ॥ ਤਉ ਕੀਜੈ ਜਉ ਆਪਨ ਜੀਜੈ ॥੧॥
ਮੈ ਨ ਮਰਉ ਮਰਿਬੋ ਸੰਸਾਰਾ ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥੧॥ ਰਹਾਉ॥
ਇਆ ਦੇਹੀ ਪਰਮਲ ਮਹਕੰਦਾ ॥ ਤਾ ਸੁਖ ਬਿਸਰੇ ਪਰਮਾਨੰਦਾ ॥੨॥
ਕੂਅਟਾ ਏਕੁ ਪੰਚ ਪਨਿਹਾਰੀ ॥ ਟੂਟੀ ਲਾਜੁ ਭਰੈ ਮਤਿ ਹਾਰੀ ॥੩॥
ਕਹੁ ਕਬੀਰ ਇਕ ਬੁਧਿ ਬੀਚਾਰੀ ॥ ਨਾ ਓਹੁ ਕੂਅਟਾ ਨਾ ਪਨਿਹਾਰੀ ॥੪॥੧੨॥

ਗਉੜੀ ਕਬੀਰ ਜੀ ॥
ਅਸਥਾਵਰ ਜੰਗਮ ਕੀਟ ਪਤੰਗਾ ॥ ਅਨਿਕ ਜਨਮ ਕੀਏ ਬਹੁ ਰੰਗਾ ॥੧॥
ਐਸੇ ਘਰ ਹਮ ਬਹੁਤੁ ਬਸਾਏ ॥ ਜਬ ਹਮ ਰਾਮ ਗਰਭ ਹੋਇ ਆਏ ॥੧॥ ਰਹਾਉ ॥
ਜੋਗੀ ਜਤੀ ਤਪੀ ਬ੍ਰਹਮਚਾਰੀ ॥ ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ ॥੨॥
ਸਾਕਤ ਮਰਹਿ ਸੰਤ ਸਭਿ ਜੀਵਹਿ ॥ ਰਾਮ ਰਸਾਇਨੁ ਰਸਨਾ ਪੀਵਹਿ ॥੩॥
ਕਹੁ ਕਬੀਰ ਪ੍ਰਭ ਕਿਰਪਾ ਕੀਜੈ ॥ ਹਾਰਿ ਪਰੇ ਅਬ ਪੂਰਾ ਦੀਜੈ ॥੪॥੧੩॥

ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫ ॥
ਐਸੋ ਅਚਰਜੁ ਦੇਖਿਓ ਕਬੀਰ ॥ ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ ਰਹਾਉ ॥
ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥੧॥
ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥

* ਇਹ ਦੋ ਤੁਕਾਂ ਗੁ.ਗ੍ਰੰ. ਪੰਨਾ 326 ਉਪਰ 16ਵੇਂ ਸ਼ਬਦ ਨਾਲ ਵੀ ਲਿਖੀਆਂ ਹਨ।

**ਗਉੜੀ ਕਬੀਰ ਜੀ**

(ਇਹ ਜੀਵ) ਪੈਦਾ ਹੁੰਦਾ ਹੈ, ਵਧਦਾ ਹੈ ਅਤੇ ਵਧ ਕੇ ਫਿਰ ਮੁਕ ਜਾਂਦਾ ਹੈ। ਅੱਖਾਂ ਨਾਲ ਵੇਖਦਿਆਂ ਇਹ ਜਗਤ (ਇਸੇ ਤਰ੍ਹਾਂ) ਚਲਿਆ ਜਾ ਰਿਹਾ ਹੈ। ੧। (ਹੇ ਭਾਈ! ਤੂੰ ਉਦੋਂ) ਸ਼ਰਮ ਨਾਲ ਮਰ ਨਹੀਂ ਜਾਂਦਾ, (ਜਦੋਂ) ਕਹਿੰਦਾ ਹੈਂ (ਕਿ ਇਹ) ਘਰ ਮੇਰਾ ਹੈ। (ਪਰ ਯਾਦ ਰਖ ਕਿ) ਅੰਤ ਕਾਲ ਨੂੰ ਕੁਝ ਵੀ ਤੇਰਾ ਨਹੀਂ ਰਹੇਗਾ। ੧। ਰਹਾਉ। ਅਨੇਕ ਯਤਨ ਕਰਕੇ ਸ਼ਰੀਰ ਪਾਲਿਆ ਜਾਂਦਾ ਹੈ, (ਪਰ) ਮਰਨ ਵੇਲੇ ਅੱਗ ਨਾਲ ਸਾੜਿਆ ਜਾਂਦਾ ਹੈ। ੨। (ਜਿਸ ਸ਼ਰੀਰ ਦੇ) ਅੰਗਾਂ ਉਪਰ ਅਤਰ ਅਤੇ ਚੰਦਨ ਮਲੀਦਾ ਹੈ, ਉਹ ਸ਼ਰੀਰ (ਮਰਨ ਉਪਰੰਤ) ਲਕੜਾਂ ਨਾਲ ਸੜ ਜਾਂਦਾ ਹੈ। ੩। ਕਬੀਰ ਦਾ ਕਥਨ ਹੈ ਕਿ ਹੇ ਗੁਣੀ ਜਨੋ! ਸੁਣੋ, ਸਾਰੀ ਦੁਨੀਆ ਦੇ ਵੇਖਦਿਆਂ ਵੇਖਦਿਆਂ (ਇਹ) ਰੂਪਵਾਨ (ਸ਼ਰੀਰ) ਨਸ਼ਟ ਹੋ ਜਾਂਦਾ ਹੈ। ੪। ੧੧।

**ਗਉੜੀ ਕਬੀਰ ਜੀ**

ਹੋਰਨਾਂ ਦੇ ਮਰਨ ਉਤੇ ਕੀ ਸੋਗ ਕੀਤਾ ਜਾਏ? ਤਾਂ ਹੀ (ਸੋਗ) ਕੀਤਾ ਜਚਦਾ ਹੈ ਜੇ ਆਪ ਜੀਉਣਾ ਹੋਵੇ। ੧। (ਹੇ ਜਿਗਿਆਸੂ!) ਮੈਂ ਨਹੀਂ ਮਰਦਾ (ਅਰਥਾਤ ਆਤਮਿਕ ਤੌਰ 'ਤੇ ਨਹੀਂ ਮਰਦਾ), (ਹੋਰ) ਸੰਸਾਰ ਮਰਦਾ ਰਹੇ (ਕਿਉਂਕਿ) ਹੁਣ ਮੈਨੂੰ ਜੀਵਨ ਪ੍ਰਦਾਨ ਕਰਨ ਵਾਲਾ (ਪਰਮਾਤਮਾ) ਮਿਲ ਪਿਆ ਹੈ। ੧ । ਰਹਾਉ। ਇਸ ਸ਼ਰੀਰ ਨੂੰ (ਮਨੁੱਖ) ਸੁਗੰਧੀਆਂ ਨਾਲ ਮਹਿਕਾਉਂਦਾ ਹੈ। ਉਨ੍ਹਾਂ ਸੁਖਾਂ ਵਿਚ (ਮਗਨ ਹੋਣ 'ਤੇ) ਪ੍ਰਭੂ ਭੁਲ ਜਾਂਦਾ ਹੈ। ੨। (ਸ਼ਰੀਰ ਰੂਪ) ਇਕ ਖੂਹ (*ਕੂਅਟਾ*) ਹੈ (ਅਤੇ ਉਸ ਉਤੇ) ਪਾਣੀ ਭਰਨ ਵਾਲੀਆਂ ਪੰਜ (ਗਿਆਨ ਇੰਦ੍ਰੀਆਂ) ਹਨ। (ਬਿਰਤੀ ਦੀ ਇਕਾਗਰਤਾ ਦੀ) ਰੱਸੀ ਟੁਟ ਗਈ ਹੈ (ਪਰ ਇਹ) ਹਾਰੀ ਹੋਈ ਮਤਿ ਵਾਲੀਆਂ (ਪਾਣੀ) ਭਰੀ ਜਾ ਰਹੀਆਂ ਹਨ (ਅਰਥਾਤ ਭੋਗਾਂ ਵਿਚ ਮਗਨ ਹਨ)। ੩। ਕਬੀਰ ਦਾ ਕਥਨ ਹੈ ਕਿ ਇਕਾਗਰ ਬੁੱਧੀ ਨਾਲ ਵਿਚਾਰ ਕੀਤਾ ਹੈ (ਜਿਸ ਦੇ ਫਲਸਰੂਪ ਹੁਣ) ਨ ਉਹ ਖੂਹ ਰਿਹਾ ਹੈ ਅਤੇ ਨ ਹੀ ਪਾਣੀ ਭਰਨ ਵਾਲੀਆਂ (ਇੰਦ੍ਰੀਆਂ) ਰਹੀਆਂ ਹਨ (ਅਰਥਾਤ ਜੀਵਨ-ਮੁਕਤ ਅਵਸਥਾ ਪ੍ਰਾਪਤ ਹੋ ਗਈ ਹੈ)। ੪। ੧੨।

**ਗਉੜੀ ਕਬੀਰ ਜੀ**

(ਅਸੀਂ) ਨ ਚਲ ਸਕਣ ਵਾਲੇ (ਬ੍ਰਿਛ), ਜੰਘਾਂ ਨਾਲ ਚਲਣ ਵਾਲੇ (ਪਸ਼ੂ) ਅਤੇ ਕੀੜੇ ਤੇ ਪਤੰਗਾਂ ਦੇ ਬਹੁਤ ਰੂਪ ਰੰਗਾਂ ਵਾਲੇ ਅਨੇਕ ਜਨਮ ਧਾਰਣ ਕੀਤੇ ਹਨ। ੧। ਹੇ ਰਾਮ! ਜਦ ਅਸੀਂ (ਮਨੁੱਖ ਜਨਮ ਲਈ) ਗਰਭ ਵਿਚ ਸਥਿਤ ਹੋਏ ਹਾਂ, (ਇਸ ਤੋਂ ਪਹਿਲਾਂ) ਅਸੀਂ ਅਜਿਹੇ (ਜਨਮਾਂ ਰੂਪ) ਘਰ ਬਹੁਤ ਵਸਾਏ ਹਨ।੧। ਰਹਾਉ। (ਕਦੇ) ਜੋਗੀ, ਜਤੀ, ਤਪਸਵੀ ਅਤੇ ਬ੍ਰਹਮਚਾਰੀ (ਬਣੇ ਹਾਂ) ਅਤੇ ਕਦੇ ਛਤ੍ਰਪਤੀ ਰਾਜੇ ਅਤੇ ਕਦੇ ਭਿਖਾਰੀ ਰਹੇ ਹਾਂ। ੨। (ਇਨ੍ਹਾਂ ਜਨਮਾਂ ਦੇ ਚੱਕਰ ਤੋਂ ਜੋ ਗੱਲ ਉਘੜੀ ਹੈ, ਉਹ ਇਹ ਕਿ) ਸਾਕਤ ਮਰਦੇ ਹਨ ਅਤੇ ਸਾਰੇ ਸੰਤ (ਆਤਮਿਕ ਤੌਰ 'ਤੇ) ਜੀਉਂਦੇ ਹਨ (ਕਿਉਂਕਿ ਉਹ) ਜੀਭ ਨਾਲ ਰਾਮ (ਨਾਮ) ਦਾ ਸ੍ਰੇਸ਼ਠ ਰਸ ਪਾਨ ਕਰਦੇ ਹਨ। ੩। ਕਬੀਰ ਦਾ ਕਥਨ ਹੈ ਕਿ ਹੇ ਪ੍ਰਭੂ! ਕ੍ਰਿਪਾ ਕਰੋ। (ਅਸੀਂ ਜਨਮ ਧਾਰਣ ਕਰ ਕਰ ਕੇ) ਥਕ ਗਏ ਹਾਂ, ਹੁਣ (ਸਾਨੂੰ) ਪੂਰਣਤਾ ਪ੍ਰਦਾਨ ਕਰ (ਅਰਥਾਤ ਆਵਾਗਵਣ ਦਾ ਚੱਕਰ ਸਮਾਪਤ ਕਰ ਦੇ)। ੪।੧੩।

**ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫**

ਹੇ ਕਬੀਰ! (ਮੈਂ ਇਕ) ਅਜਿਹਾ ਅਸਚਰਜ ਵੇਖਿਆ ਹੈ ਕਿ (ਮਨੁੱਖ) ਦਹੀਂ ਦੇ ਭੁਲੇਖੇ ਪਾਣੀ ਰਿੜਕ ਰਿਹਾ ਹੈ। ੧। ਰਹਾਉ। (ਇਕ) ਖੋਤਾ ਨਵੀਂ ਫੁਟੀ ਹਰਿਆਲੀ ਚਰਦਾ ਹੈ (ਅਰਥਾਤ ਵਿਸ਼ੇ ਵਿਕਾਰਾਂ ਨੂੰ ਭੋਗਦਾ ਹੈ)। (ਉਹ) ਨਿਤ ਉਠ ਕੇ ਹਸਦਾ ਅਤੇ ਹੀਂਗਦਾ ਹੈ ਅਤੇ (ਆਖ਼ਰ) ਮਰ ਜਾਂਦਾ ਹੈ। ੧। ਮਸਤ ਸੰਢਾ (ਅਰਥਾਤ ਹੰਕਾਰੀ ਮਨ) ਅਮੋੜ ਹੋ ਕੇ ਚਲਦਾ ਹੈ। ਕੁਦ ਕੁਦ ਕੇ ਚਰਦਾ ਹੈ (ਅਰਥਾਤ ਵਿਸ਼ੇ ਵਾਸਨਾਵਾਂ ਵਿਚ ਰੁਝਿਆ ਰਹਿੰਦਾ ਹੈ ਅਤੇ) ਧਰਤੀ ਦੇ ਹੇਠਾਂ (ਨਰਕ) ਵਿਚ

ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥੩॥
ਰਾਮ ਰਮਤ ਮਤਿ ਪਰਗਟੀ ਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥

ਗਉੜੀ ਕਬੀਰ ਜੀ ਪੰਚਪਦੇ ॥
ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥ ਪੂਰਬ ਜਨਮ ਹਉ ਤਪ ਕਾ ਹੀਨਾ ॥੧॥
ਅਬ ਕਹੁ ਰਾਮ ਕਵਨ ਗਤਿ ਮੋਰੀ ॥ ਤਜੀਲੇ ਬਨਾਰਸ ਮਤਿ ਭਈ ਥੋਰੀ ॥੧॥ ਰਹਾਉ ॥
ਸਗਲ ਜਨਮੁ ਸਿਵ ਪੁਰੀ ਗਵਾਇਆ ॥ ਮਰਤੀ ਬਾਰ ਮਗਹਰਿ ਉਠਿ ਆਇਆ॥੨॥
ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥੩॥
ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥
ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥ ਮੁਆ ਕਬੀਰੁ ਰਮਤ ਸ੍ਰੀ ਰਾਮੈ ॥੫॥੧੫॥

ਗਉੜੀ ਕਬੀਰ ਜੀ ॥
ਚੋਆ ਚੰਦਨ ਮਰਦਨ ਅੰਗਾ ॥ ਸੋ ਤਨੁ ਜਲੈ ਕਾਠ ਕੈ ਸੰਗਾ ॥੧॥*
ਇਸੁ ਤਨ ਧਨ ਕੀ ਕਵਨ ਬਡਾਈ ॥ ਧਰਨਿ ਪਰੈ ਉਰਵਾਰਿ ਨ ਜਾਈ ॥੧॥ ਰਹਾਉ॥
ਰਾਤਿ ਜਿ ਸੋਵਹਿ ਦਿਨ ਕਰਹਿ ਕਾਮ ॥ ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ॥੨॥
ਹਾਥਿ ਤ ਡੋਰ ਮੁਖਿ ਖਾਇਓ ਤੰਬੋਰ ॥ ਮਰਤੀ ਬਾਰ ਕਸਿ ਬਾਧਿਓ ਚੋਰ ॥੩॥
ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ ॥ ਰਾਮੈ ਰਾਮ ਰਮਤ ਸੁਖੁ ਪਾਵੈ ॥੪॥
ਕਿਰਪਾ ਕਰਿ ਕੈ ਨਾਮੁ ਦ੍ਰਿੜਾਈ ॥ ਹਰਿ ਹਰਿ ਬਾਸੁ ਸੁਗੰਧ ਬਸਾਈ ॥੫॥
ਕਹਤ ਕਬੀਰ ਚੇਤਿ ਰੇ ਅੰਧਾ ॥ ਸਤਿ ਰਾਮੁ ਝੂਠਾ ਸਭੁ ਧੰਧਾ ॥੬॥੧੬॥

ਗਉੜੀ ਕਬੀਰ ਜੀ ਤਿਪਦੇ ਚਾਰਤੁਕੇ ॥
ਜਮ ਤੇ ਉਲਟਿ ਭਏ ਹੈ ਰਾਮ ॥ ਦੁਖ ਬਿਨਸੇ ਸੁਖ ਕੀਓ ਬਿਸਰਾਮ ॥
ਬੈਰੀ ਉਲਟਿ ਭਏ ਹੈ ਮੀਤਾ ॥ ਸਾਕਤ ਉਲਟਿ ਸੁਜਨ ਭਏ ਚੀਤਾ ॥੧॥
ਅਬ ਮੋਹਿ ਸਰਬ ਕੁਸਲ ਕਰਿ ਮਾਨਿਆ ॥
ਸਾਂਤਿ ਭਈ ਜਬ ਗੋਬਿਦੁ ਜਾਨਿਆ ॥੧॥ ਰਹਾਉ ॥
ਤਨ ਮਹਿ ਹੋਤੀ ਕੋਟਿ ਉਪਾਧਿ ॥ ਉਲਟਿ ਭਈ ਸੁਖ ਸਹਜਿ ਸਮਾਧਿ ॥
ਆਪੁ ਪਛਾਨੈ ਆਪੈ ਆਪ ॥ ਰੋਗੁ ਨ ਬਿਆਪੈ ਤੀਨੌਂ ਤਾਪ ॥੨॥

* ਇਹ ਦੋ ਤੁਕਾਂ ਪਿਛਲੇ ਪੰਨਾ 325 ਉਪਰ ਵੀ 11ਵੇਂ ਸ਼ਬਦ ਨਾਲ ਲਿਖੀਆਂ ਹਨ।

ਜਾਂਦਾ ਹੈ।੨।ਕਬੀਰ ਦਾ ਕਥਨ ਹੈ ਕਿ (ਸਾਰੀ) ਖੇਡ ਸਪੱਸ਼ਟ ਹੋ ਗਈ ਹੈ ਕਿ ਲੇਲੇ ਨੂੰ ਨਿਤ ਭੇਡ ਚੁੰਘਦੀ ਹੈ (ਅਰਥਾਤ ਮਾਇਆ ਜੀਵ ਨੂੰ ਭੋਗ ਰਹੀ ਹੈ)।੩।(ਇਹ ਤੱਥ ਉਦੋਂ ਉਘੜਿਆ ਹੈ ਜਦੋਂ) ਰਾਮ (ਨਾਮ) ਦਾ ਸਿਮਰਨ ਕਰਦਿਆਂ (ਸਾਡੀ) ਮਤਿ ਪ੍ਰਕਾਸ਼ਮਾਨ ਹੋ ਗਈ ਹੈ। ਕਬੀਰ ਦਾ ਕਥਨ ਹੈ ਕਿ ਗੁਰੂ ਨੇ (ਸਾਨੂੰ ਰਾਮ-ਨਾਮ ਦੀ) ਸੋਝੀ ਪਾ ਦਿੱਤੀ ਹੈ।੪।੧।੧੪।

**ਗਉੜੀ ਕਬੀਰ ਜੀ ਪੰਚਪਦੇ**

(ਲੋਕ ਕਹਿੰਦੇ ਹਨ ਕਿ) ਜਿਵੇਂ ਜਲ ਨੂੰ ਤਿਆਗ ਕੇ ਬਾਹਰ ਹੋਈ ਮੱਛੀ (ਦੀ ਦੁਖਦ ਸਥਿਤੀ ਹੁੰਦੀ ਹੈ, ਤਿਵੇਂ ਮੇਰੀ ਸਥਿਤੀ ਹੈ ਕਿਉਂਕਿ) ਪਿਛਲੇ ਜਨਮਾਂ ਵਿਚ ਮੈਂ ਤਪ ਨਹੀਂ ਕੀਤਾ।੧। ਹੇ ਰਾਮ! ਹੁਣ ਦਸੋ, ਮੇਰੀ ਕੀ ਹਾਲਤ ਹੋਵੇਗੀ।(ਮੈਂ) ਬਨਾਰਸ ਛਡ ਦਿੱਤਾ ਹੈ, (ਕੀ ਮੇਰੀ) ਮਤਿ ਥੋੜੀ ਹੋ ਗਈ ਹੈ।੧। ਰਹਾਉ।(ਮੈਂ) ਸਾਰਾ ਜਨਮ ਸ਼ਿਵਪੁਰੀ (ਬਨਾਰਸ) ਵਿਚ ਗਵਾਇਆ ਹੈ, ਮਰਨ ਵੇਲੇ (ਉਥੋਂ) ਉਠ ਕੇ ਮਗਹਰ ਵਿਚ ਆ ਗਿਆ ਹਾਂ।੨। ਬਹੁਤ ਸਾਲ (ਮੈਂ) ਬਨਾਰਸ ਵਿਚ ਤਪ ਕੀਤਾ ਹੈ, (ਪਰ) ਮਰਨਾ ਮਗਹਰ ਦੀ ਬਸਤੀ ਵਿਚ ਹੋਇਆ ਹੈ।੩। (ਅਸਲ ਵਿਚ ਮੈਂ) ਕਾਸ਼ੀ ਅਤੇ ਮਗਹਰ ਇਕ ਸਮਾਨ ਸਮਝੇ ਹਨ। (ਲੋਕ ਕਹਿੰਦੇ ਹਨ ਕਿ ਇਸ) ਹੋਛੀ ਭਗਤੀ ਨਾਲ ਕਿਵੇਂ (ਸੰਸਾਰ ਸਾਗਰ ਤੋਂ) ਪਾਰ ਉਤਰੇਂਗਾ।੪। (ਕਬੀਰ ਦਾ) ਕਥਨ ਹੈ ਕਿ ਗਣੇਸ਼ ਦੇ ਗੁਰੂ (ਵਿਆਸ) ਅਤੇ ਸ਼ਿਵ (ਦੀਆਂ ਵਸਾਈਆਂ ਨਗਰੀਆਂ, ਕ੍ਰਮਵਾਰ ਮਗਹਰ ਅਤੇ ਕਾਸ਼ੀ ਵਿਚਲਾ ਅੰਤਰ) ਸਭ ਕੋਈ ਜਾਣਦਾ ਹੈ। ਸ੍ਰੀ ਰਾਮ (ਦੇ ਨਾਮ) ਨੂੰ ਸਿਮਰਦਾ ਹੋਇਆ ਕਬੀਰ (ਦਾ ਆਪਾ-ਭਾਵ) ਮਰ ਗਿਆ ਹੈ।੫।੧੫।

**ਗਉੜੀ ਕਬੀਰ ਜੀ**

(ਸ਼ਰੀਰ ਦੇ ਜਿਨ੍ਹਾਂ) ਅੰਗਾਂ ਉਤੇ ਅਤਰ ਅਤੇ ਚੰਦਨ ਮਲੀਦਾ ਹੈ, ਉਹ ਸ਼ਰੀਰ ਲਕੜੀਆਂ ਨਾਲ ਸੜ ਜਾਂਦਾ ਹੈ।੧। ਇਸ ਤਨ ਅਤੇ ਧਨ ਦੀ ਕੀ ਵਡਿਆਈ ਹੈ। (ਇਹ) ਇਥੇ ਧਰਤੀ ਉਤੇ ਪਏ (ਰਹਿ ਜਾਂਦੇ ਹਨ, ਪਰਲੋਕ ਵਿਚ) ਨਾਲ ਨਹੀਂ ਜਾਂਦੇ।੧। ਰਹਾਉ। ਜੋ (ਮਨੁੱਖ) ਰਾਤ ਨੂੰ ਸੌਂਦੇ ਹਨ ਅਤੇ ਦਿਨ ਨੂੰ (ਦੁਨਿਆਵੀ) ਕੰਮ ਕਰਦੇ ਹਨ, (ਪਰ) ਇਕ ਛਿਣ ਲਈ ਵੀ ਹਰਿ ਦਾ ਨਾਮ ਨਹੀਂ ਸਿਮਰਦੇ।੨।(ਜਿਨ੍ਹਾਂ ਮਨੁੱਖਾਂ ਦੇ) ਹੱਥ ਵਿਚ (ਬਾਜ਼ਾਂ ਦੀਆਂ) ਡੋਰਾਂ ਹੁੰਦੀਆਂ ਹਨ ਅਤੇ ਮੂੰਹ ਵਿਚ ਪਾਨ (ਤੰਬੋਲ) ਚਬਾਉਂਦੇ ਹਨ।(ਉਨ੍ਹਾਂ ਨੂੰ) ਮਰਨ ਵੇਲੇ (ਜਮ) ਚੋਰਾਂ ਵਾਂਗ ਬੰਨ੍ਹ ਲੈਂਦਾ ਹੈ।੩। (ਜੋ ਮਨੁੱਖ) ਗੁਰੂ ਦੀ ਮਤਿ ਅਨੁਸਾਰ ਪ੍ਰੇਮ ਪੂਰਵਕ ਹਰਿ-ਗੁਣਾਂ ਦਾ ਗਾਇਨ ਕਰਦਾ ਹੈ, (ਉਹ) ਰਾਮ ਹੀ ਰਾਮ ਜਪਦਾ ਹੋਇਆ ਸੁਖ ਪਾਉਂਦਾ ਹੈ।੪।(ਜਿਸ ਮਨੁੱਖ ਨੂੰ ਗੁਰੂ) ਕ੍ਰਿਪਾ ਕਰਕੇ ਹਰਿ- ਨਾਮ ਦ੍ਰਿੜ੍ਹ ਕਰਾਉਂਦਾ ਹੈ, (ਉਸ ਦੇ ਹਿਰਦੇ ਵਿਚ) ਹਰਿ ਹਰਿ (ਨਾਮ) ਦੀ ਖ਼ੁਸ਼ਬੂ ਸਮਾ ਦਿੰਦਾ ਹੈ।੫। ਕਬੀਰ ਦਾ ਕਥਨ ਹੈ ਕਿ ਹੇ ਅਗਿਆਨੀ (ਮਨੁੱਖ!) ਰਾਮ ਦੇ ਨਾਮ ਨੂੰ) ਸਿਮਰ, (ਕਿਉਂਕਿ) ਰਾਮ (ਦਾ ਨਾਮ) ਸਥਾਈ ਹੈ, (ਬਾਕੀ) ਸਭ ਝੂਠਾ ਧੰਧਾ ਹੈ।੬।੧੬।

**ਗਉੜੀ ਕਬੀਰ ਜੀ ਤਿਪਦੇ ਚਾਰਤੁਕੇ**

(ਪਹਿਲਾਂ ਜਮ ਵਾਂਗ ਦਿਸਣ ਵਾਲੇ ਹੁਣ) ਜਮ ਤੋਂ ਉਲਟ ਕੇ ਰਾਮ (ਦਾ ਰੂਪ) ਹੋ ਗਏ ਹਨ (ਅਰਥਾਤ ਉਨ੍ਹਾਂ ਨੇ ਆਪਣਾ ਚਰਿਤ੍ਰ ਬਦਲ ਲਿਆ ਹੈ)।(ਸਭ) ਦੁਖ ਨਸ਼ਟ ਹੋ ਗਏ ਹਨ ਅਤੇ ਸੁਖਾਂ ਨੇ ਠਿਕਾਣਾ ਬਣਾ ਲਿਆ ਹੈ।(ਸਾਰੇ) ਵੈਰੀ ਉਲਟ ਕੇ ਮਿਤਰ ਹੋ ਗਏ ਹਨ। ਸਾਕਤ (ਵਿਅਕਤੀ) ਉਲਟ ਕੇ ਚਿਤ ਤੋਂ ਚੰਗੇ ਸਾਧਕ ਬਣ ਗਏ ਹਨ।੧। ਹੁਣ ਮੈਨੂੰ ਸਭ ਪਾਸੇ ਆਨੰਦ ਪ੍ਰਤੀਤ ਹੋ ਰਿਹਾ ਹੈ। ਜਦ ਦਾ ਗੋਬਿੰਦ ਜਾਣਿਆ ਹੈ, (ਤਦ ਤੋਂ ਮੇਰੇ ਮਨ) ਵਿਚ ਸ਼ਾਂਤੀ ਪਸਰ ਗਈ ਹੈ।੧। ਰਹਾਉ। (ਮੇਰੇ) ਸ਼ਰੀਰ ਵਿਚ (ਜੋ) ਅਨੇਕ ਤਰ੍ਹਾਂ ਦੀਆਂ ਬੀਮਾਰੀਆਂ ਸਨ, ਉਹ ਸਹਿਜ ਸਮਾਧੀ ਵਾਲੇ ਸੁਖਾਂ ਵਿਚ ਬਦਲ ਗਈਆਂ ਹਨ।(ਹੁਣ ਮੇਰਾ ਮਨ) ਆਪਣੇ ਆਪ ਨੂੰ ਪਛਾਣਦਾ ਹੈ (ਅਤੇ ਸਰਬਤ੍ਰ ਪ੍ਰਭੂ ਨੂੰ) ਖ਼ੁਦ ਹੀ ਪਸਰਿਆ ਹੋਇਆ (ਸਮਝਦਾ ਹੈ। ਇਸ ਲਈ ਮੈਨੂੰ) ਤਿੰਨਾਂ ਤਾਪਾਂ ਦਾ ਰੋਗ ਪ੍ਰਭਾਵਿਤ ਨਹੀਂ

ਅਬ ਮਨੁ ਉਲਟਿ ਸਨਾਤਨੁ ਹੂਆ ॥ ਤਬ ਜਾਨਿਆ ਜਬ ਜੀਵਤ ਮੂਆ ॥
ਕਹੁ ਕਬੀਰ ਸੁਖਿ ਸਹਜਿ ਸਮਾਵਉ ॥ ਆਪਿ ਨ ਡਰਉ ਨ ਅਵਰ ਡਰਾਵਉ ॥੩॥੧੭॥

ਗਉੜੀ ਕਬੀਰ ਜੀ ॥
ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥ ਸਬਦਿ ਅਤੀਤਿ ਅਨਾਹਦਿ ਰਾਤਾ ॥
ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ ॥ ਜਿਉ ਗੂੰਗੇ ਸਾਕਰ ਮਨੁ ਮਾਨਿਆ ॥੧॥
ਐਸਾ ਗਿਆਨੁ ਕਥੈ ਬਨਵਾਰੀ ॥ ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥੧॥ ਰਹਾਉ॥
ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ ॥ ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ ॥
ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ ॥ ਐਸੇ ਮਰਹੁ ਜਿ ਬਹੁਰਿ ਨ ਮਰਨਾ ॥੨॥
ਉਲਟੀ ਗੰਗਾ ਜਮੁਨ ਮਿਲਾਵਉ ॥ ਬਿਨੁ ਜਲ ਸੰਗਮ ਮਨ ਮਹਿ ਨ੍ਹ੍ਹਾਵਉ ॥
ਲੋਚਾ ਸਮਸਰਿ ਇਹੁ ਬਿਉਹਾਰਾ ॥ ਤਤੁ ਬੀਚਾਰਿ ਕਿਆ ਅਵਰਿ ਬੀਚਾਰਾ ॥੩॥
ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ ॥ ਐਸੀ ਰਹਤ ਰਹਉ ਹਰਿ ਪਾਸਾ ॥
ਕਹੈ ਕਬੀਰ ਨਿਰੰਜਨ ਧਿਆਵਉ ॥ ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ ॥੪॥੧੮॥

ਗਉੜੀ ਕਬੀਰ ਜੀ ਤਿਪਦੇ ॥
ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥
ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥
ਸਹਜ ਸੁਭਾਇ ਮੇਰਾ ਮਨੁ ਮਾਨਿਆ ॥੧॥ ਰਹਾਉ ॥
ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ ॥ ਰਾਮ ਭਗਤਿ ਬੈਠੇ ਘਰਿ ਆਇਆ ॥੨॥
ਕਹੁ ਕਬੀਰ ਚੰਚਲ ਮਤਿ ਤਿਆਗੀ ॥ ਕੇਵਲ ਰਾਮ ਭਗਤਿ ਨਿਜ ਭਾਗੀ ॥੩॥੧॥੧੯॥

ਗਉੜੀ ਕਬੀਰ ਜੀ ॥
ਜਿਹ ਮਰਨੈ ਸਭੁ ਜਗਤੁ ਤਰਾਸਿਆ ॥ ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥੧॥
ਅਬ ਕੈਸੇ ਮਰਉ ਮਰਨਿ ਮਨੁ ਮਾਨਿਆ ॥
ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥੧॥ ਰਹਾਉ ॥
ਮਰਨੋ ਮਰਨੁ ਕਹੈ ਸਭੁ ਕੋਈ ॥ ਸਹਜੇ ਮਰੈ ਅਮਰੁ ਹੋਇ ਸੋਈ ॥੨॥
ਕਹੁ ਕਬੀਰ ਮਨਿ ਭਇਆ ਅਨੰਦਾ ॥ ਗਇਆ ਭਰਮੁ ਰਹਿਆ ਪਰਮਾਨੰਦਾ ॥੩॥੨੦॥

ਕਰਦਾ।੨।ਹੁਣ (ਮੇਰਾ) ਮਨ ਉਲਟ ਕੇ ਪੁਰਾਤਨ (ਧਰਮ ਦੇ ਅਨੁਕੂਲ) ਹੋ ਗਿਆ ਹੈ। (ਇਹ ਭੇਦ ਮੈਂ) ਤਦ ਜਾਣਿਆ ਹੈ, ਜਦ ਜੀਉਂਦਾ ਹੋਇਆ ਮਰ ਗਿਆ ਹਾਂ (ਅਰਥਾਤ ਮਾਇਆਵੀ ਪਕੜ ਤੋਂ ਉੱਚਾ ਉਠ ਗਿਆ ਹਾਂ)। ਕਬੀਰ ਦਾ ਕਥਨ ਹੈ ਕਿ (ਹੁਣ ਮੈਂ) ਸਹਿਜ ਸੁਖ ਵਿਚ ਮਗਨ ਹੋ ਗਿਆ ਹਾਂ। (ਇਸ ਲਈ) ਨ ਆਪ ਡਰਦਾ ਹਾਂ, ਨ ਹੋਰਨਾਂ ਨੂੰ ਡਰਾਉਂਦਾ ਹਾਂ।੩।੧੭।

**ਗਉੜੀ ਕਬੀਰ ਜੀ**

ਸ਼ਰੀਰ ਦੇ ਮਰਨ ਉਪਰੰਤ ਜੀਵ ਕਿਹੜੇ ਘਰ ਵਿਚ ਜਾਂਦਾ ਹੈ? (ਉਤਰ—) ਸ਼ਬਦ (ਦੇ ਉਪਦੇਸ਼ ਦੁਆਰਾ ਤ੍ਰੈ-ਗੁਣ ਤੋਂ) ਅਤੀਤ ਹੋ ਕੇ ਅਨਾਹਦ (ਧੁਨੀ ਵਿਚ) ਲੀਨ ਹੋ ਜਾਂਦਾ ਹੈ। ਜਿਸ (ਸਾਧਕ) ਨੇ ਰਾਮ ਨੂੰ ਜਾਣਿਆ ਹੈ, ਉਸ ਨੇ ਹੀ (ਰਾਮ ਨੂੰ ਠੀਕ ਤਰ੍ਹਾਂ) ਪਛਾਣਿਆ ਹੈ। (ਪਰ ਉਹ ਕੇਵਲ ਮਾਣਦਾ ਹੈ, ਦਸ ਨਹੀਂ ਸਕਦਾ) ਜਿਵੇਂ ਗੁੰਗੇ ਵਿਅਕਤੀ ਦਾ ਮਨ ਸ਼ਕਰ ਨਾਲ ਪਤੀਜਦਾ ਹੈ (ਪਰ ਬਿਆਨ ਨਹੀਂ ਕਰ ਸਕਦਾ)।੧। ਅਜਿਹਾ ਗਿਆਨ (ਕੇਵਲ) ਪ੍ਰਭੂ ਹੀ ਦਸ ਸਕਦਾ ਹੈ। ਹੇ ਮਨ! ਸੁਆਸਾਂ ਨੂੰ ਦ੍ਰਿੜ੍ਹ ਕਰਕੇ ਸੁਖਮਨਾ ਨਾੜੀ ਵਿਚ ਲੈ ਜਾ (ਅਰਥਾਤ ਵਿਕਾਰਾਂ ਤੋਂ ਹਟ ਕੇ ਇਕਾਗਰ ਚਿਤ ਨਾਲ ਸੁਆਸ ਸੁਆਸ ਨਾਮ ਜਪ)।੧। ਰਹਾਉ। (ਹੇ ਜਿਗਿਆਸੂ!) ਉਹ ਗੁਰੂ ਧਾਰਣ ਕਰੋ, ਜੋ ਫਿਰ (ਹੋਰ ਗੁਰੂ ਧਾਰਣ) ਨ ਕਰਨਾ ਪਵੇ। ਉਸ ਪਦਵੀ ਨੂੰ ਮਾਣੋ, ਜੋ ਫਿਰ (ਕਿਸੇ ਹੋਰ ਪਦਵੀ ਨੂੰ) ਮਾਣਨਾ ਨ ਪਵੇ। ਉਹ ਧਿਆਨ ਧਾਰੋ, ਜੋ ਫਿਰ (ਕੋਈ ਹੋਰ ਧਿਆਨ) ਧਾਰਨਾ ਨ ਪਵੇ। ਇਸ ਤਰ੍ਹਾਂ ਮਰੋ, ਜੋ ਫਿਰ ਮਰਨਾ ਨ ਪਵੇ।੨। ਗੰਗਾ ਨੂੰ ਉਲਟਾ ਕੇ ਜਮਨਾ ਵਿਚ ਮਿਲਾਉ (ਅਰਥਾਤ ਬਿਰਤੀ ਨੂੰ ਸੰਸਾਰਿਕਤਾ ਵਲੋਂ ਹਟਾ ਕੇ ਅਧਿਆਤਮਕਤਾ ਵਿਚ ਜੋੜੋ) ; ਸੰਗਮ (ਗੰਗਾ, ਜਮਨਾ ਅਤੇ ਸਰਸਵਤੀ ਨਦੀਆਂ ਦੇ ਮਿਲਨ ਸਥਲ) ਦੇ ਜਲ ਤੋਂ ਬਿਨਾ ਮਨ (ਰੂਪ ਤੀਰਥ) ਵਿਚ ਇਸ਼ਨਾਨ ਕਰੋ। ਅੱਖਾਂ (ਲੋਚਾ) ਨਾਲ (ਹਰ ਇਕ ਨੂੰ) ਸਮ-ਭਾਵ ਨਾਲ ਵੇਖਣ ਵਾਲਾ ਵਿਵਹਾਰ (ਬਣਾਓ)। ਤੱਤ੍ਵ (ਰੂਪ ਪ੍ਰਭੂ) ਨੂੰ ਵਿਚਾਰਨ ਉਪਰੰਤ ਹੋਰ ਕਿਹੜਾ ਵਿਚਾਰ ਰਹਿ ਜਾਂਦਾ ਹੈ?।੩। ਜਲ (*ਅਪੁ*), ਅਗਨੀ, ਵਾਯੂ, ਧਰਤੀ, ਆਕਾਸ਼ (ਨਾਂ ਦੇ ਮਹਾ ਭੂਤਾਂ ਦੇ ਸਾਤਵਿਕ ਗੁਣਾਂ ਵਾਲੀ) ਰਹਿਤ ਨੂੰ ਅਪਣਾ ਕੇ ਹਰਿ ਪਾਸ (ਜਾ ਵਸੋ)। ਕਬੀਰ ਦਾ ਕਥਨ ਹੈ (ਮੈਂ) ਨਿਰੰਜਨ ਪ੍ਰਭੂ ਨੂੰ ਧਿਆਉਂਦਾ ਹਾਂ। (ਮੈਂ) ਉਸ ਘਰ ਵਿਚ ਜਾ ਪਹੁੰਦਾ ਹਾਂ, ਜਿਥੋ ਫਿਰ ਨ ਆਉਣਾ ਪਵੇ।੪।੧੮।

**ਗਉੜੀ ਕਬੀਰ ਜੀ ਤਿਪਦੇ**

ਸੋਨੇ ਨਾਲ ਤੋਲ ਕੇ (ਪ੍ਰਭੂ) ਪ੍ਰਾਪਤ ਨਹੀਂ ਹੁੰਦਾ। (ਮੈਂ) ਮਨ ਦੇ ਕੇ ਰਾਮ ਨੂੰ ਮੁਲ ਵਿਚ ਲਿਆ ਹੈ।੧। ਹੁਣ ਮੈਂ ਰਾਮ ਨੂੰ ਆਪਣਾ ਕਰਕੇ ਸਮਝਿਆ ਹੈ ਅਤੇ ਸਹਿਜ ਸੁਭਾ ਮੇਰਾ ਮਨ ਵਿਸ਼ਵਸਤ ਹੋ ਗਿਆ ਹੈ।੧। ਰਹਾਉ। (ਜਿਸ ਪ੍ਰਭੂ ਦਾ) ਕਥਨ ਕਰ ਕਰ ਕੇ ਬ੍ਰਹਮਾ ਨੇ ਅੰਤ ਨਹੀਂ ਪਾਇਆ, (ਉਹ) ਰਾਮ ਭਗਤੀ ਦੁਆਰਾ ਘਰ ਵਿਚ ਬੈਠਿਆਂ ਹੀ ਆ ਗਿਆ ਹੈ।੨। ਕਬੀਰ ਦਾ ਕਥਨ ਹੈ ਕਿ (ਮੈਂ) ਚੰਚਲ ਬੁੱਧੀ ਦਾ ਤਿਆਗ ਕਰ ਦਿੱਤਾ ਹੈ ਅਤੇ ਕੇਵਲ ਰਾਮ-ਭਗਤੀ ਹੀ ਮੇਰੇ ਹਿੱਸੇ ਆਈ ਹੈ।੩।੧।੧੯।

**ਗਉੜੀ ਕਬੀਰ ਜੀ**

ਜਿਸ ਮ੍ਰਿਤੂ ਨੇ ਸਾਰੇ ਜਗਤ ਨੂੰ ਤ੍ਰਸਤ ਕਰ ਰਖਿਆ ਹੈ, ਉਸ ਮ੍ਰਿਤੂ (ਦੀ ਸਥਿਤੀ) ਗੁਰੂ ਦੇ ਸ਼ਬਦ ਦੁਆਰਾ ਸਪੱਸ਼ਟ ਹੋ ਗਈ ਹੈ।੧। ਹੁਣ (ਮੈਂ) ਕਿਵੇਂ ਮਰਾਂ (ਕਿਉਂਕਿ ਆਪਾ-ਭਾਵ ਦੇ) ਮਰਨ ਨਾਲ (ਮੇਰਾ) ਮਨ ਪਤੀਜ ਗਿਆ ਹੈ। (ਉਹੀ ਮਨੁੱਖ) ਮਰ ਮਰ ਕੇ ਜੰਮਦੇ ਰਹਿੰਦੇ ਹਨ, ਜਿਨ੍ਹਾਂ ਨੇ ਪ੍ਰਭੂ ਨੂੰ ਨਹੀਂ ਸਮਝਿਆ।੧। ਰਹਾਉ। ਸਭ ਕੋਈ ਮ੍ਰਿਤੂ ਹੀ ਮ੍ਰਿਤੂ ਦੀ ਗੱਲ ਕਰਦਾ ਹੈ, (ਪਰ ਜੋ ਮਨੁੱਖ) ਸਹਿਜ (ਅਵਸਥਾ) ਵਿਚ ਮਰਦਾ ਹੈ, ਉਹੀ ਅਮਰ ਹੁੰਦਾ ਹੈ।੨। ਕਬੀਰ ਦਾ ਕਥਨ ਹੈ ਕਿ (ਮੇਰਾ) ਮਨ ਆਨੰਦਿਤ ਹੋ ਗਿਆ ਹੈ (ਕਿਉਂਕਿ ਮ੍ਰਿਤੂ ਦਾ) ਭਰਮ ਦੂਰ ਹੋ ਗਿਆ ਹੈ (ਅਤੇ ਕੇਵਲ) ਪਰਮਾਨੰਦ (ਸਰੂਪ ਪ੍ਰਭੂ ਹੀ ਮੇਰੇ ਮਨ ਵਿਚ) ਰਹਿ ਗਿਆ ਹੈ।੩।੨੦।

ਗਉੜੀ ਕਬੀਰ ਜੀ ॥
ਕਤ ਨਹੀ ਠਉਰ ਮੂਲੁ ਕਤ ਲਾਵਉ ॥ ਖੋਜਤ ਤਨ ਮਹਿ ਠਉਰ ਨ ਪਾਵਉ ॥੧॥
ਲਾਗੀ ਹੋਇ ਸੁ ਜਾਨੈ ਪੀਰ ॥ ਰਾਮ ਭਗਤਿ ਅਨੀਆਲੇ ਤੀਰ ॥੧॥ ਰਹਾਉ ॥
ਏਕ ਭਾਇ ਦੇਖਉ ਸਭ ਨਾਰੀ ॥ ਕਿਆ ਜਾਨਉ ਸਹ ਕਉਨ ਪਿਆਰੀ ॥੨॥
ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥ ਸਭ ਪਰਹਰਿ ਤਾ ਕਉ ਮਿਲੈ ਸੁਹਾਗੁ ॥੩॥੨੧॥

ਗਉੜੀ ਕਬੀਰ ਜੀ ॥
ਜਾ ਕੈ ਹਰਿ ਸਾ ਠਾਕੁਰੁ ਭਾਈ ॥ ਮੁਕਤਿ ਅਨੰਤ ਪੁਕਾਰਣਿ ਜਾਈ ॥੧॥
ਅਬ ਕਹੁ ਰਾਮ ਭਰੋਸਾ ਤੋਰਾ ॥ ਤਬ ਕਾਹੂ ਕਾ ਕਵਨੁ ਨਿਹੋਰਾ ॥੧॥ ਰਹਾਉ ॥
ਤੀਨਿ ਲੋਕ ਜਾ ਕੈ ਹਹਿ ਭਾਰ ॥ ਸੋ ਕਾਹੇ ਨ ਕਰੈ ਪ੍ਰਤਿਪਾਰ ॥੨॥
ਕਹੁ ਕਬੀਰ ਇਕ ਬੁਧਿ ਬੀਚਾਰੀ ॥ ਕਿਆ ਬਸੁ ਜਉ ਬਿਖੁ ਦੇ ਮਹਤਾਰੀ ॥੩॥੨੨॥

ਗਉੜੀ ਕਬੀਰ ਜੀ ॥
ਬਿਨੁ ਸਤ ਸਤੀ ਹੋਇ ਕੈਸੇ ਨਾਰਿ ॥ ਪੰਡਿਤ ਦੇਖਹੁ ਰਿਦੈ ਬੀਚਾਰਿ ॥੧॥
ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ ॥ ਜਬ ਲਗੁ ਰਸੁ ਤਬ ਲਗੁ ਨਹੀ ਨੇਹੁ ॥੧॥ ਰਹਾਉ॥
ਸਾਹਨਿ ਸਤੁ ਕਰੈ ਜੀਅ ਅਪਨੈ ॥ ਸੋ ਰਮਯੇ ਕਉ ਮਿਲੈ ਨ ਸੁਪਨੈ ॥੨॥
ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ ॥ ਸੋਈ ਸੁਹਾਗਨਿ ਕਹੈ ਕਬੀਰੁ ॥੩॥੨੩॥

ਗਉੜੀ ਕਬੀਰ ਜੀ ॥
ਬਿਖਿਆ ਬਿਆਪਿਆ ਸਗਲ ਸੰਸਾਰੁ ॥ ਬਿਖਿਆ ਲੈ ਡੂਬੀ ਪਰਵਾਰੁ ॥੧॥
ਰੇ ਨਰ ਨਾਵ ਚਉੜਿ ਕਤ ਬੋੜੀ ॥ ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ ॥੧॥ ਰਹਾਉ॥
ਸੁਰਿ ਨਰ ਦਾਧੇ ਲਾਗੀ ਆਗਿ ॥ ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ ॥੨॥
ਚੇਤਤ ਚੇਤਤ ਨਿਕਸਿਓ ਨੀਰੁ ॥ ਸੋ ਜਲੁ ਨਿਰਮਲੁ ਕਥਤ ਕਬੀਰੁ ॥੩॥੨੪॥

ਗਉੜੀ ਕਬੀਰ ਜੀ ॥
ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ ਮਹਤਾਰੀ ॥੧॥
ਜਿਹ ਨਰ ਰਾਮ ਭਗਤਿ ਨਹਿ ਸਾਧੀ ॥ ਜਨਮਤ ਕਸ ਨ ਮੁਓ ਅਪਰਾਧੀ ॥੧॥ ਰਹਾਉ ॥

**ਗਉੜੀ ਕਬੀਰ ਜੀ**

(ਮੇਰੇ ਸ਼ਰੀਰ ਵਿਚ) ਕਿਤੇ ਵੀ (ਕੋਈ) ਥਾਂ ਨਹੀਂ, (ਫਿਰ ਮੈਂ) ਕਿਥੇ ਦਵਾਈ ਅਥਵਾ ਬੂਟੀ (*ਮੂਲੁ*) ਲਗਾਵਾਂ। ਸ਼ਰੀਰ ਵਿਚ ਲਭਦਾ ਹਾਂ, ਪਰ (ਕਿਤੇ ਵੀ ਦਵਾਈ ਲਗਾਉਣ ਯੋਗ) ਥਾਂ ਨਹੀਂ ਲਭਦੀ।੧। ਰਾਮ ਦੀ ਭਗਤੀ ਅਣੀਦਾਰ ਤੀਰ (ਵਰਗੀ ਹੈ)। (ਜਿਸ ਨੂੰ ਇਸ ਦੀ ਪੀੜ) ਲਗੀ ਹੋਏ, ਉਹੀ ਜਾਣ ਸਕਦਾ ਹੈ।੧। ਰਹਾਉ। (ਮੈਂ) ਵੇਖਦਾ ਹਾਂ ਕਿ ਸਾਰੀਆਂ (ਜੀਵ ਰੂਪ) ਇਸਤਰੀਆਂ ਇਕੋ (ਪ੍ਰਭੂ) ਦੇ ਪ੍ਰੇਮ ਵਿਚ (ਮਗਨ ਹਨ)। (ਪਰ) ਕੀ ਜਾਣਾ ਕਿ ਪਤੀ (ਪਰਮਾਤਮਾ) ਨੂੰ ਕਿਹੜੀ ਪਿਆਰੀ ਹੈ?।੨। ਕਬੀਰ ਦਾ ਕਥਨ ਹੈ ਕਿ ਜਿਸ (ਜੀਵ ਇਸਤਰੀ) ਦੇ ਮੱਥੇ (ਉਤੇ ਚੰਗੇ) ਭਾਗ (ਲਿਖੇ) ਹਨ, ਸਭ ਨੂੰ ਛਡ ਕੇ ਉਸ (ਭਾਗ-ਸ਼ਾਲੀ ਇਸਤਰੀ ਨੂੰ) ਪਤੀ (ਪ੍ਰਭੂ) ਮਿਲਦਾ ਹੈ।੩।੨੧।

**ਗਉੜੀ ਕਬੀਰ ਜੀ**

ਹੇ ਭਾਈ! ਜਿਸ (ਵਿਅਕਤੀ) ਕੋਲ ਹਰਿ ਵਰਗਾ ਸੁਆਮੀ ਹੋਵੇ, ਮੁਕਤੀ (ਉਸ ਨੂੰ) ਅਨੰਤ ਵਾਰ ਬੁਲਾਉਣ ਜਾਂਦੀ ਹੈ (ਅਰਥਾਤ ਪਿਛੇ ਪਿਛੇ ਫਿਰਦੀ ਹੈ)।੧। ਹੇ ਰਾਮ ਹੁਣ ਦਸੋ (ਜਿਸ ਨੂੰ) ਤੇਰਾ ਭਰੋਸਾ ਹੈ, ਤਾਂ (ਫਿਰ ਉਸ ਨੂੰ) ਕਿਸ ਦੀ ਮੁਥਾਜੀ (*ਨਿਹੋਰਾ*) ਹੈ?।੧। ਰਹਾਉ। ਜਿਸ ਦੇ ਆਸਰੇ ਤਿੰਨ ਲੋਕ ਹਨ, ਉਹ (ਪ੍ਰਭੂ ਆਪਣੇ ਦਾਸ ਦੀ) ਪ੍ਰਤਿ ਪਾਲਨਾ ਕਿਉਂ ਨਹੀਂ ਕਰੇਗਾ।੨। ਕਬੀਰ ਦਾ ਕਥਨ ਹੈ ਕਿ (ਮੈਂ) ਇਕ ਸੋਚ ਸੋਚੀ ਹੈ ਕਿ ਜੇ ਮਾਤਾ (*ਮਹਤਾਰੀ*) ਹੀ (ਬੱਚੇ ਨੂੰ) ਵਿਸ਼ ਦੇਵੇ ਤਾਂ ਕਿਸੇ ਦਾ ਕੀ ਵਸ ਚਲ ਸਕਦਾ ਹੈ।੩।੨੨।

**ਗਉੜੀ ਕਬੀਰ ਜੀ**

ਹੇ ਪੰਡਿਤ! ਹਿਰਦੇ ਵਿਚ ਵਿਚਾਰ ਕੇ ਵੇਖੋ ਕਿ ਬਿਨਾ ਸਤ-ਧਰਮ ਦੇ ਕੋਈ ਨਾਰੀ ਕਿਵੇਂ ਸਤੀ ਹੋ ਸਕਦੀ ਹੈ।੧। (ਸੱਚੀ) ਪ੍ਰੀਤ ਤੋਂ ਬਿਨਾ (ਪ੍ਰਭੂ ਨਾਲ) ਸਨੇਹ ਕਿਵੇਂ ਵਧ ਸਕਦਾ ਹੈ? ਜਦ ਤਕ (ਮਨੁੱਖ ਦੇ ਹਿਰਦੇ ਵਿਚ ਮਾਇਆਵੀ) ਰਸ ਹੈ, ਤਦ ਤਕ (ਉਸ ਦੇ ਹਿਰਦੇ ਵਿਚ ਪ੍ਰਭੂ ਪ੍ਰਤਿ) ਪ੍ਰੇਮ (ਵਿਕਸਿਤ) ਨਹੀਂ ਹੋ ਸਕਦਾ।੧। ਰਹਾਉ। (ਜੋ ਮਨੁੱਖ) ਮਾਇਆ (*ਸਾਹਨਿ*--ਸ਼ਾਹਣੀ) ਨੂੰ ਆਪਣੇ ਹਿਰਦੇ ਵਿਚ ਸਤ ਕਰਕੇ (ਜਾਣਦਾ ਹੈ), ਉਹ ਪ੍ਰਭੂ ਨੂੰ ਸੁਪਨੇ ਵਿਚ ਵੀ ਨਹੀਂ ਮਿਲ ਸਕਦਾ।੨। ਕਬੀਰ ਦਾ ਕਥਨ ਹੈ ਕਿ ਉਹੀ (ਜੀਵ ਰੂਪ) ਇਸਤਰੀ ਸੋਹਾਗਣ (ਹੋਣ ਦੀ ਅਧਿਕਾਰੀ) ਹੈ, (ਜੋ ਆਪਣਾ) ਤਨ, ਮਨ, ਧਨ, ਘਰ ਅਤੇ ਸ਼ਰੀਰ (ਪਤੀ-ਪਰਮਾਤਮਾ ਨੂੰ) ਅਰਪਿਤ ਕਰ ਦਿੰਦੀ ਹੈ।੩।੨੩।

**ਗਉੜੀ ਕਬੀਰ ਜੀ**

ਸਾਰਾ ਸੰਸਾਰ (ਵਿਸ਼ੇ ਰੂਪ) ਮਾਇਆ ਵਿਚ ਰੁਝਿਆ ਪਿਆ ਹੈ। ਮਾਇਆ ਸਾਰੇ ਪਰਿਵਾਰ ਨੂੰ ਹੀ ਡੋਬੀ ਬੈਠੀ ਹੈ (ਅਰਥਾਤ ਸਾਰਾ ਸੰਸਾਰ ਮਾਇਆ ਗ੍ਰਸਤ ਹੈ)।੧। ਹੇ ਮਨੁੱਖ! (ਤੂੰ ਆਪਣੇ ਜੀਵਨ ਰੂਪ) ਨੌਕਾ ਨੂੰ ਬਰੇਤੇ (*ਚਉੜਿ*) ਵਿਚ ਹੀ ਕਿਉਂ ਡੋਬ ਦਿੱਤਾ ਹੈ? (ਤੂੰ ਆਪਣੀ ਪ੍ਰੀਤ) ਹਰਿ ਨਾਲੋਂ ਤੋੜ ਕੇ ਮਾਇਆ ਨਾਲ ਜੋੜ ਲਈ ਹੈ।੧। ਰਹਾਉ। (ਮਾਇਆ ਦੀ) ਅੱਗ ਲਗਣ ਨਾਲ ਦੇਵਤੇ ਅਤੇ ਮਨੁੱਖ ਸੜ ਰਹੇ ਹਨ। (ਮਾਇਆਵੀ ਅਗਨੀ ਨੂੰ ਬੁਝਾਉਣ ਲਈ ਹਰਿ ਨਾਮ ਰੂਪ) ਜਲ ਨੇੜੇ ਹੀ ਹੈ (ਅਰਥਾਤ ਹਿਰਦੇ ਵਿਚ ਸਥਿਤ ਹੈ) ਪਰ ਮੂਰਖ (ਉਸ ਜਲ ਨੂੰ) ਝੋਲ ਕੇ ਪੀਂਦਾ ਨਹੀਂ ਹੈ।੨। ਕਬੀਰ ਦਾ ਕਥਨ ਹੈ (ਪ੍ਰਭੂ ਦੇ ਨਾਮ ਨੂੰ) ਸਿਮਰਦਿਆਂ ਸਿਮਰਦਿਆਂ (ਹਿਰਦੇ ਵਿਚੋਂ ਜੋ) ਜਲ ਨਿਕਲਿਆ ਹੈ, ਉਹੀ ਜਲ ਨਿਰਮਲ ਹੈ (ਅਰਥਾਤ ਹਰਿ-ਨਾਮ ਹੀ ਸਰਬੋਤਮ ਜਲ ਹੈ)।੩।੨੪।

**ਗਉੜੀ ਕਬੀਰ ਜੀ**

ਜਿਸ ਕੁਲ ਵਿਚ ਗਿਆਨ ਦਾ ਵਿਚਾਰ ਕਰਨ ਵਾਲਾ ਪੁੱਤਰ ਨਹੀਂ ਹੈ, (ਤਾਂ ਉਸ ਦੀ) ਮਾਤਾ ਰੰਡੀ ਕਿਉਂ ਨ ਹੋ ਗਈ।੧। ਜਿਸ ਮਨੁੱਖ ਨੇ ਰਾਮ-ਭਗਤੀ ਨਹੀਂ ਕੀਤੀ, (ਤਾਂ ਉਹ) ਅਪਰਾਧੀ ਜੰਮਦਿਆਂ ਹੀ ਕਿਉਂ ਨ ਮਰ ਗਿਆ।੧। ਰਹਾਉ। (ਜਗਤ ਵਿਚ) ਬਹੁਤ ਸਾਰੇ ਗਰਭ ਗਿਰ ਗਏ, (ਪਰ

ਮੁਚੁ ਮੁਚੁ ਗਰਭ ਗਏ ਕੀਨ ਬਚਿਆ ॥ ਬੁਡਭੁਜ ਰੂਪ ਜੀਵੇ ਜਗ ਮਝਿਆ ॥੨॥
ਕਹੁ ਕਬੀਰ ਜੈਸੇ ਸੁੰਦਰ ਸਰੂਪ ॥ ਨਾਮ ਬਿਨਾ ਜੈਸੇ ਕੁਬਜ ਕੁਰੂਪ ॥੩॥੨੫॥

ਗਉੜੀ ਕਬੀਰ ਜੀ ॥
ਜੋ ਜਨ ਲੇਹਿ ਖਸਮ ਕਾ ਨਾਉ ॥ ਤਿਨ ਕੈ ਸਦ ਬਲਿਹਾਰੈ ਜਾਉ ॥੧॥
ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ ॥ ਸੋ ਭਾਈ ਮੇਰੈ ਮਨਿ ਭਾਵੈ ॥੧॥ ਰਹਾਉ॥
ਜਿਹ ਘਟ ਰਾਮੁ ਰਹਿਆ ਭਰਪੂਰਿ ॥ ਤਿਨ ਕੀ ਪਗ ਪੰਕਜ ਹਮ ਧੂਰਿ ॥੨॥
ਜਾਤਿ ਜੁਲਾਹਾ ਮਤਿ ਕਾ ਧੀਰੁ ॥ ਸਹਜਿ ਸਹਜਿ ਗੁਣ ਰਮੈ ਕਬੀਰੁ ॥੩॥੨੬॥

ਗਉੜੀ ਕਬੀਰ ਜੀ ॥
ਗਗਨਿ ਰਸਾਲ ਚੁਐ ਮੇਰੀ ਭਾਠੀ ॥ ਸੰਚਿ ਮਹਾ ਰਸੁ ਤਨੁ ਭਇਆ ਕਾਠੀ ॥੧॥
ਉਆ ਕਉ ਕਹੀਐ ਸਹਜ ਮਤਵਾਰਾ ॥
ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ ਰਹਾਉ॥
ਸਹਜ ਕਲਾਲਨਿ ਜਉ ਮਿਲਿ ਆਈ ॥ ਆਨੰਦਿ ਮਾਤੇ ਅਨਦਿਨੁ ਜਾਈ ॥੨॥
ਚੀਨਤ ਚੀਤੁ ਨਿਰੰਜਨ ਲਾਇਆ ॥ ਕਹੁ ਕਬੀਰ ਤੌ ਅਨਭਉ ਪਾਇਆ ॥੩॥੨੭॥

ਗਉੜੀ ਕਬੀਰ ਜੀ ॥
ਮਨ ਕਾ ਸੁਭਾਉ ਮਨਹਿ ਬਿਆਪੀ ॥ ਮਨਹਿ ਮਾਰਿ ਕਵਨ ਸਿਧਿ ਥਾਪੀ ॥੧॥
ਕਵਨੁ ਸੁ ਮੁਨਿ ਜੋ ਮਨੁ ਮਾਰੈ ॥ ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥੧॥ ਰਹਾਉ ॥
ਮਨ ਅੰਤਰਿ ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ ਭਗਤਿ ਨ ਹੋਈ ॥੨॥
ਕਹੁ ਕਬੀਰ ਜੋ ਜਾਨੈ ਭੇਉ ॥ ਮਨੁ ਮਧੁਸੂਦਨੁ ਤ੍ਰਿਭਵਣ ਦੇਉ ॥੩॥੨੮॥

ਗਉੜੀ ਕਬੀਰ ਜੀ ॥
ਓਇ ਜੁ ਦੀਸਹਿ ਅੰਬਰਿ ਤਾਰੇ ॥ ਕਿਨਿ ਓਇ ਚੀਤੇ ਚੀਤਨਹਾਰੇ ॥੧॥
ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ ॥ ਬੂਝੈ ਬੂਝਨਹਾਰੁ ਸਭਾਗਾ ॥੧॥ ਰਹਾਉ॥
ਸੂਰਜ ਚੰਦੁ ਕਰਹਿ ਉਜੀਆਰਾ ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥੨॥
ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥੩॥੨੯॥

ਗਉੜੀ ਕਬੀਰ ਜੀ ॥
ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥ ਸਾਂਕਲ ਜੇਵਰੀ ਲੈ ਹੈ ਆਈ ॥੧॥

ਭਗਤੀ ਤੋਂ ਵਿਹੂਣਾ ਵਿਅਕਤੀ) ਕਿਉਂ ਬਚਿਆ ਰਿਹਾ? ਵਿਸ਼ਠਾ ਖਾਣ ਵਾਲੇ ਸੂਰ (*ਭੁਡਭੁਜ*) ਦੇ ਰੂਪ ਵਾਲਾ (ਵਿਅਕਤੀ) ਜਗਤ ਵਿਚ ਜੀ ਰਿਹਾ ਹੈ।੨। ਕਬੀਰ ਦਾ ਕਥਨ ਹੈ ਕਿ (ਵੇਖਣ ਵਿਚ) ਜਿਵੇਂ ਕੋਈ ਸੁੰਦਰ ਸਰੂਪ ਵਾਲਾ ਹੋਵੇ, (ਪਰ) ਨਾਮ ਤੋਂ ਬਿਨਾ (ਉਹ) ਕੁਬੇ ਅਤੇ ਕੁਰੂਪ (ਵਿਅਕਤੀ) ਜਿਹਾ ਹੈ।੩।੨੫।

**ਗਉੜੀ ਕਬੀਰ ਜੀ**

ਜੋ ਵਿਅਕਤੀ ਪ੍ਰਭੂ ਦਾ ਨਾਮ ਜਪਦਾ ਹੈ, (ਮੈਂ) ਉਨ੍ਹਾਂ ਤੋਂ ਸਦਾ ਬਲਿਹਾਰੇ ਜਾਂਦਾ ਹਾਂ।੧। ਉਹ (ਸਾਧਕ) ਪਵਿਤਰ ਹੈ ਜੋ ਪ੍ਰਭੂ ਦੇ ਨਿਰਮਲ ਗੁਣਾਂ ਦਾ ਗਾਇਨ ਕਰਦਾ ਹੈ। ਉਹ ਭਾਈ ਮੇਰੇ ਮਨ ਨੂੰ ਬਹੁਤ ਚੰਗਾ ਲਗਦਾ ਹੈ।੧। ਰਹਾਉ। ਜਿਸ ਸ਼ਰੀਰ/ਹਿਰਦੇ ਵਿਚ ਪ੍ਰਭੂ ਵਸਿਆ ਹੋਇਆ ਹੈ, ਉਸ ਦੇ ਚਰਣ-ਕਮਲਾਂ ਦੀ ਮੈਂ ਧੂੜ ਹਾਂ।੨।(ਭਾਵੇਂ ਮੈਂ) ਕਬੀਰ ਜਾਤਿ ਦਾ ਜੁਲਾਹਾ ਹਾਂ, (ਪਰ) ਬੁੱਧੀ ਵਜੋਂ ਧੀਰਜ ਵਾਲਾ ਹਾਂ ਅਤੇ ਸਹਿਜੇ ਸਹਿਜੇ (ਪ੍ਰਭੂ ਦੇ) ਗੁਣਾਂ ਦਾ ਗਾਇਨ ਕਰਦਾ ਹਾਂ।੩।੨੬।

**ਗਉੜੀ ਕਬੀਰ ਜੀ**

ਮੇਰੀ ਦਸਮ ਦੁਆਰਾ (*ਗਗਨਿ*) ਰੂਪ ਭਠੀ ਵਿਚੋਂ ਰਸੀਲਾ (ਅੰਮ੍ਰਿਤ) ਚੋ ਰਿਹਾ ਹੈ।(ਉਸ) ਮਹਾ ਰਸ ਨੂੰ ਇਕੱਠਾ ਕਰਨ ਲਈ ਮੇਰਾ ਸ਼ਰੀਰ (-ਅਭਿਮਾਨ) ਲਕੜ ਬਣਿਆ ਹੋਇਆ ਹੈ (ਅਰਥਾਤ ਲਕੜੀਆਂ ਦੀ ਭੂਮਿਕਾ ਨਿਭਾ ਰਿਹਾ ਹੈ)।੧। ਉਸ (ਰਸ ਨੂੰ ਪਾਨ ਕਰਨ ਵਾਲੇ) ਨੂੰ ਸਹਿਜ ਅਵਸਥਾ ਦਾ ਮਸਤਾਨਾ ਕਹੀਦਾ ਹੈ (ਕਿਉਂਕਿ ਉਹ) ਰਾਮ-ਰਸ ਨੂੰ ਪੀ ਕੇ ਗਿਆਨ ਦਾ ਵਿਚਾਰ ਕਰਨ ਵਾਲਾ (ਬਣ ਗਿਆ ਹੈ)।੧। ਰਹਾਉ। ਜਦੋਂ ਸਹਿਜ ਅਵਸਥਾ ਦੇ ਰੂਪ ਵਿਚ ਕਲਾਲਿਨ (ਪਿਲਾਉਣ ਵਾਲੀ) ਆ ਕੇ ਮਿਲ ਪਈ, (ਤਾਂ ਉਸ) ਆਨੰਦ ਵਿਚ ਮਸਤ ਹੋ ਕੇ (ਹੀ ਸਾਡਾ) ਹਰ ਦਿਨ ਬਤੀਤ ਹੋ ਗਿਆ।੨। ਕਬੀਰ ਦਾ ਕਥਨ ਹੈ ਕਿ (ਜਦੋਂ ਅਸੀਂ) ਚਿੰਤਨ ਕਰਦੇ ਹੋਇਆਂ (ਆਪਣਾ) ਚਿਤ ਪ੍ਰਭੂ ਨਾਲ ਜੋੜਿਆ, ਤਾਂ ਗਿਆਨ ਰੂਪ ਪ੍ਰਭੂ ਪ੍ਰਾਪਤ ਕਰ ਲਿਆ।੩।੨੭।

**ਗਉੜੀ ਕਬੀਰ ਜੀ**

(ਹੇ ਜਿਗਿਆਸੂ! ਸੰਸਕਾਰਾਂ ਤੋਂ ਬਣਿਆ) ਮਨ ਦਾ ਸੁਭਾ ਮਨ ਵਿਚ ਵਿਆਪਿਆ ਰਹਿੰਦਾ ਹੈ।(ਤਾਂ ਫਿਰ) ਮਨ ਨੂੰ ਮਾਰ ਕੇ ਕਿਹੜੀ ਕਮਾਈ ਕਰ ਲਈਦੀ ਹੈ।੧। ਕਿਹੜਾ ਮੁਨੀ ਹੈ, ਜੋ ਮਨ ਨੂੰ ਮਾਰਦਾ ਹੈ। ਮਨ ਨੂੰ ਮਾਰ ਕੇ, ਦਸੋ, (ਉਹ) ਕਿਸ ਨੂੰ ਤਾਰਦਾ ਹੈ।੧। ਰਹਾਉ। ਮਨ ਦੇ ਅੰਦਰੋਂ (ਪ੍ਰੇਰਿਆ ਹੋਇਆ) ਹਰ ਕੋਈ ਬੋਲਦਾ ਹੈ।(ਇਸ ਲਈ) ਮਨ ਨੂੰ ਮਾਰੇ ਬਿਨਾ ਭਗਤੀ ਨਹੀਂ ਹੁੰਦੀ।੨। ਕਬੀਰ ਦਾ ਕਥਨ ਹੈ ਕਿ ਜੋ (ਵਿਅਕਤੀ ਇਸ) ਭੇਦ ਨੂੰ ਸਮਝ ਲੈਂਦਾ ਹੈ, (ਉਸ ਨੂੰ) ਮਨ ਹੀ ਤਿੰਨਾਂ ਲੋਕਾਂ ਦਾ ਪ੍ਰਕਾਸ਼ਕ ਪ੍ਰਭੂ ਪ੍ਰਤੀਤ ਹੁੰਦਾ ਹੈ।੩।੨੮।

**ਗਉੜੀ ਕਬੀਰ ਜੀ**

(ਹੇ ਪੰਡਿਤ!) ਉਹ ਜੋ ਆਕਾਸ਼ ਵਿਚ ਤਾਰੇ ਦਿਸ ਰਹੇ ਹਨ, ਉਹ ਕਿਸ ਚਿਤੇਰੇ ਨੇ ਚਿਤਰੇ ਹਨ?।੧। ਹੇ ਪੰਡਿਤ! ਦਸ (ਕਿ ਇਹ) ਆਕਾਸ਼ ਕਿਸ ਨਾਲ ਲਗਿਆ ਹੋਇਆ ਹੈ (ਅਰਥਾਤ ਕਿਸ ਉਤੇ ਆਧਾਰਿਤ ਹੈ)।(ਇਸ ਭੇਦ ਨੂੰ ਕੋਈ) ਭਾਗਾਂ ਵਾਲਾ ਸੂਝਵਾਨ ਹੀ ਬੁਝਦਾ ਹੈ।੧। ਰਹਾਉ। ਸੂਰਜ ਅਤੇ ਚੰਦ੍ਰਮਾ ਚਾਨਣਾ ਕਰਦੇ ਹਨ। ਸਾਰਿਆਂ ਵਿਚ ਬ੍ਰਹਮ ਦਾ ਪਸਾਰਾ ਹੀ ਪਸਰਿਆ ਹੋਇਆ ਹੈ (ਅਰਥਾਤ ਸਰਬਤ੍ਰ ਬ੍ਰਹਮ-ਜੋਤਿ ਵਿਦਮਾਨ ਹੈ)।੨। ਕਬੀਰ ਦਾ ਕਥਨ ਹੈ ਕਿ ਉਹੀ (ਵਿਅਕਤੀ ਇਸ ਨੂੰ) ਜਾਣੇਗਾ, (ਜਿਸ ਦੇ) ਹਿਰਦੇ ਵਿਚ ਰਾਮ ਅਤੇ ਮੁਖ ਵਿਚ ਰਾਮ ਹੋਵੇਗਾ।੩।੨੯।

**ਗਉੜੀ ਕਬੀਰ ਜੀ**

ਹੇ ਭਾਈ! ਸਮ੍ਰਿਤੀ ਵੇਦਾਂ ਦੀ ਪੁੱਤਰੀ ਹੈ (ਅਰਥਾਤ ਵੇਦਾਂ ਦੇ ਵਿਚਾਰਾਂ ਦੇ ਆਧਾਰ ਉਤੇ ਸਿਰਜੀ ਗਈ ਹੈ)। (ਇਹ ਲੋਕਾਂ ਲਈ ਕਰਮ-ਕਾਂਡਾਂ ਦੇ) ਸੰਗਲ ਅਤੇ ਰਸੀ ਲੈ ਕੇ ਆਈ ਹੈ।੧।

ਆਪਨ ਨਗਰੁ ਆਪ ਤੇ ਬਾਧਿਆ ॥ ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥੧॥ ਰਹਾਉ ॥
ਕਟੀ ਨ ਕਟੈ ਤੂਟਿ ਨਹ ਜਾਈ ॥ ਸਾ ਸਾਪਨਿ ਹੋਇ ਜਗ ਕਉ ਖਾਈ ॥੨॥
ਹਮ ਦੇਖਤ ਜਿਨਿ ਸਭੁ ਜਗੁ ਲੂਟਿਆ ॥ ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥੩॥੩੦॥

ਗਉੜੀ ਕਬੀਰ ਜੀ ॥
ਦੇਇ ਮੁਹਾਰ ਲਗਾਮੁ ਪਹਿਰਾਵਉ ॥ ਸਗਲ ਤ ਜੀਨੁ ਗਗਨ ਦਉਰਾਵਉ ॥੧॥
ਅਪਨੈ ਬੀਚਾਰਿ ਅਸਵਾਰੀ ਕੀਜੈ ॥ ਸਹਜ ਕੈ ਪਾਵੜੈ ਪਗੁ ਧਰਿ ਲੀਜੈ ॥੧॥ ਰਹਾਉ॥
ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥ ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥੨॥
ਕਹਤ ਕਬੀਰ ਭਲੇ ਅਸਵਾਰਾ ॥ ਬੇਦ ਕਤੇਬ ਤੇ ਰਹਹਿ ਨਿਰਾਰਾ ॥੩॥੩੧॥

ਗਉੜੀ ਕਬੀਰ ਜੀ ॥
ਜਿਹ ਮੁਖਿ ਪਾਂਚਉ ਅੰਮ੍ਰਿਤ ਖਾਏ ॥ ਤਿਹ ਮੁਖ ਦੇਖਤ ਲੂਕਟ ਲਾਏ ॥੧॥
ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ ॥ ਅਗਨਿ ਦਹੈ ਅਰੁ ਗਰਭ ਬਸੇਰਾ ॥੧॥ ਰਹਾਉ ॥
ਕਾਇਆ ਬਿਗੂਤੀ ਬਹੁ ਬਿਧਿ ਭਾਤੀ ॥ ਕੋ ਜਾਰੇ ਕੋ ਗਡਿ ਲੇ ਮਾਟੀ ॥੨॥
ਕਹੁ ਕਬੀਰ ਹਰਿ ਚਰਣ ਦਿਖਾਵਹੁ ॥ ਪਾਛੈ ਤੇ ਜਮੁ ਕਿਉ ਨ ਪਠਾਵਹੁ ॥੩॥੩੨॥

ਗਉੜੀ ਕਬੀਰ ਜੀ ॥
ਆਪੇ ਪਾਵਕੁ ਆਪੇ ਪਵਨਾ ॥ ਜਾਰੈ ਖਸਮੁ ਤ ਰਾਖੈ ਕਵਨਾ ॥੧॥
ਰਾਮ ਜਪਤ ਤਨੁ ਜਰਿ ਕੀ ਨ ਜਾਇ ॥ ਰਾਮ ਨਾਮ ਚਿਤੁ ਰਹਿਆ ਸਮਾਇ ॥੧॥ ਰਹਾਉ ॥
ਕਾ ਕੋ ਜਰੈ ਕਾਹਿ ਹੋਇ ਹਾਨਿ ॥ ਨਟ ਵਟ ਖੇਲੈ ਸਾਰਿਗਪਾਨਿ ॥੨॥
ਕਹੁ ਕਬੀਰ ਅਖਰ ਦੁਇ ਭਾਖਿ ॥ ਹੋਇਗਾ ਖਸਮੁ ਤ ਲੇਇਗਾ ਰਾਖਿ ॥੩॥੩੩॥

ਗਉੜੀ ਕਬੀਰ ਜੀ ਦੁਪਦੇ ॥
ਨਾ ਮੈ ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ ਨ ਛੂਟਸਿ ਮਾਇਆ ॥੧॥
ਕੈਸੇ ਜੀਵਨੁ ਹੋਇ ਹਮਾਰਾ ॥ ਜਬ ਨ ਹੋਇ ਰਾਮ ਨਾਮ ਅਧਾਰਾ ॥੧॥ ਰਹਾਉ ॥
ਕਹੁ ਕਬੀਰ ਖੋਜਉ ਅਸਮਾਨ ॥ ਰਾਮ ਸਮਾਨ ਨ ਦੇਖਉ ਆਨ ॥੨॥੩੪॥

ਆਪਣੇ (ਸ਼ਰਧਾਲੂਆਂ ਦੀ) ਬਸਤੀ ਨੂੰ ਇਸ ਨੇ ਆਪ ਹੀ ਬੰਨ੍ਹਿਆ ਹੋਇਆ ਹੈ। ਮੋਹ ਦੀ ਫਾਹੀ ਵਿਚ ਫਸਾ ਕੇ (ਉਨ੍ਹਾਂ ਦੇ ਸਿਰ ਉਤੇ) ਮ੍ਰਿਤੂ (ਦੇ ਭੈ) ਦਾ ਤੀਰ ਖਿਚਿਆ ਹੋਇਆ ਹੈ।੧। ਰਹਾਉ। (ਸਮ੍ਰਿਤੀ ਦੀ ਫਾਹੀ) ਕਟਿਆਂ ਕਟੀ ਨਹੀਂ ਜਾ ਸਕਦੀ ਅਤੇ ਟੁਟਦੀ ਵੀ ਨਹੀਂ ਹੈ। (ਸਗੋਂ) ਇਹ ਸੱਪਣੀ ਬਣ ਕੇ ਜਗਤ ਨੂੰ ਖਾ ਰਹੀ ਹੈ।੨। ਕਬੀਰ ਦਾ ਕਥਨ ਹੈ ਕਿ ਸਾਡੇ ਵੇਖਦਿਆਂ ਵੇਖਦਿਆਂ ਇਸ ਨੇ ਸਾਰੇ ਜਗਤ ਨੂੰ ਲੁਟ ਲਿਆ ਹੈ। (ਪਰ) ਮੈਂ ਰਾਮ (ਨਾਮ) ਦਾ ਸਿਮਰਨ ਕਰਕੇ ਬਚ ਗਿਆ ਹਾਂ। ੩। ੩੦।

**ਗਉੜੀ ਕਬੀਰ ਜੀ**

(ਇਕ ਰੂਪਕ ਅਲੰਕਾਰ ਦੁਆਰਾ ਕਬੀਰ ਨੇ ਦਸਿਆ ਹੈ ਕਿ ਮੈਂ ਮਨ ਰੂਪ ਘੋੜੇ ਨੂੰ ਗਿਆਨ ਰੂਪ) ਵਾਗ ਅਤੇ (ਲਗਨ ਰੂਪ) ਲਗਾਮ ਪਹਿਨਾਉਂਦਾ ਹਾਂ। ਸਾਰੇ (ਮਾਇਆਵੀ ਪ੍ਰਲੋਭਾਂ ਨੂੰ) ਜ਼ੀਨ ਬਣਾਉਂਦਾ ਹਾਂ ਅਤੇ ਗਗਨ ਵਿਚ ਦੌੜਾਂ ਲਗਾਉਂਦਾ ਹਾਂ।੧। (ਹੇ ਜਿਗਿਆਸੂ! ਮਨ ਰੂਪ ਘੋੜੇ ਉਤੇ) ਆਪਣੇ ਵਿਚਾਰਾਂ ਅਨੁਸਾਰ ਸਵਾਰੀ ਕਰਨੀ ਚਾਹੀਦੀ ਹੈ। ਸਹਿਜ ਗਿਆਨ ਦੀ ਰਕਾਬ (*ਪਾਵੜੈ*) ਵਿਚ ਪੈਰ ਰਖ ਲੈਣੇ ਚਾਹੀਦੇ ਹਨ।੧। ਰਹਾਉ। (ਹੇ ਮਨ ਰੂਪ ਘੋੜੇ!) ਚਲ (ਮੈਂ) ਤੈਨੂੰ ਬੈਕੁੰਠ ਵਿਚ ਉਤਾਰਾਂ (ਜਾਂ ਉਥੋਂ ਦੀ ਸੈਰ ਕਰਾਵਾਂ)। ਜੇ ਅੜੀ ਕੀਤੀ ਤਾਂ ਪ੍ਰੇਮ ਦਾ ਚਾਬਕ ਮਾਰਾਂਗਾ।੨। ਕਬੀਰ ਦਾ ਕਥਨ ਹੈ ਕਿ (ਉਹ) ਸਵਾਰ ਚੰਗੇ ਹਨ ਜੋ ਵੇਦਾਂ ਅਤੇ ਕਤੇਬਾਂ (ਦੇ ਵਿਚਾਰਾਂ ਤੋਂ) ਨਿਰਲੇਪ ਰਹਿੰਦੇ ਹਨ। ੩। ੩੧।

**ਗਉੜੀ ਕਬੀਰ ਜੀ**

ਜਿਸ ਮੂੰਹ ਨਾਲ ਪੰਜ ਅੰਮ੍ਰਿਤ (ਰੂਪੀ ਪਦਾਰਥ) ਖਾਈਦੇ ਹਨ, ਉਸ ਮੂੰਹ ਨੂੰ ਵੇਖਦਿਆਂ ਹੀ ਚੁਆਤੀ (ਲੁਕਟ) ਲਗਾਈ ਜਾਂਦੀ ਹੈ। ੧। ਹੇ ਰਾਮ ਰਾਜੇ! ਮੇਰਾ ਇਕ ਦੁਖ ਕਟ ਦਿਓ। (ਉਹ ਦੁਖ ਹੈ ਮਰਣ ਉਪਰੰਤ) ਅੱਗ ਨਾਲ ਸੜਨਾ ਅਤੇ ਫਿਰ ਗਰਭ ਵਿਚ ਵਸਣਾ। ੧। ਰਹਾਉ। (ਹੇ ਜਿਗਿਆਸੂ!) ਸ਼ਰੀਰ ਕਈ ਤਰ੍ਹਾਂ ਨਾਲ ਖੁਆਰ ਹੁੰਦਾ ਹੈ। ਕੋਈ ਸਾੜਦਾ ਹੈ ਅਤੇ ਕੋਈ ਮਿੱਟੀ ਵਿਚ ਗਡ ਦਿੰਦਾ ਹੈ। (ਅਰਥਾਤ ਕਬਰ ਵਿਚ ਦਬ ਦਿੰਦਾ ਹੈ)।੨। ਕਬੀਰ ਦਾ ਕਥਨ ਹੈ ਕਿ ਹੇ ਹਰਿ! (ਪਹਿਲਾਂ ਮੈਨੂੰ ਆਪਣੇ) ਚਰਣ ਵਿਖਾਓ (ਅਰਥਾਤ ਦਰਸ਼ਨ ਕਰਾ ਦਿਓ)। ਉਸ ਪਿਛੋਂ (ਭਾਵੇਂ ਮੇਰੀ ਜਾਨ ਕਢਣ ਲਈ) ਜਮ ਨੂੰ ਹੀ ਕਿਉਂ ਨ ਭੇਜ ਦਿਓ। ੩। ੩੨।

**ਗਉੜੀ ਕਬੀਰ ਜੀ**

(ਪ੍ਰਭੂ) ਆਪ ਹੀ ਅਗਨੀ ਹੈ ਅਤੇ ਆਪ ਹੀ ਵਾਯੂ ਹੈ। (ਜੇ ਉਹ) ਮਾਲਕ (ਆਪ ਹੀ ਜੀਵ ਨੂੰ) ਸਾੜਨ ਲਗੇ, ਤਾਂ ਕੌਣ ਬਚਾ ਸਕਦਾ ਹੈ?।੧। (ਹੇ ਜਿਗਿਆਸੂ!) ਰਾਮ ਜਪਦਿਆਂ (ਮੇਰਾ) ਸ਼ਰੀਰ ਸੜ ਹੀ ਕਿਉਂ ਨ ਜਾਏ (ਕੋਈ ਪਰਵਾਹ ਨਹੀਂ ਕਿਉਂ ਮੇਰਾ) ਚਿਤ ਰਾਮ-ਨਾਮ ਵਿਚ ਸਮਾਇਆ ਹੋਇਆ ਹੈ। ੧। ਰਹਾਉ। (ਸੋਚਿਆ ਜਾਏ ਤਾਂ) ਕਿਸੇ ਦਾ ਕੀ ਸੜਦਾ ਹੈ ਅਤੇ ਕਿਹੜਾ ਨੁਕਸਾਨ ਹੁੰਦਾ ਹੈ? (ਕਿਉਂਕਿ) ਪ੍ਰਭੂ ਆਪ ਨਟ ਵਾਂਗ (ਸਭ ਵਿਚ) ਖੇਡ ਰਿਹਾ ਹੈ। ੨। ਕਬੀਰ ਦਾ ਕਥਨ ਹੈ ਕਿ (ਤੂੰ ਰਾਮ-ਨਾਮ ਦੇ) ਦੋ ਅੱਖਰ ਕਹਿ (ਅਰਥਾਤ ਰਾਮ-ਨਾਮ ਦਾ ਸਿਮਰਨ ਕਰਦਾ ਰਹਿ)। ਜੇ ਸੁਆਮੀ ਹੋਏਗਾ ਤਾਂ (ਆਪ ਹੀ) ਬਚਾ ਲਏਗਾ। ੩। ੩੩।

**ਗਉੜੀ ਕਬੀਰ ਜੀ ਦੁਪਦੇ**

(ਹੇ ਭਾਈ!) ਨ ਮੈਂ ਜੋਗ (ਕਮਾਇਆ ਹੈ ਤੇ ਨ ਹੀ ਜੋਗੀਆਂ ਵਾਂਗ) ਧਿਆਨ ਵਿਚ ਚਿਤ ਲਗਾਇਆ ਹੈ। (ਕਿਉਂਕਿ ਇਨ੍ਹਾਂ ਸਾਧਨਾਂ ਰਾਹੀਂ ਵੈਰਾਗ ਪੈਦਾ ਨਹੀਂ ਹੁੰਦਾ ਅਤੇ) ਵੈਰਾਗ ਤੋਂ ਬਿਨਾ ਮਾਇਆ ਤੋਂ ਖ਼ਲਾਸੀ ਨਹੀਂ ਹੁੰਦੀ। ੧। ਸਾਡਾ ਜੀਉਣਾ ਕਿਵੇਂ ਹੋ ਸਕਦਾ ਹੈ? ਜਦ ਤਕ ਰਾਮ-ਨਾਮ ਦਾ ਆਧਾਰ ਨ ਹੋਵੇ। ੧। ਰਹਾਉ। ਕਬੀਰ ਦਾ ਕਥਨ ਹੈ ਕਿ (ਮੈਂ) ਆਸਮਾਨ (ਅਰਥਾਤ ਸਾਰੀ ਦੁਨੀਆ) ਨੂੰ ਖੋਜ ਲਿਆ ਹੈ, (ਪਰ) ਰਾਮ ਦੇ ਬਰਾਬਰ ਹੋਰ ਕੋਈ ਨਹੀਂ ਵੇਖਿਆ। ੨। ੩੪।

ਗਉੜੀ ਕਬੀਰ ਜੀ ॥
ਜਿਹ ਸਿਰਿ ਰਚਿ ਰਚਿ ਬਾਧਤ ਪਾਗ ॥ ਸੋ ਸਿਰੁ ਚੁੰਚ ਸਵਾਰਹਿ ਕਾਗ ॥੧॥
ਇਸੁ ਤਨ ਧਨ ਕੋ ਕਿਆ ਗਰਬਈਆ ॥ ਰਾਮ ਨਾਮੁ ਕਾਹੇ ਨ ਦ੍ਰਿੜ੍ਹੀਆ ॥੧॥ ਰਹਾਉ ॥
ਕਹਤ ਕਬੀਰ ਸੁਨਹੁ ਮਨ ਮੇਰੇ ॥ ਇਹੀ ਹਵਾਲ ਹੋਹਿਗੇ ਤੇਰੇ ॥੨॥੩੫॥
ਗਉੜੀ ਗੁਆਰੇਰੀ ਕੇ ਪਦੇ ਪੈਤੀਸ ॥

ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਸੁਖੁ ਮਾਂਗਤ ਦੁਖੁ ਆਗੈ ਆਵੈ ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥੧॥
ਬਿਖਿਆ ਅਜਹੁ ਸੁਰਤਿ ਸੁਖ ਆਸਾ ॥ ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥੧॥ ਰਹਾਉ॥
ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ ॥ ਸੋ ਸੁਖੁ ਹਮਹੁ ਸਾਚੁ ਕਰਿ ਜਾਨਾ ॥੨॥
ਸਨਕਾਦਿਕ ਨਾਰਦ ਮੁਨਿ ਸੇਖਾ ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥੩॥
ਇਸੁ ਮਨ ਕਉ ਕੋਈ ਖੋਜਹੁ ਭਾਈ ॥ ਤਨ ਛੂਟੇ ਮਨੁ ਕਹਾ ਸਮਾਈ ॥੪॥
ਗੁਰ ਪਰਸਾਦੀ ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥੫॥
ਇਸੁ ਮਨ ਕਉ ਨਹੀ ਆਵਨ ਜਾਨਾ ॥ ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ ॥੬॥
ਇਸੁ ਮਨ ਕਉ ਰੂਪੁ ਨ ਰੇਖਿਆ ਕਾਈ ॥ ਹੁਕਮੇ ਹੋਇਆ ਹੁਕਮੁ ਬੂਝਿ ਸਮਾਈ ॥੭॥
ਇਸ ਮਨ ਕਾ ਕੋਈ ਜਾਨੈ ਭੇਉ ॥ ਇਹ ਮਨਿ ਲੀਣ ਭਏ ਸੁਖਦੇਉ ॥੮॥
ਜੀਉ ਏਕੁ ਅਰੁ ਸਗਲ ਸਰੀਰਾ ॥ ਇਸੁ ਮਨ ਕਉ ਰਵਿ ਰਹੇ ਕਬੀਰਾ ॥੯॥੧॥੩੬॥

ਗਉੜੀ ਗੁਆਰੇਰੀ ॥
ਅਹਿਨਿਸਿ ਏਕ ਨਾਮ ਜੋ ਜਾਗੇ ॥ ਕੇਤਕ ਸਿਧ ਭਏ ਲਿਵ ਲਾਗੇ ॥੧॥ ਰਹਾਉ ॥
ਸਾਧਕ ਸਿਧ ਸਗਲ ਮੁਨਿ ਹਾਰੇ ॥ ਏਕ ਨਾਮ ਕਲਿਪ ਤਰ ਤਾਰੇ ॥੧॥
ਜੋ ਹਰਿ ਹਰੇ ਸੁ ਹੋਹਿ ਨ ਆਨਾ ॥ ਕਹਿ ਕਬੀਰ ਰਾਮ ਨਾਮ ਪਛਾਨਾ ॥੨॥੩੭॥

ਗਉੜੀ ਭੀ ਸੋਰਠਿ ਭੀ ॥
ਰੇ ਜੀਅ ਨਿਲਜ ਲਾਜ ਤੁੋਹਿ ਨਾਹੀ ॥ ਹਰਿ ਤਜਿ ਕਤ ਕਾਹੂ ਕੇ ਜਾਂਹੀ ॥੧॥ ਰਹਾਉ ॥
ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ ॥੧॥
ਸੋ ਸਾਹਿਬੁ ਰਹਿਆ ਭਰਪੂਰਿ ॥ ਸਦਾ ਸੰਗਿ ਨਾਹੀ ਹਰਿ ਦੂਰਿ ॥੨॥
ਕਵਲਾ ਚਰਨ ਸਰਨ ਹੈ ਜਾ ਕੇ ॥ ਕਹੁ ਜਨ ਕਾ ਨਾਹੀ ਘਰ ਤਾ ਕੇ ॥੩॥
ਸਭੁ ਕੋਊ ਕਹੈ ਜਾਸੁ ਕੀ ਬਾਤਾ ॥ ਸੋ ਸੰਮ੍ਰਥੁ ਨਿਜ ਪਤਿ ਹੈ ਦਾਤਾ ॥੪॥

**ਗਉੜੀ ਕਬੀਰ ਜੀ**

ਜਿਸ ਸਿਰ ਉਪਰ (ਮਨੁੱਖ) ਸਵਾਰ ਸਵਾਰ ਕੇ ਪਗ ਬੰਨ੍ਹਦਾ ਹੈ, (ਮਰਣ ਉਪਰੰਤ) ਉਸ ਸਿਰ ਉਤੇ ਕਾਂ ਆਪਣੀ ਚੁੰਜ ਸਵਾਰਦਾ ਹੈ। ੧। (ਹੇ ਭਾਈ!) ਇਸ ਤਨ ਅਤੇ ਧਨ ਦਾ ਕੀ ਗਰਬ ਕਰੀਏ (ਕਿਉਂਕਿ ਸਭ ਕੁਝ ਨਾਸ਼ਮਾਨ ਹੈ, ਫਿਰ ਤੂੰ) ਰਾਮ ਨਾਮ ਨੂੰ ਕਿਉਂ ਦ੍ਰਿੜ੍ਹ ਨਹੀਂ ਕੀਤਾ?। ੧। ਰਹਾਉ। ਕਬੀਰ ਕਹਿੰਦਾ ਹੈ ਕਿ ਹੇ ਮੇਰੇ ਮਨ! ਸੁਣੋ, ਤੇਰਾ ਵੀ ਇਹੀ ਹਾਲ ਹੋਏਗਾ (ਅਰਥਾਤ ਖੋਪਰੀ ਨਾਲ ਕਾਂ ਚੁੰਜ ਸਵਾਰੇਗਾ)। ੨। ੩੫। ਗਉੜੀ ਗੁਆਰੇਰੀ ਕੇ ਪਦੇ ਪੈਤੀਸ।

**ਰਾਗ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ**

(ਜਿਸ) ਸੁਖ ਨੂੰ ਮੰਗਿਆ, ਦੁਖ ਸਾਹਮਣੇ ਆਏ, ਉਹ ਸੁਖ ਮੰਗਣਾ ਮੈਨੂੰ ਚੰਗਾ ਨਹੀਂ ਲਗਦਾ। ੧। (ਹੇ ਜਿਗਿਆਸੂ!) ਅਜੇ ਸਾਡੀ ਸੁਰਤਿ ਮਾਇਆ (ਅਤੇ ਉਸ ਦੁਆਰਾ ਪ੍ਰਾਪਤ ਹੋਣ ਵਾਲੇ) ਸੁਖਾਂ ਦੀ ਆਸ ਵਿਚ (ਲਗੀ ਹੋਈ ਹੈ ਤਾਂ ਫਿਰ ਇਸ ਸੁਰਤਿ ਵਿਚ) ਰਾਮ ਰਾਜੇ ਦਾ ਨਿਵਾਸ ਕਿਵੇਂ ਹੋਵੇਗਾ। ੧। ਰਹਾਉ। ਇਸ (ਮਾਇਆਵੀ) ਸੁਖ ਤੋਂ ਸ਼ਿਵ ਅਤੇ ਬ੍ਰਹਮਾ ਡਰ ਗਏ, ਉਸ ਸੁਖ ਨੂੰ ਅਸੀਂ ਸੱਚ ਕਰਕੇ ਮੰਨ ਲਿਆ। ੨। ਸਨਕਾਦਿਕ (ਬ੍ਰਹਮ ਦੇ ਚਾਰ ਪੁੱਤਰ), ਨਾਰਦ ਮੁਨੀ ਅਤੇ ਸ਼ੇਸ਼ ਨਾਗ—ਇਨ੍ਹਾਂ ਨੇ ਵੀ (ਆਪਣੇ) ਤਨ ਵਿਚ ਮਨ ਨੂੰ ਨਹੀਂ ਵੇਖਿਆ (ਅਰਥਾਤ ਆਪਣੇ ਮਨ ਵਿਚ ਪ੍ਰਭੂ ਦੀ ਸਥਿਤੀ ਨਹੀਂ ਵੇਖੀ)। ੩। ਹੇ ਭਾਈ! ਕੋਈ ਇਸ ਮਨ ਨੂੰ ਖੋਜੋ। (ਜਦੋਂ) ਸ਼ਰੀਰ ਤੋਂ ਵਖ ਹੋ ਜਾਂਦਾ ਹੈ ਤਾਂ ਮਨ ਕਿਥੇ ਜਾ ਕੇ ਸਮਾਉਂਦਾ ਹੈ?। ੪। ਗੁਰੂ ਦੀ ਕ੍ਰਿਪਾ ਨਾਲ ਜੈਦੇਵ ਅਤੇ ਨਾਮਦੇਵ ਇਨ੍ਹਾਂ (ਭਗਤਾਂ) ਨੇ ਭਗਤੀ ਦੇ ਪ੍ਰੇਮ ਦੁਆਰਾ (ਇਸ ਭੇਦ ਨੂੰ) ਸਮਝਿਆ ਹੈ।੫। ਇਸ ਮਨ ਨੂੰ ਆਉਣਾ ਜਾਣਾ ਨਹੀਂ ਪੈਂਦਾ। ਜਿਸ ਦਾ (ਮਾਇਆਵੀ) ਭਰਮ ਚਲਾ ਜਾਂਦਾ ਹੈ, ਉਹ ਸਤਿਸਰੂਪ (ਪ੍ਰਭੂ) ਨੂੰ ਪਛਾਣ ਲੈਂਦਾ ਹੈ। ੬। ਇਸ ਮਨ ਦਾ ਨ ਕੋਈ ਰੂਪ ਹੈ ਅਤੇ ਨ ਹੀ ਰੇਖਾ ਹੈ। ਇਹ (ਪ੍ਰਭੂ ਦੇ) ਹੁਕਮ ਨਾਲ ਹੋਂਦ ਵਿਚ ਆਉਂਦਾ ਹੈ ਅਤੇ ਹੁਕਮ ਸਮਝ ਕੇ (ਉਸ ਪ੍ਰਭੂ ਵਿਚ ਹੀ) ਸਮਾ ਜਾਂਦਾ ਹੈ। ੭। ਇਸ ਮਨ ਦਾ ਕੋਈ (ਵਿਰਲਾ ਹੀ) ਭੇਦ ਜਾਣਦਾ ਹੈ। ਇਹ ਮਨ ਸੁਖ ਪ੍ਰਦਾਨ ਕਰਨ ਵਾਲੇ (ਪ੍ਰਭੂ ਵਿਚ) ਲੀਨ ਹੋ ਜਾਂਦਾ ਹੈ। ੮। ਜੀਵ-ਆਤਮਾ ਇਕ ਹੈ ਅਤੇ ਸਾਰੇ ਸ਼ਰੀਰਾਂ ਵਿਚ (ਵਰਤ ਰਿਹਾ ਹੈ)। ਇਸ ਮਨ ਨੂੰ (ਆਸਰਾ ਦੇਣ ਵਾਲੇ ਪ੍ਰਭੂ ਦਾ) ਕਬੀਰ ਸਿਮਰਨ ਕਰ ਰਿਹਾ ਹੈ। ੯।੧। ੩੬।

**ਗਉੜੀ ਗੁਆਰੇਰੀ**

ਜੋ (ਸਾਧਕ) ਦਿਨ ਰਾਤ ਇਕ ਨਾਮ (ਦੇ ਸਿਮਰਨ ਬਾਰੇ) ਸਚੇਤ ਰਹਿੰਦੇ ਹਨ, (ਅਜਿਹੇ) ਕਿਤਨੇ ਹੀ (ਪ੍ਰਭੂ ਦੇ ਨਾਮ ਵਿਚ) ਲਿਵ ਲਗਾ ਕੇ ਸਿੱਧ (ਪੁਰਸ਼) ਬਣ ਗਏ ਹਨ। ੧। ਰਹਾਉ। ਸਾਰੇ ਸਾਧਕ, ਸਿੱਧ, ਮੁਨੀ (ਦ੍ਵੈਤ-ਸੂਚਕ ਕਰਮਾਂ ਵਿਚ ਲਗ ਕੇ) ਹਾਰ ਗਏ ਹਨ। ਕਲਪ ਬ੍ਰਿਛ ਸਮਾਨ ਇਕ ਨਾਮ ਨੇ (ਅਨੇਕ ਲੋਕਾਂ ਨੂੰ) ਤਾਰ ਦਿੱਤਾ ਹੈ। ੧। ਜੋ (ਵਿਅਕਤੀ) ਹਰਿ ਹਰ (ਜਪਦੇ ਰਹਿੰਦੇ ਹਨ), ਉਹ (ਪ੍ਰਭੂ ਤੋਂ) ਵਖ ਨਹੀਂ ਹੁੰਦੇ। ਕਬੀਰ ਦਾ ਕਥਨ ਹੈ ਕਿ (ਉਸ ਨੇ) ਰਾਮ-ਨਾਮ ਨੂੰ ਪਛਾਣ ਲਿਆ ਹੈ। ੨। ੩੭।

**ਗਉੜੀ ਭੀ ਸੋਰਠਿ ਭੀ**

ਹੇ ਨਿਰਲਜ ਜੀਵ! ਤੈਨੂੰ ਸ਼ਰਮ ਨਹੀਂ ਆਉਂਦੀ, ਪ੍ਰਭੂ ਨੂੰ ਛਡ ਕੇ (ਤੂੰ ਕਿਧਰੇ) ਕਿਸ ਪਾਸ ਕਿਸ ਲਈ ਜਾਂਦਾ ਹੈ?। ੧। ਰਹਾਉ। ਜਿਸ (ਵਿਅਕਤੀ) ਦਾ ਠਾਕਰ ਸ੍ਰੇਸ਼ਠ ਹੁੰਦਾ ਹੈ, ਉਹ ਵਿਅਕਤੀ ਪਰਾਏ ਘਰ ਜਾਂਦਿਆਂ ਸ਼ੋਭਾ ਨਹੀਂ ਦਿੰਦਾ। ੧। ਉਹ ਪ੍ਰਭੂ (ਸਰਬਤ੍ਰ) ਵਰਤ ਰਿਹਾ ਹੈ। ਹਰਿ ਸਦਾ ਅੰਗ-ਸੰਗ ਹੈ (ਅਤੇ ਕਿਸੇ ਤੋਂ ਵੀ) ਪਰੇ ਨਹੀਂ ਹੈ। ੨। ਮਾਇਆ (ਕਵਲਾ) ਜਿਸ ਦੇ ਚਰਣਾਂ ਦੀ ਸ਼ਰਣ ਵਿਚ ਹੈ, ਹੇ ਸੇਵਕ! ਦਸ, ਉਸ (ਪ੍ਰਭੂ) ਦੇ ਘਰ ਕੀ ਨਹੀਂ ਹੈ। ੩। ਜਿਸ (ਪ੍ਰਭੂ) ਦੀਆਂ ਗੱਲਾਂ ਸਭ ਕੋਈ ਕਰਦਾ ਹੈ, ਉਹ (ਹਰ ਪੱਖੋਂ) ਸਮਰਥ ਹੈ, ਦਾਤਾ ਹੈ ਅਤੇ ਆਪਣਾ ਸੁਆਮੀ ਆਪ ਹੀ ਹੈ। ੪। ਕਬੀਰ

ਕਹੈ ਕਬੀਰੁ ਪੂਰਨ ਜਗ ਸੋਈ ॥ ਜਾ ਕੇ ਹਿਰਦੈ ਅਵਰੁ ਨ ਹੋਈ ॥੫॥੩੮॥

ਕਉਨੁ ਕੋ ਪੂਤੁ ਪਿਤਾ ਕੋ ਕਾ ਕੋ ॥ ਕਉਨੁ ਮਰੈ ਕੋ ਦੇਇ ਸੰਤਾਪੋ ॥੧॥
ਹਰਿ ਠਗ ਜਗ ਕਉ ਠਗਉਰੀ ਲਾਈ ॥
ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ ॥੧॥ ਰਹਾਉ ॥
ਕਉਨ ਕੋ ਪੁਰਖੁ ਕਉਨ ਕੀ ਨਾਰੀ ॥ ਇਆ ਤਤ ਲੇਹੁ ਸਰੀਰ ਬਿਚਾਰੀ ॥੨॥
ਕਹਿ ਕਬੀਰ ਠਗ ਸਿਉ ਮਨੁ ਮਾਨਿਆ ॥ ਗਈ ਠਗਉਰੀ ਠਗੁ ਪਹਿਚਾਨਿਆ ॥੩॥੩੯॥

ਅਬ ਮੋ ਕਉ ਭਏ ਰਾਜਾ ਰਾਮ ਸਹਾਈ ॥
ਜਨਮ ਮਰਨ ਕਟਿ ਪਰਮ ਗਤਿ ਪਾਈ ॥੧॥ ਰਹਾਉ ॥
ਸਾਧੂ ਸੰਗਤਿ ਦੀਓ ਰਲਾਇ ॥ ਪੰਚ ਦੂਤ ਤੇ ਲੀਓ ਛਡਾਇ ॥
ਅੰਮ੍ਰਿਤ ਨਾਮੁ ਜਪਉ ਜਪੁ ਰਸਨਾ ॥ ਅਮੋਲ ਦਾਸੁ ਕਰਿ ਲੀਨੋ ਅਪਨਾ ॥੧॥
ਸਤਿਗੁਰ ਕੀਨੋ ਪਰਉਪਕਾਰੁ ॥ ਕਾਢਿ ਲੀਨ ਸਾਗਰ ਸੰਸਾਰ ॥
ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੋਬਿੰਦੁ ਬਸੈ ਨਿਤਾ ਨਿਤ ਚੀਤ ॥੨॥
ਮਾਇਆ ਤਪਤਿ ਬੁਝਿਆ ਅੰਗਿਆਰੁ ॥ ਮਨਿ ਸੰਤੋਖੁ ਨਾਮੁ ਆਧਾਰੁ ॥
ਜਲਿ ਥਲਿ ਪੂਰਿ ਰਹੇ ਪ੍ਰਭ ਸੁਆਮੀ ॥ ਜਤ ਪੇਖਉ ਤਤ ਅੰਤਰਜਾਮੀ ॥੩॥
ਅਪਨੀ ਭਗਤਿ ਆਪ ਹੀ ਦ੍ਰਿੜਾਈ ॥ ਪੂਰਬ ਲਿਖਤੁ ਮਿਲਿਆ ਮੇਰੇ ਭਾਈ ॥
ਜਿਸੁ ਕ੍ਰਿਪਾ ਕਰੇ ਤਿਸੁ ਪੂਰਨ ਸਾਜ ॥ ਕਬੀਰ ਕੋ ਸੁਆਮੀ ਗਰੀਬ ਨਿਵਾਜ ॥੪॥੪੦॥

ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥
ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ॥੧॥
ਕਹੁ ਰੇ ਪੰਡੀਆ ਕਉਨ ਪਵੀਤਾ ॥
ਐਸਾ ਗਿਆਨੁ ਜਪਹੁ ਮੇਰੇ ਮੀਤਾ ॥੧॥ ਰਹਾਉ ॥
ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ ॥
ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥੨॥
ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥
ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥੩॥੪੧॥

ਗਉੜੀ ॥
ਝਗਰਾ ਏਕੁ ਨਿਬੇਰਹੁ ਰਾਮ ॥ ਜਉ ਤੁਮ ਅਪਨੇ ਜਨ ਸੌ ਕਾਮੁ ॥੧॥ ਰਹਾਉ ॥
ਇਹੁ ਮਨੁ ਬਡਾ ਕਿ ਜਾ ਸਉ ਮਨੁ ਮਾਨਿਆ ॥ ਰਾਮੁ ਬਡਾ ਕੈ ਰਾਮਹਿ ਜਾਨਿਆ ॥੧॥
ਬ੍ਰਹਮਾ ਬਡਾ ਕਿ ਜਾਸੁ ਉਪਾਇਆ ॥ ਬੇਦੁ ਬਡਾ ਕਿ ਜਹਾਂ ਤੇ ਆਇਆ ॥੨॥
ਕਹਿ ਕਬੀਰ ਹਉ ਭਇਆ ਉਦਾਸੁ ॥ ਤੀਰਥੁ ਬਡਾ ਕਿ ਹਰਿ ਕਾ ਦਾਸੁ ॥੩॥੪੨॥

ਦਾ ਕਥਨ ਹੈ ਕਿ ਉਹੀ ਜਗਤ ਵਿਚ ਪੂਰਣ (ਮਨੁੱਖ) ਹੈ, ਜਿਸ ਦੇ ਹਿਰਦੇ ਵਿਚ ਹੋਰ (ਕੋਈ ਦੂਜਾ) ਨਹੀਂ ਹੈ।੫।੩੮।

(ਹੇ ਜਿਗਿਆਸੂ !) ਕੌਣ ਕਿਸ ਦਾ ਪੁੱਤਰ ਹੈ? ਕੌਣ ਕੋਈ ਕਿਸੇ ਦਾ ਪਿਤਾ ਹੈ? ਕੌਣ ਮਰਦਾ ਹੈ, ਅਤੇ ਕੌਣ (ਕਿਸੇ ਨੂੰ) ਦੁਖ ਦਿੰਦਾ ਹੈ? ।੧।(ਸੱਚ ਦਾ ਇਹ ਹੈ ਕਿ) ਹਰਿ ਰੂਪ ਠਗ ਨੇ ਜਗਤ ਨੂੰ (ਮਾਇਆਵੀ) ਠਗ ਬੂਟੀ ਲਗਾਈ ਹੋਈ ਹੈ।(ਪਰ ਇਸ ਦੇ ਵਿਪਰੀਤ ਕਬੀਰ ਦਾ ਕਥਨ ਹੈ ਕਿ) ਹੇ ਮੇਰੀ ਮਾਂ ! ਹਰਿ ਦੇ ਵਿਯੋਗ ਵਿਚ (ਮੈਂ) ਕਿਵੇਂ ਜੀਵਾਂ।੧।ਰਹਾਉ। ਕੌਣ ਕਿਸ ਦਾ ਪੁਰਸ਼ ਹੈ? ਅਤੇ ਕੌਣ ਕਿਸ ਦੀ ਨਾਰੀ ਹੈ? ਇਹ ਸ਼ਰੀਰ (ਤਾਂ ਪੰਜ ਭੌਤਿਕ ਹੈ), ਇਸ ਤੱਤ੍ਵ ਨੂੰ ਵਿਚਾਰ ਲਵੋ ।੨। ਕਬੀਰ ਦਾ ਕਥਨ ਹੈ ਕਿ (ਮੇਰਾ) ਮਨ ਪ੍ਰਭੂ ਰੂਪ ਠਗ ਨਾਲ ਪ੍ਰਤੀਜ ਗਿਆ ਹੈ। ਮੈਂ ਠਗ ਨੂੰ ਪਛਾਣ ਲਿਆ ਹੈ, (ਇਸ ਲਈ ਮਾਇਆਵੀ) ਠਗ ਬੂਟੀ ਦੂਰ ਹੋ ਗਈ ਹੈ।੩।੩੯।

ਹੁਣ ਰਾਮ ਰਾਜਾ (ਪ੍ਰਭੂ) ਮੇਰੇ ਸਹਾਇਕ ਬਣ ਗਏ ਹਨ, (ਜਿਸ ਕਰਕੇ) ਮੈਂ ਜਨਮ-ਮਰਨ (ਦੀ ਸੰਗਲੀ) ਕਟ ਕੇ ਪਰਮ-ਗਤਿ ਪ੍ਰਾਪਤ ਕਰ ਲਈ ਹੈ।੧।ਰਹਾਉ।(ਪ੍ਰਭੂ ਨੇ ਮੈਨੂੰ) ਸਾਧ-ਸੰਗਤ ਵਿਚ ਰਲਾ ਦਿੱਤਾ ਹੈ।(ਇਸ ਤਰ੍ਹਾਂ) ਪੰਜ ਵਿਕਾਰਾਂ ਤੋਂ ਛੁੜਵਾ ਲਿਆ ਹੈ।(ਹੁਣ ਮੈਂ) ਅੰਮ੍ਰਿਤ ਰੂਪ ਨਾਮ ਨੂੰ ਜੀਭ ਨਾਲ ਜਪਦਾ ਹਾਂ ਅਤੇ ਬਿਨਾ ਮੁੱਲ ਦੇ ਪ੍ਰਭੂ ਨੇ (ਮੈਨੂੰ) ਆਪਣਾ ਦਾਸ ਬਣਾ ਲਿਆ ਹੈ।੧। ਸਤਿਗੁਰੂ ਨੇ ਮੇਰੇ ਉਪਰ ਉਪਕਾਰ ਕੀਤਾ ਹੈ (ਅਤੇ ਮੈਨੂੰ) ਸੰਸਾਰ ਸਮੁੰਦਰ ਤੋਂ ਕਢ ਲਿਆ ਹੈ। (ਪ੍ਰਭੂ ਦੇ) ਚਰਣ-ਕਮਲਾਂ ਨਾਲ (ਮੇਰੀ) ਪ੍ਰੀਤ ਲਗ ਗਈ ਹੈ ਅਤੇ ਗੋਬਿੰਦ ਹਮੇਸ਼ਾ ਹੀ ਮੇਰੇ ਚਿਤ ਵਿਚ ਵਸਦਾ ਹੈ। ੨। ਮਾਇਆ ਦੁਆਰਾ ਤਪਾਇਆ (ਹਉਮੈ ਦਾ) ਅੰਗਾਰ ਬੁਝ ਗਿਆ ਹੈ। ਨਾਮ ਦੇ ਆਧਾਰ ਕਰਕੇ ਮਨ ਵਿਚ ਸੰਤੋਸ਼ (ਆ ਗਿਆ ਹੈ)। ਪ੍ਰਭੂ ਸੁਆਮੀ ਜਲ ਥਲ ਵਿਚ ਵਿਆਪਕ ਹੈ। ਜਿਥੇ ਕਿਥੇ ਵੇਖਦਾ ਹਾਂ, ਉਥੇ ਅੰਤਰਯਾਮੀ (ਪ੍ਰਭੂ ਹੀ ਨਜ਼ਰ ਆਉਂਦਾ ਹੈ)।੩।(ਪ੍ਰਭੂ ਨੇ) ਆਪਣੀ ਭਗਤੀ ਆਪ ਹੀ ਦ੍ਰਿੜ੍ਹਾਈ ਹੈ। ਹੇ ਮੇਰੇ ਭਾਈ ! (ਮੈਨੂੰ ਇਹ ਸਭ ਕੁਝ) ਪੂਰਬਲੇ (ਜਨਮਾਂ ਵਿਚ ਕੀਤੇ ਕਰਮਾਂ ਦੀ) ਲਿਖਤ ਅਨੁਸਾਰ ਮਿਲਿਆ ਹੈ। ਜਿਸ ਉਤੇ (ਪ੍ਰਭੂ ਆਪ) ਕ੍ਰਿਪਾ ਕਰਦਾ ਹੈ, ਉਸ ਦਾ ਪੂਰਾ ਠਾਠ ਹੁੰਦਾ ਹੈ। ਕਬੀਰ ਦਾ ਸੁਆਮੀ (ਪ੍ਰਭੂ) ਗ਼ਰੀਬਾਂ ਨੂੰ ਨਿਵਾਜਣ ਵਾਲਾ ਹੈ।੪।੪੦।

(ਹੇ ਪਾਂਡੇ !) ਜਲ ਵਿਚ ਸੂਤਕ ਹੈ, ਥਲ ਵਿਚ ਸੂਤਕ ਹੈ, ਸੂਤਕ ਵਿਚ (ਸਾਰੀ ਸ੍ਰਿਸ਼ਟੀ ਦੀ) ਉਤਪੱਤੀ ਹੋਈ ਹੈ। ਜਨਮ ਵੇਲੇ ਸੂਤਕ, ਫਿਰ ਮਰਨ ਵੇਲੇ ਸੂਤਕ (ਪੈ ਜਾਂਦਾ ਹੈ, ਇਸ ਤਰ੍ਹਾਂ), ਸੂਤਕ ਨੇ ਸਾਰੀ ਪ੍ਰਜਾ ਨੂੰ ਖੁਆਰ ਕੀਤਾ ਹੋਇਆ ਹੈ। ੧। ਹੇ ਪਾਂਡੇ ! (ਤੂੰ) ਦਸ ਕਿ ਕੌਣ ਪਵਿਤਰ ਹੈ? (ਅਰਥਾਤ ਕੋਈ ਵੀ ਪਵਿਤਰ ਨਹੀਂ ਹੈ)। ਹੇ ਮੇਰੇ ਮਿਤਰ ! ਇਹੋ ਜਿਹਾ ਗਿਆਨ (ਧਿਆਨ ਪੂਰਵਕ) ਵਿਚਾਰੋ।੧।ਰਹਾਉ।ਅੱਖਾਂ ਵਿਚ ਸੂਤਕ ਹੈ, ਬੋਲਾਂ ਵਿਚ ਸੂਤਕ ਹੈ, ਕੰਨਾਂ ਵਿਚ ਵੀ ਸੂਤਕ ਹੁੰਦਾ ਹੈ। ਉਠਦਿਆਂ ਬਹਿੰਦਿਆਂ ਸੂਤਕ ਲਗਦਾ ਹੈ (ਅਤੇ ਬਾਲਣ ਜਾਂ ਗੋਹੇ ਦੇ ਜਲਣ ਨਾਲ) ਰਸੋਈ ਵਿਚ ਵੀ ਸੂਤਕ ਪੈਂਦਾ ਹੈ।੨। ਹਰ ਕੋਈ (ਸੂਤਕ ਵਿਚ) ਫਸਣ ਦੀ ਵਿਧੀ ਨੂੰ ਜਾਣਦਾ ਹੈ, (ਪਰ) ਖ਼ਲਾਸ ਹੋਣ (ਦਾ ਢੰਗ) ਕੋਈ ਇਕ ਹੀ (ਅਰਥਾਤ ਵਿਰਲਾ ਹੀ) ਜਾਣਦਾ ਹੈ। ਕਬੀਰ ਦਾ ਕਥਨ ਹੈ ਕਿ (ਜੋ ਸਾਧਕ) ਰਾਮ ਨੂੰ ਹਿਰਦੇ ਵਿਚ ਵਿਚਾਰਦਾ ਹੈ, ਉਸ ਨੂੰ ਸੂਤਕ ਨਹੀਂ ਹੁੰਦਾ।੩।੪੧।

**ਗਉੜੀ**

ਹੇ ਰਾਮ ! ਜੇ ਤੁਸੀਂ ਆਪਣੇ ਦਾਸ ਨਾਲ ਕੋਈ ਵਾਸਤਾ (ਰਖਣਾ ਹੈ ਤਾਂ ਮੇਰਾ) ਇਕ ਸ਼ੰਕਾ ਦੂਰ ਕਰ ਦਿਓ।੧।ਰਹਾਉ। ਇਹ ਮਨ ਵੱਡਾ ਹੈ, (ਜਾਂ ਉਹ ਵੱਡਾ ਹੈ) ਜਿਸ ਨਾਲ ਇਹ ਮਨ ਪਤੀਜਿਆ ਹੈ। ਰਾਮ ਵੱਡਾ ਜਾਂ (ਉਹ ਸਾਧਕ ਵੱਡਾ ਹੈ ਜਿਸ ਨੇ) ਰਾਮ ਨੂੰ ਜਾਣ ਲਿਆ ਹੈ।੧। ਬ੍ਰਹਮਾ ਵੱਡਾ ਹੈ ਜਾਂ (ਉਹ) ਜਿਸ ਨੇ (ਬ੍ਰਹਮਾ ਨੂੰ) ਪੈਦਾ ਕੀਤਾ ਹੈ (ਅਰਥਾਤ ਪ੍ਰਭੂ)। ਵੇਦ ਵੱਡਾ ਹੈ ਕਿ (ਉਹ ਪ੍ਰਭੂ ਵੱਡਾ ਹੈ ਜਿਸ ਤੋਂ ਇਸ ਦਾ ਗਿਆਨ) ਆਇਆ ਹੈ। ੨। ਕਬੀਰ ਦਾ ਕਥਨ ਹੈ ਕਿ ਮੈਂ ਉਦਾਸ ਹੋ ਗਿਆ ਹਾਂ (ਇਹ ਗੱਲ ਜਾਣਨ ਲਈ ਕਿ ਤੀਰਥ ਵੱਡਾ ਹੈ ਜਾਂ ਹਰਿ ਦਾਸ (ਜਿਸ ਦਾ ਸਦਕਾ ਉਹ ਤੀਰਥ ਬਣਿਆ ਹੈ)।੩।੪੨।

ਰਾਗੁ ਗਉੜੀ ਚੇਤੀ ॥
ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥੧॥ ਰਹਾਉ ॥
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ ॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥੧॥
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ ॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥੨॥੪੩॥

ਗਉੜੀ ਚੇਤੀ ੴ ਸਤਿਗੁਰ ਪ੍ਰਸਾਦਿ ॥
ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ ਅਸਮਾਨੁ ਗਿਰਾਵਹਿ ॥੧॥
ਐਸੇ ਲੋਗਨ ਸਿਉ ਕਿਆ ਕਹੀਐ ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ ਰਹਾਉ ॥
ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥
ਬੈਠਤ ਉਠਤ ਕੁਟਿਲਤਾ ਚਾਲਹਿ ॥ ਆਪੁ ਗਏ ਅਉਰਨ ਹੂ ਘਾਲਹਿ ॥੩॥
ਛਾਡਿ ਕੁਚਰਚਾ ਆਨ ਨ ਜਾਨਹਿ ॥ ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥
ਆਪੁ ਗਏ ਅਉਰਨ ਹੂ ਖੋਵਹਿ ॥ ਆਗਿ ਲਗਾਇ ਮੰਦਰ ਮੈ ਸੋਵਹਿ ॥੫॥
ਅਵਰਨ ਹਸਤ ਆਪ ਹਹਿ ਕਾਂਨੇ ॥ ਤਿਨ ਕਉ ਦੇਖਿ ਕਬੀਰ ਲਜਾਨੇ ॥੬॥੧॥੪੪॥

ਰਾਗੁ ਗਉੜੀ ਬੈਰਾਗਣਿ ਕਬੀਰ ਜੀ ੴ ਸਤਿਗੁਰ ਪ੍ਰਸਾਦਿ ॥
ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥੧॥
ਮੋ ਕਉ ਕੁਸਲੁ ਬਤਾਵਹੁ ਕੋਈ ॥
ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ ॥੧॥ ਰਹਾਉ ॥
ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ ॥
ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ ॥੨॥
ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ ॥
ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ ॥੩॥
ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ ॥
ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ ॥੪॥੧॥੪੫॥

**ਰਾਮ ਗਉੜੀ ਚੇਤੀ**

ਹੇ ਭਾਈ! ਵੇਖੋ, (ਮੇਰੇ ਮਨ ਵਿਚ) ਗਿਆਨ ਦੀ ਹਨੇਰੀ ਆਈ ਹੈ। ਭਰਮ ਦਾ ਸਾਰਾ ਛਪਰ ਉਡ ਗਿਆ ਹੈ, (ਮਾਇਆ ਦਾ ਬਨ੍ਹਿਆ) ਇਹ (ਛੱਪਰ ਵੀ) ਟਿਕ ਨਹੀਂ ਸਕਿਆ ਹੈ। ੧। ਰਹਾਉ। ਦੁਬਿਧਾ ਦੀਆਂ ਦੋਵੇਂ ਥੰਮੀਆਂ (ਥੂਨਿ) ਡਿਗ ਗਈਆਂ ਹਨ (ਅਤੇ ਉਨ੍ਹਾਂ ਥੰਮੀਆਂ ਉਤੇ ਟਿਕਿਆ) ਮੋਹ ਦਾ ਸ਼ਤੀਰ (*ਬਲੇਡਾ*) ਵੀ ਟੁਟ ਗਿਆ ਹੈ। ਤ੍ਰਿਸ਼ਨਾ ਰੂਪ ਛਪਰੀ ਧਰਤੀ ਉਤੇ (ਡਿਗ) ਪਈ ਹੈ ਅਤੇ ਮਾੜੀ ਬੁੱਧੀ ਵਾਲਾ ਭਾਂਡਾ ਫੁਟ ਗਿਆ ਹੈ। ੧। (ਹੇ ਪ੍ਰਭੂ!) ਹਨੇਰੀ ਪਿਛੋਂ ਜੋ ਮੀਂਹ ਪੈਂਦਾ ਹੈ, ਉਸ ਨਾਲ ਤੇਰਾ ਦਾਸ ਭਿਜ ਗਿਆ ਹੈ। ਕਬੀਰ ਦਾ ਕਥਨ ਹੈ ਕਿ ਜਦੋਂ ਮੈਂ (ਆਪਣੇ ਮਨ ਵਿਚ ਗਿਆਨ ਰੂਪ) ਸੂਰਜ (*ਭਾਨੁ*) ਚੜ੍ਹਿਆ ਹੋਇਆ ਪਛਾਣਿਆ, (ਤਾਂ ਮੇਰੇ) ਮਨ ਵਿਚ ਚਾਨਣ ਹੋ ਗਿਆ। ੨। ੪੩।

**ਗਉੜੀ ਚੇਤੀ**

(ਜੋ ਮਨੁੱਖ) ਨ ਹਰਿ ਜਸ ਸੁਣਦੇ ਹਨ ਅਤੇ ਨ ਹੀ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਹਨ, (ਪਰ ਸ਼ੇਖੀ ਦੀਆਂ) ਗੱਲਾਂ ਨਾਲ ਆਸਮਾਨ ਢਾਹੁੰਦੇ ਹਨ। ੧। ਅਜਿਹੇ ਲੋਕਾਂ ਨੂੰ ਕੀ ਕਹੀਏ? (ਸਿਆਣਪ ਇਹ ਹੈ ਕਿ) ਜਿਨ੍ਹਾਂ ਨੂੰ ਪ੍ਰਭੂ ਨੇ ਭਗਤੀ ਤੋਂ ਵਾਂਝਿਆ ਰਖਿਆ ਹੈ, ਉਨ੍ਹਾਂ ਤੋਂ ਸਦਾ ਡਰਦੇ ਰਹਿਣਾ ਚਾਹੀਦਾ ਹੈ। ੧। ਰਹਾਉ। (ਉਹ ਲੋਕ) ਆਪ (ਤਾਂ ਕਿਸੇ ਨੂੰ) ਚੁਲੂ ਭਰ ਪਾਣੀ ਤਕ ਨਹੀਂ ਦਿੰਦੇ (ਪਰ) ਉਨ੍ਹਾਂ (ਸਾਧਕਾਂ) ਨੂੰ ਨਿੰਦਦੇ ਹਨ ਜਿਨ੍ਹਾਂ ਨੇ (ਇਸ ਸੰਸਾਰ ਵਿਚ) ਗੰਗਾ ਲਿਆਉਂਦੀ ਹੈ।੨। (ਉਹ) ਬੈਠਦਿਆਂ ਉਠਦਿਆਂ ਕੁਚਾਲਾਂ ਹੀ ਚਲਦੇ ਹਨ। ਉਹ ਆਪ ਤਾਂ ਗੁੰਮਰਾਹ ਹਨ (ਅਰਥਾਤ ਭਗਤੀ ਤੋਂ ਵਾਂਝੇ ਹਨ) ਅਤੇ ਹੋਰਨਾਂ ਨੂੰ (ਕੁਰਾਹੇ) ਪਾਉਂਦੇ ਹਨ। ੩। (ਉਹ) ਵਾਦ-ਵਿਵਾਦ ਵਾਲੀ ਚਰਚਾ ਨੂੰ ਛਡ ਕੇ (ਕੋਈ) ਹੋਰ (ਚੰਗੀ ਗੱਲ) ਕਰਨੀ ਨਹੀਂ ਜਾਣਦੇ ਅਤੇ ਬ੍ਰਹਮਾ ਵਰਗਿਆਂ ਦਾ ਕਿਹਾ ਤਕ ਨਹੀਂ ਮੰਨਦੇ। ੪। (ਉਹ) ਆਪ ਤਾਂ ਗਏ ਗੁਜ਼ਰੇ ਹਨ ਅਤੇ ਹੋਰਨਾਂ ਨੂੰ (ਵੀ ਸੱਚ ਦੇ ਮਾਰਗ ਤੋਂ) ਖੁਝਾਉਂਦੇ ਹਨ। (ਉਹ ਆਪਣੇ) ਘਰ ਨੂੰ ਅੱਗ ਲਗਾ ਕੇ ਉਸ ਵਿਚ ਸੌਂਦੇ ਹਨ। ੫। (ਉਹ) ਹੋਰਨਾਂ ਨੂੰ ਮਸ਼ਕਰੀਆਂ ਕਰਦੇ ਹਨ, ਪਰ ਆਪ ਕਾਣੇ ਹਨ (ਅਰਥਾਤ ਦੋਸ਼ਾਂ ਨਾਲ ਭਰੇ ਹੋਏ ਹਨ)। ਉਨ੍ਹਾਂ ਨੂੰ ਵੇਖ ਕੇ ਕਬੀਰ ਨੂੰ ਵੀ ਸ਼ਰਮ ਆਉਂਦੀ ਹੈ। ੬। ੧।੪੪।

**ਰਾਗੁ ਗਉੜੀ ਬੈਰਾਗਣਿ ਕਬੀਰ ਜੀ**

ਜੀਉਂਦੇ ਜੀ ਪਿਤਰਾਂ ਨੂੰ ਤਾਂ ਕੋਈ ਆਦਰ ਮਾਣ ਨਹੀਂ ਦਿੰਦਾ (ਪਰ) ਮੋਇਆਂ ਹੋਇਆਂ (ਨਿਮਿਤ) ਸ਼ਰਾਧ ਕਰਾਉਂਦੇ ਹਨ। (ਸਰਾਧਾਂ ਵਾਲਾ ਭੋਜਨ) ਪਿਤਰ ਵਿਚਾਰੇ, ਦਸੋ, ਕਿਸ ਤਰ੍ਹਾਂ ਪ੍ਰਾਪਤ ਕਰਨ? (ਕਿਉਂਕਿ ਉਹ ਭੋਜਨ ਤਾਂ) ਕਾਂ ਅਤੇ ਕੁੱਤੇ ਖਾ ਜਾਂਦੇ ਹਨ। ੧। ਮੈਨੂੰ ਕੋਈ (ਦਸੇ ਕਿ ਸਰਾਧ ਕਰਨ ਨਾਲ ਪਿਛੇ ਘਰ ਵਿਚ) ਸੁਖ-ਸਾਂਦ ਜਾਂ ਆਨੰਦ ਕਿਥੇ ਹੈ? ਸੁਖ ਆਨੰਦ ਕਰਦੇ ਕਰਦੇ ਜਗਤ ਨਸ਼ਟ ਹੋ ਰਿਹਾ ਹੈ, (ਫਿਰ) ਸੁਖ-ਆਨੰਦ ਕਿਵੇਂ ਹੋ ਸਕਦਾ ਹੈ?। ੧। ਰਹਾਉ। ਮਿੱਟੀ ਦੀ ਦੇਵੀ ਜਾਂ ਦੇਵਤਾ ਬਣਾ ਕੇ, ਉਸ ਅਗੇ ਜੀਵ (ਦੀ ਬਲੀ) ਦਿੱਤੀ ਜਾਂਦੀ ਹੈ। ਅਜਿਹੇ ਤੁਹਾਡੇ ਪਿਤਰ ਕਹੇ ਜਾਂਦੇ ਹਨ, ਜੋ ਆਪਣਾ ਕਿਹਾ ਹੋਇਆ (ਪਦਾਰਥ) ਵੀ ਗ੍ਰਹਿਣ ਨਹੀਂ ਕਰ ਸਕਦੇ। ੨। ਜਿੰਦ ਵਾਲੇ (*ਸਰਜੀਉ*) (ਜੀਵਾਂ ਨੂੰ) ਕਟਦੇ ਹਨ ਅਤੇ ਨਿਰਜਿੰਦ (ਦੇਵੀ ਦੇਵਤਿਆਂ) ਨੂੰ ਪੂਜਦੇ ਹਨ। (ਉਹ ਲੋਕ ਆਪਣੇ) ਅੰਤ-ਕਾਲ ਨੂੰ ਭਾਰਾ ਬਣਾ ਰਹੇ ਹਨ (ਅਰਥਾਤ ਵਿਗਾੜ ਰਹੇ ਹਨ)। (ਉਨ੍ਹਾਂ ਨੇ) ਰਾਮ-ਨਾਮ (ਦੁਆਰਾ ਪ੍ਰਾਪਤ ਹੋਣ ਵਾਲੀ ਆਤਮਿਕ) ਸਥਿਤੀ ਨੂੰ ਨਹੀਂ ਸਮਝਿਆ ਅਤੇ ਭਵ-ਸਾਗਰ ਵਿਚ ਗ਼ਰਕ ਹੋਏ ਪਏ ਹਨ। ੩। (ਉਹ) ਦੇਵੀ-ਦੇਵਤੇ ਪੂਜਦੇ ਹਨ (ਪਰ ਆਤਮਿਕ ਤੌਰ 'ਤੇ) ਡੋਲਦੇ ਰਹਿੰਦੇ ਹਨ (ਕਿਉਂਕਿ ਉਨ੍ਹਾਂ ਨੇ) ਪਾਰਬ੍ਰਹਮ ਨੂੰ ਸਮਝਿਆ ਹੀ ਨਹੀਂ ਹੈ। ਕਬੀਰ ਦਾ ਕਥਨ ਹੈ ਕਿ ਉਹ ਕੁਲ-ਰਹਿਤ (ਪ੍ਰਭੂ) ਨੂੰ ਨਹੀਂ ਸਿਮਰਦੇ ਅਤੇ (ਮਾਇਆਵੀ) ਵਿਸ਼ਿਆਂ ਨਾਲ ਹੀ ਲਿਪਟੇ ਰਹਿੰਦੇ ਹਨ। ੪। ੧। ੪੫।

ਗਉੜੀ ॥
ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ॥
ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ ॥੧॥
ਮੇਰੇ ਰਾਮ ਐਸਾ ਖੀਰੁ ਬਿਲੋਈਐ ॥
ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ ॥੧॥ ਰਹਾਉ ॥
ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ ॥
ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ ॥੨॥
ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ ॥
ਦਹ ਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ ॥੩॥
ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ ॥
ਕਹੁ ਕਬੀਰ ਅਨਭਉ ਇਕੁ ਦੇਖਿਆ ਰਾਮ ਨਾਮਿ ਲਿਵ ਲਾਗੀ ॥੪॥੨॥੪੬॥

ਗਉੜੀ ਬੈਰਾਗਣਿ ਤਿਪਦੇ ॥
ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥
ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥੧॥
ਮੇਰੇ ਮਨ ਮਨ ਹੀ ਉਲਟਿ ਸਮਾਨਾ ॥
ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ ॥੧॥ ਰਹਾਉ ॥
ਨਿਵਰੈ ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰਿ ਮਾਨਿਆ ॥
ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ ॥੨॥
ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ ॥
ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ ॥੩॥੩॥੪੭॥

ਗਉੜੀ ॥
ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥੧॥
ਸਹਜ ਕੀ ਅਕਥ ਕਥਾ ਹੈ ਨਿਰਾਰੀ ॥
ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥੧॥ ਰਹਾਉ ॥

**ਗਉੜੀ**

ਜੋ (ਵਿਅਕਤੀ) ਜੀਉਂਦੇ ਹੋਇਆਂ (ਸੰਸਾਰਿਕਤਾ ਵਲੋਂ) ਮਰਦਾ ਹੈ, (ਉਹ) ਮਰ ਕੇ ਫਿਰ ਜੀ ਪੈਂਦਾ ਹੈ, ਇਸ ਤਰ੍ਹਾਂ ਉਹ) ਅਫੁਰ ਅਵਸਥਾ (*ਸੁੰਨਿ*) ਵਿਚ ਸਮਾਇਆ ਰਹਿੰਦਾ ਹੈ। (ਉਹ) ਮਾਇਆ ਵਿਚ ਰਹਿੰਦਾ ਹੋਇਆ ਮਾਇਆ ਤੋਂ ਮੁਕਤ ਰਹਿੰਦਾ ਹੈ (ਅਤੇ ਉਸ ਨੂੰ) ਫਿਰ ਭਵ-ਸਾਗਰ ਵਿਚ ਨਹੀਂ ਪਾਇਆ ਜਾਂਦਾ। ੧। ਹੇ ਮੇਰੇ ਰਾਮ! ਇਸ ਤਰ੍ਹਾਂ ਦੁੱਧ ਰਿੜਕਿਆ ਜਾਣਾ ਚਾਹੀਦਾ ਹੈ? ਗੁਰੂ ਦੀ ਸਿਖਿਆ ਦੁਆਰਾ ਮਨ ਨੂੰ ਸਥਿਰ ਰਖੋ, ਇਸ ਵਿਧੀ ਨਾਲ ਅੰਮ੍ਰਿਤ ਪੀਣਾ ਚਾਹੀਦਾ ਹੈ। ੧। ਰਹਾਉ। ਗੁਰੂ ਦੇ ਸ਼ਬਦ-ਬਾਣ ਨੇ (ਮੇਰੀ) ਪੱਥਰ ਵਰਗੀ ਕਠੋਰ ਅਗਿਆਨਤਾ (*ਕਲ*) ਨੂੰ ਵਿੰਨ੍ਹ ਦਿੱਤਾ ਹੈ (ਅਤੇ) ਪ੍ਰਕਾਸ਼-ਪਦ ਪ੍ਰਗਟ ਹੋ ਗਿਆ ਹੈ। ਮਾਇਆਵੀ ਹਨੇਰਾ (ਦੂਰ ਹੋ ਗਿਆ ਹੈ ਅਤੇ) ਰੱਸੀ ਤੋਂ (ਸੱਪ ਦਾ) ਭਰਮ (ਪੈਣ ਵਾਲੀ ਅਗਿਆਨਤਾ) ਖ਼ਤਮ ਹੋ ਗਈ ਹੈ। (ਇਸ ਤਰ੍ਹਾਂ) ਕਲਿਆਣਕਾਰੀ ਸਦਾ ਸਥਿਰ (ਪ੍ਰਭੂ) ਦੀ ਦਰਗਾਹ ਵਿਚ ਵਾਸਾ (ਪ੍ਰਾਪਤ ਹੋ ਗਿਆ ਹੈ)। ੨। ਹੇ ਭਾਈ! ਉਸ (ਮਾਇਆ) ਨੇ ਬਿਨਾ ਤੀਰ ਧਨੁਸ਼ (ਉਤੇ ਚਿੱਲਾ) ਚੜ੍ਹਾਇਆ ਹੋਇਆ ਹੈ ਅਤੇ ਇਸ ਸੰਸਾਰ ਨੂੰ ਵਿੰਨ੍ਹਿਆਂ ਹੋਇਆ ਹੈ (ਪਰ ਜੀਵਿਤ ਅਵਸਥਾ ਵਿਚ ਮਰ ਚੁੱਕੇ ਸਾਧਕ ਦੀ ਅਵਸਥਾ ਇਹੋ ਜਿਹੀ ਹੁੰਦੀ ਹੈ ਜਿਵੇਂ ਆਕਾਸ਼ ਵਿਚ ਚੜ੍ਹੀ ਹੋਈ) ਗੁੱਡੀ ਦੀ ਜਿਸ ਨੂੰ ਹਵਾ ਦਸਾਂ ਦਿਸ਼ਾਵਾਂ ਵਿਚ ਝੁਲਾਉਂਦੀ ਹੈ, (ਪਰ ਗੁਡੀ ਚੜ੍ਹਾਉਣ ਵਾਲੇ ਦੀ) ਲਿਵ ਡੋਰ ਨਾਲ ਲਗੀ ਰਹਿੰਦੀ ਹੈ। ੩। (ਸਾਧਕ ਦਾ) ਗਿਆਨ ਅਵਸਥਾ (*ਉਨਮਨਿ*) ਵਿਚ ਪਹੁੰਚਿਆ ਮਨ ਅਫੁਰ ਅਵਸਥਾ (*ਸੁੰਨਿ*) ਵਿਚ ਸਮਾ ਜਾਂਦਾ ਹੈ ਅਤੇ ਦੁਬਿਧਾ ਵਾਲੀ ਮਾੜੀ ਬੁੱਧੀ ਦੂਰ ਹੋ ਜਾਂਦੀ ਹੈ। ਕਬੀਰ ਦਾ ਕਥਨ ਹੈ ਕਿ (ਉਸ ਨੇ) ਆਤਮ-ਗਿਆਨ ਆਪਣੇ ਅੰਦਰ ਵੇਖਿਆ ਹੈ ਕਿ ਸੁਰਤਿ ਰਾਮ ਦੇ ਨਾਮ ਵਿਚ ਜੁੜ ਗਈ ਹੈ।੪।੨।੪੬।

**ਗਉੜੀ ਬੈਰਾਗਣਿ ਤਿਪਦੇ**

ਹੇ ਬੈਰਾਗੀ! (ਤੂੰ ਆਪਣੀ) ਵਾਯੂ ਨੂੰ (ਮੂਲਾਧਾਰ ਤੋਂ) ਉਲਟ ਕੇ ਛੇ ਚੱਕਰ ਵਿੰਨ੍ਹ ਲਏ (ਅਰਥਾਤ ਸੰਸਾਰਿਕਤਾ ਤੋਂ ਬਿਰਤੀ ਨੂੰ ਉਲਟਾਉਣ ਨਾਲ ਪੰਜ ਗਿਆਨ ਇੰਦ੍ਰੀਆਂ ਅਤੇ ਮਨ ਕਾਬੂ ਵਿਚ ਕਰ ਲਿਆ) ਅਤੇ ਸੁਰਤਿ ਸੁੰਨ ਨਾਲ ਪ੍ਰੇਮ ਕਰਨ ਵਾਲੀ ਹੋ ਗਈ। (ਇਸ ਤਰ੍ਹਾਂ) ਉਸ (ਪ੍ਰਭੂ) ਨੂੰ ਲਭ, ਜੋ ਨ ਆਉਂਦਾ ਹੈ, ਨ ਜਾਂਦਾ ਹੈ, ਨ ਮਰਦਾ ਹੈ, ਨ ਜੀਉਂਦਾ ਹੈ। ੧। ਮੇਰੇ ਮਨ (ਦੀ ਇਹ ਸਥਿਤੀ ਹੋ ਗਈ ਹੈ ਕਿ) ਇਹ (ਵਿਕਾਰਾਂ ਤੋਂ ਉਲਟ ਕੇ ਪ੍ਰਭੂ-ਪ੍ਰੇਮ ਵਿਚ) ਸਮਾ ਗਿਆ ਹੈ। ਗੁਰੂ ਦੀ ਕ੍ਰਿਪਾ ਨਾਲ (ਮੇਰੀ ਅਕਲ ਹੋਰ ਤਰ੍ਹਾਂ ਦੀ ਹੋ ਗਈ ਹੈ, ਨਹੀਂ ਤਾਂ (ਮਨ ਪ੍ਰਭੂ ਤੋਂ) ਬੇਗਾਨਾ ਬਣਿਆ ਹੋਇਆ ਸੀ। ੧। ਰਹਾਉ। (ਜੋ ਵਿਸ਼ੇ ਵਿਕਾਰ) ਨੇੜੇ ਸਨ, (ਉਹ) ਦੂਰ ਹੋ ਗਏ ਅਤੇ ਫਿਰ (ਜੋ ਪ੍ਰਭੂ) ਦੂਰ ਸੀ, (ਉਹ) ਨੇੜੇ ਹੋ ਗਿਆ। ਜਿਸ ਨੇ (ਪ੍ਰਭੂ ਨੂੰ) ਜਿਹੋ ਜਿਹਾ (ਉਹੋ ਹੈ, ਉਹੋ ਜਿਹਾ) ਸਮਝ ਲਿਆ (ਉਸ ਨੂੰ ਉਹੋ ਜਿਹਾ ਸੁਆਦ ਆ ਗਿਆ), ਜਿਵੇਂ ਮਿਸ਼ਰੀ (*ਅਲਉਤੀ*) ਦਾ ਬਣਿਆ ਹੋਇਆ ਸਰਬਤ (*ਬਰੇਡਾ*) ਜਿਸ ਨੇ ਪੀਤਾ ਹੈ, (ਉਸੇ ਨੇ ਉਸ ਦੇ ਰਸ ਦਾ) ਸੁਆਦ ਮਾਣਿਆ ਹੈ। ੨। (ਹੇ ਪ੍ਰਭੂ!) ਤੇਰੀ ਨ੍ਰਿਰਗੁਣ ਸਰੂਪੀ ਕਥਾ ਕਿਸ ਨੂੰ ਦਸੀਏ? ਅਜਿਹਾ ਕੋਈ ਵਿਚਾਰਵਾਨ (ਮਿਲੇ ਤਾਂ ਹੀ ਕਹੀਏ)। ਕਬੀਰ ਦਾ ਕਥਨ ਹੈ ਕਿ ਜਿਸ ਨੇ (ਪ੍ਰਭੂ ਪ੍ਰੇਮ ਦਾ) ਪਲੀਤਾ ਲਗਾਇਆ ਹੈ, ਉਸ ਨੇ (ਈਸ਼ਵਰੀ ਪ੍ਰੇਮ ਦੀ) ਉਹੋ ਜਿਹੀ ਝਲਕ ਵੇਖੀ ਹੈ। ੩। ੩। ੪੭।

**ਗਉੜੀ**

ਉਥੇ (ਸਹਿਜ ਅਵਸਥਾ ਵਿਚ) ਬਰਖਾ ਦੀ ਰੁਤ, ਸਮੁੰਦਰ, ਧੁਪ ਅਤੇ ਛਾਂ ਨਹੀਂ ਹੈ। ਉਥੇ ਨ ਉਤਪੱਤੀ ਹੈ ਅਤੇ ਨ ਹੀ ਪਰਲੋ। (ਉਥੇ) ਨ ਜੀਵਨ ਹੈ, ਨ ਮ੍ਰਿਤੂ, ਨ ਹੀ ਦੁਖ ਸੁਖ ਵਿਆਪਦਾ ਹੈ। ਉਥੇ ਸੁੰਨ ਅਤੇ ਸਮਾਧੀ ਦੋਵੇਂ ਨਹੀਂ ਹਨ। ੧। ਸਹਿਜ (ਅਵਸਥਾ) ਦੀ ਕਥਾ ਕਥੀ ਨਹੀਂ ਜਾ ਸਕਦੀ, (ਕਿਉਂਕਿ ਉਹ) ਨਿਰਾਲੀ ਹੈ। (ਉਹ) ਤੁਲਾ (ਤਰਾਜ਼ੂ) ਉਪਰ ਨਹੀਂ ਚੜ੍ਹ ਸਕਦੀ, ਨ ਹੀ ਮੁਕਾਈ ਜਾ

ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ ॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥੨॥
ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ ॥੩॥੪॥੪੮॥

ਗਉੜੀ ॥
ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ ॥
ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ ॥੧॥
ਐਸਾ ਨਾਇਕੁ ਰਾਮੁ ਹਮਾਰਾ ॥ ਸਗਲ ਸੰਸਾਰੁ ਕੀਓ ਬਨਜਾਰਾ ॥੧॥ ਰਹਾਉ ॥
ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ ॥
ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ ॥੨॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ ॥
ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ ॥੩॥੫॥੪੯॥

ਗਉੜੀ ਪੰਚਪਦਾ ॥
ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥
ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥੧॥
ਕਹੁ ਡਡੀਆ ਬਾਧੈ ਧਨ ਖੜੀ ॥ ਪਾਹੂ ਘਰਿ ਆਏ ਮੁਕਲਾਊ ਆਏ ॥੧॥ ਰਹਾਉ॥
ਓਹ ਜਿ ਦਿਸੈ ਖੂਹੜੀ ਕਉਨ ਲਾਜੁ ਵਹਾਰੀ ॥
ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥੨॥
ਸਾਹਿਬੁ ਹੋਇ ਦਇਆਲੁ ਕ੍ਰਿਪਾ ਕਰੇ ਅਪੁਨਾ ਕਾਰਜੁ ਸਵਾਰੇ ॥
ਤਾ ਸੋਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ ॥੩॥
ਕਿਰਤ ਕੀ ਬਾਂਧੀ ਸਭ ਫਿਰੈ ਦੇਖਹੁ ਬੀਚਾਰੀ ॥
ਏਸ ਨੋ ਕਿਆ ਆਖੀਐ ਕਿਆ ਕਰੇ ਵਿਚਾਰੀ ॥੪॥
ਭਈ ਨਿਰਾਸੀ ਉਠਿ ਚਲੀ ਚਿਤ ਬੰਧਿ ਨ ਧੀਰਾ ॥
ਹਰਿ ਕੀ ਚਰਣੀ ਲਾਗਿ ਰਹੁ ਭਜੁ ਸਰਣਿ ਕਬੀਰਾ ॥੫॥੬॥੫੦॥

ਗਉੜੀ ॥
ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥

ਸਕਦੀ ਹੈ; (ਉਹ) ਨ ਹਲਕੀ ਲਗਦੀ ਹੈ ਅਤੇ ਨ ਹੀ ਭਾਰੀ। ੧। ਰਹਾਉ। ਉਥੇ ਉੱਚੀ ਅਤੇ ਨੀਵੀਂ ਦੋਵੇਂ (ਦਸ਼ਾਵਾਂ) ਨਹੀਂ ਹਨ, ਉਥੇ ਰਾਤ ਅਤੇ ਦਿਨ ਵੀ ਨਹੀਂ ਹਨ। (ਉਥੇ) ਨ ਜਲ ਹੈ ਨ ਵਾਯੂ ਅਤੇ ਨ ਹੀ ਅਗਨੀ (*ਪਾਵਕੁ*), ਉਥੇ (ਕੇਵਲ) ਸਤਿਗੁਰੂ ਹੀ ਸਮਾਏ ਹੁੰਦੇ ਹਨ। ੨। (ਉਥੇ) ਅਗਮ, ਅਗੋਚਰ (ਪ੍ਰਭੂ) ਨਿਰੰਤਰ ਵਰਤ ਰਿਹਾ ਹੈ। (ਉਸ ਨੂੰ) ਗੁਰੂ ਦੀ ਕ੍ਰਿਪਾ ਦੁਆਰਾ ਪ੍ਰਾਪਤ ਕੀਤਾ ਜਾ ਸਕਦਾ ਹੈ। ਕਬੀਰ ਦਾ ਕਥਨ ਹੈ ਕਿ (ਮੈਂ) ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ ਅਤੇ ਸਤਿਸੰਗਤ ਵਿਚ ਮਿਲ ਕੇ ਰਹਿੰਦਾ ਹਾਂ। ੩। ੪। ੪੮।

**ਗਉੜੀ**

(ਮਨੁੱਖ ਨੇ ਆਪਣਾ ਜੀਵਨ ਰੂਪ ਵਪਾਰ ਚਲਾਉਣ ਲਈ) ਪਾਪ ਅਤੇ ਪੁੰਨ ਦੇ ਦੋ ਬਲਦ ਖ਼ਰੀਦੇ (*ਬਿਸਾਹੇ*) ਹਨ ਅਤੇ ਸੁਆਸਾਂ ਦੀ ਪੂੰਜੀ ਲੈ ਕੇ ਪ੍ਰਗਟ ਹੋਇਆ ਹੈ। (ਉਸ ਨੇ) ਹਿਰਦੇ ਵਿਚ ਤ੍ਰਿਸ਼ਨਾ ਦੀ ਬੋਰੀ (*ਗੂਨਿ*) ਭਰੀ ਹੋਈ ਹੈ। ਇਸ ਤਰ੍ਹਾਂ ਦਾ ਸੌਦਾ ਖ਼ਰੀਦਿਆਂ ਹੈ। ੧। (ਹੇ ਭਾਈ!) ਇਸ ਤਰ੍ਹਾਂ ਦਾ ਸੁਆਮੀ ਹੈ ਸਾਡਾ ਰਾਮ। (ਉਸ ਨੇ) ਸਾਰਾ ਸੰਸਾਰ ਵਣਜਾਰਾ ਬਣਾ ਦਿੱਤਾ ਹੈ। ੧। ਰਹਾਉ। ਕਾਮ ਅਤੇ ਕ੍ਰੋਧ ਦੋਵੇਂ ਮਸੂਲ ਲੈਣ ਵਾਲੇ ਹਨ ਅਤੇ ਮਨ ਦੀਆਂ ਤਰੰਗਾਂ ਬਟਮਾਰ ਹਨ। (ਸ਼ਰੀਰ ਦੇ) ਪੰਜ ਤੱਤ੍ਵ ਮਿਲ ਕੇ (ਮਸੂਲੀਏ ਅਤੇ ਬਟਮਾਰਾਂ ਦਾ) ਲੁਟਿਆ ਹੋਇਆ ਮਾਲ (*ਦਾਨੁ*) ਵੰਡਦੇ ਹਨ। (ਇਸ ਤਰ੍ਹਾਂ ਵਣਜ ਦੇ ਮਾਲ ਦਾ ਲਦਿਆ) ਕਾਫ਼ਲਾ ਪਾਰ ਉਤਰਦਾ ਹੈ (ਅਰਥਾਤ ਜੀਵਨ ਸਮਾਪਤ ਹੋ ਜਾਂਦਾ ਹੈ)।੨। ਕਬੀਰ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, ਹੁਣ ਇਹੋ ਜਿਹੀ ਸਥਿਤੀ ਬਣ ਗਈ ਹੈ (ਕਿ ਨਾਮ ਅਭਿਆਸ ਦੀ) ਘਾਟੀ ਉਤੇ ਚੜ੍ਹਨੋ (ਪਾਪਾਂ ਦੇ ਭਾਰ ਨਾਲ ਲਦਿਆ ਇਕ ਬਲਦ ਥਕ ਗਿਆ ਹੈ ਅਤੇ ਬੋਰੀ ਨੂੰ ਪਰੇ ਸੁਟ ਕੇ ਚਲਾ ਗਿਆ ਹੈ। ੩। ੫। ੪੯।

**ਗਉੜੀ ਪੰਚਪਦਾ**

(ਜੀਵ ਰੂਪ ਇਸਤਰੀ ਦਾ) ਇਸ ਸੰਸਾਰ (*ਪੇਵਕੜੈ*) ਚਾਰ ਦਿਨ ਦਾ (ਨਿਵਾਸ) ਹੈ, (ਆਖ਼ਰ) ਪਰਲੋਕ (*ਸਾਹੁਰੜੈ*) ਜਾਣਾ ਹੀ ਹੈ। (ਪਰ) ਅਗਿਆਨੀ ਸੰਸਾਰ ਮੂਰਖ ਅਤੇ ਨਾਸਮਝ ਹੈ (ਕਿਉਂਕਿ ਇਹ ਵਾਸਤਵਿਕਤਾ ਨੂੰ) ਸਮਝਦਾ ਨਹੀਂ ਹੈ। ੧। ਦਸੋ, (ਜੀਵ ਰੂਪ) ਇਸਤਰੀ ਬਸਤ੍ਰ ਪਾ ਕੇ ਖੜੀ ਹੈ (ਅਰਥਾਤ ਘਰੋਗੀ ਕੰਮ ਵਿਚ ਰੁਝੇ ਹੋਣ ਕਰ ਕੇ ਸਹੁਰੇ ਘਰ ਨੂੰ ਜਾਣ ਲਈ ਤਿਆਰ ਨਹੀਂ ਹੈ)। (ਉਧਰ) ਮੁਕਲਾਵਾ ਲੈਣ ਲਈ (ਜਮ ਰੂਪ) ਪ੍ਰਾਹੁਣੇ ਆ ਗਏ ਹਨ। ੧। ਰਹਾਉ। ਉਹ ਜੋ (ਸੰਸਾਰ ਰੂਪ) ਖੂਹੀ ਦਿਸ ਰਹੀ ਹੈ, (ਉਸ ਵਿਚ) ਕਿਹੜੀ (ਜੀਵ ਰੂਪ ਇਸਤਰੀ ਹਮੇਸ਼ਾ ਲਈ) ਰੱਸੀ ਵਹਾਣ ਵਾਲੀ ਹੈ। (ਜਦੋਂ ਸੁਆਸ ਰੂਪ) ਰੱਸੀ (ਸ਼ਰੀਰ ਰੂਪ) ਘੜੀ ਨਾਲੋਂ ਟੁਟ ਪੈਂਦੀ ਹੈ, (ਤਦੋਂ) ਪਾਣੀ ਭਰਨ ਵਾਲੀ ਇਸਤਰੀ (ਜੀਵਾਤਮਾ) ਉਠ ਕੇ (ਪਰਲੋਕ) ਚਲੀ ਜਾਂਦੀ ਹੈ।੨। (ਜੇ ਉਸ ਇਸਤਰੀ ਉਤੇ) ਪ੍ਰਭੂ ਦਿਆਲ ਹੋ ਜਾਵੇ ਅਤੇ ਕ੍ਰਿਪਾ ਕਰੇ, (ਤਾਂ ਉਹ ਇਸਤਰੀ) ਆਪਣਾ ਜੀਵਨ-ਮਨੋਰਥ ਸਫਲ ਕਰ ਲੈਂਦੀ ਹੈ। (ਉਹ) ਤਾਂ ਹੀ ਸੋਹਾਗਣ ਜਾਣੀ ਜਾਂਦੀ ਹੈ, (ਜੇ) ਗੁਰੂ ਦੇ ਸ਼ਬਦ ਨੂੰ ਵਿਚਾਰੇ। ੩। (ਹੇ ਭਾਈ!) ਵਿਚਾਰ ਕੇ ਵੇਖ ਲਵੋ ਕਿ ਸਾਰੀ (ਦੁਨੀਆ) ਪੂਰਬਲੇ ਜਨਮਾਂ ਦੇ ਕਰਮਾਂ (*ਕਿਰਤ*) ਕਰਕੇ ਬੰਨ੍ਹੀ ਹੋਈ ਫਿਰਦੀ ਹੈ। ਇਸ (ਜੀਵ-ਇਸਤਰੀ ਨੂੰ) ਕੀ ਕਹੀਏ, ਇਹ ਵਿਚਾਰੀ ਕੀ ਕਰੇ (ਅਰਥਾਤ ਕਰਨੋ ਅਸਮਰਥ ਹੈ)। ੪ । (ਜੀਵ ਰੂਪ ਇਸਤਰੀ ਆਖ਼ਰ) ਨਿਰਾਸ਼ ਹੋ ਕੇ (ਇਸ ਲੋਕ ਤੋਂ) ਉਠ ਕੇ ਚਲ ਪਈ ਹੈ (ਕਿਉਂਕਿ ਇਸ ਦਾ) ਚਿਤ ਧੀਰਜ ਧਾਰਣ ਨਹੀਂ ਕਰਦਾ। ਹੇ ਕਬੀਰ! (ਨਿਰਾਸ਼ਾ ਦੀ ਅਵਸਥਾ ਤੋਂ ਬਚਣ ਲਈ) ਹਰਿ ਦੀ ਸ਼ਰਣ ਵਿਚ ਭਜ ਕੇ ਜਾ (ਅਤੇ ਉਸ ਦੀ) ਚਰਣੀ ਲਗਿਆ ਰਹਿ। ੫। ੬। ੫੦।

**ਗਉੜੀ**

ਜੋਗੀ ਕਹਿੰਦਾ ਹੈ ਕਿ ਜੋਗ-ਮਤ ਚੰਗਾ ਅਤੇ ਮਿਠਾ ਹੈ, (ਉਨ੍ਹਾਂ ਨੂੰ) ਹੋਰ ਦੂਜਾ (ਕੋਈ ਮਤ)

ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ ॥੧॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥
ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥੧॥ ਰਹਾਉ ॥
ਜਹ ਤੇ ਉਪਜੀ ਤਹੀ ਸਮਾਨੀ ਇਹ ਬਿਧਿ ਬਿਸਰੀ ਤਬ ਹੀ ॥
ਪੰਡਿਤ ਗੁਣੀ ਸੂਰ ਹਮ ਦਾਤੇ ਏਹਿ ਕਹਹਿ ਬਡ ਹਮ ਹੀ ॥੨॥
ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੇ ਕਿਉ ਰਹੀਐ ॥
ਸਤਿਗੁਰੁ ਮਿਲੈ ਅੰਧੇਰਾ ਚੂਕੈ ਇਨ ਬਿਧਿ ਮਾਣਕੁ ਲਹੀਐ ॥੩॥
ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ ॥
ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥੭॥੫੧॥

ਰਾਗੁ ਗਉੜੀ ਪੂਰਬੀ ਕਬੀਰ ਜੀ ॥ ੧ਓ ਸਤਿਗੁਰ ਪ੍ਰਸਾਦਿ ॥
ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ ॥
ਇੜਾ ਪਿੰਗੁਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ ॥੧॥
ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤੁ ਕਹਾ ਸਮਾਈ ॥
ਏਹ ਸੰਸਾ ਮੋ ਕਉ ਅਨਦਿਨੁ ਬਿਆਪੈ ਮੋ ਕਉ ਕੋ ਨ ਕਹੈ ਸਮਝਾਈ ॥੧॥ ਰਹਾਉ ॥
ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ ॥
ਜੋੜਨਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ ॥੨॥
ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ ॥
ਕਾ ਕੋ ਠਾਕੁਰੁ ਕਾ ਕੋ ਸੇਵਕੁ ਕੋ ਕਾਹੂ ਕੈ ਜਾਸੀ ॥੩॥
ਕਹੁ ਕਬੀਰ ਲਿਵ ਲਾਗਿ ਰਹੀ ਹੈ ਜਹਾ ਬਸੇ ਦਿਨ ਰਾਤੀ ॥
ਉਆ ਕਾ ਮਰਮੁ ਓਹੀ ਪਰੁ ਜਾਨੈ ਓਹੁ ਤਉ ਸਦਾ ਅਬਿਨਾਸੀ ॥੪॥੧॥੫੨॥

ਗਉੜੀ ॥
ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ ॥
ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥
ਮੇਰੇ ਰਾਜਨ ਮੈ ਬੈਰਾਗੀ ਜੋਗੀ ॥ ਮਰਤ ਨ ਸੋਗ ਬਿਓਗੀ ॥੧॥ ਰਹਾਉ ॥
ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭੁ ਜਗੁ ਭਸਮਾਧਾਰੀ ॥
ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ ॥੨॥
ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥

ਨਹੀਂ ਭਾਉਂਦਾ। ਰੁੰਡੇ ਮੁੰਡੇ ਅਤੇ ਇਕ ਸ਼ਬਦ (ਅਲੱਖ) ਉਚਾਰਨ ਵਾਲੇ (ਸਾਧੂ) ਇਹ ਕਹਿੰਦੇ ਹਨ (ਕਿ ਅਸਾਂ ਹੀ) ਸਿਧੀ ਪ੍ਰਾਪਤ ਕੀਤੀ ਹੈ। ੧। ਅਗਿਆਨੀ (ਵਿਅਕਤੀ) ਹਰਿ (ਦੇ ਨਾਮ) ਤੋਂ ਬਿਨਾ ਭਰਮਾਂ ਵਿਚ ਭੁਲੇ ਪਏ ਹਨ। ਜਿਨ੍ਹਾਂ (ਤਥਾ-ਕਥਿਤ ਸਾਧਕਾਂ) ਕੋਲ ਆਪਣੇ ਆਪ ਨੂੰ ਮੁਕਤ ਕਰਾਉਣ ਲਈ ਜਾਈਏ, ਉਹ (ਆਪ) ਬਹੁਤ ਬੰਧਨਾਂ ਵਿਚ ਬੰਨ੍ਹੇ ਹੋਏ ਹਨ ।੧। ਰਹਾਉ। (ਹਉਮੈ ਦੀ ਭਾਵਨਾ) ਜਿਸ ਮਾਇਆ ਤੋਂ ਪੈਦਾ ਹੁੰਦੀ ਹੈ, ਉਸੇ ਵਿਚ ਸਮਾਈ ਰਹਿੰਦੀ ਹੈ। ਤਦ ਤੋਂ ਹੀ ਇਹ (ਸ੍ਰਿਸ਼ਟੀ ਪ੍ਰਭੂ ਨੂੰ) ਭੁਲੀ ਬੈਠੀ ਹੈ। (ਕਿਉਂਕਿ) ਪੰਡਿਤ, ਗੁਣਵਾਨ, ਸੂਰਮੇ, ਦਾਤੇ— (ਜਿਸ ਕੋਲ ਵੀ ਜਾਓ) ਇਹੀ ਕਹਿੰਦੇ ਹਨ ਕਿ ਅਸੀਂ ਹੀ (ਸਾਰਿਆਂ ਨਾਲੋਂ) ਵੱਡੇ ਹਾਂ। ੨। ਜਿਸ ਨੂੰ ਪ੍ਰਭੂ ਸਮਝਾ ਦੇਵੇ, ਉਹੀ ਸਮਝਦਾ ਹੈ। ਬਿਨਾ (ਪ੍ਰਭੂ ਨੂੰ) ਸਮਝੇ ਕਿਵੇਂ ਜੀਵਨ ਬਤੀਤ ਕੀਤਾ ਜਾਵੇ (ਅਰਥਾਤ ਜੀਵਨ ਜੀਉਣਾ ਵਿਅਰਥ ਹੈ)। (ਸਹੀ ਸਥਿਤੀ ਇਹ ਹੈ ਕਿ ਜਦੋਂ) ਸਤਿਗੁਰੂ ਮਿਲਦਾ ਹੈ, (ਤਾਂ ਹੀ ਅਗਿਆਨ ਦਾ) ਹਨੇਰਾ ਦੂਰ ਹੁੰਦਾ ਹੈ। ਇਸ ਤਰ੍ਹਾਂ (ਆਤਮ ਗਿਆਨ ਰੂਪ) ਮੋਤੀ ਹਾਸਲ ਹੋ ਜਾਂਦਾ ਹੈ। ੩। (ਹੇ ਜਿਗਿਆਸੂ !) ਇਰਦ ਗਿਰਦ ਦੇ ਵਿਕਾਰਾਂ ਨੂੰ ਤਿਆਗ ਦੇ ਅਤੇ ਹਰਿ ਦੇ ਚਰਣਾਂ ਨੂੰ ਦ੍ਰਿੜ੍ਹਤਾ ਨਾਲ ਪਕੜੀ ਰਖ। ਕਬੀਰ ਦਾ ਕਥਨ ਹੈ ਕਿ (ਇਹ ਸਥਿਤੀ) ਗੂੰਗੇ ਦੇ ਗੁੜ ਖਾਣ ਵਾਲੀ ਹੈ, (ਉਸ ਨੂੰ) ਪੁਛਣ 'ਤੇ ਕੀ ਦਸੇਗਾ (ਅਰਥਾਤ ਵਰਣਨ-ਅਤੀਤ ਸਥਿਤੀ ਹੈ)। ੪। ੭। ੫੧।

**ਰਾਗੁ ਗਉੜੀ ਪੂਰਬੀ ਕਬੀਰ ਜੀ**

ਹੇ ਬੰਦੇ ! ਜਿਥੇ (ਮਮਤਾ ਆਦਿ) ਕੁਝ ਸੀ, (ਹੁਣ) ਉਥੇ ਕੁਝ ਵੀ ਨਹੀਂ ਹੈ, ਨ ਹੀ ਉਥੇ ਪੰਜ ਤੱਤ੍ਵ ਹਨ। ਇੜਾ, ਪਿੰਗਲਾ ਅਤੇ ਸੁਖਮਨਾ (ਨਾੜੀਆਂ ਦਾ) ਘੜਮਸ (*ਅਵਗਨ*) ਵੀ ਕਿਥੇ ਚਲਿਆ ਗਿਆ ਹੈ। ੧। ਸੁਆਸਾਂ ਦਾ ਧਾਗਾ ਟੁਟਿਆ ਤਾਂ ਦਸਮ ਦੁਆਰ (*ਗਗਨੁ*) ਵੀ ਨਸ਼ਟ ਹੋ ਗਿਆ, (ਫਿਰ) ਤੇਰਾ ਬੋਲਣ ਵਾਲਾ (ਆਤਮਾ) ਕਿਥੇ ਜਾ ਸਮਾਉਂਦਾ ਹੈ। ਇਹ ਸੰਸ਼ਾ ਮੈਨੂੰ ਹਰ ਰੋਜ਼ ਲਗਿਆ ਰਹਿੰਦਾ ਹੈ, (ਪਰ) ਮੈਨੂੰ ਕੋਈ (ਵਾਸਤਵਿਕਤਾ ਬਾਰੇ) ਕਹਿ ਕੇ ਸਮਝਾਉਂਦਾ ਨਹੀਂ ਹੈ। ੧। ਰਹਾਉ। ਜਿਥੇ (ਸਾਰੇ) ਬ੍ਰਹਿਮੰਡ (ਦੀ ਮਮਤਾ) ਸੀ, ਉਥੇ (ਹੁਣ ਆਪਣਾ) ਸ਼ਰੀਰ (*ਪਿੰਡੁ*) ਵੀ ਨਹੀਂ ਹੈ। (ਇਸ ਸੰਬੰਧ ਨੂੰ) ਸਿਰਜਨ ਵਾਲਾ (ਮਨ) ਵੀ ਉਥੇ ਨਹੀਂ ਹੈ। (ਸਭ ਨੂੰ) ਜੋੜਨ ਵਾਲਾ (ਪ੍ਰਭੂ) ਹਮੇਸ਼ਾ ਨਿਰਲੇਪ ਹੈ, ਫਿਰ ਦਸੋ (ਇਹ ਜੀਵ) ਕਿਸ ਵਿਚ (ਸਮਾਉਂਦਾ ਹੈ?)। ੨। ਜਦ ਤਕ (ਇਹ) ਨਸ਼ਟ ਹੋਣ ਵਾਲਾ ਸ਼ਰੀਰ (*ਬਿਨਾਸੀ*) ਕਾਇਮ ਹੈ, (ਤਦ ਤਕ ਸੁਰਤਿ ਹਰਿ ਨਾਲ) ਨ ਜੋੜਿਆਂ ਜੁੜ ਸਕਦੀ ਹੈ ਅਤੇ ਨ ਹੀ ਤੋੜਿਆ ਟੁਟ ਸਕਦੀ ਹੈ। (ਅਜਿਹੀ ਹਾਲਤ ਵਿਚ) ਕੌਣ ਕਿਸੇ ਦਾ ਸੁਆਮੀ ਹੈ, ਕੌਣ ਕਿਸੇ ਦਾ ਸੇਵਕ ਹੈ, (ਫਿਰ ਜੀਵ) ਕਿਥੇ ਜਾ ਕੇ ਸਮਾਵੇਗਾ?। ੩। ਕਬੀਰ ਦਾ ਕਥਨ ਹੈ ਕਿ (ਮੇਰੀ) ਲਿਵ (ਪ੍ਰਭੂ ਚਰਣਾਂ ਨਾਲ) ਲਗੀ ਰਹਿੰਦੀ ਹੈ ਅਤੇ ਉਥੇ ਹੀ ਦਿਨ ਰਾਤ ਵਸਦੀ ਹੈ। ਉਸ (ਪ੍ਰਭੂ) ਦਾ ਭੇਦ ਉਹ (ਆਪ ਹੀ) ਜਾਣਦਾ ਹੈ, ਉਹ ਤਾਂ ਆਪ ਸਦਾ ਨਾਸ਼ ਤੋਂ ਰਹਿਤ ਹੈ। ੪। ੧। ੫੨।

**ਗਉੜੀ**

(ਮੈਂ) ਧਿਆਨ (*ਸੁਰਤਿ*) ਅਤੇ ਯਾਦ (*ਸਿਮ੍ਰਿਤਿ*) ਦੀਆਂ ਦੋ ਮੁੰਦਰਾਂ ਅਤੇ ਯਥਾਰਥ ਗਿਆਨ (*ਪਰਮਿਤਿ*) ਦੀ ਬਾਹਰ (ਸ਼ਰੀਰ ਉਪਰ) ਗੋਦੜੀ (*ਖਿੰਥਾ*) ਪਾਈ ਹੈ। ਅਫੁਰ ਅਵਸਥਾ (*ਸੁੰਨ ਗੁਫਾ*) ਵਿਚ ਆਸਣ ਉਤੇ ਬੈਠਦਾ ਹਾਂ। ਸੰਕਲਪਾਂ ਵਿਕਲਪਾਂ (*ਕਲਪ*) ਨੂੰ ਤਿਆਗਣ (ਯੋਗ) ਪੰਥ ਹੈ। ੧। ਹੇ ਮੇਰੇ ਰਾਜਨ! (ਇਸ ਤਰ੍ਹਾਂ ਦਾ) ਮੈਂ ਵੈਰਾਗੀ ਯੋਗੀ ਹਾਂ। (ਹੁਣ) ਵਿਯੋਗ ਅਤੇ ਮ੍ਰਿਤੂ ਦਾ ਗ਼ਮ ਨਹੀਂ ਹੈ। ੧। ਰਹਾਉ। ਖੰਡਾਂ ਬ੍ਰਹਿਮੰਡਾਂ ਵਿਚ (ਹੋ ਰਿਹਾ ਅਨਹਦ ਨਾਦ ਮੇਰੀ) ਸਿੰਗੀ ਹੈ। ਸਾਰੇ ਜਗਤ ਨੂੰ ਸੁਆਹ ਦੀ ਧੂਣੀ ਸਮਝਣਾ ਮੇਰਾ ਬਟੂਆਂ (ਥੈਲਾ) ਹੈ। ਤਿੰਨਾਂ ਗੁਣਾਂ ਵਾਲੀ ਮਾਇਆ (ਤੋਂ ਸੁਰਤਿ ਨੂੰ) ਪਲਟਣਾ ਤਾੜੀ ਲਗਾਉਣਾ ਹੈ। (ਇਸ ਤਰ੍ਹਾਂ ਸੰਸਾਰ ਵਿਚ) ਪਸਰਿਆ ਹੋਇਆ ਵੀ ਖ਼ਲਾਸ ਹਾਂ। ੨। ਮਨ ਅਤੇ ਸੁਆਸ ਨੂੰ (ਕਿੰਗਰੀ ਦੇ) ਦੋ ਤੂੰਬੇ ਕੀਤੇ ਹਨ (ਅਤੇ ਇਸ) ਜੋੜੇ (*ਜੁਗ*) ਨੂੰ ਜੋੜ ਕੇ (*ਜੁਗ*)

ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥੩॥
ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ ਡੋਲ ਨ ਲਾਗੀ ॥
ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ ਖੇਲਿ ਗਇਓ ਬੈਰਾਗੀ ॥੪॥੨॥੫੩॥

ਗਉੜੀ ॥
ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ ॥
ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥੧॥
ਗਈ ਬੁਨਾਵਨ ਮਾਹੋ ॥ ਘਰ ਛੋਡਿਐ ਜਾਇ ਜੁਲਾਹੋ ॥੧॥ ਰਹਾਉ ॥
ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥
ਜੌ ਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰਹਾਈ ॥੨॥
ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ ॥
ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ ॥੩॥
ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ ॥
ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥੪॥੩॥੫੪॥

ਗਉੜੀ ॥
ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥
ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ ॥੧॥
ਸਾਵਲ ਸੁੰਦਰ ਰਾਮਈਆ ॥
ਮੇਰਾ ਮਨੁ ਲਾਗਾ ਤੋਹਿ ॥੧॥ ਰਹਾਉ ॥
ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ ॥
ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ ॥੨॥
ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥
ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥
ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥੪॥੧॥੪॥੫੫॥

ਗਉੜੀ ॥
ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ ॥
ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ ਮਨੁ ਜਾਰਿਓ ਰੇ ॥੧॥

ਵੀਣਾ (ਸਾਰਦ) ਸਾਜੀ ਹੈ। (ਇਸ ਤਰ੍ਹਾਂ ਇਹ) ਕਿੰਗਰੀ ਸਥਿਰ ਹੋ ਗਈ ਹੈ, (ਹੁਣ) ਟੁਟਦੀ ਨਹੀਂ ਹੈ ਅਤੇ ਬਿਨਾ ਵਜਾਇਆ (ਇਹ) ਕਿੰਗਰੀ ਵਜ ਰਹੀ ਹੈ। ੩। (ਕਿੰਗਰੀ ਦੀ ਧੁਨੀ) ਸੁਣ ਕੇ (ਸਰੋਤਿਆਂ ਦੇ) ਮਨ ਪੂਰੀ ਤਰ੍ਹਾਂ ਮਗਨ ਹੋ ਗਏ ਹਨ ਅਤੇ ਮਾਇਆ ਡੋਲਨ ਲਗ ਗਈ ਹੈ (ਅਰਥਾਤ ਉਸ ਦਾ ਧਰਾਤਲ ਹਿਲ ਗਿਆ ਹੈ)। ਕਬੀਰ ਦਾ ਕਥਨ ਹੈ ਕਿ (ਅਜਿਹੇ) ਵੈਰਾਗੀ ਨੂੰ ਫਿਰ ਜਨਮ ਧਾਰਣ ਕਰਨਾ ਨਹੀਂ ਪੈਂਦਾ। ਉਹ (ਆਪਣੀ) ਖੇਡ ਖੇਡ ਗਿਆ ਹੈ। ੪। ੨। ੫੩।

**ਗਉੜੀ**

(ਨੋਟ: ਇਸ ਸ਼ਬਦ ਵਿਚ ਜੁਲਾਹੇ ਦੀ ਖਡੀ ਦੇ ਰੂਪਕ ਰਾਹੀਂ ਮਨੁੱਖ ਦੇ ਸ਼ਰੀਰ ਨੂੰ ਚਿਤਰਿਆ ਗਿਆ ਹੈ।)

ਨੌਂ ਗੋਲਕਾਂ (*ਗਜ ਨਵ*), ਦਸ ਇੰਦ੍ਰੀਆਂ (*ਗਜ ਦਸ*), ਇਕੀ ਗਜ (ਪੰਜ ਸੂਖਮ ਤੱਤ੍ਵ, ਪੰਜ ਸਥੂਲ ਤੱਤ੍ਵ, ਦਸ ਪ੍ਰਾਣ, ਇਕ ਮਨ) ਦੀ ਪੂਰੀ (ਅਰਥਾਤ ੪੦ ਗਜਾਂ ਦੀ) ਤਾਣੀ ਤਣਾਈ ਹੈ। ਸਠ ਨਾੜੀਆਂ, ਨੌਂ ਖੰਡ (ਸ਼ਰੀਰ ਦੇ ਮੁਖ ਜੋੜ), ਬਹਤਰ (ਪ੍ਰਧਾਨ ਨਾੜੀਆਂ) ਦਾ ਪੇਟਾ ਲਗਿਆ ਹੈ। ੧। ਜਦੋਂ ਜੁਲਾਹਾ (ਅਰਥਾਤ ਜੀਵ) ਘਰ (ਸ਼ਰੀਰ) ਛਡ ਕੇ ਜਾ ਰਿਹਾ ਸੀ, ਤਾਂ ਬਿਰਤੀ (*ਮਾਹੋ*) ਤਾਣੀ ਉਣਵਾਉਣ ਲਈ ਗਈ। ੧। ਰਹਾਉ। (ਸ਼ਰੀਰ ਰੂਪ ਤਾਣੀ) ਗਜਾਂ ਨਾਲ ਨਹੀਂ ਮਿਣੀ ਜਾਂਦੀ ਅਤੇ ਨ ਹੀ ਤੋਲਾਂ ਨਾਲ ਤੋਲੀ ਜਾਂਦੀ ਹੈ। (ਇਸ ਲਈ) ਢਾਈ ਸੇਰ ਪਾਣ (ਅਰਥਾਤ ਖ਼ੁਰਾਕ) (ਨਿਤ ਚਾਹੀਦੀ ਹੈ)। ਜੇਕਰ (ਜੀਵ ਰੂਪ ਜੁਲਾਹੇ) ਨੂੰ ਜਲਦੀ ਪਾਣ ਨ ਮਿਲੇ, (ਤਾਂ ਇਹ) ਘਰ ਵਿਚ ਹੀ ਝਗੜਾ ਕਰਨ ਲਗ ਜਾਂਦਾ ਹੈ। ੨। (ਹੇ ਬਿਰਤੀ!) ਮਾਲਕ ਦੇ ਉਲਟ (*ਬਰਕਸ*) ਚਲ ਕੇ ਦਿਨ ਵਿਚ ਹੀ ਕਿਉਂ ਬੈਠੀ ਹੈਂ? ਇਹ ਮੌਕਾ ਫਿਰ ਕਦੇ ਹੱਥ ਨਹੀਂ ਆਉਣਾ। (ਪਦਾਰਥ ਰੂਪ) ਕੂੰਡੇ ਖੁਸ ਜਾਂਦੇ ਹਨ, (ਵਾਸਨਾ ਰੂਪ) ਨਲੀਆਂ ਭਿਜੀਆਂ ਰਹਿ ਜਾਂਦੀਆਂ ਹਨ ਅਤੇ (ਜੀਵ ਰੂਪ) ਜੁਲਾਹਾ ਖਿਝ ਕੇ ਚਲਾ ਜਾਂਦਾ ਹੈ। ੩। ਖ਼ਾਲੀ ਨਲੀ ਵਿਚੋਂ (ਜਦੋਂ ਤਕ ਸੁਆਸਾਂ ਦੀ) ਤੰਦ ਨਹੀਂ ਨਿਕਲਦੀ, ਉਦੋਂ ਤਕ (ਤਾਣੀ) ਉਲਝੀ ਰਹਿੰਦੀ ਹੈ। ਹੇ ਵਿਚਾਰੀ ਬਿਰਤੀ। (ਇੱਛਾਵਾਂ ਦਾ) ਖਿਲਾਰਾ ਛਡ ਦੇ ਅਤੇ ਇਥੇ ਹੀ ਰਹਿ। ਕਬੀਰ (ਤੈਨੂੰ ਇਸ ਤਰ੍ਹਾਂ) ਕਹਿ ਕੇ ਸਮਝਾਉਂਦਾ ਹੈ। ੪। ੩। ੫੪।

**ਗਉੜੀ**

(ਜੇ) ਇਕ ਜੋਤਿ (ਅੰਤਰ-ਆਤਮਾ) ਇਕ (ਬ੍ਰਹਮ ਜੋਤਿ) ਨਾਲ ਮਿਲ ਜਾਵੇ, ਕੀ (ਉਹ) ਵਖ ਹੋ ਸਕਦੀ ਹੈ? ਨਹੀਂ ਹੋ ਸਕਦੀ। ਜਿਸ (ਵਿਅਕਤੀ) ਦੇ ਹਿਰਦੇ ਵਿਚ (ਹਰਿ) ਨਾਮ ਪ੍ਰਗਟ ਨਹੀਂ ਹੁੰਦਾ, ਉਹ ਵਿਅਕਤੀ ਦੁਖੀ ਹੋ ਕੇ ਮਰਦਾ ਹੈ। ੧। ਹੇ ਸਾਂਵਲ਼ੇ ਸੁੰਦਰ ਰਾਮ ਜੀ! ਮੇਰਾ ਮਨ ਤੇਰੇ ਨਾਲ ਲਗਿਆ ਹੋਇਆ ਹੈ। ੧। ਰਹਾਉ। (ਹੇ ਜਗਿਆਸੂ!) ਜੇ ਸਾਧੂ (ਮਹਾਪੁਰਸ਼) ਮਿਲ ਜਾਵੇ, ਤਾਂ ਸਫਲਤਾ ਪ੍ਰਾਪਤ ਹੋ ਜਾਂਦੀ ਹੈ। (ਫਿਰ) ਕੀ ਯੋਗ ਅਤੇ ਕੀ ਭੋਗ (ਕੋਈ ਮਹੱਤਵ ਨਹੀਂ ਰਖਦੇ)। ਦੋਹਾਂ (ਮਹਾਪੁਰਸ਼ ਅਤੇ ਸਿੱਖ) ਦੋਹਾਂ ਦੇ ਮਿਲਣ ਨਾਲ ਰਾਮ-ਨਾਮ ਦੇ ਸੰਯੋਗ ਵਾਲਾ ਕਾਰਜ ਸੰਪੰਨ ਹੁੰਦਾ ਹੈ। ੨। ਲੋਕੀਂ (ਮੇਰੀ ਬਾਣੀ ਨੂੰ ਸਾਧਾਰਣ) ਗੀਤ ਸਮਝਦੇ ਹਨ, (ਪਰ) ਇਹ ਤਾਂ ਬ੍ਰਹਮ ਸੰਬੰਧੀ ਵਿਚਾਰ ਅਥਵਾ ਉਪਦੇਸ਼ ਹੈ। (ਇਸ ਦੀ ਸਥਿਤੀ ਉਸ ਤਰ੍ਹਾਂ ਦੀ ਹੈ) ਜਿਵੇਂ ਕਾਸ਼ੀ ਵਿਚ ਮਨੁੱਖ ਨੂੰ ਮਰਨ ਸਮੇਂ ਉਪਦੇਸ਼ ਦਿੱਤੇ ਜਾਣ ਦੀ ਹੁੰਦੀ ਹੈ। ੩। ਕੋਈ (ਮਨੁੱਖ) ਹਰਿ-ਨਾਮ ਨੂੰ ਚਿਤ ਵਿਚ ਵਸਾ ਕੇ ਗਾਉਂਦਾ ਹੈ ਅਤੇ ਕੋਈ ਸੁਣਦਾ ਹੈ। ਕਬੀਰ ਦਾ ਕਥਨ ਹੈ ਕਿ ਇਸ ਵਿਚ (ਜ਼ੱਰਾ ਜਿੰਨਾ ਵੀ) ਸੰਦੇਹ ਨਹੀਂ (ਕਿ ਉਹ ਮਨੁੱਖ) ਅੰਤ-ਕਾਲ ਨੂੰ ਪਰਮ-ਗਤਿ ਪ੍ਰਾਪਤ ਕਰਦਾ ਹੈ। ੪। ੧। ੪। ੫੫।

**ਗਉੜੀ**

ਹੇ (ਜਿਗਿਆਸੂ!) ਜਿਹੜੇ ਵਿਅਕਤੀ ਨਾਮ-ਸਾਧਨਾ ਤੋਂ ਭਿੰਨ ਜਿਤਨੇ ਯਤਨ ਕਰਦੇ ਰਹੇ, ਉਹ ਭਵ-ਸਾਗਰ ਵਿਚ ਡੁਬੇ ਹਨ, ਤਰੇ ਨਹੀਂ। (ਜੋ ਮਨੁੱਖ) ਕਰਮ, ਧਰਮ ਅਤੇ ਸੰਜਮ ਕਰਦੇ

ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ॥
ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ ॥੧॥ ਰਹਾਉ ॥
ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ॥
ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ ॥੨॥
ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ ॥
ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥੩॥
ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ ॥
ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥੧॥੫॥੫੬॥

ਗਉੜੀ ॥
ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ ॥
ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥੧॥
ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ ॥
ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ ਜਹਾਜੁ ॥੧॥ ਰਹਾਉ ॥
ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ ॥
ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ ॥੨॥
ਜਿਉ ਨਲਨੀ ਸੁਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ ॥
ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ ॥੩॥
ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥੪॥੧॥੬॥੫੭॥

ਗਉੜੀ ॥
ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥
ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ ॥੧॥
ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥
ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥੧॥ ਰਹਾਉ ॥
ਇਸੁ ਧਨ ਕਾਰਣਿ ਸਿਵ ਸਨਕਾਦਿਕ ਖੋਜਤ ਭਏ ਉਦਾਸੀ ॥
ਮਨਿ ਮੁਕੰਦੁ ਜਿਹਬਾ ਨਾਰਾਇਨੁ ਪਰੈ ਨ ਜਮ ਕੀ ਫਾਸੀ ॥੨॥
ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ ਤਾਸੁ ਸੁਮਤਿ ਮਨੁ ਲਾਗਾ ॥
ਜਲਤ ਅੰਭ ਥੰਭਿ ਮਨੁ ਧਾਵਤ ਭਰਮ ਬੰਧਨ ਭਉ ਭਾਗਾ ॥੩॥

ਰਹੇ, ਹੰਕਾਰ ਨੇ (ਉਨ੍ਹਾਂ ਦਾ) ਮਨ ਸਾੜ ਦਿੱਤਾ।੧। ਪ੍ਰਾਣ ਅਤੇ ਭੋਜਨ ਦੇਣ ਵਾਲਾ (ਜੋ) ਦਾਤਾਰ ਸੁਆਮੀ ਹੈ, ਉਸ ਨੂੰ ਮਨ ਤੋਂ ਕਿਉਂ ਭੁਲਾ ਦਿੱਤਾ ਹੈ। (ਤੂੰ) ਹੀਰੇ ਤੇ ਲਾਲ ਵਰਗਾ ਅਮੋਲਕ ਜਨਮ ਕੌਡੀ ਬਦਲੇ ਗਵਾ ਦਿੱਤਾ ਹੈ।੧। ਰਹਾਉ। ਹੇ ਭਾਈ (ਤੂੰ) ਹਿਰਦੇ ਵਿਚ (ਇਸ ਗੱਲ ਨੂੰ) ਨਹੀਂ ਵਿਚਾਰਿਆ ਕਿ ਭਰਮ ਕਰਕੇ (ਤੈਨੂੰ ਪਦਾਰਥਾਂ ਦੀ) ਤ੍ਰਿਸ਼ਨਾ ਅਤੇ ਭੁਖ ਲਗੀ ਹੋਈ ਹੈ। (ਤੂੰ ਆਪਣੇ) ਮਾਣ/ਸਤਕਾਰ ਵਿਚ ਮਸਤ (*ਉਨਮਤ*) ਗੁੰਮਰਾਹ ਹੋ ਗਿਆ ਹੈ ਅਤੇ ਮਨ ਵਿਚ ਗੁਰੂ ਦੇ ਸ਼ਬਦ ਨੂੰ ਧਾਰਣ ਨਹੀਂ ਕੀਤਾ ਹੈ। ੨। (ਤੂੰ) ਸੁਆਦਾਂ ਦਾ ਲੁਭਾਇਆ ਹੋਇਆ ਅਤੇ ਇੰਦ੍ਰੀ ਦੇ ਰਸ ਦਾ ਪ੍ਰੇਰਿਆ ਹੋਇਆ ਵਿਕਾਰਾਂ ਦੇ ਨਸ਼ੇ ਦਾ ਮਜ਼ਾ ਲੈਂਦਾ ਹੈ। (ਚੰਗੇ) ਕਰਮਾਂ/ਭਾਗਾਂ ਕਰਕੇ (ਜੋ ਵਿਅਕਤੀ) ਸੰਤਾਂ ਦੀ ਸੰਗਤ ਵਿਚ ਆਏ ਹਨ (ਉਹ ਇਸ ਤਰ੍ਹਾਂ ਤਰ ਗਏ ਹਨ, ਜਿਵੇਂ) ਲੋਹੇ ਨੂੰ ਲਕੜੀ ਪਾਰ ਕਰਾ ਦਿੰਦੀ ਹੈ। ੩। (ਅਨੇਕ) ਜਨਮਾਂ ਵਿੱਚ ਫਿਰਦਿਆਂ ਅਤੇ ਜੂਨਾਂ ਵਿਚ ਦੌੜਦਿਆਂ ਮੈਂ ਥਕ ਗਿਆ ਹਾਂ ਅਤੇ ਹੁਣ ਦੁਖਾਂ ਕਰਕੇ ਹਾਰ ਗਿਆ ਹਾਂ। ਕਬੀਰ ਦਾ ਕਥਨ ਹੈ ਕਿ (ਮੈਨੂੰ) ਗੁਰੂ ਦੇ ਮਿਲਦਿਆਂ ਹੀ (ਨਾਮ ਰੂਪ) ਮਹਾ ਰਸ (ਪ੍ਰਾਪਤ ਹੋ ਗਿਆ ਹੈ ਅਤੇ) ਪ੍ਰੇਮ-ਭਗਤੀ ਨੇ ਤਾਰ ਦਿੱਤਾ ਹੈ।੪।੧।੫।੫੬।

**ਗਉੜੀ**

ਹੇ ਮੂਰਖ ਮਨ! (ਇਹ ਸੰਸਾਰ) ਕਾਗ਼ਜ਼ਾਂ ਦੀ ਬਣੀ ਹਥਣੀ ਵਰਗਾ ਹੈ। ਪ੍ਰਭੂ ਨੇ ਇਕ ਕੌਤਕ ਰਚਿਆ ਹੋਇਆ ਹੈ। ਕਾਮ ਦੇ ਸੁਆਦ ਕਾਰਣ ਹਾਥੀ (ਮਨੁੱਖ ਦੇ) ਵਸ ਵਿਚ ਪੈ ਜਾਂਦਾ ਹੈ, ਹੇ ਬਉਰੇ ਮਨ! (ਉਸ ਨੂੰ) ਸਿਰ ਉਤੇ (ਮਹਾਵਤ ਦਾ) ਕੁੰਡਾ ਸਹਿਣਾ ਪੈਂਦਾ ਹੈ। ੧। ਹੇ ਮੂਰਖ ਮਨ! (ਵਾਸਤਵਿਕਤਾ ਨੂੰ) ਸਮਝ, (ਮਾਇਆਵੀ) ਵਿਸ਼ਿਆਂ ਤੋਂ ਬਚ ਅਤੇ ਹਰਿ ਵਿਚ ਮਗਨ ਹੋ। ਹੇ ਬਉਰੇ ਮਨ! (ਤੂੰ) ਨਿਰਭੈ ਹੋ ਕੇ ਹਰਿ ਦਾ ਭਜਨ ਨਹੀਂ ਕਰਦਾ ਅਤੇ ਰਾਮ (-ਨਾਮ) ਦੇ ਜਹਾਜ਼ ਨੂੰ ਨਹੀਂ ਫੜਦਾ । ੧। ਰਹਾਉ। ਹੇ ਮਨ ਬਉਰੇ! ਬੰਦਰ (ਤੰਗ ਮੂੰਹ ਵਾਲੀ ਕੁੱਜੀ ਵਿਚ) ਹੱਥ ਲਮਕਾ ਕੇ ਅਨਾਜ ਦੀ ਮੁੱਠੀ ਭਰ ਲੈਂਦਾ ਹੈ। (ਉਸ ਨੂੰ) ਮੁਕਤ ਹੋਣ ਦਾ ਫ਼ਿਕਰ ਹੋ ਜਾਂਦਾ ਹੈ (ਅਤੇ ਆਖ਼ਰ ਵਿਚ ਪਕੜਿਆ ਜਾਂਦਾ ਹੈ)। (ਫਲਸਰੂਪ) ਘਰ ਘਰ ਦੁਆਰ ਦੁਆਰ ਉਤੇ ਨਚਣਾ ਪੈਂਦਾ ਹੈ। ੨। ਹੇ ਮੂਰਖ ਮਨ! ਜਿਵੇਂ ਨਲਨੀ ਨਾਲ ਤੋਤਾ (*ਸੂਅਟਾ*) ਪਕੜਿਆ ਜਾਂਦਾ ਹੈ, ਮਾਇਆ ਦਾ ਵੀ (ਮਨੁੱਖ ਪ੍ਰਤਿ) ਇਹੀ ਵਿਵਹਾਰ ਹੈ। ਹੇ ਬਉਰੇ ਮਨ! ਜਿਵੇਂ ਕੁਸੁੰਭ ਦਾ ਰੰਗ (ਥੋੜੇ ਚਿਰ ਲਈ) ਹੁੰਦਾ ਹੈ, ਉਸੇ ਤਰ੍ਹਾਂ (ਸੰਸਾਰ ਵੀ ਮਾਇਆ ਦਾ) ਖਿਲਰਿਆ ਹੋਇਆ ਖਿਲਾਰਾ ਹੈ। ੩। ਹੇ ਕਮਲੇ ਮਨ! ਇਸ਼ਨਾਨ ਕਰਨ ਲਈ ਤੀਰਥ ਬਹੁਤ ਹਨ ਅਤੇ ਪੂਜਣ ਲਈ ਦੇਵਤੇ ਵੀ ਬੜੇ ਹਨ। ਕਬੀਰ ਦਾ ਕਥਨ ਹੈ ਕਿ ਹੇ ਬਉਰੇ ਮਨ! (ਇਨ੍ਹਾਂ ਦੁਆਰਾ) ਖ਼ਲਾਸੀ ਨਹੀਂ ਹੁੰਦੀ, ਮੁਕਤੀ ਤਾਂ ਪ੍ਰਭੂ ਦੀ ਸੇਵਾ ਰਾਹੀਂ ਹੁੰਦੀ ਹੈ।੪।੧। ੬। ੫੭।

**ਗਉੜੀ**

(ਹੇ ਜਿਗਿਆਸੂ! ਰਾਮ-ਨਾਮ ਰੂਪ ਧਨ ਨੂੰ ਇਕੱਠਾ ਕਰ । (ਇਸ ਧਨ ਨੂੰ) ਅੱਗ ਸਾੜ ਨਹੀਂ ਸਕਦੀ, ਹਵਾ ਉਡਾ ਨਹੀਂ ਸਕਦੀ, ਚੋਰ ਨੇੜੇ ਨਹੀਂ ਆਉਂਦਾ। ਇਹ ਧਨ ਕਿਧਰੇ ਜਾਂਦਾ ਵੀ ਨਹੀਂ ਹੈ (ਅਰਥਾਤ ਨਸ਼ਟ ਨਹੀਂ ਹੁੰਦਾ ਹੈ)। ੧। ਸਾਡਾ ਧਨ ਮਾਧਵ, ਗੋਬਿੰਦ, ਧਰਤੀ ਨੂੰ ਧਾਰਣ ਕਰਨ ਵਾਲਾ ਹੈ। ਇਸ ਧਨ ਨੂੰ ਸ਼੍ਰੇਸ਼ਠ ਕਿਹਾ ਜਾਂਦਾ ਹੈ। ਜੋ ਸੁਖ ਪ੍ਰਭੂ ਗੋਬਿੰਦ ਦੀ ਸੇਵਾ (ਰਾਹੀਂ) ਪ੍ਰਾਪਤ ਹੁੰਦਾ ਹੈ, ਉਹ ਸੁਖ ਰਾਜ ਵਿਚ ਵੀ ਨਹੀਂ ਮਿਲ ਸਕਦਾ। ੧। ਰਹਾਉ। ਇਸ (ਨਾਮ ਰੂਪ) ਧਨ ਨੂੰ (ਪ੍ਰਾਪਤ) ਕਰਨ ਲਈ ਸ਼ਿਵ ਅਤੇ (ਬ੍ਰਹਮਾ ਪੁੱਤਰ) ਸਨਦਾਇਕ (ਸੰਸਾਰ ਤੋਂ) ਉਦਾਸੀਨ ਹੋ ਗਏ। (ਜਿਸ ਮਨੁੱਖ ਦੇ) ਮਨ ਵਿਚ ਮੁਕਤੀ ਦਾਤਾ ਪ੍ਰਭੂ ਹੈ, ਜੀਭ ਉਤੇ ਨਾਰਾਇਣ ਹੈ, (ਉਸ ਨੂੰ) ਜਮ ਦੀ ਫਾਹੀ ਨਹੀਂ ਪੈਂਦੀ। ੨। ਗੁਰੂ ਵੱਲੋਂ ਬਖ਼ਸ਼ਿਆ ਗਿਆਨ ਅਤੇ ਭਗਤੀ ਹੀ ਆਪਣਾ ਧਨ ਹੈ। ਉਸ ਚੰਗੀ ਮਤਿ ਕਰਕੇ (ਮੇਰਾ) ਮਨ (ਪ੍ਰਭੂ) ਵਿਚ ਲਗ ਗਿਆ ਹੈ। (ਇਹ ਨਾਮ ਰੂਪ ਧਨ) ਸੜਦੇ ਲਈ ਜਲ (*ਅੰਭ*), ਭਟਕਦੇ ਮਨ ਲਈ ਥੰਮ ਹੈ। (ਇਸ ਧਨ ਨਾਲ) ਭਰਮਾਂ ਅਤੇ ਬੰਧਨਾਂ ਦਾ ਡਰ ਦੂਰ ਹੋ

ਕਹੈ ਕਬੀਰੁ ਮਦਨ ਕੇ ਮਾਤੇ ਹਿਰਦੈ ਦੇਖੁ ਬੀਚਾਰੀ ॥
ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ ਹਮ ਘਰਿ ਏਕੁ ਮੁਰਾਰੀ ॥੪॥੧॥੭॥੫੮॥

ਗਉੜੀ ॥
ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ ॥
ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ ਗਰਹਿ ਪਰਿਓ ॥੧॥
ਭਗਤਿ ਬਿਨੁ ਬਿਰਥੇ ਜਨਮੁ ਗਇਓ ॥
ਸਾਧਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ ॥੧॥ ਰਹਾਉ॥
ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ ॥
ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ ਕਾਲ ਹਇਓ ॥੨॥
ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ ॥
ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ ॥੩॥
ਅਉਧ ਅਨਲ ਤਨੁ ਤਿਨਕੋ ਮੰਦਰੁ ਚਹੁ ਦਿਸ ਠਾਟੁ ਠਇਓ ॥
ਕਹਿ ਕਬੀਰ ਭੈ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ ॥੪॥੧॥੮॥੫੯॥

ਗਉੜੀ ॥
ਪਾਨੀ ਮੈਲਾ ਮਾਟੀ ਗੋਰੀ ॥ ਇਸ ਮਾਟੀ ਕੀ ਪੁਤਰੀ ਜੋਰੀ ॥੧॥
ਮੈ ਨਾਹੀ ਕਛੁ ਆਹਿ ਨ ਮੋਰਾ ॥ ਤਨੁ ਧਨੁ ਸਭੁ ਰਸੁ ਗੋਬਿੰਦ ਤੋਰਾ ॥੧॥ ਰਹਾਉ॥
ਇਸ ਮਾਟੀ ਮਹਿ ਪਵਨੁ ਸਮਾਇਆ ॥ ਝੂਠਾ ਪਰਪੰਚੁ ਜੋਰਿ ਚਲਾਇਆ ॥੨॥
ਕਿਨਹੂ ਲਾਖ ਪਾਂਚ ਕੀ ਜੋਰੀ ॥ ਅੰਤ ਕੀ ਬਾਰ ਗਗਰੀਆ ਫੋਰੀ ॥੩॥
ਕਹਿ ਕਬੀਰ ਇਕ ਨੀਵ ਉਸਾਰੀ ॥ ਖਿਨ ਮਹਿ ਬਿਨਸਿ ਜਾਇ ਅਹੰਕਾਰੀ ॥੪॥੧॥੯॥੬੦॥

ਗਉੜੀ ॥
ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥
ਦੀਨ ਦਇਆਲ ਭਰੋਸੇ ਤੇਰੇ ॥ ਸਭੁ ਪਰਵਾਰੁ ਚੜਾਇਆ ਬੇੜੇ ॥੧॥ ਰਹਾਉ ॥
ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥ ਇਸ ਬੇੜੇ ਕਉ ਪਾਰਿ ਲਘਾਵੈ ॥੨॥
ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥ ਚੂਕਿ ਗਈ ਫਿਰਿ ਆਵਨ ਜਾਨੀ ॥੩॥
ਕਹੁ ਕਬੀਰ ਭਜੁ ਸਾਰਿਗਪਾਨੀ ॥ਉਰਵਾਰਿ ਪਾਰਿ ਸਭ ਏਕੋ ਦਾਨੀ ॥੪॥੨॥੧੦॥੬੧॥

ਗਉੜੀ ੯ ॥
ਜੋਨਿ ਛਾਡਿ ਜਉ ਜਗ ਮਹਿ ਆਇਓ ॥ ਲਾਗਤ ਪਵਨ ਖਸਮੁ ਬਿਸਰਾਇਓ ॥੧॥
ਜੀਅਰਾ ਹਰਿ ਕੇ ਗੁਨਾ ਗਾਉ ॥੧॥ ਰਹਾਉ ॥
ਗਰਭ ਜੋਨਿ ਮਹਿ ਉਰਧ ਤਪੁ ਕਰਤਾ॥ ਤਉ ਜਠਰ ਅਗਨਿ ਮਹਿ ਰਹਤਾ ॥੨॥
ਲਖ ਚਉਰਾਸੀਹ ਜੋਨਿ ਭ੍ਰਮਿ ਆਇਓ ॥ ਅਬ ਕੇ ਛੁਟਕੇ ਠਉਰ ਨ ਠਾਇਓ ॥੩॥

ਜਾਂਦਾ ਹੈ।੩। ਕਬੀਰ ਦਾ ਕਥਨ ਹੈ ਕਿ ਕਾਮ ਵਿਚ ਮਸਤੇ ਹੋਏ (ਮਨੁੱਖ ਤੂੰ) ਹਿਰਦੇ ਵਿਚ ਵਿਚਾਰ ਕੇ ਵੇਖ ਕਿ (ਜੇ) ਤੇਰੇ ਘਰ ਵਿਚ ਲਖਾਂ ਕਰੋੜਾਂ ਘੋੜੇ ਅਤੇ ਹਾਥੀ ਹਨ, (ਤਾਂ) ਸਾਡੇ ਘਰ ਵਿਚ ਇਕ ਪ੍ਰਭੂ (ਵਸਦਾ ਹੈ)।੪।੧।੭।੫੮।

**ਗਉੜੀ**

ਜਿਵੇਂ ਬੰਦਰ ਦੇ ਹੱਥ ਵਿਚ ਚਣਿਆਂ ਦੀ ਮੁਠ ਹੈ, (ਉਸ ਵਿਚ) ਲੁਭਾਇਮਾਨ ਹੋ ਕੇ (ਬੰਦਰ ਕੁੱਜੀ ਨੂੰ) ਤਿਆਗਦਾ ਨਹੀਂ ਹੈ। ਉਵੇਂ ਹੀ ਲਾਲਚ ਵਸ ਜੋ ਜੋ ਕਰਮ ਕੀਤੇ ਜਾਂਦੇ ਹਨ, ਉਹ ਮੁੜ ਕੇ (ਬੰਧਨ ਰੂਪ ਵਿਚ ਮਨੁੱਖ ਦੇ) ਗਲ ਪੈ ਜਾਂਦੇ ਹਨ।੧। (ਪ੍ਰਭੂ ਦੀ) ਭਗਤੀ ਤੋਂ ਬਿਨਾ (ਮਨੁੱਖ ਦਾ) ਜਨਮ ਵਿਅਰਥ ਚਲਾ ਜਾਂਦਾ ਹੈ। ਸਾਧ-ਸੰਗਤ ਅਤੇ ਭਗਵਾਨ ਦੇ ਭਜਨ ਤੋਂ ਬਿਨਾ ਕਿਤੇ ਵੀ ਸਤਿਸਰੂਪ ਪ੍ਰਭੂ ਟਿਕਦਾ ਨਹੀਂ ਹੈ।੧। ਰਹਾਉ। ਜਿਵੇਂ ਬਨ ਵਿਚ ਖਿੜੇ ਫੁਲ (*ਕੁਸਮ*) ਦੀ ਸੁਗੰਧ ਕੋਈ ਨਹੀਂ ਲੈਂਦਾ, ਤਿਵੇਂ (ਨਾਮ ਸਾਧਨਾ ਤੋਂ ਬਿਨਾ) ਅਨੇਕ ਜੂਨਾਂ ਵਿਚ ਚੱਕਰ ਖਾਂਦੇ ਹੋਇਆਂ (ਜੀਵ) ਬਾਰ ਬਾਰ ਮ੍ਰਿਤੂ ਦੁਆਰਾ ਨਸ਼ਟ ਹੋ ਜਾਂਦਾ ਹੈ।੨। (ਇਹ) ਜੋ ਧਨ, ਜੋਬਨ, ਪੁੱਤਰ, ਇਸਤਰੀ (ਮਨੁੱਖ ਨੂੰ ਵਿਵਹਾਰਿਕ ਰੂਪ ਵਿਚ ਕੇਵਲ) ਵੇਖਣ ਲਈ ਦਿੱਤੇ ਹਨ, ਇੰਦ੍ਰੀਆਂ ਦੁਆਰਾ ਪ੍ਰੇਰੇ (ਮਨੁੱਖ) ਇਨ੍ਹਾਂ ਵਿਚ ਹੀ ਉਲਝ ਜਾਂਦੇ ਹਨ, (ਉਹ ਇਨ੍ਹਾਂ ਵਿਚ ਹੀ) ਫਸ ਜਾਂਦੇ ਹਨ।੩। ਉਮਰ (*ਅਉਧ*) ਅਗਨੀ ਹੈ ਅਤੇ ਸ਼ਰੀਰ ਤਿਨਕਿਆਂ ਦਾ ਘਰ ਹੈ, ਚੌਹਾਂ ਪਾਸੇ ਇਹ ਸਥਿਤੀ ਬਣੀ ਹੋਈ ਹੈ। ਕਬੀਰ ਦਾ ਕਥਨ ਹੈ ਕਿ ਭਵ-ਸਾਗਰ ਤਰਨ ਲਈ ਮੈਂ ਸਤਿਗੁਰੂ ਦੀ ਓਟ ਲਈ ਹੈ।੪।੧।੮।੫੯।

**ਗਉੜੀ**

(ਪਿਤਾ ਦੇ ਵੀਰਜ ਰੂਪ) ਮੈਲੇ ਪਾਣੀ ਅਤੇ (ਮਾਤਾ ਦੇ ਰਕਤ ਦੀ) ਲਾਲ (*ਗੋਰੀ*) ਮਿੱਟੀ ਨਾਲ (ਮਨੁੱਖ ਦੇ ਸ਼ਰੀਰ ਦੀ) ਪੁਤਲੀ ਨੂੰ ਰਚਿਆ ਗਿਆ ਹੈ।੧। ਹੇ ਪ੍ਰਭੂ! ਮੈਂ (ਕੁਝ) ਨਹੀਂ ਹਾਂ, ਨ ਹੀ ਕੁਝ ਮੇਰਾ ਹੈ; ਤਨ, ਧਨ ਅਤੇ ਸਾਰੇ ਰਸ ਤੇਰੇ ਹੀ ਹਨ।੧। ਰਹਾਉ। ਇਸ ਮਿੱਟੀ (ਦੀ ਦੇਹੀ) ਵਿਚ ਸੁਆਸ (ਪ੍ਰਾਣ) ਟਿਕੇ ਹੋਏ ਹਨ। (ਸਭ ਨੂੰ) ਜੋੜ ਕੇ ਨਾਸ਼ਮਾਨ ਪ੍ਰਪੰਚ ਚਲਾ ਦਿੱਤਾ ਹੈ।੨। ਕਿਸੇ (ਮਨੁੱਖ) ਨੇ ਪੰਜ ਲਖ ਦੀ (ਪੂੰਜੀ) ਜੋੜੀ ਹੈ। (ਉਸ ਦੀ ਵੀ) ਅੰਤ ਸਮੇਂ ਘੜੀ ਹੀ ਭੰਨੀ ਗਈ ਹੈ।੩। ਕਬੀਰ ਦਾ ਕਥਨ ਹੈ ਕਿ ਹੇ ਹੰਕਾਰੀ (ਮਨੁੱਖ! ਤੇਰੀ) ਇਹ ਜੋ ਨੀਂਹ ਉਸਾਰੀ ਹੋਈ ਹੈ, (ਇਹ) ਛਿਣ ਭਰ ਵਿਚ ਨਸ਼ਟ ਹੋ ਜਾਏਗੀ।੪।੧।੯।੬੦।

**ਗਉੜੀ**

(ਹੇ ਜੀਵ!) ਰਾਮ ਦਾ ਨਾਮ ਇਸ ਤਰ੍ਹਾਂ ਜਪੋ, ਜਿਵੇਂ ਧ੍ਰੂ ਅਤੇ ਪ੍ਰਹਿਲਾਦ ਨੇ ਹਰਿ (ਦਾ ਨਾਮ) ਆਰਾਧਿਆ ਸੀ।੧। ਹੇ ਦੀਨ ਦਿਆਲ! ਤੇਰੇ ਭਰੋਸੇ 'ਤੇ (ਮੈਂ) ਸਾਰਾ ਪਰਿਵਾਰ (ਨਾਮ ਰੂਪ) ਬੇੜੇ ਉਤੇ ਚੜ੍ਹਾ ਦਿੱਤਾ ਹੈ।੧। ਰਹਾਉ। ਜਦੋਂ ਪ੍ਰਭੂ ਨੂੰ ਚੰਗਾ ਲਗਦਾ ਹੈ, ਤਾਂ (ਜੀਵ ਤੋਂ) ਹੁਕਮ ਮਨਵਾਉਂਦਾ ਹੈ ਅਤੇ ਇਸ (ਸ਼ਰੀਰ ਰੂਪ) ਬੇੜੇ ਨੂੰ ਪਾਰ ਲੰਘਾਉਂਦਾ ਹੈ।੨। ਗੁਰੂ ਦੀ ਕ੍ਰਿਪਾ ਨਾਲ (ਜਿਸ ਮਨੁੱਖ ਵਿਚ) ਅਜਿਹੀ ਬੁੱਧੀ ਸਮਾ ਗਈ ਹੈ, ਉਸ ਦਾ (ਸੰਸਾਰ ਵਿਚ) ਆਉਣਾ ਜਾਣਾ ਖ਼ਤਮ ਹੋ ਗਿਆ ਹੈ।੩। ਕਬੀਰ ਦਾ ਕਥਨ ਹੈ ਕਿ (ਹੇ ਜੀਵ! ਹਮੇਸ਼ਾ) ਪ੍ਰਭੂ ਦਾ ਭਜਨ ਕਰ (ਜੋ) ਇਸ ਲੋਕ ਅਤੇ ਪਰਲੋਕ ਵਿਚ ਸਭ ਲਈ ਇਕੋ ਦਾਨੀ ਹੈ।੪।੨।੧੦।੬੧।

**ਗਉੜੀ ੯**

ਜਦੋਂ (ਮਨੁੱਖ ਮਾਤਾ ਦੇ) ਗਰਭ ਨੂੰ ਛਡ ਕੇ ਜਗਤ ਵਿਚ ਆਇਆ, (ਤਾਂ ਮਾਇਆ ਦੀ) ਹਵਾ ਲਗਦਿਆਂ ਹੀ ਪ੍ਰਭੂ ਨੂੰ ਭੁਲਾ ਦਿੱਤਾ।੧। ਹੇ ਜੀਵ! ਹਰਿ ਦੇ ਗੁਣਾਂ ਦਾ ਗਾਇਣ ਕਰੋ।੧। ਰਹਾਉ। (ਜਦ ਤੂੰ) ਗਰਭ ਜੂਨ ਵਿਚ ਉਲਟੇ ਹੋ ਕੇ ਤਪ ਕਰਦਾ ਸੀ, ਤਦ ਪੇਟ ਦੀ ਅਗਨੀ ਵਿਚ (ਬਚਿਆ) ਰਹਿੰਦਾ ਸੀ।੨। ਚੌਰਾਸੀ ਲਖ ਜੂਨਾਂ ਵਿਚ ਘੁੰਮ ਘੁੰਮ ਕੇ (ਤੂੰ ਮਨੁੱਖ ਜੂਨ ਵਿਚ) ਆਇਆ

ਕਹੁ ਕਬੀਰ ਭਜੁ ਸਾਰਿਗਪਾਨੀ ॥ ਆਵਤ ਦੀਸੈ ਜਾਤ ਨ ਜਾਨੀ ॥੪॥੧॥੧੧॥੬੨॥

ਗਉੜੀ ਪੂਰਬੀ ॥
ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥
ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥੧॥
ਰਮਈਆ ਗੁਨ ਗਾਈਐ ॥ ਜਾ ਤੇ ਪਾਈਐ ਪਰਮ ਨਿਧਾਨੁ ॥੧॥ ਰਹਾਉ ॥
ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥੨॥
ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ॥੩॥
ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ ॥
ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ॥੪॥੧॥੧੨॥੬੩॥

ਗਉੜੀ ॥
ਰੇ ਮਨ ਤੇਰੋ ਕੋਇ ਨਹੀ ਖਿੰਚਿ ਲੇਇ ਜਿਨਿ ਭਾਰੁ ॥
ਬਿਰਖ ਬਸੇਰੋ ਪੰਖਿ ਕੋ ਤੈਸੋ ਇਹੁ ਸੰਸਾਰੁ ॥੧॥
ਰਾਮ ਰਸੁ ਪੀਆ ਰੇ ॥
ਜਿਹ ਰਸ ਬਿਸਰਿ ਗਏ ਰਸ ਅਉਰ ॥੧॥ ਰਹਾਉ ॥
ਅਉਰ ਮੁਏ ਕਿਆ ਰੋਈਐ ਜਉ ਆਪਾ ਥਿਰੁ ਨ ਰਹਾਇ ॥
ਜੋ ਉਪਜੈ ਸੋ ਬਿਨਸਿ ਹੈ ਦੁਖੁ ਕਰਿ ਰੋਵੈ ਬਲਾਇ ॥੨॥
ਜਹ ਕੀ ਉਪਜੀ ਤਹ ਰਚੀ ਪੀਵਤ ਮਰਦਨ ਲਾਗ ॥
ਕਹਿ ਕਬੀਰ ਚਿਤਿ ਚੇਤਿਆ ਰਾਮ ਸਿਮਰਿ ਬੈਰਾਗ ॥੩॥੨॥੧੩॥੬੪॥

ਰਾਗੁ ਗਉੜੀ ॥
ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥
ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥੧॥
ਉਡਹੁ ਨ ਕਾਗਾ ਕਾਰੇ ॥ ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥੧॥ ਰਹਾਉ ॥
ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ ॥
ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮੁ ਰਵੀਜੈ ॥੨॥੧॥੧੪॥੬੫॥

ਰਾਗੁ ਗਉੜੀ ੧੧ ॥
ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊਂ ਰੇ ॥

ਹੈਂ। (ਧਿਆਨ ਰਖ ਕਿ) ਜੇ ਹੁਣ ਥਿੜਕ ਗਿਆ, (ਤਾਂ ਫਿਰ ਕੋਈ) ਥਾਂ ਠਿਕਾਣਾ ਨਹੀਂ (ਮਿਲਣਾ)।੩। ਕਬੀਰ ਦਾ ਕਥਨ ਹੈ ਕਿ ਪ੍ਰਭੂ ਦਾ ਭਜਨ ਕਰ ਜੋ ਨ ਆਉਂਦਾ ਦਿਸਦਾ ਹੈ, ਨ ਜਾਂਦਿਆਂ ਪਤਾ ਲਗਦਾ ਹੈ (ਅਰਥਾਤ ਜਨਮ-ਮਰਨ ਦੀ ਸੀਮਾ ਤੋਂ ਉਪਰ ਹੈ)।੪।੧।੧੧।੬੨।

**ਗਉੜੀ ਪੂਰਬੀ**

(ਹੇ ਜਿਗਿਆਸੂ !) ਨ ਸਵਰਗ ਵਿਚ ਵਸਣ ਦੀ ਇੱਛਾ ਰਖਣੀ ਚਾਹੀਦੀ ਹੈ ਅਤੇ ਨ ਹੀ ਨਰਕ ਦੇ ਨਿਵਾਸ ਤੋਂ ਡਰਨਾ ਚਾਹੀਦਾ ਹੈ। ਜੋ ਹੋਣਾ ਹੈ, ਉਹ ਹੋਣਾ ਹੀ ਹੈ, ਮਨ ਵਿਚ (ਕੋਈ ਅਜਿਹੀ) ਆਸ ਨਹੀਂ ਕਰਨੀ ਚਾਹੀਦੀ।੧। ਪ੍ਰਭੂ ਦੇ ਗੁਣ ਗਾਉਣੇ ਚਾਹੀਦੇ ਹਨ, ਜਿਸ ਕਰਕੇ (ਨਾਮ ਰੂਪ) ਸ੍ਰੇਸ਼ਠ ਖ਼ਜ਼ਾਨਾ ਪਾਈਦਾ ਹੈ।੧। ਰਹਾਉ। (ਹੇ ਮਨੁੱਖ ! ਤੂੰ) ਜਦੋਂ ਤਕ ਪ੍ਰਭੂ ਦੀ ਪ੍ਰੇਮ-ਭਗਤੀ ਦੀ ਜੁਗਤ ਨਹੀਂ ਜਾਣੀ, (ਤਾਂ) ਕੀ ਜਪੁ, ਕੀ ਤਪ, ਕੀ ਸੰਜਮ, ਕੀ ਵਰਤ ਅਤੇ ਕੀ ਇਸ਼ਨਾਨ (ਸਭ ਕੁਝ ਅਰਥ-ਹੀਨ ਹੈ)।੨। ਸੰਪੱਤੀ ਨੂੰ ਵੇਖ ਕੇ ਖ਼ੁਸ਼ ਨਹੀਂ ਹੋਣਾ ਚਾਹੀਦਾ ਅਤੇ ਬਿਪਤਾ ਨੂੰ ਵੇਖ ਕੇ ਰੋਣਾ ਨਹੀਂ ਚਾਹੀਦਾ। ਜਿਸ ਤਰ੍ਹਾਂ ਸੰਪੱਤੀ ਹੈ ਉਸੇ ਤਰ੍ਹਾਂ ਬਿਪਤਾ ਹੈ, ਪ੍ਰਭੂ ਨੇ ਜੋ ਕੁਝ ਰਚਿਆ ਹੈ, ਉਹੀ ਕੁਝ ਹੋਣਾ ਹੈ।੩। ਕਬੀਰ ਦਾ ਕਥਨ ਹੈ ਕਿ ਹੁਣ ਸਮਝ ਲਿਆ ਹੈ ਕਿ (ਪ੍ਰਭੂ) ਸੰਤਾਂ ਦੇ ਹਿਰਦੇ ਵਿਚ (ਵਸਦਾ) ਹੈ। ਉਹੀ ਸੇਵਕ ਸੇਵਾ ਕਰਦੇ ਚੰਗੇ (ਲਗਦੇ ਹਨ) ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਵਸਦਾ ਹੈ।੪।੧।੧੨।੬੩।

**ਗਉੜੀ**

ਹੇ ਮਨ ! (ਸੰਸਾਰ ਵਿਚ) ਤੇਰਾ ਕੋਈ ਨਹੀਂ ਹੈ, (ਇਸ ਲਈ ਹੋਰਾਂ ਦਾ) ਭਾਰ (ਆਪਣੇ ਸਿਰ ਉਤੇ) ਨ ਖਿਚੀ ਜਾ। (ਜਿਵੇਂ) ਬ੍ਰਿਛ ਉਤੇ ਪੰਛੀਆਂ ਦਾ ਬਸੇਰਾ ਹੈ, ਤਿਵੇਂ ਹੀ ਇਸ ਸੰਸਾਰ (ਦਾ ਨਿਵਾਸ) ਹੈ।੧। ਹੇ (ਭਾਈ ! ਮੈਂ) ਰਾਮ-ਨਾਮ ਰੂਪ ਰਸ ਪੀਤਾ ਹੈ, ਜਿਸ ਰਸ ਨੂੰ ਪੀਣ ਨਾਲ ਹੋਰ ਰਸ ਵਿਸਰ ਗਏ ਹਨ।੧। ਰਹਾਉ। ਹੋਰਨਾਂ ਦੇ ਮਰਨ ਉਤੇ ਕੀ ਰੋਈਏ, ਜਦ ਕਿ ਆਪਣਾ (ਸ਼ਰੀਰ) ਵੀ ਸਥਿਰ ਨਹੀਂ ਰਹਿਣਾ ਹੈ। (ਇਸ ਸੰਸਾਰ ਵਿਚ) ਜੋ ਉਪਜਦਾ ਹੈ, ਉਹ ਨਸ਼ਟ ਹੋ ਜਾਂਦਾ ਹੈ। (ਇਸ ਈਸ਼ਵਰੀ ਵਿਧਾਨ ਨੂੰ) ਦੁਖ ਸਮਝ ਕੇ (ਮੇਰੀ) ਬਲਾ ਰੋਂਦੀ ਹੈ (ਅਰਥਾਤ ਰੋਣਾ ਵਿਅਰਥ ਹੈ)।੨। (ਆਤਮ-ਰਸ ਦੀ ਬਿਰਤੀ) ਜਿਥੋਂ ਪੈਦਾ ਹੋਈ ਹੈ, ਉਸੇ (ਪ੍ਰਭੂ) ਵਿਚ ਹੀ ਲਗ ਗਈ ਹੈ। ਮਹਾਨ ਪੁਰਸ਼ਾਂ (ਮਰਦਨ) ਨਾਲ ਲਗ ਕੇ (ਨਾਮ ਰੂਪ ਅੰਮ੍ਰਿਤ) ਪੀਂਦੀ ਹੈ। ਕਬੀਰ ਦਾ ਕਥਨ ਕਿ (ਜਿਨ੍ਹਾਂ ਨੇ) ਹਿਰਦੇ ਵਿਚ ਪ੍ਰਭੂ ਨੂੰ ਯਾਦ ਕੀਤਾ ਹੈ, ਉਨ੍ਹਾਂ ਨੇ ਰਾਮ ਦਾ ਨਾਮ ਸਿਮਰ ਕੇ ਵੈਰਾਗ ਧਾਰਣ ਕਰ ਲਿਆ ਹੈ (ਅਰਥਾਤ ਸੰਸਾਰ ਪ੍ਰਤਿ ਨਿਰਮੋਹੀ ਹੋ ਗਏ ਹਨ)।੩।੨।੧੩।੬੪।

**ਰਾਗੁ ਗਉੜੀ**

ਜਿਵੇਂ (ਪਰਦੇਸ਼ ਗਏ ਪਤੀ ਦਾ) ਰਸਤਾ ਇਸਤਰੀ ਵੇਖਦੀ ਹੈ ਅਤੇ (ਅੱਖਾਂ ਵਿਚ) ਹੰਝੂ ਭਰ ਕੇ ਹੌਕੇ ਲੈਂਦੀ ਹੈ। (ਪਤੀ ਨੂੰ ਵੇਖੇ ਬਿਨਾ ਉਸ ਇਸਤਰੀ ਦਾ) ਹਿਰਦਾ ਪਸੀਜਦਾ ਨਹੀਂ ਅਤੇ ਨ ਹੀ ਪੈਰ ਹਿਲਦੇ ਹਨ। (ਉਸੇ ਤਰ੍ਹਾਂ ਜੀਵ ਰੂਪ ਇਸਤਰੀ ਨੂੰ) ਹਰਿ ਦੇ ਦਰਸ਼ਨ ਦੀ ਆਸ ਹੁੰਦੀ ਹੈ।੧। ਹੇ ਕਾਲੇ ਕਾਂ ! (ਤੂੰ) ਉਡਦਾ ਕਿਉਂ ਨਹੀਂ? (ਤਾਂ ਜੋ) ਮੈਂ ਜਲਦੀ ਨਾਲ ਆਪਣੇ ਪਿਆਰੇ ਰਾਮ ਨੂੰ ਮਿਲ ਸਕਾਂ।੧। ਰਹਾਉ। ਕਬੀਰ ਦਾ ਕਥਨ ਹੈ ਕਿ ਜੀਵਨ-ਪਦ (ਅਰਥਾਤ ਅਮਰ ਪਦਵੀ) ਪ੍ਰਾਪਤ ਕਰਨ ਲਈ ਹਰਿ ਦੀ ਭਗਤੀ ਕਰਨੀ ਚਾਹੀਦੀ ਹੈ। ਪ੍ਰਭੂ ਦੇ ਨਾਮ ਦਾ ਇਕ ਮਾਤ੍ਰ ਆਧਾਰ ਹੋਣਾ ਚਾਹੀਦਾ ਹੈ ਅਤੇ ਜੀਭ ਨਾਲ ਰਾਮ-ਨਾਮ ਸਿਮਰਨਾ ਚਾਹੀਦਾ ਹੈ।੨।੧।੧੪।੬੫।

**ਰਾਗ ਗਉੜੀ ੧੧**

ਆਸ ਪਾਸ ਤੁਲਸੀ ਦੇ ਘਣੇ ਬੂਟੇ ਸਨ। (ਉਸ) ਬਨ ਵਿਚ ਮੌਜ ਨਾਲ (ਸ਼੍ਰੀ ਕ੍ਰਿਸ਼ਨ ਬੰਸਰੀ ਵਜਾਉਂਦੇ ਹੋਇਆ ਗਾ ਰਿਹਾ ਸੀ। ਉਸ ਦਾ ਸਰੂਪ ਵੇਖ ਕੇ ਗੋਪੀ ਮੋਹੀ ਗਈ (ਅਤੇ ਕਹਿਣ ਲਗੀ—

ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥੧॥
ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ॥ ਸੋ ਮਿਲੈ ਜੋ ਬਡਭਾਗੋ ॥੧॥ ਰਹਾਉ ॥
ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥
ਜਾ ਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥

ਗਉੜੀ ਪੂਰਬੀ ੧੨ ॥
ਬਿਪਲ ਬਸਤ੍ਰ ਕੇਤੇ ਹੈ ਪਹਿਰੇ ਕਿਆ ਬਨ ਮਧੇ ਬਾਸਾ ॥
ਕਹਾ ਭਇਆ ਨਰ ਦੇਵਾ ਧੋਖੇ ਕਿਆ ਜਲਿ ਬੋਰਿਓ ਗਿਆਤਾ ॥੧॥
ਜੀਅਰੇ ਜਾਹਿਗਾ ਮੈ ਜਾਨਾਂ ॥ ਅਬਿਗਤ ਸਮਝੁ ਇਆਨਾ ॥
ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ ॥੧॥ ਰਹਾਉ ॥
ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ ॥
ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ ॥੨॥੧॥੧੬॥੬੭॥

ਗਉੜੀ ੧੨ ॥
ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ ॥
ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥੧॥
ਡਗਮਗ ਛਾਡਿ ਰੇ ਮਨ ਬਉਰਾ ॥
ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥ ਰਹਾਉ ॥
ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ ਜਗਤੁ ਬਿਗੂਤਾ ॥
ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ ॥੨॥੨॥੧੭॥੬੮॥

ਗਉੜੀ ੧੩ ॥
ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥
ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ ॥੧॥
ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥੧॥ ਰਹਾਉ ॥
ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ ॥
ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ ॥੨॥੧੮॥੬੯॥

ਗਉੜੀ ॥
ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ ॥
ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥
ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥
ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥੧॥ ਰਹਾਉ ॥

ਹੇ ਸ੍ਰੀ ਕ੍ਰਿਸ਼ਨ!) ਮੈਨੂੰ ਛਡ ਕੇ (ਹੋਰ ਕਿਧਰੇ ਵੀ) ਨ ਆਓ ਅਤੇ ਨ ਜਾਓ (ਅਰਥਾਤ ਮੇਰੇ ਕੋਲ ਹੀ ਰਹੋ)।੧।ਹੇ ਪ੍ਰਭੂ!(ਮੇਰਾ) ਮਨ ਤੇਰੇ ਚਰਣਾਂ ਨਾਲ ਲਗ ਗਿਆ ਹੈ।(ਪਰ ਤੈਨੂੰ) ਉਹ ਮਿਲ ਸਕਦਾ ਹੈ ਜੋ ਵਡਭਾਗੀ ਹੋਵੇ।੧।ਰਹਾਉ।ਬਿੰਦ੍ਰਾਬਨ ਵਿਚ (ਗੋਪੀ) ਦੇ ਮਨ ਨੂੰ ਹਰਨ ਵਾਲਾ ਸੁੰਦਰ ਕ੍ਰਿਸ਼ਨ ਗਊਆਂ ਚਰਾਉਂਦਾ ਹੈ।ਹੇ ਪ੍ਰਭੂ! ਜਿਸ ਦਾ ਸੁਆਮੀ ਤੂੰ ਹੈਂ, ਉਸ ਦਾ (ਅਰਥਾਤ ਮੇਰਾ) ਨਾਂ ਕਬੀਰ ਹੈ।੨।੨।੨੫।੬੬।

**ਗਉੜੀ ਪੂਰਬੀ ੧੨**

ਭਾਵੇਂ ਕਿਤਨੇ ਹੀ ਅਧਿਕ ਬਸਤ੍ਰ ਧਾਰਣ ਕਰ ਲਏ ਅਤੇ ਭਾਵੇਂ ਬਨ ਵਿਚ ਨਿਵਾਸ ਕਰ ਲਿਆ (ਤਾਂ ਕੀ ਹੋਇਆ)।ਹੇ ਮਨੁੱਖ! ਕੀ ਹੋਇਆ ਜੇ ਦੇਵਤਿਆਂ ਨੂੰ ਧੂਪ ਧੁਖਾ ਲਈ ਜਾਂ ਜਲ ਵਿਚ ਜਾਣ ਬੁਝ ਕੇ ਸ਼ਰੀਰ ਡਬੋ ਲਿਆ (ਅਰਥਾਤ ਇਸ਼ਨਾਨ ਕਰ ਲਿਆ)।੧।ਹੇ ਜੀਵ! ਮੈਂ ਸਮਝ ਲਿਆ ਹੈ ਕਿ (ਤੂੰ) ਜਾਏਂਗਾ (ਅਰਥਾਤ ਮਰ ਜਾਏਂਗਾ)।(ਇਸ ਲਈ) ਹੇ ਇਆਣੇ! ਪ੍ਰਭੂ (*ਅਬਿਗਤ*) ਨੂੰ ਸਮਝ। ਜਿਥੇ ਕਿਥੇ (ਮੈਂ ਚੰਚਲ ਮਾਇਆ ਨੂੰ) ਵੇਖਦਾ ਹਾਂ, ਫਿਰ ਨਹੀਂ ਵੇਖ ਸਕਦਾ, (ਤੂੰ ਉਸ ਅਸਥਿਰ ਮਾਇਆ ਨਾਲ ਲਿਪਟਿਆ ਹੋਇਆ ਹੈ।੧। ਰਹਾਉ। (ਇਸ ਸੰਸਾਰ ਵਿਚ) ਗਿਆਨੀ, ਧਿਆਨੀ ਅਤੇ ਉਪਦੇਸ਼ ਦੇਣ ਵਾਲੇ ਬਹੁਤ ਹਨ। ਇਹ ਸਾਰਾ ਜਗਤ (ਮਾਇਆ ਦਾ ਬਸ) ਧੰਧਾ ਹੀ ਹੈ। ਕਬੀਰ ਦਾ ਕਥਨ ਹੈ ਕਿ ਰਾਮ-ਨਾਮ ਤੋਂ ਬਿਨਾ, ਇਹ (ਸਾਰਾ) ਜਗਤ ਮਾਇਆ ਵਿਚ ਅੰਨ੍ਹਾ ਹੋਇਆ ਪਿਆ ਹੈ।੨।੧।੧੬।੬੭।

**ਗਉੜੀ ੧੨**

ਹੇ ਮਨ! ਭਰਮਾਂ ਨੂੰ ਛਡ ਦਿਓ ਅਤੇ ਪ੍ਰਗਟ ਹੋ ਕੇ ਨਚੋ (ਅਰਥਾਤ ਨਿਸੰਗ ਹੋ ਕੇ ਰਾਮ-ਨਾਮ ਦਾ ਸਿਮਰਨ ਕਰੋ)। ਇਹ (ਭਰਮ) ਤਾਂ ਮਾਇਆ ਦੀ ਸਜ਼ਾ ਹੈ। (ਉਹ) ਸੂਰਮਾ ਕੀ ਹੋਇਆ, (ਜੋ) ਸਾਹਮਣੇ ਹੁੰਦੇ ਯੁੱਧ ਤੋਂ ਡਰੇ।(ਉਹ) ਸਤੀ ਕੀ ਹੋਈ (ਜੋ ਸਤੀ ਹੋਣ ਵੇਲੇ) ਘਰ ਦੇ ਭਾਂਡੇ ਸੰਭਾਲੇ।੧।ਹੇ ਮੂਰਖ ਮਨ! (ਤੂੰ) ਦੁਚਿਤੀ ਛਡ ਦੇ।ਹੁਣ ਤਾਂ (ਸਤੀ ਵਾਂਗ) ਸੜਨ ਜਾਂ (ਸੂਰਮੇ ਵਾਂਗ) ਮਰਨ ਨਾਲ ਹੀ ਸਿਧੀ ਪ੍ਰਾਪਤ ਹੋ ਸਕਦੀ ਹੈ, (ਜਦੋਂ ਤੂੰ) ਹੱਥ ਵਿਚ ਸੰਧੂਰਿਆ ਹੋਇਆ ਨਾਰੀਅਲ ਲੈ ਹੀ ਲਿਆ ਹੈ।੧।ਰਹਾਉ।ਕਾਮ, ਕ੍ਰੋਧ ਅਤੇ ਮਾਇਆ ਦੇ ਹਥਿਆਏ ਹੋਏ (ਅਰਥਾਤ ਠੱਗੇ ਹੋਏ) (ਹੇ ਜੀਵ!) ਇਸ ਤਰ੍ਹਾਂ ਜਗਤ ਖੁਆਰ (*ਬਿਗੂਤਾ*) ਹੋ ਰਿਹਾ ਹੈ। ਕਬੀਰ ਦਾ ਕਥਨ ਹੈ ਕਿ (ਮੈਂ) ਰਾਜਾ ਰਾਮ ਨੂੰ ਨਹੀਂ ਛਡਦਾ (ਕਿਉਂਕਿ) ਉਹ ਸਾਰੇ ਉਚਿਆਂ ਨਾਲੋਂ ਉੱਚਾ ਹੈ।੨।੨।੧੭।੬੮।

**ਗਉੜੀ ੧੩**

(ਹੇ ਪ੍ਰਭੂ!) ਤੇਰਾ ਹੁਕਮ (ਮੇਰੇ) ਸਿਰ ਮੱਥੇ ਉਤੇ ਹੈ।(ਇਸ ਹੁਕਮ ਬਾਰੇ) ਫਿਰ ਵਿਚਾਰ ਨਹੀਂ ਹੋ ਸਕਦਾ। ਤੂੰ ਹੀ ਦਰਿਆ ਹੈਂ, ਤੂੰ ਹੀ ਮਲਾਹ (*ਕਰੀਆ*) ਹੈਂ ਅਤੇ ਤੇਰੇ ਤੋਂ ਹੀ (ਮੇਰਾ) ਪਾਰ ਉਤਾਰਾ (ਸੰਭਵ ਹੈ)। ੧। ਹੇ ਮਨੁੱਖ! (ਤੂੰ) ਬੰਦਗੀ ਨੂੰ ਅਪਣਾ (*ਇਕਤੀਆਰ*), ਭਾਵੇਂ ਪ੍ਰਭੂ ਰੋਸ ਕਰੇ ਜਾਂ ਪਿਆਰ ਕਰੇ।੧।ਰਹਾਉ।(ਹੇ ਪ੍ਰਭੂ!) ਤੇਰਾ ਨਾਮ ਮੇਰਾ (ਉਸੇ ਤਰ੍ਹਾਂ ਜੀਵਨ) ਆਧਾਰ ਹੈ, ਜਿਵੇਂ ਫੁਲ ਪਾਣੀ (*ਨਾਰਿ*) ਵਿਚ ਖਿੜਿਆ ਰਹਿੰਦਾ ਹੈ। ਕਬੀਰ ਦਾ ਕਥਨ ਹੈ ਕਿ (ਮੈਂ ਤੇਰੇ) ਘਰ ਦਾ ਗ਼ੁਲਾਮ ਹਾਂ, ਭਾਵੇਂ (ਤੂੰ) ਜੀਉਂਦਾ ਰਖ ਜਾਂ ਮਾਰ ਦੇ।੨।੧੮।੬੯।

**ਗਉੜੀ**

(ਹੇ ਜਿਗਿਆਸੂ!) ਚੌਰਾਸੀ ਲਖ ਜੀਵ-ਜੂਨਾਂ ਵਿਚ ਭਟਕਦਾ ਹੋਇਆ (ਜਿਹੜਾ) ਨੰਦ ਬਹੁਤ ਥਕ ਗਿਆ ਸੀ, (ਉਸ) ਵਿਚਾਰੇ ਦਾ ਵੱਡਾ ਭਾਗ (ਜਾਗ ਪਿਆ) (ਅਤੇ ਉਸ ਦੀ) ਭਗਤੀ ਕਾਰਣ (ਕ੍ਰਿਸ਼ਨ ਨੇ ਉਸ ਦੇ ਘਰ) ਅਵਤਾਰ ਲਿਆ। ੧। (ਹੇ ਭਾਈ!) ਤੂੰ ਜੋ ਕਹਿੰਦਾ ਹੈ ਕਿ (ਪਰਮਾਤਮਾ) ਨੰਦ ਦਾ ਪੁੱਤਰ ਹੈ, (ਤਾਂ ਦਸ ਕਿ ) ਨੰਦ ਕਿਸ ਦਾ ਪੁੱਤਰ ਹੈ। (ਜਦੋਂ ਇਹ) ਧਰਤੀ,

ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥
ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥੧੯॥੭੦॥

ਗਉੜੀ ॥
ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ ਖਰੀ ਪਿਆਰੀ ॥
ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ ॥
ਨਿੰਦਾ ਹੋਇ ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥
ਰਿਦੈ ਸੁਧ ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥੧॥
ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥
ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥੨॥
ਨਿੰਦਾ ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥
ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥੨੦॥੭੧॥

ਰਾਜਾ ਰਾਮ ਤੂੰ ਐਸਾ ਨਿਰਭਉ ਤਰਨ ਤਾਰਨ ਰਾਮ ਰਾਇਆ ॥੧॥ ਰਹਾਉ ॥
ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥
ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ ॥੧॥
ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥
ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥੨॥੨੧॥੭੨॥

ਗਉੜੀ ॥
ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ ॥
ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ ॥੧॥
ਅਬ ਮਨ ਜਾਗਤ ਰਹੁ ਰੇ ਭਾਈ ॥
ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ ॥੧॥ ਰਹਾਉ ॥
ਪੰਚ ਪਹਰੂਆ ਦਰ ਮਹਿ ਰਹਤੇ ਤਿਨ ਕਾ ਨਹੀ ਪਤੀਆਰਾ ॥
ਚੇਤਿ ਸੁਚੇਤ ਚਿਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ ॥੨॥
ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥
ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ ॥੩॥੨੨॥੭੩॥

ਆਕਾਸ਼ ਅਤੇ ਦਸ ਦਿਸ਼ਾਵਾਂ ਨਹੀਂ ਸਨ, ਤਦ ਇਹ ਨੰਦ ਕਿਥੇ ਸੀ?।੧।ਰਹਾਉ।(ਜਿਸ ਪ੍ਰਭੂ ਦਾ) ਨਾਮ ਨਿਰੰਜਨ (ਅਰਥਾਤ ਮਾਇਆ ਤੋਂ ਰਹਿਤ) ਹੈ, (ਉਹ) ਸੰਕਟ ਵਿਚ ਨਹੀਂ ਪੈਂਦਾ ਅਤੇ ਨ ਜੂਨਾਂ ਵਿਚ ਆਉਂਦਾ ਹੈ। ਕਬੀਰ ਦਾ ਸੁਆਮੀ ਅਜਿਹਾ ਠਾਕੁਰ ਹੈ ਜਿਸ ਦਾ ਨ ਕੋਈ ਪਿਤਾ ਹੈ ਅਤੇ ਨ ਹੀ ਮਾਤਾ।੨।੧੯।੭੦।

**ਗਉੜੀ**

ਹੇ ਲੋਕੋ! (ਮੈਨੂੰ) ਨਿੰਦੋ, ਨਿੰਦੋ, (ਬੇਸ਼ਕ) ਨਿੰਦੋ, (ਕਿਉਂਕਿ ਪ੍ਰਭੂ ਦੇ) ਸੇਵਕ ਨੂੰ ਨਿੰਦਿਆ ਬਹੁਤ ਚੰਗੀ ਲਗਦੀ ਹੈ। (ਸੇਵਕ ਲਈ) ਨਿੰਦਿਆ ਪਿਤਾ ਵੀ ਹੈ ਅਤੇ ਮਾਤਾ ਵੀ।੧ ।ਰਹਾਉ। ਨਿੰਦਿਆ ਹੋਵੇ ਤਾਂ ਬੈਕੁੰਠ ਵਿਚ ਜਾਈਦਾ ਹੈ ਅਤੇ ਨਾਮ ਰੂਪ ਪਦਾਰਥ ਮਨ ਵਿਚ ਵਸਾ ਲਈਦਾ ਹੈ। ਜੇ (ਸਾਡਾ) ਹਿਰਦਾ ਸ਼ੁੱਧ ਹੁੰਦਿਆਂ ਨਿੰਦਿਆ ਹੋਵੇ, (ਤਾਂ ਇਹ ਸਮਝੋ ਕਿ) ਨਿੰਦਕ ਸਾਡੇ ਕਪੜੇ ਧੋਂਦਾ ਹੈ।੧।(ਜੋ ਵਿਅਕਤੀ ਸਾਡੀ) ਨਿੰਦਿਆ ਕਰੇ, ਉਹ ਸਾਡਾ ਮਿਤਰ ਹੈ (ਕਿਉਂਕਿ) ਨਿੰਦਕ ਵਿਚ ਸਾਡਾ ਚਿਤ (ਲਗਿਆ ਰਹਿੰਦਾ ਹੈ)।(ਸਾਡਾ ਸਹੀ) ਨਿੰਦਕ ਉਹ ਹੈ, ਜੋ (ਹੋਰਨਾਂ ਨੂੰ) ਨਿੰਦਿਆ ਕਰਨ ਤੋਂ ਵਰਜਦਾ ਹੈ। (ਅਸਲ ਵਿਚ) ਨਿੰਦਕ ਤਾਂ ਸਾਡਾ ਜੀਵਨ (ਚੰਗਾ ਕਰਨਾ) ਲੋੜਦਾ ਹੈ।੨। ਨਿੰਦਿਆ ਵਿਚ ਸਾਡਾ ਪ੍ਰੇਮ ਅਤੇ ਸਨੇਹ ਹੈ (ਕਿਉਂਕਿ) ਨਿੰਦਿਆ ਸਾਡਾ ਪਾਰ ਉਤਾਰਾ ਕਰਦੀ ਹੈ। ਦਾਸ ਕਬੀਰ ਨੂੰ ਨਿੰਦਿਆਂ ਉਤਮ (*ਸਾਰੁ*) ਲਗਦੀ ਹੈ। ਨਿੰਦਕ (ਨਿੰਦਿਆ ਕਰਦਾ ਕਰਦਾ ਭਵ-ਸਾਗਰ ਵਿਚ) ਡੁਬ ਗਿਆ ਹੈ ਅਤੇ ਅਸੀਂ ਪਾਰ ਹੋ ਗਏ ਹਾਂ।੩।੨੦।੭੧।

ਹੇ ਸਰਬ ਵਿਆਪਕ ਰਾਮ! ਤੂੰ ਅਜਿਹਾ ਭੈ-ਅਤੀਤ, (ਅਤੇ ਜਗਤ ਨੂੰ ਭਵ-ਸਾਗਰ ਵਿਚੋਂ) ਪਾਰ ਉਤਾਰਨ ਵਾਲਾ ਜਹਾਜ਼ ਰੂਪ ਰਾਮ ਰਾਜਾ ਹੈਂ।੧।ਰਹਾਉ। ਜਦੋਂ (ਸਾਡੇ ਅੰਦਰ) ਹਉਮੈ ਸੀ, ਤਾਂ ਤੇਰਾ ਵਾਸਾ ਨਹੀਂ ਸੀ। ਹੁਣ ਤੁਸੀਂ (ਅੰਦਰ ਵਸ ਗਏ) ਹੋ, (ਇਸ ਲਈ) ਅਸੀਂ ਅਤੇ ਤੁਸੀਂ ਇਕ ਹੋ ਗਏ ਹਾਂ। (ਦੋਹਾਂ ਦੀ) ਏਕਤਾ ਵੇਖ ਕੇ ਮਨ ਪਤੀਜ ਗਿਆ ਹੈ।੧। ਜਦੋਂ (ਸਾਡੀ) ਬੁੱਧੀ ਹੁੰਦੀ ਸੀ, ਤਦ (ਆਤਮਿਕ) ਬਲ ਕਿਵੇਂ (ਹੋ ਸਕਦਾ ਸੀ)? ਹੁਣ ਬੁੱਧੀ (ਚਲੀ ਗਈ ਹੈ ਅਤੇ) ਬਲ ਸਮਾਉਣ ਵਿਚ ਹੀ ਨਹੀਂ ਆ ਰਿਹਾ। ਕਬੀਰ ਦਾ ਕਥਨ ਹੈ ਕਿ ਹਰਿ ਨੇ ਮੇਰੀ ਬੁੱਧੀ ਲੈ ਲਈ ਹੈ। (ਹੁਣ) ਬੁੱਧੀ ਬਦਲ ਗਈ ਹੈ (ਅਤੇ ਅਸੀਂ) ਸਿੱਧੀ ਪ੍ਰਾਪਤ ਕਰ ਲਈ ਹੈ।੨।੨੧।੭੨।

**ਗਉੜੀ**

(ਪ੍ਰਭੂ ਨੇ) ਛੇ ਚੱਕਰਾਂ ਦੀ ਵਿਵਸਥਾ ਕਰਕੇ (ਮਨੁੱਖ ਦੀ ਸ਼ਰੀਰ ਰੂਪ) ਕੋਠੜੀ ਬਣਾਈ ਹੈ (ਅਤੇ ਉਸ ਵਿਚ ਜੀਵਾਤਮਾ ਰੂਪ) ਅਨੂਪਮ ਵਸਤੂ ਪਾ ਦਿੱਤੀ ਹੈ। (ਇਸ ਕੋਠੜੀ ਦਾ) ਕੁੰਜੀ ਜੰਦਰਾ (*ਕੁਲਫੁ*) ਪ੍ਰਾਣਾਂ ਨੂੰ ਬਣਾਇਆ ਹੈ। (ਅਜਿਹਾ ਕਰਨ ਵਿਚ) ਕਰਤਾ ਪੁਰਖ ਨੇ ( ਜ਼ੱਰਾ ਜਿੰਨੀ ਵੀ) ਦੇਰ ਨਹੀਂ ਲਗਾਈ ਹੈ।੧। ਹੇ ਭਾਈ (ਰੂਪ ਮੇਰੇ) ਮਨ! ਹੁਣ (ਤੂੰ) ਸਾਵਧਾਨ ਰਹਿ। (ਅਗੇ) ਬੇਪਰਵਾਹ ਹੋ ਕੇ (ਆਪਣਾ) ਜਨਮ ਗਵਾ ਬੈਠਾ ਹੈਂ। (ਸਾਵਧਾਨ ਨ ਰਹਿਣ ਵਾਲਿਆਂ ਦਾ) ਘਰ ਚੋਰ ਜਾ ਕੇ ਲੁਟ ਲੈਂਦੇ ਹਨ।੧।ਰਹਾਉ। ਪੰਜ ਪਹਿਰੇਦਾਰ (ਪੰਜ ਗਿਆਨ ਇੰਦ੍ਰੀਆਂ) ਦਰਵਾਜ਼ਿਆਂ ਵਿਚ ਰਹਿੰਦਾ ਹਨ, (ਪਰ) ਉਨ੍ਹਾਂ ਦਾ (ਕੋਈ) ਵਿਸ਼ਵਾਸ਼ ਨਹੀਂ ਹੈ। (ਇਸ ਲਈ) ਚੇਤੇ ਰਖ (ਕਿ ਤੂੰ ਇਸ ਘਰ ਵਿਚ) ਸਚੇਤ ਚਿਤ ਹੋ ਕੇ ਰਹਿਣਾ ਹੈ, ਤਦ ਤਕ ਹੀ (ਇਸ ਵਿਚ) ਚਾਨਣ ਦਾ ਪ੍ਰਕਾਸ਼ ਰਹੇਗਾ।੨। (ਗੋਲਕਾਂ ਰੂਪ) ਨੌਂ ਘਰਾਂ ਨੂੰ ਵੇਖ ਕੇ (ਜੀਵ-ਰੂਪ) ਇਸਤਰੀ ਭੁਲ ਗਈ, (ਉਸ ਨੇ ਹਿਰਦੇ ਵਿਚੋਂ ਬ੍ਰਹਮ-ਜੋਤਿ ਰੂਪ) ਅਨੂਪਮ ਵਸਤੂ ਪ੍ਰਾਪਤ ਨ ਕੀਤੀ। ਕਬੀਰ ਦਾ ਕਥਨ ਹੈ (ਕਿ ਜਦੋਂ) ਨੌਂ ਘਰ ਲੁਟ ਲਏ ਜਾਂਦੇ ਹਨ (ਅਰਥਾਤ ਵਸ ਵਿਚ ਹੋ ਜਾਂਦੇ ਹਨ), (ਤਾਂ ਵਾਸਤਵਿਕ) ਤੱਤ੍ਵ ਦਸਮ ਦੁਆਰ ਵਿਚ ਸਮਾ ਜਾਂਦਾ ਹੈ।੩।੨੨।੭੩।

ਗਉੜੀ ॥
ਮਾਈ ਮੋਹਿ ਅਵਰੁ ਨ ਜਾਨਿਓ ਆਨਾਨਾਂ ॥
ਸਿਵ ਸਨਕਾਦਿ ਜਾਸੁ ਗੁਨ ਗਾਵਹਿ ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥ ਰਹਾਉ ॥
ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ ਗਗਨ ਮੰਡਲ ਮਹਿ ਧਿਆਨਾਨਾਂ ॥
ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ ਜਾਨਾਨਾ ॥੧॥
ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾ ॥
ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ ਅਭਿਮਾਨਾਨਾ ॥੨॥
ਜੋ ਜਨ ਗਾਇ ਧਿਆਇ ਜਸੁ ਠਾਕੁਰ ਤਾਸੁ ਪ੍ਰਭੂ ਹੈ ਥਾਨਾਨਾਂ ॥
ਤਿਹ ਬਡ ਭਾਗ ਬਸਿਓ ਮਨਿ ਜਾ ਕੈ ਕਰਮ ਪ੍ਰਧਾਨ ਮਥਾਨਾਨਾ ॥੩॥
ਕਾਟਿ ਸਕਤਿ ਸਿਵ ਸਹਜੁ ਪ੍ਰਗਾਸਿਓ ਏਕੈ ਏਕ ਸਮਾਨਾਨਾ ॥
ਕਹਿ ਕਬੀਰ ਗੁਰ ਭੇਟਿ ਮਹਾ ਸੁਖ ਭ੍ਰਮਤ ਰਹੇ ਮਨੁ ਮਾਨਾਨਾਂ ॥੪॥੨੩॥੭੪॥

ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ
ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥
ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥੧॥
ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥
ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥੨॥
ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ ॥
ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥੩॥
ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ ॥
ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ ॥੪॥

ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥
ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥੫॥
ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥
ਓਅੰਕਾਰ ਲਖੈ ਜਉ ਕੋਈ ॥ ਸੋਈ ਲਖਿ ਮੇਟਣਾ ਨ ਹੋਈ ॥੬॥

ਕਕਾ ਕਿਰਣਿ ਕਮਲ ਮਹਿ ਪਾਵਾ ॥ ਸਸਿ ਬਿਗਾਸ ਸੰਪਟ ਨਹੀ ਆਵਾ ॥
ਅਰੁ ਜੇ ਤਹਾ ਕੁਸਮ ਰਸੁ ਪਾਵਾ ॥ ਅਕਹ ਕਹਾ ਕਹਿ ਕਾ ਸਮਝਾਵਾ ॥੭॥

**ਗਉੜੀ**

ਹੇ ਮਾਤਾ! ਮੈਂ ਕਿਸੇ ਗ਼ੈਰ ਨੂੰ (ਕੁਝ ਨਹੀਂ ਜਾਣਿਆ)। ਸ਼ਿਵ ਅਤੇ ਬ੍ਰਹਮਾ ਪੁੱਤਰ (*ਸਨਕਾਦਿ*) ਜਿਸ (ਪ੍ਰਭੂ) ਦਾ ਗੁਣ ਗਾਉਂਦੇ ਹਨ, ਉਸ ਵਿਚ ਮੇਰੇ ਪ੍ਰਾਣ ਵਸਦੇ ਹਨ।੧।ਰਹਾਉ।(ਹੇ ਜਿਗਿਆਸੂ!) ਗੁਰੂ ਕੋਲ ਜਾਣ (*ਗੰਮਤਿ*) ਨਾਲ (ਮੇਰੇ) ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ ਅਤੇ ਦਸਮ ਦੁਆਰ (*ਗਗਨ ਮੰਡਲ*) ਵਿਚ ਧਿਆਨ ਟਿਕ ਗਿਆ ਹੈ। ਵਿਸ਼ਿਆਂ ਦੇ ਰੋਗ ਅਤੇ ਭੈ ਦੇ ਬੰਧਨ ਖ਼ਤਮ ਹੋ ਗਏ ਹਨ ਅਤੇ ਮਨ ਨੇ ਆਪਣੇ ਅੰਦਰ ਹੀ ਸੁਖ (ਦੀ ਹੋਂਦ) ਨੂੰ ਜਾਣ ਲਿਆ ਹੈ।੧। (ਗੁਰੂ ਦੀ) ਇਕ ਸ੍ਰੇਸ਼ਠ ਮਤਿ ਵਿਚ ਰੁਚਿਤ ਹੋ ਕੇ, (ਪ੍ਰਭੂ ਨੂੰ) ਜਾਣ ਕੇ ਅਤੇ (ਉਸ ਦਾ ਹੁਕਮ) ਮਨ ਕੇ (ਮੈਂ) ਹੋਰ ਕੋਈ ਵੀ ਮਨ ਵਿਚ ਨਹੀਂ ਲਿਆਉਂਦਾ। ਮਨ ਦੀਆਂ ਵਾਸਨਾਵਾਂ ਛਡਣ ਨਾਲ (ਮੇਰੇ ਅੰਦਰ) ਚੰਦਨ ਦੀ ਸੁਗੰਧੀ ਪਸਰ ਗਈ ਹੈ ਅਤੇ ਹੰਕਾਰ ਘਟ ਗਿਆ ਹੈ।੨। ਜੋ ਸੇਵਕ ਸੁਆਮੀ ਦਾ ਜਸ ਗਾਉਂਦਾ (ਅਤੇ ਉਸ ਦੀ) ਆਰਾਧਨਾ ਕਰਦਾ ਹੈ, ਉਸ ਦੇ (ਹਿਰਦੇ ਵਿਚ) ਪ੍ਰਭੂ ਦੇ (ਵਸਣ ਦਾ) ਸਥਾਨ ਹੈ। ਉਸ ਦੇ ਵੱਡੇ ਭਾਗ ਹਨ, ਜਿਸ ਦੇ ਮਨ ਵਿਚ (ਪ੍ਰਭੂ) ਜਾ ਵਸਦਾ ਹੈ। (ਉਸ ਦੇ) ਮੱਥੇ ਉਤੇ ਸ੍ਰੇਸ਼ਠ ਭਾਗ (ਉਘੜ ਆਉਂਦੇ ਹਨ)।੩। ਮਾਇਆ (*ਸਕਤਿ*) ਦੇ (ਬੰਧਨ) ਕਟਣ ਨਾਲ (ਸਾਧਕ ਦੇ ਹਿਰਦੇ ਵਿਚ) ਪ੍ਰਭੂ ਸਹਿਜ ਸੁਭਾ ਪ੍ਰਗਟ ਹੋ ਜਾਂਦਾ ਹੈ ਅਤੇ ਜੀਵਾਤਮਾ ਬ੍ਰਹਮ ਵਿਚ ਸਮਾ ਜਾਂਦੀ ਹੈ। ਕਬੀਰ ਦਾ ਕਥਨ ਹੈ ਕਿ ਗੁਰੂ ਨੂੰ ਮਿਲਣ ਨਾਲ, ਮਹਾਸੁਖ (ਪ੍ਰਾਪਤ ਹੋ ਜਾਂਦਾ ਹੈ, ਭਟਕਣਾ ਖ਼ਤਮ ਹੋ ਜਾਂਦੀ ਹੈ ਅਤੇ ਮਨ ਪਤੀਜ ਜਾਂਦਾ ਹੈ।੪।੨੩।੭੪।

**ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ**

ਬਵੰਜਾ ਅੱਖਰਾਂ ਵਿਚ ਤਿੰਨੋ ਲੋਕ (ਵਰਤ ਰਹੇ ਹਨ ਅਤੇ) ਹੋਰ ਸਭ ਕੁਝ ਵੀ ਇਨ੍ਹਾਂ ਵਿਚ ਹੀ (ਸਿਮਟਿਆ ਹੋਇਆ ਹੈ)। ਇਹ ਅੱਖਰ ਨਸ਼ਟ ਹੋ ਜਾਣਗੇ, (ਪਰ) ਉਹ 'ਅਖਰ' (ਅਰਥਾਤ ਪ੍ਰਭੂ) ਇਨ੍ਹਾਂ (52 ਅੱਖਰਾਂ) ਵਿਚ (ਸ਼ਾਮਲ) ਨਹੀਂ ਹੈ।੧। ਜਿਥੇ ਬੋਲ (ਅਰਥਾਤ ਬੋਲੀ) ਹੈ, ਉਥੇ ਅੱਖਰ (ਜ਼ਰੂਰ) ਆਉਂਦੇ ਹਨ। ਜਿਥੇ ਬੋਲ ਨਹੀਂ ਹਨ,ਉਥੇ ਮਨ ਟਿਕਦਾ ਨਹੀਂ ਹੈ। ਬੋਲ ਅਤੇ ਅਬੋਲ (ਦੋਹਾਂ ਵਿਚਾਲੇ) ਉਹ (ਪ੍ਰਭੂ) ਹੈ। ਜਿਹੋ ਜਿਹਾ ਉਹ ਹੈ, ਉਸ ਨੂੰ ਕੋਈ ਜਾਣ (ਲਭ) ਨਹੀਂ ਸਕਦਾ।੨।

(ਜੇ ਉਸ) ਅਲਭ (*ਅਲਹ*) ਨੂੰ ਲਭ ਵੀ ਲਵਾਂ, ਤਾਂ (ਉਸ ਬਾਰੇ) ਕੀ ਕਹਾਂ? ਜੇ ਕਹਾਂ ਵੀ ਤਾਂ (ਕਿਸੇ ਦਾ ਕੀ) ਭਲਾ ਹੋਵੇਗਾ? ਜਿਸ (ਪ੍ਰਭੂ) ਦਾ ਤਿੰਨ ਲੋਕਾਂ ਵਿਚ ਵਿਸਤਾਰ ਹੈ, (ਉਹ ਇਸ ਵਿਚ ਇਸ ਤਰ੍ਹਾਂ) ਵਰਤ ਰਿਹਾ ਹੈ, (ਜਿਵੇਂ) ਬੋਹੜ ਬੀਜ ਵਿਚ (ਅਤੇ ਬੀਜ ਬੋਹੜ ਵਿਚ) ਹੈ।੩। ਪ੍ਰਭੂ (*ਅਲਹ*) ਨੂੰ ਲਭਦਿਆਂ (ਮੇਰੀ) ਭੇਦ (ਬੁੱਧੀ) ਨਸ਼ਟ ਹੋ ਗਈ (ਅਤੇ ਮੈਂ ਪ੍ਰਭੂ ਦਾ) ਕੁਝ ਕੁਝ ਰਹੱਸ ਸਮਝ ਲਿਆ। ਭੇਦ ਦੇ ਉਲਟਣ ਨਾਲ ਮਨ (ਹਰਿ ਦੇ ਪ੍ਰੇਮ-ਬਾਣ ਨਾਲ) ਵਿੰਨ੍ਹਿਆ ਗਿਆ ਅਤੇ ਅਭੰਗ ਤੇ ਅਛੇਦ (ਪ੍ਰਭੂ) ਨੂੰ ਪ੍ਰਾਪਤ ਕਰ ਲਿਆ।੪।

ਤਰੀਕਤ (ਸਰ੍ਹਾ) ਨੂੰ ਜਾਣਨ ਵਾਲੇ ਨੂੰ ਮੁਸਲਮਾਨ (*ਤੁਰਕ*) ਅਤੇ ਵੇਦਾਂ-ਪੁਰਾਣਾਂ ਨੂੰ (ਜਾਣਨ ਵਾਲੇ ਨੂੰ ) ਹਿੰਦੂ (ਕਿਹਾ ਜਾਂਦਾ ਹੈ)। ਮਨ ਨੂੰ ਸਮਝਾਉਣ ਲਈ ਕੁਝ ਕੁ ਗਿਆਨ ਪੜ੍ਹਨਾ (ਜ਼ਰੂਰੀ ਹੈ)।੫। ਓਅੰਕਾਰ (ਸਰੂਪ ਪ੍ਰਭੂ) ਨੂੰ (ਸ੍ਰਿਸ਼ਟੀ ਦਾ) ਆਦਿ ਜਾਣਦਾ ਹਾਂ। (ਜਿਸ ਨੂੰ ਉਹ) ਲਿਖ ਕੇ ਮਿਟਾ ਦਿੰਦਾ ਹੈ, ਉਸ ਨੂੰ (ਸ੍ਰਿਸ਼ਟੀ ਦਾ ਆਦਿ) ਨਹੀਂ ਮੰਨਦਾ। ਜੇ ਕੋਈ ਓਅੰਕਾਰ ਨੂੰ ਸਮਝ ਲੈਂਦਾ ਹੈ, ਉਸ ਨੂੰ ਜਾਣ ਲੈਣ ਵਾਲਾ (ਫਿਰ) ਨਸ਼ਟ ਨਹੀਂ ਹੁੰਦਾ।੬।

ਕੱਕਾ (ਅੱਖਰ ਦੁਆਰਾ ਉਪਦੇਸ਼ ਹੈ) ਜਦ (ਬ੍ਰਹਮ-ਗਿਆਨ ਰੂਪ ਸੂਰਜ ਦੀ) ਕਿਰਨ (ਹਿਰਦੇ ਰੂਪ) ਕਮਲ ਵਿਚ ਪ੍ਰਾਪਤ ਕਰ ਲਵਾਂ, (ਤਦ ਮਾਇਆ ਰੂਪ) ਚੰਦ੍ਰਮਾ ਦਾ ਵਿਕਾਸ (ਹਿਰਦੇ ਰੂਪ) ਡੱਬੇ (*ਸੰਪਟ*) ਵਿਚ ਨਹੀਂ ਸਮਾ ਸਕਦਾ। ਜੇ (ਮੈਂ) ਉਥੇ (ਹਿਰਦੇ ਰੂਪ ਖਿੜੇ ਹੋਏ) ਕਮਲ ਦਾ ਰਸ ਪ੍ਰਾਪਤ ਕਰ ਲਵਾਂ, (ਫਿਰ ਉਸ) ਅਕਹਿ (ਅਨੁਭਵ) ਨੂੰ ਕਹਾਂ, ਤਾਂ ਕਹਿ ਕੇ ਕਿਸ ਨੂੰ ਸਮਝਾਵਾਂ।੭।

ਖਖਾ ਇਹੈ ਖੋੜਿ ਮਨ ਆਵਾ ॥ ਖੋੜੇ ਛਾਡਿ ਨ ਦਹ ਦਿਸ ਧਾਵਾ ॥
ਖਸਮਹਿ ਜਾਣਿ ਖਿਮਾ ਕਰਿ ਰਹੈ ॥ ਤਉ ਹੋਇ ਨਿਖਿਅਉ ਅਖੈ ਪਦੁ ਲਹੈ ॥੮॥

ਗਗਾ ਗੁਰ ਕੇ ਬਚਨ ਪਛਾਨਾ ॥ ਦੂਜੀ ਬਾਤ ਨ ਧਰਈ ਕਾਨਾ ॥
ਰਹੈ ਬਿਹੰਗਮ ਕਤਹਿ ਨ ਜਾਈ ॥ ਅਗਹ ਗਹੈ ਗਹਿ ਗਗਨ ਰਹਾਈ ॥੯॥
ਘਘਾ ਘਟਿ ਘਟਿ ਨਿਮਸੈ ਸੋਈ ॥ ਘਟ ਫੂਟੇ ਘਟਿ ਕਬਹਿ ਨ ਹੋਈ ॥
ਤਾ ਘਟ ਮਾਹਿ ਘਾਟ ਜਉ ਪਾਵਾ ॥ ਸੋ ਘਟੁ ਛਾਡਿ ਅਵਘਟ ਕਤ ਧਾਵਾ ॥੧੦॥

ਙੰਙਾ ਨਿਗ੍ਰਹਿ ਸਨੇਹੁ ਕਰਿ ਨਿਰਵਾਰੋ ਸੰਦੇਹ ॥
ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ ਏਹ ॥੧੧॥
ਚਚਾ ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥
ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥੧੨॥

ਛਛਾ ਇਹੈ ਛਤ੍ਰਪਤਿ ਪਾਸਾ ॥ ਛਕਿ ਕਿ ਨ ਰਹਹੁ ਛਾਡਿ ਕਿ ਨ ਆਸਾ ॥
ਰੇ ਮਨ ਮੈ ਤਉ ਛਿਨ ਛਿਨ ਸਮਝਾਵਾ ॥ ਤਾਹਿ ਛਾਡਿ ਕਤ ਆਪੁ ਬਧਾਵਾ ॥੧੩॥
ਜਜਾ ਜਉ ਤਨ ਜੀਵਤ ਜਰਾਵੈ ॥ ਜੋਬਨ ਜਾਰਿ ਜੁਗਤਿ ਸੋ ਪਾਵੈ ॥
ਅਸ ਜਰਿ ਪਰ ਜਰਿ ਜਰਿ ਜਬ ਰਹੈ ॥ ਤਬ ਜਾਇ ਜੋਤਿ ਉਜਾਰਉ ਲਹੈ ॥੧੪॥

ਝਝਾ ਉਰਝਿ ਸੁਰਝਿ ਨਹੀ ਜਾਨਾ ॥ ਰਹਿਓ ਝਝਕਿ ਨਾਹੀ ਪਰਵਾਨਾ ॥
ਕਤ ਝਖਿ ਝਖਿ ਅਉਰਨ ਸਮਝਾਵਾ ॥ ਝਗਰੁ ਕੀਏ ਝਗਰਉ ਹੀ ਪਾਵਾ ॥੧੫॥
ਞੰਞਾ ਨਿਕਟਿ ਜੁ ਘਟ ਰਹਿਓ ਦੂਰਿ ਕਹਾ ਤਜਿ ਜਾਇ ॥
ਜਾ ਕਾਰਣਿ ਜਗੁ ਢੂਢਿਅਉ ਨੇਰਉ ਪਾਇਅਉ ਤਾਹਿ ॥੧੬॥

ਟਟਾ ਬਿਕਟ ਘਾਟ ਘਟ ਮਾਹੀ ॥ ਖੋਲਿ ਕਪਾਟ ਮਹਲਿ ਕਿ ਨ ਜਾਹੀ ॥
ਦੇਖਿ ਅਟਲ ਟਲਿ ਕਤਹਿ ਨ ਜਾਵਾ ॥ ਰਹੈ ਲਪਟਿ ਘਟ ਪਰਚਉ ਪਾਵਾ ॥੧੭॥
ਠਠਾ ਇਹੈ ਦੂਰਿ ਠਗ ਨੀਰਾ ॥ ਨੀਠਿ ਨੀਠਿ ਮਨੁ ਕੀਆ ਧੀਰਾ ॥

ਖੱਖਾ (ਅੱਖਰ ਰਾਹੀਂ ਉਪਦੇਸ਼ ਹੈ) ਮਨ ਅਜਿਹੀ ਗੁਫਾ (*ਖੋੜਿ*) ਵਿਚ ਆ ਗਿਆ ਹੈ ਕਿ ਗੁਫਾ ਨੂੰ ਛਡ ਕੇ ਦਸਾਂ ਦਿਸ਼ਾਵਾਂ ਵਲ ਦੌੜਦਾ ਨਹੀਂ ਹੈ। (ਜਦੋਂ) ਪ੍ਰਭੂ ਨੂੰ ਪਛਾਣ ਕੇ (ਹੋਰਨਾਂ ਨਾਲ) ਖਿਮਾ ਵਾਲਾ ਵਿਵਹਾਰ ਕਰਦਾ ਹੈ, ਤਾਂ (ਉਹ) ਅਵਿਨਾਸ਼ੀ (*ਨਿਖਿਅਉ*) ਹੋ ਕੇ ਅਮਰ (*ਅਖੈ*)-ਪਦ ਪ੍ਰਾਪਤ ਕਰ ਲੈਂਦਾ ਹੈ।੮।

ਗੱਗਾ (ਅੱਖਰ ਦੁਆਰਾ ਉਪਦੇਸ਼ ਹੈ) (ਜਿਸ ਨੇ) ਗੁਰੂ ਦੇ ਬੋਲਾਂ ਰਾਹੀਂ (ਪ੍ਰਭੂ ਨੂੰ) ਪਛਾਣਿਆ ਹੈ, (ਉਹ ਦ੍ਵੈਤ ਭਾਵ ਵਾਲੀ) ਗੱਲ ਕੰਨਾਂ ਵਿਚ ਨਹੀਂ ਧਰਦਾ। (ਉਹ) ਵਿਰਕਤ (*ਬਿਹੰਗਮ*) ਰਹਿੰਦਾ ਹੈ ਅਤੇ ਕਿਤੇ ਵੀ ਨਹੀਂ ਜਾਂਦਾ। (ਉਹ) ਨ ਫੜੇ ਜਾਣ ਵਾਲੇ (ਪ੍ਰਭੂ ਨੂੰ) ਫੜ ਲੈਂਦਾ ਹੈ ਅਤੇ ਫੜ ਕੇ ਦਸਮ ਦੁਆਰ (*ਗਗਨ*) ਵਿਚ ਟਿਕ ਜਾਂਦਾ ਹੈ।੯। ਘੱਘਾ (ਅੱਖਰ ਅਨੁਸਾਰ ਉਪਦੇਸ਼ ਹੈ) ਹਰ ਇਕ (ਸ਼ਰੀਰ ਰੂਪ) ਘੜੇ ਵਿਚ ਉਹ (ਪ੍ਰਭੂ) ਨਿਵਾਸ ਕਰਦਾ (*ਨਿਮਸੈ*) ਹੈ। (ਜੇ) ਘੜਾ ਟੁਟ ਜਾਏ, (ਤਾਂ ਵੀ ਪ੍ਰਭੂ) ਕਦੇ ਵੀ ਘਟ ਨਹੀਂ ਹੁੰਦਾ। ਜੇ ਉਸ (ਸ਼ਰੀਰ ਰੂਪ) ਘੜੇ ਵਿਚ ਰਸਤਾ/ਤੀਰਥ (ਘਾਟ) ਪ੍ਰਾਪਤ ਹੋ ਜਾਵੇ (ਤਾਂ) ਉਸ ਰਸਤੇ ਨੂੰ ਛਡ ਕੇ ਬਿਖੜੇ ਰਸਤੇ ਵਲ ਕਿਉਂ ਜਾਵਾਂ?।੧੦।

ਙੰਙੇ (ਅੱਖਰ ਦੁਆਰਾ ਉਪਦੇਸ਼ ਹੈ) ਆਪਣੀਆਂ ਇੰਦ੍ਰੀਆਂ ਨੂੰ ਚੰਗੀ ਤਰ੍ਹਾਂ ਕਾਬੂ (*ਨਿਗ੍ਰਹਿ*) ਕਰੋ, (ਪ੍ਰਭੂ ਨਾਲ) ਪ੍ਰੇਮ ਕਰੋ ਅਤੇ ਸੰਸ਼ੇ ਨੂੰ ਦੂਰ ਕਰੋ। (ਮਨ ਦੀ) ਨਾਹ ਨੁਕਰ ਨੂੰ ਵੇਖ ਕੇ (ਕਰਨਯੋਗ ਕੰਮ ਤੋਂ) ਨ ਭਜੋ। ਇਹ ਵੱਡੀ ਸਿਆਣਪ ਹੈ। ੧੧। ਚੱਚਾ (ਅੱਖਰ ਦਾ ਉਪਦੇਸ਼ ਹੈ) (ਪ੍ਰਭੂ ਦੇ) ਰਚੇ ਹੋਏ ਸੰਸਾਰ ਦਾ ਚਿਤਰ ਬਹੁਤ ਵੱਡਾ ਹੈ। (ਉਸ) ਚਿਤਰ ਨੂੰ ਛਡ ਕੇ ਚਿਤਰਕਾਰ ਨੂੰ ਯਾਦ ਕਰੋ। ਇਹ ਚਿਤਰ ਵਿਚਿਤ੍ਰ ਅਤੇ ਗੁੰਝਲਦਾਰ (*ਅਵਝੇਰਾ*) ਹੈ। ਚਿਤਰ ਨੂੰ ਛਡ ਕੇ ਚਿਤਰਕਾਰ ਨੂੰ ਚਿਤ ਵਿਚ ਸਥਿਤ ਕਰ। ੧੨।

ਛੱਛਾ (ਅੱਖਰ ਦੁਆਰਾ ਉਪਦੇਸ਼ ਹੈ) ਹੇ ਮਨ! ਇਹੀ ਪ੍ਰਭੂ (*ਛਤ੍ਰਪਤਿ*) ਦਾ ਮਾਰਗ (*ਪਾਸਾ*) ਹੈ। (ਹੋਰ) ਆਸ਼ਾਵਾਂ ਨੂੰ ਛਡ ਕਿਉਂ ਨਹੀਂ ਦਿੰਦਾ ਅਤੇ ਦ੍ਰਿੜ੍ਹ ਹੋ ਕੇ (ਪਰਮਾਤਮਾ ਵਿਚ) ਕਿਉਂ ਨਹੀਂ ਟਿਕਦਾ? ਮੈਂ ਤੈਨੂੰ ਹਰ ਛਿਣ (ਇਹੀ) ਸਮਝਾਉਂਦਾ ਹਾਂ ਕਿ ਉਸ (ਪ੍ਰਭੂ ਨੂੰ) ਛਡ ਕੇ ਹੋਰ ਕਿਸ ਨਾਲ ਆਪਣੇ ਆਪ ਨੂੰ ਬਨ੍ਹਾਉਂਦਾ ਹੈ। ੧੩। ਜੱਜਾ (ਅੱਖਰ ਤੋਂ ਸੰਕੇਤ ਹੈ) ਜੋ (ਵਿਅਕਤੀ) ਜੀਉਂਦੇ ਜੀ (ਆਪਣੇ-ਪਨ ਦੀ ਭਾਵਨਾ ਨੂੰ) ਸਾੜ ਦਿੰਦਾ ਹੈ, ਉਹ ਜੋਬਨ ਨੂੰ ਸਾੜ ਕੇ (ਸਹੀ) ਜੀਵਨ-ਜੁਗਤ ਪ੍ਰਾਪਤ ਕਰਦਾ ਹੈ। ਆਪਣੀ ਅਤੇ ਪਰਾਈ (ਸੰਪੱਤੀ ਦੀ ਆਸ) ਜਦ ਸੜ ਕੇ ਰਹਿ ਜਾਂਦੀ ਹੈ, ਤਦ ਜਾ ਕੇ (ਉਹ) ਬ੍ਰਹਮ-ਜੋਤਿ ਦਾ ਉਜਾਲਾ ਪ੍ਰਾਪਤ ਕਰਦਾ ਹੈ। ੧੪।

ਝੱਝਾ (ਅੱਖਰ ਦਾ ਸੰਦੇਸ਼ ਹੈ) (ਜਿਸ ਵਿਅਕਤੀ ਨੇ ਸੰਸਾਰਿਕ ਪ੍ਰਪੰਚ ਵਿਚ) ਉਲਝ ਕੇ ਸੁਲਝਣਾ ਨਹੀਂ ਜਾਣਿਆ (ਅਰਥਾਤ ਮਾਇਆਵੀ ਬੰਧਨਾਂ ਤੋਂ ਖ਼ਲਾਸ ਹੋਣ ਦੀ ਵਿਧੀ ਨਹੀਂ ਸਿਖਿਆ), (ਉਹ ਆਪਣੇ-ਪਨ ਦੀ ਭਾਵਨਾ ਨੂੰ ਛਡਣੋ) ਝਿਝਕਦਾ ਰਿਹਾ, (ਇਸ ਕਰਕੇ ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਨਹੀਂ ਚੜ੍ਹਿਆ। ਹੋਰਾਂ ਨੂੰ ਝਖ ਝਖ ਕੇ ਕਿਸ ਲਈ ਸਮਝਾਉਂਦਾ ਰਿਹਾ? ਝਗੜੇ ਕਰਨ ਕਰਕੇ ਝਗੜਾ ਹੀ ਪ੍ਰਾਪਤ ਹੋਇਆ। ੧੫। ਞੰਞੇ (ਅੱਖਰ ਦਾ ਉਪਦੇਸ਼ ਹੈ) ਜੋ (ਪ੍ਰਭੂ) ਨੇੜੇ ਹੀ ਹਿਰਦੇ ਵਿਚ ਵਸ ਰਿਹਾ ਹੈ, (ਉਸ ਨੂੰ ਹੇ ਪ੍ਰਾਣੀ!) ਛਡ ਕੇ ਦੂਰ ਕਿਥੇ ਜਾਂਦਾ ਹੈਂ। ਜਿਸ (ਪ੍ਰਭੂ ਨੂੰ ਪ੍ਰਾਪਤ ਕਰਨ) ਕਰਕੇ (ਅਸਾਂ ਸਾਰਾ) ਜਗਤ ਢੂੰਢਿਆ ਸੀ, ਉਸ ਨੂੰ ਨੇੜੇ ਹੋ (ਭਾਵ ਹਿਰਦੇ ਵਿਚ ਹੀ) ਪ੍ਰਾਪਤ ਕਰ ਲਿਆ ਹੈ। ੧੬।

ਟੱਟਾ (ਅੱਖਰ ਤੋਂ ਆਸ਼ਾ ਹੈ) (ਪ੍ਰਭੂ ਤਕ ਪਹੁੰਚਾਉਣ ਵਾਲੀ) ਔਖੀ ਘਾਟ ਸ਼ਰੀਰ (*ਘਟ*) ਵਿਚ ਹੀ ਹੈ। (ਮਾਇਆਵੀ) ਦਰਵਾਜ਼ੇ ਖੋਲ੍ਹ ਕੇ ਪ੍ਰਭੂ ਦੇ ਮਹਲ ਵਲ ਕਿਉਂ ਨਹੀਂ ਜਾਂਦਾ? (ਮਹਲ ਵਿਚ ਪਹੁੰਚਣ ਉਪਰੰਤ) ਅਟਲ (ਪ੍ਰਭੂ) ਨੂੰ ਵੇਖ ਕੇ (ਜੀਵ ਫਿਰ) ਟਲ ਕੇ ਕਿਤੇ ਹੋਰ ਨਹੀਂ ਜਾਂਦਾ। (ਜੋ ਪ੍ਰਭੂ ਦੇ ਚਰਣਾਂ ਨਾਲ) ਲਿਪਟਿਆ ਰਹਿੰਦਾ ਹੈ (ਉਹ) ਹਿਰਦੇ ਵਿਚੋਂ ਹੀ (ਗਿਆਨ ਦਾ) ਪਰਿਚਯ ਪ੍ਰਾਪਤ ਕਰ ਲੈਂਦਾ ਹੈ। ੧੭। ਠੱਠੇ (ਅੱਖਰ ਰਾਹੀਂ ਉਪਦੇਸ਼ ਹੈ) ਇਹ (ਦਿਸਦਾ ਸੰਸਾਰ) ਦੂਰੋਂ ਠਗੌਲੇ ਜਲ (ਮ੍ਰਿਗਤ੍ਰਿਸ਼ਨਾ) ਵਰਗਾ

ਜਿਨਿ ਠਗਿ ਠਗਿਆ ਸਗਲ ਜਗੁ ਖਾਵਾ ॥ ਸੋ ਠਗੁ ਠਗਿਆ ਠਉਰ ਮਨੁ ਆਵਾ ॥੧੮॥

ਡਡਾ ਡਰ ਉਪਜੇ ਡਰੁ ਜਾਈ ॥ ਤਾ ਡਰ ਮਹਿ ਡਰੁ ਰਹਿਆ ਸਮਾਈ ॥
ਜਉ ਡਰ ਡਰੈ ਤਾ ਫਿਰਿ ਡਰੁ ਲਾਗੈ ॥ ਨਿਡਰ ਹੂਆ ਡਰੁ ਉਰ ਹੋਇ ਭਾਗੈ ॥੧੯॥
ਢਢਾ ਢਿਗ ਢੂਢਹਿ ਕਤ ਆਨਾ ॥ ਢੂਢਤ ਹੀ ਢਹਿ ਗਏ ਪਰਾਨਾ ॥
ਚੜਿ ਸੁਮੇਰਿ ਢੂਢਿ ਜਬ ਆਵਾ ॥ ਜਿਹ ਗੜੁ ਗੜਿਓ ਸੁ ਗੜ ਮਹਿ ਪਾਵਾ ॥੨੦॥

ਣਾਣਾ ਰਣਿ ਰੂਤਉ ਨਰ ਨੇਹੀ ਕਰੈ ॥ ਨਾ ਨਿਵੈ ਨਾ ਫੁਨਿ ਸੰਚਰੈ ॥
ਧੰਨਿ ਜਨਮੁ ਤਾਹੀ ਕੋ ਗਣੈ ॥ ਮਾਰੈ ਏਕਹਿ ਤਜਿ ਜਾਇ ਘਣੈ ॥੨੧॥
ਤਤਾ ਅਤਰ ਤਰਿਓ ਨਹ ਜਾਈ ॥ ਤਨ ਤ੍ਰਿਭਵਣ ਮਹਿ ਰਹਿਓ ਸਮਾਈ ॥
ਜਉ ਤ੍ਰਿਭਵਣ ਤਨ ਮਾਹਿ ਸਮਾਵਾ ॥ ਤਉ ਤਤਹਿ ਤਤ ਮਿਲਿਆ ਸਚੁ ਪਾਵਾ ॥੨੨॥

ਥਥਾ ਅਥਾਹ ਥਾਹ ਨਹੀ ਪਾਵਾ ॥ ਓਹੁ ਅਥਾਹ ਇਹੁ ਥਿਰੁ ਨ ਰਹਾਵਾ ॥
ਥੋੜੈ ਥਲਿ ਥਾਨਕ ਆਰੰਭੈ ॥ ਬਿਨੁ ਹੀ ਥਾਭਹ ਮੰਦਿਰੁ ਥੰਭੈ ॥੨੩॥
ਦਦਾ ਦੇਖਿ ਜੁ ਬਿਨਸਨਹਾਰਾ ॥ ਜਸ ਅਦੇਖਿ ਤਸ ਰਾਖਿ ਬਿਚਾਰਾ ॥
ਦਸਵੈ ਦੁਆਰਿ ਕੁੰਚੀ ਜਬ ਦੀਜੈ ॥ ਤਉ ਦਇਆਲ ਕੋ ਦਰਸਨੁ ਕੀਜੈ ॥੨੪॥

ਧਧਾ ਅਰਧਹਿ ਉਰਧ ਨਿਬੇਰਾ ॥ ਅਰਧਹਿ ਉਰਧਹ ਮੰਝਿ ਬਸੇਰਾ ॥
ਅਰਧਹ ਛਾਡਿ ਉਰਧ ਜਉ ਆਵਾ ॥ ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥੨੫॥
ਨੰਨਾ ਨਿਸਿ ਦਿਨੁ ਨਿਰਖਤ ਜਾਈ ॥ ਨਿਰਖਤ ਨੈਨ ਰਹੇ ਰਤਵਾਈ ॥
ਨਿਰਖਤ ਨਿਰਖਤ ਜਬ ਜਾਇ ਪਾਵਾ ॥ ਤਬ ਲੇ ਨਿਰਖਹਿ ਨਿਰਖ ਮਿਲਾਵਾ ॥੨੬॥

ਪਪਾ ਅਪਰ ਪਾਰੁ ਨਹੀ ਪਾਵਾ ॥ ਪਰਮ ਜੋਤਿ ਸਿਉ ਪਰਚਉ ਲਾਵਾ ॥
ਪਾਂਚਉ ਇੰਦ੍ਰੀ ਨਿਗ੍ਰਹ ਕਰਈ ॥ ਪਾਪੁ ਪੁੰਨੁ ਦੋਊ ਨਿਰਵਰਈ ॥੨੭॥

:॥ ਹੈ।(ਇਸ ਨੂੰ ਵੇਖ ਕੇ) ਮਸਾਂ ਮਸਾਂ ਮਨ ਨੂੰ ਧੀਰਜਵਾਨ ਬਣਾਇਆ ਹੈ। ਜਿਸ (ਮਾਇਆਵੀ) ਠਗ ਨੇ (ਹਰ ਇਕ ਨੂੰ) ਠਗਿਆ ਹੈ ਅਤੇ ਸਾਰੇ ਜਗਤ ਨੂੰ (ਠਗ ਕੇ) ਖਾ ਲਿਆ ਹੈ, ਉਸ ਠਗ ਨੂੰ ਠਗਣ ਨਾਲ ਮਨ ਸਥਿਰ ਅਵਸਥਾ ਵਿਚ ਆ ਗਿਆ ਹੈ। ੧੮।

ਡੱਡਾ (ਅੱਖਰ ਅਨੁਸਾਰ ਉਪਦੇਸ਼ ਹੈ) (ਮਨੁੱਖ ਦੇ ਹਿਰਦੇ ਵਿਚ ਈਸ਼ਵਰੀ) ਡਰ ਪੈਦਾ ਹੋ ਜਾਵੇ (ਤਾਂ ਸੰਸਾਰਿਕ) ਡਰ ਦੂਰ ਹੋ ਜਾਂਦਾ ਹੈ। ਉਸ (ਈਸ਼ਵਰੀ) ਡਰ ਵਿਚ (ਸੰਸਾਰਿਕ) ਡਰ ਸਮਾਇਆ ਰਹਿੰਦਾ ਹੈ। ਜੋ (ਮਨੁੱਖ ਈਸ਼ਵਰੀ) ਡਰ ਤੋਂ ਡਰਦਾ ਹੈ, ਤਾਂ ਫਿਰ (ਉਸ ਨੂੰ ਸੰਸਾਰਿਕ) ਡਰ ਲਗ ਜਾਂਦਾ ਹੈ। (ਜਦੋਂ ਮਨੁੱਖ ਸੰਸਾਰਿਕ ਡਰ ਤੋਂ) ਨਿਡਰ ਹੋ ਜਾਂਦਾ ਹੈ, (ਤਦੋਂ ਸੰਸਾਰਿਕ) ਡਰ (ਜੋ) ਹਿਰਦੇ ਵਿਚ ਹੁੰਦਾ ਹੈ, (ਉਹ) ਨਸ ਜਾਂਦਾ ਹੈ। ੧੯। ਢੱਢਾ (ਅੱਖਰ ਰਾਹੀਂ ਉਪਦੇਸ਼ ਹੈ) (ਹੇ ਮਨੁੱਖ! ਪ੍ਰਭੂ ਤਾਂ) ਨੇੜੇ ਹੈ, (ਫਿਰ) ਹੋਰ ਕਿਤੇ ਢੂੰਢਣ ਕਿਉਂ (ਜਾਂਦਾ ਹੈ?) (ਉਸ ਨੂੰ) ਢੂੰਢਦਿਆਂ ਢੂੰਢਦਿਆਂ ਹੀ (ਸਾਧਕਾਂ ਦੇ) ਪ੍ਰਾਣ ਖ਼ਤਮ ਹੋ ਗਏ। ਜਦੋਂ (ਸਾਧਕ) ਸੁਮੇਰੁ ਪਰਬਤ ਉਤੇ (ਪ੍ਰਭੂ ਨੂੰ) ਲਭ ਕੇ ਆਇਆ, ਤਾਂ ਜਿਸ (ਪ੍ਰਭੂ ਨੇ ਸ਼ਰੀਰ ਰੂਪ) ਕਿਲ੍ਹਾ ਉਸਾਰਿਆ ਸੀ, ਉਹ (ਪ੍ਰਭੂ ਇਸ) ਕਿਲ੍ਹੇ ਵਿਚ ਹੀ ਲਭ ਪਿਆ। ੨੦।

ਣਾਣਾ (ਅੱਖਰ ਦਾ ਉਪਦੇਸ਼ ਹੈ) ਰਣ ਵਿਚ ਰੁਝਿਆ ਹੋਇਆ (*ਰੁਤਉ*) ਪੁਰਸ਼ ਦ੍ਰਿੜ੍ਹਤਾ (*ਨੇਹੀ*) ਧਾਰਨ ਕਰਦਾ ਹੈ। (ਉਹ ਵੈਰੀ ਅੱਗੇ) ਨ ਝੁਕਦਾ ਹੈ ਅਤੇ ਹੀ ਮੇਲ ਕਰਦਾ ਹੈ। (ਇਹੀ ਸਥਿਤੀ ਮਨੁੱਖ ਦੇ ਜੀਵਨ ਸੰਘਰਸ਼ ਦੀ ਹੈ)। ਉਸੇ (ਮਨੁੱਖ) ਦਾ ਜਨਮ ਧੰਨਤਾ ਯੋਗ ਗਿਣਿਆ ਜਾਂਦਾ ਹੈ ਜੋ ਮਾਰਦਾ ਕੇਵਲ ਇਕ (ਮਨ) ਨੂੰ ਹੈ, ਪਰ ਬਹੁਤੇ (ਵਿਕਾਰ ਆਪਣੇ ਆਪ) ਛਡ ਜਾਂਦੇ ਹਨ। ੨੧। ਤੱਤਾ (ਅੱਖਰ ਦਾ ਸੰਦੇਸ਼ ਹੈ ਸੰਸਾਰ ਰੂਪ) ਦੁਸਤਰ (ਸਾਗਰ), ਤਰਿਆ ਨਹੀਂ ਜਾਂਦਾ। (ਮਨੁੱਖ ਦਾ) ਸ਼ਰੀਰ ਤਿੰਨ ਭਵਨਾਂ (ਲੋਕਾਂ) ਵਿਚ ਸਮਾਇਆ ਹੋਇਆ ਹੈ। ਜਦੋਂ ਤਿੰਨ ਭਵਨ (ਅਰਥਾਤ ਸੰਸਾਰਿਕ ਪਦਾਰਥ) ਸ਼ਰੀਰ ਵਿਚ ਸਮਾ ਜਾਂਦੇ ਹਨ, ਤਾਂ ਤੱਤੁ ਵਿਚ ਤੱਤੁ ਮਿਲ ਜਾਂਦਾ ਹੈ ਅਤੇ ਸਤਿਸਰੂਪ (ਪ੍ਰਭੂ) ਪ੍ਰਾਪਤ ਹੋ ਜਾਂਦਾ ਹੈ। ੨੨।

ਥੱਥਾ (ਅੱਖਰ ਰਾਹੀਂ ਸੰਦੇਸ਼ ਦਿੱਤਾ ਹੈ) (ਪ੍ਰਭੂ) ਅਥਾਹ ਹੈ, (ਉਸ ਦੀ) ਥਾਹ ਕੋਈ ਨਹੀਂ ਪਾ ਸਕਿਆ। ਉਹ (ਪ੍ਰਭੂ) ਅਥਾਹ ਹੈ, (ਪਰ) ਇਹ (ਮਨ) ਸਥਿਰ ਨਹੀਂ ਰਹਿ ਸਕਦਾ। (ਇਹ) ਥੋੜੇ ਸਥਾਨ ਉਤੇ ਠਿਕਾਣੇ (*ਥਾਨਕ*) ਉਸਾਰਨੇ ਆਰੰਭ ਦਿੰਦਾ ਹੈ ਅਤੇ ਬਿਨਾ ਥੰਮਾਂ ਦੇ ਕੋਠਿਆਂ ਨੂੰ ਥੰਮਣਾ ਚਾਹੁੰਦਾ ਹੈ।੨੩। ਦੱਦਾ (ਅੱਖਰ ਅਨੁਸਾਰ ਸੰਦੇਸ਼ ਹੈ) ਜੋ ਦਿਖਾਈ (ਦਿੰਦਾ ਹੈ), (ਉਹ ਸਭ) ਨਸ਼ਟ ਹੋਣ ਵਾਲਾ ਹੈ। ਜੋ ਅਦ੍ਰਿਸ਼ ਹੈ, ਉਸ ਨੂੰ ਵਿਚਾਰ ਪੂਰਵਕ (ਮਨ ਵਿਚ) ਰਖ। (ਜਦੋਂ) ਦਸਮ ਦੁਆਰ (ਨੂੰ ਖੋਲਣ ਲਈ ਨਾਮ-ਸਿਮਰਨ ਦੀ) ਚਾਬੀ ਲਗਾਈਦੀ ਹੈ, ਤਦੋਂ ਦਿਆਲ (ਪ੍ਰਭੂ) ਦੇ ਦਰਸ਼ਨ ਹੁੰਦੇ ਹਨ।੨੪।

ਧੱਧਾ (ਅੱਖਰ ਦੁਆਰਾ ਉਪਦੇਸ਼ ਦਿੱਤਾ ਹੈ) ਜਦੋਂ ਜੀਵਾਤਮਾ (*ਅਰਧਹਿ*) ਦਾ ਪਰਮਾਤਮਾ
੫॥ (*ਉਰਧ*) ਨਾਲ ਨਿਬੇੜਾ ਹੋ ਜਾਂਦਾ ਹੈ, ਜਦੋਂ ਜੀਵਾਤਮਾ ਪਰਮਾਤਮਾ ਵਿਚ ਵਸ ਜਾਂਦਾ ਹੈ (ਅਰਥਾਤ ਸਮਾ ਜਾਂਦਾ ਹੈ)। ਜਦੋਂ (ਜੀਵਾਤਮਾ) ਨੀਵੀਂ ਅਵਸਥਾ ਨੂੰ ਛਡ ਕੇ ਉਚੇ (ਪਦ ਵਾਲੇ ਪਰਮਾਤਮਾ) ਵਿਚ ਆ ਵਸਦਾ ਹੈ, ਤਦੋਂ ਨੀਵਾਂ ਉਚੇ ਵਿਚ ਮਿਲ ਜਾਂਦਾ ਹੈ ਅਤੇ ਸੁਖ ਪ੍ਰਾਪਤ ਕਰ ਲੈਂਦਾ ਹੈ।੨੫। ਨੰਨਾ (ਅੱਖਰ ਰਾਹੀਂ ਸੰਦੇਸ਼ ਦਿੱਤਾ ਹੈ) (ਮਨੁੱਖ ਦਾ) ਰਾਤ ਦਿਨ (ਪ੍ਰਭੂ ਨੂੰ) ਵੇਖਦਿਆਂ ਗੁਜ਼ਰ ਜਾਂਦਾ ਹੈ। ਤਕਦਿਆਂ ਤਕਦਿਆਂ ਅੱਖਾਂ ਵੀ ਲਾਲ ਹੋ ਜਾਂਦੀਆਂ ਹਨ। ਵੇਖਦੇ ਵੇਖਦੇ ਜਦ (ਉਸ ਪ੍ਰੀਤਮ ਨੂੰ) ਜਾ ਕੇ ਮਿਲ ਪੈਂਦਾ ਹੈ, ਤਦ ਵੇਖੇ ਜਾਣ ਵਾਲਾ ਵੇਖਣ ਵਾਲੇ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ।੨੬।

ਪੱਪਾ (ਅੱਖਰ ਰਾਹੀਂ ਦਸਿਆ ਹੈ) ਪਾਰ ਤੋਂ ਰਹਿਤ (*ਅਪਰ*) ਦਾ ਕਿਸੇ ਨੇ ਪਾਰ ਨਹੀਂ ਪਾਇਆ। (ਜੋ) ਬ੍ਰਹਮ-ਜੋਤਿ ਨਾਲ ਸੰਬੰਧ ਜੋੜ ਲੈਂਦਾ ਹੈ, (ਉਹ) ਪੰਜ ਇੰਦ੍ਰੀਆਂ ਨੂੰ ਕਾਬੂ ਕਰ ਲੈਂਦਾ ਹੈ ਅਤੇ ਪਾਪ ਤੇ ਪੁੰਨ ਦੋਹਾਂ (ਦਾ ਭਰਮ) ਨਿਵਰਿਤ ਹੋ ਜਾਂਦਾ ਹੈ। ੨੭। ਫੱਫਾ (ਅੱਖਰ ਅਨੁਸਾਰ

ਫਫਾ ਬਿਨੁ ਫੂਲਹ ਫਲੁ ਹੋਈ ॥ ਤਾ ਫਲ ਫੰਕ ਲਖੈ ਜਉ ਕੋਈ ॥
ਦੂਣਿ ਨ ਪਰਈ ਫੰਕ ਬਿਚਾਰੈ ॥ ਤਾ ਫਲ ਫੰਕ ਸਭੈ ਤਨ ਫਾਰੈ ॥੨੮॥

ਬਬਾ ਬਿੰਦਹਿ ਬਿੰਦ ਮਿਲਾਵਾ ॥ ਬਿੰਦਹਿ ਬਿੰਦਿ ਨ ਬਿਛੁਰਨ ਪਾਵਾ ॥
ਬੰਦਉ ਹੋਇ ਬੰਦਗੀ ਗਹੈ ॥ ਬੰਦਕ ਹੋਇ ਬੰਧ ਸੁਧਿ ਲਹੈ ॥੨੯॥
ਭਭਾ ਭੇਦਹਿ ਭੇਦ ਮਿਲਾਵਾ ॥ ਅਬ ਭਉ ਭਾਨਿ ਭਰੋਸਉ ਆਵਾ ॥
ਜੋ ਬਾਹਰਿ ਸੋ ਭੀਤਰਿ ਜਾਨਿਆ ॥ ਭਇਆ ਭੇਦੁ ਭੂਪਤਿ ਪਹਿਚਾਨਿਆ ॥੩੦॥

ਮਮਾ ਮੂਲ ਗਹਿਆ ਮਨੁ ਮਾਨੈ ॥ ਮਰਮੀ ਹੋਇ ਸੁ ਮਨ ਕਉ ਜਾਨੈ ॥
ਮਤ ਕੋਈ ਮਨ ਮਿਲਤਾ ਬਿਲਮਾਵੈ ॥ ਮਗਨ ਭਇਆ ਤੇ ਸੋ ਸਚੁ ਪਾਵੈ ॥੩੧॥
ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥
ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥੩੨॥

ਇਹੁ ਮਨੁ ਸਕਤੀ ਇਹੁ ਮਨੁ ਸੀਉ ॥ ਇਹੁ ਮਨੁ ਪੰਚ ਤਤ ਕੋ ਜੀਉ ॥
ਇਹੁ ਮਨੁ ਲੇ ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ ॥੩੩॥
ਯਯਾ ਜਉ ਜਾਨਹਿ ਤਉ ਦੁਰਮਤਿ ਹਨਿ ਕਰਿ ਬਸਿ ਕਾਇਆ ਗਾਉ ॥
ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥੩੪॥

ਰਾਰਾ ਰਸੁ ਨਿਰਸ ਕਰਿ ਜਾਨਿਆ ॥ ਹੋਇ ਨਿਰਸ ਸੁ ਰਸੁ ਪਹਿਚਾਨਿਆ ॥
ਇਹ ਰਸ ਛਾਡੇ ਉਹ ਰਸੁ ਆਵਾ ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥
ਲਲਾ ਐਸੇ ਲਿਵ ਮਨੁ ਲਾਵੈ ॥ ਅਨਤ ਨ ਜਾਇ ਪਰਮ ਸਚੁ ਪਾਵੈ ॥
ਅਰੁ ਜਉ ਤਹਾ ਪ੍ਰੇਮ ਲਿਵ ਲਾਵੈ ॥ ਤਉ ਅਲਹ ਲਹੈ ਲਹਿ ਚਰਨ ਸਮਾਵੈ ॥੩੬॥

ਵਵਾ ਬਾਰ ਬਾਰ ਬਿਸਨ ਸਮ੍ਹਾਰਿ ॥ ਬਿਸਨ ਸੰਮ੍ਹਾਰਿ ਨ ਆਵੈ ਹਾਰਿ ॥
ਬਲਿ ਬਲਿ ਜੇ ਬਿਸਨਤਨਾ ਜਸੁ ਗਾਵੈ ॥ ਵਿਸਨ ਮਿਲੇ ਸਭ ਹੀ ਸਚੁ ਪਾਵੈ ॥੩੭॥
ਵਾਵਾ ਵਾਹੀ ਜਾਨੀਐ ਵਾ ਜਾਨੇ ਇਹੁ ਹੋਇ ॥

ਉਪਦੇਸ਼ ਹੈ) ਬਿਨਾ ਫੂਲਾਂ ਦੇ ਜੋ ਫਲ ਹੁੰਦਾ ਹੈ, ਉਸ ਫਲ ਦੀ ਫਾੜੀ (*ਫੰਕ*) ਦਾ ਜੋ (ਗਿਆਨ ਰੂਪ) ਸੁਆਦ ਮਾਣਦਾ ਹੈ, ਉਹ ਫਾੜੀ ਨੂੰ ਵਿਚਾਰਨ ਕਰਕੇ (ਫਿਰ ਚੌਰਾਸੀ ਲਖ ਜੂਨਾਂ ਦੀ) ਘਾਟੀ ਵਿਚ ਨਹੀਂ ਪੈਂਦਾ। ਫਲ ਦੀ ਉਹ ਫਾੜੀ (ਅਰਥਾਤ ਬ੍ਰਹਮ ਗਿਆਨ) (ਅਗਲੀਆਂ ਜੂਨਾਂ ਵਾਲੇ) ਸਾਰੇ ਸ਼ਰੀਰਾਂ ਨੂੰ ਨਸ਼ਟ ਕਰ ਦਿੰਦੀ ਹੈ। ੨੮।

ਬੱਬਾ (ਅੱਖਰ ਦਾ ਸੰਕੇਤ ਹੈ) ਜਿਵੇਂ (ਜਲ ਦੀ) ਬੂੰਦ ਬੂੰਦ ਨਾਲ ਮਿਲ ਜਾਂਦੀ ਹੈ, (ਫਿਰ) ਬੂੰਦ ਬੂੰਦ ਨਾਲੋਂ ਵਿਯੁਕਤ ਨਹੀਂ ਹੋ ਸਕਦੀ। (ਉਸੇ ਤਰ੍ਹਾਂ ਜੋ ਪ੍ਰਭੂ ਦਾ) ਬੰਦਾ ਹੋ ਕੇ (ਪ੍ਰਭੂ ਦੀ) ਬੰਦਗੀ ਕਰਦਾ ਹੈ, ਉਹ ਬੰਧਕ ਬਣ ਜਾਂਦਾ ਹੈ ਅਤੇ ਬੰਧਕ ਬਣਾਉਣ ਵਾਲਾ (ਉਸ ਦੀ) ਖ਼ਬਰ-ਸਾਰ ਲੈਂਦਾ ਹੈ।੨੯। ਭੱਭਾ (ਅੱਖਰ ਦਾ ਉਪਦੇਸ਼ ਹੈ) ਜਦ ਭੇਦ ਭੇਦ ਵਿਚ ਮਿਲ ਗਿਆ (ਅਰਥਾਤ ਭੇਦ-ਬੁੱਧੀ ਖ਼ਤਮ ਹੋ ਗਈ) ਤਾਂ ਹੁਣ ਭੈ ਨੂੰ ਖ਼ਤਮ (*ਭਾਨਿ*) ਕਰਕੇ ਭਰੋਸਾ ਆ ਗਿਆ। (ਫਿਰ) ਜੋ ਬਾਹਰ ਵਿਆਪਤ ਹੈ, ਉਸ ਨੂੰ (ਉਹ) ਅੰਦਰ ਵਰਤਿਆ ਜਾਣ ਲੈਂਦਾ ਹੈ। ਜਦ ਭੇਦ ਪਤਾ ਚਲ ਜਾਂਦਾ ਤਾਂ ਹਰਿ ਰਾਜੇ ਨੂੰ ਪਛਾਣ ਹੋ ਜਾਂਦੀ ਹੈ।੩੦।

ਮੰਮਾ (ਅੱਖਰ ਦਾ ਉਪਦੇਸ਼ ਹੈ) (ਜਗਤ ਦੇ) ਮੂਲ, (ਪ੍ਰਭੂ) ਨੂੰ ਗ੍ਰਹਿਣ ਕਰਨ ਨਾਲ ਮਨ ਪਤੀਜ ਜਾਂਦਾ ਹੈ (ਅਰਥਾਤ ਸਥਿਰ ਹੋ ਜਾਂਦਾ ਹੈ)। (ਜੋ ਇਸ ਗੱਲ ਦਾ) ਭੇਦੀ ਹੋਵੇ, ਉਹੀ ਮਨ ਨੂੰ ਜਾਣਦਾ ਹੈ। (ਜੇ ਪ੍ਰਭੂ ਨਾਲ) ਮਨ ਮਿਲਣ ਲਗੇ, ਤਾਂ ਮਤਾ ਕੋਈ ਢਿਲ ਕਰੇ (*ਬਿਲਮਾਵੈ*)। (ਜਿਸ ਦਾ) ਮਨ (ਪ੍ਰਭੂ ਵਿਚ) ਮਗਨ ਹੋਵੇ, ਤਾਂ ਉਸ ਸਤਿਸਰੂਪ ਨੂੰ ਪ੍ਰਾਪਤ ਕਰਦਾ ਹੈ। ੩੧। ਮੰਮਾ (ਅੱਖਰ ਦਾ ਸੰਕੇਤ ਹੈ) (ਮਨੁੱਖ ਦਾ) ਮਨ ਨਾਲ ਹੀ ਕੰਮ ਹੈ, ਮਨ ਨੂੰ ਸਾਧਣ ਨਾਲ ਹੀ ਸਫਲਤਾ ਮਿਲਦੀ ਹੈ। ਕਬੀਰ (ਦਾ ਕਥਨ ਹੈ ਕਿ) ਕੇਵਲ ਮਨ ਨਾਲ ਹੀ (ਸਾਡਾ ਵਾਸਤਾ ਹੈ) ਮਨ ਵਰਗਾ ਕੋਈ ਹੋਰ (ਮਿਤਰ) ਨਹੀਂ ਮਿਲਿਆ ਹੈ। ੩੨।

ਇਹ ਮਨ ਮਾਇਆ (*ਸਕਤੀ*) ਦਾ ਰੂਪ ਹੈ ਅਤੇ ਇਹ ਮਨ ਸ਼ਿਵ (*ਸੀਉ*) (ਪ੍ਰਭੂ) ਦਾ ਰੂਪ ਵੀ ਹੈ। ਇਹ ਮਨ ਪੰਜ ਤੱਤ੍ਵਾਂ ਦਾ ਜੀਵ (ਮਨੁੱਖ) ਵੀ ਹੈ। ਇਸ ਮਨ ਨੂੰ (ਵਸ ਵਿਚ ਕਰਕੇ ਜੋ) ਉਨਮਨੀ ਅਵਸਥਾ (ਅਰਥਾਤ ਗਿਆਨ ਅਵਸਥਾ) ਵਿਚ ਰਹਿੰਦਾ ਹੈ, ਤਾਂ ਤਿੰਨਾਂ ਲੋਕਾਂ ਦੀਆਂ ਗੱਲਾਂ ਕਰਦਾ ਹੈ (ਅਰਥਾਤ ਸਾਰੇ ਭੇਦਾਂ ਤੋਂ ਜਾਣੂ ਹੋ ਜਾਂਦਾ ਹੈ)। ੩੩। ਯੱਯੇ (ਅੱਖਰ ਦਾ ਮਤਲਬ ਹੈ) ਜੇ ਤੂੰ (ਸਹੀ ਜੀਵਨ-ਜੁਗਤ) ਜਾਣਦਾ ਹੈ, ਤਾਂ ਮਾੜੀ ਬੁੱਧੀ ਨੂੰ ਖ਼ਤਮ ਕਰ ਦੇ ਅਤੇ ਸ਼ਰੀਰ ਰੂਪ ਗਿਰਾਂ (*ਗਾਉ*) ਨੂੰ ਵਸ ਵਿਚ ਕਰ। (ਜੇ ਤੂੰ ਵਿਕਾਰਾਂ ਨਾਲ) ਯੁੱਧ ਕਰਨ ਵਿਚ ਰੁਝਿਆ ਹੋਇਆ ਹੈਂ, ਤਾਂ ਭਜੀਂ ਨ, (ਤਦ ਹੀ) ਤੇਰਾ ਨਾਂ ਸੂਰਮਾ ਹੋਵੇਗਾ। ੩੪।

ਰੱਰਾ (ਅੱਖਰ ਤੋਂ ਭਾਵ ਹੈ) ਜਿਸ ਮਨੁੱਖ ਨੇ (ਮਾਇਆਵੀ) ਰਸਾਂ ਨੂੰ ਰਸ-ਹੀਨ ਕਰ ਕੇ ਸਮਝਿਆ ਹੈ (ਅਤੇ ਇਨ੍ਹਾਂ ਨੂੰ) ਰਸ-ਹੀਨ ਸਮਝਣ 'ਤੇ ਉਸ ਨੇ (ਪ੍ਰਭੂ ਦੇ ਨਾਮ ਰੂਪ) ਰਸ ਨੂੰ ਪਛਾਣਿਆ ਹੈ। ਇਨ੍ਹਾਂ (ਦੁਨਿਆਵੀ) ਰਸਾਂ ਨੂੰ ਛਡਣ ਨਾਲ ਹੀ (ਉਸ ਨੂੰ) ਉਹ (ਨਾਮ-ਰਸ) ਪ੍ਰਾਪਤ ਹੋਇਆ ਹੈ। ਉਹ ਰਸ ਪੀਣ ਨਾਲ (ਫਿਰ) ਇਹ (ਦੁਨਿਆਵੀ) ਰਸ ਚੰਗਾ ਨਹੀਂ ਲਗਦਾ। ੩੫। ਲੱਲਾ (ਅੱਖਰ ਦਾ ਤਾਤਪਰਜ ਹੈ) (ਹੇ ਜਿਗਿਆਸੂ!) ਮਨ ਵਿਚ ਇਸ ਤਰ੍ਹਾਂ ਦੀ ਲਿਵ ਲਗਾ (ਕਿ ਮਨ) ਹੋਰ ਕਿਤੇ ਨ ਜਾਵੇ, ਤਾਂ ਹੀ ਪਰਮ ਸੱਚ ਨੂੰ ਪਾਈਦਾ ਹੈ। ਅਤੇ (ਕੋਈ) ਉਥੇ ਪ੍ਰੇਮ ਦੀ ਲਿਵ ਲਗਾਉਂਦਾ ਹੈ, ਤਾਂ ਅਲਭ (*ਅਲਹ*) ਨੂੰ ਲਭ ਲੈਂਦਾ ਹੈ ਅਤੇ ਲਭ ਕੇ (ਉਸੇ ਦੇ) ਚਰਨਾਂ ਵਿਚ ਸਮਾਇਆ ਰਹਿੰਦਾ ਹੈ। ੩੬।

ਵੱਵਾ (ਅੱਖਰ ਦੁਆਰਾ ਉਪਦੇਸ਼ ਹੈ) ਬਾਰ ਬਾਰ ਪ੍ਰਭੂ (*ਬਿਸਨ*) ਦਾ ਸਿਮਰਨ ਕਰ। ਪ੍ਰਭੂ ਦੇ ਸਿਮਰਨ ਨਾਲ (ਕਦੇ) ਹਾਰ ਨਹੀਂ ਆਉਂਦੀ। (ਮੈਂ) ਬਲਿਹਾਰ ਬਲਿਹਾਰ ਹਾਂ (ਉਨ੍ਹਾਂ) ਭਗਤਾਂ (*ਬਿਸਨਤਨਾ*) ਤੋਂ ਜੋ ਪ੍ਰਭੂ ਦਾ ਜਸ ਗਾਇਨ ਕਰਦੇ ਹਨ ਅਤੇ ਪ੍ਰਭੂ ਨੂੰ ਮਿਲ ਕੇ ਸਾਰੀ ਵਾਸਤਵਿਕਤਾ ਨੂੰ ਸਮਝ ਲੈਂਦੇ ਹਨ। ੩੭। ਵੱਵਾ (ਅੱਖਰ ਅਨੁਸਾਰ ਸਿਖਿਆ ਦਿੱਤੀ ਹੈ) ਉਸ (ਪ੍ਰਭੂ) ਨੂੰ ਜਾਣਨਾ ਚਾਹੀਦਾ ਹੈ, ਉਸ ਨੂੰ ਜਾਣਨ ਨਾਲ ਇਸ (ਜੀਵ) ਦੀ ਹੋਂਦ ਹੈ। ਪਰਮਾਤਮਾ ਅਤੇ ਜੀਵਾਤਮਾ ਜਦ

ਇਹੁ ਅਰੁ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ ॥੩੮॥

ਸਸਾ ਸੋ ਨੀਕਾ ਕਰਿ ਸੋਧਹੁ ॥ ਘਟ ਪਰਚਾ ਕੀ ਬਾਤ ਨਿਰੋਧਹੁ ॥
ਘਟ ਪਰਚੈ ਜਉ ਉਪਜੈ ਭਾਉ ॥ ਪੂਰਿ ਰਹਿਆ ਤਹ ਤ੍ਰਿਭਵਣ ਰਾਉ ॥੩੯॥
ਖਖਾ ਖੋਜਿ ਪਰੈ ਜਉ ਕੋਈ ॥ ਜੋ ਖੋਜੈ ਸੋ ਬਹੁਰਿ ਨ ਹੋਈ ॥
ਖੋਜ ਬੂਝਿ ਜਉ ਕਰੈ ਬੀਚਾਰਾ ॥ ਤਉ ਭਵਜਲ ਤਰਤ ਨ ਲਾਵੈ ਬਾਰਾ ॥੪੦॥

ਸਸਾ ਸੋ ਸਹ ਸੇਜ ਸਵਾਰੈ ॥ ਸੋਈ ਸਹੀ ਸੰਦੇਹ ਨਿਵਾਰੈ ॥
ਅਲਪ ਸੁਖ ਛਾਡਿ ਪਰਮ ਸੁਖ ਪਾਵਾ ॥ ਤਬ ਇਹ ਤ੍ਰੀਅ ਉਹੁ ਕੰਤੁ ਕਹਾਵਾ ॥੪੧॥
ਹਾਹਾ ਹੋਤ ਹੋਇ ਨਹੀ ਜਾਨਾ ॥ ਜਬ ਹੀ ਹੋਇ ਤਬਹਿ ਮਨੁ ਮਾਨਾ ॥
ਹੈ ਤਉ ਸਹੀ ਲਖੈ ਜਉ ਕੋਈ ॥ ਤਬ ਓਹੀ ਉਹੁ ਏਹੁ ਨ ਹੋਈ ॥੪੨॥

ਲਿੰਉ ਲਿੰਉ ਕਰਤ ਫਿਰੈ ਸਭੁ ਲੋਗੁ ॥ ਤਾ ਕਾਰਣਿ ਬਿਆਪੈ ਬਹੁ ਸੋਗੁ ॥
ਲਖਿਮੀ ਬਰ ਸਿਉ ਜਉ ਲਿਉ ਲਾਵੈ ॥ ਸੋਗੁ ਮਿਟੈ ਸਭ ਹੀ ਸੁਖ ਪਾਵੈ ॥੪੩॥
ਖਖਾ ਖਿਰਤ ਖਪਤ ਗਏ ਕੇਤੇ ॥ ਖਿਰਤ ਖਪਤ ਅਜਹੂੰ ਨਹ ਚੇਤੇ ॥
ਅਬ ਜਗੁ ਜਾਨਿ ਜਉ ਮਨਾ ਰਹੈ ॥ ਜਹ ਕਾ ਬਿਛੁਰਾ ਤਹ ਥਿਰੁ ਲਹੈ ॥੪੪॥

ਬਾਵਨ ਅਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥
ਸਤ ਕਾ ਸਬਦੁ ਕਬੀਰਾ ਕਹੈ ॥ ਪੰਡਿਤ ਹੋਇ ਸੁ ਅਨਭੈ ਰਹੈ ॥
ਪੰਡਿਤ ਲੋਗਹ ਕਉ ਬਿਉਹਾਰ ॥ ਗਿਆਨਵੰਤ ਕਉ ਤਤੁ ਬੀਚਾਰ ॥
ਜਾ ਕੈ ਜੀਅ ਜੈਸੀ ਬੁਧਿ ਹੋਈ ॥ ਕਹਿ ਕਬੀਰ ਜਾਨੈਗਾ ਸੋਈ ॥੪੫॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਥਿਤੀਂ ਕਬੀਰ ਜੀ ਕੀਂ ॥
ਸਲੋਕੁ ॥
ਪੰਦ੍ਰਹ ਥਿਤੀਂ ਸਾਤ ਵਾਰ ॥ ਕਹਿ ਕਬੀਰ ਉਰਵਾਰ ਨ ਪਾਰ ॥
ਸਾਧਿਕ ਸਿਧ ਲਖੈ ਜਉ ਭੇਉ ॥ ਆਪੇ ਕਰਤਾ ਆਪੇ ਦੇਉ ॥੧॥

ਥਿਤੀਂ ॥
ਅੰਮਾਵਸ ਮਹਿ ਆਸ ਨਿਵਾਰਹੁ ॥ ਅੰਤਰਜਾਮੀ ਰਾਮੁ ਸਮਾਰਹੁ ॥
ਜੀਵਤ ਪਾਵਹੁ ਮੋਖ ਦੁਆਰ ॥ ਅਨਭਉ ਸਬਦੁ ਤਤੁ ਨਿਜੁ ਸਾਰ ॥੧॥

ਮਿਲਦੇ ਹਨ, ਤਦ (ਇਨ੍ਹਾਂ ਦੀ) ਇਕਮਿਕਤਾ ਦੀ ਅਵਸਥਾ ਨੂੰ ਕੋਈ ਸਮਝ ਨਹੀਂ ਸਕਦਾ। ੩੮।

ਸੱਸੇ (ਅੱਖਰ ਰਾਹੀਂ ਉਪਦੇਸ਼ ਦਿੱਤਾ ਹੈ) ਉਸ (ਮਨ) ਨੂੰ ਚੰਗੀ ਤਰ੍ਹਾਂ ਸੋਧੋ। (ਉਸ ਨੂੰ) ਰੋਕ (*ਨਿਰੋਧਹੁ*) ਕੇ ਹਿਰਦੇ ਵਿਚ ਪਰਚਾਉਣ ਦੀ ਗੱਲ ਕਰੋ। ਹਿਰਦੇ ਵਿਚ ਪਰਚਣ ਨਾਲ ਜਦੋਂ ਪ੍ਰੇਮ ਪੈਦਾ ਹੁੰਦਾ ਹੈ, (ਤਦੋਂ) ਉਥੇ (ਹਿਰਦੇ ਵਿਚ) ਤਿੰਨਾਂ ਲੋਕਾਂ ਦਾ ਸੁਆਮੀ ਵਰਤ ਰਿਹਾ (ਅਨੁਭਵ ਹੁੰਦਾ ਹੈ)। ੩੯। ਖੱਖਾ (ਅੱਖਰ ਰਾਹੀਂ ਦਸਿਆ ਹੈ) ਜੇ ਕੋਈ (ਪ੍ਰਭੂ ਦੀ) ਖੋਜ ਵਿਚ ਪੈ ਜਾਂਦਾ ਹੈ। ਜੋ ਖੋਜ ਲੈਂਦਾ ਹੈ, ਉਹ ਫਿਰ (ਜਨਮ ਮਰਨ ਦੇ ਗੇੜ ਵਿਚ) ਨਹੀਂ ਪੈਂਦਾ। ਜੇ ਕੋਈ ਖੋਜ ਕੇ ਅਤੇ ਸਮਝ ਕੇ (ਪ੍ਰਭੂ ਸੰਬੰਧੀ) ਵਿਚਾਰ ਕਰਦਾ ਹੈ, ਤਾਂ ਉਸ ਨੂੰ ਭਵ-ਸਾਗਰ ਤਰਦਿਆਂ ਢਿਲ ਨਹੀਂ ਲਗਦੀ। ੪੦।

ਸੱਸਾ (ਅੱਖਰ ਦਾ ਉਪਦੇਸ਼ ਹੈ) ਉਹ (ਪ੍ਰਭੂ ਰੂਪ) ਪਤੀ (ਜਿਸ ਇਸਤਰੀ ਦੇ ਹਿਰਦੇ ਰੂਪ) ਸੇਜ ਨੂੰ ਸਵਾਰਦਾ ਹੈ, ਉਹੀ ਸਹੇਲੀ ਸੰਸ਼ਾ ਦੂਰ ਕਰ ਲੈਂਦੀ ਹੈ। ਜਦੋਂ (ਜੀਵ-ਰੂਪ ਇਸਤਰੀ) ਤੁਛ ਸੁਖ ਨੂੰ ਛਡ ਕੇ ਪਰਮ ਸੁਖ ਨੂੰ ਪ੍ਰਾਪਤ ਕਰਦੀ ਹੈ, ਤਦ ਇਹ ਤੀਵੀਂ ਅਤੇ ਉਹ (ਪ੍ਰਭੂ) ਕੰਤ ਅਖਵਾਉਂਦਾ ਹੈ।੪੧। ਹਾਹਾ (ਅੱਖਰ ਰਾਹੀਂ ਉਪਦੇਸ਼ ਹੈ) ਜਨਮ ਲੈ ਕੇ (ਮਨੁੱਖ ਨੇ ਉਸ ਪ੍ਰਭੂ ਨੂੰ) ਨਹੀਂ ਪਛਾਣਿਆ, (ਜੋ ਪਹਿਲਾਂ ਹੀ) ਹੋਂਦ ਵਿਚ ਹੈ। ਜਦ (ਪ੍ਰਭੂ ਦੀ ਹੋਂਦ ਦਾ ਨਿਸ਼ਚਾ) ਹੋ ਜਾਂਦਾ ਹੈ, ਤਦ ਹੀ ਮਨ ਵਿਸ਼ਵਸਤ ਹੁੰਦਾ ਹੈ। (ਉਹ ਪ੍ਰਭੂ) ਹੈ ਤਾਂ ਜ਼ਰੂਰ, ਜੇ ਕੋਈ (ਇਸ ਤੱਥ ਨੂੰ) ਸਮਝ ਲਵੇ। (ਜਦੋਂ ਜਾਣ ਲੈਂਦਾ ਹੈ) ਤਦ ਉਹੀ ਉਹ ਰਹਿ ਜਾਂਦਾ ਹੈ, ਇਹ (ਮਨੁੱਖ) ਨਹੀਂ ਰਹਿੰਦਾ (ਅਰਥਾਤ ਇਸ ਦੀ ਉਸ ਵਿਚ ਮਸਾਈ ਹੋ ਜਾਣ ਨਾਲ ਹੋਂਦ ਖ਼ਤਮ ਹੋ ਜਾਂਦੀ ਹੈ। ੪੨।

ਸਭ ਲੋਕ 'ਲੈ ਲਵਾਂ, ਲੈ ਲਵਾਂ' ਕਰਦੇ ਫਿਰਦੇ ਹਨ। ਇਸੇ ਕਰਕੇ (ਉਨ੍ਹਾਂ ਨੂੰ) ਬਹੁਤ ਦੁਖ ਹੁੰਦਾ ਹੈ। ਜੋ (ਵਿਅਕਤੀ) ਲੱਛਮੀ ਦੇ ਪਤੀ (ਅਰਥਾਤ ਪ੍ਰਭੂ) ਨਾਲ ਸੁਰਤਿ ਜੋੜ ਲਵੇ, (ਉਸ ਦਾ ਸਾਰਾ) ਗ਼ਮ ਮਿਟ ਜਾਂਦਾ ਹੈ ਅਤੇ ਸਭ ਸੁਖ ਪ੍ਰਾਪਤ ਕਰ ਲੈਂਦਾ ਹੈ। ੪੩। ਖੱਖੇ (ਅੱਖਰ ਦਾ ਇਹ ਪ੍ਰਯੋਜਨ ਹੈ) ਕਿਤਨੇ ਹੀ (ਜੀਵ) ਖਪਦੇ ਹੋਏ ਨਸ਼ਟ ਹੋ ਗਏ ਹਨ। (ਪਰ) ਖਪਦੇ ਹੋਇਆਂ ਅਤੇ ਨਸ਼ਟ ਹੁੰਦਿਆਂ ਅਜੇ ਵੀ (ਉਹ ਪ੍ਰਭੂ ਨੂੰ) ਯਾਦ ਨਹੀਂ ਕਰ ਰਹੇ। ਹੁਣ ਜਗਤ (ਦੀ ਵਾਤਵਿਕਤਾ ਨੂੰ) ਜਾਣ ਕੇ, ਜੇ ਮਨ ਟਿਕ ਜਾਵੇ, (ਤਾਂ) ਜਿਥੋਂ ਦਾ ਵਿਛੜਿਆ ਸੀ, ਉਥੇ ਹੀ ਸਥਿਰਤਾ ਪ੍ਰਾਪਤ ਕਰ ਲੈਂਦਾ ਹੈ। ੪੪।

(ਪੰਡਿਤਾਂ ਨੇ) ਬਵੰਜਾ ਅੱਖਰ ਲਿਆ ਕੇ ਜੋੜੇ ਹਨ (ਅਰਥਾਤ ਪੁਸਤਕਾਂ ਰਚੀਆਂ ਹਨ, ਪਰ ਕੋਈ ਵੀ) ਇਕ ਅੱਖਰ (ਪ੍ਰਭੂ) ਨੂੰ ਪਛਾਣ ਨਹੀਂ ਸਕਿਆ। ਕਬੀਰ ਸੱਚੀ ਗੱਲ ਕਹਿੰਦਾ ਹੈ (ਕਿ ਉਹੀ) ਪੰਡਿਤ ਹੁੰਦਾ ਹੈ ਜੋ ਅਨੁਭੂਤ ਅਵਸਥਾ ਵਿਚ ਰਹਿੰਦਾ ਹੈ। (ਅੱਖਰਾਂ ਦਾ ਲਿਖਣਾ ਪੜ੍ਹਨਾ) ਪੰਡਿਤ ਲੋਕਾਂ ਦਾ ਵਿਵਹਾਰ ਹੈ। ਗਿਆਨਵਾਨ ਲਈ (ਇਹ ਅੱਖਰ) ਤੱਤ੍ਵ ਨੂੰ ਵਿਚਾਰਨ (ਦਾ ਸਾਧਨ ਹਨ)। ਕਬੀਰ ਦਾ ਕਥਨ ਹੈ ਕਿ ਜਿਸ ਦੇ ਅੰਦਰ ਜਿਹੋ ਜਿਹੀ ਬੁੱਧੀ ਹੁੰਦੀ ਹੈ, ਉਹੋ ਜਿਹਾ (ਅੱਖਰਾਂ ਦਾ ਭਾਵ) ਸਮਝਦਾ ਹੈ। ੪੫।

**ਰਾਗੁ ਗਉੜੀ ਥਿੰਤੀ ਕਬੀਰ ਜੀ ਕੀ**

**ਸਲੋਕ:** ਪੰਦਰਾ ਥਿਤਾਂ ਅਤੇ ਸਤ ਵਾਰਾਂ (ਦੇ ਚੰਗੇ ਜਾਂ ਮਾੜੇ ਹੋਣ ਦੇ ਭਰਮਾਂ ਵਿਚ ਪੈ ਕੇ ਅਨੇਕਾਂ ਲੋਕ ਇਨ੍ਹਾਂ ਨੂੰ ਮਨਾਉਂਦੇ ਹਨ), ਕਬੀਰ ਦਾ ਕਥਨ ਹੈ ਕਿ (ਉਨ੍ਹਾਂ ਦਾ) ਲੋਕ ਪਰਲੋਕ ਨਹੀਂ ਹੁੰਦਾ (ਅਰਥਾਤ ਗਵਾਚ ਜਾਂਦਾ ਹੈ)। ਜੋ ਕੋਈ ਸਿਧ ਅਥਵਾ ਸਾਧਕ (ਉਸ ਪ੍ਰਭੂ ਦਾ) ਭੇਦ ਸਮਝ ਜਾਂਦਾ ਹੈ, (ਤਾਂ ਪ੍ਰਭੂ) ਆਪ ਹੀ (ਇਨ੍ਹਾਂ ਥਿਤਾਂ ਦਾ) ਕਰਤਾ ਅਤੇ ਆਪ ਹੀ ਦੇਵਤਾ (ਪ੍ਰਤੀਤ ਹੋਣ ਲਗ ਜਾਂਦਾ ਹੈ)।੧।

**ਥਿਤੀ :** ਮਸਿਆ ਦੀ ਥਿਤ ਵਿਚ ਆਸਾਂ ਨੂੰ ਦੂਰ ਕਰੋ ਅਤੇ ਅੰਤਰਯਾਮੀ ਪ੍ਰਭੂ ਦਾ ਸਿਮਰਨ ਕਰੋ। (ਇਸ ਤਰ੍ਹਾਂ) ਜੀਵਿਤ ਅਵਸਥਾ ਵਿਚ ਹੀ ਮੁਕਤੀ ਦਾ ਦੁਆਰ ਪ੍ਰਾਪਤ ਕਰ ਲਵੋ ਅਤੇ ਆਪਣੇ ਸ੍ਰੇਸ਼ਠ ਮੂਲ ਤੱਤ੍ਵ ਅਤੇ ਸ਼ਬਦ-ਬ੍ਰਹਮ ਦਾ ਅਨੁਭਵ (ਮਾਣ ਸਕੋ)।੧। ਜਿਸ ਦੀ ਪ੍ਰੀਤ ਪ੍ਰਭੂ ਦੇ ਚਰਣ-ਕਮਲਾਂ

ਚਰਨ ਕਮਲ ਗੋਬਿੰਦ ਰੰਗੁ ਲਾਗਾ ॥
ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥੧॥ ਰਹਾਉ॥
ਪਰਿਵਾ ਪ੍ਰੀਤਮ ਕਰਹੁ ਬੀਚਾਰ ॥ ਘਟ ਮਹਿ ਖੇਲੈ ਅਘਟ ਅਪਾਰ ॥
ਕਾਲ ਕਲਪਨਾ ਕਦੇ ਨ ਖਾਇ ॥ ਆਦਿ ਪੁਰਖ ਮਹਿ ਰਹੈ ਸਮਾਇ ॥੨॥

ਦੁਤੀਆ ਦੁਹ ਕਰਿ ਜਾਨੈ ਅੰਗ ॥ ਮਾਇਆ ਬ੍ਰਹਮ ਰਮੈ ਸਭ ਸੰਗ ॥
ਨਾ ਓਹੁ ਬਢੈ ਨ ਘਟਤਾ ਜਾਇ ॥ ਅਕੁਲ ਨਿਰੰਜਨ ਏਕੈ ਭਾਇ ॥੩॥
ਤ੍ਰਿਤੀਆ ਤੀਨੇ ਸਮ ਕਰਿ ਲਿਆਵੈ ॥ ਆਨਦ ਮੂਲ ਪਰਮ ਪਦੁ ਪਾਵੈ ॥
ਸਾਧਸੰਗਤਿ ਉਪਜੈ ਬਿਸ੍ਵਾਸ ॥ ਬਾਹਰਿ ਭੀਤਰਿ ਸਦਾ ਪ੍ਰਗਾਸ ॥੪॥

ਚਉਥਹਿ ਚੰਚਲ ਮਨ ਕਉ ਗਹਹੁ ॥ ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥
ਜਲ ਥਲ ਮਾਹੇ ਆਪਹਿ ਆਪ ॥ ਆਪੈ ਜਪਹੁ ਆਪਨਾ ਜਾਪ ॥੫॥
ਪਾਂਚੈ ਪੰਚ ਤਤ ਬਿਸਥਾਰ ॥ ਕਨਿਕ ਕਾਮਿਨੀ ਜੁਗ ਬਿਉਹਾਰ ॥
ਪ੍ਰੇਮ ਸੁਧਾ ਰਸੁ ਪੀਵੈ ਕੋਇ ॥ ਜਰਾ ਮਰਣ ਦੁਖੁ ਫੇਰਿ ਨ ਹੋਇ ॥੬॥

ਛਠਿ ਖਟੁ ਚਕ੍ਰ ਛਹੂੰ ਦਿਸ ਧਾਇ ॥ ਬਿਨੁ ਪਰਚੈ ਨਹੀ ਥਿਰਾ ਰਹਾਇ ॥
ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥ ਕਰਮ ਧਰਮ ਕੀ ਸੂਲ ਨ ਸਹਹੁ ॥੭॥
ਸਾਤੈਂ ਸਤਿ ਕਰਿ ਬਾਚਾ ਜਾਣਿ ॥ ਆਤਮ ਰਾਮੁ ਲੇਹੁ ਪਰਵਾਣਿ ॥
ਛੂਟੈ ਸੰਸਾ ਮਿਟਿ ਜਾਹਿ ਦੁਖ ॥ ਸੁੰਨ ਸਰੋਵਰਿ ਪਾਵਹੁ ਸੁਖ ॥੮॥

ਅਸਟਮੀ ਅਸਟ ਧਾਤੁ ਕੀ ਕਾਇਆ ॥ ਤਾ ਮਹਿ ਅਕੁਲ ਮਹਾ ਨਿਧਿ ਰਾਇਆ ॥
ਗੁਰ ਗਮ ਗਿਆਨ ਬਤਾਵੈ ਭੇਦ ॥ ਉਲਟਾ ਰਹੈ ਅਭੰਗ ਅਛੇਦ ॥੯॥
ਨਉਮੀ ਨਵੈ ਦੁਆਰ ਕਉ ਸਾਧਿ ॥ ਬਹਤੀ ਮਨਸਾ ਰਾਖਹੁ ਬਾਂਧਿ ॥
ਲੋਭ ਮੋਹ ਸਭ ਬੀਸਰਿ ਜਾਹੁ ॥ ਜੁਗੁ ਜੁਗੁ ਜੀਵਹੁ ਅਮਰ ਫਲ ਖਾਹੁ ॥੧੦॥

ਦਸਮੀ ਦਹ ਦਿਸ ਹੋਇ ਅਨੰਦ ॥ ਛੂਟੈ ਭਰਮੁ ਮਿਲੈ ਗੋਬਿੰਦ ॥
ਜੋਤਿ ਸਰੂਪੀ ਤਤ ਅਨੂਪ ॥ ਅਮਲ ਨ ਮਲ ਨ ਛਾਹ ਨਹੀ ਧੂਪ ॥੧੧॥
ਏਕਾਦਸੀ ਏਕ ਦਿਸ ਧਾਵੈ ॥ ਤਉ ਜੋਨੀ ਸੰਕਟ ਬਹੁਰਿ ਨ ਆਵੈ ॥
ਸੀਤਲ ਨਿਰਮਲ ਭਇਆ ਸਰੀਰਾ ॥ ਦੂਰਿ ਬਤਾਵਤ ਪਾਇਆ ਨੀਰਾ ॥੧੨॥

ਬਾਰਸਿ ਬਾਰਹ ਉਗਵੈ ਸੂਰ ॥ ਅਹਿਨਿਸਿ ਬਾਜੇ ਅਨਹਦ ਤੂਰ ॥

ਨਾਲ ਲਗ ਜਾਂਦੀ ਹੈ, (ਉਸ ਦਾ) ਮਨ, ਸੰਤਾਂ ਦੀ ਕ੍ਰਿਪਾ ਨਾਲ, ਨਿਰਮਲ ਹੋ ਜਾਂਦਾ ਹੈ ਅਤੇ ਹਰਿ ਦੇ ਕੀਰਤਨ ਵਿਚ ਹਰ ਰੋਜ਼ ਜਾਗਦਾ ਹੈ।੧। ਰਹਾਉ। ਏਕਮ (*ਪਰਿਵਾ*) ਥਿਤ ਨੂੰ ਪਿਆਰੇ (ਪ੍ਰਭੂ) ਦਾ ਵਿਚਾਰ ਕਰੋ ਜੋ (ਹਰ) ਸ਼ਰੀਰ ਵਿਚ ਖੇਡਦਾ ਹੈ, (ਪਰ ਆਪ) ਸ਼ਰੀਰ ਤੋਂ ਰਹਿਤ ਅਤੇ ਅਸੀਮ ਹੈ। (ਜੋ ਵਿਅਕਤੀ) ਆਦਿ ਪੁਰਖ ਵਿਚ ਸਮਾਇਆ ਰਹਿੰਦਾ ਹੈ (ਉਸ ਨੂੰ) ਮ੍ਰਿਤੂ ਦੀ ਚਿੰਤਾ ਕਦੇ ਨਹੀਂ ਖਾਂਦੀ। ੨।

ਦੂਜੀ ਥਿਤ ਰਾਹੀਂ (ਹੇ ਜਿਗਿਆਸੂ!) ਸ੍ਰਿਸ਼ਟੀ ਦੇ ਦੋ ਅੰਗ ਕਰਕੇ ਸਮਝ—(ਇਕ) ਮਾਇਆ (ਅਤੇ ਦੂਜਾ) ਬ੍ਰਹਮ, (ਜੋ) ਸਭ ਨਾਲ ਵਰਤ ਰਹੇ ਹਨ। (ਪਰ ਬ੍ਰਹਮ) ਕੁਲ-ਰਹਿਤ, ਮਾਇਆ ਰਹਿਤ ਅਤੇ ਇਕ-ਰਸ ਹੈ, ਉਹ ਨ ਵਧਦਾ ਹੈ ਅਤੇ ਨ ਘਟਦਾ ਹੈ। ੩। ਤੀਜੀ ਥਿਤ ਵਿਚ (ਮਾਇਆ ਦੇ) ਤਿੰਨ ਗੁਣਾਂ ਨੂੰ (ਜੋ ਵਿਅਕਤੀ) ਇਕੋ ਜਿਹਾ ਕਰਕੇ ਰਖਦਾ ਹੈ, (ਉਹ) ਪਰਮ-ਪਦ ਪ੍ਰਾਪਤ ਕਰਦਾ ਹੈ ਜੋ ਆਨੰਦ ਦਾ ਮੂਲ ਹੈ। ਸਾਧ ਸੰਗਤ ਨਾਲ (ਉਸ ਦੇ ਮਨ ਵਿਚ) ਵਿਸ਼ਵਾਸ ਪੈਦਾ ਹੁੰਦਾ ਹੈ ਕਿ ਬਾਹਰ ਅਤੇ ਅੰਦਰ (ਅਰਥਾਤ ਹਰ ਇਕ ਥਾਂ) ਸਦਾ ਪ੍ਰਭੂ ਦਾ ਹੀ ਪ੍ਰਕਾਸ਼ ਹੈ। ੪।

ਚੌਥੀ ਥਿਤ ਵਿਚ ਚੰਚਲ ਮਨ ਨੂੰ ਪਕੜੋ ਅਤੇ ਕਾਮ ਤੇ ਕ੍ਰੋਧ ਦੀ ਸੰਗਤ ਵਿਚ ਕਦੇ ਵੀ ਨ ਬੈਠੋ। (ਇਹੋ ਜਿਹੀ ਬਿਰਤੀ ਬਣਾਓ ਕਿ) ਜਲ ਥਲ ਵਿਚ ਪ੍ਰਭੂ ਆਪ ਹੀ ਆਪ (ਵਿਆਪਤ ਹੈ)। (ਉਹ) ਆਪ ਹੀ ਆਪਣਾ ਜਾਪ ਜਪਦਾ ਹੈ (ਅਰਥਾਤ ਮਨੁੱਖਾਂ ਵਿਚ ਬੈਠ ਕੇ ਆਪ ਹੀ ਸਾਰੇ ਕਾਰਜ ਕਰਦਾ ਹੈ)। ੫। ਪੰਚਮੀ ਥਿਤ ਵਿਚ (ਇਹ ਸਮਝੋ ਕਿ ਸਾਰੀ ਸ੍ਰਿਸ਼ਟੀ) ਪੰਜ ਤੱਤ੍ਵਾਂ ਦਾ ਹੀ ਵਿਸਤਾਰ ਹੈ। ਸੋਨਾ ਅਤੇ ਇਸਤਰੀ (ਇਸ) ਯੁਗ ਦਾ ਵਿਵਹਾਰ (ਬਣਿਆ ਹੋਇਆ ਹੈ)। ਕੋਈ ਵਿਰਲਾ ਹੀ ਪ੍ਰੇਮ ਦਾ ਅੰਮ੍ਰਿਤ ਰਸ ਪੀਂਦਾ ਹੈ। (ਉਸ ਨੂੰ) ਫਿਰ ਬੁਢਾਪੇ ਅਤੇ ਮ੍ਰਿਤੂ ਦਾ ਦੁਖ ਨਹੀਂ ਹੁੰਦਾ। ੬।

ਛੇਵੀਂ ਥਿਤ (ਵਿਚ ਕਿਹਾ ਗਿਆ ਹੈ ਕਿ) ਛੇ ਚੱਕਰਾਂ ਵਾਲਾ ਸ਼ਰੀਰ ਛੇ ਪਾਸਿਆਂ ਵਲ ਦੌੜਦਾ ਹੈ। ਬਿਨਾ ਬ੍ਰਹਮ-ਗਿਆਨ (ਇਹ) ਸਥਿਰ ਨਹੀਂ ਰਹਿੰਦਾ। (ਮਨ ਵਿਚੋਂ) ਦ੍ਵੈਤ (ਦੀ ਭਾਵਨਾ) ਨੂੰ ਮਿਟਾ ਕੇ ਖਿਮਾ ਸ਼ੀਲਤਾ ਧਾਰਣ ਕਰੀ ਰਖੋ। (ਫਲਸਰੂਪ) ਕਰਮ-ਧਰਮ ਦੇ ਦੁਖ ਸਹਾਰਨੇ ਨਹੀਂ ਪੈਂਦੇ।੭। ਸੱਤਵੀਂ ਥਿਤ ਵਿਚ (ਹੇ ਜਿਗਿਆਸੂ!) ਬਾਣੀ ਨੂੰ ਸਤਿ ਕਰਕੇ ਜਾਣ। ਆਤਮ-ਰਾਮ ਨੂੰ (ਹਿਰਦੇ ਵਿਚ) ਧਾਰਣ ਕਰ ਲੈ (ਅਜਿਹਾ ਕਰਨ ਨਾਲ) ਸੰਸ਼ਾ ਖ਼ਤਮ ਹੋ ਜਾਂਦਾ ਹੈ ਅਤੇ ਦੁਖ ਮਿਟ ਜਾਂਦਾ ਹੈ। ਅਫੁਰ ਅਵਸਥਾ ਰੂਪ ਸਰੋਵਰ ਦਾ ਸੁਖ ਪ੍ਰਾਪਤ ਕਰ ਲਈਦਾ ਹੈ। ੮।

ਅਸ਼ਟਮੀ ਥਿਤ (ਦਾ ਉਪਦੇਸ਼ ਹੈ ਕਿ) ਅੱਠਾਂ ਧਾਤੂਆਂ ਦਾ ਸ਼ਰੀਰ ਬਣਿਆ ਹੋਇਆ ਹੈ ਜਿਸ ਵਿਚ ਕੁਲ ਰਹਿਤ ਅਤੇ ਵੱਡੇ ਖ਼ਜ਼ਾਨੇ ਦਾ ਸੁਆਮੀ ਰਹਿੰਦਾ ਹੈ। ਗੁਰੂ ਪਾਸ ਜਾ ਕੇ ਪ੍ਰਾਪਤ ਕੀਤਾ ਗਿਆਨ (ਵਾਸਤਵਿਕ) ਭੇਦ ਦਸ ਦਿੰਦਾ ਹੈ ਜਿਸ ਨਾਲ (ਮਨੁੱਖ ਸ਼ਰੀਰ ਦੇ ਮੋਹ ਤੋਂ) ਉਲਟ ਕੇ ਅਭੰਗ ਅਤੇ ਅਛੇਦ (ਪ੍ਰਭੂ) ਵਿਚ ਲੀਨ ਹੋ ਜਾਂਦਾ ਹੈ। ੯। ਨੌਮੀ ਥਿਤ ਵਿਚ (ਹੇ ਭਾਈ! ਸ਼ਰੀਰ ਦੀਆਂ) ਨੌਂ ਗੋਲਕਾਂ ਨੂੰ (ਆਪਣੇ) ਵਸ ਵਿਚ ਰਖ (ਅਤੇ ਉਨ੍ਹਾਂ ਦੁਆਰਾ) ਵਗਦੀਆਂ ਖ਼ਾਹਿਸ਼ਾਂ ਨੂੰ ਬੰਨ੍ਹ ਕੇ ਰਖ। (ਅਜਿਹਾ ਕਰਨ ਨਾਲ) ਲੋਭ ਅਤੇ ਮੋਹ ਵਿਸਰ ਜਾਂਦੇ ਹਨ ਅਤੇ ਜੁਗਾਂ ਜੁਗਾਂਤਰਾਂ ਤਕ ਜੀਉਂਦੇ ਰਹਿ ਕੇ ਅਮਰ ਫਲ ਖਾਈਦਾ ਹੈ। ੧੦।

ਦਸਮੀ ਥਿਤ ਵਿਚ ਦਸਾਂ ਦਿਸ਼ਾਵਾਂ ਅੰਦਰ ਆਨੰਦ ਪਸਰ ਜਾਂਦਾ ਹੈ, ਭਰਮ ਛੁਟ ਜਾਂਦਾ ਹੈ ਅਤੇ ਪ੍ਰਭੂ ਮਿਲ ਪੈਂਦਾ ਹੈ। (ਪ੍ਰਭੂ) ਜੋਤਿ ਸਰੂਪ, ਅਨੂਪਮ ਤੱਤ੍ਵ ਰੂਪ, ਮਲ ਰਹਿਤ, ਨਿਰਮਲ ਹੈ ਅਤੇ ਨ ਛਾਂ ਹੈ, ਨ ਧੁਪ ਹੈ (ਅਰਥਾਤ ਸਹਿਜ ਰੂਪ ਹੈ)। ੧੧। ਏਕਾਦਸੀ ਥਿਤ ਵਿਚ (ਜਿਸ ਦਾ ਮਨ) ਇਕ (ਪ੍ਰਭੂ ਵਾਲੇ) ਪਾਸੇ ਦੌੜਦਾ ਹੈ, ਤਾਂ (ਉਹ) ਜੂਨਾਂ (ਅਰਥਾਤ ਜਨਮ-ਮਰਨ) ਦੇ ਦੁਖ ਵਿਚ ਨਹੀਂ ਪੈਂਦਾ। (ਉਸ ਦਾ) ਸ਼ਰੀਰ ਨਿਰਮਲ ਅਤੇ ਸ਼ਾਂਤ ਹੋ ਜਾਂਦਾ ਹੈ। ਦੂਰ ਦਸਿਆ ਜਾਂਦਾ (ਪ੍ਰਭੂ) ਨੇੜੇ ਹੀ ਪਾ ਲਈਦਾ ਹੈ। ੧੨।

ਬਾਰ੍ਹਵੀਂ ਥਿਤ ਵਿਚ (ਜਿਗਿਆਸੂ ਦੇ ਹਿਰਦੇ ਵਿਚ) ਬਾਰ੍ਹਾਂ ਸੂਰਜ ਚੜ੍ਹ ਪੈਂਦੇ ਹਨ (ਅਰਥਾਤ

ਦੇਖਿਆ ਤਿਹੂੰ ਲੋਕ ਕਾ ਪੀਉ ॥ ਅਚਰਜੁ ਭਇਆ ਜੀਵ ਤੇ ਸੀਉ ॥੧੩॥
ਤੇਰਸਿ ਤੇਰਹ ਅਗਮ ਬਖਾਣਿ ॥ ਅਰਧ ਉਰਧ ਬਿਚਿ ਸਮ ਪਹਿਚਾਣਿ ॥
ਨੀਚ ਊਚ ਨਹੀ ਮਾਨ ਅਮਾਨ ॥ ਬਿਆਪਿਕ ਰਾਮ ਸਗਲ ਸਾਮਾਨ ॥੧੪॥

ਚਉਦਸਿ ਚਉਦਹ ਲੋਕ ਮਝਾਰਿ ॥ ਰੋਮ ਰੋਮ ਮਹਿ ਬਸਹਿ ਮੁਰਾਰਿ ॥
ਸਤ ਸੰਤੋਖ ਕਾ ਧਰਹੁ ਧਿਆਨ ॥ ਕਥਨੀ ਕਥੀਐ ਬ੍ਰਹਮ ਗਿਆਨ ॥੧੫॥
ਪੂਨਿਉ ਪੂਰਾ ਚੰਦ ਅਕਾਸ ॥ ਪਸਰਹਿ ਕਲਾ ਸਹਜ ਪਰਗਾਸ ॥
ਆਦਿ ਅੰਤਿ ਮਧਿ ਹੋਇ ਰਹਿਆ ਥੀਰ ॥ ਸੁਖ ਸਾਗਰ ਮਹਿ ਰਮਹਿ ਕਬੀਰ ॥੧੬॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਵਾਰ ਕਬੀਰ ਜੀਉ ਕੇ ੭ ॥
ਬਾਰ ਬਾਰ ਹਰਿ ਕੇ ਗੁਨ ਗਾਵਉ ॥ ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ ਰਹਾਉ ॥
ਆਦਿਤ ਕਰੈ ਭਗਤਿ ਆਰੰਭ ॥ ਕਾਇਆ ਮੰਦਰ ਮਨਸਾ ਥੰਭ ॥
ਅਹਿਨਿਸਿ ਅਖੰਡ ਸੁਰਹੀ ਜਾਇ ॥ ਤਉ ਅਨਹਦ ਬੇਣੁ ਸਹਜ ਮਹਿ ਬਾਇ ॥੧॥
ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥ ਚਾਖਤ ਬੇਗਿ ਸਗਲ ਬਿਖ ਹਰੈ ॥
ਬਾਣੀ ਰੋਕਿਆ ਰਹੈ ਦੁਆਰ ॥ ਤਉ ਮਨੁ ਮਤਵਾਰੋ ਪੀਵਨਹਾਰ ॥੨॥
ਮੰਗਲਵਾਰੇ ਲੇ ਮਾਹੀਤਿ ॥ ਪੰਚ ਚੋਰ ਕੀ ਜਾਣੈ ਰੀਤਿ ॥
ਘਰ ਛੋਡੇਂ ਬਾਹਰਿ ਜਿਨਿ ਜਾਇ ॥ ਨਾਤਰੁ ਖਰਾ ਰਿਸੈ ਹੈ ਰਾਇ ॥੩॥
ਬੁਧਵਾਰਿ ਬੁਧਿ ਕਰੈ ਪ੍ਰਗਾਸ ॥ ਹਿਰਦੈ ਕਮਲ ਮਹਿ ਹਰਿ ਕਾ ਬਾਸ ॥
ਗੁਰ ਮਿਲਿ ਦੋਊ ਏਕ ਸਮ ਧਰੈ ॥ ਉਰਧ ਪੰਕ ਲੈ ਸੂਧਾ ਕਰੈ ॥੪॥

ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥ ਤੀਨਿ ਦੇਵ ਏਕ ਸੰਗਿ ਲਾਇ ॥
ਤੀਨਿ ਨਦੀ ਤਹ ਤ੍ਰਿਕੁਟੀ ਮਾਹਿ ॥ ਅਹਿਨਿਸਿ ਕਸਮਲ ਧੋਵਹਿ ਨਾਹਿ ॥੫॥
ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ ਚੜੈ ॥ ਅਨਦਿਨ ਆਪਿ ਆਪ ਸਿਉ ਲੜੈ ॥
ਸੁਰਖੀ ਪਾਂਚਉ ਰਾਖੈ ਸਬੈ ॥ ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥੬॥
ਥਾਵਰ ਥਿਰੁ ਕਰਿ ਰਾਖੈ ਸੋਇ ॥ ਜੋਤਿ ਦੀ ਵਟੀ ਘਟ ਮਹਿ ਜੋਇ ॥
ਬਾਹਰਿ ਭੀਤਰਿ ਭਇਆ ਪ੍ਰਗਾਸੁ ॥ ਤਬ ਹੂਆ ਸਗਲ ਕਰਮ ਕਾ ਨਾਸੁ ॥੭॥
ਜਬ ਲਗੁ ਘਟ ਮਹਿ ਦੂਜੀ ਆਨ ॥ ਤਉ ਲਉ ਮਹਲਿ ਨ ਲਾਭੈ ਜਾਨ ॥
ਰਮਤ ਰਾਮ ਸਿਉ ਲਾਗੋ ਰੰਗੁ ॥ ਕਹਿ ਕਬੀਰ ਤਬ ਨਿਰਮਲ ਅੰਗ ॥੮॥੧॥

ਗਿਆਨ ਦਾ ਚਾਨਣ ਹੋ ਜਾਂਦਾ ਹੈ), (ਉਸ ਦੇ ਅੰਦਰ) ਦਿਨ ਰਾਤ ਅਨਹਦ ਵਾਜੇ ਵਜਦੇ ਰਹਿੰਦੇ ਹਨ। ਜਦ ਉਸ ਨੇ ਤਿੰਨ ਲੋਕਾਂ ਦਾ ਪ੍ਰੀਤਮ (ਪ੍ਰਭੂ) ਵੇਖ ਲਿਆ, ਤਦ ਅਸਚਰਜ (ਇਹ) ਹੋਇਆ ਕਿ ਜੀਵ ਸ਼ਿਵ ਰੂਪ (ਅਰਥਾਤ ਪ੍ਰਭੂ ਦਾ ਰੂਪ) ਹੋ ਗਿਆ।੧੩। ਤੇਰ੍ਹਵੀਂ ਥਿਤ ਵਿਚ ਤੇਰ੍ਹਾਂ ਆਗਮਾਂ (ਵੇਦ, ਸ਼ਾਸ਼ਤ੍ਰ, ਸਮ੍ਰਿਤੀ ਆਦਿ) ਦਾ ਬਖਾਨ ਕੀਤਾ ਗਿਆ ਹੈ ਕਿ (ਹੇ ਪ੍ਰਾਣੀ!) ਹੇਠਾਂ ਉਪਰ (ਅਰਥਾਤ ਹਰ ਥਾਂ) ਸਮਾਨ ਰੂਪ ਵਿਚ (ਪ੍ਰਭੂ ਨੂੰ ਵਿਆਪਕ) ਪਛਾਣ। (ਉਸ ਦੀ ਨਜ਼ਰ ਵਿਚ) ਨ ਕੋਈ ਉਤਮ ਹੈ ਅਤੇ  ਹੀ ਨੀਚ, ਨ ਕੋਈ ਮਾਨ ਹੈ ਅਤੇ ਨ ਅਪਮਾਨ। ਸਭ ਵਿਚ ਪ੍ਰਭੂ ਇਕ-ਸਮਾਨ ਵਰਤ ਰਿਹਾ ਹੈ। ੧੪।

ਚੌਦਵੀਂ ਥਿਤ (ਵਿਚ ਸਮਝੋ ਕਿ ਪ੍ਰਭੂ) ਚੌਦਾਂ ਲੋਕਾਂ (ਵਿਚ ਵਰਤ ਰਿਹਾ ਹੈ)। ਰੋਮ ਰੋਮ ਵਿਚ ਪਰਮਾਤਮਾ ਵਸ ਰਿਹਾ ਹੈ। (ਇਸ ਲਈ ਹੇ ਭਾਈ!) ਸਤਿ ਅਤੇ ਸੰਤੋਖ ਵਿਚ ਧਿਆਨ ਲਗਾਓ ਅਤੇ ਕਥਨੀ ਦੁਆਰਾ ਬ੍ਰਹਮ ਗਿਆਨ ਦਾ ਕਥਨ ਕਰੋ। ੧੫। ਪੁੰਨਿਆ ਥਿਤ ਵਿਚ ਪੂਰਾ ਚੰਦ੍ਰਮਾ ਆਕਾਸ਼ ਵਿਚ ਚੜ੍ਹਦਾ ਹੈ। ਉਸ ਦੀਆਂ (ਸਾਰੀਆਂ) ਕਲਾਵਾਂ (ਕਿਰਨਾਂ) ਪਸਰਦੀਆਂ ਹਨ (ਅਤੇ ਉਨ੍ਹਾਂ ਤੋਂ) ਸਹਿਜ ਸੁਭਾਵਿਕ ਪ੍ਰਕਾਸ਼ ਹੁੰਦਾ ਹੈ। (ਉਹ ਪ੍ਰਭੂ) ਆਦਿ, ਅੰਤ ਅਤੇ ਮੱਧ ਵਿਚ ਸਥਿਤ ਹੋ ਰਿਹਾ ਹੈ (ਅਤੇ ਇਸ) ਸੁਖ ਸਾਗਰ ਵਿਚ ਕਬੀਰ ਵਿਚਰ ਰਿਹਾ ਹੈ। ੧੬।

**ਰਾਗ ਗਉੜੀ ਵਾਰ ਕਬੀਰ ਜੀਉ ਕੇ ੭**

(ਹੇ ਭਾਈ!) ਵਾਰ ਵਾਰ ਹਰਿ ਦੇ ਗੁਣ ਗਾਉਂਦੇ ਰਹੋ। ਗੁਰੂ ਪਾਸ ਪਹੁੰਚ ਕੇ ਹਰਿ ਦੇ ਭੇਦ ਨੂੰ ਪ੍ਰਾਪਤ ਕਰੋ। ੧। ਰਹਾਉ। ਐਤਵਾਰ ਨੂੰ (ਜਿਗਿਆਸੂ) ਭਗਤੀ ਕਰਨੀ ਸ਼ੁਰੂ ਕਰ ਦੇਵੇ। ਸ਼ਰੀਰ ਰੂਪ ਮੰਦਿਰ ਵਿਚ ਖ਼ਾਹਿਸ਼ਾਂ ਨੂੰ ਰੋਕ ਲਵੇ। ਦਿਨ-ਰਾਤ ਅਖੰਡ ਬਿਰਤੀ (*ਸੁਰਹੀ*) (ਪ੍ਰਭੂ ਚਰਣਾਂ ਵਿਚ) ਜੋੜੀ ਰਖੇ। ਤਦ ਸਹਿਜ ਅਵਸਥਾ ਵਿਚ ਅਨਹਦ ਵੀਣਾ ਵਜਦੀ ਹੈ।੧। ਸੋਮਵਾਰ ਨੂੰ ਚੰਦ੍ਰਮਾ ਵਿਚੋਂ ਅੰਮ੍ਰਿਤ ਝਰਦਾ ਹੈ। (ਉਸ ਨੂੰ) ਚਖਦਿਆਂ ਹੀ ਤੁਰੰਤ ਸਾਰੀ ਜ਼ਹਿਰ ਦੂਰ ਹੋ ਜਾਂਦੀ ਹੈ। ਬਾਣੀ ਦੁਆਰਾ (ਮਨ ਵਿਕਾਰਾਂ ਤੋਂ) ਰੋਕਿਆ ਹੋਇਆ (ਪ੍ਰਭੂ ਦੀ) ਦਰਗਾਹ ਵਿਚ ਟਿਕਿਆ ਰਹਿੰਦਾ ਹੈ। ਤਦ ਮਸਤ ਮਨ (ਨਾਮ ਰੂਪ ਅੰਮ੍ਰਿਤ ਨੂੰ) ਪੀਂਦਾ ਰਹਿੰਦਾ ਹੈ।੨। ਮੰਗਲਵਾਰ (ਨੂੰ ਸ਼ਰੀਰ ਰੂਪ ਕਿਲ੍ਹੇ ਦੀ) ਜਾਂਚ ਪੜਤਾਲ (*ਮਾਹੀਤਿ*) ਕਰ ਲੇ ਅਤੇ (ਕਾਮ ਆਦਿਕ) ਪੰਜ ਚੋਰਾਂ (ਦੇ ਹਮਲੇ ਦੀ) ਵਿਧੀ ਨੂੰ ਜਾਣ ਲੈ। (ਆਪਣੇ ਸ਼ਰੀਰ ਰੂਪ) ਘਰ ਨੂੰ ਛਡ ਕੇ ਬਾਹਰ ਨ ਜਾ, ਨਹੀਂ ਤਾਂ (ਪ੍ਰਭੂ ਰੂਪ) ਰਾਜਾ ਬਹੁਤ ਗੁੱਸੇ (*ਰਿਸੈ*) ਹੋਵੇਗਾ। ੩। ਬੁੱਧਵਾਰ ਨੂੰ (ਆਪਣੀ) ਬੁੱਧੀ ਨੂੰ ਪ੍ਰਕਾਸ਼ਿਤ ਕਰ। ਹਿਰਦੇ ਰੂਪ ਕਮਲ ਵਿਚ ਹਰਿ ਦਾ ਨਿਵਾਸ ਕਰ। ਗੁਰੂ ਨੂੰ ਮਿਲ ਕੇ (ਪਰਮਾਤਮਾ ਅਤੇ ਆਤਮਾ) ਦੋਹਾਂ ਨੂੰ ਇਕੋ ਥਾਂ ਕਰ ਲੈ (ਅਰਥਾਤ ਆਤਮਾ ਨੂੰ ਪਰਮਾਤਮਾ ਵਿਚ ਲੀਨ ਕਰ ਦੇ) ਅਤੇ ਉਲਟੇ ਹੋਏ (ਹਿਰਦੇ ਰੂਪ) ਕਮਲ ਨੂੰ ਸਿਧਾ ਕਰ ਲੈ। ੪।

ਵੀਰਵਾਰ ਨੂੰ (ਮਾਇਆਵੀ) ਵਿਸ਼ ਨੂੰ (ਨਦੀ ਵਿਚ) ਰੋੜ੍ਹ ਦੇ। ਤਿੰਨ ਦੇਵਤਿਆਂ (ਬ੍ਰਹਮਾ, ਵਿਸ਼ਣੂ ਅਤੇ ਸ਼ਿਵ) ਨੂੰ ਇਕ (ਪ੍ਰਭੂ) ਵਿਚ ਸਮੋ ਦੇ। ਤਿੰਨ ਨਦੀਆਂ (ਗੰਗਾ, ਯਮੁਨਾ ਅਤੇ ਸਰਸ੍ਵਤੀ ਦਾ ਸੰਗਮ ਪ੍ਰਭੂ ਦੀ) ਤ੍ਰਿਕੁਟੀ (ਕਰਮ, ਗਿਆਨ ਅਤੇ ਭਗਤੀ) ਵਿਚ ਹੈ। (ਫਿਰ) ਦਿਨ ਰਾਤ ਪਾਪਾਂ ਦੀ ਮੈਲ ਨੂੰ ਕਿਉਂ ਨਹੀਂ ਧੋਂਦਾ। ੫। ਸ਼ੁਕਰਵਾਰ ਨੂੰ (ਜੋ ਵਿਅਕਤੀ) ਚੰਗੇ ਕੰਮਾਂ (ਦੇ ਪ੍ਰਭਾਵ) ਨੂੰ ਜਰਦਾ ਹੈ, ਉਸ ਦਾ ਇਹ ਬ੍ਰਤ ਸਿਰੇ ਚੜ੍ਹਦਾ ਹੈ। (ਉਹ) ਹਰ ਰੋਜ਼ ਆਪਣੇ ਆਪ ਨਾਲ (ਅਰਥਾਤ ਆਪਣੇ ਮਨ ਨਾਲ) ਲੜਦਾ ਹੈ। ਸਾਰੀਆਂ ਪੰਜ (ਗਿਆਨ) ਇੰਦ੍ਰੀਆਂ ਨੂੰ ਚੰਗੀ ਤਰ੍ਹਾਂ ਵਸ ਵਿਚ ਰਖਦਾ ਹੈ। ਤਦ ਦ੍ਵੈਤ ਭਾਵ ਵਾਲੀ ਦ੍ਰਿਸ਼ਟੀ ਵਿਚ ਕਦੇ ਵੀ ਨਹੀਂ ਪੈਂਦਾ। ੬। ਸ਼ਨੀਵਾਰ (ਛਨਿਚਰਵਾਰ) ਨੂੰ (ਪ੍ਰਭੂ ਦੀ) ਹਿਰਦੇ ਵਿਚ ਸਥਿਤ ਜੋ ਜੋਤਿ ਦੀ ਵਟੀ ਹੈ, ਉਸ ਨੂੰ ਦ੍ਰਿੜ੍ਹ ਕਰਕੇ ਰਖ। (ਜਦ) ਬਾਹਰ ਅੰਦਰ (ਉਸ ਜੋਤਿ ਦਾ) ਪ੍ਰਕਾਸ਼ ਹੋ ਗਿਆ, ਤਦ (ਸਮਝੋ ਕਿ) ਸਾਰੇ (ਪੂਰਬਲੇ) ਕਰਮਾਂ ਦਾ ਨਾਸ਼ ਹੋ ਗਿਆ। ੭। ਜਦ ਤਕ ਹਿਰਦੇ ਵਿਚ ਦ੍ਵੈਤ-ਭਾਵ ਦੀ ਪ੍ਰਤਿਸ਼ਠਾ ਹੈ, ਤਦ ਤਕ (ਈਸ਼ਵਰ) ਮਹਲ ਵਿਚ ਜਾਣਾ ਨਹੀਂ ਲਭਦਾ। ਜਦ (ਸਰਬਤ੍ਰ) ਰਮਣ ਕਰ ਰਹੇ ਪ੍ਰਭੂ ਨਾਲ ਪਿਆਰ ਲਗਿਆ, ਕਬੀਰ ਦਾ ਕਥਨ ਹੈ, ਤਦ (ਸ਼ਰੀਰ ਦੇ ਸਾਰੇ) ਅੰਗ ਨਿਰਮਲ ਹੋ ਗਏ। ੮।੧।

ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ ॥ ੧ਓ ਸਤਿਗੁਰ ਪ੍ਰਸਾਦਿ ॥
ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥੧॥ ਰਹਾਉ ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥
ਚਰਨ ਬਧਿਕ ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ॥੧॥
ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥

ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ
੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥
ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥ ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥
ਰਾਮ ਗੁਸਈਆ ਜੀਅ ਕੇ ਜੀਵਨਾ ॥ ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ ਰਹਾਉ ॥
ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥ ਚਰਣ ਨ ਛਾਡਉ ਸਰੀਰ ਕਲ ਜਾਈ ॥੨॥
ਕਹੁ ਰਵਿਦਾਸ ਪਰਉ ਤੇਰੀ ਸਾਭਾ ॥ ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥੩॥੧॥

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

੧ਓ ਸਤਿਗੁਰ ਪ੍ਰਸਾਦਿ ॥ ਗਉੜੀ ਬੈਰਾਗਣਿ ਰਵਿਦਾਸ ਜੀਉ ॥
ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥
ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ ਰਹਾਉ ॥
ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯ੍ਯਾਪਾਰੁ ॥
ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥੨॥
ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥
ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥੩॥
ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥

**ਰਾਗੁ ਗਉੜੀ ਚੇਤੀ ਬਾਣੀ ਨਾਮ ਦੇਉ ਜੀਉ ਕੀ**

ਹੇ ਪ੍ਰਭੂ! ('ਰਾਮ ਨਾਮ' ਦੇ ਅੱਖਰਾਂ ਵਾਲੇ) ਪੱਥਰ ਤਾਰ ਦਿੱਤੇ ਸਨ। 'ਰਾਮ' (ਦਾ ਨਾਮ) ਸਿਮਰਨ ਵਾਲੇ ਲੋਕ ਕਿਉਂ ਨਹੀਂ ਤਰਨਗੇ।੧ ।ਰਹਾਉ।(ਤੂੰ) ਵੇਸਵਾ ਤਾਰ ਦਿੱਤੀ, ਕੁਰੂਪ ਕੁਬਜਾ (ਨੂੰ ਤਾਰ ਦਿੱਤਾ), ਅਜਾਮਲ ਸ਼ਿਕਾਰੀ ਨੂੰ ਤਾਰ ਦਿੱਤਾ।(ਸ੍ਰੀ ਕ੍ਰਿਸ਼ਨ ਦੇ) ਪੈਰਾਂ ਵਿਚ (ਤੀਰ ਮਾਰਨ ਵਾਲੇ) ਸ਼ਿਕਾਰੀ ਅਤੇ ਉਸ ਵਰਗੇ (ਕਈ ਹੋਰ) ਮੁਕਤ ਹੋ ਗਏ। ਮੈਂ ਉਨ੍ਹਾਂ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ ਜਿਨ੍ਹਾਂ ਨੇ ਰਾਮ (ਦਾ ਨਾਮ) ਕਿਹਾ ਹੈ (ਅਰਥਾਤ ਸਿਮਰਿਆ ਹੈ)।੧। ਦਾਸੀ ਦੇ ਪੁੱਤਰ ਬਿਦਰ, ਭਗਤ ਸੁਦਾਮਾ (ਨੂੰ ਤਾਰ ਦਿੱਤਾ) ਅਤੇ ਉਗ੍ਰਸੈਨ ਨੂੰ ਰਾਜ ਦਿੱਤਾ। ਹੇ ਨਾਮਦੇਵ ਦੇ ਸੁਆਮੀ! (ਤੇਰੀ ਕ੍ਰਿਪਾ ਨਾਲ) ਜਪ-ਹੀਨ, ਤਪ-ਹੀਨ, ਕੁਲ-ਹੀਨ, ਕਰਮ-ਹੀਨ ਵੀ ਤਰ ਗਏ।੨।੧।

**ਰਾਗੁ ਗਉੜੀ ਰਵਿਦਾਸ ਜੀ ਦੇ ਪਦੇ ਗਉੜੀ ਗੁਆਰੇਰੀ**

(ਮੈਨੂੰ) ਦਿਨ ਰਾਤ (ਇਹੀ) ਸੋਚ ਰਹਿੰਦੀ ਹੈ ਕਿ ਮੇਰੀ ਸੰਗਤ ਭੈੜੀ (*ਪੋਚ*) ਹੈ। ਮੇਰਾ ਕਰਮ ਖੋਟ ਵਾਲਾ ਹੈ ਅਤੇ ਜਨਮ ਵੀ ਮਾੜੇ ਢੰਗ ਨਾਲ ਹੋਇਆ ਹੈ (ਅਰਥਾਤ ਨੀਵੀ ਜਾਤਿ ਵਿਚ ਹੋਇਆ ਹੈ)।੧। ਹੇ ਸੁਆਮੀ! ਹੇ ਜੀਵਾਂ ਦੇ ਜੀਵਨ-ਦਾਤੇ! ਮੈਨੂੰ ਨ ਵਿਸਾਰੋ ਮੈਂ ਤੇਰਾ ਦਾਸ ਹਾਂ।੧। ਰਹਾਉ। (ਹੇ ਪ੍ਰਭੂ!) ਮੇਰੀ (ਭੈੜੇ ਆਚਾਰ ਵਾਲੀ) ਬਿਪਤਾ ਦੂਰ ਕਰ ਦਿਓ ਅਤੇ ਚੰਗੇ ਭਾਵ ਵਾਲਾ ਸੇਵਕ ਬਣਾ ਲਵੋ।(ਮੈਂ ਤੇਰੇ) ਚਰਣ ਨਹੀਂ ਛਡਾਂਗਾ, ਭਾਵੇਂ ਸ਼ਰੀਰ ਦੀ ਸ਼ਕਤੀ (*ਕਲ*) ਵੀ ਚਲੀ ਜਾਏ।੨। ਰਵਿਦਾਸ ਦਾ ਕਥਨ ਹੈ ਕਿ (ਹੇ ਪ੍ਰਭੂ! ਮੈਂ) ਤੇਰੀ ਸਾਂਭ ਸੰਭਾਲ ਜਾਂ ਸਰਪ੍ਰਸਤੀ ਵਿਚ ਪਿਆ ਹਾਂ। ਦਾਸ ਨੂੰ ਜਲਦੀ ਮਿਲੋ, ਦੇਰ (*ਬਿਲਾਂਬਾ*) ਨ ਕਰੋ।੩।੧।

(ਉਸ) ਸ਼ਹਿਰ ਦਾ ਨਾਂ ਬੇਗਮਪੁਰਾ (ਅਰਥਾਤ ਗ਼ਮ ਤੋਂ ਰਹਿਤ ਨਗਰੀ) ਹੈ। ਉਸ ਸਥਾਨ ਵਿਚ ਦੁਖ ਅਤੇ ਚਿੰਤਾ (*ਅੰਦੋਹੁ*) ਨਹੀਂ ਹੈ। ਨ ਘਬਰਾਹਟ (*ਤਸਵੀਸ*) ਹੈ, ਨ ਖ਼ਿਰਾਜ (ਕਰ) ਹੈ ਨ ਹੀ ਸੰਪੱਤੀ ਹੈ; ਨ ਖ਼ੌਫ਼ ਹੈ, ਨ ਦੋਸ਼ ਹੈ, ਨ ਤਰਸ ਹੈ ਅਤੇ ਨ ਹੀ ਨਿਘਾਰ (*ਜਵਾਲੁ*) ਹੈ।੧। ਹੇ ਮੇਰੇ ਭਾਈ! ਹੁਣ ਮੈਂ ਚੰਗਾ ਠਿਕਾਣਾ/ਦੇਸ (*ਵਤਨ*) ਪ੍ਰਾਪਤ ਕਰ ਲਿਆ ਹੈ। ਉਥੇ ਸਦਾ ਸੁਖ-ਸਾਂਦ ਹੀ ਹੈ।੧। ਰਹਾਉ। ਉਥੋਂ ਦੀ ਪਾਤਸ਼ਾਹੀ ਸਦਾ ਕਾਇਮ ਰਹਿਣ ਵਾਲੀ ਹੈ।(ਉਥੇ ਕਿਸੇ ਦਾ) ਦੂਜਾ ਤੀਜਾ ਦਰਜਾ ਨਹੀਂ ਹੈ, (ਸਭ) ਇਕ ਸਮਾਨ ਹਨ। (ਉਹ ਨਗਰ) ਚੰਗੀ ਆਬਾਦੀ ਵਾਲਾ ਹੈ ਅਤੇ ਸਦਾ ਪ੍ਰਸਿੱਧ ਰਹਿਣ ਵਾਲਾ ਹੈ। ਉਥੇ ਧਨੀ (*ਗਨੀ*) ਅਤੇ ਰਜੇ ਪੁਜੇ (*ਮਾਮੂਰ*) ਲੋਕ ਵਸਦੇ ਹਨ।੨। (ਉਥੋਂ ਦੇ ਵਾਸੀ) ਜਿਵੇਂ ਚਾਹੁੰਦੇ ਹਨ, ਉਸੇ ਤਰ੍ਹਾਂ ਵਿਚਰਦੇ ਹਨ। (ਉਹ ਈਸ਼ਵਰੀ) ਮਹਲ ਦੇ ਜਾਣੂ (*ਮਹਰਮ*) ਹਨ, (ਉਨ੍ਹਾਂ ਨੂੰ) ਕੋਈ ਨਹੀਂ ਰੋਕਦਾ। ਰਵਿਦਾਸ ਚਮਾਰ ਦਾ ਕਥਨ ਹੈ ਕਿ (ਉਹ) ਖ਼ਲਾਸ ਹੋ ਗਿਆ ਹੈ। ਜੋ (ਵਿਅਕਤੀ) ਸਾਡੇ ਸ਼ਹਿਰ ਦਾ ਵਾਸੀ ਹੈ, ਉਹ ਸਾਡਾ ਮਿਤਰ ਹੈ।੩।੨।

**ਗਉੜੀ ਬੈਰਾਗਣਿ ਰਵਿਦਾਸ ਜੀਉ**

(ਮੇਰੀ ਜੀਵਨ-ਯਾਤ੍ਰਾ ਦਾ) ਰਸਤਾ ਬਹੁਤ ਉੱਚਾ-ਨੀਵਾਂ ਅਤੇ ਪਹਾੜੀ ਹੈ ਅਤੇ ਮੇਰਾ ਸ਼ਰੀਰ ਰੂਪ ਬਲਦ ਗੁਣ-ਹੀਣ (ਬਲ-ਹੀਨ) ਹੈ। (ਇਸੇ ਲਈ) ਪ੍ਰਭੂ ਪਾਸ (ਮੇਰੀ) ਇਕ ਬੇਨਤੀ ਹੈ ਕਿ ਹੇ ਪਰਮਾਤਮਾ! ਮੇਰੀ (ਰਾਮ-ਨਾਮ ਰੂਪ) ਪੂੰਜੀ ਨੂੰ ਬਚਾ ਲੈ।੧। (ਹੇ ਭਾਈ!) ਕੋਈ ਰਾਮ-ਨਾਮ ਦਾ ਵਣਜਾਰਾ ਹੈ (ਜੋ ਮੇਰੇ ਨਾਲ ਤੁਰੇ)। ਮੇਰੇ ਮਾਲ ਦਾ ਕਾਫ਼ਲਾ (*ਟਾਂਡਾ*) ਲਇਆ ਹੋਇਆ ਜਾ ਰਿਹਾ ਹੈ।੧। ਰਹਾਉ। ਮੈਂ ਰਾਮ ਦਾ ਵਣਜਾਰਾ ਹਾਂ ਅਤੇ ਸਹਿਜ (ਗਿਆਨ) ਦਾ ਵਪਾਰ ਕਰ ਰਿਹਾ ਹਾਂ। ਮੈਂ ਰਾਮ-ਨਾਮ ਰੂਪ ਧਨ ਲਦਿਆ ਹੈ ਅਤੇ ਸੰਸਾਰ ਨੇ (ਮਾਇਆ ਰੂਪ) ਵਿਸ਼ ਲਦੀ ਹੋਈ ਹੈ।੨। ਹੇ ਲੋਕ ਪਰਲੋਕ ਨੂੰ ਜਾਣਨ ਵਾਲੇ (ਚਿਤਰ ਗੁਪਤ)! (ਤੁਸੀਂ ਜੋ ਮਰਜ਼ੀ ਹੈ) ਊਲ ਜਲੂਲ ਲਿਖ ਲਵੋ। ਮੈਨੂੰ ਜਮ ਦਾ ਡੰਡ ਨਹੀਂ ਲਗ ਸਕਦਾ। (ਕਿਉਂਕਿ ਮੈਂ ਸੰਸਾਰ ਦੇ) ਸਾਰੇ ਜੰਜਾਲ ਤਿਆਗ ਦਿੱਤੇ ਹਨ।੩। ਜਿਸ ਤਰ੍ਹਾਂ ਕੁਸੁੰਭ ਦਾ ਰੰਗ (ਥੁੜ-ਚਿਰਾ ਹੈ), ਉਸੇ ਤਰ੍ਹਾਂ ਦਾ ਇਹ ਸੰਸਾਰ (ਨਾਸ਼ਮਾਨ) ਹੈ। ਰਵਿਦਾਸ

ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥

ਗਉੜੀ ਪੂਰਬੀ ਰਵਿਦਾਸ ਜੀਉ ੴ ਸਤਿਗੁਰ ਪ੍ਰਸਾਦਿ ॥
ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥
ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥
ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥
ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥
ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥੧॥

ਗਉੜੀ ਬੈਰਾਗਣਿ ੴ ਸਤਿਗੁਰ ਪ੍ਰਸਾਦਿ ॥
ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥
ਪਾਰੁ ਕੈਸੇ ਪਾਇਬੋ ਰੇ ॥ ਮੋ ਸਉ ਕੋਊ ਨ ਕਹੈ ਸਮਝਾਇ ॥
ਜਾ ਤੇ ਆਵਾ ਗਵਨੁ ਬਿਲਾਇ ॥੧॥ ਰਹਾਉ ॥
ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥
ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥
ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥
ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥

ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥
ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥੫॥
ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥੬॥
ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥
ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥੭॥
ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥
ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥੧॥

ਚਮਾਰ ਦਾ ਕਥਨ ਹੈ ਕਿ ਮੇਰੇ ਪ੍ਰਭੂ ਦਾ ਰੰਗ ਮਜੀਠ ਵਰਗਾ ਹੈ (ਅਰਥਾਤ ਪੱਕਾ ਹੈ)।੪।੧।

**ਗਉੜੀ ਪੂਰਬੀ ਰਵਿਦਾਸ ਜੀਉ**

ਜਿਵੇਂ (ਕੋਈ) ਖੂਹ ਡੱਡੂਆਂ ਨਾਲ ਭਰਿਆ ਹੋਵੇ (ਉਨ੍ਹਾਂ ਡੱਡੂਆਂ ਨੂੰ ਖੂਹ ਤੋਂ ਬਾਹਰ) ਕਿਸੇ ਹੋਰ ਦੇਸ਼ ਵਿਦੇਸ਼ ਦੀ ਸੂਝ ਨਹੀਂ ਹੁੰਦੀ। ਤਿਵੇਂ ਮੇਰਾ ਮਨ ਮਾਇਆ ਵਿਚ ਇਤਨਾ ਖੁੰਭਿਆ ਹੋਇਆ ਹੈ (ਕਿ ਉਸ ਨੂੰ ਮਾਇਆ ਤੋਂ ਭਿੰਨ) ਕਿਸੇ ਹਦ-ਬੰਨੇ ਦਾ ਗਿਆਨ ਨਹੀਂ ਹੈ। ੧। ਹੇ ਸਾਰੇ ਲੋਕਾਂ (*ਭਵਨ*) ਦੇ ਸੁਆਮੀ! (ਮੈਨੂੰ) ਇਕ ਛਿਣ ਲਈ ਦਰਸ਼ਨ ਦਿਓ ਜੀ।੧। ਰਹਾਉ। ਹੇ ਮਾਧੋ! ਮੇਰੀ ਮਤਿ ਮੈਲੀ ਹੋ ਗਈ ਹੈ, (ਇਸ ਲਈ) ਤੇਰੀ ਗਤਿਵਿਧੀ ਸਮਝੀ ਨਹੀਂ ਜਾਂਦੀ। (ਮੇਰੇ ਉਤੇ) ਕ੍ਰਿਪਾ ਕਰੋ (ਤਾਂ ਜੋ ਮੇਰਾ) ਭਰਮ ਦੂਰ ਹੋ ਜਾਵੇ ਅਤੇ ਮੈਨੂੰ ਸੁਮਤਿ ਦੇ ਕੇ ਸਮਝਾ ਦਿਓ।੨। ਸ਼ਿਵ ਤੋਂ ਵੀ (ਤੇਰਾ ਭੇਦ) ਨਹੀਂ ਪਾਇਆ ਜਾ ਸਕਦਾ (ਕਿਉਂਕਿ) ਗੁਣ ਅਪਾਰ ਹਨ, ਕਥਨ (ਨਹੀਂ ਕੀਤੇ ਜਾ ਸਕਦੇ)। ਰਵਿਦਾਸ ਚਮਾਰ ਦਾ ਕਥਨ ਹੈ ਕਿ ਪ੍ਰੇਮ-ਭਗਤੀ ਕਰਕੇ ਹੀ ਕੁਝ ਕਹਿ ਸਕਿਆ ਹਾਂ।੩।੧।

**ਗਉੜੀ ਬੈਰਾਗਣਿ**

(ਪੁਰਾਤਨ ਮਾਨਤਾ ਅਨੁਸਾਰ) ਸਤਿਯੁਗ ਵਿਚ ਸਤ੍ਯ, ਤ੍ਰੇਤਾ ਯੁਗ ਵਿਚ ਯੱਗ, ਦੁਆਪੁਰ ਯੁਗ ਵਿਚ ਪੂਜਾ-ਆਚਾਰ (ਦੀ ਪ੍ਰਧਾਨਤਾ ਸੀ)। ਤਿੰਨਾਂ ਯੁਗਾਂ ਵਿਚ ਤਿੰਨ ਕਰਮ ਦ੍ਰਿੜ੍ਹ ਕਰਵਾਏ ਜਾਂਦੇ ਸਨ, (ਪਰ ਹੁਣ) ਕਲਿਯੁਗ ਵਿਚ ਕੇਵਲ ਨਾਮ ਦਾ ਹੀ ਆਧਾਰ ਹੈ। ੧। (ਇਨ੍ਹਾਂ ਕਰਮਾਂ ਨਾਲ) ਸੰਸਾਰ ਦਾ ਪਾਰ ਕਿਵੇਂ ਪਾਇਆ ਜਾ ਸਕੇਗਾ। ਮੈਨੂੰ ਕੋਈ ਵੀ ਕਹਿ ਕੇ ਨਹੀਂ ਸਮਝਾਉਂਦਾ ਜਿਸ ਕਰਕੇ ਆਵਾਗਵਣ ਖ਼ਤਮ ਹੋ ਸਕੇ।੧। ਰਹਾਉ। (ਸ਼ਾਸਤ੍ਰਾਂ ਸਮ੍ਰਿਤੀਆਂ ਵਿਚ) ਬਹੁਤ ਤਰ੍ਹਾਂ ਨਾਲ ਧਰਮ-ਕਰਮਾਂ ਦਾ ਨਿਰੂਪਣ ਕੀਤਾ ਗਿਆ ਹੈ ਅਤੇ ਸਭ ਲੋਕ (ਉਨ੍ਹਾਂ ਅਨੁਸਾਰ ਹੀ) ਕਰਮ ਕਰਦਾ ਦਿਸਦੇ ਹਨ। (ਪਰ) ਕਿਹੜੇ ਕਰਮ ਨਾਲ (ਆਵਾਗਵਣ ਦੇ ਚੱਕਰ ਤੋਂ) ਬਚ ਸਕੀਦਾ ਹੈ? (ਉਹ ਕਿਹੜਾ ਕਰਮ ਹੈ) ਜਿਸ ਨੂੰ ਸਾਧਣ ਨਾਲ ਸਫਲਤਾ ਪ੍ਰਾਪਤ ਹੁੰਦੀ ਹੈ।੨। ਵੇਦਾਂ ਅਤੇ ਪੁਰਾਣਾਂ ਨੂੰ ਸੁਣ ਕੇ ਅਤੇ ਕਰਮਾਂ ਅਕਰਮਾਂ ਨੂੰ ਵਿਚਾਰਨ ਨਾਲ ਸ਼ੰਕਾ (ਵਧਦੀ ਹੈ)। (ਕਰਮ ਕਰਨ ਨਾਲ ਵੀ) ਸਦਾ ਹਿਰਦੇ ਵਿਚ ਸੰਸ਼ਾ ਬਣਿਆ ਰਹਿੰਦਾ ਹੈ (ਕਿ ਇਹ ਫਲੀਭੂਤ ਹੋਣਗੇ ਜਾਂ ਨਹੀਂ)। (ਤੁਸੀਂ ਦਸੋ ਕਿ) ਕਿਹੜਾ (ਕਰਮ ਹੈ ਜਿਸ ਨਾਲ) ਹੰਕਾਰ ਦੂਰ ਹੁੰਦਾ ਹੈ।੩। (ਤੀਰਥ ਇਸ਼ਨਾਨ ਕਰਨ 'ਤੇ ਸ਼ਰੀਰ ਨੂੰ) ਬਾਹਰੋਂ ਹੀ ਪਾਣੀ ਨਾਲ ਧੋਈਦਾ ਹੈ, ਹਿਰਦੇ ਅੰਦਰ ਤਾਂ ਅਨੇਕ ਪ੍ਰਕਾਰ ਦੇ ਵਿਕਾਰ (ਟਿਕੇ ਰਹਿੰਦੇ ਹਨ)। (ਫਿਰ) ਕਿਹੜੇ (ਇਸ਼ਨਾਨ) ਨਾਲ ਸ਼ੁੱਧ ਹੋ ਸਕੀਦਾ ਹੈ। (ਇਹ) ਸੁਚ ਦਾ ਵਿਵਹਾਰ ਤਾਂ ਹਾਥੀ (*ਕੁੰਚਰ*) ਦੇ ਇਸ਼ਨਾਨ ਵਰਗਾ ਹੈ।੪।

(ਇਹ ਗੱਲ) ਸਾਰਾ ਸੰਸਾਰ ਜਾਣਦਾ ਹੈ ਕਿ ਸੂਰਜ ਦੇ ਪ੍ਰਕਾਸ਼ ਨਾਲ ਰਾਤ ਦੀ ਜੋ ਗਤਿ ਹੁੰਦੀ ਹੈ (ਅਰਥਾਤ ਅੰਧਕਾਰ ਖ਼ਤਮ ਹੋ ਜਾਂਦਾ ਹੈ)। (ਇਹ ਗੱਲ ਤਾਂ ਇਸ ਤਰ੍ਹਾਂ ਦੀ ਹੈ) ਮਾਨੋ ਤਾਂਬੇ ਨਾਲ ਪਾਰਸ ਨੂੰ ਛੋਹਣ ਨਾਲ ਸੋਨਾ (*ਕਨਕ*) ਹੋਣ ਵਿਚ ਦੇਰ ਨਹੀਂ ਲਗਦੀ। ੫। (ਜੇ) ਮੱਥੇ ਉਤੇ ਪੂਰਬਲੇ ਭਾਗ ਲਿਖੇ ਹੋਣ ਤਾਂ ਗੁਰੂ ਰੂਪ ਸ੍ਰੇਸ਼ਠ ਪਾਰਸ ਮਿਲ ਜਾਂਦਾ ਹੈ। ਗਿਆਨ ਅਵਸਥਾ (*ਉਨਮਨ*) ਵਿਚ ਪਹੁੰਚ ਕੇ ਮਨ ਮਨ ਵਿਚ ਹੀ (ਹਰਿ ਨੂੰ) ਮਿਲ ਪੈਂਦਾ ਹੈ ਅਤੇ ਕਠੋਰ ਦਰਵਾਜ਼ੇ ਖੁਲ੍ਹ ਜਾਂਦੇ ਹਨ। ੬। (ਜਿਸ ਸਾਧਕ ਨੇ) ਭਗਤੀ ਦੀ ਜੁਗਤ ਆਪਣੀ ਮਤਿ ਵਿਚ ਸਤਿ ਕਰ ਕੇ ਮੰਨ ਲਈ ਹੈ, (ਉਸ ਦੇ) ਵਿਕਾਰਾਂ ਤੋਂ ਪੈਦਾ ਹੋਏ (ਸਾਰੇ) ਭਰਮ ਅਤੇ ਬੰਧਨ ਕਟ ਜਾਂਦੇ ਹਨ। (ਫਿਰ ਸਾਧਕ) ਮਨ ਨੂੰ ਵਸ ਵਿਚ ਕਰਕੇ ਪ੍ਰੇਮ ਪੂਰਵਕ (*ਰਸਿ*) (ਪ੍ਰਭੂ ਨੂੰ) ਮਿਲਦਾ ਹੈ ਅਤੇ ਇਕ ਨਿਰਾਕਾਰ ਪ੍ਰਭੂ ਦੇ ਗੁਣਾਂ ਦੇ ਵਿਚਾਰ (ਵਿਚ ਲਗਦਾ ਹੈ)।੭। ਅਨੇਕ ਯਤਨ ਅਤੇ (ਹਠ-ਸਾਧਨਾ ਦੁਆਰਾ) ਨਿਗ੍ਰਹ ਕੀਤੇ ਹਨ, ਪਰ ਭਰਮ ਦੀ ਫਾਹੀ ਟਾਲਿਆਂ ਟਲੀ ਨਹੀਂ ਹੈ। (ਕਰਮ ਕਾਂਡਾ ਨਾਲ) ਪ੍ਰੇਮ ਭਗਤੀ ਪੈਦਾ ਨਹੀਂ ਹੁੰਦੀ, ਇਸੇ ਕਰਕੇ ਰਵਿਦਾਸ (ਕਰਮ-ਕਾਂਡਾ ਤੋਂ) ਉਦਾਸ/ਨਿਰਾਸ਼ ਹੈ।੮।੧।

ਰਾਗੁ ਆਸਾ ਮਹਲਾ ੧ ਘਰੁ ੧ ਸੋ ਦਰੁ ॥
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਆਸਾ ਮਹਲਾ ੧ ਘਰੁ ੧ ਸੋ ਦਰੁ ॥
ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ ॥
ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥
ਗਾਵਨ੍ਹਿ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ ॥
ਗਾਵਨ੍ਹਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਵੀਚਾਰੇ ॥
ਗਾਵਨ੍ਹਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥
ਗਾਵਨ੍ਹਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਨ੍ਹਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨ੍ਹਿ ਤੁਧਨੋ ਸਾਧ ਬੀਚਾਰੇ ॥
ਗਾਵਨ੍ਹਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥
ਗਾਵਨਿ ਤੁਧਨੋ ਪੰਡਿਤ ਪੜੇ ਰਖੀਸੁਰ ਜੁਗੁ ਜੁਗੁ ਬੇਦਾ ਨਾਲੇ ॥
ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥
ਗਾਵਨ੍ਹਿ ਤੁਧਨੋ ਰਤਨ ਉਪਾਏ ਤੇਰੇ ਜੇਤੇ ਅਠਸਠਿ ਤੀਰਥ ਨਾਲੇ ॥
ਗਾਵਨ੍ਹਿ ਤੁਧਨੋ ਜੋਧ ਮਹਾਬਲ ਸੂਰਾ ਗਾਵਨ੍ਹਿ ਤੁਧਨੋ ਖਾਣੀ ਚਾਰੇ ॥
ਗਾਵਨ੍ਹਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥
ਸੇਈ ਤੁਧਨੋ ਗਾਵਨ੍ਹਿ ਜੋ ਤੁਧੁ ਭਾਵਨ੍ਹਿ ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਦੇਖੈ ਕੀਤਾ ਅਪਣਾ ਜਿਉ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥੧॥੧॥*

ਆਸਾ ਮਹਲਾ ੪ ॥
ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥
ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥
ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥

* ਇਹ ਸ਼ਬਦ ਕੁਝ ਪਾਠਾਂਤਰ ਸਹਿਤ ਜਪੁ ਜੀ ਅਤੇ ਗੁ.ਗ੍ਰੰ. ਪੰਨਾ 8,9 ਉਤੇ ਵੀ ਦਰਜ ਹੈ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।

**ਰਾਗੁ ਆਸਾ ਮਹਲਾ ੧ ਘਰੁ ੧ ਸੋ ਦਰੁ**

(ਹੇ ਪ੍ਰਭੂ!) ਤੇਰਾ ਉਹ ਦਰ ਕਿਹੋ ਜਿਹਾ ਹੈ ਅਤੇ ਉਹ ਘਰ ਕਿਹੋ ਜਿਹਾ ਹੈ ਜਿਥੇ ਬੈਠ ਕੇ ਸਭ ਨੂੰ ਸੰਭਾਲਦਾ ਹੈਂ। ਤੇਰੇ (ਦੁਆਰ 'ਤੇ) ਅਨੇਕਾਂ ਤੇ ਅਸੰਖਾਂ ਨਾਦ ਵਜ ਰਹੇ ਹਨ ਅਤੇ ਕਿਤਨੇ ਹੀ ਤੇਰੇ ਵਜਾਉਣ ਵਾਲੇ ਹਨ। ਤੇਰੇ (ਦਰ ਉਤੇ) ਰਾਗਣੀਆਂ ਸਹਿਤ ਕਿਤਨੇ ਹੀ ਰਾਗ ਗਾਏ ਜਾ ਰਹੇ ਹਨ ਅਤੇ ਕਿਤਨੇ ਹੀ ਤੇਰੇ ਗਾਉਣ ਵਾਲੇ ਹਨ। ਪੌਣ, ਪਾਣੀ, ਅਗਨੀ (*ਬੈਸੰਤਰ*), ਧਰਮ ਰਾਜ, ਤੇਰੇ ਦੁਆਰ ਉਤੇ ਜਸ-ਗਾਨ ਕਰ ਰਹੇ ਹਨ। ਧਰਮਰਾਜ ਦੇ ਵਿਚਾਰਨ ਲਈ (ਜੀਵਾਂ ਦੀ ਗਤਿ-ਵਿਧੀ ਨੂੰ) ਲਿਖਣਾ ਜਾਣਨ ਵਾਲੇ ਚਿਤਰ-ਗੁਪਤ ਤਕ ਲਿਖ ਲਿਖ ਕੇ ਤੇਰਾ ਗਾਇਨ ਕਰ ਰਹੇ ਹਨ। ਤੇਰੇ ਹੀ ਸਦਾ ਸਵਾਰੇ ਹੋਏ ਸ਼ਿਵ (*ਈਸਰੁ*), ਬ੍ਰਹਮਾ, ਦੇਵੀ ਸਭ ਤੈਨੂੰ ਗਾ ਰਹੇ ਹਨ। ਇੰਦ੍ਰਾਸਣ ਉਤੇ ਬੈਠੇ ਇੰਦ੍ਰ ਦੇਵਤਿਆਂ ਸਹਿਤ ਤੇਰੇ ਦੁਆਰ ਉਤੇ ਜਸਗਾਨ ਕਰ ਰਿਹਾ ਹੈ। ਸਿੱਧ ਲੋਕ ਸਮਾਧੀਆਂ ਲਗਾ ਕੇ ਅਤੇ ਸਾਧ ਲੋਕ ਵਿਚਾਰ-ਪੂਰਵਕ ਤੈਨੂੰ ਗਾ ਰਹੇ ਹਨ। ਜਤ (ਜਤ ਧਾਰਣ ਕਰਨ ਵਾਲੇ), ਦਾਨੀ (*ਸਤੀ*), ਸੰਤੋਖੀ ਵਿਅਕਤੀ ਤੈਨੂੰ ਗਾ ਰਹੇ ਹਨ ਅਤੇ ਹਠੀਲੇ ਸੂਰਮੇ ਵੀ ਤੇਰਾ ਜਸ ਗਾ ਰਹੇ ਹਨ। ਤੈਨੂੰ ਪੰਡਿਤ ਅਤੇ ਚਾਰ (*ਜੁਗੁ ਜੁਗੁ*) ਵੇਦਾਂ ਨੂੰ ਪੜ੍ਹਨ ਵਾਲੇ ਮੁਨੀਸ਼ਵਰ ਗਾ ਰਹੇ ਹਨ। ਸੁਅਰਗ ਲੋਕ, ਮਾਤ ਲੋਕ ਅਤੇ ਪਾਤਾਲ ਲੋਕ ਦੀਆਂ ਮਨ-ਮੋਹਕ ਸੁੰਦਰੀਆਂ ਤੈਨੂੰ ਗਾ ਰਹੀਆਂ ਹਨ। ਅਠਸਠ ਤੀਰਥ ਅਤੇ ਤੇਰੇ ਦੁਆਰਾ ਉਤਪੰਨ ਕੀਤੇ (ਚੌਦਾਂ) ਰਤਨ ਵੀ ਤੈਨੂੰ ਗਾ ਰਹੇ ਹਨ। ਤੈਨੂੰ ਮਹਾਬਲੀ ਯੋਧੇ ਅਤੇ ਸੂਰਮੇ ਅਤੇ ਚੌਹਾਂ ਖਾਣੀਆਂ (ਦੇ ਜੀਵ) ਗਾ ਰਹੇ ਹਨ। ਤੇਰੇ ਦੁਆਰਾ ਸਿਰਜੇ ਅਤੇ ਸਥਿਤ ਕੀਤੇ ਸਾਰੇ ਖੰਡ, ਮੰਡਲ, ਬ੍ਰਹਮੰਡ ਤੈਨੂੰ ਗਾ ਰਹੇ ਹਨ। ਉਹੀ ਤੈਨੂੰ ਗਾਉਂਦੇ ਹਨ, ਜੋ ਤੈਨੂੰ ਚੰਗੇ ਲਗਦੇ ਹਨ। (ਉਹੀ ਸੱਚੇ ਅਰਥਾਂ ਵਿਚ ਤੇਰੇ ਪ੍ਰੇਮ-ਰੰਗ ਵਿਚ) ਰਤੇ ਹੋਏ ਤੇਰੇ ਰਸਿਕ (*ਰਸਾਲੇ*) ਭਗਤ ਹਨ। ਹੋਰ ਵੀ ਕਿਤਨੇ ਤੈਨੂੰ ਗਾਉਣ ਵਾਲੇ ਹਨ, ਜੋ ਮੈਨੂੰ ਚੇਤੇ ਨਹੀਂ ਆਉਂਦੇ, ਹੇ ਨਾਨਕ! ਮੈਂ ਵਿਚਾਰ ਕਰਕੇ ਕੀ ਦਸਾਂ ?

ਉਹੀ (ਸ੍ਰਿਸ਼ਟੀ ਕਰਤਾ ਪਰਮਾਤਮਾ) ਸਦਾ ਸਤਿ ਸਰੂਪ ਹੈ, ਉਹੀ ਸੱਚਾ ਸਾਹਿਬ ਹੈ, (ਉਸ ਦਾ) ਨਾਮ ਵੀ ਸੱਚਾ ਹੈ। (ਉਹ) ਹੁਣ ਮੌਜੂਦ ਹੈ, ਉਹ ਮੌਜੂਦ ਸੀ ਅਤੇ ਉਹ ਮੌਜੂਦ ਰਹੇਗਾ; ਨ ਹੀ ਜੰਮਿਆ (*ਜਾਇ*) ਹੈ, ਨ ਮਰੇਗਾ (*ਜਾਸੀ*) ਜਿਸ ਨੇ ਇਸ ਸੰਸਾਰ ਦੀ ਰਚਨਾ ਕੀਤੀ ਹੈ। ਜਿਸ ਪਰਮਾਤਮਾ ਨੇ ਤਰ੍ਹਾਂ ਤਰ੍ਹਾਂ ਦੀਆਂ ਜਿਨਸਾਂ, ਵਸਤੂਆਂ ਦੀ ਰਚਨਾ ਕੀਤੀ ਹੈ ਅਤੇ ਜਿਸ ਨੇ ਮਾਇਆ ਦੀ ਉਤਪੱਤੀ ਕੀਤੀ ਹੈ, (ਉਹ ਪਰਮਾਤਮਾ) ਆਪਣੀ ਰਚੀ ਹੋਈ ਸ੍ਰਿਸ਼ਟੀ ਨੂੰ ਵੇਖਦਾ/ਸੰਭਾਲਦਾ ਹੈ, ਜਿਵੇਂ ਵੀ ਉਹ ਆਪਣੇ ਬਿਰਦ (*ਵਡਿਆਈ*) ਅਨੁਸਾਰ ਇਸ ਨੂੰ ਪਾਲਣਾ ਚਾਹੁੰਦਾ ਹੈ। ਜੋ ਉਸ ਨੂੰ ਇਛਿਤ ਹੈ, ਉਹੀ ਕਰਦਾ ਹੈ, (ਉਸ ਦੇ ਸਾਹਮਣੇ ਹੋਰ ਕੋਈ) ਹੁਕਮ ਨਹੀਂ ਕੀਤਾ ਜਾ ਸਕਦਾ। ਹੇ ਨਾਨਕ! ਉਹ ਪਾਤਿਸ਼ਾਹ ਹੈ, ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ। ਉਸ (ਮਹਾਨ ਪਰਮਾਤਮਾ ਦੀ) ਰਜ਼ਾ ਵਿਚ ਰਹਿਣਾ ਹੀ ਉਚਿਤ ਹੈ।੧।੧।

**ਆਸਾ ਮਹਲਾ ੪**

ਉਹ ਮਾਇਆ-ਮੁਕਤ (*ਨਿਰੰਜਨੁ*) ਪਰਮਾਤਮਾ ਮਾਇਆਵੀ ਪ੍ਰਭਾਵ ਤੋਂ ਅਭਿਜ ਹੈ, ਉਹ ਪਹੁੰਚ ਤੋਂ ਪਰੇ (*ਅਗਮ*) ਅਤੇ ਅਸੀਮ (*ਅਪਾਰਾ*) ਹੈ। ਹੇ ਸਤਿਸਰੂਪ ਸਿਰਜਨਹਾਰ ਪ੍ਰਭੂ! ਸਾਰੇ (ਜੀਵ) ਤੈਨੂੰ (ਸਦਾ) ਸਿਮਰਦੇ ਹਨ, ਸਭ ਆਰਾਧਨਾ ਕਰਦੇ ਹਨ। ਹੇ ਪ੍ਰਭੂ ਜੀ! ਸਾਰੇ ਜੀਵ ਤੇਰੀ ਹੀ (ਉਤਪੱਤੀ ਹਨ) ਅਤੇ ਤੂੰ ਹੀ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ। ਹੇ ਸੰਤੋ! ਹਰਿ ਦੀ ਭਗਤੀ ਕਰੋ

ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥
ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ ॥੧॥

ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥
ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥
ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥
ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥
ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ੍ ਕੁਰਬਾਣਾ ॥੨॥

ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖ ਵਾਸੀ ॥
ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀਉ ਤਿਨ ਟੂਟੀ ਜਮ ਕੀ ਫਾਸੀ॥
ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ ਤਿਨ ਕਾ ਭਉ ਸਭੁ ਗਵਾਸੀ॥
ਜਿਨ੍ ਸੇਵਿਆ ਜਿਨ੍ ਸੇਵਿਆ ਮੇਰਾ ਹਰਿ ਜੀਉ ਤੇ ਹਰਿ ਹਰਿ ਰੂਪਿ ਸਮਾਸੀ ॥
ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀਉ ਜਨੁ ਨਾਨਕੁ ਤਿਨ ਬਲਿ ਜਾਸੀ ॥੩॥

ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬੇਅੰਤ ਬੇਅੰਤਾ ॥
ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ॥
ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ ॥
ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿੰਮ੍ਰਿਤਿ ਸਾਸਤ ਜੀ
ਕਰਿ ਕਿਰਿਆ ਖਟੁ ਕਰਮ ਕਰੰਤਾ ॥
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥

ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥
ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ ॥
ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ ॥
ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ ॥
ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ ॥੫॥੨॥*

ੴ ਸਤਿਗੁਰ ਪ੍ਰਸਾਦਿ ॥
ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨ ॥
ਸੁਣਿ ਵਡਾ ਆਖੈ ਸਭ ਕੋਈ ॥ ਕੇਵਡੁ ਵਡਾ ਡੀਠਾ ਹੋਈ ॥
ਕੀਮਤਿ ਪਾਇ ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥

* ਇਹ ਸ਼ਬਦ ਗੁ.ਗ੍ਰੰ. ਪੰਨਾ 10-11 ਉਪਰ ਵੀ ਦਰਜ ਹੈ।

(ਕਿਉਂਕਿ ਉਹ) ਸਭ ਦੁਖਾਂ ਨੂੰ ਭੁਲਾ ਦੇਣ ਵਾਲਾ ਹੈ (ਅਰਥਾਤ ਖ਼ਤਮ ਕਰ ਦੇਣ ਵਾਲਾ ਹੈ)। (ਉਹ) ਪਰਮਾਤਮਾ ਆਪ ਹੀ ਸੁਆਮੀ (*ਠਾਕੁਰੁ*) ਹੈ ਅਤੇ ਆਪ ਹੀ ਸੇਵਕ ਹੈ। ਹੇ ਨਾਨਕ! (ਉਸ ਤੋਂ ਬਿਨਾ) ਜੀਵ ਵਿਚਾਰਾ ਕੀ ਹੈ ? (ਅਰਥਾਤ ਉਸ ਦੀ ਕੋਈ ਹਸਤੀ ਨਹੀਂ ਹੈ)।੧।

(ਹੇ ਪ੍ਰਭੂ!) ਤੂੰ ਹਰ ਇਕ ਸ਼ਰੀਰ (*ਘਟ*) ਵਿਚ ਵਿਆਪਕ ਹੈਂ, (ਤੂੰ) ਸਾਰਿਆਂ ਵਿਚ ਇਕ-ਰਸ (*ਨਿਰੰਤਰਿ*) (ਵਸ ਰਿਹਾ ਹੈਂ) ਅਤੇ (ਤੂੰ ਹਰ ਇਕ ਵਿਚ) ਇਕੋ ਪੁਰਸ਼ ਸਮਾਇਆ ਹੋਇਆ ਹੈਂ। (ਤੇਰੇ ਪੈਦਾ ਕੀਤੇ ਹੋਏ ਜੀਵਾਂ ਵਿਚੋਂ) ਕਈ ਦਾਤੇ ਹਨ, ਕਈ ਮੰਗਤੇ। ਇਹ ਸਭ ਤੇਰਾ ਹੀ ਅਸਚਰਜ (*ਵਿਡਾਣਾ*) ਕੌਤਕ (*ਚੋਜ*) ਹੈ। ਤੂੰ ਆਪ ਦਾਤਾ ਹੈਂ ਅਤੇ ਆਪ ਹੀ ਵਰਤਣ ਵਾਲਾ (*ਭੁਗਤਾ*) ਹੈਂ। ਮੈਂ ਤੇਰੇ ਬਿਨਾ ਕਿਸੇ ਹੋਰ (ਸੱਤਾ) ਨੂੰ ਨਹੀਂ ਜਾਣਦਾ। ਹੇ ਪ੍ਰਭੂ ਜੀ! ਤੂੰ ਬੇਅੰਤ ਹੈਂ, ਬੇਅੰਤ ਹੈਂ, ਮੈਂ ਤੇਰੇ ਕਿਹੜੇ ਕਿਹੜੇ ਗੁਣਾਂ ਦਾ ਬਖਾਨ ਕਰਾਂ। (ਹੇ ਪ੍ਰਭੂ ਜੀ!) ਜੋ (ਵਿਅਕਤੀ) ਤੇਰੀ ਆਰਾਧਨਾ ਕਰਦੇ ਹਨ, ਤੇਰੀ ਉਪਾਸਨਾ ਕਰਦੇ ਹਨ, ਦਾਸ ਨਾਨਕ ਉਨ੍ਹਾਂ ਤੋਂ ਨਿਛਾਵਰ ਹੁੰਦਾ ਹੈ।੨।

ਹੇ ਪਰਮਾਤਮਾ! ਤੇਰੀ (ਜੋ) ਆਰਾਧਨਾ ਕਰਦੇ ਹਨ, ਭਗਤੀ ਕਰਦੇ ਹਨ, ਉਹ ਮਨੁੱਖ (ਇਸ) ਯੁਗ (ਅਰਥਾਤ ਕਲਿਯੁਗ) ਵਿਚ ਸੁਖੀ ਰਹਿੰਦੇ ਹਨ। ਉਹ ਸੰਸਾਰਿਕ ਬੰਧਨਾਂ ਤੋਂ ਮੁਕਤ ਹਨ, ਖ਼ਲਾਸ ਹਨ, ਜਿਨ੍ਹਾਂ ਨੇ ਪਰਮਾਤਮਾ ਦੀ ਉਪਾਸਨਾ ਕੀਤੀ ਹੈ; ਉਨ੍ਹਾਂ ਦੀ ਜਮ-ਫਾਹੀ ਟੁਟ ਜਾਂਦੀ ਹੈ (ਅਰਥਾਤ ਉਹ ਅਭੈ-ਪਦ ਨੂੰ ਪ੍ਰਾਪਤ ਕਰ ਲੈਂਦੇ ਹਨ)। ਜਿਨ੍ਹਾਂ ਨੇ ਉਸ ਨਿਰਭਉ ਹਰਿਜੀ ਨੂੰ ਧਿਆਇਆ ਹੈ, ਉਨ੍ਹਾਂ ਦਾ ਨਿਰਭਉ (ਪਰਮਾਤਮਾ) ਹਰ ਪ੍ਰਕਾਰ ਦਾ ਡਰ ਦੂਰ ਕਰ ਦਿੰਦਾ (*ਗਵਾਸੀ*) ਹੈ। ਜਿਨ੍ਹਾਂ ਨੇ ਮੇਰੇ ਪਿਆਰੇ ਹਰਿਜੀ ਨੂੰ ਸੇਵਿਆ ਹੈ ਉਹ ਹਰਿ (ਪਰਮਾਤਮਾ) ਵਿਚ ਹੀ ਸਮਾ ਜਾਂਦੇ ਹਨ। ਉਹ ਧੰਨ ਹਨ, ਧੰਨ ਹਨ ਜਿਨ੍ਹਾਂ ਨੇ ਹਰਿਜੀ ਦੀ ਆਰਾਧਨਾ ਕੀਤੀ ਹੈ। ਦਾਸ ਨਾਨਕ ਉਨ੍ਹਾਂ ਤੋਂ ਬਲਿਹਾਰ ਜਾਂਦਾ ਹੈ।੩।

ਹੇ ਪ੍ਰਭੂ ਜੀ! ਤੇਰੀ ਭਗਤੀ ਦੇ ਬੇਅੰਤ ਭੰਡਾਰ ਭਰੇ ਪਏ ਹਨ। ਤੇਰੇ ਅਨੇਕ ਬੇਅੰਤ ਭਗਤ ਤੇਰੀ ਅਨੇਕ ਢੰਗਾਂ ਨਾਲ ਸਰਾਹਨਾ ਕਰ ਰਹੇ ਹਨ। ਹੇ ਹਰਿਜੀ! ਤੇਰੀ ਪੂਜਾ ਅਨੇਕਾਂ (ਸਾਧਕ) ਕਰਦੇ ਹਨ ਅਤੇ ਬੇਅੰਤ ਵਿਅਕਤੀ (ਤੈਨੂੰ ਪ੍ਰਾਪਤ ਕਰਨ ਲਈ) ਤਪਸਿਆ ਕਰਦੇ ਹਨ। (ਹੇ ਹਰਿਜੀ!) ਤੇਰੇ ਅਨੇਕਾਂ (ਸੇਵਕ) ਬਹੁਤ ਸਮ੍ਰਿਤੀਆਂ ਅਤੇ ਸ਼ਾਸਤ੍ਰ ਪੜ੍ਹਦੇ ਹਨ ਅਤੇ (ਉਨ੍ਹਾਂ ਵਿਚ ਵਰਣਿਤ) ਛੇ ਪ੍ਰਕਾਰ ਦੇ ਕਰਮ ਅਤੇ ਕ੍ਰਿਆਵਾਂ ਕਰਦੇ ਹਨ। ਦਾਸ ਨਾਨਕ (ਦਾ ਕਥਨ ਹੈ) ਹੇ ਹਰਿਜੀ! ਤੇਰੇ ਉਹੀ ਭਗਤ ਸ੍ਰੇਸ਼ਠ ਹਨ ਜੋ ਮੇਰੇ ਪਰਮਾਤਮਾ (*ਭਗਵੰਤਾ*) ਨੂੰ ਚੰਗੇ ਲਗਦੇ ਹਨ।੪।

(ਹੇ ਹਰਿਜੀ!) ਤੂੰ (ਸਭ ਦਾ) ਆਦਿ (ਮੂਲ), ਸਰਬ ਵਿਆਪਕ (*ਪੁਰਖੁ*), ਅਪਰ-ਅਪਾਰ, ਸਿਰਜਨਹਾਰ (*ਕਰਤਾ*) ਹੈਂ, ਤੇਰੇ ਵਰਗਾ ਵੱਡਾ ਹੋਰ ਕੋਈ ਨਹੀਂ ਹੈ। (ਹੇ ਪ੍ਰਭੂ ਜੀ!) ਤੂੰ ਯੁਗਾਂ-ਯੁਗਾਂਤਰਾਂ ਤੋਂ ਇਕੋ ਹੀ ਰਿਹਾ ਹੈ; ਤੂੰ ਸਦਾ ਸਦੀਵੀ ਹੈਂ, ਤੂੰ ਹੀ ਸਦਾ ਸਥਾਈ (*ਨਿਸਚਲੁ*) ਹੈਂ। (ਹੇ ਹਰਿਜੀ!) ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਵਾਪਰਦਾ ਹੈ, ਤੂੰ ਆਪ ਜੋ ਕੁਝ ਕਰਦਾ ਹੈ, ਉਹੀ ਹੁੰਦਾ ਹੈ। (ਹੇ ਪ੍ਰਭੂ ਜੀ!) ਤੂੰ ਆਪ ਹੀ ਸਾਰੀ ਸ੍ਰਿਸ਼ਟੀ ਦੀ ਉਤਪੱਤੀ ਕੀਤੀ ਹੈ ਅਤੇ ਆਪ ਸਿਰਜ ਕੇ ਆਪ ਹੀ ਉਸ ਦਾ ਸੰਘਾਰ (*ਗੋਈ*) ਕਰਦਾ ਹੈਂ। ਦਾਸ ਨਾਨਕ ਉਸ ਕਰਤਾਰ ਦੇ ਗੁਣ ਗਾਉਂਦਾ ਹੈ, ਜੋ ਸਭ ਦੀ ਸਥਿਤੀ ਦਾ ਜਾਣਕਾਰ (*ਜਾਣੋਈ*) ਹੈ।੫।੨।

**ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨**

(ਹੇ ਪ੍ਰਭੂ!) ਹਰ ਕੋਈ (ਹੋਰਨਾਂ ਤੋਂ) ਸੁਣ ਕੇ ਹੀ (ਤੈਨੂੰ) ਵੱਡਾ ਕਹਿ ਦਿੰਦਾ ਹੈ। (ਤੂੰ) ਕਿਤਨਾ ਵੱਡਾ ਹੈਂ? (ਇਹ ਤੈਨੂੰ) ਵੇਖਿਆਂ ਹੀ (ਦਸਿਆ ਜਾ ਸਕਦਾ ਹੈ)। (ਨ ਤੇਰੀ) ਕੀਮਤ ਪਾਈ ਜਾ ਸਕਦੀ ਹੈ ਅਤੇ ਨ ਹੀ (ਤੇਰਾ) ਵਰਣਨ ਕੀਤਾ ਜਾ ਸਕਦਾ ਹੈ। (ਕਿਉਂਕਿ) ਕਥਨ ਕਰਨ ਵਾਲੇ ਤਾਂ ਤੇਰੇ ਵਿਚ ਹੀ ਸਮਾਏ ਹੋਏ ਹਨ।੧। ਹੇ ਮੇਰੇ ਮਹਾਨ ਸੁਆਮੀ! (ਤੂੰ) ਬਹੁਤ ਡੂੰਘਾ (*ਗਹਿਰ*), ਸਬਰ

ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥
ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥
ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥ ਸਭ ਕੀਮਤਿ ਮਿਲਿ ਕੀਮਤਿ ਪਾਈ ॥
ਗਿਆਨੀ ਧਿਆਨੀ ਗੁਰ ਗੁਰ ਹਾਈ ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥
ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥ ਸਿਧਾ ਪੁਰਖਾ ਕੀਆ ਵਡਿਆਈਆਂ ॥
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥ ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥
ਆਖਣ ਵਾਲਾ ਕਿਆ ਬੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥
ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ ॥ ਨਾਨਕ ਸਚੁ ਸਵਾਰਣਹਾਰਾ ॥੪॥੧॥*

ਆਸਾ ਮਹਲਾ ੧ ॥
ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥
ਸਾਚੇ ਨਾਮ ਕੀ ਲਾਗੈ ਭੂਖ ॥ ਤਿਤੁ ਭੂਖੈ ਖਾਇ ਚਲੀਅਹਿ ਦੂਖ ॥੧॥
ਸੋ ਕਿਉ ਵਿਸਰੈ ਮੇਰੀ ਮਾਇ ॥ ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ ॥
ਸਾਚੇ ਨਾਮ ਕੀ ਤਿਲੁ ਵਡਿਆਈ ॥ ਆਖਿ ਥਕੇ ਕੀਮਤਿ ਨਹੀ ਪਾਈ ॥
ਜੇ ਸਭਿ ਮਿਲਿ ਕੈ ਆਖਣ ਪਾਹਿ ॥ ਵਡਾ ਨ ਹੋਵੈ ਘਾਟਿ ਨ ਜਾਇ ॥੨॥
ਨਾ ਓਹੁ ਮਰੈ ਨ ਹੋਵੈ ਸੋਗੁ ॥ ਦੇਂਦਾ ਰਹੈ ਨ ਚੂਕੈ ਭੋਗੁ ॥
ਗੁਣੁ ਏਹੋ ਹੋਰੁ ਨਾਹੀ ਕੋਇ ॥ ਨਾ ਕੋ ਹੋਆ ਨਾ ਕੋ ਹੋਇ ॥੩॥
ਜੇਵਡੁ ਆਪਿ ਤੇਵਡ ਤੇਰੀ ਦਾਤਿ ॥ ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥
ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥੪॥੨॥

ਆਸਾ ਮਹਲਾ ੧ ॥
ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥
ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ॥੧॥
ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥੧॥ ਰਹਾਉ ॥

* ਇਹ ਸ਼ਬਦ ਗੁ.ਗ੍ਰੰ. ਪੰਨਾ ੭ ਉਤੇ ਵੀ ਦਰਜ ਹੈ।

ਵਾਲਾ (*ਗੰਭੀਰਾ*) ਅਤੇ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ (*ਗੁਣੀ ਗਹੀਰਾ*) (ਵਿਅਕਤਿਤਵ ਰਖਦਾ ਹੈਂ)। ਕੋਈ ਵੀ (ਇਹ) ਨਹੀਂ ਜਾਣ ਸਕਦਾ ਕਿ ਤੇਰਾ ਕਿਤਨਾ (ਵਿਆਪਕ) ਵਿਸਤਾਰ ਹੈ।੧। ਰਹਾਉ। ਸਭ ਧਿਆਨ ਲਗਾਉਣ ਵਾਲਿਆਂ (*ਸੁਰਤੀ*) ਨੇ ਮਿਲ ਕੇ ਧਿਆਨ (*ਸੁਰਤਿ*) ਟਿਕਾਉਣ ਦਾ ਯਤਨ ਕੀਤਾ। ਸਭ ਕੀਮਤਾਂ ਨੂੰ ਮਿਲਾ ਕੇ (ਉਨ੍ਹਾਂ ਦੇ ਬਰਾਬਰ ਤੇਰੀ) ਕੀਮਤ ਅੰਕਣ ਦਾ ਉਦਮ ਕੀਤਾ। ਗਿਆਨੀਆਂ ਧਿਆਨੀਆਂ ਨੇ ਵੀ (ਤੈਨੂੰ) ਵੱਡੇ ਤੋਂ ਵੱਡਾ (*ਗੁਰ ਗੁਰਹਾਈ*) (ਦਸਿਆ)। (ਪਰ ਉਨ੍ਹਾਂ ਸਾਰਿਆਂ ਤੋਂ) ਤੇਰੀ ਤਿਲ ਮਾਤ੍ਰ ਵਡਿਆਈ ਦਾ ਬਖਾਨ ਵੀ ਨਹੀਂ ਹੋ ਸਕਿਆ।੨। (ਇਸ ਸੰਸਾਰ ਦੇ) ਸਾਰੇ ਪੁੰਨ-ਦਾਨ, ਸਾਰੇ ਤਪ, ਸਾਰੀਆਂ ਚੰਗਿਆਈਆਂ, (ਸਿੱਧੀ ਪ੍ਰਾਪਤ ਕਰ ਚੁਕੇ) ਮਨੁੱਖਾਂ ਦੀਆਂ ਵਡਿਆਈਆਂ (ਨਿਰਰਥਕ ਹਨ ਕਿਉਂਕਿ) ਤੇਰੇ (ਨਾਮ ਦੇ ਸਿਮਰਨ ਤੋਂ) ਬਿਨਾ (ਇਸ ਸੰਸਾਰ ਵਿਚ) ਕਿਸੇ ਨੇ ਵੀ ਸਿੱਧੀ ਅਥਵਾ ਸਫਲਤਾ ਪ੍ਰਾਪਤ ਨਹੀਂ ਕੀਤੀ। (ਤੇਰੀ) ਕ੍ਰਿਪਾ (*ਕਰਮਿ*) ਨਾਲ ਹੀ (ਸਿੱਧੀ) ਪ੍ਰਾਪਤ ਹੁੰਦੀ ਹੈ (ਜੋ ਕਿਸੇ ਦੇ) ਰੋਕਿਆਂ ਰੋਕੀ (*ਠਾਕਿ*) ਨਹੀਂ ਜਾ ਸਕਦੀ।੩। (ਤੇਰੀ ਮਹਾਨਤਾ ਦਾ) ਬਖਾਨ ਕਰਨ ਵਾਲਾ (ਇਹ ਜੀਵ) ਵਿਚਾਰਾ ਕੀ ਹੈ? ਤੇਰੀਆਂ ਸਿਫ਼ਤਾਂ ਦੇ (ਤਾਂ) ਭੰਡਾਰੇ ਭਰੇ ਪਏ ਹਨ। ਜਿਸ ਨੂੰ ਤੂੰ ਬਖ਼ਸ਼ਿਸ਼ ਕਰ ਦਿੰਦਾ ਹੈਂ, ਉਸ ਦਾ (ਇਸ ਨੂੰ ਗ੍ਰਹਿਣ ਕਰਨ ਤੋਂ ਭਿੰਨ ਹੋਰ ਕੋਈ) ਚਾਰਾ ਹੀ ਨਹੀਂ ਹੈ। ਹੇ ਨਾਨਕ! ਸਤਿਸਰੂਪ ਪਰਮਾਤਮਾ (ਸਭ ਨੂੰ) ਸਵਾਰਨ ਵਾਲਾ ਹੈ।੪।੧।

**ਆਸਾ ਮਹਲਾ ੧**

(ਜੇ ਮੈਂ ਪਰਮਾਤਮਾ ਦੇ ਨਾਮ ਨੂੰ) ਆਖਦਾ ਜਾਂ ਸਿਮਰਦਾ ਹਾਂ, (ਤਾਂ ਮੈਂ ਸੱਚੇ ਅਰਥਾਂ ਵਿਚ) ਜੀਉਂਦਾ ਹਾਂ। (ਪਰ ਪਰਮਾਤਮਾ ਦੇ ਨਾਮ ਨੂੰ ਵਿਸਾਰਨ ਨਾਲ ਮੈਂ ਆਤਮਿਕ ਤੌਰ 'ਤੇ) ਮਰ ਜਾਂਦਾ ਹਾਂ। ਸਤਿਸਰੂਪ (ਪਰਮਾਤਮਾ) ਦੇ ਨਾਮ ਦਾ ਸਿਮਰਨ ਕਰਨਾ ਔਖਾ (ਕੰਮ) ਹੈ। (ਜਿਸ ਵਿਅਕਤੀ ਨੂੰ) ਸੱਚੇ ਨਾਮ ਦੀ ਭੁਖ ਲਗਦੀ ਹੈ, (ਤਾਂ) ਉਸ ਭੁਖ ਨੂੰ ਦੂਰ ਕਰਨ ਲਈ (ਨਾਮ ਰੂਪ ਭੋਜਨ) ਖਾਣ (*ਖਾਇ*) ਨਾਲ (ਹਰ ਪ੍ਰਕਾਰ ਦੇ) ਦੁਖ ਨਸ਼ਟ ਹੋ ਜਾਂਦੇ ਹਨ।੧। ਹੇ ਮੇਰੀ ਮਾਤਾ! ਉਹ (ਪਰਮਾਤਮਾ) ਮੇਰੇ ਤੋਂ ਕਿਉਂ ਵਿਸਰੇ (ਅਰਥਾਤ ਨਹੀਂ ਵਿਸਰਨਾ ਚਾਹੀਦਾ) ਜੋ ਸੱਚੇ ਨਾਮ ਵਾਲਾ ਸਤਿਸਰੂਪ ਮਾਲਕ ਹੈ।੧।ਰਹਾਉ। ਸੱਚੇ ਨਾਮ ਦੀ ਤਿਲ-ਮਾਤ੍ਰ ਵਡਿਆਈ (ਨੂੰ ਵੀ ਲੋਕ) ਕਹਿ ਕਹਿ ਕੇ ਥਕ ਗਏ ਹਨ, (ਪਰ ਉਸ ਦਾ) ਮੁੱਲਾਂਕਣ ਨਹੀਂ ਕਰ ਸਕੇ। ਜੇ ਸਾਰੇ ਲੋਕ ਮਿਲ ਕੇ (ਪਰਮਾਤਮਾ ਦੀ ਵਡਿਆਈ ਦਾ) ਬਖਾਨ ਕਰਨ ਲਗ ਜਾਣ, (ਤਾਂ ਵੀ ਉਹ ਪਰਮਾਤਮਾ) ਨ ਵੱਡਾ ਹੁੰਦਾ ਹੈ ਅਤੇ ਨ ਹੀ ਘਟਦਾ ਹੈ।੨। ਉਹ (ਪਰਮਾਤਮਾ) ਨ ਮਰਦਾ ਹੈ ਅਤੇ ਨ ਹੀ (ਉਸ ਨੂੰ ਕਿਸੇ ਪ੍ਰਕਾਰ ਦਾ ਕੋਈ) ਗ਼ਮ ਹੁੰਦਾ ਹੈ। (ਉਹ) ਸਭ ਨੂੰ ਦਿੰਦਾ ਰਹਿੰਦਾ ਹੈ, (ਇਸ ਦੇ ਬਾਵਜੂਦ ਉਸ ਵਲੋਂ ਪ੍ਰਦੱਤ ਵਸਤੂਆਂ) ਵਰਤਣ (*ਭੋਗ*) 'ਤੇ ਵੀ ਕਦੇ ਨਹੀਂ ਮੁਕਦੀਆਂ। (ਉਸ ਦਾ ਵੱਡਾ) ਗੁਣ ਇਹੋ ਹੈ ਕਿ (ਉਸ ਦੇ) ਸਮਾਨ ਹੋਰ ਕੋਈ ਦੂਜਾ ਨਹੀਂ ਹੈ। ਨ ਹੀ (ਪਹਿਲਾਂ) ਕੋਈ ਹੋਇਆ ਹੈ ਅਤੇ ਨ ਹੀ (ਅਗੋਂ) ਕੋਈ ਹੋਵੇਗਾ।੩। ਜਿਸ (ਪ੍ਰਭੂ) ਨੇ ਦਿਨ ਬਣਾ ਕੇ ਫਿਰ ਰਾਤ ਬਣਾਈ ਹੈ, (ਉਹ ਪਰਮਾਤਮਾ) ਜਿਤਨਾ ਆਪ ਵੱਡਾ ਹੈ, ਉਤਨੀ ਹੀ ਵੱਡੀ ਉਸ ਦੀ ਦਾਤ ਹੈ। (ਇਸ ਪ੍ਰਕਾਰ ਦੇ ਸਰਬ-ਸਮਰਥ) ਪਰਮਾਤਮਾ ਨੂੰ ਜੋ ਭੁਲਾਉਂਦਾ ਹੈ, ਉਹ ਨੀਚ (*ਕਮਜਾਤਿ*) ਹੈ। ਹੇ ਨਾਨਕ! ਨਾਮ ਤੋਂ ਬਿਨਾ (ਮਨੁੱਖ) ਨੀਚ ਜਾਤਿ (*ਸਨਾਤਿ*) ਵਾਲਾ ਹੈ।੪।੨।

**ਆਸਾ ਮਹਲਾ ੧**

ਜੇ (ਕੋਈ) ਮੰਗਤਾ (ਪਰਮਾਤਮਾ ਦੇ) ਦੁਆਰ ਉਤੇ ਪੁਕਾਰ ਕਰੇ, (ਤਾਂ) ਮਹਲ ਵਾਲਾ ਸੁਆਮੀ ਸੁਣਦਾ ਹੈ। (ਫਿਰ ਉਸ ਦੀ ਮਰਜ਼ੀ ਹੈ ਕਿ ਉਹ) ਚਾਹੇ ਧੀਰਜ ਦੇਵੇ, ਚਾਹੇ ਧਕੇ, (ਇਨ੍ਹਾਂ ਵਿਚੋਂ) ਇਕ ਵਡਿਆਈ (ਅਵੱਸ਼) ਦਿੰਦਾ ਹੈ।੧। (ਹੇ ਜਿਗਿਆਸੂ! ਮਨੁੱਖ ਵਿਚ ਸਥਿਤ ਹਰਿ ਦੀ) ਜੋਤਿ ਨੂੰ ਪਛਾਣੋ, ਨ ਕਿ (ਉਸ ਦੀ) ਜਾਤਿ ਪੁਛੋ (ਕਿਉਂਕਿ) ਪ੍ਰਭੂ ਦੇ ਦਰ 'ਤੇ (*ਆਗੈ*) ਜਾਤਿ ਦੀ (ਕੋਈ

ਆਪਿ ਕਰਾਏ ਆਪਿ ਕਰੇਇ ॥ ਆਪਿ ਉਲਾਮ੍ਹੇ ਚਿਤਿ ਧਰੇਇ ॥
ਜਾ ਤੂੰ ਕਰਣਹਾਰੁ ਕਰਤਾਰੁ ॥ ਕਿਆ ਮੁਹਤਾਜੀ ਕਿਆ ਸੰਸਾਰੁ ॥੨॥
ਆਪਿ ਉਪਾਏ ਆਪੇ ਦੇਇ ॥ ਆਪੇ ਦੁਰਮਤਿ ਮਨਹਿ ਕਰੇਇ ॥
ਗੁਰ ਪਰਸਾਦਿ ਵਸੈ ਮਨਿ ਆਇ ॥ ਦੁਖੁ ਅਨ੍ਹੇਰਾ ਵਿਚਹੁ ਜਾਇ ॥੩॥
ਸਾਚੁ ਪਿਆਰਾ ਆਪਿ ਕਰੇਇ ॥ ਅਵਰੀ ਕਉ ਸਾਚੁ ਨ ਦੇਇ ॥
ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ ॥੪॥੩॥

ਆਸਾ ਮਹਲਾ ੧ ॥
ਤਾਲ ਮਦੀਰੇ ਘਟ ਕੇ ਘਾਟ ॥ ਦੋਲਕ ਦੁਨੀਆ ਵਾਜਹਿ ਵਾਜ ॥
ਨਾਰਦੁ ਨਾਚੈ ਕਲਿ ਕਾ ਭਾਉ ॥ ਜਤੀ ਸਤੀ ਕਹ ਰਾਖਹਿ ਪਾਉ ॥੧॥
ਨਾਨਕ ਨਾਮ ਵਿਟਹੁ ਕੁਰਬਾਣੁ ॥ ਅੰਧੀ ਦੁਨੀਆ ਸਾਹਿਬੁ ਜਾਣੁ ॥੧॥ ਰਹਾਉ ॥
ਗੁਰੂ ਪਾਸਹੁ ਫਿਰਿ ਚੇਲਾ ਖਾਇ ॥ ਤਾਮਿ ਪਰੀਤਿ ਵਸੈ ਘਰਿ ਆਇ ॥
ਜੇ ਸਉ ਵਰ੍ਹਿਆ ਜੀਵਣ ਖਾਣੁ ॥ ਖਸਮ ਪਛਾਣੈ ਸੋ ਦਿਨੁ ਪਰਵਾਣੁ ॥੨॥
ਦਰਸਨਿ ਦੇਖਿਐ ਦਇਆ ਨ ਹੋਇ ॥ ਲਏ ਦਿਤੇ ਵਿਣੁ ਰਹੈ ਨ ਕੋਇ ॥
ਰਾਜਾ ਨਿਆਉ ਕਰੇ ਹਥਿ ਹੋਇ ॥ ਕਹੈ ਖੁਦਾਇ ਨ ਮਾਨੈ ਕੋਇ ॥੩॥
ਮਾਣਸ ਮੂਰਤਿ ਨਾਨਕੁ ਨਾਮੁ ॥ ਕਰਣੀ ਕੁਤਾ ਦਰਿ ਫੁਰਮਾਨੁ ॥
ਗੁਰ ਪਰਸਾਦਿ ਜਾਣੈ ਮਿਹਮਾਨੁ ॥ ਤਾ ਕਿਛੁ ਦਰਗਹ ਪਾਵੈ ਮਾਨੁ ॥੪॥੪॥

ਆਸਾ ਮਹਲਾ ੧ ॥
ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥
ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ ॥੧॥
ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥੧॥ ਰਹਾਉ ॥
ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥
ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ ॥੨॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥
ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥੩॥
ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ ॥

ਅਹਿਮੀਅਤ) ਨਹੀਂ ਹੈ।੧। ਰਹਾਉ। (ਪ੍ਰਭੂ) ਆਪ ਹੀ (ਪੁਕਾਰ) ਕਰਾਉਂਦਾ ਹੈ ਅਤੇ ਆਪ ਹੀ ਕਰਦਾ ਹੈ। ਆਪ ਹੀ (ਮਨੁੱਖ ਦੇ) ਉਲਾਂਭੇ ਸੁਣਦਾ ਹੈ। ਹੇ ਕਰਤਾਰ! ਜਦ ਤੂੰ ਆਪ ਹੀ ਕਰਨ ਵਾਲਾ ਹੈ, (ਤਾਂ ਪੁਕਾਰ ਕਰਨ ਵਾਲੇ ਲਈ) ਕੀ ਸੰਸਾਰ ਹੈ ਅਤੇ ਕੀ (ਉਸ ਦੀ) ਮੁਥਾਜੀ ਹੈ।੨। (ਪਰਮਾਤਮਾ) ਆਪ ਹੀ (ਜੀਵ ਨੂੰ) ਪੈਦਾ ਕਰਦਾ ਹੈ ਅਤੇ ਆਪ ਹੀ (ਉਸ ਨੂੰ ਰੋਜ਼ੀ) ਦਿੰਦਾ ਹੈ (ਅਤੇ ਆਪ ਹੀ) ਦੁਰਮਤਿ ਤੋਂ ਵਰਜਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਜਿਸ ਮਨੁੱਖ ਦੇ) ਮਨ ਵਿਚ ਆ ਵਸਦਾ ਹੈ, (ਉਸ ਦੇ) ਅੰਦਰੋਂ ਦੁਖ ਅਤੇ (ਅਗਿਆਨਤਾ ਦਾ) ਹਨੇਰਾ ਦੂਰ ਹੋ ਜਾਂਦਾ ਹੈ।੩। (ਪਰਮਾਤਮਾ) ਆਪ ਹੀ (ਕ੍ਰਿਪਾ ਪੂਰਵਕ ਜਿਗਿਆਸੂ ਨੂੰ) ਸੱਚ ਨੂੰ ਪਿਆਰ (ਕਰਨ ਲਈ ਪ੍ਰੇਰਿਤ) ਕਰਦਾ ਹੈ। ਹੋਰ ਕਿਸੇ ਨੂੰ ਸੱਚ ਨੂੰ (ਪਿਆਰ ਕਰਨ ਦੀ ਪ੍ਰੇਰਣਾ) ਨਹੀਂ ਦਿੰਦਾ। ਨਾਨਕ ਦਾ ਕਥਨ ਹੈ ਕਿ ਜੇ ਕਿਸੇ ਨੂੰ (ਪ੍ਰਭੂ ਸੱਚ) ਪ੍ਰਦਾਨ ਕਰ ਦਿੰਦਾ ਹੈ, ਤਾਂ ਪਰਲੋਕ ਵਿਚ (ਉਸ ਤੋਂ ਕੋਈ) ਪੁਛ ਨਹੀਂ ਹੁੰਦੀ।੪।੩।

**ਆਸਾ ਮਹਲਾ ੧**

ਮਨ ਦੇ ਸੰਕਲਪ-ਵਿਕਲਪ (*ਘਟ ਕੇ ਘਾਟ*) (ਮਾਨੋ) ਛੈਣੇ (*ਤਾਲ*) ਅਤੇ ਝਾਂਜਰਾਂ (*ਮਦੀਰੇ*) ਹਨ। ਦੁਨੀਆ (ਦਾ ਮੋਹ ਮਾਨੋ) ਢੋਲਕ ਹੈ। (ਇਹ) ਵਾਜੇ ਵਜ ਰਹੇ ਹਨ। (ਮਨ ਰੂਪ) ਨਾਰਦ ਨਚ ਰਿਹਾ ਹੈ। (ਇਹ) ਕਲਿਯੁਗ ਦਾ ਪ੍ਰਭਾਵ ਹੈ। ਦਸੋ, ਜਤੀ ਸਤੀ ਲੋਕ ਕਿਥੇ ਪੈਰ ਟਿਕਾਉਣ?।੧। ਹੇ ਨਾਨਕ! ਨਾਮ ਤੋਂ ਕੁਰਬਾਨ ਜਾਓ। (ਸਾਰੀ) ਦੁਨੀਆ (ਮਾਇਆ ਵਿਚ) ਅੰਨ੍ਹੀ (ਹੋਈ ਪਈ ਹੈ), (ਇਕ) ਪ੍ਰਭੂ ਹੀ ਸੁਜਾਨ ਹੈ (ਅਰਥਾਤ ਸਿਆਣਾ ਹੈ)।੧।ਰਹਾਉ। (ਚੇਲੇ ਦਾ ਕਰਤੱਵ ਗੁਰੂ ਦੀ ਸੇਵਾ ਕਰਨੀ ਹੈ, ਪਰ ਕਲਿਯੁਗ ਵਿਚ) ਉਲਟਾ ਗੁਰੂ ਪਾਸੋਂ ਚੇਲਾ ਖਾਂਦਾ ਹੈ। ਰੋਟੀ ਦੀ ਪ੍ਰੀਤ ਕਰਕੇ (ਚੇਲਾ ਗੁਰੂ ਦੇ) ਘਰ ਵਿਚ ਆ ਕੇ ਟਿਕਦਾ ਹੈ। ਜੇ ਸੌ ਵਰ੍ਹਿਆਂ ਤਕ ਜੀਵਨ ਦਾ ਖਾਣ-ਪੀਣ (ਬਣਿਆ ਰਹੇ, ਤਾਂ ਵੀ ਵਿਅਰਥ ਹੈ)। ਉਹ ਦਿਨ ਹੀ ਪ੍ਰਵਾਨ ਚੜ੍ਹਦੇ ਹਨ, ਜਦੋਂ ਪ੍ਰਭੂ ਨੂੰ ਪਛਾਣ ਲਈਦਾ ਹੈ।੨। (ਮਨੁੱਖ ਮਨੁੱਖ ਨੂੰ) ਵੇਖ ਕੇ ਦਇਆ ਦੀ ਭਾਵਨਾ ਵਿਕਸਿਤ ਨਹੀਂ ਕਰਦਾ। (ਰਿਸ਼ਵਤ) ਲਏ ਦਿਤੇ ਬਿਨਾ ਕੋਈ ਨਹੀਂ ਰਹਿੰਦਾ। ਰਾਜਾ ਵੀ ਤਦ ਨਿਆਂ ਕਰਦਾ ਹੈ, (ਜੇ ਸੁਆਲੀ ਦੇ) ਹੱਥ ਪਲੇ ਕੁਝ ਹੋਏ (ਅਰਥਾਤ ਉਹ ਵੀ ਰਿਸ਼ਵਤ ਦੀ ਆਸ ਕਰਦਾ ਹੈ)। (ਜੇ ਕੋਈ) ਖ਼ੁਦਾ ਦਾ ਵਾਸਤਾ ਪਾਏ, (ਤਾਂ ਵੀ) ਕੋਈ ਮੰਨਦਾ ਨਹੀਂ ਹੈ।੩। ਨਾਨਕ (ਦਾ ਕਥਨ ਹੈ ਕਿ) ਸ਼ਕਲ ਮਨੁੱਖ ਵਾਲੀ ਹੈ ਅਤੇ ਨਾਮ (ਵੀ ਮਨੁੱਖ ਵਾਲਾ ਹੈ)। (ਪਰ ਉਸ ਦਾ) ਕਰਮ ਕੁੱਤੇ ਵਰਗਾ ਹੈ (ਜੋ ਮਾਲਕ ਦੇ) ਦੁਆਰ ਉੱਤੇ ਹੁਕਮ ਮੰਨ ਰਿਹਾ ਹੈ। ਗੁਰੂ ਦੀ ਕ੍ਰਿਪਾ ਨਾਲ (ਜੋ ਮਨੁੱਖ ਆਪਣੇ ਆਪ ਨੂੰ ਸੰਸਾਰ ਵਿਚ) ਮਹਿਮਾਨ ਸਮਝਦਾ ਹੈ, ਤਾਂ (ਉਹ) ਈਸ਼ਵਰੀ ਦਰਗਾਹ ਵਿਚ ਕੁਝ ਮਾਣ ਪ੍ਰਾਪਤ ਕਰਦਾ ਹੈ।੪।੪।

**ਆਸਾ ਮਹਲਾ ੧**

(ਹੇ ਪਰਮਾਤਮਾ! ਇਸ ਸੰਸਾਰ ਵਿਚ) ਜਿਤਨਾ ਸ਼ਬਦ (ਆਵਾਜ਼) ਹੈ, (ਉਹ ਸਭ) ਤੇਰੀ ਸੁਰਤਿ (ਚਿਤ ਦੀ ਬਿਰਤੀ) ਦੀ ਧੁਨੀ ਹੈ। ਜਿਤਨਾ (ਦ੍ਰਿਸ਼ਟਮਾਨ) ਰੂਪ ਹੈ, (ਉਹ ਸਭ) ਤੇਰਾ ਸ਼ਰੀਰ ਹੈ। ਤੂੰ ਆਪ ਹੀ ਜੀਭ ਹੈਂ (ਅਤੇ ਆਪ ਹੀ) ਉਸ ਦੁਆਰਾ ਗ੍ਰਹਿਣ ਕਰਨ ਯੋਗ ਵਿਸ਼ਾ (*ਬਸਨਾ*) (ਅਰਥਾਤ ਰਸ) ਹੈਂ। ਹੇ ਮਾਂ! (ਇਸ ਤੋਂ ਭਿੰਨ) ਹੋਰ ਕੋਈ ਦੂਜਾ ਨਹੀਂ ਕਿਹਾ ਜਾ ਸਕਦਾ।੧। ਹੇ ਭਾਈ! ਮੇਰਾ ਸੁਆਮੀ ਇਕੋ ਹੈ। ਇਕੋ ਹੈ, (ਕੇਵਲ) ਇਕੋ ਹੈ।੧।ਰਹਾਉ। (ਉਹ) ਆਪ ਹੀ ਮਾਰਦਾ ਹੈ ਅਤੇ ਆਪ ਹੀ ਛਡ ਦਿੰਦਾ ਹੈ। (ਉਹ) ਆਪ ਹੀ (ਪ੍ਰਾਣ) ਲੈਂਦਾ ਅਤੇ ਆਪ ਹੀ ਦਿੰਦਾ ਹੈ। (ਉਹ) ਆਪ (ਸਾਰੀ ਸ੍ਰਿਸ਼ਟੀ ਨੂੰ) ਵੇਖਦਾ ਹੈ, ਆਪ ਹੀ ਪ੍ਰਸੰਨ ਹੁੰਦਾ ਹੈ ਅਤੇ (ਉਹ) ਆਪ ਹੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ।੨। (ਉਸ ਪ੍ਰਭੂ ਨੇ) ਜੋ ਕੁਝ ਕਰਨਾ ਹੈ, ਉਹ ਕਰ ਰਿਹਾ ਹੈ, ਕਿਸੇ ਹੋਰ ਤੋਂ ਕੁਝ ਨਹੀਂ ਕੀਤਾ ਜਾ ਸਕਦਾ। ਜਿਹੋ ਜਿਹਾ (ਉਹ ਪ੍ਰਭੂ) ਵਰਤਦਾ ਹੈ, ਉਹੋ ਜਿਹਾ ਹੀ ਕਿਹਾ ਜਾਂਦਾ ਹੈ। (ਹੇ ਪ੍ਰਭੂ! ਇਹ) ਸਭ ਤੇਰੀ ਵਡਿਆਈ (ਦਾ ਸੂਚਕ) ਹੈ।੩। ਕਲਿਯੁਗ ਮਾਨੋ ਕਲਾਲਣ ਹੈ, (ਉਸ ਪਾਸ) ਮਾਇਆ

ਅਹਿਮੀਅਤ) ਨਹੀਂ ਹੈ ।੧। ਰਹਾਉ। (ਪ੍ਰਭੂ) ਆਪ ਹੀ (ਪੁਕਾਰ) ਕਰਾਉਂਦਾ ਹੈ ਅਤੇ ਆਪ ਹੀ ਕਰਦਾ ਹੈ। ਆਪ ਹੀ (ਮਨੁੱਖ ਦੇ) ਉਲਾਂਭੇ ਸੁਣਦਾ ਹੈ। ਹੇ ਕਰਤਾਰ! ਜਦ ਤੂੰ ਆਪ ਹੀ ਕਰਨ ਵਾਲਾ ਹੈਂ, (ਤਾਂ ਪੁਕਾਰ ਕਰਨ ਵਾਲੇ ਲਈ) ਕੀ ਸੰਸਾਰ ਹੈ ਅਤੇ ਕੀ (ਉਸ ਦੀ) ਮੁਥਾਜੀ ਹੈ ।੨। (ਪਰਮਾਤਮਾ) ਆਪ ਹੀ (ਜੀਵ ਨੂੰ) ਪੈਦਾ ਕਰਦਾ ਹੈ ਅਤੇ ਆਪ ਹੀ (ਉਸ ਨੂੰ ਰੋਜ਼ੀ) ਦਿੰਦਾ ਹੈ (ਅਤੇ ਆਪ ਹੀ) ਦੁਰਮਤਿ ਤੋਂ ਵਰਜਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਜਿਸ ਮਨੁੱਖ ਦੇ) ਮਨ ਵਿਚ ਆ ਵਸਦਾ ਹੈ, (ਉਸ ਦੇ) ਅੰਦਰੋਂ ਦੁਖ ਅਤੇ (ਅਗਿਆਨਤਾ ਦਾ) ਹਨੇਰਾ ਦੂਰ ਹੋ ਜਾਂਦਾ ਹੈ ।੩। (ਪਰਮਾਤਮਾ) ਆਪ ਹੀ (ਕ੍ਰਿਪਾ ਪੂਰਵਕ ਜਿਗਿਆਸੂ ਨੂੰ) ਸੱਚ ਨੂੰ ਪਿਆਰ (ਕਰਨ ਲਈ ਪ੍ਰੇਰਿਤ) ਕਰਦਾ ਹੈ। ਹੋਰ ਕਿਸੇ ਨੂੰ ਸੱਚ ਨੂੰ (ਪਿਆਰ ਕਰਨ ਦੀ ਪ੍ਰੇਰਣਾ) ਨਹੀਂ ਦਿੰਦਾ। ਨਾਨਕ ਦਾ ਕਥਨ ਹੈ ਕਿ ਜੇ ਕਿਸੇ ਨੂੰ (ਪ੍ਰਭੂ ਸੱਚ) ਪ੍ਰਦਾਨ ਕਰ ਦਿੰਦਾ ਹੈ, ਤਾਂ ਪਰਲੋਕ ਵਿਚ (ਉਸ ਤੋਂ ਕੋਈ) ਪੁਛ ਨਹੀਂ ਹੁੰਦੀ ।੪।੩।

**ਆਸਾ ਮਹਲਾ ੧**

ਮਨ ਦੇ ਸੰਕਲਪ-ਵਿਕਲਪ (*ਘਟ ਕੇ ਘਾਟ*) (ਮਾਨੋ) ਛੈਣੇ (*ਤਾਲ*) ਅਤੇ ਝਾਂਜਰਾਂ (*ਮਦੀਰੇ*) ਹਨ। ਦੁਨੀਆ (ਦਾ ਮੋਹ ਮਾਨੋ) ਢੋਲਕ ਹੈ। (ਇਹ) ਵਾਜੇ ਵਜ ਰਹੇ ਹਨ। (ਮਨ ਰੂਪ) ਨਾਰਦ ਨਚ ਰਿਹਾ ਹੈ। (ਇਹ) ਕਲਿਯੁਗ ਦਾ ਪ੍ਰਭਾਵ ਹੈ। ਦਸੋ, ਜਤੀ ਸਤੀ ਲੋਕ ਕਿਥੇ ਪੈਰ ਟਿਕਾਉਣ? ।੧। ਹੇ ਨਾਨਕ! ਨਾਮ ਤੋਂ ਕੁਰਬਾਨ ਜਾਓ। (ਸਾਰੀ) ਦੁਨੀਆ (ਮਾਇਆ ਵਿਚ) ਅੰਨ੍ਹੀ (ਹੋਈ ਪਈ ਹੈ), (ਇਕ) ਪ੍ਰਭੂ ਹੀ ਸੁਜਾਨ ਹੈ (ਅਰਥਾਤ ਸਿਆਣਾ ਹੈ) ।੧। ਰਹਾਉ। (ਚੇਲੇ ਦਾ ਕਰਤੱਵ ਗੁਰੂ ਦੀ ਸੇਵਾ ਕਰਨੀ ਹੈ, ਪਰ ਕਲਿਯੁਗ ਵਿਚ) ਉਲਟਾ ਗੁਰੂ ਪਾਸੋਂ ਚੇਲਾ ਖਾਂਦਾ ਹੈ। ਰੋਟੀ ਦੀ ਪ੍ਰੀਤ ਕਰਕੇ (ਚੇਲਾ ਗੁਰੂ ਦੇ) ਘਰ ਵਿਚ ਆ ਕੇ ਟਿਕਦਾ ਹੈ। ਜੇ ਸੌ ਵਰ੍ਹਿਆਂ ਤਕ ਜੀਵਨ ਦਾ ਖਾਣ-ਪੀਣ (ਬਣਿਆ ਰਹੇ, ਤਾਂ ਵੀ ਵਿਅਰਥ ਹੈ)। ਉਹ ਦਿਨ ਹੀ ਪ੍ਰਵਾਨ ਚੜ੍ਹਦੇ ਹਨ, ਜਦੋਂ ਪ੍ਰਭੂ ਨੂੰ ਪਛਾਣ ਲਈਦਾ ਹੈ ।੨। (ਮਨੁੱਖ ਮਨੁੱਖ ਨੂੰ) ਵੇਖ ਕੇ ਦਇਆ ਦੀ ਭਾਵਨਾ ਵਿਕਸਿਤ ਨਹੀਂ ਕਰਦਾ। (ਰਿਸ਼ਵਤ) ਲਏ ਦਿਤੇ ਬਿਨਾ ਕੋਈ ਨਹੀਂ ਰਹਿੰਦਾ। ਰਾਜਾ ਵੀ ਤਦ ਨਿਆਂ ਕਰਦਾ ਹੈ, (ਜੇ ਸੁਆਲੀ ਦੇ) ਹੱਥ ਪਲੇ ਕੁਝ ਹੋਏ (ਅਰਥਾਤ ਉਹ ਵੀ ਰਿਸ਼ਵਤ ਦੀ ਆਸ ਕਰਦਾ ਹੈ)। (ਜੇ ਕੋਈ) ਖ਼ੁਦਾ ਦਾ ਵਾਸਤਾ ਪਾਏ, (ਤਾਂ ਵੀ) ਕੋਈ ਮੰਨਦਾ ਨਹੀਂ ਹੈ ।੩। ਨਾਨਕ (ਦਾ ਕਥਨ ਹੈ ਕਿ) ਸ਼ਕਲ ਮਨੁੱਖ ਵਾਲੀ ਹੈ ਅਤੇ ਨਾਮ (ਵੀ ਮਨੁੱਖ ਵਾਲਾ ਹੈ)। (ਪਰ ਉਸ ਦਾ) ਕਰਮ ਕੁੱਤੇ ਵਰਗਾ ਹੈ (ਜੋ ਮਾਲਕ ਦੇ) ਦੁਆਰ ਉਤੇ ਹੁਕਮ ਮੰਨ ਰਿਹਾ ਹੈ। ਗੁਰੂ ਦੀ ਕ੍ਰਿਪਾ ਨਾਲ (ਜੋ ਮਨੁੱਖ ਆਪਣੇ ਆਪ ਨੂੰ ਸੰਸਾਰ ਵਿਚ) ਮਹਿਮਾਨ ਸਮਝਦਾ ਹੈ, ਤਾਂ (ਉਹ) ਈਸ਼ਵਰੀ ਦਰਗਾਹ ਵਿਚ ਕੁਝ ਮਾਣ ਪ੍ਰਾਪਤ ਕਰਦਾ ਹੈ ।੪।੪।

**ਆਸਾ ਮਹਲਾ ੧**

(ਹੇ ਪਰਮਾਤਮਾ! ਇਸ ਸੰਸਾਰ ਵਿਚ) ਜਿਤਨਾ ਸ਼ਬਦ (ਆਵਾਜ਼) ਹੈ, (ਉਹ ਸਭ) ਤੇਰੀ ਸੁਰਤਿ (ਚਿਤ ਦੀ ਬਿਰਤੀ) ਦੀ ਧੁਨੀ ਹੈ। ਜਿਤਨਾ (ਦ੍ਰਿਸ਼ਟਮਾਨ) ਰੂਪ ਹੈ, (ਉਹ ਸਭ) ਤੇਰਾ ਸ਼ਰੀਰ ਹੈ। ਤੂੰ ਆਪ ਹੀ ਜੀਭ ਹੈਂ (ਅਤੇ ਆਪ ਹੀ) ਉਸ ਦੁਆਰਾ ਗ੍ਰਹਿਣ ਕਰਨ ਯੋਗ ਵਿਸ਼ਾ (*ਬਸਨਾ*) (ਅਰਥਾਤ ਰਸ) ਹੈਂ। ਹੇ ਮਾਂ! (ਇਸ ਤੋਂ ਭਿੰਨ) ਹੋਰ ਕੋਈ ਦੂਜਾ ਨਹੀਂ ਕਿਹਾ ਜਾ ਸਕਦਾ ।੧। ਹੇ ਭਾਈ! ਮੇਰਾ ਸੁਆਮੀ ਇਕੋ ਹੈ। ਇਕੋ ਹੈ, (ਕੇਵਲ) ਇਕੋ ਹੈ ।੧। ਰਹਾਉ। (ਉਹ) ਆਪ ਹੀ ਮਾਰਦਾ ਹੈ ਅਤੇ ਆਪ ਹੀ ਛਡ ਦਿੰਦਾ ਹੈ। (ਉਹ) ਆਪ ਹੀ (ਪ੍ਰਾਣ) ਲੈਂਦਾ ਅਤੇ ਆਪ ਹੀ ਦਿੰਦਾ ਹੈ। (ਉਹ) ਆਪ (ਸਾਰੀ ਸ੍ਰਿਸ਼ਟੀ ਨੂੰ) ਵੇਖਦਾ ਹੈ, ਆਪ ਹੀ ਪ੍ਰਸੰਨ ਹੁੰਦਾ ਹੈ ਅਤੇ (ਉਹ) ਆਪ ਹੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ।੨। (ਉਸ ਪ੍ਰਭੂ ਨੇ) ਜੋ ਕੁਝ ਕਰਨਾ ਹੈ, ਉਹ ਕਰ ਰਿਹਾ ਹੈ, ਕਿਸੇ ਹੋਰ ਤੋਂ ਕੁਝ ਨਹੀਂ ਕੀਤਾ ਜਾ ਸਕਦਾ। ਜਿਹੋ ਜਿਹਾ (ਉਹ ਪ੍ਰਭੂ) ਵਰਤਦਾ ਹੈ, ਉਹੋ ਜਿਹਾ ਹੀ ਕਿਹਾ ਜਾਂਦਾ ਹੈ। (ਹੇ ਪ੍ਰਭੂ! ਇਹ) ਸਭ ਤੇਰੀ ਵਡਿਆਈ (ਦਾ ਸੂਚਕ) ਹੈ ।੩। ਕਲਿਯੁਗ ਮਾਨੋ ਕਲਾਲਣ ਹੈ, (ਉਸ ਪਾਸ) ਮਾਇਆ

ਆਪੇ ਰੂਪ ਕਰੇ ਬਹੁ ਭਾਂਤੀਂ ਨਾਨਕੁ ਬਪੁੜਾ ਏਵ ਕਹੈ ॥੪॥੫॥

ਆਸਾ ਮਹਲਾ ੧ ॥
ਵਾਜਾ ਮਤਿ ਪਖਾਵਜੁ ਭਾਉ ॥ ਹੋਇ ਅਨੰਦੁ ਸਦਾ ਮਨਿ ਚਾਉ ॥
ਏਹਾ ਭਗਤਿ ਏਹੋ ਤਪ ਤਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੧॥
ਪੂਰੇ ਤਾਲ ਜਾਣੈ ਸਾਲਾਹ ॥ ਹੋਰੁ ਨਚਣਾ ਖੁਸੀਆ ਮਨ ਮਾਹ ॥੧॥ ਰਹਾਉ ॥
ਸਤੁ ਸੰਤੋਖੁ ਵਜਹਿ ਦੁਇ ਤਾਲ ॥ ਪੈਰੀ ਵਾਜਾ ਸਦਾ ਨਿਹਾਲ ॥
ਰਾਗੁ ਨਾਦੁ ਨਹੀ ਦੂਜਾ ਭਾਉ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੨॥
ਭਉ ਫੇਰੀ ਹੋਵੈ ਮਨ ਚੀਤਿ ॥ ਬਹਦਿਆ ਉਠਦਿਆ ਨੀਤਾ ਨੀਤਿ ॥
ਲੇਟਣਿ ਲੇਟਿ ਜਾਣੈ ਤਨੁ ਸੁਆਹੁ ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੩॥
ਸਿਖ ਸਭਾ ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ ਸਾਚਾ ਨਾਉ ॥
ਨਾਨਕ ਆਖਣੁ ਵੇਰਾ ਵੇਰ ॥ ਇਤੁ ਰੰਗਿ ਨਾਚਹੁ ਰਖਿ ਰਖਿ ਪੈਰ ॥੪॥੬॥

ਆਸਾ ਮਹਲਾ ੧ ॥
ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ ॥
ਅੰਧੁਲੈ ਦਹਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ ॥੧॥
ਕਿਆ ਉਪਮਾ ਤੇਰੀ ਆਖੀ ਜਾਇ ॥
ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥੧॥ ਰਹਾਉ ॥
ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ ॥
ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ ॥੨॥
ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥
ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥੩॥
ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ ॥
ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ ॥੪॥੭॥

ਆਸਾ ਮਹਲਾ ੧ ॥
ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥
ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥੧॥
ਕਰੇ ਵਖਿਆਣੁ ਜਾਣੈ ਜੇ ਕੋਈ ॥ ਅੰਮ੍ਰਿਤੁ ਪੀਵੈ ਸੋਈ ॥੧॥ ਰਹਾਉ ॥

ਰੂਪ ਮਿਠੀ ਸ਼ਰਾਬ ਹੈ, (ਉਸ ਨੂੰ) ਮਸਤ ਮਨ ਪੀਂਦਾ ਰਹਿੰਦਾ ਹੈ। ਨਾਨਕ ਵਿਚਾਰਾ ਇਹੀ ਕਹਿ ਸਕਦਾ ਹੈ (ਕਿ ਉਹ ਪ੍ਰਭੂ) ਆਪ ਹੀ ਬਹੁਤ ਤਰ੍ਹਾਂ ਦੇ ਰੂਪ ਧਾਰਣ ਕਰਦਾ ਹੈ।੪।੫।

**ਆਸਾ ਮਹਲਾ ੧**

ਬੁੱਧੀ ਨੂੰ ਵਾਜਾ ਅਤੇ ਪ੍ਰੇਮ (*ਭਾਉ*) ਨੂੰ ਜੋੜੀ ਬਣਾਓ। (ਇਸ ਵਾਜੇ ਨੂੰ ਵਜਾਉਣ ਨਾਲ) ਆਨੰਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਮਨ ਵਿਚ ਸਦਾ ਚਾਉ (ਚੜ੍ਹਿਆ ਰਹਿੰਦਾ ਹੈ)। ਇਹੋ ਭਗਤੀ ਹੈ ਅਤੇ ਇਹੋ ਤਪ-ਸਾਧਨਾ ਹੈ। ਇਸ ਪ੍ਰੇਮ-ਰੰਗ ਵਿਚ ਸਾਵਧਾਨੀ ਨਾਲ ਪੈਰ ਧਰਦੇ ਹੋਇਆਂ ਨਚੋ।੧। (ਜੋ ਸਾਧਕ ਪ੍ਰਭੂ ਦੀ) ਸਰਾਹਨਾ ਕਰਨਾ ਜਾਣਦਾ ਹੈ, (ਉਹੀ ਸਹੀ ਢੰਗ ਨਾਲ) ਤਾਲ ਪੂਰਦਾ ਹੈ। (ਇਸ ਤੋਂ ਭਿੰਨ) ਹੋਰ ਨਚਣਾ (ਕੇਵਲ) ਮਨ ਵਿਚਲੀਆਂ ਖ਼ੁਸ਼ੀਆਂ (ਦਾ ਜਨਕ ਹੈ)।੧। ਰਹਾਉ। ਸਤਿ ਅਤੇ ਸੰਤੋਖ ਦੋ ਦੋਵੇਂ ਛੈਣੇ ਵਜਣ। ਸਦਾ ਖ਼ੁਸ਼ ਰਹਿਣਾ ਪੈਰਾਂ ਦਾ ਵਾਜਾ (ਅਰਥਾਤ ਘੁੰਘਰੂ) ਹੋਵੇ। ਦ੍ਵੈਤ-ਭਾਵ ਦਾ ਅਭਾਵ ਰਾਗ ਅਤੇ ਨਾਦ ਹੋਵੇ। ਇਸ ਪ੍ਰੇਮ-ਰੰਗ ਵਿਚ ਸਾਵਧਾਨੀ ਨਾਲ ਪੈਰ ਧਰਦੇ ਹੋਇਆਂ ਨਚੋ।੨। ਬਹਿੰਦਿਆਂ ਉਠਦਿਆਂ ਹਰ ਵੇਲੇ ਮਨ-ਚਿਤ ਵਿਚ (ਪਰਮਾਤਮਾ ਦੇ) ਭੈ ਦਾ ਟਿਕਿਆ ਹੋਣਾ (ਨਾਚ ਦੀ) ਭਵਾਟੜੀ ਹੋਵੇ। ਇਸ ਸ਼ਰੀਰ ਨੂੰ ਸੁਆਹ (ਅਰਥਾਤ ਨਾਸ਼ਮਾਨ) ਸਮਝਣਾ ਲੇਟ ਕੇ ਨਚਣ ਦੀ ਕ੍ਰਿਆ ਹੋਵੇ। ਇਸ ਪ੍ਰੇਮ-ਰੰਗ ਵਿਚ ਪੈਰ ਧਰਦੇ ਹੋਇਆਂ ਨਚੋ।੩। ਗੁਰੂ ਦੀ ਸਿਖਿਆ ਨਾਲ ਪ੍ਰੇਮ ਨੂੰ ਸਤਸੰਗਤ ਸਮਝੋ। ਗੁਰੂ ਦੇ ਮੁਖ ਤੋਂ (ਬੋਲ) ਸੁਣਨਾ ਸੱਚਾ ਨਾਮ ਹੋਵੇ। ਨਾਨਕ ਬਾਰ ਬਾਰ ਇਹ ਕਹਿੰਦਾ ਹੈ ਕਿ ਇਸ ਪ੍ਰੇਮ-ਰੰਗ ਵਿਚ ਸਾਵਧਾਨੀ ਨਾਲ ਪੈਰ ਧਰਦੇ ਹੋਇਆਂ ਨਚੋ।੪।੬।

**ਆਸਾ ਮਹਲਾ ੧**

(ਪਰਮਾਤਾਮਾ ਨੇ) ਪੌਣ ਪੈਦਾ ਕਰਕੇ ਸਾਰੀ ਧਰਤੀ ਸਥਿਤ ਕੀਤੀ ਅਤੇ ਜਲ ਤੇ ਅਗਨੀ ਦਾ ਮੇਲ ਕੀਤਾ (ਅਰਥਾਤ ਸਾਰੇ ਵਿਰੋਧੀ ਤੱਤ੍ਵ ਇਕੱਠੇ ਕਰ ਦਿੱਤੇ)। ਮੂਰਖ ਰਾਵਣ (*ਦਹਸਿਰਿ*) ਨੇ ਸਿਰ ਕਟਵਾਇਆ। ਕੀ ਰਾਵਣ ਨੂੰ ਮਾਰ ਕੇ (ਪ੍ਰਭੂ) ਵੱਡਾ ਹੋ ਗਿਆ ?।੧। (ਹੇ ਪ੍ਰਭੂ!) ਤੇਰੀ ਕੀ ਉਪਮਾ ਕਹੀ ਜਾਵੇ? ਤੂੰ ਸਭ ਵਿਚ ਵਰਤ ਰਿਹਾ ਹੈਂ (ਅਤੇ ਸਭ ਨੂੰ) ਧਿਆਨ ਵਿਚ ਰਖਦਾ ਹੈਂ।੧। ਰਹਾਉ। (ਤੂੰ) ਜੀਵਾਂ ਨੂੰ ਪੈਦਾ ਕਰਕੇ (ਉਨ੍ਹਾਂ ਨੂੰ ਜੀਵਿਤ ਰਖਣ ਦੀ) ਜੁਗਤ ਆਪਣੇ ਹੱਥ ਵਿਚ ਕੀਤੀ ਹੋਈ ਹੈ। ਕਾਲੀ ਨਾਗ ਨੂੰ ਨੱਥ ਕੇ ਕੀ (ਤੂੰ) ਵੱਡਾ ਹੋ ਗਿਆ ਹੈਂ? ਤੂੰ ਕਿਸ ਦਾ ਪਤੀ ਹੈਂ ਅਤੇ ਕਿਸ ਨੂੰ ਤੇਰੀ ਪਤਨੀ ਕਹੀਏ, (ਤੂੰ) ਸਭ ਵਿਚ ਇਕ-ਰਸ ਰਮਣ ਕਰ ਰਿਹਾ ਹੈਂ।੨। (ਕਮਲ ਦੀ) ਨਾਲ ਵਿਚ ਸਥਿਤ ਪਰਿਵਾਰ ਵਾਲਾ ਅਤੇ ਵਿਸ਼ਣੂ (*ਵਰਦਾਤਾ*) ਦਾ ਸਾਥ (ਮਾਣਨ ਵਾਲਾ) ਬ੍ਰਹਮਾ ਸ੍ਰਿਸ਼ਟੀ ਦਾ (ਅੰਤ) ਲਭਣ ਲਈ (ਨਾਲ ਵਿਚ) ਗਿਆ, ਪਰ ਉਸ ਦਾ ਅੰਤ ਪ੍ਰਾਪਤ ਨ ਕਰ ਸਕਿਆ। ਕੀ ਕੰਸ ਨੂੰ ਮਾਰ ਕੇ (ਪ੍ਰਭੂ) ਵੱਡਾ ਹੋ ਗਿਆ ਹੈ?।੩। (ਪ੍ਰਭੂ ਨੇ) ਛੀਰ ਸਮੁੰਦਰ ਨੂੰ ਮੱਥ ਕੇ ਰਤਨ ਪੈਦਾ ਕੀਤੇ। (ਪਰ) ਹੋਰ (ਅਰਥਾਤ ਦੇਵਤੇ ਅਤੇ ਦੈਂਤ) ਬੜ੍ਹਕਾਂ ਮਾਰਨ ਲਗੇ ਕਿ (ਇਹ ਕੰਮ) ਅਸੀਂ ਕੀਤਾ ਹੈ। ਨਾਨਕ ਦਾ ਕਥਨ ਹੈ ਕਿ ਛੁਪਿਆ ਹੋਇਆ ਕਿਵੇਂ ਛੁਪਿਆ ਰਹਿ ਸਕਦਾ ਹੈ। (ਉਸ ਨੇ ਮੋਹਿਨੀ ਦਾ ਰੂਪ ਧਾਰ ਕੇ ਰਤਨਾਂ ਨੂੰ) ਇਕ ਇਕ ਕਰ ਕੇ ਵੰਡ ਦਿੱਤਾ (ਭਾਵ ਪ੍ਰਭੂ ਦੀ ਵਡਿਆਈ ਬਹੁਤ ਵੱਡੀ ਹੈ)।੪।੭।

**ਆਸਾ ਮਹਲਾ ੧**

(ਹੇ ਜਿਗਿਆਸੂ! ਸ਼ੁਭ) ਕਰਮ ਅਤੇ (ਸ੍ਰੇਸ਼ਠ) ਕਰਨੀ ਦੀ ਵੇਲ ਖਿਲਰੀ ਹੋਈ ਹੈ। (ਉਸ ਨੂੰ) ਰਾਮ-ਨਾਮ ਰੂਪ ਫਲ ਲਗਾ ਹੋਇਆ ਹੈ। ਉਸ (ਨਾਮ ਰੂਪ ਫਲ) ਦਾ ਰੂਪ ਜਾਂ ਆਕਾਰ ਨਹੀਂ ਹੈ, (ਉਹ) ਅਨਹਦ ਰੂਪ ਵਿਚ ਵਜ ਰਿਹਾ ਹੈ। ਉਹ (ਰਾਮ-ਨਾਮ) ਸ਼ਬਦ ਪ੍ਰਭੂ ਨੇ ਸਿਰਜਿਆ ਹੈ।੧। (ਉਸ ਸ਼ਬਦ ਨੂੰ) ਜੇ ਕੋਈ ਜਾਣਦਾ ਹੋਵੇ, (ਤਾਂ ਉਸ ਦਾ) ਬਖਾਨ ਕਰ ਸਕਦਾ ਹੈ। ਉਹੀ (ਨਾਮ ਰੂਪ)

ਜਿਨ੍ਹ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥
ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ ॥੨॥
ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥
ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ ॥੩॥
ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥
ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥੪॥੮॥

ਆਸਾ ਮਹਲਾ ੧ ॥
ਮੈ ਗੁਣ ਗਲਾ ਕੇ ਸਿਰਿ ਭਾਰ ॥ ਗਲੀ ਗਲਾ ਸਿਰਜਣਹਾਰ ॥
ਖਾਣਾ ਪੀਣਾ ਹਸਣਾ ਬਾਦਿ ॥ ਜਬ ਲਗੁ ਰਿਦੈ ਨ ਆਵਹਿ ਯਾਦਿ ॥੧॥
ਤਉ ਪਰਵਾਹ ਕੇਹੀ ਕਿਆ ਕੀਜੈ ॥
ਜਨਮਿ ਜਨਮਿ ਕਿਛੁ ਲੀਜੀ ਲੀਜੈ ॥੧॥ ਰਹਾਉ ॥
ਮਨ ਕੀ ਮਤਿ ਮਤਾਗਲੁ ਮਤਾ ॥ ਜੋ ਕਿਛੁ ਬੋਲੀਐ ਸਭੁ ਖਤੋ ਖਤਾ ॥
ਕਿਆ ਮੁਹੁ ਲੈ ਕੀਚੈ ਅਰਦਾਸਿ ॥ ਪਾਪੁ ਪੁੰਨੁ ਦੁਇ ਸਾਖੀ ਪਾਸਿ ॥੨॥
ਜੈਸਾ ਤੂੰ ਕਰਹਿ ਤੈਸਾ ਕੋ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥
ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ ॥ ਤੁਧੁ ਆਪੇ ਭਾਵੈ ਤਿਵੈ ਚਲਾਵੈ ॥੩॥
ਰਾਗ ਰਤਨ ਪਰੀਆ ਪਰਵਾਰ ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ॥
ਨਾਨਕ ਕਰਤੇ ਕਾ ਇਹੁ ਧਨੁ ਮਾਲੁ ॥ ਜੇ ਕੋ ਬੂਝੈ ਏਹੁ ਬੀਚਾਰੁ ॥੪॥੯॥

ਆਸਾ ਮਹਲਾ ੧ ॥
ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ ਰਚਾਇਆ ॥
ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ॥੧॥
ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥
ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥੧॥ ਰਹਾਉ ॥
ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ ॥
ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ ॥੨॥
ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ ॥
ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ ॥੩॥
ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ॥
ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ ॥੪॥੧੦॥

ਅੰਮ੍ਰਿਤ ਪੀਂਦਾ ਹੈ ।੧ ਰਹਾਉ । ਜਿਨ੍ਹਾਂ (ਵਿਅਕਤੀਆਂ) ਨੇ (ਨਾਮ-ਰਸ) ਪੀਤਾ ਹੈ, ਉਹ ਮਸਤ ਹੋ ਗਏ ਹਨ (ਅਤੇ ਉਨ੍ਹਾਂ ਦੇ) ਬੰਧਨ ਅਤੇ ਫੰਧੇ ਟੁਟ ਗਏ ਹਨ। (ਜਦੋਂ ਉਨ੍ਹਾਂ ਦੇ) ਹਿਰਦੇ ਵਿਚ ਜੀਵ- ਜੋਤਿ ਬ੍ਰਹਮ-ਜੋਤਿ ਵਿਚ ਸਮਾ ਗਈ, ਤਾਂ (ਉਨ੍ਹਾਂ ਨੇ) ਮਾਇਆ ਤੋਂ ਪ੍ਰਾਪਤ ਹੋਣ ਵਾਲੇ ਲਾਭਾਂ ਨੂੰ ਤਿਆਗ ਦਿਤਾ।੨। (ਨਾਮ ਰਸੀਏ ਸਾਧਕ ਨੇ) ਸਾਰੀਆਂ ਜੀਵ-ਜੋਤਾਂ ਵਿਚ ਤੇਰਾ ਹੀ ਰੂਪ ਵੇਖਿਆ ਅਤੇ ਸਾਰਿਆਂ ਭਵਨਾਂ (ਲੋਕਾਂ) ਵਿਚ ਤੇਰੀ ਮਾਇਆ (ਨੂੰ ਹੀ ਪਸਰਿਆ ਹੋਇਆ ਤਕਿਆ)। ਝਗੜੇ (*ਰਾਰੈ*) ਦੇ ਰੂਪ ਵਾਲੇ (ਸੰਸਾਰ ਤੋਂ ਪ੍ਰਭੂ) ਨਿਰਲੇਪ ਹੋ ਕੇ ਬੈਠਾ ਹੈ ਅਤੇ ਮਾਇਆ ਵਿਚ (ਗ੍ਰਸੇ ਹੋਇਆਂ 'ਤੇ ਵੀ) ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ।੩। (ਉਹ ਸਾਧਕ ਅਸਲ) ਜੋਗੀ ਹੈ ਜੋ ਅਪਾਰ (ਪ੍ਰਭੂ) ਦੇ ਦਰਸ਼ਨ ਅਤੇ ਰੂਪ ਵਿਚ (ਮਗਨ ਹੋ ਕੇ) ਸ਼ਬਦ ਰੂਪ ਵੀਣਾ ਦਾ ਵਾਦਨ ਕਰਦਾ ਹੈ। ਨਾਨਕ ਵਿਚਾਰ ਪੂਰਵਕ ਕਹਿੰਦਾ ਹੈ ਕਿ ਉਸ (ਸਾਧਕ) ਨੂੰ (ਪ੍ਰਭੂ) ਅਨਾਹਦ ਸ਼ਬਦ ਵਿਚ ਰਤਾ ਹੋਇਆ ਦਿਸਦਾ ਹੈ।੪।੮।

**ਆਸਾ ਮਹਲਾ ੧**

(ਹੇ ਪ੍ਰਭੂ!) ਮੇਰੇ ਵਿਚ (ਇਹੀ) ਗੁਣ ਹੈ (ਕਿ ਮੇਰੇ) ਸਿਰ ਉਤੇ ਗੱਲਾਂ ਦਾ ਭਾਰ (ਚੁਕਿਆ ਹੋਇਆ ਹੈ)। ਗੱਲਾਂ ਵਿਚ (ਉਤਮ ਉਹੀ) ਗੱਲਾਂ ਹਨ (ਜੋ) ਸਿਰਜਨਹਾਰ (ਪ੍ਰਭੂ ਬਾਰੇ ਹਨ)। ਜਦ ਤਕ (ਪ੍ਰਭੂ) ਹਿਰਦੇ ਵਿਚ ਯਾਦ ਨਹੀਂ ਆਉਂਦਾ, (ਤਦ ਤਕ) ਖਾਣਾ, ਪੀਣਾ ਅਤੇ ਹਸਣਾ ਵਿਅਰਥ ਹਨ।੧। ਤਾਂ ਫਿਰ ਕਿਸੇ ਦੀ ਕੀ ਪਰਵਾਹ ਕੀਤੀ ਜਾਵੇ। ਜਨਮ ਜਨਮ ਵਿਚ ਲੈਣ ਯੋਗ ਕੁਝ ਵਸਤੂ ਹੀ ਲਈ ਜਾਵੇ (ਭਾਵ ਪ੍ਰਭੂ ਨੂੰ ਚੇਤੇ ਰਖਿਆ ਜਾਏ)।੧। ਰਹਾਉ। (ਸਾਡੇ) ਮਨ ਦੀ ਮਤਿ ਮਤਵਾਲੇ ਹਾਥੀ ਵਰਗੀ ਹੈ। (ਅਜਿਹੀ ਅਵਸਥਾ ਵਿਚ) ਜੋ ਕੁਝ ਬੋਲੀਦਾ ਹੈ, ਸਭ ਗ਼ਲਤ ਹੀ ਗ਼ਲਤ ਹੈ। ਕਿਹੜਾ ਮੂੰਹ ਲੈ ਕੇ ਤੇਰੇ ਅਗੇ ਅਰਦਾਸ ਕਰੀਏ, (ਜਦ) ਪਾਪ ਅਤੇ ਪੁੰਨ ਦੋਵੇਂ ਗਵਾਹ (ਤੇਰੇ) ਪਾਸ (ਬੈਠੇ ਹੋਏ ਹਨ)।੨। (ਹੇ ਪ੍ਰਭੂ! ਜਿਸ ਨੂੰ) ਜਿਹੋ ਜਿਹਾ ਤੂੰ ਕਰੇਂ, ਉਹ ਉਹੋ ਜਿਹਾ ਹੋ ਜਾਂਦਾ ਹੈ। ਤੇਰੇ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਜਿਹੋ ਜਿਹੀ ਤੂੰ ਬੁੱਧੀ ਪ੍ਰਦਾਨ ਕਰਦਾ ਹੈਂ, ਉਹੋ ਜਿਹੀ ਕੋਈ ਪ੍ਰਾਪਤ ਕਰਦਾ ਹੈ। (ਜਿਵੇਂ) ਤੈਨੂੰ ਚੰਗਾ ਲਗਦਾ ਹੈ, (ਤੂੰ) ਉਸੇ ਤਰ੍ਹਾਂ (ਸ੍ਰਿਸ਼ਟੀ ਦਾ) ਸੰਚਾਲਨ ਕਰਦਾ ਹੈਂ।੩। ਉਤਮ ਰਾਗ ਅਤੇ ਰਾਗਨੀਆਂ ਦਾ ਪਰਿਵਾਰ (ਤਦ ਹੀ ਅਹਿਮੀਅਤ ਰਖਦਾ ਹੈ, ਜੇ) ਇਸ ਵਿਚ ਸ੍ਰੇਸ਼ਠ ਅੰਮ੍ਰਿਤ ਪੈਦਾ ਹੋਵੇ। ਨਾਨਕ (ਦਾ ਕਥਨ ਹੈ ਕਿ) ਇਹ ਕਰਤਾ ਪੁਰਖ ਦਾ ਧਨ ਅਤੇ ਮਾਲ ਹੈ (ਪਰ ਤਾਂ ਹੀ) ਜੇ ਕੋਈ ਇਸ ਵਿਚਾਰ ਨੂੰ ਸਮਝੇ।੪।੯।

**ਆਸਾ ਮਹਲਾ ੧**

(ਜਦੋਂ ਪ੍ਰਭੂ) ਕ੍ਰਿਪਾ ਕਰਕੇ ਮੇਰੇ (ਹਿਰਦੇ ਰੂਪ) ਘਰ ਵਿਚ ਆ ਗਿਆ ਤਾਂ ਸਤਿਸੰਗਣਾਂ ਨੇ ਮਿਲ ਕੇ (ਮੇਰੇ ਵਿਆਹ ਦਾ) ਕਾਜ ਰਚਾ ਦਿੱਤਾ। (ਵਿਆਹ ਦਾ) ਪ੍ਰਕਾਰਜ ਵੇਖ ਕੇ (ਮੇਰਾ) ਮਨ ਆਨੰਦਿਤ ਹੋ ਗਿਆ ਕਿ ਪਤਿ ਪਰਮੇਸ਼ਵਰ (ਮੈਨੂੰ ਵਿਆਹੁਣ ਲਈ ਖ਼ੁਦ) ਆ ਗਿਆ ਹੈ।੧। ਹੇ ਸਤਿਸੰਗਣੋ! ਤੱਤ੍ਵ-ਵਿਚਾਰ (ਦੀ ਬਾਣੀ ਨੂੰ) ਗਾਓ (ਕਿਉਂਕਿ) ਮੇਰੇ ਘਰ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਪਤਿ-ਪਰਮਾਤਮਾ ਆਇਆ ਹੈ।੧ ਰਹਾਉ। ਗੁਰੂ (ਦੀ ਵਿਚੋਲਗੀ) ਦੁਆਰਾ ਮੇਰਾ ਜੋ ਵਿਆਹ ਹੋਇਆ ਹੈ, (ਉਸ ਬਾਰੇ) ਤਾਂ ਗਿਆਨ ਹੋਇਆ ਹੈ ਜਦ ਪਤਿ-ਪਰਮਾਤਮਾ ਮਿਲਿਆ ਹੈ। ਤਿੰਨ ਲੋਕਾਂ ਵਿਚ (ਪ੍ਰਭੂ ਦਾ) ਸ਼ਬਦ ਵਰਤ ਰਿਹਾ ਹੈ, (ਇਹ ਉਦੋਂ ਸਮਝ ਆਈ ਜਦੋਂ) ਆਪ-ਭਾਵ ਖ਼ਤਮ ਹੋ ਗਿਆ ਅਤੇ ਮੇਰਾ ਮਨ ਪਤੀਜ ਗਿਆ।੨। ਪ੍ਰਭੂ (ਜੀਵ ਨਾਲ ਸੰਬੰਧ ਸਥਾਪਤੀ ਦਾ) ਕੰਮ ਆਪ ਹੀ ਸਵਾਰਦਾ ਹੈ, ਹੋਰਨਾਂ ਤੋਂ (ਇਹ) ਕਾਰਜ ਸੰਪੰਨ ਨਹੀਂ ਹੁੰਦਾ। ਜਿਸ ਕਾਰਜ ਦੁਆਰਾ ਸਤਿ, ਸੰਤੋਖ, ਦਇਆ ਅਤੇ ਧਰਮ (ਆਦਿ ਗੁਣ ਇਕਤਰ) ਹੁੰਦੇ ਹਨ, (ਉਸ ਨੂੰ) ਕੋਈ (ਵਿਰਲਾ) ਗੁਰਮੁਖ ਸਮਝਦਾ ਹੈ।੩। ਨਾਨਕ ਦਾ ਕਥਨ ਹੈ ਕਿ ਸਾਰਿਆਂ (ਜੀਵਾਂ) ਦਾ ਪਤੀ (ਉਹ) ਇਕੋ (ਪ੍ਰਭੂ) ਹੀ ਹੈ। ਜਿਸ ਉਤੇ (ਉਹ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਹੀ (ਜੀਵ ਰੂਪ ਇਸਤਰੀ) ਸੋਹਾਗਣ ਹੁੰਦੀ ਹੈ।੪।੧੦।

ਆਸਾ ਮਹਲਾ ੧ ॥
ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ ॥ ਦੁਰਮਤਿ ਗਤੁ ਭਈ ਕੀਰਤਿ ਠਾਇ ॥
ਸਚ ਪਉੜੀ ਸਾਚਉ ਮੁਖਿ ਨਾਂਉ ॥ ਸਤਿਗੁਰੁ ਸੇਵਿ ਪਾਏ ਨਿਜ ਥਾਉ ॥੧॥
ਮਨ ਚੂਰੇ ਖਟੁ ਦਰਸਨ ਜਾਣੁ ॥ ਸਰਬ ਜੋਤਿ ਪੂਰਨ ਭਗਵਾਨੁ ॥੧॥ ਰਹਾਉ ॥
ਅਧਿਕ ਤਿਆਸ ਭੇਖ ਬਹੁ ਕਰੈ ॥ ਦੁਖੁ ਬਿਖਿਆ ਸੁਖੁ ਤਨਿ ਪਰਹਰੈ ॥
ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥ ਦੁਬਿਧਾ ਛੋਡਿ ਨਾਮਿ ਨਿਸਤਰੈ ॥੨॥
ਸਿਫਤਿ ਸਲਾਹਣੁ ਸਹਜ ਅਨੰਦ ॥ ਸਖਾ ਸੈਨੁ ਪ੍ਰੇਮੁ ਗੋਬਿੰਦ ॥
ਆਪੇ ਕਰੇ ਆਪੇ ਬਖਸਿੰਦੁ ॥ ਤਨੁ ਮਨੁ ਹਰਿ ਪਹਿ ਆਗੈ ਜਿੰਦੁ ॥੩॥
ਝੂਠ ਵਿਕਾਰ ਮਹਾ ਦੁਖੁ ਦੇਹ ॥ ਭੇਖ ਵਰਨ ਦੀਸਹਿ ਸਭਿ ਖੇਹ ॥
ਜੋ ਉਪਜੈ ਸੋ ਆਵੈ ਜਾਇ ॥ ਨਾਨਕ ਅਸਥਿਰੁ ਨਾਮੁ ਰਜਾਇ ॥੪॥੧੧॥

ਆਸਾ ਮਹਲਾ ੧ ॥
ਏਕੋ ਸਰਵਰੁ ਕਮਲ ਅਨੂਪ ॥ ਸਦਾ ਬਿਗਾਸੈ ਪਰਮਲ ਰੂਪ ॥
ਊਜਲ ਮੋਤੀ ਚੂਗਹਿ ਹੰਸ ॥ ਸਰਬ ਕਲਾ ਜਗਦੀਸੈ ਅੰਸ ॥੧॥
ਜੋ ਦੀਸੈ ਸੋ ਉਪਜੈ ਬਿਨਸੈ ॥ ਬਿਨੁ ਜਲ ਸਰਵਰਿ ਕਮਲੁ ਨ ਦੀਸੈ ॥੧॥ ਰਹਾਉ ॥
ਬਿਰਲਾ ਬੂਝੈ ਪਾਵੈ ਭੇਦੁ ॥ ਸਾਖਾ ਤੀਨਿ ਕਹੈ ਨਿਤ ਬੇਦੁ ॥
ਨਾਦ ਬਿੰਦ ਕੀ ਸੁਰਤਿ ਸਮਾਇ ॥ ਸਤਿਗੁਰੁ ਸੇਵਿ ਪਰਮ ਪਦੁ ਪਾਇ ॥੨॥
ਮੁਕਤੋ ਰਾਤਉ ਰੰਗਿ ਰਵਾਂਤਉ ॥ ਰਾਜਨ ਰਾਜਿ ਸਦਾ ਬਿਗਸਾਂਤਉ ॥
ਜਿਸੁ ਤੂੰ ਰਾਖਹਿ ਕਿਰਪਾ ਧਾਰਿ ॥ ਬੂਡਤ ਪਾਹਨ ਤਾਰਹਿ ਤਾਰਿ ॥੩॥
ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ ॥
ਉਲਟ ਭਈ ਘਰੁ ਘਰ ਮਹਿ ਆਣਿਆ ॥
ਅਹਿਨਿਸਿ ਭਗਤਿ ਕਰੇ ਲਿਵ ਲਾਇ ॥
ਨਾਨਕੁ ਤਿਨ ਕੈ ਲਾਗੈ ਪਾਇ ॥੪॥੧੨॥

ਆਸਾ ਮਹਲਾ ੧ ॥
ਗੁਰਮਤਿ ਸਾਚੀ ਹੁਜਤਿ ਦੂਰਿ ॥ ਬਹੁਤੁ ਸਿਆਣਪ ਲਾਗੈ ਧੂਰਿ ॥
ਲਾਗੀ ਮੈਲੁ ਮਿਟੈ ਸਚ ਨਾਇ ॥ ਗੁਰ ਪਰਸਾਦਿ ਰਹੈ ਲਿਵ ਲਾਇ ॥੧॥

**ਆਸਾ ਮਹਲਾ ੧**

(ਮਨ ਉਤੇ ਕਾਬੂ ਪਾਉਣ ਵਾਲੇ ਸਾਧਕ ਨੂੰ) ਘਰ ਅਤੇ ਜੰਗਲ ਸਹਿਜ ਸੁਭਾ ਇਕੋ ਜਿਹੇ ਲਗਦੇ ਹਨ (ਕਿਉਂਕਿ ਉਸ ਦੀ) ਮਾੜੀ ਬੁੱਧੀ ਚਲੀ ਜਾਂਦੀ ਹੈ (ਅਤੇ ਪ੍ਰਭੂ ਦਾ) ਜਸ (ਹਿਰਦੇ ਵਿਚ) ਸਥਿਤ ਹੋ ਜਾਂਦਾ ਹੈ। ਮੁਖ ਵਿਚ ਸੱਚੇ ਨਾਮ ਦਾ ਹੋਣਾ (ਇਹੀ ਪ੍ਰਭੂ ਤਕ ਪਹੁੰਚਣ ਲਈ) ਸੱਚੀ ਪੌੜੀ ਹੈ। ਸਤਿਗੁਰੂ ਦੀ ਸੇਵਾ ਦੁਆਰਾ ਨਿਜ-ਘਰ ਦੀ ਪ੍ਰਾਪਤੀ ਹੋ ਜਾਂਦੀ ਹੈ।੧। ਮਨ ਨੂੰ ਮਾਰਨਾ ਛੇ ਸ਼ਾਸਤ੍ਰਾਂ ਨੂੰ ਜਾਣਨ (ਦੇ ਸਮਾਨ ਹੈ)। (ਅਜਿਹੇ ਸਾਧਕ ਨੂੰ) ਸਭ ਵਿਚ ਭਗਵਾਨ ਦੀ ਜੋਤਿ ਵਰਤ ਰਹੀ (ਦਿਸਦੀ ਹੈ)।੧।ਰਹਾਉ। ਜੋ (ਵਿਅਕਤੀ) ਬਹੁਤ ਭੇਖ ਕਰਦਾ ਹੈ, (ਉਸ ਦੇ ਮਨ ਵਿਚ) ਬਹੁਤ ਤ੍ਰਿਸ਼ਨਾ ਹੁੰਦੀ ਹੈ। ਮਾਇਆਵੀ ਦੁਖ ਸ਼ਰੀਰ ਵਿਚੋਂ ਸੁਖ ਨੂੰ ਖ਼ਾਰਜ ਕਰ ਦਿੰਦਾ ਹੈ। ਕਾਮ, ਕ੍ਰੋਧ (ਰੂਪ ਵਿਕਾਰ) ਹਿਰਦੇ ਵਿਚੋਂ (ਨਾਮ ਰੂਪ) ਧਨ ਲੁਟ ਲੈਂਦੇ ਹਨ। (ਜੋ ਸਾਧਕ) ਦੁਬਿਧਾ ਨੂੰ ਛਡ ਕੇ ਨਾਮ (ਨਾਲ ਜੁੜਦਾ ਹੈ ਉਹ ਭਵ-ਸਾਗਰ ਵਿਚੋਂ) ਤਰ ਜਾਂਦਾ ਹੈ।੨। (ਜੋ ਪ੍ਰਭੂ ਦੀ) ਉਸਤਤ ਅਤੇ ਸਰਾਹਨਾ ਕਰਦਾ ਹੈ, (ਉਹ) ਸਹਿਜ ਸੁਭਾ ਆਨੰਦ (ਮਾਣਦਾ ਹੈ)। ਪ੍ਰਭੂ ਦਾ ਪ੍ਰੇਮ (ਉਸ ਦਾ) ਸਾਥੀ ਜਾਂ ਸਾਕ-ਸੰਬੰਧੀ ਬਣਦਾ ਹੈ। (ਪ੍ਰਭੂ) ਆਪ ਹੀ (ਜੀਵ ਨੂੰ) ਸਿਰਜਦਾ ਹੈ ਅਤੇ ਆਪ ਹੀ ਬਖ਼ਸ਼ਣ ਵਾਲਾ ਹੈ। (ਗੁਰਮੁਖ ਸਾਧਕ ਦਾ) ਤਨ, ਮਨ ਅਤੇ ਜਿੰਦ ਹਰਿ ਅਗੇ ਅਰਪਿਤ ਹੈ।੩। ਝੂਠ ਅਤੇ ਵਿਕਾਰ ਸ਼ਰੀਰ ਲਈ ਬਹੁਤ ਦੁਖਦਾਇਕ ਹਨ। (ਬਾਹਰਲੇ) ਭੇਖ, ਜਾਤਾਂ ਆਦਿ ਸਭ ਨਾਸ਼ਮਾਨ ਹਨ। ਜੋ ਪੈਦਾ ਹੁੰਦਾ ਹੈ, ਉਹ ਆਉਂਦਾ ਜਾਂਦਾ (ਰਹਿੰਦਾ ਹੈ)। ਨਾਨਕ (ਦਾ ਕਥਨ ਹੈ ਕਿ) ਕੇਵਲ ਪ੍ਰਭੂ ਦਾ ਨਾਮ (ਅਤੇ ਉਸ ਦੀ) ਰਜ਼ਾ ਹੀ ਸਥਾਈ ਹਨ।੪।੧੧।

**ਆਸਾ ਮਹਲਾ ੧**

(ਸਤਿਸੰਗਤ ਰੂਪ) ਇਕੋ ਸਰੋਵਰ ਹੈ, (ਉਸ ਵਿਚ ਗੁਰਮੁਖ ਰੂਪ) ਅਨੂਪਮ ਕਮਲ (ਖਿੜੇ ਹਨ)। (ਸਰੋਵਰ ਉਨ੍ਹਾਂ ਨੂੰ) ਸਦਾ ਖਿੜਾਈ ਰਖਦਾ ਹੈ ਅਤੇ ਸੁਗੰਧ (*ਪਰਮਲ*) ਅਤੇ ਰੂਪ (ਦਿੰਦਾ ਹੈ)। (ਗੁਰਮੁਖ ਰੂਪ) ਹੰਸ (ਨਾਮ ਰੂਪ) ਸੁੰਦਰ ਮੋਤੀ ਚੁਗਦੇ ਹਨ। (ਉਹ ਗੁਰਮੁਖ) ਸਰਬ ਸ਼ਕਤੀ ਸੰਪੰਨ ਪ੍ਰਭੂ ਦਾ ਅੰਸ਼ (ਬਣੇ ਰਹਿੰਦੇ ਹਨ)।੧। ਜੋ ਕੁਝ ਦਿਸਦਾ ਹੈ, ਉਹ ਪੈਦਾ ਹੁੰਦਾ ਹੈ ਅਤੇ ਨਾਸ਼ ਹੋ ਜਾਂਦਾ ਹੈ। ਬਿਨਾ (ਨਾਮ ਰੂਪ) ਜਲ ਦੇ ਸਰੋਵਰ ਵਿਚ ਕਮਲ ਨਹੀਂ ਦਿਸਦਾ (ਅਰਥਾਤ ਕਾਇਮ ਨਹੀਂ ਰਹਿੰਦਾ)।੧। ਰਹਾਉ। (ਇਸ ਸਰੋਵਰ ਦਾ) ਭੇਦ ਕੋਈ ਵਿਰਲਾ (ਗੁਰਮੁਖ ਹੀ) ਸਮਝ ਸਕਦਾ ਹੈ। ਵੇਦ ਸਦਾ ਤਿੰਨ ਗੁਣਾਂ ਵਾਲੇ (ਸੰਸਾਰ ਦਾ) ਕਥਨ ਕਰਦਾ ਹੈ। (ਜੋ ਸਾਧਕ ਗੁਰੂ-ਉਪਦੇਸ਼ ਰੂਪ) ਸ਼ਬਦ (ਨਾਦ) ਦੀ ਪ੍ਰਤਿਧੁਨੀ (*ਬਿੰਦ*) ਵਿਚ ਸੁਰਤਿ ਨੂੰ ਸਮਾ ਦਿੰਦਾ ਹੈ, (ਉਹ) ਸਤਿਗੁਰੂ ਦੀ ਸੇਵਾ ਕਰਕੇ ਪਰਮਪਦ ਪ੍ਰਾਪਤ ਕਰ ਲੈਂਦਾ ਹੈ।੨। (ਜੋ ਸਾਧਕ ਮਾਇਆ ਦੇ ਪ੍ਰਭਾਵ ਤੋਂ) ਮੁਕਤ ਹੋਇਆਂ ਵਲ ਰੁਚਿਤ ਹੈ ਅਤੇ ਪ੍ਰੇਮ ਪੂਰਵਕ (ਪ੍ਰਭੂ ਨੂੰ) ਸਿਮਰਦਾ (*ਰਵਾਂਤਉ*) ਹੈ, ਉਹ ਰਾਜਿਆਂ ਦਾ ਰਾਜਾ ਹੈ ਅਤੇ ਹਮੇਸ਼ਾ ਖਿੜਿਆ ਰਹਿੰਦਾ ਹੈ। ਜਿਸ ਨੂੰ ਤੂੰ ਕ੍ਰਿਪਾ ਕਰਕੇ (ਮਾਇਆ ਦੇ ਅਸਰ ਤੋਂ) ਬਚਾ ਲੈਂਦਾ ਹੈਂ (ਉਹ ਬਚ ਜਾਂਦਾ ਹੈ)। (ਹੇ ਪ੍ਰਭੂ! ਤੂੰ) ਡੁਬਦੇ ਹੋਏ ਪੱਥਰਾਂ ਨੂੰ ਵੀ (ਨਾਮ ਦੀ) ਬੇੜੀ ਰਾਹੀਂ ਤਾਰ ਦਿੰਦਾ ਹੈਂ।੩। (ਸਤਿਸੰਗੀ ਸਾਧਕ ਨੇ) ਤਿੰਨਾਂ ਭਵਨਾਂ ਵਿਚ (ਹਰਿ ਦੀ) ਜੋਤਿ ਨੂੰ ਵੇਖਿਆ ਹੈ ਅਤੇ ਤਿੰਨਾਂ ਲੋਕਾਂ ਵਿਚ (ਪ੍ਰਭੂ ਨੂੰ ਸਥਿਤ) ਸਮਝ ਲਿਆ ਹੈ। (ਮਾਇਆ ਤੋਂ ਸੁਰਤਿ) ਉਲਟ ਗਈ ਹੈ (ਅਤੇ ਪ੍ਰਭੂ ਨੂੰ ਉਸ ਨੇ) ਆਪਣੇ ਹਿਰਦੇ ਰੂਪ ਘਰ ਵਿਚ ਲਿਆਉਂਦਾ ਹੈ। (ਜੋ ਸਾਧਕ) ਦਿਨ ਰਾਤ ਲਿਵ ਲਗਾ ਕੇ ਭਗਤੀ ਕਰਦਾ ਹੈ, ਨਾਨਕ ਉਨ੍ਹਾਂ ਦੇ ਚਰਣੀ ਲਗਦਾ ਹੈ।੪।੧੨।

**ਆਸਾ ਮਹਲਾ ੧**

ਗੁਰੂ ਦੀ ਮਤਿ ਸੱਚੀ ਹੈ ਅਤੇ ਹੁਜਤਾਂ/ਤਰਕਾਂ ਤੋਂ ਦੂਰ ਹੈ। ਬਹੁਤ ਸਿਆਣਪਾਂ ਨਾਲ (ਮਨੁੱਖ ਨੂੰ ਵਿਕਾਰਾਂ ਦੀ) ਮੈਲ ਲਗਦੀ ਹੈ। ਲਗੀ ਹੋਈ ਮੈਲ ਸੱਚੇ ਨਾਮ (ਦੀ ਆਰਾਧਨਾ ਨਾਲ) ਮਿਟਦੀ ਹੈ।

ਹੈ ਹਜੂਰਿ ਹਾਜਰੁ ਅਰਦਾਸਿ ॥ ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਾਸਿ ॥੧॥ ਰਹਾਉ ॥
ਕੂੜੁ ਕਮਾਵੈ ਆਵੈ ਜਾਵੈ ॥ ਕਹਣਿ ਕਥਨਿ ਵਾਰਾ ਨਹੀ ਆਵੈ ॥
ਕਿਆ ਦੇਖਾ ਸੂਝ ਬੂਝ ਨ ਪਾਵੈ ॥ ਬਿਨੁ ਨਾਵੈ ਮਨਿ ਤ੍ਰਿਪਤਿ ਨ ਆਵੈ ॥੨॥
ਜੋ ਜਨਮੇ ਸੇ ਰੋਗਿ ਵਿਆਪੇ ॥ ਹਉਮੈ ਮਾਇਆ ਦੂਖਿ ਸੰਤਾਪੇ ॥
ਸੇ ਜਨ ਬਾਚੇ ਜੋ ਪ੍ਰਭਿ ਰਾਖੇ ॥ ਸਤਿਗੁਰੁ ਸੇਵਿ ਅੰਮ੍ਰਿਤ ਰਸੁ ਚਾਖੇ ॥੩॥
ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ ॥ ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ ॥
ਸਾਚੈ ਸਬਦਿ ਮੁਕਤਿ ਗਤਿ ਪਾਏ ॥ ਨਾਨਕ ਵਿਚਹੁ ਆਪੁ ਗਵਾਏ ॥੪॥੧੩॥

ਆਸਾ ਮਹਲਾ ੧ ॥
ਜੋ ਤਿਨਿ ਕੀਆ ਸੋ ਸਚੁ ਥੀਆ ॥ ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥
ਹਿਰਦੈ ਨਾਮੁ ਨਾਹੀ ਮਨਿ ਭੰਗੁ ॥ ਅਨਦਿਨੁ ਨਾਲਿ ਪਿਆਰੇ ਸੰਗੁ ॥੧॥
ਹਰਿ ਜੀਉ ਰਾਖਹੁ ਅਪਨੀ ਸਰਣਾਈ ॥
ਗੁਰ ਪਰਸਾਦੀ ਹਰਿ ਰਸੁ ਪਾਇਆ ਨਾਮੁ ਪਦਾਰਥੁ ਨਉ ਨਿਧਿ ਪਾਈ ॥੧॥ ਰਹਾਉ॥
ਕਰਮ ਧਰਮ ਸਚੁ ਸਾਚਾ ਨਾਉ ॥ ਤਾ ਕੈ ਸਦ ਬਲਿਹਾਰੈ ਜਾਉ ॥
ਜੋ ਹਰਿ ਰਾਤੇ ਸੇ ਜਨ ਪਰਵਾਣੁ ॥ ਤਿਨ ਕੀ ਸੰਗਤਿ ਪਰਮ ਨਿਧਾਨੁ ॥੨॥
ਹਰਿ ਵਰੁ ਜਿਨਿ ਪਾਇਆ ਧਨ ਨਾਰੀ ॥ ਹਰਿ ਸਿਉ ਰਾਤੀ ਸਬਦੁ ਵੀਚਾਰੀ ॥
ਆਪਿ ਤਰੈ ਸੰਗਤਿ ਕੁਲ ਤਾਰੈ ॥ ਸਤਿਗੁਰੁ ਸੇਵਿ ਤਤੁ ਵੀਚਾਰੈ ॥੩॥
ਹਮਰੀ ਜਾਤਿ ਪਤਿ ਸਚੁ ਨਾਉ ॥ ਕਰਮ ਧਰਮ ਸੰਜਮੁ ਸਤ ਭਾਉ ॥
ਨਾਨਕ ਬਖਸੇ ਪੂਛ ਨ ਹੋਇ ॥ ਦੂਜਾ ਮੇਟੇ ਏਕੋ ਸੋਇ ॥੪॥੧੪॥

ਆਸਾ ਮਹਲਾ ੧ ॥
ਇਕਿ ਆਵਹਿ ਇਕਿ ਜਾਵਹਿ ਆਈ ॥ ਇਕਿ ਹਰਿ ਰਾਤੇ ਰਹਹਿ ਸਮਾਈ ॥
ਇਕਿ ਧਰਨਿ ਗਗਨ ਮਹਿ ਠਉਰ ਨ ਪਾਵਹਿ ॥
ਸੇ ਕਰਮਹੀਣ ਹਰਿ ਨਾਮੁ ਨ ਧਿਆਵਹਿ ॥੧॥
ਗੁਰ ਪੂਰੇ ਤੇ ਗਤਿ ਮਿਤਿ ਪਾਈ ॥
ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ ਗੁਰ ਸਬਦੀ ਹਰਿ ਪਾਰਿ ਲੰਘਾਈ ॥੧॥ ਰਹਾਉ ॥

ਗੁਰੂ ਦੀ ਕ੍ਰਿਪਾ ਨਾਲ (ਮਨੁੱਖ ਦੀ) ਲਿਵ (ਪ੍ਰਭੂ ਨਾਲ) ਲਗੀ ਰਹਿੰਦੀ ਹੈ।੧। (ਪ੍ਰਭੂ) ਹਾਜ਼ਰ ਨਾਜ਼ਰ ਹੈ, (ਉਸ ਦੇ) ਸਨਮੁਖ ਹੋ ਕੇ ਅਰਦਾਸ (ਕਰੋ)। (ਇਹ) ਸੱਚ ਸਮਝੋ ਕਿ ਦੁਖ ਅਤੇ ਸੁਖ ਕਰਤੇ ਪਾਸ ਹਨ।੧।ਰਹਾਉ। (ਮਨਮੁਖ) ਕੂੜ ਕਮਾਉਂਦਾ ਹੈ ਅਤੇ ਜੰਮਦਾ ਮਰਦਾ ਰਹਿੰਦਾ ਹੈ। ਕਹਿਣ ਕਥਨ ਨਾਲ (ਪ੍ਰਭੂ ਦਾ) ਅੰਤ ਨਹੀਂ ਪਾਇਆ ਜਾ ਸਕੀਦਾ। ਉਸ ਨੇ ਕੀ ਵੇਖਿਆ ਹੈ, (ਇਸ ਗੱਲ ਦੀ ਉਹ) ਸੂਝ ਬੂਝ ਪ੍ਰਾਪਤ ਨਹੀਂ ਕਰ ਸਕਦਾ। ਨਾਮ ਤੋਂ ਬਿਨਾ (ਉਸ ਦੇ ਮਨ ਨੂੰ) ਸ਼ਾਂਤੀ ਨਹੀਂ ਮਿਲਦੀ।੨। (ਇਸ ਸੰਸਾਰ ਵਿਚ) ਜੋ ਜੰਮਦਾ ਹੈ, ਉਹ (ਹਉਮੈ ਦੇ) ਰੋਗ ਨਾਲ ਗ੍ਰਸਿਆ ਜਾਂਦਾ ਹੈ। ਹਉਮੈ ਅਤੇ ਮਾਇਆ ਦਾ (ਉਹ) ਦੁਖ ਸਹਿੰਦਾ ਹੈ। ਉਹੀ ਸੇਵਕ ਬਚਦਾ ਹੈ, ਜਿਸ ਨੂੰ ਪ੍ਰਭੂ ਬਚਾਉਂਦਾ ਹੈ। (ਉਹ) ਸਤਿਗੁਰੂ ਦੀ ਸੇਵਾ ਕਰਕੇ ਅੰਮ੍ਰਿਤ ਦਾ ਰਸ ਚਖਦਾ ਹੈ।੩। (ਉਹ ਸਾਧਕ) ਚੰਚਲ ਮਨ ਨੂੰ ਸਥਿਰ ਕਰਕੇ ਰਖਦਾ ਹੈ। (ਨਾਮ ਰੂਪ) ਅੰਮ੍ਰਿਤ (ਦਾ ਰਸ) ਚਖਦਾ ਹੈ। ਸਤਿਗੁਰੂ ਦੀ ਸੇਵਾ ਕਰਕੇ ਅੰਮ੍ਰਿਤ ਰੂਪ ਸ਼ਬਦ ਨੂੰ ਉਚਾਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ ਆਪਣੇ ਅੰਦਰੋਂ) ਆਪਾ-ਭਾਵ ਖ਼ਤਮ ਕਰ ਦਿੰਦਾ ਹੈ ਅਤੇ ਸੱਚੇ ਸ਼ਬਦ ਰਾਹੀਂ ਮੁਕਤ-ਅਵਸਥਾ ਨੂੰ ਪ੍ਰਾਪਤ ਹੁੰਦਾ ਹੈ।੪।੧੩।

**ਆਸਾ ਮਹਲਾ ੧**

ਜਿਸ ਨੂੰ (ਪ੍ਰਭੂ ਨੇ ਸੱਚ ਵਾਲਾ) ਕੀਤਾ ਹੈ, ਉਹ ਸੱਚ ਵਾਲਾ ਹੋਇਆ ਹੈ (ਭਾਵ-ਪ੍ਰਭੂ ਰੂਪ ਹੀ ਹੋ ਗਿਆ ਹੈ)। (ਉਸ ਨੂੰ) ਸਤਿਗੁਰੂ ਨੇ ਨਾਮ ਰੂਪ ਅੰਮ੍ਰਿਤ ਪ੍ਰਦਾਨ ਕੀਤਾ ਹੈ। (ਜਿਸ ਸਾਧਕ ਦੇ) ਹਿਰਦੇ ਵਿਚ ਨਾਮ (ਵਸ ਜਾਂਦਾ ਹੈ, ਉਸ ਦੇ) ਮਨ ਵਿਚ (ਕਿਸੇ ਪ੍ਰਕਾਰ ਦਾ) ਵਿਘਨ ਨਹੀਂ ਪੈਂਦਾ (ਅਰਥਾਤ ਉਸ ਦੀ ਨਿਰੰਤਰ ਲਿਵ ਲਗੀ ਰਹਿੰਦੀ ਹੈ)। (ਉਸ ਨੂੰ) ਹਰ ਰੋਜ਼ ਪਿਆਰੇ (ਪ੍ਰਭੂ) ਦਾ ਸੰਗ (ਪ੍ਰਾਪਤ ਰਹਿੰਦਾ ਹੈ)।੧। ਹੇ ਪ੍ਰਭੂ ਜੀ! (ਸਾਨੂੰ ਹਮੇਸ਼ਾ) ਆਪਣੀ ਸ਼ਰਣ ਵਿਚ ਰਖੋ। ਗੁਰੂ ਦੀ ਕ੍ਰਿਪਾ ਨਾਲ ਹਰਿ ਰਸ ਪ੍ਰਾਪਤ ਹੋਇਆ ਹੈ, ਨਾਮ ਰੂਪ (ਅਮੋਲਕ) ਪਦਾਰਥ ਦੀ ਪ੍ਰਾਪਤੀ ਨਾਲ (ਮਾਨੋ) ਨੌਂ ਨਿਧੀਆਂ ਮਿਲ ਗਈਆਂ ਹੋਣ।੧। ਰਹਾਉ। (ਜਿਨ੍ਹਾਂ ਨੇ) ਸੱਚੇ (ਪ੍ਰਭੂ) ਦੇ ਸੱਚੇ ਨਾਮ ਨੂੰ ਕਰਮ-ਧਰਮ (ਸਮਝਿਆ ਹੈ), ਉਨ੍ਹਾਂ ਤੋਂ (ਮੈਂ) ਸਦਾ ਕੁਰਬਾਨ ਜਾਂਦਾ ਹਾਂ। ਜੋ ਹਰਿ ਦੇ (ਪ੍ਰੇਮ-ਰੰਗ ਵਿਚ) ਰੰਗੇ ਰਹਿੰਦੇ ਹਨ, ਉਹੀ (ਪ੍ਰਭੂ ਦੇ ਦਰਬਾਰ ਵਿਚ) ਪ੍ਰਵਾਨ ਚੜ੍ਹਦੇ ਹਨ। ਉਨ੍ਹਾਂ ਦੀ ਸੰਗਤ ਵਿਚੋਂ (ਨਾਮ ਰੂਪ) ਸ੍ਰੇਸ਼ਠ ਖ਼ਜ਼ਾਨਾ (ਮਿਲਦਾ ਹੈ)।੨। ਜਿਸ (ਜੀਵ ਰੂਪ ਇਸਤਰੀ) ਨੇ ਹਰਿ ਰੂਪ ਪਤੀ ਪ੍ਰਾਪਤ ਕੀਤਾ ਹੈ, (ਉਹ) ਨਾਰੀ ਧੰਨਤਾ ਯੋਗ ਹੈ। (ਉਹ ਜੀਵ-ਇਸਤਰੀ) ਹਰਿ ਦੇ ਰੰਗ ਵਿਚ ਰੰਗੀ ਰਹਿੰਦੀ ਹੈ ਅਤੇ ਗੁਰੂ ਦੇ ਸ਼ਬਦ ਨੂੰ ਵਿਚਾਰਦੀ ਹੈ। (ਉਹ) ਆਪ (ਭਵ-ਸਾਗਰ ਵਿਚੋਂ) ਤਰਦੀ ਹੈ ਅਤੇ ਸਾਰੀ ਸੰਗਤ ਨੂੰ ਵੀ ਤਾਰਦੀ ਹੈ। (ਉਹ) ਸਤਿਗੁਰੂ ਦੀ ਸੇਵਾ ਕਰਦੀ ਹੋਈ (ਵਾਸਤਵਿਕ) ਤੱਤੁ ਨੂੰ ਵਿਚਾਰਦੀ ਹੈ।੩। (ਹੇ ਪ੍ਰਭੂ!) ਸੱਚਾ ਨਾਮ ਹੀ ਸਾਡੀ ਜਾਤਿ ਅਤੇ ਪ੍ਰਤਿਸ਼ਠਾ ਹੈ। ਸਤਿਸਰੂਪ ਨਾਲ ਪ੍ਰੇਮ ਹੀ (ਸਾਡੇ ਲਈ) ਕਰਮ, ਧਰਮ ਅਤੇ ਸੰਜਮ (ਅਰਥਾਤ ਜੀਵਨ-ਜੁਗਤ) ਹੈ। ਹੇ ਨਾਨਕ! (ਜਿਸ ਨੂੰ ਪ੍ਰਭੂ ਨਾਮ) ਬਖ਼ਸ਼ਦਾ ਹੈ, (ਉਸ ਦਾ ਫਿਰ ਲੇਖਾ) ਪੁਛਿਆ ਨਹੀਂ ਜਾਂਦਾ (ਕਿਉਂਕਿ ਉਹ) ਦ੍ਵੈਤ-ਭਾਵ ਨੂੰ ਮਿਟਾ ਕੇ (ਸਰਬਤ੍ਰ) ਇਕੋ ਪ੍ਰਭੂ (ਨੂੰ ਹੀ ਅਨੁਭਵ ਕਰਦਾ ਹੈ)।੪।੧੪।

**ਆਸਾ ਮਹਲਾ ੧**

(ਇਸ ਸੰਸਾਰ ਵਿਚ) ਕਈ (ਜੀਵ) ਆਉਂਦੇ ਹਨ, ਕਈ ਆ ਕੇ ਚਲੇ ਜਾਂਦੇ ਹਨ (ਅਰਥਾਤ ਜੰਮਦੇ ਮਰਦੇ ਰਹਿੰਦੇ ਹਨ)। ਕਈ ਹਰਿ (ਦੇ ਪ੍ਰੇਮ-ਰੰਗ ਵਿਚ) ਰੰਗੇ ਹੋਏ (ਉਸ ਵਿਚ) ਸਮਾਏ ਰਹਿੰਦੇ ਹਨ। ਕਈਆਂ ਨੂੰ ਧਰਤੀ ਅਤੇ ਆਕਾਸ਼ ਵਿਚ ਠਿਕਾਣਾ ਨਹੀਂ ਮਿਲਦਾ (ਭਾਵ-ਭਟਕਦੇ ਰਹਿੰਦੇ ਹਨ)। ਉਹ ਅਭਾਗੇ ਹਰਿ-ਨਾਮ ਦੀ ਆਰਾਧਨਾ ਨਹੀਂ ਕਰਦੇ।੧। ਪੂਰੇ ਗੁਰੂ ਤੋਂ ਗਿਆਨ ਅਤੇ ਮਰਯਾਦਾ (*ਗਤਿ ਮਿਤਿ*) ਪ੍ਰਾਪਤ ਹੁੰਦੀ ਹੈ। ਇਹ ਸੰਸਾਰ ਜ਼ਹਿਰ ਭਰਿਆ ਬਹੁਤ ਭਿਆਨਕ ਸਾਗਰ ਹੈ। ਗੁਰੂ ਦੇ ਸ਼ਬਦ ਦੁਆਰਾ ਪ੍ਰਭੂ (ਇਸ ਤੋਂ) ਪਾਰ ਲੰਘਾ ਦਿੰਦਾ ਹੈ।੧। ਰਹਾਉ। ਜਿਨ੍ਹਾਂ ਨੂੰ ਪ੍ਰਭੂ ਆਪ

ਜਿਨ੍ ਕਉ ਆਪ ਲਏ ਪ੍ਰਭੁ ਮੇਲਿ ॥ ਤਿਨ ਕਉ ਕਾਲੁ ਨ ਸਾਕੈ ਪੇਲਿ ॥
ਗੁਰਮੁਖਿ ਨਿਰਮਲ ਰਹਹਿ ਪਿਆਰੇ ॥ ਜਿਉ ਜਲ ਅੰਭ ਊਪਰਿ ਕਮਲ ਨਿਰਾਰੇ ॥੨॥
ਬੁਰਾ ਭਲਾ ਕਹੁ ਕਿਸ ਨੋ ਕਹੀਐ ॥ ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ ॥
ਅਕਥੁ ਕਥਉ ਗੁਰਮਤਿ ਵੀਚਾਰੁ ॥ ਮਿਲਿ ਗੁਰ ਸੰਗਤਿ ਪਾਵਉ ਪਾਰੁ ॥੩॥
ਸਾਸਤ ਬੇਦ ਸਿੰਮ੍ਰਿਤਿ ਬਹੁ ਭੇਦ ॥ ਅਠਸਠਿ ਮਜਨੁ ਹਰਿ ਰਸੁ ਰੇਦ ॥
ਗੁਰਮੁਖਿ ਨਿਰਮਲੁ ਮੈਲੁ ਨ ਲਾਗੈ ॥ ਨਾਨਕ ਹਿਰਦੈ ਨਾਮੁ ਵਡੇ ਧੁਰਿ ਭਾਗੈ ॥੪॥੧੫॥

ਆਸਾ ਮਹਲਾ ੧ ॥
ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ ਆਤਮ ਰਾਮੁ ਨਿਹਾਰਿਆ ॥
ਕਰਤ ਬੀਚਾਰੁ ਹਿਰਦੈ ਹਰਿ ਰਵਿਆ ਹਿਰਦੈ ਦੇਖਿ ਬੀਚਾਰਿਆ ॥੧॥
ਬੋਲਹੁ ਰਾਮੁ ਕਰੇ ਨਿਸਤਾਰਾ ॥
ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ ॥੧॥ਰਹਾਉ॥
ਰਵਨੀ ਰਵੈ ਬੰਧਨ ਨਹੀ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ ॥
ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ ਪਾਈ ॥੨॥
ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰ ਧਾਰੇ ॥
ਭਗਤਿ ਵਛਲੁ ਜਗਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ ॥੩॥
ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ ॥
ਨਾਨਕ ਕ੍ਰਿਪਾ ਕਰੇ ਜਗਜੀਵਨੁ ਸਹਜ ਭਾਇ ਲਿਵ ਲਾਏ ॥੪॥੧੬॥

ਆਸਾ ਮਹਲਾ ੧ ॥
ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸੁ ਸਮਝਾਵਹਿ ਸਮਝਿ ਰਹੇ ॥
ਕਿਸੈ ਪੜਾਵਹਿ ਪੜਿ ਗੁਣਿ ਬੂਝੇ ਸਤਿਗੁਰ ਸਬਦਿ ਸੰਤੋਖਿ ਰਹੇ ॥੧॥
ਐਸਾ ਗੁਰਮਤਿ ਰਮਤੁ ਸਰੀਰਾ ॥
ਹਰਿ ਭਜੁ ਮੇਰੇ ਮਨ ਗਹਿਰ ਗੰਭੀਰਾ ॥੧॥ ਰਹਾਉ ॥
ਅਨਤ ਤਰੰਗ ਭਗਤਿ ਹਰਿ ਰੰਗਾ ॥ ਅਨਦਿਨੁ ਸੂਚੇ ਹਰਿ ਗੁਣ ਸੰਗਾ ॥
ਮਿਥਿਆ ਜਨਮੁ ਸਾਕਤ ਸੰਸਾਰਾ ॥ ਰਾਮ ਭਗਤਿ ਜਨੁ ਰਹੈ ਨਿਰਾਰਾ ॥੨॥
ਸੂਚੀ ਕਾਇਆ ਹਰਿ ਗੁਣ ਗਾਇਆ ॥ ਆਤਮੁ ਚੀਨਿ ਰਹੈ ਲਿਵ ਲਾਇਆ ॥
ਆਦਿ ਅਪਾਰੁ ਅਪਰੰਪਰੁ ਹੀਰਾ ॥ ਲਾਲਿ ਰਤਾ ਮੇਰਾ ਮਨੁ ਧੀਰਾ ॥੩॥

ਮੇਲ ਲੈਂਦਾ ਹੈ, ਉਨ੍ਹਾਂ ਨੂੰ ਮ੍ਰਿਤੂ (ਆਪਣੀ ਘਾਣੀ ਵਿਚ) ਪੀੜ ਨਹੀਂ ਸਕਦੀ। ਪਿਆਰੇ ਗੁਰਮੁਖ ਸਾਧਕ (ਉਸ ਤਰ੍ਹਾਂ) ਨਿਰਮਲ ਰਹਿੰਦੇ ਹਨ, ਜਿਵੇਂ ਜਲ ਉਪਰ ਕਮਲ ਨਿਰਲੇਪ ਰਹਿੰਦੇ ਹਨ।੨। ਦਸੋ, ਮਾੜਾ ਜਾਂ ਚੰਗਾ ਕਿਸ ਨੂੰ ਕਹੀਏ (ਕਿਉਂਕਿ ਹਰ ਪਾਸੇ) ਬ੍ਰਹਮ ਹੀ ਦਿਸਦਾ ਹੈ। ਗੁਰਮੁਖ ਸਾਧਕ ਹੀ ਸੱਚੇ ਪ੍ਰਭੂ ਨੂੰ ਲਭ ਸਕਦੇ ਹਨ। ਗੁਰੂ ਦੀ ਮਤਿ ਦੁਆਰਾ ਵਿਚਾਰਨ 'ਤੇ ਹੀ ਅਕਥ (ਪ੍ਰਭੂ) ਦਾ ਕਥਨ ਕੀਤਾ ਜਾ ਸਕਦਾ ਹੈ। ਗੁਰੂ ਦੀ ਸੰਗਤ ਵਿਚ ਮਿਲ ਕੇ (ਭਵ-ਸਾਗਰ ਦੇ) ਪਾਰ ਹੋ ਸਕੀਦਾ ਹੈ।੩। ਹਰਿ ਦੇ (ਨਾਮ-) ਰਸ ਨੂੰ ਹਿਰਦੇ ਵਿਚ ਮਾਣਨਾ ਸ਼ਾਸਤ੍ਰਾਂ, ਵੇਦਾਂ, ਸਮ੍ਰਿਤੀਆਂ ਦੇ ਵਿਭਿੰਨ ਰੂਪਾਂ, ਅਠਾਹਠ ਤੀਰਥਾਂ ਦੇ ਇਸ਼ਨਾਨਾਂ (ਦੇ ਸਮਾਨ ਹੈ)। ਗੁਰਮੁਖ (ਸਦਾ) ਨਿਰਮਲ (ਰਹਿੰਦਾ ਹੈ, ਉਸ ਨੂੰ) ਮੈਲ ਨਹੀਂ ਲਗਦੀ। ਹੇ ਨਾਨਕ! (ਜੇ) ਧੁਰੋਂ ਵਡੇ ਭਾਗ ਹੋਣ, (ਤਾਂ ਹੀ) ਹਿਰਦੇ ਵਿਚ ਨਾਮ (ਵਸਦਾ ਹੈ)।੪।੧੫।

**ਆਸਾ ਮਹਲਾ ੧**

(ਮੈਂ) ਨਿਵ ਨਿਵ ਕੇ ਆਪਣੇ ਗੁਰੂ ਦੀ ਚਰਣੀ ਲਗਦਾ ਹਾਂ (ਜਿਸ ਦੀ ਕ੍ਰਿਪਾ ਨਾਲ ਮੈਂ) ਪਾਰਬ੍ਰਹਮ ਨੂੰ ਵੇਖਿਆ ਹੈ। (ਪਰਮਾਤਮਾ ਦੇ ਗੁਣਾਂ ਦਾ) ਵਿਚਾਰ ਕਰਕੇ (ਮੈਂ) ਹਿਰਦੇ ਵਿਚ ਹਰਿ ਨੂੰ ਸਿਮਰਿਆ ਹੈ ਅਤੇ ਹਿਰਦੇ ਵਿਚ ਵੇਖ ਕੇ (ਉਸ ਦੀ ਮਹਾਨਤਾ ਦਾ) ਵਿਚਾਰ ਕੀਤਾ ਹੈ।੧। (ਹੇ ਜਿਗਿਆਸੂ!) ਪ੍ਰਭੂ ਦੇ ਨਾਮ ਦਾ ਸਿਮਰਨ ਕਰੋ, (ਜੋ ਭਵਸਾਗਰ ਤੋਂ) ਪਾਰ ਉਤਾਰਨ ਵਾਲਾ ਹੈ। ਗੁਰੂ ਦੀ ਕ੍ਰਿਪਾ ਨਾਲ ਹਰਿ ਰੂਪ ਰਤਨ ਲਭਦਾ ਹੈ, ਅਗਿਆਨ ਮਿਟਦਾ ਹੈ ਅਤੇ (ਗਿਆਨ ਦਾ) ਪ੍ਰਕਾਸ਼ ਹੁੰਦਾ ਹੈ।੧।ਰਹਾਉ। ਨਿਰਾ ਜੀਭ (*ਰਵਨੀ*) ਨਾਲ ਸਿਮਰਨ ਕਰਨ 'ਤੇ (ਮਾਇਆਵੀ) ਬੰਧਨ ਨਹੀਂ ਟੁੱਟਦੇ, ਨ ਹੀ ਹਉਮੈ ਅਤੇ ਭਰਮ ਦੂਰ ਹੁੰਦੇ ਹਨ। ਸਤਿਗੁਰੂ ਦੇ ਮਿਲਣ ਨਾਲ ਹੀ (ਮਨੁੱਖ ਦੀ) ਹਉਮੈ ਖ਼ਤਮ ਹੁੰਦੀ ਹੈ, ਤਾਂ ਕੋਈ (ਪ੍ਰਭੂ ਦੇ) ਲੇਖੇ ਵਿਚ ਪੈਂਦਾ ਹੈ (ਅਰਥਾਤ ਪ੍ਰਵਾਨ ਚੜ੍ਹਦਾ ਹੈ)।੨। (ਜੋ ਸਾਧਕ) ਹਰਿ ਦਾ ਨਾਮ ਸਿਮਰਦਾ ਹੈ ਅਤੇ ਪਿਆਰੇ ਪ੍ਰੀਤਮ ਦੀ ਭਗਤੀ ਕਰਦਾ ਹੈ, (ਉਹ) ਸੁਖਾਂ ਦੇ ਸਾਗਰ (ਪ੍ਰਭੂ) ਨੂੰ ਹਿਰਦੇ ਵਿਚ ਧਾਰਣ ਕਰਦਾ ਹੈ। ਭਗਤ/ਭਗਤੀ ਨੂੰ ਪਿਆਰਨ ਵਾਲਾ, ਜਗਤ ਨੂੰ ਜੀਵਨ ਦਾਨ ਦੇਣ ਵਾਲਾ ਹਰਿ ਆਪਣੀ ਮਤਿ ਨੂੰ ਗੁਰੂ ਦੀ ਮਤਿ ਅਨੁਸਾਰ ਕਰਨ ਵਾਲੇ (ਸਾਧਕ ਨੂੰ ਭਵ-ਸਾਗਰ ਵਿਚੋਂ) ਤਾਰ ਦਿੰਦਾ ਹੈ।੩। (ਜੋ ਵਿਅਕਤੀ) ਮਨ ਨਾਲ ਜੂਝ ਕੇ (ਆਪਣੇਪਨ ਦੀ ਭਾਵਨਾ ਵਲੋਂ) ਮਰਦਾ ਹੈ, (ਉਹ) ਪਰਮਾਤਮਾ ਨੂੰ ਪਾ ਲੈਂਦਾ ਹੈ ਅਤੇ (ਮਨ ਦੀ) ਕਾਮਨਾ ਨੂੰ ਮਨ ਵਿਚ ਹੀ ਸਮਾ ਲੈਂਦਾ ਹੈ। ਹੇ ਨਾਨਕ! (ਜਿਸ ਉਤੇ) ਪ੍ਰਭੂ ਕ੍ਰਿਪਾ ਕਰਦਾ ਹੈ, (ਉਹ) ਸਹਿਜ ਸੁਭਾ (ਪ੍ਰਭੂ ਵਿਚ) ਲਿਵ ਲਗਾਈ ਰਖਦਾ ਹੈ।੪।੧੬।

**ਆਸਾ ਮਹਲਾ ੧**

(ਜੋ ਪ੍ਰਭੂ ਦੀ ਵਾਸਤਵਿਕਤਾ ਨੂੰ) ਸਮਝ ਚੁਕੇ ਹਨ, (ਉਹ) ਕਿਸ ਨੂੰ ਕਹਿਣ, ਕਿਸ ਨੂੰ ਸੁਣਾਉਣ ਅਤੇ ਕਿਸ ਨੂੰ ਸਮਝਾਉਣ? (ਜੋ) ਪੜ੍ਹ ਕੇ (ਪ੍ਰਭੂ ਦੇ) ਗੁਣ ਸਮਝ ਚੁਕੇ ਹਨ, (ਉਹ) ਕਿਸ ਨੂੰ ਪੜ੍ਹਾਉਣ। (ਉਹ) ਗੁਰੂ ਦੇ ਸ਼ਬਦ ਰਾਹੀਂ ਸੰਤੋਸ਼ ਵਿਚ ਰਹਿੰਦੇ ਹਨ।੧। ਹੇ ਮੇਰੇ ਮਨ! ਅਜਿਹਾ ਪ੍ਰਭੂ (ਜੋ) ਗੁਰਮਤਿ ਰਾਹੀਂ ਸਾਰਿਆਂ ਸ਼ਰੀਰਾਂ ਵਿਚ (ਵਰਤਦਾ ਪ੍ਰਤੀਤ ਹੁੰਦਾ ਹੈ), (ਉਸ) ਗਹਿਰ ਗੰਭੀਰ ਹਰਿ ਦਾ ਭਜਨ ਕਰ।੧।ਰਹਾਉ। (ਜਿਨ੍ਹਾਂ ਨੇ) ਅਨੰਤ ਤਰੰਗਾਂ ਵਾਲੇ (ਪ੍ਰਭੂ ਦੀ) ਭਗਤੀ ਨਾਲ (ਮਨ ਨੂੰ) ਰੰਗ ਲਿਆ ਹੈ, (ਉਹ) ਹਰ ਰੋਜ਼ ਹਰਿ ਦੇ ਗੁਣਾਂ ਦਾ ਸੰਗ ਮਾਣਨ ਕਰਕੇ ਪਵਿਤਰ ਹਨ। ਸੰਸਾਰ ਵਿਚ ਸਾਕਤ ਵਿਅਕਤੀ ਦਾ ਜਨਮ ਝੂਠਾ ਹੈ। ਰਾਮ ਭਗਤੀ ਕਰਨ ਵਾਲਾ ਸੇਵਕ (ਸੰਸਾਰ ਤੋਂ) ਨਿਰਲਿਪਤ ਰਹਿੰਦਾ ਹੈ।੨। (ਜੋ) ਹਰਿ-ਗੁਣਾਂ ਦਾ ਗਾਇਨ ਕਰਦਾ ਹੈ, (ਉਸ ਦਾ) ਸ਼ਰੀਰ ਸੁੱਚਾ ਰਹਿੰਦਾ ਹੈ। (ਆਪਣੇ) ਅਸਲੇ ਨੂੰ ਪਛਾਣ ਕੇ (ਉਹ) ਹਰਿ ਵਿਚ ਲਿਵ ਲਗਾਈ ਰਖਦਾ ਹੈ। (ਜੋ ਪ੍ਰਭੂ) ਆਦਿ, ਅਪਾਰ, ਅਪਰ-ਅਪਾਰ ਅਤੇ ਹੀਰੇ (ਵਰਗਾ ਅਮੋਲਕ) ਹੈ, ਉਸ ਪਿਆਰੇ ਹਰਿ (*ਲਾਲਿ*) ਦੇ (ਪ੍ਰੇਮ-ਰੰਗ ਵਿਚ) ਰਤਿਆ ਮੇਰਾ ਮਨ ਧੀਰਜਵਾਨ ਹੋ ਗਿਆ ਹੈ।੩। (ਜੋ ਪ੍ਰਭੂ ਬਾਰੇ ਕੇਵਲ) ਗੱਲਾਂ

ਕਥਨੀ ਕਹਹਿ ਕਹਹਿ ਸੇ ਮੂਏ ॥ ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥
ਸਭੁ ਜਗੁ ਦੇਖਿਆ ਮਾਇਆ ਛਾਇਆ ॥ ਨਾਨਕ ਗੁਰਮਤਿ ਨਾਮੁ ਧਿਆਇਆ ॥੪॥੧੭॥

ਆਸਾ ਮਹਲਾ ੧ ਤਿਤੁਕਾ ॥
ਕੋਈ ਭੀਖਕੁ ਭੀਖਿਆ ਖਾਇ ॥ ਕੋਈ ਰਾਜਾ ਰਹਿਆ ਸਮਾਇ ॥
ਕਿਸ ਹੀ ਮਾਨੁ ਕਿਸੈ ਅਪਮਾਨੁ ॥ ਢਾਹਿ ਉਸਾਰੇ ਧਰੇ ਧਿਆਨੁ ॥
ਤੁਝ ਤੇ ਵਡਾ ਨਾਹੀ ਕੋਇ ॥ ਕਿਸੁ ਵੇਖਾਲੀ ਚੰਗਾ ਹੋਇ ॥੧॥
ਮੈ ਤਾਂ ਨਾਮੁ ਤੇਰਾ ਆਧਾਰੁ ॥ ਤੂੰ ਦਾਤਾ ਕਰਣਹਾਰੁ ਕਰਤਾਰੁ ॥੧॥ ਰਹਾਉ ॥
ਵਾਟ ਨ ਪਾਵਉ ਵੀਗਾ ਜਾਉ ॥ ਦਰਗਹ ਬੈਸਣ ਨਾਹੀ ਥਾਉ ॥
ਮਨ ਕਾ ਅੰਧੁਲਾ ਮਾਇਆ ਕਾ ਬੰਧੁ ॥ ਖੀਨ ਖਰਾਬੁ ਹੋਵੈ ਨਿਤ ਕੰਧੁ ॥
ਖਾਣ ਜੀਵਣ ਕੀ ਬਹੁਤੀ ਆਸ ॥ ਲੇਖੈ ਤੇਰੈ ਸਾਸ ਗਿਰਾਸ ॥੨॥
ਅਹਿਨਿਸਿ ਅੰਧੁਲੇ ਦੀਪਕੁ ਦੇਇ ॥ ਭਉਜਲ ਡੂਬਤ ਚਿੰਤ ਕਰੇਇ ॥
ਕਹਹਿ ਸੁਣਹਿ ਜੋ ਮਾਨਹਿ ਨਾਉ ॥ ਹਉ ਬਲਿਹਾਰੈ ਤਾ ਕੈ ਜਾਉ ॥
ਨਾਨਕੁ ਏਕ ਕਹੈ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥
ਜਾਂ ਤੂੰ ਦੇਹਿ ਜਪੀ ਤੇਰਾ ਨਾਉ ॥ ਦਰਗਹ ਬੈਸਣ ਹੋਵੈ ਥਾਉ ॥
ਜਾਂ ਤੁਧੁ ਭਾਵੈ ਤਾ ਦੁਰਮਤਿ ਜਾਇ ॥ ਗਿਆਨ ਰਤਨੁ ਮਨਿ ਵਸੈ ਆਇ ॥
ਨਦਰਿ ਕਰੇ ਤਾ ਸਤਿਗੁਰੁ ਮਿਲੈ ॥ਪ੍ਰਣਵਤਿ ਨਾਨਕੁ ਭਵਜਲੁ ਤਰੈ ॥੪॥੧੮॥

ਆਸਾ ਮਹਲਾ ੧ ਪੰਚਪਦੇ ॥
ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ ॥
ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ ॥੧॥
ਕੀ ਵਿਸਰਹਿ ਦੁਖੁ ਬਹੁਤਾ ਲਾਗੈ ॥ ਦੁਖੁ ਲਾਗੈ ਤੂੰ ਵਿਸਰੁ ਨਾਹੀ ॥੧॥ ਰਹਾਉ ॥
ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ ਨ ਵਾਜੈ ॥
ਚਰਣੀ ਚਲੈ ਪਜੂਤਾ ਆਗੈ ਵਿਣੁ ਸੇਵਾ ਫਲ ਲਾਗੇ ॥੨॥
ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ ॥
ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ ॥੩॥
ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥
ਦੁਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ ॥੪॥

ਕਰਦੇ ਹਨ, ਉਹ (ਗੱਲਾਂ) ਕਹਿ ਕਹਿ ਕੇ ਮਰਦੇ ਹਨ। ਉਹ ਪ੍ਰਭੂ ਦੂਰ ਨਹੀਂ ਹੈ, ਤੂੰ ਖ਼ੁਦ ਪ੍ਰਭੂ ਹੈਂ (ਅਰਥਾਤ ਪ੍ਰਭੂ ਤੇਰੇ ਪਾਸ ਹੈ)। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਤਿ ਦੁਆਰਾ ਨਾਮ ਦਾ ਸਿਮਰਨ ਕੀਤਾ ਹੈ ਅਤੇ ਵੇਖਿਆ ਹੈ ਕਿ ਸਾਰਾ ਸੰਸਾਰ (ਨਿਰਾ) ਮਾਇਆ ਦੀ ਪਰਛਾਈ ਹੈ।੪।੧੭।

**ਆਸਾ ਮਹਲਾ ੧ ਤਿਤੁਕਾ**

ਕੋਈ ਭਿਖਾਰੀ ਹੈ, ਭਿਖਿਆ (ਮੰਗ ਮੰਗ ਕੇ) ਖਾਂਦਾ ਹੈ। ਕੋਈ ਰਾਜਾ (ਆਪਣੇ ਰਾਜ ਵਿਚ) ਮਗਨ ਹੋ ਰਿਹਾ ਹੈ। ਕਿਸੇ ਨੂੰ ਆਦਰ ਅਤੇ ਕਿਸੇ ਨੂੰ ਅਨਾਦਰ (ਮਿਲ ਰਿਹਾ ਹੈ)। (ਕੋਈ ਮਨਸੂਬਿਆਂ ਨੂੰ) ਢਾਹੁਣ ਅਤੇ ਉਸਾਰਨ ਵਿਚ ਧਿਆਨ ਧਰੀ ਰਖਦਾ ਹੈ। (ਹੇ ਪ੍ਰਭੂ !) ਤੇਰੇ ਤੋਂ ਵੱਡਾ (ਇਸ ਸੰਸਾਰ ਵਿਚ) ਕੋਈ ਨਹੀਂ ਹੈ। (ਤੇਰੇ ਮੁਕਾਬਲੇ 'ਤੇ) ਕਿਸ ਨੂੰ ਵਿਖਾਵਾਂ, (ਜੇ ਕੋਈ ਤੇਰੇ ਤੋਂ) ਚੰਗਾ ਹੋਏ।੧। ਮੇਰਾ ਤਾਂ ਤੇਰਾ ਨਾਮ ਹੀ ਆਧਾਰ ਹੈ। ਤੂੰ ਦਾਤਾ ਹੈਂ, ਕਰਨ ਵਿਚ ਸਮਰਥ ਹੈਂ (ਅਤੇ ਸਾਰੀ ਸ੍ਰਿਸ਼ਟੀ ਦਾ) ਕਰਤਾ ਹੈਂ।੧।ਰਹਾਉ। (ਮੈਨੂੰ ਜੀਵਨ ਦਾ ਸਹੀ) ਰਸਤਾ ਨਹੀਂ ਲਭਦਾ, ਕੁਰਾਹੇ ਹੀ ਪੈਂਦਾ ਹਾਂ। (ਇਸ ਕਰਕੇ) ਈਸ਼ਵਰੀ ਦਰਗਾਹ ਵਿਚ ਬੈਠਣ ਲਈ ਥਾਂ ਨਹੀਂ ਹੈ। ਮੈਂ ਮਨ ਦਾ ਅਗਿਆਨੀ (*ਅੰਧੁਲਾ*) ਹਾਂ ਅਤੇ ਮਾਇਆ ਦਾ ਬੰਨ੍ਹਿਆ ਹੋਇਆ ਹਾਂ। (ਮੇਰਾ) ਸ਼ਰੀਰ (*ਕੰਧੁ*) ਨਿਤ (ਵਿਕਾਰਾਂ ਵਿਚ ਮਗਨ ਰਹਿ ਕੇ) ਛੀਣ ਅਤੇ ਖ਼ਰਾਬ ਹੁੰਦਾ ਰਹਿੰਦਾ ਹੈ। (ਮੈਨੂੰ) ਖਾਣ ਅਤੇ ਜੀਵਨ ਦੀ ਬਹੁਤੀ ਆਸ ਲਗੀ ਰਹਿੰਦੀ ਹੈ। (ਪਰ ਮੇਰਾ) ਸੁਆਸ ਗਿਰਾਸ ਤੇਰੇ ਲੇਖੇ ਵਿਚ ਹੈ।੨। (ਪ੍ਰਭੂ) ਦਿਨ ਰਾਤ ਅਗਿਆਨੀ (ਜੀਵ) ਨੂੰ ਚਾਨਣ ਰੂਪ ਦੀਪਕ ਬਖ਼ਸ਼ਦਾ ਹੈ। ਭਵ-ਸਾਗਰ ਵਿਚ ਡੁਬਦਿਆਂ ਦੀ ਚਿੰਤਾ ਕਰਦਾ ਹੈ। ਜੋ (ਸਾਧਕ ਪ੍ਰਭੂ ਦਾ) ਨਾਮ ਕਹਿੰਦੇ, ਸੁਣਦੇ ਅਤੇ ਮੰਨਦੇ ਹਨ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। ਨਾਨਕ (ਤੇਰੇ ਪਾਸ) ਇਕ ਬੇਨਤੀ ਕਰਦਾ ਹੈ ਕਿ (ਹੇ ਪ੍ਰਭੂ !) ਮੇਰੀ ਜਿੰਦ ਅਤੇ ਸ਼ਰੀਰ ਤੈਨੂੰ ਅਰਪਿਤ ਹਨ।੩। (ਹੇ ਪ੍ਰਭੂ !) ਜਦੋਂ ਤੂੰ (ਆਪਣਾ ਨਾਮ) ਬਖ਼ਸ਼ਦਾ ਹੈਂ, (ਤਦੋਂ) ਤੇਰਾ ਨਾਮ ਜਪਦਾ ਹਾਂ। (ਫਲਸਰੂਪ ਈਸ਼ਵਰੀ) ਦਰਗਾਹ ਵਿਚ ਬੈਠਣ ਲਈ ਸਥਾਨ (ਨਸੀਬ ਹੁੰਦਾ ਹੈ)। ਜਦੋਂ ਤੈਨੂੰ ਭਾਉਂਦਾ ਹੈ, ਤਦੋਂ (ਮੇਰੀ) ਦੁਰਮਤਿ ਜਾਂਦੀ ਹੈ। ਬ੍ਰਹਮ ਗਿਆਨ ਰੂਪ ਰਤਨ ਮਨ ਵਿਚ ਆ ਵਸਦਾ ਹੈ। (ਜੇ ਪਰਮਾਤਮਾ) ਕ੍ਰਿਪਾ ਦ੍ਰਿਸ਼ਟੀ ਕਰੇ, ਤਾਂ ਸਤਿਗੁਰੂ ਮਿਲਦਾ ਹੈ। ਨਾਨਕ ਦਾ ਕਥਨ ਹੈ ਕਿ (ਫਿਰ) ਭਵ-ਸਾਗਰ ਤਰਿਆ ਜਾਂਦਾ ਹੈ।੪।੧੮।

**ਆਸਾ ਮਹਲਾ ੧ ਪੰਚਪਦੇ**

ਦੁੱਧ ਤੋਂ ਬਿਨਾ ਗਊ, ਖੰਭਾਂ ਬਿਨਾ ਪੰਛੀ, ਜਲ ਤੋਂ ਬਿਨਾ ਬਨਸਪਤੀ (*ਉਤਭੁਜ*) (ਇਹ ਸਾਰੇ) ਕਿਸੇ ਕੰਮ ਦੇ ਨਹੀਂ ਹਨ। ਸਲਾਮ ਤੋਂ ਵਾਂਝਿਆ ਬਾਦਸ਼ਾਹ ਕੀ ਹੋਇਆ। (ਇਸੇ ਤਰ੍ਹਾਂ ਹੇ ਪ੍ਰਭੂ !) ਤੇਰੇ ਨਾਮ ਤੋਂ ਬਿਨਾ (ਮਨੁੱਖ ਦਾ ਹਿਰਦਾ) ਹਨੇਰੀ ਕੋਠੜੀ ਵਰਗਾ ਹੈ।੧। (ਹੇ ਪ੍ਰਭੂ ! ਤੂੰ ਮੇਰੇ ਹਿਰਦੇ ਵਿਚੋਂ) ਕਿਉਂ ਵਿਸਰਦਾ ਹੈਂ, (ਇਸ ਤਰ੍ਹਾਂ ਮੈਨੂੰ) ਬਹੁਤ ਦੁਖ ਹੁੰਦਾ ਹੈ। (ਮੈਨੂੰ) ਦੁਖ ਲਗਦਾ ਹੈ, (ਇਸ ਲਈ) ਤੂੰ ਨ ਵਿਸਰ।੧।ਰਹਾਉ। ਅੱਖਾਂ ਵਿਚ ਹਨੇਰਾ ਆਵੇ, ਜੀਭ ਵਿਚ ਰਸ (ਮਾਣਨ ਦੀ ਸ਼ਕਤੀ) ਨ ਰਹੇ ਅਤੇ ਕੰਨਾਂ ਵਿਚ ਆਵਾਜ਼ ਨ ਸੁਣੀਵੇ, ਪੈਰਾਂ ਨਾਲ ਤਦ ਹੀ ਚਲਿਆ ਜਾਵੇ (ਜੇ) ਅਗੋਂ ਕਿਸੇ ਪਕੜਿਆ ਹੋਵੇ; ਸੇਵਾ ਤੋਂ ਬਿਨਾ (ਬਿਰਧ ਅਵਸਥਾ ਵਿਚ) ਇਹੀ ਫਲ ਮਿਲਦਾ ਹੈ।੨। (ਜੋ ਜਿਗਿਆਸੂ) ਚੰਗੀ ਸਵਰੀ ਹੋਈ ਹਿਰਦੇ ਰੂਪ ਭੂਮੀ ਦੇ ਬਾਗ਼ ਵਿਚ ਗੁਰੂ-ਸ਼ਬਦ ਰੂਪ ਬ੍ਰਿਛ ਲਗਾਉਂਦਾ ਹੈ ਅਤੇ ਪ੍ਰੇਮ ਰੂਪ ਜਲ ਨਾਲ ਸਿੰਜਦਾ ਹੈ, (ਉਨ੍ਹਾਂ ਬ੍ਰਿਛਾਂ ਨੂੰ) ਇਕੋ ਨਾਮ ਦਾ ਫਲ ਲਗਦਾ ਹੈ। (ਪਰ) ਬਿਨਾ ਪ੍ਰਭੂ ਦੀ ਕ੍ਰਿਪਾ ਦੇ ਕੋਈ ਕਿਵੇਂ (ਫਲ) ਲੈ ਸਕਦਾ ਹੈ।੩। (ਹੇ ਪ੍ਰਭੂ !) ਜਿਤਨੇ ਜੀਵ ਹਨ ਉਹ ਸਭ ਤੇਰੇ ਹਨ, (ਪਰ) ਸੇਵਾ ਤੋਂ ਬਿਨਾ (ਨਾਮ ਰੂਪ) ਫਲ ਕਿਸੇ ਨੂੰ ਨਹੀਂ ਮਿਲਦਾ। ਦੁਖ ਸੁਖ ਤੇਰੇ ਭਾਣੇ ਵਿਚ ਹੁੰਦੇ ਹਨ। (ਤੇਰੇ) ਨਾਮ ਤੋਂ ਬਿਨਾ (ਮਨੁੱਖ ਦਾ) ਮਨ ਸਥਿਰ ਨਹੀਂ ਰਹਿ ਸਕਦਾ।੪। (ਗੁਰੂ ਦੀ) ਮਤਿ ਦੁਆਰਾ (ਜੋ ਆਪਣੇ ਆਪ ਨੂੰ ਮਾਰਦਾ ਹੈ, ਉਹੀ ਸਹੀ)

ਮਤਿ ਵਿਚਿ ਮਰਣੁ ਜੀਵਣੁ ਹੋਰੁ ਕੈਸਾ ਜਾ ਜੀਵਾ ਤਾਂ ਜੁਗਤਿ ਨਾਹੀ ॥
ਕਹੈ ਨਾਨਕੁ ਜੀਵਾਲੇ ਜੀਆ ਜਹ ਭਾਵੈ ਤਹ ਰਾਖੁ ਤੁਹੀ ॥੫॥੧੯॥

ਆਸਾ ਮਹਲਾ ੧ ॥
ਕਾਇਆ ਬ੍ਰਹਮਾ ਮਨੁ ਹੈ ਧੋਤੀ ॥ ਗਿਆਨੁ ਜਨੇਊ ਧਿਆਨੁ ਕੁਸਪਾਤੀ ॥
ਹਰਿ ਨਾਮਾ ਜਸੁ ਜਾਚਉ ਨਾਉ ॥ ਗੁਰ ਪਰਸਾਦੀ ਬ੍ਰਹਮਿ ਸਮਾਉ ॥੧॥
ਪਾਂਡੇ ਐਸਾ ਬ੍ਰਹਮ ਬੀਚਾਰੁ ॥
ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ ॥੧॥ ਰਹਾਉ ॥
ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ ਨਾਮੁ ਸਮਾਲਿ ॥
ਐਥੈ ਓਥੈ ਨਿਬਹੀ ਨਾਲਿ ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ ॥੨॥
ਪੂਜਾ ਪ੍ਰੇਮ ਮਾਇਆ ਪਰਜਾਲਿ ॥ ਏਕੋ ਵੇਖਹੁ ਅਵਰੁ ਨ ਭਾਲਿ ॥
ਚੀਨ੍ਹੈ ਤਤੁ ਗਗਨ ਦਸ ਦੁਆਰ ॥ ਹਰਿ ਮੁਖਿ ਪਾਠ ਪੜੈ ਬੀਚਾਰ ॥੩॥
ਭੋਜਨੁ ਭਾਉ ਭਰਮੁ ਭਉ ਭਾਗੈ ॥ ਪਾਹਰੂਅਰਾ ਛਬਿ ਚੋਰੁ ਨ ਲਾਗੈ ॥
ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ ॥੪॥
ਆਚਾਰੀ ਨਹੀ ਜੀਤਿਆ ਜਾਇ ॥ ਪਾਠ ਪੜੈ ਨਹੀ ਕੀਮਤਿ ਪਾਇ ॥
ਅਸਟ ਦਸੀ ਚਹੁ ਭੇਦੁ ਨ ਪਾਇਆ ॥
ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥੫॥੨੦॥

ਆਸਾ ਮਹਲਾ ੧ ॥
ਸੇਵਕੁ ਦਾਸੁ ਭਗਤੁ ਜਨੁ ਸੋਈ ॥ ਠਾਕੁਰ ਕਾ ਦਾਸੁ ਗੁਰਮੁਖਿ ਹੋਈ ॥
ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥੧॥
ਸਾਚੁ ਨਾਮੁ ਗੁਰ ਸਬਦਿ ਵੀਚਾਰਿ ॥ ਗੁਰਮੁਖਿ ਸਾਚੇ ਸਾਚੈ ਦਰਬਾਰਿ ॥੧॥ ਰਹਾਉ॥
ਸਚਾ ਅਰਜੁ ਸਚੀ ਅਰਦਾਸਿ ॥ ਮਹਲੀ ਖਸਮੁ ਸੁਣੇ ਸਾਬਾਸਿ ॥
ਸਚੈ ਤਖਤਿ ਬੁਲਾਵੈ ਸੋਇ ॥ ਦੇ ਵਡਿਆਈ ਕਰੇ ਸੁ ਹੋਇ ॥੨॥
ਤੇਰਾ ਤਾਣੁ ਤੂਹੈ ਦੀਬਾਣੁ ॥ ਗੁਰ ਕਾ ਸਬਦੁ ਸਚੁ ਨੀਸਾਣੁ ॥
ਮੰਨੇ ਹੁਕਮੁ ਸੁ ਪਰਗਟੁ ਜਾਇ ॥ ਸਚੁ ਨੀਸਾਣੈ ਠਾਕ ਨ ਪਾਇ ॥੩॥
ਪੰਡਿਤ ਪੜਹਿ ਵਖਾਣਹਿ ਵੇਦੁ ॥ ਅੰਤਰਿ ਵਸਤੁ ਨ ਜਾਣਹਿ ਭੇਦੁ ॥
ਗੁਰ ਬਿਨੁ ਸੋਝੀ ਬੂਝ ਨ ਹੋਇ ॥ ਸਾਚਾ ਰਵਿ ਰਹਿਆ ਪ੍ਰਭੁ ਸੋਇ ॥੪॥

ਮਰਨਾ ਹੈ। (ਇਹ ਅਸਲ ਵਿਚ ਜੀਵਨ ਹੈ, ਇਸ ਤੋਂ) ਬਿਨਾ ਹੋਰ ਜੀਵਨ ਕੀ ਹੋਇਆ। ਜੇ (ਕਿਸੇ ਹੋਰ ਤਰ੍ਹਾਂ) ਜੀਵਿਆ ਜਾਵੇ, ਤਾਂ (ਉਹ ਜੀਵਣ ਦੀ) ਜੁਗਤ ਨਹੀਂ ਹੈ। ਨਾਨਕ ਦਾ ਕਥਨ ਹੈ ਕਿ (ਪ੍ਰਭੂ) ਜੀਵਾਂ ਨੂੰ ਜੀਵਿਤ ਰਖਦਾ ਹੈ। (ਇਸ ਲਈ ਹੇ ਪ੍ਰਭੂ!) ਜਿਵੇਂ (ਤੈਨੂੰ) ਚੰਗਾ ਲਗੇ, ਉਥੇ ਹੀ ਤੂੰ ਰਖ।੫।੧੯।

**ਆਸਾ ਮਹਲਾ ੧**

(ਹੇ ਪਾਂਡੇ! ਮੇਰੇ ਲਈ) ਸ਼ਰੀਰ ਬ੍ਰਾਹਮਣ ਹੈ, ਮਨ ਧੋਤੀ ਹੈ, ਗਿਆਨ ਜੰਞੂ ਹੈ ਅਤੇ ਧਿਆਨ ਦਭ ਦੇ ਪੱਤੇ ਦਾ ਬਣਿਆ ਹੋਇਆ ਛੱਲਾ (*ਕੁਸਪਾਤੀ*) ਹੈ। (ਮੈਂ) ਹਰਿ ਦਾ ਜਸ ਅਤੇ ਨਾਮ ਦੀ ਯਾਚਨਾ ਕਰਦਾ ਹਾਂ। (ਇਸ ਤਰ੍ਹਾਂ ਕਰਨ ਨਾਲ) ਗੁਰੂ ਦੀ ਕ੍ਰਿਪਾ ਦੁਆਰਾ ਪਰਮਾਤਮਾ ਵਿਚ ਸਮਾ ਜਾਂਦਾ ਹਾਂ।੧। ਹੇ ਪਾਂਡੇ! (ਤੂੰ ਵੀ) ਇਸ ਤਰ੍ਹਾਂ ਪਰਮਾਤਮਾ ਦਾ ਵਿਚਾਰ ਕਰ। ਨਾਮ ਨੂੰ ਸੁਚਤਾ, ਨਾਮ ਨੂੰ ਹੀ (ਵੇਦਾਂ ਦਾ) ਪੜ੍ਹਨਾ ਅਤੇ ਨਾਮ ਨੂੰ ਹੀ (ਹਰ ਪ੍ਰਕਾਰ ਦੇ) ਚਜ ਅਤੇ ਆਚਾਰ (ਵਜੋਂ ਅਪਣਾ)।੧। ਰਹਾਉ। ਬਾਹਰਲਾ ਜੰਞੂ (ਉਤਨਾ ਚਿਰ ਹੀ ਹੈ) ਜਿਤਨਾ ਚਿਰ (ਪ੍ਰਭੂ ਦੀ) ਜੋਤਿ (ਤੇਰੇ ਸ਼ਰੀਰ) ਨਾਲ ਹੈ। ਨਾਮ ਦਾ ਸਿਮਰਨ ਹੀ ਧੋਤੀ ਅਤੇ ਟਿੱਕਾ ਹੈ। ਇਹੀ ਲੋਕ ਪਰਲੋਕ ਵਿਚ ਨਾਲ ਨਿਭਣ ਵਾਲਾ ਹੈ। ਨਾਮ ਤੋਂ ਬਿਨਾ ਹੋਰ ਕੋਈ ਕਰਮ ਨ ਲਭਦਾ ਫਿਰ।੨। ਮਾਇਆ (ਦੇ ਮੋਹ ਨੂੰ) ਸਾੜ ਕੇ (ਪਰਮਾਤਮਾ ਨਾਲ) ਪ੍ਰੇਮ ਨੂੰ ਹੀ ਪੂਜਾ (ਬਣਾ)। (ਸਰਬਤ੍ਰ) ਇਕੋ (ਪ੍ਰਭੂ) ਨੂੰ ਵਰਤਿਆ ਵੇਖ (ਅਤੇ) ਹੋਰ (ਕਿਸੇ ਇਸ਼ਟ ਦੀ) ਭਾਲ ਨ ਕਰ। (ਵਾਸਤਵਿਕ ਮੂਲ) ਤੱਤ੍ਵ ਦੇ ਪਛਾਣਨ ਨੂੰ ਹੀ ਦਸਮ ਦੁਆਰ ਸਮਝ। ਹਰਿ ਦੇ ਨਾਮ ਨੂੰ ਮੁਖ ਵਿਚ (ਰਖਣਾ ਹੀ ਵੇਦਾਂ ਦਾ) ਪਾਠ ਪੜ੍ਹਨਾ ਅਤੇ ਵਿਚਾਰ ਕਰਨਾ (ਜਾਣ)।੩। (ਹਰਿ ਦੇ) ਪ੍ਰੇਮ ਨੂੰ ਭੋਜਨ ਬਣਾਉਣ ਨਾਲ (ਮਨ ਦਾ) ਡਰ ਅਤੇ ਭਰਮ ਦੂਰ ਹੁੰਦਾ ਹੈ। (ਪਰਮਾਤਮਾ ਰੂਪ) ਪਹਿਰੇਦਾਰ ਦੇ ਪ੍ਰਤਾਪ (*ਛਬਿ*) ਕਾਰਣ ਚੋਰ ਨੇੜੇ ਨਹੀਂ ਆਉਂਦਾ। ਇਕ ਪ੍ਰਭੂ ਨੂੰ ਜਾਣਨਾ ਹੀ ਮੱਥੇ ਦਾ ਤਿਲਕ ਹੈ। ਅੰਤਰ ਆਤਮੇ ਵਿਚ ਬ੍ਰਹਮ ਨੂੰ ਸਮਝਣਾ (ਅਸਲੀ) ਵਿਵੇਕ ਹੈ।੪। ਆਚਾਰਾਂ (ਅਨੁਸ਼ਠਾਨਾਂ) ਰਾਹੀਂ ਪ੍ਰਭੂ ਜਿਤਿਆ ਨਹੀਂ ਜਾ ਸਕਦਾ। (ਧਰਮ ਗ੍ਰੰਥਾਂ ਦੇ) ਪਾਠ ਪੜ੍ਹਨ ਨਾਲ (ਪ੍ਰਭੂ ਦੀ) ਕੀਮਤ ਨਹੀਂ ਪਾਈ ਜਾ ਸਕਦੀ। ਅਠਾਰ੍ਹਾਂ ਪੁਰਾਣ ਅਤੇ ਚਾਰ ਵੇਦ (ਉਸ ਪ੍ਰਭੂ ਦਾ) ਭੇਦ ਨਹੀਂ ਪਾ ਸਕੇ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਨੇ ਬ੍ਰਹਮ ਦਾ ਦਰਸ਼ਨ ਕਰਾਇਆ ਹੈ।੫।੨੦।

**ਆਸਾ ਮਹਲਾ ੧**

ਉਹ (ਵਿਅਕਤੀ) ਸੇਵਕ, ਦਾਸ ਤੇ ਭਗਤ ਹੈ ਅਤੇ ਉਹੀ ਗੁਰਮੁਖ ਹੈ ਜੋ ਪ੍ਰਭੂ ਦਾ ਦਾਸ ਹੈ। (ਉਸ ਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ) ਜਿਸ ਨੇ (ਸ੍ਰਿਸ਼ਟੀ ਦੀ) ਰਚਨਾ ਕੀਤੀ ਹੈ, ਫਿਰ ਉਹੀ ਨਸ਼ਟ ਕਰਦਾ ਹੈ। ਉਸ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ।੧। ਗੁਰੂ ਦੇ ਸ਼ਬਦ ਦੁਆਰਾ ਸੱਚੇ ਨਾਮ ਨੂੰ ਵਿਚਾਰਨ ਵਾਲਾ ਗੁਰਮੁਖ ਹੀ ਸੱਚੇ ਦਰਬਾਰ ਵਿਚ ਸੱਚਾ ਹੁੰਦਾ ਹੈ।੧। ਰਹਾਉ। ਸੱਚੀ ਬੇਨਤੀ ਅਤੇ ਸੱਚੀ ਅਰਦਾਸ ਨੂੰ ਪ੍ਰਭੂ ਮਹਲ ਵਿਚ ਸੁਣਦਾ ਹੈ ਅਤੇ ਸ਼ਾਬਾਸ਼ੀ ਦਿੰਦਾ ਹੈ। ਸੱਚੇ ਤਖ਼ਤ ਵਾਲਾ (ਪ੍ਰਭੂ) ਉਸ ਨੂੰ (ਆਪਣੇ ਪਾਸ) ਬੁਲਾਉਂਦਾ ਹੈ ਅਤੇ ਵਡਿਆਈ ਬਖ਼ਸ਼ਦਾ ਹੈ। (ਜੋ ਕੁਝ ਪ੍ਰਭੂ) ਕਰਦਾ ਹੈ, ਉਹੀ ਕੁਝ ਹੁੰਦਾ ਹੈ।੨। (ਹੇ ਪ੍ਰਭੂ! ਤੇਰੇ ਸੇਵਕ ਨੂੰ) ਤੇਰਾ ਹੀ ਬਲ (*ਤਾਣੁ*) ਹੈ ਅਤੇ ਤੂੰ ਹੀ ਦੀਵਾਨ ਹੈਂ (ਅਰਥਾਤ ਨਿਆਂ ਕਰਨ ਵਾਲਾ ਹੈਂ)। ਗੁਰੂ ਦਾ ਸ਼ਬਦ ਹੀ ਸੱਚਾ ਨੀਸਾਣ (ਪ੍ਰਮਾਣਿਕ ਚਿੰਨ੍ਹ) ਹੈ। (ਜੋ) ਹੁਕਮ ਮੰਨਦਾ ਹੈ, ਉਹ ਪ੍ਰਤੱਖ ਤੌਰ 'ਤੇ (ਪ੍ਰਭੂ ਪਾਸ) ਜਾਂਦਾ ਹੈ। ਸੱਚੇ ਚਿੰਨ੍ਹ ਕਾਰਣ (ਉਸ ਨੂੰ ਪ੍ਰਭੂ ਦੀ ਦਰਗਾਹ ਵਿਚ ਜਾਣ ਲਈ) ਕੋਈ ਰੁਕਾਵਟ ਨਹੀਂ ਹੁੰਦੀ।੩। ਪੰਡਿਤ ਵੇਦ ਪੜ੍ਹਦੇ ਹਨ (ਅਤੇ ਉਨ੍ਹਾਂ ਦਾ) ਬਖਾਨ ਕਰਦੇ ਹਨ, (ਪਰ) ਅੰਤਰ ਵਿਚ (ਸਥਿਤ) ਵਸਤੂ (ਪ੍ਰਭੂ) ਦਾ ਭੇਦ ਨਹੀਂ ਜਾਣਦੇ। ਗੁਰੂ ਤੋਂ ਬਿਨਾ (ਇਸ ਰਹੱਸ ਦੀ) ਸੂਝ ਸਮਝ (ਪ੍ਰਾਪਤ) ਨਹੀਂ ਹੁੰਦੀ ਕਿ ਸੱਚਾ ਪ੍ਰਭੂ ਸਰਬਤ੍ਰ ਵਰਤ

ਈ ॥੧॥
ਰਹਾਉ॥

ਕਿਆ ਹਉ ਆਖਾ ਆਖਿ ਵਖਾਣੀ ॥ ਤੂੰ ਆਪੇ ਜਾਣਹਿ ਸਰਬ ਵਿਡਾਣੀ ॥
ਨਾਨਕ ਏਕੋ ਦਰੁ ਦੀਬਾਣੁ ॥ ਗੁਰਮੁਖਿ ਸਾਚੁ ਤਹਾ ਗੁਦਰਾਣੁ ॥੫॥੨੧॥

ਆਸਾ ਮਹਲਾ ੧ ॥
ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ ॥
ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ ॥੧॥
ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ ॥
ਸਰਬੀ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ ਰਹਾਉ ॥
ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ ॥
ਸਖੀ ਸਾਜਨੀ ਕੇ ਹਉ ਚਰਨ ਸਰੇਵਉ ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥੨॥
ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ ਸਾ ਮੀਤੁ ਨ ਅਵਰੁ ਕੋਈ ॥
ਜਿਉ ਤੂੰ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ ॥੩॥
ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ॥
ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ॥੪॥
ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ ॥
ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ ॥੫॥੨੨॥

ਆਸਾ ਮਹਲਾ ੧ ਪੰਚਪਦੇ ॥
ਮੋਹੁ ਕੁਟੰਬੁ ਮੋਹੁ ਸਭ ਕਾਰ ॥ ਮੋਹੁ ਤੁਮ ਤਜਹੁ ਸਗਲ ਵੇਕਾਰ ॥੧॥
ਮੋਹੁ ਅਰੁ ਭਰਮੁ ਤਜਹੁ ਤੁਮ੍ ਬੀਰ ॥ਸਾਚੁ ਨਾਮੁ ਰਿਦੇ ਰਵੈ ਸਰੀਰ ॥੧॥ ਰਹਾਉ ॥
ਸਚੁ ਨਾਮੁ ਜਾ ਨਵ ਨਿਧਿ ਪਾਈ ॥ ਰੋਵੈ ਪੂਤੁ ਨ ਕਲਪੈ ਮਾਈ ॥੨॥
ਏਤੁ ਮੋਹਿ ਡੂਬਾ ਸੰਸਾਰੁ ॥ ਗੁਰਮੁਖਿ ਕੋਈ ਉਤਰੈ ਪਾਰਿ ॥੩॥
ਏਤੁ ਮੋਹਿ ਫਿਰਿ ਜੂਨੀ ਪਾਹਿ ॥ਮੋਹੇ ਲਾਗਾ ਜਮ ਪੁਰਿ ਜਾਹਿ ॥੪॥
ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ॥ ਨਾ ਮੋਹੁ ਤੂਟੈ ਨਾ ਥਾਇ ਪਾਹਿ ॥੫॥
ਨਦਰਿ ਕਰੇ ਤਾ ਏਹੁ ਮੋਹੁ ਜਾਇ ॥ ਨਾਨਕ ਹਰਿ ਸਿਉ ਰਹੈ ਸਮਾਇ ॥੬॥੨੩॥

ਆਸਾ ਮਹਲਾ ੧ ॥
ਆਪਿ ਕਰੇ ਸਚੁ ਅਲਖ ਅਪਾਰੁ ॥ ਹਉ ਪਾਪੀ ਤੂੰ ਬਖਸਣਹਾਰੁ ॥੧॥
ਤੇਰਾ ਭਾਣਾ ਸਭੁ ਕਿਛੁ ਹੋਵੈ ॥ ਮਨਹਠਿ ਕੀਚੈ ਅੰਤਿ ਵਿਗੋਵੈ ॥੧॥ ਰਹਾਉ ॥

ਰਿਹਾ ਹੈ।੪। (ਹੇ ਪ੍ਰਭੂ! ਉਸ ਸਾਧਕ ਬਾਰੇ) ਮੈਂ ਕੀ ਆਖਾਂ ਅਤੇ ਕੀ ਆਖ ਕੇ ਬਖਾਨ ਕਰਾਂ। ਹੇ ਵਿਚਿਤ੍ਰ ਚੋਜਾਂ ਵਾਲੇ! ਤੂੰ ਆਪ ਹੀ ਸਭ ਕੁਝ ਜਾਣਦਾ ਹੈਂ। ਨਾਨਕ (ਦਾ ਕਥਨ ਹੈ ਕਿ ਗੁਰਮੁਖ ਸਾਧਕ ਨੂੰ ਤੇਰਾ ਹੀ) ਇਕ ਦਰ ਅਤੇ ਦਰਬਾਰ ਹੈ। ਉਥੇ ਹੀ (ਉਹ) ਸਤਿਸਰੂਪ (ਪ੍ਰਭੂ) ਪਾਸ ਗੁਜ਼ਰਾਨ ਕਰਦਾ ਹੈ।੫।੨੧।

**ਆਸਾ ਮਹਲਾ ੧**

ਕੱਚੀ ਗਾਗਰ (ਦੇ ਸਮਾਨ) ਸ਼ਰੀਰ (ਵਿਕਾਰਾਂ ਕਰਕੇ) ਦੁਖੀ ਹੈ। (ਇਹ) ਜੰਮਣ ਅਤੇ ਮਰਨ ਦਾ ਦੁਖ ਪਾਉਂਦਾ ਰਹਿੰਦਾ ਹੈ। ਇਸ ਦੁਸਤਰ ਸੰਸਾਰ ਸਾਗਰ ਨੂੰ ਕਿਵੇਂ ਤਰਿਆ ਜਾਵੇ? ਹਰਿ ਰੂਪ ਗੁਰੂ ਤੋਂ ਬਿਨਾ ਪਾਰ ਪ੍ਰਾਪਤ ਨਹੀਂ ਹੋ ਸਕਦਾ।੧। ਹੇ ਮੇਰੇ ਪਿਆਰੇ (ਪ੍ਰਭੂ!) ਤੇਰੇ ਤੋਂ ਬਿਨਾ ਹੋਰ ਮੇਰਾ ਕੋਈ ਨਹੀਂ ਹੈ। ਹੇ ਹਰਿ! ਤੇਰੇ ਬਿਨਾ (ਮੇਰਾ) ਹੋਰ ਕੋਈ ਨਹੀਂ ਹੈ। ਸਾਰਿਆਂ ਰੂਪਾਂ ਰੰਗਾਂ ਵਿਚ ਤੂੰ ਹੀ ਹੈਂ। ਜਿਸ ਉਤੇ (ਤੂੰ) ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਸੇ ਨੂੰ ਬਖ਼ਸ਼ਦਾ ਹੈਂ।੧।ਰਹਾਉ। (ਮਾਇਆ ਰੂਪ) ਸੱਸ ਭੈੜੀ ਹੈ, (ਮੈਨੂੰ) ਘਰ ਵਿਚ ਵਸਣ ਨਹੀਂ ਦਿੰਦੀ ਅਤੇ ਕੁਲੱਛਣੀ (ਪਰਮਾਤਮਾ ਰੂਪ) ਪਤੀ ਨਾਲ ਮਿਲਣ ਵੀ ਨਹੀਂ ਦਿੰਦੀ। (ਮਾਇਆ ਤੋਂ ਬਚਣ ਲਈ) ਮੈਂ ਸਤਿਸੰਗਣਾਂ ਸਹੇਲੀਆਂ ਦੇ ਚਰਣ ਸੇਵਦੀ ਹਾਂ, ਗੁਰੂ ਦੀ ਕ੍ਰਿਪਾ ਨਾਲ ਹਰਿ (ਮੇਰੇ ਉਪਰ) ਮਿਹਰ ਦੀ ਦ੍ਰਿਸ਼ਟੀ ਕੀਤੀ ਹੈ।੨। (ਹੇ ਪਰਮਾਤਮ! ਜਦ ਮੈਂ) ਆਪਣੇ ਆਪ ਨੂੰ ਸਮਝਣ ਉਪਰੰਤ ਮਨ ਨੂੰ ਮਾਰ ਕੇ ਵੇਖਿਆ, (ਤਾਂ ਪ੍ਰਤੀਤ ਹੋਇਆ ਕਿ) ਤੁਹਾਡੇ ਵਰਗਾ ਮਿਤਰ ਹੋਰ ਕੋਈ ਨਹੀਂ ਹੈ। ਜਿਸ ਤਰ੍ਹਾਂ ਤੂੰ ਰਖੇਂ, ਉਸੇ ਤਰ੍ਹਾਂ ਰਹਿਣਾ ਹੈ। ਦੁਖ ਸੁਖ (ਤੂੰ ਹੀ) ਦਿੰਦਾ ਹੈਂ, (ਜੋ ਤੂੰ) ਕਰਦਾ ਹੈਂ, ਉਹੀ (ਹੁੰਦਾ ਹੈ)।੩। (ਮੇਰੀ) ਆਸਾ ਅਤੇ ਮਨਸਾ ਦੋਵੇਂ ਨਸ਼ਟ ਹੋ ਗਈਆਂ ਹਨ। ਤਿੰਨ ਗੁਣਾਂ ਦੀ ਆਸਾ ਤੋਂ ਵੀ (ਮੈਂ) ਨਿਰਾਸ਼ ਹੋ ਗਈ ਹਾਂ (ਅਰਥਾਤ ਪਰੇ ਹਟ ਗਈ ਹਾਂ)। ਗੁਰੂ ਦੀ ਸਿਖਿਆ ਦੁਆਰਾ ਚੌਥੇ ਪਦ ਦੀ ਪ੍ਰਾਪਤੀ ਹੁੰਦੀ ਹੈ, (ਇਸ ਲਈ ਮੈਂ) ਸੰਤ ਸਭਾ ਦੀ ਓਟ ਗ੍ਰਹਿਣ ਕੀਤੀ ਹੈ।੪। ਜਿਸ ਦੇ ਹਿਰਦੇ ਵਿਚ ਅਲੱਖ ਅਤੇ ਅਭੇਦ ਹਰਿ (ਵਸ ਗਿਆ ਹੈ, ਉਸ ਨੂੰ) ਸਾਰੇ ਗਿਆਨ ਅਤੇ ਧਿਆਨ ਅਤੇ ਸਭ ਜਪ ਤਪ (ਪ੍ਰਾਪਤ ਹੋ ਗਏ ਸਮਝੋ)। ਨਾਨਕ (ਦਾ ਕਥਨ ਹੈ ਕਿ ਉਸ ਦਾ) ਮਨ ਰਾਮ-ਨਾਮ (ਦੇ ਪ੍ਰੇਮ-ਰੰਗ ਵਿਚ) ਰੰਗੀਜ ਗਿਆ ਹੈ ਅਤੇ ਗੁਰੂ ਦੀ ਮਤਿ ਰਾਹੀਂ ਸਹਿਜ ਸੁਭਾ ਸੇਵਾ ਕਰਨ (ਦਾ ਅਵਸਰ ਪਾ ਲਿਆ ਹੈ)।੫।੨੨।

**ਆਸਾ ਮਹਲਾ ੧ ਪੰਚਪਦੇ**

(ਹੇ ਜਿਗਿਆਸੂ!) ਪਰਿਵਾਰ ਮੋਹ ਹੈ, ਸਾਰੇ ਕੰਮ-ਕਾਰ ਮੋਹ ਹਨ। (ਇਸ ਲਈ) ਤੂੰ ਮੋਹ ਨੂੰ ਤਿਆਗ ਦੇ, (ਕਿਉਂਕਿ ਇਹ) ਸਭ ਵਿਕਾਰਾਂ (ਨੂੰ ਜਨਮ ਦੇਣ ਵਾਲਾ ਹੈ)।੧। ਹੇ ਭਾਈ! ਤੂੰ ਮੋਹ ਅਤੇ ਭਰਮ ਨੂੰ ਤਿਆਗ ਦੇ। (ਤਾਂ ਹੀ ਤੇਰਾ) ਸ਼ਰੀਰ ਸੱਚੇ ਨਾਮ ਨੂੰ ਹਿਰਦੇ ਵਿਚ ਸਿਮਰੇਗਾ।੧।ਰਹਾਉ। ਜਦੋਂ ਸੱਚੇ ਨਾਮ ਦੀ ਨੌ-ਨਿਧੀ ਪ੍ਰਾਪਤ ਹੋ ਜਾਂਦੀ ਹੈ, (ਤਦੋਂ) ਨ (ਮਨ ਰੂਪ) ਪੁੱਤਰ ਰੋਂਦਾ ਹੈ ਅਤੇ ਨ ਹੀ (ਮਤਿ ਰੂਪ) ਮਾਤਾ ਕਲਪਦੀ ਹੈ।੨। ਇਸ ਮੋਹ ਵਿਚ ਹੀ ਸਾਰਾ ਸੰਸਾਰ ਡੁਬ ਗਿਆ ਹੈ। ਕੋਈ ਗੁਰਮੁਖ ਸਾਧਕ ਹੀ (ਇਸ ਤੋਂ) ਪਾਰ ਉਤਰਦਾ ਹੈ।੩। ਇਸ ਮੋਹ ਕਰਕੇ (ਹੇ ਭਾਈ!) ਫਿਰ ਜੂਨਾਂ ਵਿਚ ਪਈਦਾ ਹੈ। ਮੋਹ ਵਿਚ ਲਗਿਆਂ ਜਮਪੁਰੀ ਵਿਚ ਜਾਈਦਾ ਹੈ।੪। (ਰਿਵਾਜਨ) ਗੁਰੂ-ਸਿਖਿਆ ਲੈ ਕੇ (ਜੋ) ਜਪ ਤਪ ਕਰਦੇ ਹਨ (ਉਨ੍ਹਾਂ ਦਾ) ਨ ਮੋਹ ਟੁੱਟਦਾ ਹੈ ਅਤੇ ਨ ਹੀ (ਈਸ਼ਵਰੀ ਦਰਗਾਹ ਵਿਚ) ਠਿਕਾਣਾ ਪ੍ਰਾਪਤ ਹੁੰਦਾ ਹੈ।੫। (ਜੇ ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰੇ, ਤਾਂ ਇਹ ਮੋਹ ਨਸ਼ਟ ਹੁੰਦਾ ਹੈ। ਹੇ ਨਾਨਕ! (ਅਜਿਹਾ ਸਾਧਕ) ਹਰਿ ਵਿਚ ਸਮਾਇਆ ਰਹਿੰਦਾ ਹੈ।੬।੨੩।

**ਆਸਾ ਮਹਲਾ ੧**

ਹੇ ਅਲੱਖ ਅਤੇ ਅਪਾਰ ਸਤਿਸਰੂਪ (ਪ੍ਰਭੂ! ਤੂੰ) ਆਪ ਹੀ (ਸਭ ਕੁਝ) ਕਰਦਾ ਹੈਂ। ਮੈਂ ਪਾਪੀ ਹਾਂ, ਤੂੰ ਬਖ਼ਸ਼ਣ ਵਾਲਾ ਹੈਂ।੧। (ਹੇ ਪ੍ਰਭੂ!) ਤੇਰੇ ਭਾਣੇ ਅਨੁਸਾਰ ਹੀ (ਸੰਸਾਰ ਵਿਚ) ਸਭ ਕੁਝ ਹੁੰਦਾ ਹੈ। (ਪਰ ਜੋ) ਮਨ ਦੇ ਹਠ ਕਰਕੇ ਕਰਦਾ ਹੈ, (ਉਹ) ਅੰਤ ਵਿਚ ਖੁਆਰ ਹੁੰਦਾ ਹੈ।੧।ਰਹਾਉ। ਮਨਮੁਖ

ਮਨਮੁਖ ਕੀ ਮਤਿ ਕੂੜਿ ਵਿਆਪੀ ॥ ਬਿਨੁ ਹਰਿ ਸਿਮਰਣ ਪਾਪਿ ਸੰਤਾਪੀ ॥੨॥
ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ ॥ ਜੋ ਉਪਜੈ ਸੋ ਅਲਖ ਅਭੇਵਹੁ ॥੩॥
ਐਸਾ ਹਮਰਾ ਸਖਾ ਸਹਾਈ ॥ ਗੁਰ ਹਰਿ ਮਿਲਿਆ ਭਗਤਿ ਦ੍ਰਿੜਾਈ ॥੪॥
ਸਗਲੀਂ ਸਉਦੀਂ ਤੋਟਾ ਆਵੈ ॥ ਨਾਨਕ ਰਾਮ ਨਾਮੁ ਮਨਿ ਭਾਵੈ ॥੫॥੨੪॥

ਆਸਾ ਮਹਲਾ ੧ ਚਉਪਦੇ ॥
ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥ ਜਾਂ ਪੰਚ ਰਾਸੀ ਤਾਂ ਤੀਰਥ ਵਾਸੀ ॥੧॥
ਘੁੰਘਰੂ ਵਾਜੈ ਜੇ ਮਨੁ ਲਾਗੈ ॥ ਤਉ ਜਮੁ ਕਹਾ ਕਰੇ ਮੋ ਸਿਉ ਆਗੈ ॥੧॥ ਰਹਾਉ॥
ਆਸ ਨਿਰਾਸੀ ਤਉ ਸੰਨਿਆਸੀ ॥ ਜਾਂ ਜਤੁ ਜੋਗੀ ਤਾਂ ਕਾਇਆ ਭੋਗੀ ॥੨॥
ਦਇਆ ਦਿਗੰਬਰੁ ਦੇਹ ਬੀਚਾਰੀ ॥ ਆਪਿ ਮਰੈ ਅਵਰਾ ਨਹ ਮਾਰੀ ॥੩॥
ਏਕੁ ਤੂ ਹੋਰਿ ਵੇਸ ਬਹੁਤੇਰੇ ॥ ਨਾਨਕੁ ਜਾਣੈ ਚੋਜ ਨ ਤੇਰੇ ॥੪॥੨੫॥

ਆਸਾ ਮਹਲਾ ੧ ॥
ਏਕ ਨ ਭਰੀਆ ਗੁਣ ਕਰਿ ਧੋਵਾ ॥ ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ॥੧॥
ਇਉ ਕਿਉ ਕੰਤ ਪਿਆਰੀ ਹੋਵਾ ॥ ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ ਰਹਾਉ॥
ਆਸ ਪਿਆਸੀ ਸੇਜੈ ਆਵਾ ॥ ਆਗੈ ਸਹ ਭਾਵਾ ਕਿ ਨ ਭਾਵਾ ॥੨॥
ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥
ਹਰਿ ਦਰਸਨ ਬਿਨੁ ਰਹਨੁ ਨ ਜਾਈ ॥੧॥ ਰਹਾਉ ॥
ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ ਧਨ ਪਛੁਤਾਨੀ ॥੩॥
ਅਜੈ ਸੁ ਜਾਗਉ ਆਸ ਪਿਆਸੀ ॥ਭਈਲੇ ਉਦਾਸੀ ਰਹਉ ਨਿਰਾਸੀ ॥੧॥ ਰਹਾਉ॥
ਹਉਮੈ ਖੋਇ ਕਰੇ ਸੀਗਾਰੁ ॥ ਤਉ ਕਾਮਣਿ ਸੇਜੈ ਰਵੈ ਭਤਾਰੁ ॥੪॥
ਤਉ ਨਾਨਕ ਕੰਤੈ ਮਨਿ ਭਾਵੈ ॥ ਛੋਡਿ ਵਡਾਈ ਅਪਣੇ ਖਸਮ ਸਮਾਵੈ ॥੧॥ ਰਹਾਉ ॥੨੬॥

ਆਸਾ ਮਹਲਾ ੧ ॥
ਪੇਵਕੜੈ ਧਨ ਖਰੀ ਇਆਣੀ ॥ ਤਿਸੁ ਸਹ ਕੀ ਮੈ ਸਾਰ ਨ ਜਾਣੀ ॥੧॥
ਸਹੁ ਮੇਰਾ ਏਕੁ ਦੂਜਾ ਨਹੀ ਕੋਈ ॥ ਨਦਰਿ ਕਰੇ ਮੇਲਾਵਾ ਹੋਈ ॥੧॥ ਰਹਾਉ ॥

ਵਿਅਕਤੀ ਦੀ ਮਤਿ ਕੂੜ ਵਿਚ ਵਿਆਪੀ ਰਹਿੰਦੀ ਹੈ। ਹਰਿ ਦੇ ਸਿਮਰਨ ਤੋਂ ਬਿਨਾ ਪਾਪਾਂ ਕਾਰਣ ਦੁਖੀ ਰਹਿੰਦੀ ਹੈ।੨। (ਹੇ ਜਿਗਿਆਸੂ !) ਦੁਰਮਤਿ ਨੂੰ ਤਿਆਗ ਕੇ ਕੁਝ ਲਾਭ ਪ੍ਰਾਪਤ ਕਰੋ। ਜੋ (ਕੁਝ) ਉਤਪੰਨ ਹੁੰਦਾ ਹੈ, ਉਹ (ਸਭ) ਅਲੱਖ ਅਤੇ ਅਭੇਵ (ਪ੍ਰਭੂ) ਤੋਂ ਹੁੰਦਾ ਹੈ।੩। ਇਸ ਤਰ੍ਹਾਂ ਦਾ ਹੈ ਸਾਡਾ ਮਿਤਰ ਅਤੇ ਸਹਾਇਕ (ਪ੍ਰਭੂ)। ਹਰਿ ਰੂਪ ਗੁਰੂ ਨੇ ਮਿਲ ਕੇ (ਸਾਨੂੰ) ਭਗਤੀ ਦ੍ਰਿੜ ਕੀਤੀ ਹੈ।੪। (ਭਗਤੀ ਤੋਂ ਬਿਨਾ) ਹੋਰ ਸਾਰੇ ਸੌਦਿਆਂ ਵਿਚ ਘਾਟਾ ਪ੍ਰਾਪਤ ਹੁੰਦਾ ਹੈ। ਨਾਨਕ ਦੇ ਮਨ ਨੂੰ ਰਾਮ ਦਾ ਨਾਮ ਚੰਗਾ ਲੱਗਦਾ ਹੈ।੫।੨੪।

**ਆਸਾ ਮਹਲਾ ੧ ਚਉਪਦੇ**

(ਜੇ ਕੋਈ) ਵਿਦਿਆ ਉਪਰ ਵਿਚਾਰ ਕਰਦਾ ਹੈ, ਤਾਂ (ਉਹੀ) ਪਰਉਪਕਾਰੀ (ਬਣਦਾ ਹੈ)। (ਜਦੋਂ ਕੋਈ) ਪੰਜ (ਇੰਦ੍ਰੀਆਂ ਨੂੰ) ਵਸ ਵਿਚ ਕਰਦਾ ਹੈ, ਤਾਂ (ਉਹ) ਤੀਰਥ ਦਾ ਨਿਵਾਸੀ (ਬਣਦਾ ਹੈ)।੧। ਜੇ ਮਨ (ਹਰਿ ਦੀ ਲਿਵ ਵਿਚ) ਲਗੇ ਤਾਂ ਹੀ ਘੁੰਘਰੂ ਦਾ ਵਜਣਾ (ਸਫਲ ਹੁੰਦਾ ਹੈ)। (ਅਜਿਹੀ ਅਵਸਥਾ ਵਿਚ) ਪਰਲੋਕ ਵਿਚ ਜਮ ਮੇਰਾ ਕੀ ਵਿਗਾੜੇਗਾ।੧।ਰਹਾਉ। (ਜੇ ਕੋਈ) ਆਸ ਤੋਂ ਨਿਰਾਸ ਹੁੰਦਾ ਹੈ, ਤਾਂ ਹੀ ਸੰਨਿਆਸੀ (ਹੁੰਦਾ ਹੈ)। ਜੋ ਜੋਗੀ ਜਤ ਧਾਰਣ ਕਰਦਾ ਹੈ (ਅਰਥਾਤ ਇੰਦ੍ਰੀਆਂ ਨੂੰ ਵਸ ਵਿਚ ਕਰਨ ਵਾਲਾ ਹੈ), ਤਾਂ (ਹੀ ਉਹ) ਸ਼ਰੀਰ (ਦਾ ਸੁਖ) ਭੋਗਦਾ ਹੈ।੨। (ਜਿਸ ਵਿਅਕਤੀ ਵਿਚ) ਦਇਆ ਹੈ ਅਤੇ ਸ਼ਰੀਰ ਦਾ ਵਿਚਾਰ ਹੈ, (ਉਹ ਸਹੀ) ਦਿਗੰਬਰ (ਨਾਗਾ ਸਾਧੂ) ਹੈ। (ਉਹ ਜੀਉਂਦੇ ਜੀ) ਆਪਾ-ਭਾਵ ਮਾਰ ਦਿੰਦਾ ਹੈ, (ਪਰ) ਹੋਰਨਾਂ ਨੂੰ ਨਹੀਂ ਮਾਰਦਾ ਹੈ।੩। (ਹੇ ਪ੍ਰਭੂ!) ਤੂੰ ਇਕ ਹੈ, (ਪਰ ਤੇਰੇ) ਹੋਰ ਵੇਸ ਬਹੁਤ ਹਨ। ਨਾਨਕ ਤੇਰੇ ਚੋਜਾਂ ਨੂੰ ਨਹੀਂ ਜਾਣਦਾ (ਅਰਥਾਤ ਜਾਣਨ ਦੇ ਸਮਰਥ ਨਹੀਂ ਹੈ)।੪।੨੫।

**ਆਸਾ ਮਹਲਾ ੧**

(ਮੈਂ ਕਿਸੇ) ਇਕ (ਪਾਪ) ਨਾਲ ਭਰੀ ਹੋਈ ਨਹੀਂ, (ਜਿਸ ਨੂੰ) ਗੁਣ ਕਰਕੇ ਧੋ ਲਵਾਂ। ਮੇਰਾ ਪ੍ਰੀਤਮ ਜਾਗਦਾ ਰਹਿੰਦਾ ਹੈ ਅਤੇ ਮੈਂ ਸਾਰੀ ਰਾਤ ਸੌਂਦੀ ਹਾਂ।੧। ਇਸ ਤਰ੍ਹਾਂ (ਮੈਂ) ਕਿਵੇਂ ਪਤੀ ਨੂੰ ਪਿਆਰੀ ਹੋ ਸਕਦੀ ਹਾਂ ? ਪਤੀ ਜਾਗਦਾ ਰਹਿੰਦਾ ਹੈ, ਮੈਂ ਸਾਰੀ ਰਾਤ ਸੌਂਦੀ ਹਾਂ।੧।ਰਹਾਉ। (ਸੰਯੋਗ ਸੁਖ ਦੀ) ਆਸ ਦੀ ਪਿਆਸੀ ਮੈਂ ਸੇਜ ਉਤੇ ਆਉਂਦੀ ਹਾਂ, (ਪਰ ਅੰਦਰੋਂ ਡਰਦੀ ਹਾਂ ਕਿ ਪਤਾ ਨਹੀਂ) ਅਗੇ ਪਤੀ ਨੂੰ ਚੰਗੀ ਲਗਾਂਗੀ ਜਾਂ ਨਹੀਂ ਚੰਗੀ ਲਗਾਂਗੀ।੨। ਹੇ ਮਾਤਾ! ਕੀ ਜਾਣਾ (ਕਿ ਅਗੇ ਮੇਰੇ ਨਾਲ) ਕੀ ਵਾਪਰੇਗੀ। ਹਰਿ ਦਰਸ਼ਨ ਤੋਂ ਬਿਨਾ ਮੈਂ ਰਹਿ ਨਹੀਂ ਸਕਦੀ।੧।ਰਹਾਉ। (ਮੈਂ ਪ੍ਰੀਤਮ ਦਾ) ਪ੍ਰੇਮ-ਰਸ ਨਹੀਂ ਚਖਿਆ ਅਤੇ ਨ ਹੀ (ਉਸ ਲਈ) ਮੇਰੀ ਤ੍ਰਿਸ਼ਨਾ ਖ਼ਤਮ ਹੋਈ ਹੈ। ਜੋਬਨ ਬੀਤ ਗਿਆ ਹੈ ਅਤੇ ਇਸਤਰੀ ਪਛਤਾ ਰਹੀ ਹੈ।੩। (ਪਤੀ ਦੇ ਦਰਸ਼ਨ ਦੀ) ਆਸ-ਪਿਆਸੀ ਹੁਣ ਤਕ (ਮੈਂ) ਜਾਗ ਰਹੀ ਹਾਂ। (ਮੈਂ ਦੁਨੀਆ ਤੋਂ) ਉਪਰਾਮ ਹੋ ਗਈ ਹਾਂ ਪਰ ਪਤੀ ਦੇ ਦਰਸ਼ਨ ਨ ਹੋ ਸਕਣ ਕਾਰਣ ਨਿਰਾਸ ਰਹਿੰਦੀ ਹਾਂ।੧।ਰਹਾਉ। (ਜੋ ਜੀਵ ਰੂਪ ਇਸਤਰੀ) ਹਉਮੈ ਨੂੰ ਤਿਆਗ ਕੇ (ਚੰਗੇ ਗੁਣਾਂ ਦਾ) ਸ਼ਿੰਗਾਰ ਕਰਦੀ ਹੈ, ਤਾਂ (ਉਸ) ਇਸਤਰੀ ਨਾਲ ਪਤੀ ਸੇਜ ਉਤੇ ਰਮਣ ਕਰਦਾ ਹੈ।੪। ਨਾਨਕ (ਦਾ ਕਥਨ ਹੈ ਕਿ) ਤਾਂ ਉਹ (ਜੀਵ-ਇਸਤਰੀ) ਪਤੀ-ਪਰਮਾਤਮਾ ਨੂੰ ਚੰਗੀ ਲਗਦੀ ਹੈ (ਜਦੋਂ) ਵਡਿਆਈ ਛਡ ਕੇ ਉਹ ਪਤੀ ਵਿਚ ਸਮਾ ਜਾਂਦੀ ਹੈ।੧।ਰਹਾਉ।੨੬।

**ਆਸਾ ਮਹਲਾ ੧**

(ਸੰਸਾਰ ਰੂਪ) ਪੇਕੇ ਘਰ ਵਿਚ (ਮੈਂ ਜੀਵ ਰੂਪ) ਇਸਤਰੀ ਬਹੁਤ ਇਆਣੀ ਬਣੀ ਰਹਿੰਦੀ ਹਾਂ। ਉਸ (ਪਰਮਾਤਮਾ ਰੂਪ) ਪਤੀ ਦੀ ਮੈਂ ਸਾਰ ਤਕ ਨਹੀਂ ਜਾਣਦੀ।੧। ਮੇਰਾ (ਪਰਮਾਤਮਾ ਰੂਪ) ਪਤੀ ਕੇਵਲ ਇਕ ਹੈ, ਦੂਜਾ ਕੋਈ ਨਹੀਂ ਹੈ। (ਜੇ ਉਹ) ਮਿਹਰ ਦੀ ਦ੍ਰਿਸ਼ਟੀ ਕਰੇ, ਤਾਂ ਮਿਲਾਪ ਹੋ ਸਕਦਾ ਹੈ।੧।ਰਹਾਉ। (ਜਿਸ ਜੀਵ ਰੂਪ) ਇਸਤਰੀ ਨੇ ਸਹੁਰੇ ਘਰ (ਅਰਥਾਤ ਪਰਲੋਕ ਵਿਚ) ਸਤਿਸਰੂਪ ਨੂੰ ਪਛਾਣਿਆ ਹੈ,

ਸਾਹੁਰੜੈ ਧਨ ਸਾਚੁ ਪਛਾਣਿਆ ॥ ਸਹਜਿ ਸੁਭਾਇ ਅਪਣਾ ਪਿਰੁ ਜਾਣਿਆ ॥੨॥
ਗੁਰ ਪਰਸਾਦੀ ਐਸੀ ਮਤਿ ਆਵੈ ॥ ਤਾਂ ਕਾਮਣਿ ਕੰਤੈ ਮਨਿ ਭਾਵੈ ॥੩॥
ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ ॥ ਸਦ ਹੀ ਸੇਜੈ ਰਵੈ ਭਤਾਰੁ ॥੪॥੨੭॥

ਆਸਾ ਮਹਲਾ ੧ ॥
ਨ ਕਿਸ ਕਾ ਪੂਤੁ ਨ ਕਿਸ ਕੀ ਮਾਈ ॥ ਝੂਠੈ ਮੋਹਿ ਭਰਮਿ ਭੁਲਾਈ ॥੧॥
ਮੇਰੇ ਸਾਹਿਬ ਹਉ ਕੀਤਾ ਤੇਰਾ ॥ ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥੧॥ ਰਹਾਉ ॥
ਬਹੁਤੇ ਅਉਗਣ ਕੂਕੈ ਕੋਈ ॥ ਜਾ ਤਿਸੁ ਭਾਵੈ ਬਖਸੇ ਸੋਈ ॥੨॥
ਗੁਰ ਪਰਸਾਦੀ ਦੁਰਮਤਿ ਖੋਈ ॥ ਜਹ ਦੇਖਾ ਤਹ ਏਕੋ ਸੋਈ ॥੩॥
ਕਹਤ ਨਾਨਕ ਐਸੀ ਮਤਿ ਆਵੈ ॥ ਤਾਂ ਕੋ ਸਚੇ ਸਚਿ ਸਮਾਵੈ ॥੪॥੨੮॥

ਆਸਾ ਮਹਲਾ ੧ ਦੁਪਦੇ ॥
ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥
ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥੧॥
ਮਨ ਏਕੁ ਨ ਚੇਤਸਿ ਮੂੜ ਮਨਾ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥
ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ॥
ਪ੍ਰਣਵਤਿ ਨਾਨਕ ਤਿਨ੍ ਕੀ ਸਰਣਾ ਜਿਨ੍ ਤੂੰ ਨਾਹੀ ਵੀਸਰਿਆ ॥੨॥੨੯॥*

ਆਸਾ ਮਹਲਾ ੧ ॥
ਛਿਅ ਘਰ ਛਿਅ ਗੁਰ ਛਿਅ ਉਪਦੇਸ ॥ ਗੁਰ ਗੁਰੁ ਏਕੋ ਵੇਸ ਅਨੇਕ ॥੧॥
ਜੈ ਘਰਿ ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ ਵਡਾਈ ਤੋਹਿ ॥੧॥ ਰਹਾਉ ॥
ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਭਇਆ ॥
ਸੂਰਜੁ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥੨॥੩੦॥*

ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੩ ਮਹਲਾ ੧ ॥
ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ ॥

* ਇਹ ਸ਼ਬਦ ਗੁ.ਗ੍ਰੰ. ਪੰਨਾ 12 ਉੱਤੇ ਵੀ ਆਇਆ ਹੈ।
* ਇਹ ਸ਼ਬਦ ਗੁ.ਗ੍ਰੰ. ਪੰਨਾ 12 ਉੱਤੇ ਵੀ ਦਰਜ ਹੈ।

(ਉਸ ਨੇ) ਸਹਿਜ ਸੁਭਾ ਆਪਣੇ ਪ੍ਰੀਤਮ ਨੂੰ ਜਾਣ ਲਿਆ ਹੈ।੨। ਗੁਰੂ ਦੀ ਕ੍ਰਿਪਾ ਨਾਲ (ਜਦੋਂ ਜੀਵ ਰੂਪ ਇਸਤਰੀ ਨੂੰ) ਇਹੋ ਜਿਹੀ ਮਤਿ ਆ ਜਾਂਦੀ ਹੈ, ਤਾਂ (ਉਹ) ਇਸਤਰੀ (ਪਰਮਾਤਮਾ ਰੂਪ) ਪਤੀ ਨੂੰ ਚੰਗੀ ਲਗਣ ਲਗ ਜਾਂਦੀ ਹੈ।੩। ਨਾਨਕ ਦਾ ਕਥਨ ਹੈ ਕਿ (ਜੋ ਇਸਤਰੀ) ਭੈ ਅਤੇ ਪ੍ਰੇਮ ਦਾ ਸ਼ਿੰਗਾਰ ਕਰਦੀ ਹੈ, (ਤਾਂ ਉਸ ਦੇ ਹਿਰਦੇ ਰੂਪ) ਸੇਜ ਉਤੇ (ਪਰਮਾਤਮਾ ਰੂਪ) ਪਤੀ ਸਦਾ ਰਮਣ ਕਰਦਾ ਹੈ।੪।੨੭।

**ਆਸਾ ਮਹਲਾ ੧**

ਨ (ਕੋਈ) ਕਿਸੇ ਦਾ ਪੁੱਤਰ ਹੈ ਅਤੇ ਨ (ਕੋਈ) ਕਿਸੇ ਦੀ ਮਾਤਾ ਹੈ। (ਸਾਰੀ ਲੋਕਾਈ) ਝੂਠੇ ਮੋਹ ਦੇ ਭਰਮ ਵਿਚ ਭੁਲੀ ਪਈ ਹੈ।੧। ਹੇ ਮੇਰੇ ਸੁਆਮੀ! ਮੈਂ ਤੇਰਾ ਪੈਦਾ ਕੀਤਾ ਹੋਇਆ ਹਾਂ। ਜਦੋਂ ਤੂੰ (ਮੈਨੂੰ ਆਪਣਾ ਨਾਮ) ਪ੍ਰਦਾਨ ਕਰਦਾ ਹੈਂ, (ਤਦੋਂ) ਤੇਰਾ ਨਾਮ ਜਪਦਾ ਹਾਂ।੧।ਰਹਾਉ। (ਜੇ) ਕੋਈ ਬਹੁਤ ਔਗੁਣਾਂ ਵਾਲਾ (ਪ੍ਰਭੂ ਅਗੇ) ਕੂਕੇ, (ਪਰ ਤਾਂ ਵੀ) ਜੋ ਉਸ ਨੂੰ ਚੰਗਾ ਲਗਦਾ ਹੈ, ਉਸੇ ਨੂੰ ਬਖ਼ਸ਼ਦਾ ਹੈ।੨। ਗੁਰੂ ਦੀ ਕ੍ਰਿਪਾ ਨਾਲ ਮਾੜੀ ਬੁੱਧੀ ਨਸ਼ਟ ਹੋ ਗਈ ਹੈ, (ਹੁਣ) ਜਿਧਰ ਵੇਖਦਾ ਹਾਂ, ਉਥੇ ਉਹ ਇਕੋ (ਪ੍ਰਭੂ ਦ੍ਰਿਸ਼ਟੀਗੋਚਰ ਹੁੰਦਾ ਹੈ)।੩। ਨਾਨਕ ਦਾ ਕਥਨ ਹੈ ਕਿ (ਜਦ ਕਿਸੇ ਨੂੰ) ਅਜਿਹੀ ਮਤਿ ਆ ਜਾਂਦੀ ਹੈ, ਤਾਂ ਕੋਈ ਨਿਰੋਲ ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦਾ ਹੈ।੪।੨੮।

**ਆਸਾ ਮਹਲਾ ੧ ਦੁਪਦੇ**

(ਮਨੁੱਖ ਦਾ) ਉਸ (ਸੰਸਾਰ ਰੂਪ) ਤਲਾ (*ਸਰਵਰੜੈ*) ਵਿਚ ਨਿਵਾਸ ਹੋਇਆ (*ਭਈਲੇ*) ਹੈ (ਜਿਸ ਵਿਚ ਉਸ ਪ੍ਰਭੂ ਨੇ) ਪਾਣੀ ਦੀ ਥਾਂ ਅਗਨੀ (*ਪਾਵਕੁ*) ਭਰੀ ਹੋਈ ਹੈ। (ਉਸ ਤਲਾ ਵਿਚ) ਮੋਹ ਰੂਪ ਚਿਕੜ (*ਪੰਕਜੁ*) ਹੈ (ਜਿਸ ਕਰਕੇ ਮਨੁੱਖ ਦੇ) ਪੈਰ ਨਹੀਂ ਚਲਦੇ (ਅਰਥਾਤ ਫਸੇ ਹੋਏ ਹਨ)। ਅਸਾਂ ਉਸ ਤਲਾ ਵਿਚ (ਮਨੁੱਖਾਂ ਨੂੰ) ਡੁਬਦਿਆਂ ਵੇਖਿਆ ਹੈ।੧। ਹੇ ਮੂਰਖ ਮਨ! (ਅਥਵਾ ਹੇ ਮੂਰਖ ਮਨੁੱਖ!) (ਤੂੰ ਕਿਉਂ) ਇਕ ਪਰਮਾਤਮਾ ਨੂੰ ਯਾਦ ਨਹੀਂ ਕਰਦਾ? ਹਰਿ ਨੂੰ ਵਿਸਰਨ ਨਾਲ ਤੇਰੇ ਗੁਣ ਨਿਘਰਦੇ ਜਾ ਰਹੇ ਹਨ।੧।ਰਹਾਉ। (ਹੇ ਪਰਮਾਤਮਾ!) ਮੈਂ ਨ ਜਤੀ (ਇੰਦ੍ਰੀਜਿਤ) ਹਾਂ, ਨ ਸਤੀ (ਸੰਜਮੀ) ਹਾਂ, ਨ ਹੀ ਪੜ੍ਹਿਆ ਹੋਇਆ ਹਾਂ, (ਮੇਰਾ) ਜੀਵਨ ਤਾਂ ਮੂਰਖਾਂ ਵਾਂਗ ਬੇਸਮਝੀ ਵਾਲਾ (*ਮੁਗਧਾ*) ਬਣਿਆ ਹੋਇਆ ਹੈ। (ਹੇ ਪ੍ਰਭੂ!) ਨਾਨਕ ਬੇਨਤੀ ਕਰਦਾ ਹੈ (ਕਿ ਮੈਨੂੰ) ਉਨ੍ਹਾਂ ਦੀ ਸ਼ਰਣ ਵਿਚ ਰਖ ਜਿਨ੍ਹਾਂ ਨੂੰ ਤੂੰ ਭੁਲਿਆ ਹੋਇਆ ਨਹੀਂ ਹੈਂ (ਅਰਥਾਤ ਜੋ ਤੇਰੀ ਯਾਦ ਵਿਚ ਮਗਨ ਹਨ)।੨।੨੯।

**ਆਸਾ ਮਹਲਾ ੧**

(ਹੇ ਜਿਗਿਆਸੂ!) ਛੇ ਸ਼ਾਸਤ੍ਰ (*ਘਰ*) ਹਨ, ਛੇ ਸ਼ਾਸਤ੍ਰਕਾਰ (*ਗੁਰ*) ਅਤੇ ਛੇ ਹੀ (ਉਨ੍ਹਾਂ ਦੇ) ਸਿੱਧਾਂਤ (*ਉਪਦੇਸ*) ਹਨ। (ਪਰ) ਇਨ੍ਹਾਂ ਸਾਰਿਆਂ ਦਾ ਮੂਲ ਇਕੋ ਗੁਰੂ (ਅਰਥਾਤ ਪਰਮਾਤਮਾ) ਹੈ, (ਜਿਸ ਦੇ ਅਗੋਂ) ਅਨੇਕ ਰੂਪ (*ਵੇਸੁ*) ਹਨ।੧। ਹੇ ਭਾਈ! ਜਿਸ ਸ਼ਾਸਤ੍ਰ (*ਘਰਿ*) ਵਿਚ ਕਰਤਾਰ ਦਾ ਜਸ ਗਾਇਆ ਜਾਂਦਾ ਹੈ, ਉਸ ਸ਼ਾਸਤ੍ਰ-ਸਿੱਧਾਂਤ ਨੂੰ (ਹਿਰਦੇ ਵਿਚ) ਰਖ (ਕਿਉਂਕਿ ਉਸ ਨਾਲ) ਤੇਰੀ ਪ੍ਰਤਿਸ਼ਠਾ ਹੋਵੇਗੀ।੧।ਰਹਾਉ। ਜਿਵੇਂ ਵਿਸੁਏ (ਅੱਖ ਦੇ ਪੰਦ੍ਰਹਾਂ ਫੋਰਾਂ ਜਿੰਨਾ ਸਮਾਂ), ਚਸੇ (15 ਵਿਸੁਏ ਜਿੰਨਾ ਸਮਾਂ), ਘੜੀਆਂ, ਪਹਿਰ, ਥਿਤਾਂ, ਵਾਰ ਅਤੇ ਮਹੀਨੇ ਹੁੰਦੇ ਹਨ (ਪਰ) ਸੂਰਜ ਕੇਵਲ ਇਕ ਹੈ, (ਉਸ ਦੀਆਂ) ਰੁਤਾਂ ਅਨੇਕ ਹਨ। (ਠੀਕ ਉਸੇ ਤਰ੍ਹਾਂ) ਹੇ ਨਾਨਕ! ਪਰਮਾਤਮਾ ਦੇ ਕਿਤਨੇ ਹੀ ਸਰੂਪ ਹਨ।੨।੩੦।

**ਆਸਾ ਘਰੁ ੩ ਮਹਲਾ ੧**

(ਹੇ ਜਿਗਿਆਸੂ! ਜੇ ਤੇਰੇ ਪਾਸ) ਲੱਖਾਂ ਸੈਨਿਕ ਦਲ ਹੋਣ, ਲੱਖਾਂ ਵਾਜੇ (ਵਜਦੇ ਹੋਣ), (ਲੱਖਾਂ) ਬਰਛੇ (ਧਾਰੀ) ਹੋਣ ਅਤੇ ਲੱਖਾਂ ਹੀ (ਅਗੋਂ) ਉਠ ਕੇ ਸਲਾਮ ਕਰਦੇ ਹੋਣ। ਲੱਖਾਂ ਉਪਰ ਤੇਰਾ

ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ ॥
ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ ॥੧॥
ਹਰਿ ਕੇ ਨਾਮ ਬਿਨਾ ਜਗੁ ਧੰਧਾ ॥
ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋ ਅੰਧਾ ॥੧॥ ਰਹਾਉ ॥
ਲਖ ਖਟੀਅਹਿ ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ ॥
ਜਾਂ ਪਤਿ ਲੇਖੈ ਨਾ ਪਵੈ ਤਾਂ ਜੀਅ ਕਿਥੈ ਫਿਰਿ ਪਾਹਿ ॥੨॥
ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ ॥
ਜਾਂ ਪਤਿ ਲੇਖੈ ਨਾ ਪਵੈ ਤਾਂ ਸਭੇ ਕੁਪਰਵਾਣ ॥੩॥
ਸਚ ਨਾਮਿ ਪਤਿ ਉਪਜੈ ਕਰਮਿ ਨਾਮੁ ਕਰਤਾਰੁ ॥
ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ ॥੪॥੧॥੩੧॥

ਆਸਾ ਮਹਲਾ ੧ ॥
ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥
ਲੋਕਾ ਮਤ ਕੋ ਫਕੜਿ ਪਾਇ ॥
ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ ਰਹਾਉ ॥
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥
ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥੨॥੩੨॥

ਆਸਾ ਘਰੁ ੪ ਮਹਲਾ ੧ ੴ ਸਤਿਗੁਰ ਪ੍ਰਸਾਦਿ ॥
ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥
ਤਉ ਕਾਰਣਿ ਸਾਹਿਬਾ ਰੰਗਿ ਰਤੇ ॥
ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ ॥
ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥
ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥੨॥

ਹੁਕਮ (ਚਲਦਾ ਹੋਵੇ) ਅਤੇ ਲੱਖਾਂ ਉਠ ਕੇ (ਤੇਰਾ) ਮਾਣ ਸਤਿਕਾਰ ਕਰਦੇ ਹੋਣ। (ਪਰ ਚੇਤੇ ਰਖ ਕਿ) ਜੇ ਤੇਰੀ ਪ੍ਰਤਿਸ਼ਠਾ (ਪ੍ਰਭੂ ਦੇ ਦੁਆਰ ਉਤੇ) ਪ੍ਰਵਾਨਿਤ ਨਹੀਂ ਹੁੰਦੀ, ਤਾਂ (ਸਮਝ ਲੈ ਕਿ ਤੇਰਾ) ਇਹ ਸਾਰਾ ਕੰਮ (ਸ਼ਾਨ-ਸ਼ੌਕਤ) ਨਿਸਫਲ ਹੈ।੧। (ਹੇ ਭਾਈ!) ਹਰਿ ਦੇ ਨਾਮ ਤੋਂ ਬਿਨਾ ਸਾਰਾ ਸੰਸਾਰ (ਮਾਇਕ) ਪ੍ਰਪੰਚ ਹੈ। ਜੇ ਮੂਰਖ (ਮਨ) ਨੂੰ ਬਹੁਤ ਸਮਝਾਈਏ ਤਾਂ ਵੀ ਇਹ ਅੰਨ੍ਹੇ ਦਾ ਅੰਨ੍ਹਾ ਹੀ (ਰਹਿੰਦਾ ਹੈ)।੧।ਰਹਾਉ। (ਚਾਹੇ) ਲੱਖਾਂ (ਰੁਪਏ) ਕਮਾਏ ਜਾਣ, ਲੱਖਾਂ ਇਕੱਠੇ ਕੀਤੇ ਅਤੇ ਖ਼ਰਚੇ (*ਖਾਜਹਿ*) ਜਾਣ; ਲੱਖਾਂ ਹੋਰ ਆ ਜਾਣ ਅਤੇ ਲੱਖਾਂ ਚਲੇ ਜਾਣ, (ਪਰ) ਜਦੋਂ ਤਕ (ਈਸ਼ਵਰੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਨਹੀਂ ਹੁੰਦੀ, ਤਾਂ (ਪਤਾ ਨਹੀਂ) ਜੀਵ ਫਿਰ (ਕਿਹੜੀ ਜੂਨ ਵਿਚ) ਜਾ ਕੇ ਪਵੇਗਾ।੨। (ਜੇ ਵਿਦਵਾਨ) ਲੱਖ ਵਾਰ ਸ਼ਾਸਤ੍ਰ ਦੀ ਵਿਆਖਿਆ ਕਰਨ ਅਤੇ ਲੱਖਾਂ ਪੰਡਿਤ ਪੁਰਾਣਾਂ ਦਾ ਪਾਠ ਕਰਨ। (ਪਰ) ਜਦ ਤਕ (ਈਸ਼ਵਰੀ ਦੁਆਰ ਉਤੇ) ਪ੍ਰਤਿਸ਼ਠਾ ਹਾਸਲ ਨਹੀਂ ਹੁੰਦੀ, ਤਾਂ ਸਾਰੇ (ਪਾਠ ਆਦਿ) ਅਪ੍ਰਵਾਨਿਤ ਹਨ।੩। ਸੱਚੇ ਨਾਮ (ਵਿਚ ਜੁੜਨ ਨਾਲ ਹੀ) ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ ਅਤੇ (ਈਸ਼ਵਰੀ) ਕ੍ਰਿਪਾ ਨਾਲ ਕਰਤਾਰ ਦਾ ਨਾਮ (ਮਿਲਦਾ ਹੈ)। ਨਾਨਕ (ਦਾ ਕਥਨ ਹੈ ਕਿ) ਜੇ (ਪ੍ਰਭੂ ਦਾ ਨਾਮ) ਰਾਤ ਦਿਨ ਹਿਰਦੇ ਵਿਚ ਵਸਦਾ ਰਹੇ, (ਤਾਂ ਪ੍ਰਭੂ ਦੀ) ਕ੍ਰਿਪਾ ਦ੍ਰਿਸ਼ਟੀ ਨਾਲ (ਭਵ-ਸਾਗਰ ਤੋਂ) ਪਾਰ (ਹੋ ਸਕੀਦਾ ਹੈ)।੪।੧।੩੧।

**ਆਸਾ ਮਹਲਾ ੧**

(ਜੀਵਨ ਰੂਪ ਮਾਰਗ ਨੂੰ ਰੁਸ਼ਨਾਉਣ ਲਈ) ਮੇਰੇ ਪਾਸ ਨਾਮ ਰੂਪ ਇਕ ਦੀਵਾ ਹੈ, ਉਸ ਵਿਚ (ਸੰਸਾਰਿਕ) ਦੁਖਾਂ ਦਾ ਤੇਲ ਪਾਇਆ ਹੋਇਆ ਹੈ। ਉਸ (ਦੀਵੇ) ਦੇ ਚਾਨਣ ਨੇ ਉਸ (ਦੁਖ) ਨੂੰ ਸੋਖ ਦਿੱਤਾ ਹੈ ਅਤੇ ਜਮ ਨਾਲ (ਮੇਰਾ) ਮੇਲ ਹੋਣਾ ਖ਼ਤਮ ਹੋ ਗਿਆ ਹੈ।੧। ਹੇ ਲੋਕੋ! ਮੇਰੀ (ਗੱਲ) ਦਾ ਮਖ਼ੌਲ ਨ ਉਡਾਓ। (ਲਕੜਾਂ ਦੇ) ਲੱਖਾਂ ਢੇਰ ਇਕੱਠੇ ਕਰ ਕੇ ਰਤੀ ਜਿੰਨੀ ਅੱਗ ਲਗਾ ਦਿਓ (ਸਭ ਕੁਝ ਸੜ ਕੇ ਸੁਆਹ ਹੋ ਜਾਂਦਾ ਹੈ, ਇਹੀ ਸਥਿਤੀ ਨਾਮ ਦੀ ਚਿਣਗ ਦੀ ਹੈ)।੧।ਰਹਾਉ। ਪ੍ਰਭੂ ਹੀ ਮੇਰੇ ਲਈ ਪਤਲਾਂ ਉਤੇ ਪਿੰਡ ਭਰਨੇ ਹਨ ਅਤੇ ਕਰਤਾਰ ਦਾ ਸੱਚਾ ਨਾਮ ਹੀ (ਮਰਨ ਤੋਂ ਬਾਦ ਦੀ) ਕ੍ਰਿਆ ਹੈ। ਇਸ ਲੋਕ ਅਤੇ ਪਰਲੋਕ ਵਿਚ ਅਗੇ ਪਿਛੇ ਇਹ (ਨਾਮ ਹੀ) ਮੇਰਾ ਆਧਾਰ ਹੈ।੨। (ਹੇ ਪ੍ਰਭੂ!) ਤੇਰੀ ਉਸਤਤ ਮੇਰੇ ਲਈ ਗੰਗਾ ਅਤੇ ਕਾਸ਼ੀ ਹੈ (ਜਿਨ੍ਹਾਂ ਵਿਚ ਮੇਰਾ) ਆਤਮਾ ਰੂਪ ਰਾਜਾ ਇਸ਼ਨਾਨ ਕਰਦਾ ਹੈ। ਸੱਚਾ ਇਸ਼ਨਾਨ ਉਦੋਂ ਹੁੰਦਾ ਹੈ ਜਦੋਂ ਦਿਨ ਰਾਤ (ਪ੍ਰਭੂ ਨਾਲ) ਪ੍ਰੇਮ ਲਗਾ ਰਹੇ।੩। ਇਕ (ਪਿੰਡ) ਦੇਵਤਿਆਂ (*ਲੋਕੀ*) ਅਤੇ ਦੂਜਾ (ਪਿੰਡ) ਪਿਤਰਾਂ (*ਛਮਿਛਰੀ*) (ਨਿਮਿਤ ਹੁੰਦਾ ਹੈ)। ਪਿੰਡ ਵਟਣ ਉਪਰੰਤ ਬ੍ਰਾਹਮਣ (ਜਜਮਾਨਾਂ ਦੇ ਘਰ) ਭੋਜਨ ਕਰਦਾ ਹੈ। (ਇਸ ਤਰ੍ਹਾਂ ਪਿੰਡ ਖ਼ਤਮ ਹੋ ਜਾਂਦੇ ਹਨ)। ਨਾਨਕ (ਦਾ ਕਥਨ ਹੈ ਕਿ) ਪਰਮਾਤਮਾ ਦੀ ਬਖ਼ਸ਼ਿਸ਼ ਦਾ ਪਿੰਡ ਕਦੇ ਮੁਕਦਾ ਨਹੀਂ ਹੈ।੪।੨।੩੨।

**ਆਸਾ ਘਰੁ ੪ ਮਹਲਾ ੧**

(ਹੇ ਪ੍ਰਭੂ! ਤੇਰੇ) ਦਰਸ਼ਨ ਕਰਨ ਲਈ ਦੇਵਤਿਆਂ ਦੁਖ (ਸਹਾਰੇ), ਭੁਖਾਂ (ਕਟੀਆਂ) ਅਤੇ ਤੀਰਥ-ਇਸ਼ਨਾਨ ਕੀਤੇ। ਜੋਗੀ ਅਤੇ ਜਤੀ (ਆਪਣੀ ਧਾਰਮਿਕ) ਮਰਯਾਦਾ ਵਿਚ ਰਹਿੰਦੇ ਹੋਏ, ਭਗਵਾ ਭੇਸ ਕਰ ਕਰ ਫਿਰਦੇ ਰਹੇ।੧। ਹੇ ਸੁਆਮੀ! ਤੇਰਾ (ਦਰਸ਼ਨ ਕਰਨ) ਲਈ (ਉਹ ਪ੍ਰੇਮ ਰੰਗ ਵਿਚ) ਰੰਗੇ ਰਹੇ। ਤੇਰੇ ਅਨੇਕ ਨਾਮ ਹਨ ਅਤੇ ਅਨੰਤ ਰੂਪ ਹਨ। ਤੇਰੇ ਗੁਣ ਕਿਤਨੇ ਹਨ? ਕਹੇ ਨਹੀਂ ਜਾ ਸਕਦੇ।੧।ਰਹਾਉ। (ਹੇ ਪ੍ਰਭੂ! ਤੇਰੇ ਦਰਸ਼ਨ ਕਰਨ ਲਈ ਤਿਆਗੀ ਲੋਕ) ਘਰ-ਬਾਰ, ਮਹਲ, ਹਾਥੀ, ਘੋੜੇ ਅਤੇ ਦੇਸ਼ ਛਡ ਕੇ ਤੇਰੀ ਵਲਾਇਤ (ਬਾਦਸ਼ਾਹੀ) ਵਿਚ ਚਲੇ ਗਏ। ਪੀਰਾਂ, ਪੈਗ਼ੰਬਰਾਂ, ਮਾਰਗ-ਦਰਸ਼ਕਾਂ (*ਸਾਲਿਕ*) ਅਤੇ ਸਿਦਕੀ (ਲੋਕਾਂ ਨੇ ਤੇਰੇ ਦਰਸ਼ਨ ਲਈ) ਦੁਨੀਆ ਤਿਆਗ ਦਿੱਤੀ (ਅਤੇ ਆਪਣੇ) ਠਿਕਾਣੇ ਉਤੇ ਪਹੁੰਚ ਗਏ (ਅਰਥਾਤ ਤੇਰੀ ਦਰਗਾਹ ਵਿਚ ਕਬੂਲ ਹੋ ਗਏ)।੨। ਸੁਆਦ, ਸਹਿਜ ਸੁਖ ਅਤੇ ਰਸ-ਕਸ (ਸੁਆਦੀ ਪਦਾਰਥ) ਛਡ ਦਿੱਤੇ, ਕਪੜੇ ਛਡ ਕੇ ਚਮੜੇ (ਦੇ

ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥
ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥੩॥
ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥
ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥੧॥੩੩॥

ਆਸਾ ਘਰੁ ੫ ਮਹਲਾ ੧ ੧ਓ ਸਤਿਗੁਰ ਪ੍ਰਸਾਦਿ ॥
ਭੀਤਰਿ ਪੰਚ ਗੁਪਤ ਮਨਿ ਵਾਸੇ ॥ ਥਿਰੁ ਨ ਰਹਹਿ ਜੈਸੇ ਭਵਹਿ ਉਦਾਸੇ ॥੧॥
ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ ॥
ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ ॥੧॥ ਰਹਾਉ ॥
ਫੂਲ ਮਾਲਾ ਗਲਿ ਪਹਿਰਉਗੀ ਹਾਰੋ ॥ਮਿਲੈਗਾ ਪ੍ਰੀਤਮੁ ਤਬ ਕਰਉਗੀ ਸੀਗਾਰੋ ॥੨॥
ਪੰਚ ਸਖੀ ਹਮ ਏਕੁ ਭਤਾਰੋ ॥ ਪੇਡਿ ਲਗੀ ਹੈ ਜੀਅੜਾ ਚਾਲਣਹਾਰੋ ॥੩॥
ਪੰਚ ਸਖੀ ਮਿਲਿ ਰੁਦਨੁ ਕਰੇਹਾ ॥ ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ ॥੪॥੧॥੩੪॥

੧ਓ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੬ ਮਹਲਾ ੧ ॥
ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥੧॥
ਲਾਲ ਬਹੁ ਗੁਣਿ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਵਰੀ ॥੧॥ ਰਹਾਉ ॥
ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥
ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥੨॥
ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥
ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ ॥੩॥
ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥
ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥੪॥੧॥੩੫॥

ਆਸਾ ਮਹਲਾ ੧ ॥
ਕੀਤਾ ਹੋਵੈ ਕਰੇ ਕਰਾਇਆ ਤਿਸੁ ਕਿਆ ਕਹੀਐ ਭਾਈ ॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਕੀਤੇ ਕਿਆ ਚਤੁਰਾਈ ॥੧॥
ਤੇਰਾ ਹੁਕਮੁ ਭਲਾ ਤੁਧੁ ਭਾਵੈ ॥
ਨਾਨਕ ਤਾ ਕਉ ਮਿਲੈ ਵਡਾਈ ਸਾਚੇ ਨਾਮਿ ਸਮਾਵੈ ॥੧॥ ਰਹਾਉ ॥

ਬਸਤ੍ਰ) ਧਾਰਣ ਕਰ ਲਏ। ਤੇਰੇ ਦੁਆਰ ਉਤੇ ਦੁਖੀ ਅਤੇ ਪੀੜਿਤ (*ਦਰਦਵੰਦ*) (ਫਰਿਆਦ ਕਰਦੇ ਹੋਏ) ਨਾਮ ਵਿਚ ਰੰਗੀਜ ਕੇ ਫ਼ਕੀਰ ਬਣ ਗਏ।੩। ਚਮੜੇ ਦੇ ਬਸਤ੍ਰ ਧਾਰਣ ਕਰਨ ਵਾਲੇ, ਖੱਪਰ ਵਿਚ ਭਿਖ ਮੰਗਣ ਵਾਲੇ, ਡੰਡਾ ਧਾਰਣ ਕਰਨ ਵਾਲੇ, ਮ੍ਰਿਗਛਾਲਾ ਪਹਿਨਣ ਵਾਲੇ, ਬੋਦੀ, ਜੰਜੂ ਅਤੇ ਧੋਤੀ ਪਾਣ ਵਾਲੇ (ਕਈ ਸੁਆਂਗੀ ਹਨ)। ਨਾਨਕ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ ! ਤੂੰ ਮੇਰਾ ਸੁਆਮੀ ਹੈਂ ਅਤੇ ਮੈਂ ਤੇਰਾ ਸੁਆਂਗੀ ਹਾਂ, ਫਿਰ ਜਾਤਿ ਭੇਦ ਕਾਹਦਾ ? (ਅਰਥਾਤ ਪ੍ਰਭੂ-ਪ੍ਰਾਪਤ ਲਈ ਜਾਤਿਗਤ ਊਚ ਨੀਚ ਵਿਅਰਥ ਹੈ)।੪।੧।੩੩।

**ਆਸਾ ਘਰੁ ੫ ਮਹਲਾ ੧**

(ਮੇਰੇ) ਮਨ ਵਿਚ ਪੰਜ (ਵਿਕਾਰ) ਗੁਪਤ ਰੂਪ ਵਿਚ ਵਸ ਰਹੇ ਹਨ। (ਉਹ) ਟਿਕਦੇ ਨਹੀਂ ਹਨ, ਉਦਾਸ ਹੋਇਆਂ ਵਾਂਗ ਫਿਰਦੇ ਰਹਿੰਦੇ ਹਨ।੧। ਮੇਰਾ ਮਨ ਦਿਆਲੂ ਪ੍ਰਭੂ ਨਾਲ ਸਥਿਰ ਨਹੀਂ ਰਹਿੰਦਾ। (ਇਹ) ਲੋਭੀ, ਕਪਟੀ, ਪਾਪੀ ਅਤੇ ਪਾਖੰਡੀ ਮਾਇਆ ਵਲ ਅਧਿਕ ਲਗਿਆ ਰਹਿੰਦਾ ਹੈ।੧।ਰਹਾਉ। (ਮੇਰੀ ਤੀਬਰ ਇੱਛਾ ਹੈ ਕਿ ਜਦੋਂ) ਪ੍ਰੀਤਮ ਮਿਲੇਗਾ, ਉਦੋਂ ਮੈਂ ਸ਼ਿੰਗਾਰ ਕਰਾਂਗੀ ਅਤੇ ਗਲ ਵਿਚ ਫੁਲਾਂ ਦੀ ਮਾਲਾ ਅਤੇ ਹਾਰ ਪਾਵਾਂਗੀ।੨। (ਅਸੀਂ) ਪੰਜ ਸਖੀਆਂ (ਗਿਆਨ ਇੰਦ੍ਰੀਆਂ) ਹਾਂ ਅਤੇ ਸਾਡਾ ਇਕ ਪਤੀ (ਜੀਵਾਤਮਾ) ਹੈ। ਮੁਢ ਕਦੀਮ ਤੋਂ (ਇਹ ਮਾਨਤਾ) ਚਲੀ ਆਉਂਦੀ ਹੈ ਕਿ ਜੀਵ ਚਲਣਹਾਰ ਹੈ।੩। ਨਾਨਕ ਬੇਨਤੀ ਕਰਦਾ ਹੈ ਕਿ ਜਦੋਂ ਲੇਖਾ ਦੇਣ ਲਈ ਜੀਵ (*ਸਾਹੁ*) ਪਕੜਿਆ ਗਿਆ, ਤਾਂ ਪੰਜ ਸਖੀਆਂ (ਗਿਆਨ ਇੰਦ੍ਰੀਆਂ) ਰੋਣ ਲਗ ਗਈਆਂ।੪।੧।੩੪।

**ਆਸਾ ਘਰੁ ੬ ਮਹਲਾ ੧**

ਮਨ ਰੂਪ ਮੋਤੀ ਦਾ (ਬਣਿਆ ਹੋਇਆ) ਗਹਿਣਾ ਹੋਵੇ ਅਤੇ ਸੁਆਸਾਂ ਨੂੰ (ਮੋਤੀ ਪਰੋਣ ਲਈ) ਧਾਗਾ ਬਣਾਵੇ। ਖਿਮਾ ਨੂੰ ਸ਼ਿੰਗਾਰ ਬਣਾ ਕੇ (ਜੀਵ ਰੂਪ) ਇਸਤਰੀ (ਆਪਣੇ) ਸ਼ਰੀਰ ਉਤੇ ਪਹਿਨ ਲਵੇ (ਅਰਥਾਤ ਖਿਮਾ ਨੂੰ ਆਪਣੇ ਸੁਭਾ ਦਾ ਅੰਗ ਬਣਾ ਲਵੇ)। (ਉਹ) ਪਤੀ ਦੀ ਪਿਆਰੀ ਹੋ ਕੇ ਰਮਣ ਕਰਦੀ ਹੈ।੧। ਹੇ ਪ੍ਰੀਤਮ ਪ੍ਰਭੂ ! (ਤੇਰੇ) ਬਹੁਤ ਗੁਣਾਂ ਕਰਕੇ ਜੀਵ-ਇਸਤਰੀ ਮੋਹੀ ਗਈ ਹੈ। ਤੇਰੇ ਵਰਗੇ ਗੁਣ ਕਿਸੇ ਹੋਰ ਵਿਚ ਨਹੀਂ ਹਨ।੧।ਰਹਾਉ। ਹਰਿ (ਨੂੰ ਹਰ ਵੇਲੇ ਸਿਮਰਨ ਦਾ) ਹਾਰ ਬਣਾ ਕੇ ਗਲ ਵਿਚ ਧਾਰਣ ਕਰੇ ਅਤੇ ਪ੍ਰਭੂ ਨੂੰ ਹੀ ਦੰਦਾਸਾ ਬਣਾ ਲਵੇ। ਕਰਤਾ ਪੁਰਖ ਨੂੰ ਹੱਥ ਦੇ ਕੰਗਣ ਵਜੋਂ ਪਾਏ। ਇਸ ਤਰ੍ਹਾਂ (ਚੰਚਲ) ਚਿਤ ਨੂੰ (ਪ੍ਰਭੂ ਦੇ ਨਾਮ ਵਿਚ) ਟਿਕਾਵੇ।੨। ਮਧੁਸੂਦਨ (ਪ੍ਰਭੂ) ਨੂੰ ਮੁੰਦਰੀ ਵਜੋਂ ਹੱਥ ਵਿਚ ਪਾਏ ਅਤੇ ਪ੍ਰਭੂ ਰੂਪ ਰੇਸ਼ਮੀ ਬਸਤ੍ਰ ਧਾਰਣ ਕਰੇ। ਜੀਵ ਰੂਪ ਇਸਤਰੀ ਧੀਰਜ ਨਾਲ (ਸਿਰ ਦੀ) ਪਟੀ ਸਵਾਰੇ (ਅਰਥਾਤ ਮਾਂਗ ਨੂੰ ਭਰੇ) ਅਤੇ ਅੱਖਾਂ ਵਿਚ ਪ੍ਰਭੂ (ਦੇ ਸਿਮਰਨ) ਦਾ ਸੁਰਮਾ ਪਾਵੇ।੩। (ਜੀਵ-ਇਸਤਰੀ) ਜੇ ਮਨ ਵਿਚ (ਗੁਰੂ-ਸ਼ਬਦ ਦਾ) ਦੀਵਾ ਜਗਾਏ (ਅਤੇ ਆਪਣੀ) ਕਾਇਆ ਨੂੰ (ਪ੍ਰੀਤਮ ਲਈ) ਸੇਜ ਬਣਾਏ। ਨਾਨਕ (ਦਾ ਕਥਨ ਹੈ ਕਿ) ਜਦੋਂ ਗਿਆਨ ਦਾ ਰਾਜਾ (ਪ੍ਰਭੂ) ਸੇਜ ਉਪਰ ਆਏ ਤਾਂ (ਜੀਵ-ਇਸਤਰੀ) ਰਮਣ ਕਰਦੀ ਹੈ। (ਅਰਥਾਤ ਇਕਾਗ੍ਰਤਾ ਦੀ ਅਵਸਥਾ ਵਿਚ ਪਹੁੰਚ ਜਾਂਦੀ ਹੈ)।੪।੧।੩੫।

**ਆਸਾ ਮਹਲਾ ੧**

ਹੇ ਭਾਈ ! (ਜੀਵ ਪਰਮਾਤਮਾ ਦਾ) ਸਿਰਜਿਆ ਹੋਇਆ ਹੈ। (ਜੋ ਕੁਝ ਪ੍ਰਭੂ) ਕਰਾਉਂਦਾ ਹੈ (ਉਹੀ ਕੁਝ ਜੀਵ) ਕਰਦਾ ਹੈ। (ਫਿਰ) ਇਸ (ਜੀਵ) ਨੂੰ ਕੀ ਕਹਿਣਾ ਹੋਇਆ ? ਜੋ ਕੁਝ (ਪ੍ਰਭੂ ਨੇ) ਕਰਨਾ ਹੈ, ਉਹੀ ਕੁਝ ਕਰ ਰਿਹਾ ਹੈ। (ਉਸ ਦੇ) ਕੀਤੇ/ਸਿਰਜੇ ਹੋਏ (ਜੀਵ ਦੀ) ਕੀ ਸਿਆਣਪ ਹੈ (ਅਰਥਾਤ ਜੀਵ ਦੇ ਵਸ ਵਿਚ ਕੁਝ ਨਹੀਂ ਹੈ)।੧। (ਹੇ ਪ੍ਰਭੂ !) ਤੇਰਾ ਹੁਕਮ ਭਲਾ ਹੈ (ਕਿਉਂਕਿ ਉਹ) ਤੈਨੂੰ ਚੰਗਾ ਲਗਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਸੱਚੇ ਨਾਮ ਵਿਚ ਸਮਾਉਂਦਾ ਹੈ, ਉਸੇ ਨੂੰ ਵਡਿਆਈ ਮਿਲਦੀ ਹੈ।੧।ਰਹਾਉ। (ਸਾਡੇ) ਪਿਛਲੇ ਜਨਮਾਂ ਦੇ ਕੀਤੇ ਹੋਏ ਕਰਮਾਂ ਅਨੁਸਾਰ (ਸਾਡੇ

ਕਿਰਤੁ ਪਇਆ ਪਰਵਾਣਾ ਲਿਖਿਆ ਬਾਹੁੜਿ ਹੁਕਮੁ ਨ ਹੋਈ ॥
ਜੈਸਾ ਲਿਖਿਆ ਤੈਸਾ ਪੜਿਆ ਮੇਟਿ ਨ ਸਕੈ ਕੋਈ ॥੨॥
ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ ॥
ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ ॥੩॥
ਨਾ ਕੋ ਪੜਿਆ ਪੰਡਿਤੁ ਬੀਨਾ ਨਾ ਕੋ ਮੂਰਖੁ ਮੰਦਾ ॥
ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ ॥੪॥੨॥੩੬॥

ਆਸਾ ਮਹਲਾ ੧ ॥
ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥੧॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ॥੧॥ ਰਹਾਉ ॥
ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥੨॥
ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥
ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥੩॥
ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੪॥੩॥੩੭॥

ਆਸਾ ਮਹਲਾ ੧ ॥
ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥੧॥
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ॥੧॥ ਰਹਾਉ ॥
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥੨॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥੩॥

ਜੀਵਨ ਦਾ) ਪਰਵਾਨਾ ਲਿਖਿਆ ਜਾਂਦਾ ਹੈ। (ਉਸ ਉਪਰ) ਫਿਰ (ਹੋਰ ਕਿਸੇ ਦਾ) ਹੁਕਮ ਨਹੀਂ ਚੜ੍ਹ ਸਕਦਾ। ਜਿਹੋ ਜਿਹਾ (ਹੁਕਮ) ਲਿਖਿਆ ਹੁੰਦਾ ਹੈ, ਉਸੇ ਤਰ੍ਹਾਂ ਵਾਪਰਦਾ ਹੈ, (ਉਸ ਨੂੰ) ਕੋਈ ਮਿਟਾ ਨਹੀਂ ਸਕਦਾ।੨। ਜੇ ਕੋਈ (ਵਿਅਕਤੀ ਪ੍ਰਭੂ ਦੀ) ਦਰਗਾਹ ਵਿਚ ਬਹੁਤ ਬੋਲੇ, (ਤਾਂ ਉਸ ਦਾ ਨਾਂ) ਭੌਂਦੂ/ਬੜਬੋਲਾ (*ਬਾਜਾਰੀ*) ਪੈ ਜਾਂਦਾ ਹੈ। (ਉਸ ਦੇ ਜੀਵਨ ਰੂਪ) ਸ਼ਤਰੰਜ ਦੀ ਬਾਜ਼ੀ ਪੁਗਦੀ ਨਹੀਂ ਅਤੇ ਨਰਦ ਕੱਚੀ ਰਹਿੰਦੀ ਹੈ।੩। (ਸੱਚ ਤਾਂ ਇਹ ਹੈ ਕਿ ਇਸ ਸੰਸਾਰ ਵਿਚ) ਨ ਕੋਈ ਪੜ੍ਹਿਆ ਹੋਇਆ ਵਿਦਵਾਨ ਜਾਂ ਸਿਆਣਾ (ਕਿਹਾ ਜਾ ਸਕਦਾ ਹੈ ਅਤੇ) ਨ ਹੀ ਕੋਈ ਮਾੜਾ ਜਾਂ ਮੂਰਖ ਹੈ। (ਜਿਸ ਵਿਅਕਤੀ ਨੂੰ ਪ੍ਰਭੂ ਆਪਣੀ) ਬੰਦਸ਼ ਵਿਚ ਰਖ ਕੇ ਉਸਤਤ ਕਰਾਉਂਦਾ ਹੈ, ਉਸੇ ਨੂੰ 'ਬੰਦਾ' ਕਹਿਣਾ ਉਚਿਤ ਹੈ।੪।੨।੩੬।

**ਆਸਾ ਮਹਲਾ ੧**

(ਹੇ ਜੋਗੀ!) ਮਨ ਵਿਚ (ਮੈਂ ਜੋ) ਗੁਰੂ ਦਾ ਸ਼ਬਦ (ਟਿਕਾਇਆ ਹੋਇਆ ਹੈ, ਇਹੀ ਮੇਰੀਆਂ) ਮੁੰਦਰਾਂ ਹਨ। ਖਿਮਾ ਰੂਪ ਗੋਦੜੀ (*ਖਿੰਥਾ*) ਹੰਢਾ ਰਿਹਾ ਹਾਂ। ਜੋ ਕੁਝ (ਪ੍ਰਭੂ) ਕਰਦਾ ਹੈ, (ਉਸ ਨੂੰ) ਭਲਾ ਕਰਕੇ ਮੰਨਦਾ ਹਾਂ। (ਇਹੀ ਮੈਂ) ਸਹਿਜ ਯੋਗ ਦਾ ਖ਼ਜ਼ਾਨਾ ਪਾ ਲਿਆ ਹੈ।੧। ਹੇ ਬਾਬਾ! (ਜੋ) ਜੀਵ (ਪ੍ਰਭੂ ਦੇ ਚਰਣਾਂ ਨਾਲ) ਜੁੜਿਆ ਹੋਇਆ ਹੈ, ਉਹ ਯੁਗਾਂ ਯੁਗਾਂਤਰਾਂ ਤਕ ਯੋਗੀ ਹੈ, (ਕਿਉਂਕਿ ਉਸ ਦਾ) ਪਰਮ ਤੱਤ੍ਵ (ਪ੍ਰਭੂ) ਵਿਚ ਯੋਗ (ਮੇਲ) ਹੋਇਆ ਹੈ। (ਉਸ ਨੇ) ਪ੍ਰਭੂ ਦਾ ਨਾਮ ਰੂਪ ਅੰਮ੍ਰਿਤ ਪ੍ਰਾਪਤ ਕਰ ਲਿਆ ਹੈ ਅਤੇ ਸ਼ਰੀਰ ਵਿਚ ਹੀ ਬ੍ਰਹਮ ਗਿਆਨ ਦੇ ਰਸ ਨੂੰ ਮਾਣਦਾ ਹੈ।੧।ਰਹਾਉ। ਮੈਂ ਸ਼ਿਵ ਨਗਰੀ (ਅਰਥਾਤ ਆਤਮ-ਸਰੂਪ) ਵਿਚ ਆਸਣ ਲਗਾ ਕੇ ਬੈਠਾ ਹਾਂ ਅਤੇ ਵਿਵਾਦ ਤੇ ਸੰਕਲਪ-ਵਿਕਲਪ ਤਿਆਗ ਦਿੱਤੇ ਹਨ। ਗੁਰੂ ਦਾ ਸ਼ਬਦ (ਮੇਰੇ ਲਈ) ਸਿੰਗੀ ਦੀ ਸਦੀਵੀ ਸੁਹਾਵਣੀ ਧੁਨੀ ਹੈ (ਜਿਸ ਵਿਚ) ਦਿਨ ਰਾਤ ਨਾਦ ਪੂਰਿਆ ਰਹਿੰਦਾ ਹੈ।੨। (ਪ੍ਰਭੂ ਸੰਬੰਧੀ) ਵਿਚਾਰ (ਮੇਰਾ) ਖੱਪਰ ਹੈ, (ਗੁਰੂ ਦੇ) ਗਿਆਨ ਵਾਲੀ ਮਤਿ ਡੰਡਾ ਹੈ, (ਪ੍ਰਭੂ ਨੂੰ ਹਰ ਥਾਂ) ਵਰਤਮਾਨ (ਸਮਝਣਾ ਮੇਰੇ ਲਈ) ਵਿਭੂਤੀ ਹੈ। ਹਰਿ ਦਾ ਜਸ ਮੇਰੀ ਰਹੱਸ-ਸਾਧਨਾ ਹੈ। (ਮੇਰੇ ਲਈ) ਗੁਰੂ ਅਨੁਸਾਰੀ (ਜੀਵਨ-ਜੁਗਤ ਨੂੰ ਅਪਣਾਉਣਾ) ਹੀ ਵਿਰਕਤ (*ਅਤੀਤੰ*) ਪੰਥ ਹੈ।੩। ਅਨੇਕ ਪ੍ਰਕਾਰ ਦੇ ਰੰਗਾਂ ਵਿਚ ਵਰਤ ਰਹੀ (ਈਸ਼ਵਰੀ) ਜੋਤਿ ਮੇਰੀ ਆਧਾਰੀ (*ਸੰਮਿਆ*) ਹੈ। ਨਾਨਕ ਦਾ ਕਥਨ ਹੈ ਕਿ ਹੇ ਭਰਥਰੀ ਯੋਗੀ! ਸੁਣ, (ਸਾਡੀ) ਪਾਰਬ੍ਰਹਮ ਵਿਚ ਇਕ ਲਿਵ ਲਗੀ ਹੋਈ ਹੈ (ਇਹੀ ਸਾਡਾ ਯੋਗ ਹੈ)।੪।੩।੩੭।

**ਆਸਾ ਮਹਲਾ ੧**

(ਨੋਟ: ਇਸ ਸ਼ਬਦ ਵਿਚ ਅਧਿਆਤਮਿਕ ਰਸ ਦੇ ਸੰਦਰਭ ਵਿਚ ਯੋਗੀ ਦੀ ਸ਼ਰਾਬ ਦਾ ਬਖਾਨ ਹੋਇਆ ਹੈ)।

(ਪਰਮਾਤਮਾ ਸੰਬੰਧੀ) ਗਿਆਨ ਨੂੰ ਗੁੜ ਬਣਾਓ, (ਪ੍ਰਭੂ ਦੇ ਚਰਣਾਂ ਦੇ) ਧਿਆਨ ਨੂੰ ਮਹੂਏ ਦੇ ਫੁਲ, (ਸ਼ੁਭ) ਕਰਣੀ ਨੂੰ (ਕਿਕਰ ਦੇ) ਸੱਕ ਵਜੋਂ ਪਾਓ। ਸ਼ਰਧਾ (*ਭਵਨੁ*) ਨੂੰ ਭਠੀ ਅਤੇ ਪ੍ਰੇਮ ਨੂੰ ਪੋਚਾ ਬਣਾਓ। ਇਸ ਪ੍ਰਕਾਰ ਦੇ ਅੰਮ੍ਰਿਤ-ਰਸ (ਰੂਪ ਮਦਿਰਾ) ਨੂੰ ਚੁਵਾਓ।੧। ਹੇ ਬਾਬਾ! ਨਾਮ ਰਸ ਪੀ ਕੇ ਮਨ ਮਤਵਾਲਾ ਹੁੰਦਾ ਹੈ ਅਤੇ ਸਹਿਜ ਸੁਭਾ (ਪ੍ਰਭੂ ਦੇ ਪ੍ਰੇਮ-) ਰੰਗ ਵਿਚ ਰੁਚਿਤ ਰਹਿੰਦਾ ਹੈ। ਦਿਨ ਰਾਤ (ਇਹ ਮਸਤੀ) ਬਣੀ ਰਹਿੰਦੀ ਹੈ ਅਤੇ ਪ੍ਰੇਮ ਵਿਚ ਲਿਵ ਲਗੀ ਰਹਿੰਦੀ ਹੈ। (ਮਨ) ਅਨਾਹਦ ਸ਼ਬਦ ਨੂੰ ਗ੍ਰਹਿਣ ਕਰ ਲੈਂਦਾ ਹੈ।੧।ਰਹਾਉ। ਜਿਸ ਉਪਰ (ਪਰਮਾਤਮਾ) ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਸ ਨੂੰ ਸੱਚ ਦਾ ਪੂਰਾ ਪਿਆਲਾ ਸਹਿਜ ਭਾਵ ਨਾਲ ਪਿਲਾਉਂਦਾ ਹੈ। (ਜੋ) ਅੰਮ੍ਰਿਤ ਦਾ ਵਪਾਰੀ ਹੁੰਦਾ ਹੈ, (ਉਹ) ਹੋਰ ਤੁੱਛ ਸ਼ਰਾਬ ਨੂੰ ਕੀ ਪਿਆਰ ਕਰੇ ?।੨। ਗੁਰੂ ਦੀ ਸਿਖਿਆ ਰੂਪ ਅੰਮ੍ਰਿਤ ਬਾਣੀ ਨੂੰ (ਜਿਸ ਨੇ) ਪੀਤਾ ਹੈ, ਉਹ ਪੀਂਦਿਆਂ ਹੀ ਪ੍ਰਵਾਨ ਚੜ੍ਹ ਗਿਆ ਹੈ। (ਜੋ ਸਾਧਕ ਪ੍ਰਭੂ ਦੇ) ਦੁਆਰ ਅਤੇ ਦਰਸ਼ਨ ਦਾ ਪ੍ਰੇਮੀ ਹੁੰਦਾ ਹੈ, (ਉਹ) ਮੁਕਤੀ ਅਤੇ ਬੈਕੁੰਠ ਦਾ ਕੀ ਕਰੇ?।੩। (ਪਰਮਾਤਮਾ ਦੀ) ਉਸਤਤ

ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥

ਆਸਾ ਮਹਲਾ ੧ ॥
ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥੨॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥੩॥੫॥੩੯॥

ਰਾਗੁ ਆਸਾ ਘਰੁ ੨ ਮਹਲਾ ੩ ੴ ਸਤਿਗੁਰ ਪ੍ਰਸਾਦਿ ॥
ਹਰਿ ਦਰਸਨੁ ਪਾਵੈ ਵਡਭਾਗਿ ॥ ਗੁਰ ਕੈ ਸਬਦਿ ਸਚੈ ਬੈਰਾਗਿ ॥
ਖਟੁ ਦਰਸਨੁ ਵਰਤੈ ਵਰਤਾਰਾ ॥ ਗੁਰ ਕਾ ਦਰਸਨੁ ਅਗਮ ਅਪਾਰਾ ॥੧॥
ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥ ਸਾਚਾ ਆਪਿ ਵਸੈ ਮਨਿ ਸੋਇ ॥੧॥ ਰਹਾਉ॥
ਗੁਰ ਦਰਸਨਿ ਉਧਰੈ ਸੰਸਾਰਾ ॥ ਜੇ ਕੋ ਲਾਏ ਭਾਉ ਪਿਆਰਾ ॥
ਭਾਉ ਪਿਆਰਾ ਲਾਏ ਵਿਰਲਾ ਕੋਇ ॥ ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥੨॥
ਗੁਰ ਕੈ ਦਰਸਨਿ ਮੋਖ ਦੁਆਰੁ ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ ॥
ਨਿਗੁਰੇ ਕਉ ਗਤਿ ਕਾਈ ਨਾਹੀ ॥ ਅਵਗਣਿ ਮੁਠੇ ਚੋਟਾ ਖਾਹੀ ॥੩॥
ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ ॥ ਗੁਰਮੁਖਿ ਤਾ ਕਉ ਲਗੈ ਨ ਪੀਰ ॥
ਜਮਕਾਲੁ ਤਿਸੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ ਸਾਚਿ ਸਮਾਵੈ ॥੪॥੧॥੪੦॥

ਆਸਾ ਮਹਲਾ ੩ ॥
ਸਬਦਿ ਮੁਆ ਵਿਚਹੁ ਆਪੁ ਗਵਾਇ ॥ ਸਤਿਗੁਰੁ ਸੇਵੇ ਤਿਲੁ ਨ ਤਮਾਇ ॥

ਵਿਚ ਲੀਨ (ਸਾਧਕ) ਹਮੇਸ਼ਾ ਹੀ ਵੈਰਾਗੀ ਹੈ। (ਉਹ) ਜੀਵਨ ਨੂੰ ਜੂਏ ਦੀ ਬਾਜ਼ੀ ਵਾਂਗ ਨਹੀਂ ਹਾਰਦਾ। ਨਾਨਕ ਦਾ ਕਥਨ ਹੈ ਕਿ ਹੇ ਭਰਥਰੀ ਯੋਗੀ! ਸੁਣ, (ਨਾਮ-ਰੂਪ) ਅੰਮ੍ਰਿਤ ਦੀ ਧਾਰ ਨਾਲ ਯੋਗੀ (ਆਤਮਿਕ ਆਨੰਦ ਵਿਚ) ਮਸਤ ਹੋ ਜਾਂਦਾ ਹੈ।੪।੪।੩੮।

**ਆਸਾ ਮਹਲਾ ੧**

(ਪ੍ਰਭੂ ਨੇ) ਖੁਰਾਸਾਨ ਨੂੰ ਬਚਾ ਲਿਆ ਅਤੇ ਹਿੰਦੁਸਤਾਨ ਨੂੰ ਡਰਾਇਆ। (ਇਸ ਬਾਰੇ) ਕਰਤਾ ਪੁਰਖ ਆਪਣੇ ਆਪ ਨੂੰ ਦੋਸ਼ ਨਹੀਂ ਦਿੰਦਾ, ਸਗੋਂ ਜਮ ਦੇ ਰੂਪ ਵਿਚ ਮੁਗ਼ਲ (ਬਾਦਸ਼ਾਹ ਨੂੰ ਹਿੰਦੁਸਤਾਨ ਉਪਰ) ਚੜ੍ਹਾਉਂਦਾ ਹੈ। (ਲੋਕਾਈ ਨੂੰ) ਇਤਨੀ ਮਾਰ ਪਈ (ਕਿ ਸਭ) ਕੁਰਲਾ ਹੋ ਉਠੇ। (ਹੇ ਪ੍ਰਭੂ!) ਕੀ ਤੈਨੂੰ ਦਰਦ ਨਹੀਂ ਹੋਇਆ।੧। (ਹੇ ਪ੍ਰਭੂ!) ਤੂੰ ਹੀ ਸਭ ਦੀ ਸਿਰਜਨਾ ਕਰਨ ਵਾਲਾ ਹੈਂ। ਜੇ (ਕੋਈ) ਸ਼ਕਤੀਵਾਨ ਕਿਸੇ ਸ਼ਕਤੀ ਵਾਲੇ ਨੂੰ ਮਾਰੇ, ਤਾਂ ਮਨ ਵਿਚ ਗੁੱਸਾ ਨਹੀਂ ਹੁੰਦਾ।੧।ਰਹਾਉ। (ਜੇ) ਸ਼ਕਤੀਵਾਨ ਸ਼ੇਰ (ਗਊਆਂ ਦੇ) ਵਗ ਉਤੇ ਪੈ ਕੇ (ਉਨ੍ਹਾਂ ਨੂੰ) ਮਾਰੇ, (ਤਾਂ) ਉਸ ਦੇ ਸੁਆਮੀ ਤੋਂ ਪੁਛ (*ਪੁਰਸਾਈ*) ਹੁੰਦੀ ਹੈ। (ਮੁਗ਼ਲ ਸਿਪਾਹੀਆਂ ਰੂਪ) ਕੁਤਿਆਂ ਨੇ ਰਤਨਾਂ (ਵਰਗੇ ਮਨੁੱਖਾਂ) ਨੂੰ ਬੁਰੀ ਤਰ੍ਹਾਂ ਨਸ਼ਟ ਕਰ ਦਿੱਤਾ ਹੈ, (ਉਨ੍ਹਾਂ) ਮੋਏ ਹੋਇਆਂ ਦੀ ਕੋਈ ਸਾਰ ਤਕ ਨਹੀਂ ਲੈਂਦਾ। (ਹੇ ਪ੍ਰਭੂ! ਤੂੰ) ਆਪ ਹੀ (ਸਭ ਨੂੰ) ਜੋੜ ਕੇ ਵਿਛੋੜ ਦਿੱਤਾ ਹੈ। (ਹੇ ਕਰਤਾਰ!) ਵੇਖ, (ਇਹ) ਤੇਰੀ ਵਡਿਆਈ (ਦਾ ਇਕ ਰੂਪ) ਹੈ।੨। ਜੇ ਕੋਈ (ਵਿਅਕਤੀ ਆਪਣਾ) ਵੱਡਾ ਨਾਂ ਰਖਦਾ ਹੋਵੇ ਅਤੇ ਮਨ ਇਛਿਤ ਸੁਆਦ ਮਾਣਦਾ ਹੋਵੇ (ਪਰ ਉਸ ਨੂੰ ਭੁਲਣਾ ਨਹੀਂ ਚਾਹੀਦਾ ਕਿ) ਪ੍ਰਭੂ ਦੇ ਨਜ਼ਰ ਵਿਚ ਕੀੜਾ ਵੀ ਆਉਂਦਾ ਹੈ ਅਤੇ ਜਿਤਨੇ ਦਾਣੇ (ਉਹ) ਚਗਦਾ ਹੈ (ਇਹ ਵੀ ਪ੍ਰਭੂ ਜਾਣਦਾ ਹੈ)। ਨਾਨਕ (ਦਾ ਕਥਨ ਹੈ ਕਿ) ਜੋ ਵਿਅਕਤੀ ਆਪਾ ਭਾਵ ਮਾਰ ਕੇ ਮਰਦਾ ਹੈ, (ਉਹੀ ਸਹੀ ਅਰਥਾਂ ਵਿਚ) ਜੀਉਂਦਾ ਹੈ। (ਉਹ) ਨਾਮ ਦਾ ਬਖਾਨ ਕਰਕੇ ਹੀ ਕੁਝ ਲਾਭ ਪ੍ਰਾਪਤ ਕਰਦਾ ਹੈ।੩।੫।੩੯।

**ਰਾਗੁ ਆਸਾ ਘਰੁ ੨ ਮਹਲਾ ੩**

ਹਰਿ ਦਾ ਦਰਸ਼ਨ ਵੱਡੇ ਭਾਗਾਂ ਕਰਕੇ ਪ੍ਰਾਪਤ ਹੁੰਦਾ ਹੈ। (ਇਹ ਦਰਸ਼ਨ) ਗੁਰੂ ਦੇ ਸ਼ਬਦ ਅਤੇ ਸੱਚੇ ਵੈਰਾਗ (ਦੁਆਰਾ ਹਾਸਲ ਹੁੰਦਾ ਹੈ)। (ਜਗਤ ਵਿਚ) ਛੇ ਸ਼ਾਸਤ੍ਰਾਂ ਦਾ ਪ੍ਰਚਾਰ ਵਰਤ ਰਿਹਾ ਹੈ, (ਪਰ ਛੇ ਸ਼ਾਸਤ੍ਰਾਂ ਦੇ ਮੁਕਾਬਲੇ) ਗੁਰੂ ਦਾ ਸ਼ਬਦ ਅਗਮ ਅਤੇ ਅਪਾਰ ਹੈ।੧। ਗੁਰੂ ਦੇ ਦਰਸ਼ਨ ਨਾਲ ਮੁਕਤ-ਅਵਸਥਾ (ਹਾਸਲ) ਹੁੰਦੀ ਹੈ। ਉਹ ਸਤਿਸਰੂਪ (ਪ੍ਰਭੂ) ਆਪ ਮਨ ਵਿਚ ਵਸ ਜਾਂਦਾ ਹੈ।੧।ਰਹਾਉ। ਗੁਰੂ ਦੇ ਦਰਸ਼ਨ ਨਾਲ ਸੰਸਾਰ ਦਾ ਉਧਾਰ ਹੋ ਜਾਂਦਾ ਹੈ, (ਪਰ ਤਾਂ ਹੀ) ਜੇ ਕੋਈ (ਗੁਰੂ ਨਾਲ) ਪ੍ਰੇਮ ਪਿਆਰ ਲਗਾਏ। ਕੋਈ ਵਿਰਲਾ ਹੀ (ਗੁਰੂ ਨਾਲ) ਪ੍ਰੇਮ ਪਿਆਰ ਲਗਾਉਂਦਾ ਹੈ। ਗੁਰੂ ਦੇ ਦਰਸ਼ਨ ਨਾਲ ਸਦਾ (ਆਤਮਿਕ) ਸੁਖ ਮਿਲਦਾ ਹੈ।੨। ਗੁਰੂ ਦੇ ਦਰਸ਼ਨ ਨਾਲ ਮੁਕਤੀ ਦਾ ਦੁਆਰ (ਪ੍ਰਾਪਤ ਹੁੰਦਾ ਹੈ)। ਗੁਰੂ ਦੀ ਸੇਵਾ/ਸਿਮਰਨ (ਕਰਨ ਵਾਲਾ ਸਾਧਕ) ਪਰਿਵਾਰ ਲਈ ਵੀ ਆਧਾਰ ਬਣ ਜਾਂਦਾ ਹੈ। ਨਿਗੁਰੇ (ਵਿਅਕਤੀਆਂ) ਦੀ ਕੋਈ ਗਤਿ (ਆਤਮਿਕ ਅਵਸਥਾ ਦੀ ਪ੍ਰਾਪਤੀ) ਨਹੀਂ ਹੁੰਦੀ। (ਉਹ) ਔਗੁਣਾਂ ਦੇ ਲੁਟੇ ਹੋਏ (ਜੀਵਨ ਭਰ) ਚੋਟਾਂ ਖਾਂਦੇ ਰਹਿੰਦੇ ਹਨ।੩। ਗੁਰੂ ਦੇ ਸ਼ਬਦ ਨਾਲ (ਸਾਧਕ ਦੇ) ਸ਼ਰੀਰ ਨੂੰ ਸੁਖ ਅਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ। ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲੇ ਨੂੰ ਦੁਖ ਨਹੀਂ ਸਹਿਣਾ ਪੈਂਦਾ। ਜਮ-ਕਾਲ ਉਸ ਦੇ ਨੇੜੇ ਨਹੀਂ ਆਉਂਦਾ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦਾ ਹੈ।੪।੧।੪੦।

**ਆਸਾ ਮਹਲਾ ੩**

(ਜੋ ਸਾਧਕ) ਆਪਣੇਪਨ ਦੀ ਭਾਵਨਾ ਨੂੰ ਖ਼ਤਮ ਕਰਕੇ ਗੁਰੂ ਦੇ ਸ਼ਬਦ ਰਾਹੀਂ ਮਰਦਾ ਹੈ, ਉਹ ਸਤਿਗੁਰੂ ਨੂੰ ਸੇਵਦਾ ਹੈ (ਅਤੇ ਉਸ ਦੇ ਅੰਦਰ ਮਾਇਆ ਦਾ) ਰਤਾ ਜਿੰਨਾ ਲਾਲਚ (*ਤਮਾਇ*) ਨਹੀਂ ਰਹਿੰਦਾ। ਨਿਰਭੈ ਪ੍ਰਭੂ ਸਦਾ (ਉਸ ਦੇ) ਮਨ ਵਿਚ ਸਥਿਤ ਰਹਿੰਦਾ ਹੈ। ਸੱਚੀ ਬਾਣੀ ਦੁਆਰਾ

ਨਿਰਭਉ ਦਾਤਾ ਸਦਾ ਮਨਿ ਹੋਇ ॥ ਸਚੀ ਬਾਣੀ ਪਾਏ ਭਾਗਿ ਕੋਇ ॥੧॥
ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥ ਪੂਰੇ ਗੁਰ ਕੈ ਸਬਦਿ ਸਮਾਹਿ ॥੧॥ ਰਹਾਉ॥
ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ ਨਾਮੁ ਵਖਾਣੈ ॥
ਸਾਚੀ ਬਾਣੀ ਸੂਚਾ ਹੋਇ ॥ ਗੁਣ ਤੇ ਨਾਮੁ ਪਰਾਪਤਿ ਹੋਇ ॥੨॥
ਗੁਣ ਅਮੋਲਕ ਪਾਏ ਨ ਜਾਹਿ ॥ ਮਨਿ ਨਿਰਮਲ ਸਾਚੈ ਸਬਦਿ ਸਮਾਹਿ ॥
ਸੇ ਵਡਭਾਗੀ ਜਿਨ੍ ਨਾਮੁ ਧਿਆਇਆ ॥ ਸਦਾ ਗੁਣਦਾਤਾ ਮੰਨਿ ਵਸਾਇਆ ॥੩॥
ਜੋ ਗੁਣ ਸੰਗ੍ਰਹੈ ਤਿਨ੍ ਬਲਿਹਾਰੈ ਜਾਉ ॥ ਦਰਿ ਸਾਚੈ ਸਾਚੇ ਗੁਣ ਗਾਉ ॥
ਆਪੇ ਦੇਵੈ ਸਹਜਿ ਸੁਭਾਇ ॥ ਨਾਨਕ ਕੀਮਤਿ ਕਹਣੁ ਨ ਜਾਇ ॥੪॥੨॥੪੧॥

ਆਸਾ ਮਹਲਾ ੩ ॥
ਸਤਿਗੁਰ ਵਿਚਿ ਵਡੀ ਵਡਿਆਈ ॥ ਚਿਰੀ ਵਿਛੁੰਨੇ ਮੇਲਿ ਮਿਲਾਈ ॥
ਆਪੇ ਮੇਲੇ ਮੇਲਿ ਮਿਲਾਏ ॥ ਆਪਣੀ ਕੀਮਤਿ ਆਪੇ ਪਾਏ ॥੧॥
ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥
ਹਰਿ ਅਪਰੰਪਰੁ ਅਗਮ ਅਗੋਚਰੁ ਗੁਰ ਕੈ ਸਬਦਿ ਮਿਲੈ ਜਨੁ ਕੋਇ ॥੧॥ ਰਹਾਉ ॥
ਗੁਰਮੁਖਿ ਕੀਮਤਿ ਜਾਣੈ ਕੋਇ ॥ ਵਿਰਲੇ ਕਰਮਿ ਪਰਾਪਤਿ ਹੋਇ ॥
ਊਚੀ ਬਾਣੀ ਊਚਾ ਹੋਇ ॥ ਗੁਰਮੁਖਿ ਸਬਦਿ ਵਖਾਣੈ ਕੋਇ ॥੨॥
ਵਿਣੁ ਨਾਵੈ ਦੁਖੁ ਦਰਦੁ ਸਰੀਰਿ ॥ ਸਤਿਗੁਰੁ ਭੇਟੇ ਤਾ ਉਤਰੈ ਪੀਰ ॥
ਬਿਨੁ ਗੁਰ ਭੇਟੇ ਦੁਖੁ ਕਮਾਇ ॥ ਮਨਮੁਖਿ ਬਹੁਤੀ ਮਿਲੈ ਸਜਾਇ ॥੩॥
ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ ॥ ਪੀਵਤ ਰਹੈ ਪੀਆਏ ਸੋਇ ॥
ਗੁਰ ਕਿਰਪਾ ਤੇ ਹਰਿ ਰਸੁ ਪਾਏ ॥ ਨਾਨਕ ਨਾਮਿ ਰਤੇ ਗਤਿ ਪਾਏ ॥੪॥੩॥੪੨॥

ਆਸਾ ਮਹਲਾ ੩ ॥
ਮੇਰਾ ਪ੍ਰਭੁ ਸਾਚਾ ਗਹਿਰ ਗੰਭੀਰ ॥ ਸੇਵਤ ਹੀ ਸੁਖੁ ਸਾਂਤਿ ਸਰੀਰ ॥
ਸਬਦਿ ਤਰੇ ਜਨ ਸਹਜਿ ਸੁਭਾਇ ॥ ਤਿਨ ਕੈ ਹਮ ਸਦ ਲਾਗਹ ਪਾਇ ॥੧॥
ਜੋ ਮਨਿ ਰਾਤੇ ਹਰਿ ਰੰਗੁ ਲਾਇ ॥
ਤਿਨ ਕਾ ਜਨਮ ਮਰਣ ਦੁਖੁ ਲਾਥਾ ਤੇ ਹਰਿ ਦਰਗਹ ਮਿਲੇ ਸੁਭਾਇ ॥੧॥ ਰਹਾਉ ॥
ਸਬਦੁ ਚਾਖੈ ਸਾਚਾ ਸਾਦੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥
ਹਰਿ ਪ੍ਰਭੁ ਸਦਾ ਰਹਿਆ ਭਰਪੂਰਿ ॥ ਆਪੇ ਨੇੜੈ ਆਪੇ ਦੂਰਿ ॥੨॥
ਆਖਣਿ ਆਖੈ ਬਕੈ ਸਭੁ ਕੋਇ ॥ ਆਪੇ ਬਖਸਿ ਮਿਲਾਏ ਸੋਇ ॥

ਕੋਈ ਭਾਗਵਾਨ (ਉਸ ਪ੍ਰਭੂ ਨੂੰ) ਪ੍ਰਾਪਤ ਕਰਦਾ ਹੈ।੧। (ਆਪਣੇ ਅੰਦਰ) ਗੁਣਾਂ ਨੂੰ ਇਕੱਠਾ ਕਰਨ ਨਾਲ (ਮਨ) ਅੰਦਰੋਂ ਔਗੁਣ ਚਲੇ ਜਾਂਦੇ ਹਨ (ਅਤੇ ਸਾਧਕ) ਗੁਰੂ ਦੇ ਸ਼ਬਦ ਵਿਚ ਸਮਾ ਜਾਂਦਾ ਹੈ।੧ ਰਹਾਉ। (ਜੋ) ਗੁਣਾਂ ਦਾ ਗਾਹਕ ਹੁੰਦਾ ਹੈ, ਉਹੀ ਗੁਣਾਂ ਦੇ (ਮਹੱਤਵ ਨੂੰ) ਜਾਣਦਾ ਹੈ। ਸ਼ਬਦ ਰੂਪ ਅੰਮ੍ਰਿਤ ਦੁਆਰਾ (ਉਹ) ਨਾਮ ਦਾ ਬਖਾਨ ਕਰਦਾ ਹੈ। ਸੱਚੀ ਬਾਣੀ ਨਾਲ (ਮਨ) ਪਵਿਤਰ ਹੁੰਦਾ ਹੈ। (ਅਧਿਆਤਮਿਕ) ਗੁਣਾਂ ਦੁਆਰਾ ਨਾਮ ਪ੍ਰਾਪਤ ਹੁੰਦਾ ਹੈ।੨। (ਉਤਮ) ਗੁਣ ਬਹੁਮੁੱਲੇ ਹੁੰਦੇ ਹਨ, (ਸੌਖੇ) ਪ੍ਰਾਪਤ ਨਹੀਂ ਹੋ ਸਕਦੇ। ਸੱਚੇ ਸ਼ਬਦ ਰਾਹੀਂ (ਇਹ) ਨਿਰਮਲ ਮਨ ਵਿਚ ਸਮਾਉਂਦੇ ਹਨ। ਉਹ ਵਡਿਆਂ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਨਾਮ ਨੂੰ ਆਰਾਧਿਆ ਹੈ ਅਤੇ ਗੁਣਾਂ ਦੇ ਦਾਤੇ (ਪ੍ਰਭੂ) ਨੂੰ ਮਨ ਸਦਾ ਵਿਚ ਵਸਾ ਲਿਆ ਹੈ।੩। ਜੋ ਗੁਣਾਂ ਨੂੰ ਇਕੱਠਾ ਕਰਦੇ ਹਨ, ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। (ਉਹ ਸਾਧਕ) ਸਤਿਸਰੂਪ (ਪ੍ਰਭੂ) ਦੇ ਦੁਆਰ ਉਤੇ ਸੱਚੇ ਗੁਣ ਗਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਆਪ ਹੀ (ਸੇਵਕ ਨੂੰ) ਸਹਿਜ ਸੁਭਾ (ਗੁਣ) ਪ੍ਰਦਾਨ ਕਰਦਾ ਹੈ। (ਉਸ ਸੇਵਕ ਦੇ) ਮਹੱਤਵ ਨੂੰ ਦਸਿਆ ਨਹੀਂ ਜਾ ਸਕਦਾ।੪।੨।੪੧।

**ਆਸਾ ਮਹਲਾ ੩**

ਸਤਿਗੁਰੂ ਵਿਚ ਵਡੀ ਵਡਿਆਈ (ਇਹ) ਹੈ (ਕਿ ਉਹ) ਚਿਰਾਂ ਤੋਂ ਵਿਛੜੇ (ਸੇਵਕ) ਨੂੰ (ਆਪਣੇ ਨਾਲ) ਮੇਲ ਕੇ (ਫਿਰ ਪ੍ਰਭੂ ਨਾਲ) ਮਿਲਾ ਦਿੰਦਾ ਹੈ। (ਪ੍ਰਭੂ) ਆਪ ਹੀ (ਸੇਵਕ ਨੂੰ ਗੁਰੂ ਨਾਲ) ਮੇਲਦਾ ਹੈ ਅਤੇ ਮੇਲ ਕੇ (ਫਿਰ) ਆਪਣੇ ਨਾਲ ਮਿਲਾਉਂਦਾ ਹੈ। ਉਹ ਆਪ ਹੀ (ਆਪਣੇ ਸੇਵਕ ਤੋਂ) ਕਦਰ ਕਰਾਉਂਦਾ ਹੈ।੧। (ਹੇ ਭਾਈ!) ਪ੍ਰਭੂ ਦੀ ਕੀਮਤ ਕਿਸ ਢੰਗ ਨਾਲ ਆਂਕੀ ਜਾ ਸਕਦੀ ਹੈ? (ਉਤਰ ਵਿਚ ਕਿਹਾ ਹੈ—) ਹਰਿ ਅਪਰ-ਅਪਾਰ, ਅਗਮ ਅਤੇ ਅਗੋਚਰ ਹੈ। ਗੁਰੂ ਦੇ ਸ਼ਬਦ ਦੁਆਰਾ ਹੀ ਕੋਈ ਸੇਵਕ (ਉਸ ਨੂੰ) ਮਿਲਦਾ ਹੈ।੧ ਰਹਾਉ। ਕੋਈ ਗੁਰਮੁਖ ਹੀ (ਪ੍ਰਭੂ ਦੀ) ਕੀਮਤ ਜਾਣ ਸਕਦਾ ਹੈ। (ਕਿਸੇ) ਵਿਰਲੇ ਨੂੰ ਹੀ ਬਖ਼ਸ਼ਿਸ਼ ਨਾਲ ਪ੍ਰਾਪਤੀ ਹੁੰਦੀ ਹੈ। ਉੱਚੀ ਬਾਣੀ (ਦੁਆਰਾ ਸਾਧਕ) ਉੱਚਾ ਹੁੰਦਾ ਹੈ। ਕੋਈ ਗੁਰਮੁਖ ਹੀ ਸ਼ਬਦ ਦੁਆਰਾ (ਪ੍ਰਭੂ ਦਾ) ਬਖਾਨ ਕਰਦਾ ਹੈ।੨। (ਪ੍ਰਭੂ ਦੇ) ਨਾਮ ਤੋਂ ਬਿਨਾ ਸ਼ਰੀਰ ਵਿਚ ਦੁਖ ਅਤੇ ਦਰਦ (ਬਣੇ ਰਹਿੰਦੇ ਹਨ)। ਸਤਿਗੁਰੂ ਨੂੰ ਮਿਲਣ ਨਾਲ ਹੀ ਪੀੜ ਦੂਰ ਹੁੰਦੀ ਹੈ। ਬਿਨਾ ਗੁਰੂ ਨੂੰ ਮਿਲੇ (ਮਨੁੱਖ) ਦੁਖ ਹੀ ਅਰਜਿਤ ਕਰਦਾ ਹੈ। ਮਨਮੁਖ ਨੂੰ ਬਹੁਤ ਸਜ਼ਾ ਮਿਲਦੀ ਹੈ।੩। ਹਰਿ ਦਾ ਨਾਮ ਮਿਠਾ ਹੈ, ਬਹੁਤ ਰਸੀਲਾ ਹੈ। (ਉਹੀ ਮਨੁੱਖ ਨਾਮ-ਰਸ) ਪੀਂਦਾ ਰਹਿੰਦਾ ਹੈ, (ਜਿਸ ਨੂੰ) ਉਹ (ਆਪ) ਪਿਲਾਉਂਦਾ ਹੈ। ਗੁਰੂ ਦੀ ਕ੍ਰਿਪਾ ਰਾਹੀਂ (ਜੋ) ਹਰਿ ਦਾ ਨਾਮ-ਰਸ ਪ੍ਰਾਪਤ ਕਰਦਾ ਹੈ, ਨਾਨਕ (ਦਾ ਕਥਨ ਹੈ ਕਿ ਉਹ) ਨਾਮ ਵਿਚ ਰੰਗੀਜ ਕੇ ਪਰਮ-ਅਵਸਥਾ ਪ੍ਰਾਪਤ ਕਰਦਾ ਹੈ।੪।੩।੪੨।

**ਆਸਾ ਮਹਲਾ ੩**

ਮੇਰਾ ਪ੍ਰਭੂ ਸਤਿਸਰੂਪ, ਗਹਿਰ ਅਤੇ ਗੰਭੀਰ ਹੈ। (ਉਸ ਨੂੰ) ਸਿਮਰਦਿਆਂ ਹੀ ਸ਼ਰੀਰ ਨੂੰ ਸੁਖ ਅਤੇ ਸ਼ਾਂਤੀ ਮਿਲ ਜਾਂਦੀ ਹੈ। ਸ਼ਬਦ (ਦੀ ਸਾਧਨਾ) ਦੁਆਰਾ (ਅਨੇਕ) ਸੇਵਕ ਸਹਿਜ ਸੁਭਾ ਹੀ ਤਰ ਗਏ ਹਨ। ਉਨ੍ਹਾਂ ਦੇ ਅਸੀਂ ਹਮੇਸ਼ਾ ਚਰਣੀ ਲਗਦੇ ਹਾਂ।੧। ਜੋ (ਸਾਧਕ) ਮਨ ਵਿਚ ਹਰਿ ਦਾ ਪ੍ਰੇਮ-ਰੰਗ ਲਗਾ ਕੇ ਰੰਗੇ ਗਏ ਹਨ, ਉਨ੍ਹਾਂ ਦੇ ਜਨਮ-ਮਰਨ ਦਾ ਦੁਖ ਦੂਰ ਹੋ ਗਿਆ ਹੈ ਅਤੇ ਹਰਿ ਦੀ ਦਰਗਾਹ ਵਿਚ ਸਹਿਜ ਸੁਭਾ ਮਿਲੇ ਰਹਿੰਦੇ ਹਨ।੧ ਰਹਾਉ। (ਜੋ ਸਾਧਕ) ਸ਼ਬਦ ਨੂੰ ਚਖਦਾ ਹੈ, ਉਹ ਸੱਚਾ ਸੁਆਦ ਪ੍ਰਾਪਤ ਕਰਦਾ ਹੈ ਅਤੇ ਹਰਿ ਦਾ ਨਾਮ ਮਨ ਵਿਚ ਵਸਾਉਂਦਾ ਹੈ। ਹਰਿ ਪ੍ਰਭੂ ਸਦਾ (ਸਾਰੀ ਸ੍ਰਿਸ਼ਟੀ ਵਿਚ) ਵਰਤ ਰਿਹਾ ਹੈ। (ਉਹ) ਆਪ (ਹਰ ਇਕ ਦੇ) ਨੇੜੇ (ਅਤੇ) ਆਪ ਹੀ (ਹਰ ਇਕ ਤੋਂ) ਦੂਰ ਹੈ।੨। ਹਰ ਕੋਈ ਗੱਲਾਂ ਨਾਲ ਆਖਦਾ ਹੈ ਅਤੇ ਸਭ ਕੋਈ ਕਥਨ ਕਰਦਾ ਹੈ (ਪਰ ਨਿਰੀਆਂ ਗੱਲਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ)। ਉਹ ਆਪ ਹੀ ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈਂਦਾ

ਕਹਣੈ ਕਥਨਿ ਨ ਪਾਇਆ ਜਾਇ ॥ ਗੁਰ ਪਰਸਾਦਿ ਵਸੈ ਮਨਿ ਆਇ ॥੩॥
ਗੁਰਮੁਖਿ ਵਿਚਹੁ ਆਪੁ ਗਵਾਇ ॥ ਹਰਿ ਰੰਗਿ ਰਾਤੇ ਮੋਹੁ ਚੁਕਾਇ ॥
ਅਤਿ ਨਿਰਮਲੁ ਗੁਰ ਸਬਦ ਵੀਚਾਰ ॥ ਨਾਨਕ ਨਾਮਿ ਸਵਾਰਣਹਾਰ ॥੪॥੪॥੪੩॥

ਆਸਾ ਮਹਲਾ ੩ ॥
ਦੂਜੈ ਭਾਇ ਲਗੇ ਦੁਖੁ ਪਾਇਆ ॥ ਬਿਨੁ ਸਬਦੈ ਬਿਰਥਾ ਜਨਮੁ ਗਵਾਇਆ ॥
ਸਤਿਗੁਰੁ ਸੇਵੈ ਸੋਝੀ ਹੋਇ ॥ ਦੂਜੈ ਭਾਇ ਨ ਲਾਗੈ ਕੋਇ ॥੧॥
ਮੂਲਿ ਲਾਗੇ ਸੇ ਜਨ ਪਰਵਾਣੁ ॥
ਅਨਦਿਨੁ ਰਾਮ ਨਾਮੁ ਜਪਿ ਹਿਰਦੈ ਗੁਰ ਸਬਦੀ ਹਰਿ ਏਕੋ ਜਾਣੁ ॥੧॥ ਰਹਾਉ ॥
ਡਾਲੀ ਲਾਗੈ ਨਿਹਫਲੁ ਜਾਇ ॥ ਅੰਧੀ ਕੰਮੀ ਅੰਧ ਸਜਾਇ ॥
ਮਨਮੁਖੁ ਅੰਧਾ ਠਉਰ ਨ ਪਾਇ ॥ ਬਿਸਟਾ ਕਾ ਕੀੜਾ ਬਿਸਟਾ ਮਾਹਿ ਪਚਾਇ ॥੨॥
ਗੁਰ ਕੀ ਸੇਵਾ ਸਦਾ ਸੁਖੁ ਪਾਏ ॥ ਸੰਤਸੰਗਤਿ ਮਿਲਿ ਹਰਿ ਗੁਣ ਗਾਏ ॥
ਨਾਮੇ ਨਾਮਿ ਕਰੇ ਵੀਚਾਰੁ ॥ ਆਪਿ ਤਰੈ ਕੁਲ ਉਧਰਣਹਾਰੁ ॥੩॥
ਗੁਰ ਕੀ ਬਾਣੀ ਨਾਮਿ ਵਜਾਏ ॥ ਨਾਨਕ ਮਹਲੁ ਸਬਦਿ ਘਰੁ ਪਾਏ ॥
ਗੁਰਮਤਿ ਸਤ ਸਰਿ ਹਰਿ ਜਲਿ ਨਾਇਆ ॥
ਦੁਰਮਤਿ ਮੈਲੁ ਸਭੁ ਦੁਰਤੁ ਗਵਾਇਆ ॥੪॥੫॥੪੪॥

ਆਸਾ ਮਹਲਾ ੩ ॥
ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥ ਦੂਜੈ ਭਾਇ ਆਤਮ ਸੰਘਾਰਹਿ ॥
ਮੇਰਾ ਮੇਰਾ ਕਰਿ ਕਰਿ ਵਿਗੂਤਾ ॥ ਆਤਮੁ ਨ ਚੀਨ੍ਹੈ ਭਰਮੈ ਵਿਚਿ ਸੂਤਾ ॥੧॥
ਮਰੁ ਮੁਇਆ ਸਬਦੇ ਮਰਿ ਜਾਇ ॥
ਉਸਤਤਿ ਨਿੰਦਾ ਗੁਰਿ ਸਮ ਜਾਣਾਈ
ਇਸੁ ਜੁਗ ਮਹਿ ਲਾਹਾ ਹਰਿ ਜਪਿ ਲੈ ਜਾਇ ॥੧॥ ਰਹਾਉ ॥
ਨਾਮ ਵਿਹੂਣ ਗਰਭ ਗਲਿ ਜਾਇ ॥ ਬਿਰਥਾ ਜਨਮੁ ਦੂਜੈ ਲੋਭਾਇ ॥
ਨਾਮ ਬਿਹੂਣੀ ਦੁਖਿ ਜਲੈ ਸਬਾਈ ॥ ਸਤਿਗੁਰਿ ਪੂਰੈ ਬੂਝ ਬੁਝਾਈ ॥੨॥
ਮਨੁ ਚੰਚਲੁ ਬਹੁ ਚੋਟਾ ਖਾਇ ॥ ਏਥਹੁ ਛੁੜਕਿਆ ਠਉਰ ਨ ਪਾਇ ॥

ਹੈ। ਕਹਣੀ ਅਤੇ ਕਥਨੀ ਨਾਲ (ਉਹ ਪ੍ਰਭੂ) ਪਾਇਆ ਨਹੀਂ ਜਾ ਸਕਦਾ। ਗੁਰੂ ਦੀ ਕ੍ਰਿਪਾ ਨਾਲ (ਉਹ) ਮਨ ਵਿਚ ਆ ਵਸਦਾ ਹੈ।੩। ਗੁਰਮੁਖ (ਸਾਧਕ ਆਪਣੇ ਹਿਰਦੇ) ਵਿਚੋਂ ਆਪਾ- ਭਾਵ ਦੂਰ ਕਰ ਦਿੰਦੇ ਹਨ ਅਤੇ ਮੋਹ ਨੂੰ ਖ਼ਤਮ ਕਰਕੇ ਹਰਿ ਦੇ ਪ੍ਰੇਮ-ਰੰਗ ਵਿਚ ਰਤੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ) ਗੁਰੂ ਦੇ ਸ਼ਬਦ ਦਾ ਵਿਚਾਰ ਕਰਦੇ ਹਨ, (ਉਹ) ਅਤਿ ਨਿਰਮਲ ਹਨ ਅਤੇ ਨਾਮ ਦੁਆਰਾ (ਹੋਰਨਾਂ ਨੂੰ ਵੀ) ਸਵਾਰਨ ਵਾਲੇ ਹਨ।੪।੪।੪੩।

**ਆਸਾ ਮਹਲਾ ੩**

(ਜੋ ਵਿਅਕਤੀ) ਦ੍ਵੈਤ-ਭਾਵ ਵਿਚ ਲਗਦੇ ਹਨ, (ਉਹ) ਦੁਖ ਪ੍ਰਾਪਤ ਕਰਦੇ ਹਨ। ਸ਼ਬਦ (ਦੀ ਆਰਾਧਨਾ) ਤੋਂ ਬਿਨਾ ਵਿਅਰਥ ਵਿਚ (ਆਪਣਾ) ਜਨਮ ਨਸ਼ਟ ਕਰ ਲੈਂਦੇ ਹਨ। (ਜੋ) ਸਤਿਗੁਰੂ ਨੂੰ ਸੇਵਦੇ ਹਨ, (ਉਨ੍ਹਾਂ ਨੂੰ ਆਤਮ-ਗਿਆਨ ਦੀ) ਸੋਝੀ ਹੁੰਦੀ ਹੈ। ਫਿਰ ਕੋਈ ਦ੍ਵੈਤ-ਭਾਵ ਵਿਚ ਨਹੀਂ ਲਗਦਾ।੧। (ਜੋ ਵਿਅਕਤੀ ਜਗਤ ਦੇ) ਮੂਲ (ਪ੍ਰਭੂ) ਨਾਲ ਲਗਦਾ ਹੈ, ਉਹੀ ਸੇਵਕ ਪ੍ਰਵਾਨ ਚੜ੍ਹਦਾ ਹੈ। (ਉਹ) ਹਰ ਰੋਜ਼ ਹਿਰਦੇ ਵਿਚ ਰਾਮ-ਨਾਮ ਦਾ ਸਿਮਰਨ ਕਰਕੇ ਗੁਰੂ ਦੇ ਸ਼ਬਦ ਰਾਹੀਂ ਇਕ ਪ੍ਰਭੂ ਨੂੰ ਜਾਣ (ਲੈਂਦਾ ਹੈ)।੧।ਰਹਾਉ। (ਜੋ ਵਿਅਕਤੀ ਮੂਲ ਪ੍ਰਭੂ ਨੂੰ ਛਡ ਕੇ) ਡਾਲੀ (ਅਰਥਾਤ ਮਾਇਆ) ਨਾਲ ਲਗਦੇ ਹਨ, (ਉਨ੍ਹਾਂ ਦਾ ਜੀਵਨ) ਅਸਫਲ ਹੀ ਜਾਂਦਾ ਹੈ। ਅਗਿਆਨਤਾ (ਵਿਚ ਕੀਤੇ ਹੋਏ) ਕੰਮਾਂ ਕਰਕੇ ਅੰਨ੍ਹੀ (ਅਰਥਾਤ ਬੇਹਿਸਾਬ) ਸਜ਼ਾ ਮਿਲਦੀ ਹੈ। ਅਗਿਆਨੀ ਮਨਮੁਖ ਨੂੰ ਕੋਈ ਠਿਕਾਣਾ ਪ੍ਰਾਪਤ ਨਹੀਂ ਹੁੰਦਾ। ਗੰਦਗੀ ਦਾ ਕੀੜਾ ਗੰਦਗੀ ਵਿਚ ਹੀ ਨਸ਼ਟ ਹੋ ਜਾਂਦਾ ਹੈ।੨। ਗੁਰੂ ਦੀ ਸੇਵਾ ਕਰਨ ਨਾਲ (ਮਨੁੱਖ) ਸਦਾ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ ਅਤੇ ਸੰਤਾਂ ਦੀ ਸੰਗਤ ਵਿਚ ਮਿਲ ਕੇ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। (ਉਹ) ਨਾਮ ਰਾਹੀਂ ਨਾਮੀ (ਪ੍ਰਭੂ ਦੇ ਗੁਣਾਂ) ਦਾ ਵਿਚਾਰ ਕਰਦਾ ਹੈ। (ਉਹ ਭਵ-ਸਾਗਰ ਤੋਂ) ਆਪ ਤਰ ਜਾਂਦਾ ਹੈ (ਅਤੇ ਆਪਣੇ) ਖ਼ਾਨਦਾਨ ਨੂੰ ਵੀ ਤਾਰਨ ਜੋਗਾ ਹੋ ਜਾਂਦਾ ਹੈ।੩। (ਜੋ) ਗੁਰੂ ਦੀ ਬਾਣੀ ਰਾਹੀਂ ਨਾਮ ਦਾ (ਵਾਜਾ) ਵਜਾਉਂਦਾ ਹੈ, ਨਾਨਕ (ਦਾ ਕਥਨ ਹੈ ਕਿ ਉਹ ਗੁਰੂ ਦੇ) ਸ਼ਬਦ ਰਾਹੀਂ (ਪ੍ਰਭੂ ਦੇ) ਮਹਲ ਵਿਚ ਠਿਕਾਣਾ (*ਘਰੁ*) ਪ੍ਰਾਪਤ ਕਰਦਾ ਹੈ। (ਇਸ ਤਰ੍ਹਾਂ ਉਹ) ਗੁਰੂ ਦੀ ਮਤਿ ਰਾਹੀਂ ਸਤਿਸੰਗਤ ਰੂਪ ਸਰੋਵਰ ਵਿਚ ਹਰਿ ਦੇ (ਨਾਮ ਰੂਪ) ਜਲ ਵਿਚ ਇਸ਼ਨਾਨ ਕਰ ਲੈਂਦਾ ਹੈ ਅਤੇ ਮਾੜੀ ਬੁੱਧੀ ਦੀ ਮੈਲ ਅਤੇ ਸਾਰੇ ਪਾਪ (*ਦੁਰਤੁ*) ਦੂਰ ਕਰ ਦਿੰਦਾ ਹੈ।੪।੫।੪੪।

**ਆਸਾ ਮਹਲਾ ੩**

ਮਨਮੁਖ ਵਿਅਕਤੀ ਮਰਦਾ ਹੈ (ਪਰ ਨਾਮ ਦੀ ਆਰਾਧਨਾ ਨ ਕਰਨ ਕਰਕੇ ਆਪਣਾ) ਮਰਨਾ ਵਿਗਾੜ ਲੈਂਦਾ ਹੈ। ਦ੍ਵੈਤ-ਭਾਵ (ਵਿਚ ਲਗ ਕੇ) ਆਪਣੇ ਆਪ (*ਆਤਮ*) ਦਾ ਹੀ ਨਾਸ਼ ਕਰ ਲੈਂਦਾ ਹੈ। (ਉਹ ਨਿਤ) ਮੇਰਾ ਮੇਰਾ ਕਹਿ ਕਹਿ ਕੇ ਖੁਆਰ ਹੁੰਦਾ ਹੈ। (ਉਹ) ਆਪਣੀ ਆਤਮਾ ਨੂੰ ਨਹੀਂ ਸਮਝਦਾ ਅਤੇ ਭਰਮ ਵਿਚ ਹੀ ਸੁਤਾ ਰਹਿੰਦਾ ਹੈ।੧। (ਉਹ ਵਿਅਕਤੀ ਸਹੀ) ਮੌਤ ਮੋਇਆ ਹੈ, (ਜੋ) ਸ਼ਬਦ ਦੁਆਰਾ ਮਰ ਕੇ (ਅਗੇ) ਜਾਂਦਾ ਹੈ। (ਉਸ ਨੂੰ) ਗੁਰੂ ਨੇ ਉਸਤਤ ਅਤੇ ਨਿੰਦਿਆ ਦੀ ਇਕੋ-ਜਿਹੀ (ਸਥਿਤੀ) ਸਮਝਾ ਦਿੱਤੀ ਹੈ। (ਉਹ ਵਿਅਕਤੀ) ਇਸ ਜਗਤ ਵਿਚੋਂ ਹਰਿ ਦਾ ਨਾਮ ਜਪ ਕੇ ਕਮਾਈ ਕਰ ਲੈ ਜਾਂਦਾ ਹੈ।੧।ਰਹਾਉ। ਨਾਮ ਤੋਂ ਵਿਹੂਣਾ (ਜੀਵ) ਗਰਭ (ਦੇ ਚੱਕਰਾਂ ਵਿਚ ਹੀ) ਗਲ ਜਾਂਦਾ ਹੈ। ਦ੍ਵੈਤ-ਭਾਵ (ਅਰਥਾਤ ਮਾਇਆ) ਦੇ ਲੋਭ ਵਿਚ ਪੈ ਕੇ (ਆਪਣਾ) ਜਨਮ ਵਿਅਰਥ ਵਿਚ ਨਸ਼ਟ ਕਰ ਲੈਂਦਾ ਹੈ। ਨਾਮ ਤੋਂ ਵਾਂਝੀ ਸਾਰੀ ਲੋਕਾਈ ਦੁਖ ਵਿਚ ਸੜਦੀ ਰਹਿੰਦੀ ਹੈ। ਪੂਰੇ ਸਤਿਗੁਰੂ ਨੇ ਇਹ ਸੂਝ ਪ੍ਰਦਾਨ ਕੀਤੀ ਹੈ।੨। ਮਨ ਚੰਚਲ (ਹੋਣ ਕਰਕੇ) ਬਹੁਤ ਚੋਟਾਂ ਖਾਂਦਾ ਹੈ। ਇਸ (ਜਨਮ ਵਿਚ) ਖਿੜਕ ਜਾਣ ਕਾਰਣ (ਉਹ ਕਿਤੇ ਵੀ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ। ਗਰਭ ਜੂਨ (ਮਾਨੋ) ਗੰਦਗੀ ਦਾ ਘਰ ਹੁੰਦਾ ਹੈ। ਉਸ ਘਰ ਵਿਚ ਮਨਮੁਖ ਨਿਵਾਸ ਕਰਦਾ ਹੈ।੩। ਨਾਨਕ (ਦਾ

ਗਰਭ ਜੋਨਿ ਵਿਸਟਾ ਕਾ ਵਾਸੁ ॥ ਤਿਤੁ ਘਰਿ ਮਨਮੁਖੁ ਕਰੇ ਨਿਵਾਸੁ ॥੩॥
ਅਪੁਨੇ ਸਤਿਗੁਰ ਕਉ ਸਦਾ ਬਲਿ ਜਾਈ ॥ ਗੁਰਮੁਖਿ ਜੋਤੀ ਜੋਤਿ ਮਿਲਾਈ ॥
ਨਿਰਮਲ ਬਾਣੀ ਨਿਜ ਘਰਿ ਵਾਸਾ ॥ ਨਾਨਕ ਹਉਮੈ ਮਾਰੇ ਸਦਾ ਉਦਾਸਾ ॥੪॥੬॥੪੫॥

ਆਸਾ ਮਹਲਾ ੩ ॥
ਲਾਲੈ ਆਪਣੀ ਜਾਤਿ ਗਵਾਈ ॥ ਤਨੁ ਮਨੁ ਅਰਪੇ ਸਤਿਗੁਰ ਸਰਣਾਈ ॥
ਹਿਰਦੈ ਨਾਮੁ ਵਡੀ ਵਡਿਆਈ ॥ ਸਦਾ ਪ੍ਰੀਤਮੁ ਪ੍ਰਭੁ ਹੋਇ ਸਖਾਈ ॥੧॥
ਸੋ ਲਾਲਾ ਜੀਵਤੁ ਮਰੈ ॥
ਸੋਗੁ ਹਰਖੁ ਦੁਇ ਸਮ ਕਰਿ ਜਾਣੈ ਗੁਰ ਪਰਸਾਦੀ ਸਬਦਿ ਉਧਰੈ ॥੧॥ ਰਹਾਉ ॥
ਕਰਣੀ ਕਾਰ ਧੁਰਹੁ ਫੁਰਮਾਈ ॥ ਬਿਨੁ ਸਬਦੈ ਕੋ ਥਾਇ ਨ ਪਾਈ ॥
ਕਰਣੀ ਕੀਰਤਿ ਨਾਮੁ ਵਸਾਈ ॥ ਆਪੇ ਦੇਵੈ ਢਿਲ ਨ ਪਾਈ ॥੨॥
ਮਨਮੁਖਿ ਭਰਮਿ ਭੁਲੈ ਸੰਸਾਰੁ ॥ ਬਿਨੁ ਰਾਸੀ ਕੂੜਾ ਕਰੇ ਵਾਪਾਰੁ ॥
ਵਿਣੁ ਰਾਸੀ ਵਖਰੁ ਪਲੈ ਨ ਪਾਇ ॥ ਮਨਮੁਖਿ ਭੁਲਾ ਜਨਮੁ ਗਵਾਇ ॥੩॥
ਸਤਿਗੁਰੁ ਸੇਵੇ ਸੁ ਲਾਲਾ ਹੋਇ ॥ ਊਤਮ ਜਾਤੀ ਊਤਮੁ ਸੋਇ ॥
ਗੁਰ ਪਉੜੀ ਸਭ ਦੂ ਊਚਾ ਹੋਇ ॥ ਨਾਨਕ ਨਾਮਿ ਵਡਾਈ ਹੋਇ ॥੪॥੭॥੪੬॥

ਆਸਾ ਮਹਲਾ ੩ ॥
ਮਨਮੁਖਿ ਝੂਠੋ ਝੂਠੁ ਕਮਾਵੈ ॥ ਖਸਮੈ ਕਾ ਮਹਲੁ ਕਦੇ ਨ ਪਾਵੈ ॥
ਦੂਜੈ ਲਗੀ ਭਰਮਿ ਭੁਲਾਵੈ ॥ ਮਮਤਾ ਬਾਧਾ ਆਵੈ ਜਾਵੈ ॥੧॥
ਦੋਹਾਗਣੀ ਕਾ ਮਨ ਦੇਖੁ ਸੀਗਾਰੁ ॥
ਪੁਤ੍ਰ ਕਲਤਿ ਧਨਿ ਮਾਇਆ ਚਿਤੁ ਲਾਏ ਝੂਠੁ ਮੋਹੁ ਪਾਖੰਡ ਵਿਕਾਰੁ ॥ ਰਹਾਉ ॥੧॥
ਸਦਾ ਸੋਹਾਗਣਿ ਜੋ ਪ੍ਰਭ ਭਾਵੈ ॥ ਗੁਰ ਸਬਦੀ ਸੀਗਾਰੁ ਬਣਾਵੈ ॥
ਸੇਜ ਸੁਖਾਲੀ ਅਨਦਿਨੁ ਹਰਿ ਰਾਵੈ ॥ ਮਿਲਿ ਪ੍ਰੀਤਮ ਸਦਾ ਸੁਖੁ ਪਾਵੈ ॥੨॥
ਸਾ ਸੋਹਾਗਣਿ ਸਾਚੀ ਜਿਸੁ ਸਾਚਿ ਪਿਆਰੁ ॥ ਅਪਣਾ ਪਿਰੁ ਰਾਖੈ ਸਦਾ ਉਰ ਧਾਰਿ॥
ਨੇੜੈ ਵੇਖੈ ਸਦਾ ਹਦੂਰਿ ॥ ਮੇਰਾ ਪ੍ਰਭੁ ਸਰਬ ਰਹਿਆ ਭਰਪੂਰਿ ॥੩॥
ਆਗੈ ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ ਜੇਹੇ ਕਰਮ ਕਮਾਇ ॥
ਸਬਦੇ ਊਚੋ ਊਚਾ ਹੋਇ ॥ ਨਾਨਕ ਸਾਚਿ ਸਮਾਵੈ ਸੋਇ ॥੪॥੮॥੪੭॥

ਕਥਨ ਹੈ ਕਿ ਉਹ) ਆਪਣੇ ਗੁਰੂ ਤੋਂ ਸਦਾ ਬਲਿਹਾਰ ਜਾਂਦਾ ਹੈ। ਗੁਰੂ ਦੀ ਸਿਖਿਆ ਨੇ (ਉਸ ਦੀ) ਜੋਤਿ ਨੂੰ (ਬ੍ਰਹਮ) ਜੋਤਿ ਵਿਚ ਮਿਲਾ ਦਿੱਤਾ ਹੈ। ਨਿਰਮਲ ਬਾਣੀ ਦੁਆਰਾ (ਆਪਣੇ) ਵਾਸਤਵਿਕ ਘਰ ਵਿਚ ਵਸਣਾ ਮਿਲਦਾ ਹੈ। ਹਉਮੈ ਨੂੰ ਮਾਰ ਕੇ (ਮਾਇਆ ਤੋਂ) ਸਦਾ ਉਪਰਾਮ ਰਹਿੰਦਾ ਹੈ।੪।੬।੪੫।

**ਆਸਾ ਮਹਲਾ ੩**

(ਸੱਚੇ) ਸੇਵਕ ਨੇ ਆਪਣੀ ਜਾਤਿ/ਹੋਂਦ ਮਿਟਾ ਦਿੱਤੀ ਹੈ (ਕਿਉਂਕਿ ਉਸ ਨੇ) ਆਪਣਾ ਤਨ ਮਨ ਅਰਪਿਤ ਕਰਕੇ ਸਤਿਗੁਰੂ ਦੀ ਸ਼ਰਣ ਗ੍ਰਹਿਣ ਕਰ ਲਈ ਹੈ। (ਉਸ ਦੇ) ਹਿਰਦੇ ਵਿਚ ਨਾਮ (ਵਸ ਗਿਆ ਹੈ। ਇਹ ਉਸ ਦੀ) ਵਡੀ ਵਡਿਆਈ ਹੈ। ਸਦਾ ਕਾਇਮ ਰਹਿਣ ਵਾਲਾ ਪ੍ਰੀਤਮ ਪ੍ਰਭੂ (ਉਸ ਦਾ) ਸਾਥੀ ਹੋ ਗਿਆ ਹੈ।੧। ਉਹੀ (ਸਹੀ) ਸੇਵਕ ਹੈ (ਜੋ) ਜੀਉਂਦੇ ਹੋਇਆਂ ਮਰਦਾ ਹੈ (ਅਰਥਾਤ ਮਾਇਆਵੀ ਬੰਧਨਾਂ ਤੋਂ ਆਪਣੇ ਆਪ ਨੂੰ ਖ਼ਲਾਸ ਕਰ ਲੈਂਦਾ ਹੈ)। (ਉਹ) ਗ਼ਮੀ ਅਤੇ ਖ਼ੁਸ਼ੀ ਨੂੰ ਸਮਾਨ ਸਮਝਦਾ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਸ਼ਬਦ (ਦੀ ਸਾਧਨਾ) ਦੁਆਰਾ (ਭਵ-ਸਾਗਰ ਤੋਂ) ਤਰ ਜਾਂਦਾ ਹੈ।੧।ਰਹਾਉ। (ਸੇਵਕ ਨੇ ਉਹੀ) ਕਾਰ ਕਰਨੀ ਹੈ, (ਜੋ ਪ੍ਰਭੂ ਨੇ) ਧੁਰ ਦਰਗਾਹੋਂ ਫ਼ਰਮਾ ਦਿੱਤੀ ਹੈ। ਸ਼ਬਦ-ਸਾਧਨਾ ਤੋਂ ਬਿਨਾ (ਹੋਰ ਕਰਨੀ) ਕੋਈ ਸਥਾਨ ਪ੍ਰਾਪਤ ਨਹੀਂ ਕਰਦੀ। (ਸੇਵਕ) ਜਸ-ਗਾਨ ਵਾਲੀ ਕਰਨੀ ਦੁਆਰਾ ਨਾਮ (ਨੂੰ ਮਨ ਵਿਚ) ਵਸਾਉਂਦਾ ਹੈ। (ਪਰਮਾਤਮਾ) ਆਪ ਹੀ (ਨਾਮ ਦੀ ਦਾਤ) ਬਖ਼ਸ਼ਦਾ ਹੈ। (ਅਜਿਹਾ ਕਰਨ ਵਿਚ) ਢਿਲ ਨਹੀਂ ਲਗਾਉਂਦਾ।੨। ਮਨਮੁਖ ਵਿਅਕਤੀ ਸੰਸਾਰ ਦੇ ਭਰਮਾਂ ਵਿਚ ਭੁਲਿਆ ਰਹਿੰਦਾ ਹੈ। ਬਿਨਾ (ਨਾਮ ਦੀ) ਪੂੰਜੀ ਦੇ (ਉਹ) ਕੂੜਾ ਵਪਾਰ ਕਰਦਾ ਹੈ। ਬਿਨਾ (ਨਾਮ ਰੂਪ) ਪੂੰਜੀ ਦੇ (ਸੱਚਾ) ਸੌਦਾ ਪਲੇ ਨਹੀਂ ਪੈਂਦਾ। ਮਨਮੁਖ ਵਿਅਕਤੀ ਭੁਲਿਆ ਹੋਇਆ ਆਪਣਾ ਜਨਮ (ਵਿਅਰਥ ਵਿਚ) ਨਸ਼ਟ ਕਰ ਲੈਂਦਾ ਹੈ।੩। (ਜੋ) ਸਤਿਗੁਰੂ ਨੂੰ ਸੇਵਦਾ ਹੈ, ਉਹ (ਸੱਚਾ) ਸੇਵਕ ਹੁੰਦਾ ਹੈ। (ਉਹ) ਉਤਮ ਜਾਤਿ ਅਤੇ ਚੰਗੀ ਸ਼ੋਭਾ ਵਾਲਾ ਹੁੰਦਾ ਹੈ। ਗੁਰੂ (ਦੇ ਉਪਦੇਸ਼ ਰੂਪ) ਪੌੜੀ (ਉਤੇ ਚੜ੍ਹ ਕੇ ਉਹ) ਸਭ ਤੋਂ ਉੱਚਾ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ (ਸਾਧਨਾ) ਰਾਹੀਂ (ਉਸ ਦੀ) ਵਡਿਆਈ ਹੁੰਦੀ ਹੈ।੪।੭।੪੬।

**ਆਸਾ ਮਹਲਾ ੩**

ਮਨਮੁਖ (ਰੂਪ ਇਸਤਰੀ) ਝੂਠ ਹੀ ਝੂਠ ਕਮਾਉਂਦੀ ਹੈ। (ਉਹ ਪਤੀ ਰੂਪ) ਪ੍ਰਭੂ ਦਾ ਮਹਲ ਕਦੇ ਵੀ ਪ੍ਰਾਪਤ ਨਹੀਂ ਕਰ ਸਕਦੀ। (ਉਹ) ਦ੍ਵੈਤ-ਭਾਵ ਵਿਚ ਲਗੀ ਹੋਣ ਕਰਕੇ ਭਰਮਾਂ ਵਿਚ ਭੁਲੀ ਰਹਿੰਦੀ ਹੈ। (ਇਸੇ ਤਰ੍ਹਾਂ ਮਨਮੁਖ) ਮਮਤਾ/ਮੋਹ ਦਾ ਬੰਨ੍ਹਿਆ ਆਉਂਦਾ ਜਾਂਦਾ ਰਹਿੰਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)।੧। ਹੇ ਮਨ! ਦੋਹਾਗਣ ਦਾ ਸ਼ਿੰਗਾਰ ਵੇਖ। ਪੁੱਤਰ, ਇਸਤਰੀ, ਧਨ ਅਤੇ ਮਾਇਆ ਵਿਚ ਚਿਤ ਲਗਾਉਂਦੀ ਹੈ। (ਉਸ ਦਾ) ਮੋਹ ਝੂਠਾ, ਪਾਖੰਡ ਵਾਲਾ ਅਤੇ ਵਿਕਾਰੀ ਹੈ।੧।ਰਹਾਉ। (ਜੋ ਜੀਵ-ਇਸਤਰੀ) ਪ੍ਰਭੂ ਨੂੰ ਚੰਗੀ ਲਗਦੀ ਹੈ, (ਉਹ) ਸਦਾ ਸੋਹਾਗਣ ਹੈ। ਉਹ ਗੁਰੂ ਦੇ ਸ਼ਬਦ ਨਾਲ ਆਪਣਾ ਸ਼ਿੰਗਾਰ ਕਰਦੀ ਹੈ। (ਉਸ ਦੀ ਹਿਰਦੇ ਰੂਪ) ਸੇਜ ਸੁਖਦਾਇਕ ਹੁੰਦੀ ਹੈ ਅਤੇ ਹਰ ਰੋਜ਼ ਹਰਿ (ਰੂਪ ਪਤੀ) ਨਾਲ ਰਮਣ ਕਰਦੀ ਹੈ। ਪ੍ਰੀਤਮ (ਪ੍ਰਭੂ) ਨੂੰ ਮਿਲ ਕੇ ਸਦਾ ਸੁਖ ਪਾਉਂਦੀ ਹੈ।੨। ਉਹ ਸੋਹਾਗਣ ਹੀ ਸੱਚੀ ਹੈ, ਜਿਸ ਦਾ ਸਤਿਸਰੂਪ (ਪ੍ਰਭੂ) ਨਾਲ ਪ੍ਰੇਮ ਹੈ। (ਉਹ) ਆਪਣੇ ਪਤੀ ਨੂੰ ਸਦਾ ਹਿਰਦੇ ਵਿਚ ਟਿਕਾਈ ਰਖਦੀ ਹੈ। (ਉਹ ਪਤੀ ਨੂੰ) ਸਦਾ ਨੇੜੇ ਅਤੇ ਹਾਜ਼ਰ-ਨਾਜ਼ਰ ਵੇਖਦੀ ਹੈ। (ਉਸ ਨੂੰ ਪ੍ਰਤੀਤੀ ਹੋ ਜਾਂਦੀ ਹੈ ਕਿ) ਮੇਰਾ ਪ੍ਰਭੂ ਸਾਰੀ ਸ੍ਰਿਸ਼ਟੀ ਵਿਚ ਵਰਤ ਰਿਹਾ ਹੈ।੩। (ਹੇ ਜਿਗਿਆਸੂ!) ਅਗੇ (ਪਰਲੋਕ ਵਿਚ) ਜਾਤਿ ਜਾਂ ਰੂਪ (ਕਿਸੇ ਨਾਲ) ਨਹੀਂ ਜਾਂਦਾ। ਉਸੇ ਤਰ੍ਹਾਂ ਹੁੰਦਾ ਹੈ ਜਿਹੋ ਜਿਹਾ (ਕੋਈ) ਕਰਮ ਕਮਾਉਂਦਾ ਹੈ। ਸ਼ਬਦ ਦੁਆਰਾ (ਮਨੁੱਖ) ਉੱਚੇ ਤੋਂ ਉੱਚਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦਾ ਹੈ।੪।੮।੪੭।

ਆਸਾ ਮਹਲਾ ੩ ॥
ਭਗਤਿ ਰਤਾ ਜਨੁ ਸਹਜਿ ਸੁਭਾਇ ॥ ਗੁਰ ਕੈ ਭੈ ਸਾਚੈ ਸਾਚਿ ਸਮਾਇ ॥
ਬਿਨੁ ਗੁਰ ਪੂਰੇ ਭਗਤਿ ਨ ਹੋਇ ॥ ਮਨਮੁਖ ਰੁੰਨੇ ਅਪਨੀ ਪਤਿ ਖੋਇ ॥੧॥
ਮੇਰੇ ਮਨ ਹਰਿ ਜਪਿ ਸਦਾ ਧਿਆਇ ॥
ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ ॥੧॥ ਰਹਾਉ ॥
ਗੁਰ ਪੂਰੇ ਤੇ ਪੂਰਾ ਪਾਏ ॥ ਹਿਰਦੈ ਸਬਦੁ ਸਚੁ ਨਾਮੁ ਵਸਾਏ ॥
ਅੰਤਰੁ ਨਿਰਮਲੁ ਅੰਮ੍ਰਿਤ ਸਰਿ ਨਾਏ ॥ ਸਦਾ ਸੂਚੇ ਸਾਚਿ ਸਮਾਏ ॥੨॥
ਹਰਿ ਪ੍ਰਭੁ ਵੇਖੈ ਸਦਾ ਹਜੂਰਿ ॥ ਗੁਰ ਪਰਸਾਦਿ ਰਹਿਆ ਭਰਪੂਰਿ ॥
ਜਹਾ ਜਾਉ ਤਹ ਵੇਖਾ ਸੋਇ ॥ ਗੁਰ ਬਿਨੁ ਦਾਤਾ ਅਵਰੁ ਨ ਕੋਇ ॥੩॥
ਗੁਰੁ ਸਾਗਰੁ ਪੂਰਾ ਭੰਡਾਰ ॥ ਊਤਮ ਰਤਨ ਜਵਾਹਰ ਅਪਾਰ ॥
ਗੁਰ ਪਰਸਾਦੀ ਦੇਵਣਹਾਰੁ ॥ ਨਾਨਕ ਬਖਸੇ ਬਖਸਣਹਾਰੁ ॥੪॥੯॥੪੮॥

ਆਸਾ ਮਹਲਾ ੩ ॥
ਗੁਰੁ ਸਾਇਰੁ ਸਤਿਗੁਰੁ ਸਚੁ ਸੋਇ ॥ ਪੂਰੈ ਭਾਗਿ ਗੁਰ ਸੇਵਾ ਹੋਇ ॥
ਸੋ ਬੂਝੈ ਜਿਸੁ ਆਪਿ ਬੁਝਾਏ ॥ ਗੁਰ ਪਰਸਾਦੀ ਸੇਵ ਕਰਾਏ ॥੧॥
ਗਿਆਨ ਰਤਨਿ ਸਭ ਸੋਝੀ ਹੋਇ ॥
ਗੁਰ ਪਰਸਾਦਿ ਅਗਿਆਨੁ ਬਿਨਾਸੈ ਅਨਦਿਨੁ ਜਾਗੈ ਵੇਖੈ ਸਚੁ ਸੋਇ ॥੧॥ ਰਹਾਉ॥
ਮੋਹੁ ਗੁਮਾਨੁ ਗੁਰ ਸਬਦਿ ਜਲਾਏ ॥ ਪੂਰੇ ਗੁਰ ਤੇ ਸੋਝੀ ਪਾਏ ॥
ਅੰਤਰਿ ਮਹਲੁ ਗੁਰ ਸਬਦਿ ਪਛਾਣੈ ॥ ਆਵਣ ਜਾਣੁ ਰਹੈ ਥਿਰੁ ਨਾਮਿ ਸਮਾਣੇ ॥੨॥
ਜੰਮਣੁ ਮਰਣਾ ਹੈ ਸੰਸਾਰੁ ॥ ਮਨਮੁਖੁ ਅਚੇਤੁ ਮਾਇਆ ਮੋਹੁ ਗੁਬਾਰੁ ॥
ਪਰ ਨਿੰਦਾ ਬਹੁ ਕੂੜੁ ਕਮਾਵੈ ॥ ਵਿਸਟਾ ਕਾ ਕੀੜਾ ਵਿਸਟਾ ਮਾਹਿ ਸਮਾਵੈ ॥੩॥
ਸਤਸੰਗਤਿ ਮਿਲਿ ਸਭ ਸੋਝੀ ਪਾਏ ॥ ਗੁਰ ਕਾ ਸਬਦੁ ਹਰਿ ਭਗਤਿ ਦ੍ਰਿੜਾਏ ॥
ਭਾਣਾ ਮੰਨੇ ਸਦਾ ਸੁਖੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥੪॥੧੦॥੪੯॥

ਆਸਾ ਮਹਲਾ ੩ ਪੰਚਪਦੇ ॥
ਸਬਦਿ ਮਰੈ ਤਿਸੁ ਸਦਾ ਅਨੰਦ ॥ ਸਤਿਗੁਰ ਭੇਟੇ ਗੁਰ ਗੋਬਿੰਦ ॥
ਨਾ ਫਿਰਿ ਮਰੈ ਨ ਆਵੈ ਜਾਇ ॥ ਪੂਰੇ ਗੁਰ ਤੇ ਸਾਚਿ ਸਮਾਇ ॥੧॥
ਜਿਨ੍ ਕਉ ਨਾਮੁ ਲਿਖਿਆ ਧੁਰਿ ਲੇਖੁ ॥

**ਆਸਾ ਮਹਲਾ ੩**

(ਜੋ) ਸੇਵਕ ਸਹਿਜ ਸੁਭਾ ਭਗਤੀ (ਦੇ ਰੰਗ ਵਿਚ) ਰੰਗਿਆ ਜਾਂਦਾ ਹੈ, (ਉਹ) ਗੁਰੂ ਦੇ ਭੈ (ਵਿਚ ਰਹਿੰਦਾ ਹੋਇਆ) ਸਦਾ ਸਦੀਵੀ ਸਤਿਸਰੂਪ ਪ੍ਰਭੂ ਵਿਚ ਸਮਾ ਜਾਂਦਾ ਹੈ। ਬਿਨਾ ਪੂਰੇ ਗੁਰੂ ਦੇ ਭਗਤੀ ਨਹੀਂ ਹੁੰਦੀ। ਮਨਮੁਖ ਵਿਅਕਤੀ ਆਪਣੀ ਪਤ ਗਵਾ ਕੇ ਰੋਂਦੇ ਹਨ।੧। ਹੇ ਮੇਰੇ ਮਨ! (ਤੂੰ) ਸਦਾ ਹਰਿ (ਦੇ ਨਾਮ ਨੂੰ) ਜਪਦਾ ਅਤੇ ਧਿਆਉਂਦਾ ਰਹਿ। (ਫਿਰ) ਦਿਨ ਰਾਤ ਸਦਾ ਆਨੰਦ (ਦੀ ਸਥਿਤੀ) ਬਣੀ ਰਹਿੰਦੀ ਹੈ। (ਉਹ) ਜਿਸ ਦੀ ਇੱਛਾ ਕਰਦਾ ਹੈ, ਉਹੀ ਫਲ ਪ੍ਰਾਪਤ ਕਰ ਲੈਂਦਾ ਹੈ।੧। ਰਹਾਉ। ਪੂਰੇ ਗੁਰੂ ਤੋਂ ਹੀ ਪੂਰਾ (ਪ੍ਰਭੂ) ਪਾਈਦਾ ਹੈ। ਹਿਰਦੇ ਵਿਚ ਗੁਰੂ ਦਾ ਸ਼ਬਦ ਅਤੇ ਸੱਚਾ ਨਾਮ ਵਸਾਈਦਾ ਹੈ। (ਉਹ ਨਾਮ ਰੂਪ ਜਲ ਵਾਲੇ) ਜੀਵਨ-ਦਾਇਕ ਸਰੋਵਰ ਵਿਚ ਇਸ਼ਨਾਨ ਕਰਦਾ ਹੈ (ਅਤੇ ਉਸ ਦਾ) ਹਿਰਦਾ ਨਿਰਮਲ ਹੋ ਜਾਂਦਾ ਹੈ। ਸਤਿਸਰੂਪ ਵਿਚ ਸਮਾਉਣ ਕਰਕੇ (ਉਹ ਮਨੁੱਖ) ਸਦਾ ਸੁੱਚਾ ਰਹਿੰਦਾ ਹੈ।੨। (ਉਹ) ਪ੍ਰਭੂ ਨੂੰ ਹਾਜ਼ਰ ਨਾਜ਼ਰ ਵੇਖਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਹ ਪ੍ਰਭੂ ਨੂੰ ਸਰਬਤ੍ਰ) ਵਰਤ ਰਿਹਾ (ਅਨੁਭਵ ਕਰਦਾ ਹੈ)। (ਉਹ) ਜਿਥੇ ਜਾਂਦਾ ਹੈ, ਉਥੇ ਉਸੇ (ਪ੍ਰਭੂ ਨੂੰ ਵਿਆਪਤ) ਵੇਖਦਾ ਹੈ। (ਉਸ ਨੂੰ ਸਮਝ ਆ ਜਾਂਦੀ ਹੈ ਕਿ) ਗੁਰੂ ਤੋਂ ਬਿਨਾ (ਨਾਮ ਪ੍ਰਦਾਨ ਕਰਨ ਵਾਲਾ) ਦਾਤਾ ਹੋਰ ਕੋਈ ਨਹੀਂ ਹੈ।੩। ਗੁਰੂ ਸਾਗਰ ਦੇ ਸਮਾਨ ਹੈ ਜਿਸ ਵਿਚ ਉਤਮ ਰਤਨਾਂ ਅਤੇ ਬੇਅੰਤ ਜਵਾਹਰਾਤ ਦਾ ਭੰਡਾਰ ਭਰਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਬਖ਼ਸ਼ਸ਼ ਤਾਂ ਬਖ਼ਸ਼ਣ ਵਾਲਾ (ਪ੍ਰਭੂ) ਕਰਦਾ ਹੈ, ਪਰ ਗੁਰੂ ਦੀ ਕ੍ਰਿਪਾ ਰਾਹੀਂ ਦਿੰਦਾ ਹੈ।੪।੯।੪੮।

**ਆਸਾ ਮਹਲਾ ੩**

ਗੁਰੂ (ਗੁਣਾਂ ਦਾ) ਸਰੋਵਰ ਹੈ। ਸਤਿਗੁਰੂ ਉਸ ਸਤਿਸਰੂਪ (ਦਾ ਹੀ ਰੂਪ ਹੈ)। ਪੂਰੇ ਭਾਗਾਂ ਕਰਕੇ ਗੁਰੂ ਦੀ ਸੇਵਾ ਹੁੰਦੀ ਹੈ। (ਇਸ ਭੇਦ ਨੂੰ) ਉਹ ਸਮਝਦਾ ਹੈ, ਜਿਸ ਨੂੰ (ਪ੍ਰਭੂ) ਆਪ ਸਮਝਾਉਂਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਆਪਣੀ) ਸੇਵਾ-ਭਗਤੀ ਕਰਾਉਂਦਾ ਹੈ।੧। (ਗੁਰੂ ਦੇ) ਗਿਆਨ-ਰਤਨ ਦੁਆਰਾ ਸਭ (ਤਰ੍ਹਾਂ ਦੀ) ਸੂਝੀ ਹੋ ਜਾਂਦੀ ਹੈ। ਗੁਰੂ ਦੀ ਕ੍ਰਿਪਾ ਨਾਲ (ਜਿਸ ਦਾ) ਅਗਿਆਨ ਨਸ਼ਟ ਹੋ ਜਾਂਦਾ ਹੈ, (ਉਹ) ਹਰ ਰੋਜ਼ ਜਾਗਦਾ ਹੈ (ਅਰਥਾਤ ਸਚੇਤ ਰਹਿੰਦਾ ਹੈ) ਅਤੇ ਉਸ ਸੱਚੇ (ਪ੍ਰਭੂ) ਨੂੰ ਹੀ ਵੇਖਦਾ ਹੈ।੧।ਰਹਾਉ। (ਜੋ ਵਿਅਕਤੀ) ਗੁਰੂ ਦੇ ਸ਼ਬਦ ਰਾਹੀਂ ਮੋਹ ਅਤੇ ਹੰਕਾਰ ਨੂੰ ਸਾੜ ਦਿੰਦਾ ਹੈ, (ਉਹ) ਪੂਰੇ ਗੁਰੂ ਦੁਆਰਾ (ਜੀਵਨ ਦੀ ਜੁਗਤ ਨੂੰ) ਜਾਣ ਲੈਂਦਾ ਹੈ। (ਉਹ) ਗੁਰੂ ਦੇ ਸ਼ਬਦ ਰਾਹੀਂ ਅੰਦਰ (ਵਸਦੇ ਪ੍ਰਭੂ ਦਾ) ਠਿਕਾਣਾ ਪਛਾਣ ਲੈਂਦਾ ਹੈ। (ਉਸ ਦਾ) ਆਉਣਾ ਜਾਣਾ ਖ਼ਤਮ ਹੋ ਜਾਂਦਾ ਹੈ ਅਤੇ ਸਦਾ ਸਥਿਰ ਨਾਮ ਵਿਚ ਸਮਾ ਜਾਂਦਾ ਹੈ।੨। ਜਨਮ-ਮਰਨ (ਦਾ ਪ੍ਰਕਾਰਜ) ਹੀ ਸੰਸਾਰ ਹੈ। ਸਨਮੁਖ ਵਿਅਕਤੀ ਅਚੇਤ ਹੈ (ਕਿਉਂਕਿ ਉਸ ਦੇ ਅੰਦਰ) ਮਾਇਆ ਦੇ ਮੋਹ ਦਾ ਅੰਧਕਾਰ (ਛਾਇਆ ਹੋਇਆ ਹੈ)। ਉਹ ਪਰਾਈ ਨਿੰਦਿਆ ਕਰਦਾ ਹੈ ਅਤੇ ਬਹੁਤ ਝੂਠ ਅਰਜਿਤ ਕਰਦਾ ਹੈ। (ਉਹ) ਗੰਦਗੀ ਦਾ ਕੀੜਾ ਗੰਦਗੀ ਵਿਚ ਹੀ ਸਮਾਉਂਦਾ ਹੈ।੩। ਸਤਿਸੰਗਤ ਦੇ ਸੰਪਰਕ ਵਿਚ ਜਾ ਕੇ (ਜੋ) ਹਰ ਪ੍ਰਕਾਰ ਦੀ ਸੋਝੀ ਪ੍ਰਾਪਤ ਕਰ ਲੈਂਦਾ ਹੈ, (ਉਹ) ਗੁਰੂ ਦੇ ਸ਼ਬਦ ਰਾਹੀਂ ਹਰਿ-ਭਗਤੀ ਨੂੰ (ਆਪਣੇ ਹਿਰਦੇ ਵਿਚ) ਦ੍ਰਿੜ੍ਹ ਕਰਦਾ ਹੈ। (ਜੋ) ਭਾਣਾ ਮੰਨਦਾ ਹੈ, (ਉਹ) ਸਦ ਸੁਖੀ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦਾ ਹੈ।੪।੧੦।੪੯।

**ਆਸਾ ਮਹਲਾ ੩ ਪੰਚਪਦੇ**

(ਜੋ ਵਿਅਕਤੀ ਗੁਰੂ ਦੇ) ਸ਼ਬਦ ਦੁਆਰਾ (ਜੀਵਿਤ ਰੂਪ ਵਿਚ) ਮਰਦਾ ਹੈ, ਉਸ ਨੂੰ ਸਦਾ (ਆਤਮਿਕ) ਆਨੰਦ (ਪ੍ਰਾਪਤ ਹੁੰਦਾ ਹੈ)। (ਜੋ) ਗੋਬਿੰਦ ਰੂਪ ਸਤਿਗੁਰੂ ਨੂੰ ਮਿਲਦਾ ਹੈ, ਉਹ ਫਿਰ ਮਰਦਾ ਨਹੀਂ, ਨ ਹੀ ਆਉਂਦਾ ਜਾਂਦਾ ਹੈ (ਅਰਥਾਤ ਉਸ ਦਾ ਆਵਾਗਵਣ ਖ਼ਤਮ ਹੋ ਜਾਂਦਾ ਹੈ)। (ਉਹ) ਪੂਰੇ ਗੁਰੂ ਰਾਹੀਂ ਸਤਿਸਰੂਪ ਵਿਚ ਸਮਾ ਜਾਂਦਾ ਹੈ।੧। ਜਿਨ੍ਹਾਂ (ਦੇ ਮਸਤਕ ਉਤੇ) ਧੁਰ ਦਰਗਾਹੋਂ

ਤੇ ਅਨਦਿਨੁ ਨਾਮੁ ਸਦਾ ਧਿਆਵਹਿ ਗੁਰ ਪੂਰੇ ਤੇ ਭਗਤਿ ਵਿਸੇਖੁ ॥੧॥ ਰਹਾਉ ॥
ਜਿਨ੍ ਕਉ ਹਰਿ ਪ੍ਰਭੁ ਲਏ ਮਿਲਾਇ ॥ ਤਿਨ੍ ਕੀ ਗਹਣ ਗਤਿ ਕਹੀ ਨ ਜਾਇ ॥
ਪੂਰੈ ਸਤਿਗੁਰ ਦਿਤੀ ਵਡਿਆਈ ॥ ਊਤਮ ਪਦਵੀ ਹਰਿ ਨਾਮਿ ਸਮਾਈ ॥੨॥
ਜੋ ਕਿਛੁ ਕਰੇ ਸੁ ਆਪੇ ਆਪਿ ॥ ਏਕ ਘੜੀ ਮਹਿ ਥਾਪਿ ਉਥਾਪਿ ॥
ਕਹਿ ਕਹਿ ਕਹਣਾ ਆਖਿ ਸੁਣਾਏ ॥ ਜੇ ਸਉ ਘਾਲੇ ਥਾਇ ਨ ਪਾਏ ॥੩॥
ਜਿਨ੍ ਕੈ ਪੋਤੈ ਪੁੰਨੁ ਤਿਨ੍ਾ ਗੁਰੂ ਮਿਲਾਏ ॥ ਸਚੁ ਬਾਣੀ ਗੁਰੁ ਸਬਦੁ ਸੁਣਾਏ ॥
ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ ॥ ਗਿਆਨਿ ਰਤਨਿ ਸਾਚੈ ਸਹਜਿ ਸਮਾਏ ॥੪॥
ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ॥ ਜਿਸ ਨੋ ਬਖਸੇ ਸਾਚਾ ਸੋਇ ॥
ਪੂਰੈ ਸਬਦਿ ਮੰਨਿ ਵਸਾਏ ॥ ਨਾਨਕ ਨਾਮਿ ਰਤੇ ਸੁਖੁ ਪਾਏ ॥੫॥੧੧॥੫੦॥

ਆਸਾ ਮਹਲਾ ੩ ॥
ਨਿਰਤਿ ਕਰੇ ਬਹੁ ਵਾਜੇ ਵਜਾਏ ॥ ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ॥
ਅੰਤਰਿ ਲੋਭੁ ਭਰਮੁ ਅਨਲ ਵਾਉ ॥ ਦੀਵਾ ਬਲੈ ਨ ਸੋਝੀ ਪਾਇ ॥੧॥
ਗੁਰਮੁਖਿ ਭਗਤਿ ਘਟਿ ਚਾਨਣੁ ਹੋਇ ॥ ਆਪੁ ਪਛਾਣਿ ਮਿਲੈ ਪ੍ਰਭੁ ਸੋਇ ॥੧॥ ਰਹਾਉ ॥
ਗੁਰਮੁਖਿ ਨਿਰਤਿ ਹਰਿ ਲਾਗੈ ਭਾਉ ॥ ਪੂਰੇ ਤਾਲ ਵਿਚਹੁ ਆਪੁ ਗਵਾਇ ॥
ਮੇਰਾ ਪ੍ਰਭੁ ਸਾਚਾ ਆਪੇ ਜਾਣੁ ॥ ਗੁਰ ਕੈ ਸਬਦਿ ਅੰਤਰਿ ਬ੍ਰਹਮੁ ਪਛਾਣੁ ॥੨॥
ਗੁਰਮੁਖਿ ਭਗਤਿ ਅੰਤਰਿ ਪ੍ਰੀਤਿ ਪਿਆਰੁ ॥ ਗੁਰ ਕਾ ਸਬਦੁ ਸਹਜਿ ਵੀਚਾਰੁ ॥
ਗੁਰਮੁਖਿ ਭਗਤਿ ਜੁਗਤਿ ਸਚੁ ਸੋਇ ॥ ਪਾਖੰਡਿ ਭਗਤਿ ਨਿਰਤਿ ਦੁਖੁ ਹੋਇ ॥੩॥
ਏਹਾ ਭਗਤਿ ਜਨੁ ਜੀਵਤ ਮਰੈ ॥ ਗੁਰ ਪਰਸਾਦੀ ਭਵਜਲੁ ਤਰੈ ॥
ਗੁਰ ਕੈ ਬਚਨਿ ਭਗਤਿ ਥਾਇ ਪਾਇ ॥ ਹਰਿ ਜੀਉ ਆਪਿ ਵਸੈ ਮਨਿ ਆਇ ॥੪॥
ਹਰਿ ਕ੍ਰਿਪਾ ਕਰੇ ਸਤਿਗੁਰੂ ਮਿਲਾਏ ॥ ਨਿਹਚਲ ਭਗਤਿ ਹਰਿ ਸਿਉ ਚਿਤੁ ਲਾਏ ॥
ਭਗਤਿ ਰਤੇ ਤਿਨ੍ ਸਚੀ ਸੋਇ ॥ ਨਾਨਕ ਨਾਮਿ ਰਤੇ ਸੁਖੁ ਹੋਇ ॥੫॥੧੨॥੫੧॥

ਆਸਾ ਘਰੁ ੮ ਕਾਫੀ ਮਹਲਾ ੩ ੧ਓ ਸਤਿਗੁਰ ਪ੍ਰਸਾਦਿ ॥
ਹਰਿ ਕੈ ਭਾਣੈ ਸਤਿਗੁਰੁ ਮਿਲੈ ਸਚੁ ਸੋਝੀ ਹੋਈ ॥

ਨਾਮ (-ਸਿਮਰਨ) ਦਾ ਲੇਖ ਲਿਖਿਆ ਹੁੰਦਾ ਹੈ, ਉਹ ਹਰ ਰੋਜ਼ ਸਦਾ ਨਾਮ ਧਿਆਉਂਦੇ ਹਨ ਅਤੇ ਪੂਰੇ ਗੁਰੂ ਤੋਂ ਵਿਸ਼ੇਸ਼ ਭਗਤੀ (ਪ੍ਰਾਪਤ ਕਰ ਲੈਂਦੇ ਹਨ)।੧। ਰਹਾਉ। ਜਿਨ੍ਹਾਂ ਨੂੰ ਹਰਿ ਪ੍ਰਭੂ (ਆਪਣੇ ਨਾਲ) ਮਿਲਾ ਲੈਂਦਾ ਹੈ, ਉਨ੍ਹਾਂ ਦੀ ਗਹਿਰ ਗੰਭੀਰ (ਆਤਮਿਕ) ਸਥਿਤੀ ਦਾ ਕਥਨ ਨਹੀਂ ਹੋ ਸਕਦਾ। (ਜਿਨ੍ਹਾਂ ਨੂੰ) ਪੂਰੇ ਸਤਿਗੁਰੂ ਨੇ ਪ੍ਰਤਿਸ਼ਠਾ ਬਖ਼ਸ਼ੀ ਹੈ, (ਉਹ) ਹਰਿ ਨਾਮ ਵਿਚ ਸਮਾ ਕੇ ਉਤਮ ਪਦਵੀ (ਪ੍ਰਾਪਤ ਕਰ ਲੈਂਦੇ ਹਨ)।੨। (ਪ੍ਰਭੂ) ਜੋ ਕੁਝ ਕਰਦਾ ਹੈ, ਆਪਣੇ ਆਪ ਹੀ ਕਰਦਾ ਹੈ। ਇਕ ਘੜੀ ਵਿਚ ਹੀ ਬਣਾ ਕੇ (ਫਿਰ) ਨਸ਼ਟ ਕਰ ਦਿੰਦਾ ਹੈ। (ਜੋ ਮਨੁੱਖ ਅਧਿਆਤਮਿਕਤਾ ਬਾਰੇ) ਕਹਿ ਕਹਿ ਕੇ ਬਖਾਨ ਕਰਦੇ ਹਨ ਅਤੇ ਕਹਿ ਕੇ (ਹੋਰਾਂ ਨੂੰ) ਸੁਣਾਉਂਦੇ ਹਨ। (ਜੇ ਇਸ ਤਰ੍ਹਾਂ ਦੀਆਂ ਕੋਈ) ਸੈਂਕੜੇ ਕਥਨੀਆਂ ਕਰ ਲਵੇ, (ਫਿਰ ਵੀ ਉਹ ਈਸ਼ਵਰੀ ਦਰਗਾਹ ਵਿਚ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ।੩। ਜਿਨ੍ਹਾਂ ਦੇ ਪੱਲੇ (ਪੂਰਬਲੇ ਜਨਮਾਂ ਦੇ) ਪੁੰਨ-ਕਰਮ ਹਨ, ਉਨ੍ਹਾਂ ਨੂੰ (ਪ੍ਰਭੂ) ਗੁਰੂ ਨਾਲ ਮਿਲਾਉਂਦਾ ਹੈ। ਗੁਰੂ ਆਪਣੇ ਸ਼ਬਦ ਰਾਹੀਂ (ਉਨ੍ਹਾਂ ਨੂੰ) ਸੱਚੀ ਬਾਣੀ ਸੁਣਾਉਂਦਾ ਹੈ। ਜਿਥੇ ਸ਼ਬਦ ਵਸਦਾ ਹੈ, ਉਥੋਂ ਦੁਖ ਚਲਾ ਜਾਂਦਾ ਹੈ। ਗੁਰੂ ਦੇ ਗਿਆਨ-ਰਤਨ ਰਾਹੀਂ (ਉਹ) ਸਹਿਜ ਸੁਭਾ ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦੇ ਹਨ।੪। ਨਾਮ ਜਿਤਨਾ ਵੱਡਾ ਹੋਰ ਕੋਈ ਧਨ ਨਹੀਂ ਹੈ। (ਪਰ ਮਿਲਦਾ ਉਸ ਨੂੰ ਹੈ) ਜਿਸ ਨੂੰ (ਉਹ) ਸੱਚਾ (ਪ੍ਰਭੂ) ਬਖ਼ਸ਼ਦਾ ਹੈ। ਪੂਰੇ ਗੁਰੂ ਦੇ ਸ਼ਬਦ ਰਾਹੀਂ (ਉਹ ਪ੍ਰਭੂ ਨੂੰ) ਮਨ ਵਿਚ ਵਸਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੇ ਜਾਣ 'ਤੇ ਹੀ (ਮਨੁੱਖ ਆਤਮਿਕ) ਸੁਖ ਪ੍ਰਾਪਤ ਕਰਦਾ ਹੈ।੫।੧੧।੫੦।

**ਆਸਾ ਮਹਲਾ ੩**

(ਜਿਸ ਮਨੁੱਖ ਦਾ) ਇਹ ਮਨ ਅੰਨ੍ਹਾ ਅਤੇ ਬੋਲਾ ਹੈ, (ਉਹ) ਨਾਚ ਕਰਕੇ ਅਤੇ ਬਹੁਤ ਵਾਜੇ ਵਜਾ ਕੇ ਕਿਸ ਨੂੰ ਆਖ ਕੇ ਸੁਣਾਉਂਦਾ ਹੈ ? (ਉਸ ਦੇ ਹਿਰਦੇ) ਵਿਚ ਲੋਭ ਦੀ ਅੱਗ (ਬਲਦੀ ਹੈ ਅਤੇ) ਭਰਮ ਰੂਪ ਹਵਾ (ਚਲ ਰਹੀ ਹੈ ਜਿਸ ਕਰਕੇ ਉਸ ਦੇ ਹਿਰਦੇ ਵਿਚ ਗਿਆਨ ਦਾ) ਦੀਵਾ ਨਹੀਂ ਬਲਦਾ ਅਤੇ ਨ ਸੋਝੀ ਪ੍ਰਾਪਤ ਹੁੰਦੀ ਹੈ।੧। ਭਗਤੀ ਦੁਆਰਾ ਗੁਰਮੁਖ ਸਾਧਕ ਦੇ ਹਿਰਦੇ ਵਿਚ (ਗਿਆਨ ਰੂਪ) ਚਾਨਣਾ ਹੁੰਦਾ ਹੈ। (ਉਹ) ਆਪਣੇ ਆਪ ਨੂੰ ਪਛਾਣਦਾ ਹੈ (ਅਤੇ ਉਸ ਨੂੰ) ਉਹ ਪ੍ਰਭੂ ਮਿਲ ਪੈਂਦਾ ਹੈ।੧। ਰਹਾਉ। ਹਰਿ ਨਾਲ ਪ੍ਰੇਮ-ਭਾਵ ਲਗਣਾ ਹੀ ਗੁਰਮੁਖ ਸਾਧਕ ਦਾ ਨਾਚ ਹੈ। ਆਪਣੇ ਵਿਚੋਂ ਆਪਾ-ਭਾਵ ਖ਼ਤਮ ਕਰਨਾ ਹੀ ਤਾਲ ਪੂਰਨਾ ਹੈ। ਮੇਰਾ ਪ੍ਰਭੂ ਸੱਚਾ ਹੈ (ਅਤੇ) ਆਪ ਹੀ (ਸਭ ਕੁਝ) ਜਾਣਦਾ ਹੈ। ਗੁਰੂ ਦੇ ਸ਼ਬਦ ਰਾਹੀਂ ਅੰਦਰ ਵਸਦੇ ਪ੍ਰਭੂ ਨੂੰ ਪਛਾਣਨਾ ਚਾਹੀਦਾ ਹੈ।੨। ਗੁਰੂ ਦੀ ਸਿਖਿਆ ਅਨੁਸਾਰੀ ਭਗਤੀ ਹਿਰਦੇ ਅੰਦਰ ਪ੍ਰੇਮ ਪਿਆਰ (ਪੈਦਾ ਕਰਦੀ ਹੈ)। ਗੁਰੂ ਦੇ ਸ਼ਬਦ ਦਾ (ਸਾਧਕ) ਸਹਿਜ ਢੰਗ ਨਾਲ ਵਿਚਾਰ ਕਰਦਾ ਹੈ। ਗੁਰੂ ਦੀ ਸਿਖਿਆ ਅਨੁਰੂਪ ਕੀਤੀ ਭਗਤੀ ਉਸ ਸਤਿਸਰੂਪ ਨੂੰ ਪ੍ਰਾਪਤ ਕਰਨ ਦੀ ਜੁਗਤ ਹੈ। ਪਾਖੰਡ ਪੂਰਣ ਅਤੇ ਨਾਚ ਨਾਲ ਕੀਤੀ ਭਗਤੀ ਰਾਹੀਂ ਦੁਖ ਪ੍ਰਾਪਤ ਹੁੰਦਾ ਹੈ।੩। (ਅਸਲ) ਭਗਤੀ ਇਹ ਹੈ ਕਿ ਮਨੁੱਖ ਜੀਉਂਦੇ ਜੀ ਮਰ ਜਾਏ (ਅਰਥਾਤ ਆਪੇ ਦੀ ਭਾਵਨਾ ਨੂੰ ਖ਼ਤਮ ਕਰ ਦੇਵੇ), (ਉਹ ਸੇਵਕ) ਗੁਰੂ ਦੀ ਕ੍ਰਿਪਾ ਨਾਲ ਭਵ-ਜਲ ਤਰ ਜਾਂਦਾ ਹੈ। ਗੁਰੂ ਦੇ ਉਪਦੇਸ਼-ਸ਼ਬਦ ਦੁਆਰਾ ਹੀ (ਇਹ) ਭਗਤੀ ਪ੍ਰਵਾਨ ਚੜ੍ਹਦੀ ਹੈ। ਹਰਿਜੀ ਆਪ ਆ ਕੇ ਮਨ ਵਿਚ ਵਸ ਜਾਂਦੇ ਹਨ।੪। (ਜਿਸ ਉਤੇ) ਪ੍ਰਭੂ ਕ੍ਰਿਪਾ ਕਰਦਾ ਹੈ, (ਉਸ ਨੂੰ) ਸਤਿਗੁਰੂ ਮਿਲਾ ਦਿੰਦਾ ਹੈ। (ਉਹ) ਅਡੋਲ ਹੋ ਕੇ ਭਗਤੀ ਕਰਦਾ ਹੋਇਆ ਹਰਿ ਨਾਲ ਚਿਤ ਲਗਾਉਂਦਾ ਹੈ। ਭਗਤੀ ਵਿਚ ਰੰਗੇ ਹੋਇਆਂ ਦੀ ਸੱਚੀ ਸ਼ੋਭਾ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੀਜਣ ਨਾਲ ਸੁਖ ਪ੍ਰਾਪਤ ਹੁੰਦਾ ਹੈ।੫।੧੨।੫੧।

**ਆਸਾ ਘਰੁ ੮ ਕਾਫੀ ਮਹਲਾ ੩**

ਹਰਿ ਦੀ ਇੱਛਾ ਅਨੁਸਾਰ (ਜਿਸ ਕਿਸੇ ਨੂੰ) ਸਤਿਗੁਰੂ ਮਿਲਦਾ ਹੈ, (ਉਸ ਨੂੰ) ਸਤਿਸਰੂਪ

ਗੁਰ ਪਰਸਾਦੀ ਮਨਿ ਵਸੈ ਹਰਿ ਬੂਝੈ ਸੋਈ ॥੧॥
ਮੈ ਸਹੁ ਦਾਤਾ ਏਕੁ ਹੈ ਅਵਰੁ ਨਾਹੀ ਕੋਈ ॥
ਗੁਰ ਕਿਰਪਾ ਤੇ ਮਨਿ ਵਸੈ ਤਾ ਸਦਾ ਸੁਖੁ ਹੋਈ ॥੧॥ ਰਹਾਉ ॥
ਇਸੁ ਜੁਗ ਮਹਿ ਨਿਰਭਉ ਹਰਿ ਨਾਮੁ ਹੈ ਪਾਈਐ ਗੁਰ ਵੀਚਾਰਿ ॥
ਬਿਨੁ ਨਾਵੈ ਜਮ ਕੈ ਵਸਿ ਹੈ ਮਨਮੁਖਿ ਅੰਧ ਗਵਾਰਿ ॥੨॥
ਹਰਿ ਕੈ ਭਾਣੈ ਜਨੁ ਸੇਵਾ ਕਰੈ ਬੂਝੈ ਸਚੁ ਸੋਈ ॥
ਹਰਿ ਕੈ ਭਾਣੈ ਸਾਲਾਹੀਐ ਭਾਣੈ ਮੰਨਿਐ ਸੁਖੁ ਹੋਈ ॥੩॥
ਹਰਿ ਕੈ ਭਾਣੈ ਜਨਮੁ ਪਦਾਰਥੁ ਪਾਇਆ ਮਤਿ ਊਤਮ ਹੋਈ ॥
ਨਾਨਕ ਨਾਮੁ ਸਲਾਹਿ ਤੂੰ ਗੁਰਮੁਖਿ ਗਤਿ ਹੋਈ ॥੪॥੩੯॥੧੩॥੫੨॥

ਆਸਾ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥
ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ ॥੧॥ ਰਹਾਉ ॥
ਸਭ ਤੇਰੀ ਤੂੰ ਸਭਨੀ ਧਿਆਇਆ ॥
ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥
ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥
ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥੧॥
ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥
ਜੀਅ ਜੰਤ ਸਭਿ ਤੇਰਾ ਖੇਲੁ ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥੨॥
ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥ ਹਰਿ ਗੁਣ ਸਦ ਹੀ ਆਖਿ ਵਖਾਣੈ ॥
ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥ ਸਹਜੇ ਹੀ ਹਰਿ ਨਾਮਿ ਸਮਾਇਆ ॥੩॥
ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥
ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥੪॥੧॥੫੩॥*

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੨ ਮਹਲਾ ੪ ॥
ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥
ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥
ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥
ਹਮਾਰਾ ਧੜਾ ਹਰਿ ਰਹਿਆ ਸਮਾਈ ॥੧॥
ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥
ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ ਰਹਾਉ॥

* ਇਹ ਸ਼ਬਦ ਗੁ.ਗ੍ਰੰ. ਪੰਨੇ 11-12 ਉਤੇ ਵੀ ਦਰਜ ਹੈ।

ਪ੍ਰਭੂ ਦੀ ਸੋਝੀ ਹੋ ਜਾਂਦੀ ਹੈ। ਗੁਰੂ ਦੀ ਕ੍ਰਿਪਾ ਨਾਲ (ਉਸ ਦੇ) ਮਨ ਵਿਚ (ਹਰਿ) ਵਸ ਜਾਂਦਾ ਹੈ (ਅਤੇ ਉਹ) ਪ੍ਰਭੂ ਨੂੰ ਸਮਝ ਲੈਂਦਾ ਹੈ।੧। ਮੇਰਾ ਸੁਆਮੀ ਅਤੇ ਦਾਤਾ ਇਕ (ਪ੍ਰਭੂ) ਹੀ ਹੈ, ਹੋਰ ਕੋਈ ਨਹੀਂ ਹੈ। ਗੁਰੂ ਦੀ ਕ੍ਰਿਪਾ ਨਾਲ (ਜਦ ਉਹ) ਮਨ ਵਿਚ ਵਸਦਾ ਹੈ, ਤਾਂ ਸਦਾ (ਆਤਮਿਕ) ਸੁਖ ਹੋ ਜਾਂਦਾ ਹੈ।੧। ਰਹਾਉ। ਇਸ ਸੰਸਾਰ ਜਾਂ ਕਲਿਯੁਗ ਵਿਚ ਭੈ ਤੋਂ ਰਹਿਤ (ਕੇਵਲ) ਹਰਿ-ਨਾਮ ਹੈ, (ਜੋ) ਗੁਰੂ ਦੇ ਵਿਚਾਰ ਰਾਹੀਂ ਪ੍ਰਾਪਤ ਹੁੰਦਾ ਹੈ। ਨਾਮ ਤੋਂ ਬਿਨਾ ਅਗਿਆਨੀ ਅਤੇ ਮੂਰਖ ਮਨਮੁਖ ਜਮ ਦੇ ਵਸ ਵਿਚ ਪਿਆ ਹੋਇਆ ਹੈ।੨। (ਜੋ) ਸੇਵਕ ਹਰਿ ਦੇ ਭਾਣੇ ਨੂੰ (ਮੰਨ ਕੇ) ਸੇਵਾ ਕਰਦਾ ਹੈ, ਉਹੀ ਸਤਿਸਰੂਪ (ਪ੍ਰਭੂ) ਨੂੰ ਸਮਝਦਾ ਹੈ। ਹਰਿ ਦੇ ਭਾਣੇ ਵਿਚ ਰਹਿਣ ਨਾਲ (ਉਸ ਦਾ) ਗੁਣ-ਗਾਨ ਹੁੰਦਾ ਹੈ ਅਤੇ ਭਾਣੇ ਨੂੰ ਮੰਨਣ ਨਾਲ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੩। ਹਰਿ ਦੇ ਭਾਣੇ ਵਿਚ (ਰਹਿਣ ਨਾਲ ਮਨੁੱਖ) ਜਨਮ ਰੂਪ ਪਦਾਰਥ ਪ੍ਰਾਪਤ ਕਰ ਲੈਂਦਾ ਹੈ ਅਤੇ (ਉਸ ਦੀ) ਮਤਿ ਉਤਮ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਤੂੰ ਵੀ) ਨਾਮ ਦੀ ਸਰਾਹਨਾ ਕਰ। ਗੁਰੂ ਦੀ ਸਿਖਿਆ (ਅਨੁਸਾਰ ਚਲਣ ਨਾਲ) ਉੱਚੀ ਅਵਸਥਾ ਪ੍ਰਾਪਤ ਹੁੰਦੀ ਹੈ।੪।੩੯।੧੩।੫੨।

**ਆਸਾ ਮਹਲਾ ੪ ਘਰੁ ੨**

(ਹੇ ਪ੍ਰਭੂ!) ਤੂੰ (ਸਭ ਦਾ) ਕਰਤਾ ਅਤੇ ਸੱਚੇ ਆਚਾਰ ਵਾਲਾ ਮੇਰਾ ਸੁਆਮੀ ਹੈਂ। ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਹੋਵੇਗਾ (*ਥੀਸੀ*)। ਜੋ ਤੂੰ ਦਿੰਦਾ ਹੈਂ, ਉਹੀ ਮੈਂ ਪ੍ਰਾਪਤ ਕਰਦਾ ਹਾਂ।੧।ਰਹਾਉ। (ਹੇ ਪਰਮਾਤਮਾ!) ਸਾਰੀ (ਸ੍ਰਿਸ਼ਟੀ) ਤੇਰੀ ਹੀ (ਪੈਦਾ ਕੀਤੀ ਹੋਈ ਹੈ) ਅਤੇ ਤੈਨੂੰ ਹੀ ਸਾਰੇ ਆਰਾਧਦੇ ਹਨ। ਜਿਸ ਉਤੇ ਤੂੰ ਕ੍ਰਿਪਾ ਕਰਦਾ ਹੈਂ, ਉਹੀ ਨਾਮ-ਰਤਨ ਰੂਪ (ਅਮੋਲਕ ਪਦਾਰਥ) ਪ੍ਰਾਪਤ ਕਰਦਾ ਹੈ। ਗੁਰਮੁਖ (ਸਾਧਕ ਇਸ ਪਦਾਰਥ ਨੂੰ) ਪ੍ਰਾਪਤ ਕਰ ਲੈਂਦਾ ਹੈ, (ਪਰ) ਮਨਮੁਖਿ (ਵਿਅਕਤੀ ਇਸ ਨੂੰ) ਗਵਾ ਲੈਂਦਾ ਹੈ। ਤੂੰ ਆਪ ਹੀ (ਜੀਵ ਨੂੰ ਆਪਣੇ ਤੋਂ) ਵਿਛੋੜਦਾ ਹੈਂ ਅਤੇ ਆਪ ਹੀ ਮਿਲਾ ਲੈਂਦਾ ਹੈਂ।੧। ਤੂੰ ਦਰਿਆ ਦੇ ਸਮਾਨ ਹੈਂ ਅਤੇ ਸਾਰੀ ਸ੍ਰਿਸ਼ਟੀ ਤੇਰੇ ਵਿਚ ਹੀ ਸਮਾਈ ਹੋਈ ਹੈ। ਤੇਰੇ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਸਾਰੇ ਜੀਵ-ਜੰਤ ਤੇਰੀ ਖੇਡ ਹਨ। ਵਿਯੋਗ (ਮੂਲਕ ਕਰਮਾਂ ਨਾਲ) ਯੁਕਤ (*ਮਿਲਿ*) ਹੋ ਕੇ (ਤੈਥੋਂ) ਵਿਛੜ ਜਾਂਦੇ ਹਨ ਅਤੇ ਸੰਯੋਗ (ਮੂਲਕ ਕਰਮਾਂ ਕਰਕੇ ਤੈਨੂੰ) ਮਿਲ ਪੈਂਦੇ ਹਨ।੨। ਜਿਸ ਨੂੰ ਤੂੰ ਸੂਝ ਪ੍ਰਦਾਨ ਕਰਦਾ (*ਜਾਣਾਇਹਿ*) ਹੈਂ, ਉਹੀ (ਵਾਸਤਵਿਕਤਾ ਨੂੰ) ਸਮਝਦਾ ਹੈ। (ਉਹੀ) ਸਦਾ ਹਰਿ ਦੇ ਗੁਣਾਂ ਦਾ ਕਥਨ ਅਤੇ ਬਖਾਨ ਕਰਦਾ ਹੈ। ਜਿਨ੍ਹਾਂ ਨੇ ਹਰਿ ਦੀ ਸੇਵਾ/ਭਗਤੀ ਕੀਤੀ ਹੈ, ਉਨ੍ਹਾਂ ਨੇ ਹੀ ਸੁਖ ਪ੍ਰਾਪਤ ਕੀਤਾ ਹੈ। ਸਹਿਜ ਸੁਭਾ ਹੀ (ਉਹ) ਹਰਿ-ਨਾਮ ਵਿਚ ਲੀਨ ਹੋ ਜਾਂਦੇ ਹਨ।੩। ਤੂੰ ਆਪ ਸਭ ਕੁਝ ਪੈਦਾ ਕਰਨ ਵਾਲਾ ਹੈਂ, ਤੇਰਾ ਕੀਤਾ ਹੋਇਆ ਹੀ ਸਭ ਕੁਝ ਹੁੰਦਾ ਹੈ। ਤੇਰੇ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਤੂੰ (ਸਾਰੇ ਜੀਵਾਂ ਨੂੰ) ਪੈਦਾ ਕਰਕੇ (ਉਨ੍ਹਾਂ ਨੂੰ) ਸੰਭਾਲਦਾ (*ਵੇਖਹਿ*) ਅਤੇ (ਉਨ੍ਹਾਂ ਦੇ ਦਿਲਾਂ ਦੀਆਂ) ਜਾਣਦਾ ਹੈਂ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲੇ (ਦੇ ਹਿਰਦੇ ਵਿਚ ਪਰਮਾਤਮਾ) ਪ੍ਰਗਟ ਹੋ ਜਾਂਦਾ ਹੈ।੪।੧।੫੩।

**ਰਾਗੁ ਆਸਾ ਘਰੁ ੨ ਮਹਲਾ ੪**

ਕਿਸੇ (ਵਿਅਕਤੀ) ਨੇ (ਆਪਣੇ) ਮਿਤਰ, ਪੁੱਤਰ ਅਤੇ ਭਰਾ ਨਾਲ ਧੜਾ ਕੀਤਾ ਹੈ (ਅਰਥਾਤ ਪੱਖ ਲਿਆ ਹੈ)। ਕਿਸੇ ਨੇ (ਆਪਣੇ) ਸਕੇ ਕੁੜਮ ਅਤੇ ਜਵਾਈ ਨਾਲ ਧੜਾ ਕੀਤਾ ਹੈ। ਕਿਸੇ ਨੇ ਆਪਣੇ ਸੁਆਰਥ (*ਸੁਆਈ*) ਕਰਕੇ (ਇਲਾਕੇ ਦੇ) ਸਰਦਾਰ ਜਾਂ ਚੌਧਰੀ ਨਾਲ ਧੜਾ ਕੀਤਾ ਹੈ। (ਪਰ) ਸਾਡਾ ਧੜਾ ਪਰਮਾਤਮਾ (ਨੇ ਕੀਤਾ ਹੈ ਜੋ ਸਰਬਤ੍ਰ) ਸਮਾਇਆ ਹੋਇਆ ਹੈ।੧। ਅਸੀਂ ਹਰਿ ਨਾਲ ਧੜਾ ਕੀਤਾ ਹੈ, (ਉਹੀ) ਮੇਰੀ ਟੇਕ/ਆਧਾਰ ਹੈ। ਮੇਰਾ ਹਰਿ ਤੋਂ ਬਿਨਾ ਹੋਰ ਕੋਈ ਧੜਾ ਜਾਂ ਪੱਖ ਨਹੀਂ ਹੈ। (ਇਸ ਵਾਸਤੇ) ਮੈਂ ਹਰਿ ਦੇ ਅਨੇਕ ਅਤੇ ਅਸੰਖ ਗੁਣਾਂ ਦਾ ਗਾਇਨ ਕਰਦਾ ਹਾਂ।੧।ਰਹਾਉ। ਜਿਨ੍ਹਾਂ

ਜਿਨ੍ਹ ਸਿਉ ਧੜੇ ਕਰਹਿ ਸੇ ਜਾਹਿ ॥ ਝੂਠੁ ਧੜੇ ਕਰਿ ਪਛੋਤਾਹਿ ॥
ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥
ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ ਸਮਰਥੁ ਨਾਹਿ ॥੨॥

ਏਹ ਸਭਿ ਧੜੇ ਮਾਇਆ ਮੋਹ ਪਸਾਰੀ ॥ ਮਾਇਆ ਕਉ ਲੂਝਹਿ ਗਾਵਾਰੀ ॥
ਜਨਮਿ ਮਰਹਿ ਜੂਐ ਬਾਜੀ ਹਾਰੀ ॥ ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ ॥੩॥
ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ ॥ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ॥
ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ ॥
ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ ॥੪॥
ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ ॥
ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ ॥
ਜੈਸਾ ਬੀਜੈ ਤੈਸਾ ਖਾਵੈ ॥
ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ ॥੫॥੨॥੫੪॥

ਆਸਾ ਮਹਲਾ ੪ ॥
ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ ॥ ਗੁਰਬਾਣੀ ਹਰਿ ਅਲਖੁ ਲਖਾਇਆ ॥੧॥
ਗੁਰਮੁਖਿ ਨਾਮੁ ਸੁਨਹੁ ਮੇਰੀ ਭੈਨਾ ॥
ਏਕੋ ਰਵਿ ਰਹਿਆ ਘਟ ਅੰਤਰਿ ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ ॥੧॥ ਰਹਾਉ ॥
ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ ॥ ਸਤਿਗੁਰੁ ਪੁਰਖੁ ਪਾਇਆ ਵਡਭਾਗੁ ॥੨॥
ਦੂਜੈ ਭਾਇ ਭਵਹਿ ਬਿਖੁ ਮਾਇਆ ॥ ਭਾਗਹੀਨ ਨਹੀ ਸਤਿਗੁਰੁ ਪਾਇਆ ॥੩॥
ਅੰਮ੍ਰਿਤੁ ਹਰਿ ਰਸੁ ਹਰਿ ਆਪਿ ਪੀਆਇਆ ॥
ਗੁਰਿ ਪੂਰੈ ਨਾਨਕ ਹਰਿ ਪਾਇਆ ॥੪॥੩॥੫੫॥

ਆਸਾ ਮਹਲਾ ੪ ॥
ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ ॥ ਨਾਮੁ ਜਪੀ ਨਾਮੋ ਸੁਖ ਸਾਰੁ ॥੧॥
ਨਾਮੁ ਜਪਹੁ ਮੇਰੇ ਸਾਜਨ ਸੈਨਾ ॥
ਨਾਮ ਬਿਨਾ ਮੈ ਅਵਰੁ ਨ ਕੋਈ ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥੧॥ ਰਹਾਉ ॥
ਨਾਮ ਬਿਨਾ ਨਹੀ ਜੀਵਿਆ ਜਾਇ ॥ ਵਡੈ ਭਾਗਿ ਗੁਰਮੁਖਿ ਹਰਿ ਪਾਇ ॥੨॥
ਨਾਮਹੀਨ ਕਾਲਖ ਮੁਖਿ ਮਾਇਆ ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ ॥੩॥
ਵਡਾ ਵਡਾ ਹਰਿ ਭਾਗ ਕਰਿ ਪਾਇਆ ॥
ਨਾਨਕ ਗੁਰਮੁਖਿ ਨਾਮੁ ਦਿਵਾਇਆ ॥੪॥੪॥੫੬॥

(ਵਿਅਕਤੀਆਂ) ਨਾਲ ਧੜਾ ਕੀਤਾ ਜਾਂਦਾ ਹੈ, ਉਹ (ਇਸ ਸੰਸਾਰ ਵਿਚੋਂ) ਚਲੇ ਜਾਂਦੇ ਹਨ। ਝੂਠੇ ਧੜੇ ਕਰਕੇ (ਉਨ੍ਹਾਂ ਦੇ ਮਰਨ ਤੋਂ ਬਾਦ ਲੋਕੀਂ) ਪਛਤਾਉਂਦੇ ਹਨ। (ਜੋ ਵਿਅਕਤੀ) ਮਨ ਵਿਚ ਖੋਟ/ਠਗੀ ਕਮਾਉਂਦੇ ਹਨ, (ਉਹ ਸੰਸਾਰ ਵਿਚ) ਸਥਿਰ ਨਹੀਂ ਰਹਿੰਦੇ। ਅਸੀਂ ਹਰਿ ਨਾਲ ਧੜਾ ਕੀਤਾ ਹੈ, ਜਿਸ ਨਾਲ (ਬਰਾਬਰੀ ਕਰਨ ਦੇ) ਕੋਈ ਸਮਰਥ ਨਹੀਂ ਹੈ।੨।

ਇਹ ਸਾਰੇ (ਸੰਸਾਰਿਕ) ਧੜੇ ਮਾਇਆ ਦੇ ਮੋਹ ਦਾ ਪਸਾਰਾ ਹਨ। ਮਾਇਆ ਲਈ ਮੂਰਖ ਲੋਕ (ਆਪਸ ਵਿਚ) ਉਲਝਦੇ ਰਹਿੰਦੇ ਹਨ। (ਉਹ) ਜਨਮ ਲੈਂਦੇ ਹਨ, (ਫਿਰ) ਮਰ ਜਾਂਦੇ ਹਨ। (ਇਸ ਤਰ੍ਹਾਂ ਜੀਵਨ ਨੂੰ) ਜੂਏ ਦੀ ਬਾਜ਼ੀ ਵਾਂਗ ਹਾਰ ਜਾਂਦੇ ਹਨ। ਸਾਡਾ ਧੜਾ ਤਾਂ ਪ੍ਰਭੂ ਹੈ ਜੋ ਲੋਕ ਪਰਲੋਕ (*ਹਲਤੁ ਪਲਤੁ*) ਸਭ ਕੁਝ ਸਵਾਰਨ ਵਾਲਾ ਹੈ।੩। ਕਲਿਯੁਗ ਵਿਚ (ਪ੍ਰਭੂ ਤੋਂ ਵਿਛੁੰਨੇ ਵਿਅਕਤੀਆਂ ਦੇ) ਧੜੇ ਬਣਦੇ ਹਨ ਅਤੇ ਪੰਜ (ਵਿਕਾਰ ਰੂਪ) ਚੋਰ ਝਗੜੇ ਕਰਾਉਂਦੇ ਹਨ। (ਇਸ ਤਰ੍ਹਾਂ) ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਵਧਾਉਂਦੇ ਹਨ। ਜਿਸ ਉਤੇ (ਪਰਮਾਤਮਾ) ਕ੍ਰਿਪਾ ਕਰਦਾ ਹੈ, ਉਸ ਨੂੰ ਸਤਿਸੰਗਤ ਨਾਲ ਮਿਲਾਉਂਦਾ ਹੈ। ਸਾਡਾ ਧੜਾ ਹਰਿ ਹੈ, ਜਿਸ ਨੇ ਇਹ ਸਾਰੇ (ਸੰਸਾਰਿਕ) ਧੜੇ ਖ਼ਤਮ ਕਰ ਦਿੱਤੇ ਹਨ।੪। ਦ੍ਵੈਤ-ਭਾਵ (ਅਰਥਾਤ ਮਾਇਆ ਦਾ ਪਿਆਰ) ਝੂਠਾ ਹੈ, (ਜਿਸ ਦੇ ਪ੍ਰਭਾਵ ਅਧੀਨ) ਬੈਠਣ ਕਾਰਣ ਇਹ ਧੜੇ ਬਣ ਗਏ ਹਨ। (ਧੜੇਬਾਜ਼ੀ ਕਾਰਣ ਮਨੁੱਖ) ਪਰਾਏ ਨੁਕਸ (*ਛਿਦ੍ਰ*) ਜਾਂਚਦਾ ਰਹਿੰਦਾ ਹੈ (ਅਤੇ ਇਸ ਤਰ੍ਹਾਂ) ਆਪਣਾ ਹੰਕਾਰ ਵਧਾਉਂਦਾ ਰਹਿੰਦਾ ਹੈ। ਜਿਹੋ ਜਿਹਾ (ਕੋਈ) ਬੀਜਦਾ ਹੈ, ਉਹੋ ਜਿਹਾ (ਫਲ) ਖਾਂਦਾ ਹੈ। ਦਾਸ ਨਾਨਕ ਦਾ ਧੜਾ ਹਰਿ ਵਾਲਾ ਧਰਮ ਹੈ, (ਜਿਸ ਨਾਲ) ਸਾਰੀ ਸ੍ਰਿਸ਼ਟੀ ਜਿਤ ਕੇ ਆ ਸਕੀਦਾ ਹੈ।੫।੨।੫੪।

**ਆਸਾ ਮਹਲਾ ੪**

ਹਿਰਦੇ ਵਿਚ (ਬਾਣੀ) ਸੁਣ ਸੁਣ ਕੇ ਮਨ ਨੂੰ (ਨਾਮ ਰੂਪ) ਅੰਮ੍ਰਿਤ ਚੰਗਾ ਲਗਣ ਲਗਾ ਹੈ। ਗੁਰਬਾਣੀ ਰਾਹੀਂ (ਗੁਰੂ ਨੇ) ਅਲੱਖ ਪ੍ਰਭੂ ਦਾ ਦਰਸ਼ਨ ਕਰਾ ਦਿੱਤਾ ਹੈ।੧। ਹੇ ਮੇਰੀ ਭੈਣੋ ! ਗੁਰੂ ਦੇ ਮੁਖ ਤੋਂ (ਹਰਿ ਦਾ) ਨਾਮ ਸੁਣੋ। ਮੂੰਹ ਤੋਂ ਗੁਰੂ ਦੀ ਅੰਮ੍ਰਿਤ ਤੁੱਲ ਬਾਣੀ ਬੋਲੋ। (ਉਹ) ਇਕੋ (ਪ੍ਰਭੂ ਹਰ ਇਕ ਦੇ) ਹਿਰਦੇ ਵਿਚ ਵਰਤ ਰਿਹਾ ਹੈ। ੧। ਰਹਾਉ। ਮੇਰੇ ਮਨ ਅਤੇ ਤਨ ਵਿਚ (ਪ੍ਰਭੂ ਲਈ) ਬਹੁਤ ਪ੍ਰੇਮ ਅਤੇ ਵੈਰਾਗ (ਪੈਦਾ ਹੋ ਗਿਆ ਹੈ)। ਵੱਡੇ ਭਾਗ ਕਰਕੇ (ਮੈਂ) ਸਤਿਗੁਰੂ ਪੁਰਖ ਨੂੰ ਪਾ ਲਿਆ ਹੈ।੨। ਦ੍ਵੈਤ-ਭਾਵ ਕਾਰਣ (ਲੋਕੀਂ) ਵਿਸ਼ੈਲੀ ਮਾਇਆ ਲਈ ਭਟਕਦੇ ਫਿਰਦੇ ਹਨ। (ਉਹ) ਭਾਗਹੀਨ ਹਨ, (ਜਿਨ੍ਹਾਂ ਨੂੰ) ਸਤਿਗੁਰੂ ਪ੍ਰਾਪਤ ਨਹੀਂ ਹੋਇਆ।੩। ਹਰਿ ਦਾ (ਨਾਮ ਰੂਪ) ਅੰਮ੍ਰਿਤ ਰਸ ਪ੍ਰਭੂ ਨੇ (ਜਿਸ ਨੂੰ) ਆਪ ਪਿਲਾ ਦਿੱਤਾ ਹੈ, ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਦੁਆਰਾ (ਉਸ ਨੇ) ਹਰਿ ਨੂੰ ਪ੍ਰਾਪਤ ਕਰ ਲਿਆ ਹੈ।੪।੩।੫੫।

**ਆਸਾ ਮਹਲਾ ੪**

(ਹੇ ਜਿਗਿਆਸੂਓ !) ਮੇਰੇ ਮਨ ਅਤੇ ਤਨ ਵਿਚ (ਪ੍ਰਭੂ ਦਾ) ਨਾਮ ਅਤੇ ਪ੍ਰੇਮ ਹੀ ਆਧਾਰ ਹੈ। (ਮੈਂ) ਨਾਮ ਜਪਦਾ ਹਾਂ, ਨਾਮ ਹੀ (ਮੇਰੇ ਲਈ) ਸੁਖਾਂ ਦਾ ਸਾਰ ਹੈ।੧। ਹੇ ਮੇਰੇ ਮਿਤਰੋ ! ਸਜਣੋ ! (ਤੁਸੀਂ) ਨਾਮ ਜਪੋ। ਨਾਮ ਤੋਂ ਬਿਨਾ ਮੇਰਾ ਹੋਰ ਕੋਈ (ਆਸਰਾ) ਨਹੀਂ ਹੈ। ਵੱਡੇ ਭਾਗਾਂ ਕਰਕੇ ਹਰਿ (ਦਾ ਨਾਮ) ਗੁਰੂ ਦੁਆਰਾ ਪਾਈਦਾ ਹੈ।੧।ਰਹਾਉ। ਨਾਮ ਤੋਂ ਬਿਨਾ ਜੀਵਿਆ ਨਹੀਂ ਜਾ ਸਕਦਾ। ਵੱਡੇ ਭਾਗਾਂ ਕਰਕੇ ਹਰਿ (ਦਾ ਨਾਮ) ਗੁਰੂ ਦੀ ਸਿਖਿਆ ਰਾਹੀਂ ਪ੍ਰਾਪਤ ਹੁੰਦਾ ਹੈ।੨। ਨਾਮ ਤੋਂ ਵਾਂਝੇ (ਵਿਅਕਤੀ ਦੇ) ਮੁਖ ਉਤੇ ਮਾਇਆ ਦੀ ਕਾਲਖ ਲਗੀ ਹੁੰਦੀ ਹੈ। ਨਾਮ ਤੋਂ ਬਿਨਾ ਜੀਵਿਤ ਰਹਿਣਾ ਫਿਟਕਾਰਨ ਯੋਗ ਹੈ।੩। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ ਜਿਸ ਨੂੰ) ਗੁਰੂ ਦੁਆਰਾ ਨਾਮ ਦੀ ਦਾਤ ਪ੍ਰਦਾਨ ਕਰਵਾ ਦਿੱਤੀ ਹੈ, (ਉਸ ਨੇ) ਵੱਡੇ ਭਾਗਾਂ ਕਰਕੇ ਵੱਡੇ ਹਰਿ ਨੂੰ ਪ੍ਰਾਪਤ ਕਰ ਲਿਆ ਹੈ।੪।੪।੫੬।

ਆਸਾ ਮਹਲਾ ੪ ॥
ਗੁਣ ਗਾਵਾ ਗੁਣ ਬੋਲੀ ਬਾਣੀ ॥ ਗੁਰਮੁਖਿ ਹਰਿ ਗੁਣ ਆਖਿ ਵਖਾਣੀ ॥੧॥
ਜਪਿ ਜਪਿ ਨਾਮੁ ਮਨਿ ਭਇਆ ਅਨੰਦਾ ॥
ਸਤਿ ਸਤਿ ਸਤਿਗੁਰਿ ਨਾਮੁ ਦਿੜਾਇਆ ਰਸਿ ਗਾਏ ਗੁਣ ਪਰਮਾਨੰਦਾ ॥੧॥ ਰਹਾਉ॥
ਹਰਿ ਗੁਣ ਗਾਵੈ ਹਰਿ ਜਨ ਲੋਗਾ ॥ ਵਡੈ ਭਾਗਿ ਪਾਏ ਹਰਿ ਨਿਰਜੋਗਾ ॥੨॥
ਗੁਣ ਵਿਹੂਣ ਮਾਇਆ ਮਲੁ ਧਾਰੀ ॥ ਵਿਣੁ ਗੁਣ ਜਨਮਿ ਮੁਏ ਅਹੰਕਾਰੀ ॥੩॥
ਸਰੀਰਿ ਸਰੋਵਰਿ ਗੁਣ ਪਰਗਟਿ ਕੀਏ ॥ਨਾਨਕ ਗੁਰਮੁਖਿ ਮਥਿ ਤਤੁ ਕਢੀਏ ॥੪॥੫॥੫੭॥

ਆਸਾ ਮਹਲਾ ੪ ॥
ਨਾਮੁ ਸੁਣੀ ਨਾਮੋ ਮਨਿ ਭਾਵੈ ॥ ਵਡੈ ਭਾਗਿ ਗੁਰਮੁਖਿ ਹਰਿ ਪਾਵੈ ॥੧॥
ਨਾਮੁ ਜਪਹੁ ਗੁਰਮੁਖਿ ਪਰਗਾਸਾ ॥
ਨਾਮ ਬਿਨਾ ਮੈ ਧਰ ਨਹੀ ਕਾਈ ਨਾਮੁ ਰਵਿਆ ਸਭ ਸਾਸ ਗਿਰਾਸਾ ॥੧॥ ਰਹਾਉ॥
ਨਾਮੈ ਸੁਰਤਿ ਸੁਨੀ ਮਨਿ ਭਾਈ ॥ ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ ॥੨॥
ਨਾਮਹੀਣ ਗਏ ਮੂੜ ਨੰਗਾ ॥ ਪਚਿ ਪਚਿ ਮੁਏ ਬਿਖੁ ਦੇਖਿ ਪਤੰਗਾ ॥੩॥
ਆਪੇ ਥਾਪੇ ਥਾਪਿ ਉਥਾਪੇ ॥ ਨਾਨਕ ਨਾਮੁ ਦੇਵੈ ਹਰਿ ਆਪੇ ॥੪॥੬॥੫੮॥

ਆਸਾ ਮਹਲਾ ੪ ॥
ਗੁਰਮੁਖਿ ਹਰਿ ਹਰਿ ਵੇਲਿ ਵਧਾਈ ॥ ਫਲ ਲਾਗੇ ਹਰਿ ਰਸਕ ਰਸਾਈ ॥੧॥
ਹਰਿ ਹਰਿ ਨਾਮੁ ਜਪਿ ਅਨਤ ਤਰੰਗਾ ॥
ਜਪਿ ਜਪਿ ਨਾਮੁ ਗੁਰਮਤਿ ਸਾਲਾਹੀ ਮਾਰਿਆ ਕਾਲੁ ਜਮਕੰਕਰ ਭੁਇਅੰਗਾ ॥੧॥ਰਹਾਉ ॥
ਹਰਿ ਹਰਿ ਗੁਰ ਮਹਿ ਭਗਤਿ ਰਖਾਈ ॥ ਗੁਰੁ ਤੁਠਾ ਸਿਖ ਦੇਵੈ ਮੇਰੇ ਭਾਈ ॥੨॥
ਹਉਮੈ ਕਰਮ ਕਿਛੁ ਬਿਧਿ ਨਹੀ ਜਾਣੈ ॥ ਜਿਉ ਕੁੰਚਰੁ ਨਾਇ ਖਾਕੁ ਸਿਰਿ ਛਾਣੈ ॥੩॥
ਜੇ ਵਡ ਭਾਗ ਹੋਵਹਿ ਵਡ ਊਚੇ ॥ ਨਾਨਕ ਨਾਮੁ ਜਪਹਿ ਸਚਿ ਸੂਚੇ ॥੪॥੭॥੫੯॥

ਆਸਾ ਮਹਲਾ ੪ ॥
ਹਰਿ ਹਰਿ ਨਾਮ ਕੀ ਮਨਿ ਭੂਖ ਲਗਾਈ ॥ ਨਾਮਿ ਸੁਨਿਐ ਮਨੁ ਤ੍ਰਿਪਤੈ ਮੇਰੇ ਭਾਈ ॥੧॥
ਨਾਮੁ ਜਪਹੁ ਮੇਰੇ ਗੁਰਸਿਖ ਮੀਤਾ ॥

**ਆਸਾ ਮਹਲਾ ੪**

(ਹੇ ਭਾਈ! ਮੈਂ ਪ੍ਰਭੂ ਦੇ) ਗੁਣ ਗਾਉਂਦਾ ਹਾਂ (ਅਤੇ ਉਸ ਦੇ) ਗੁਣਾਂ ਵਾਲੀ ਬਾਣੀ ਬੋਲਦਾ ਹਾਂ। ਗੁਰੂ ਦੁਆਰਾ ਹਰਿ ਦੇ ਗੁਣਾਂ ਨੂੰ ਉਚਾਰ ਕੇ ਬਖਾਨ ਕਰਦਾ ਹਾਂ।੧।(ਹਰਿ ਦਾ) ਨਾਮ ਜਪ ਜਪ ਕੇ ਮਨ ਆਨੰਦਿਤ ਹੋ ਗਿਆ ਹੈ।(ਜਿਸ ਦੇ ਹਿਰਦੇ ਵਿਚ) ਗੁਰੂ ਨੇ ਸਤਿ, ਸਤਿ, ਸਤਿ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ, (ਉਸ ਨੇ) (ਨਾਮ-) ਰਸ ਵਿਚ ਲੀਨ ਹੋ ਕੇ ਪਰਮਾਨੰਦ ਦੇ ਗੁਣ ਗਾਏ ਹਨ।੧।ਰਹਾਉ। ਹੇ ਲੋਕੋ! (ਜੋ) ਹਰਿ ਦਾ ਸੇਵਕ ਜਨ ਹੈ, (ਉਹ) ਹਰਿ ਦੇ ਗੁਣ ਗਾਉਂਦਾ ਹੈ। ਵੱਡੇ ਭਾਗਾਂ ਕਰਕੇ (ਉਹ ਸੇਵਕ) ਨਿਰਲੇਪ (*ਨਿਰਜੋਗਾ*) ਹਰਿ ਨੂੰ ਪਾ ਲੈਂਦਾ ਹੈ।੨। (ਪ੍ਰਭੂ ਦੇ) ਗੁਣਾਂ ਤੋਂ ਸਖਣੇ (ਵਿਅਕਤੀ) ਮਾਇਆ ਦੀ ਮੈਲ ਨੂੰ ਧਾਰਣ ਕਰਨ ਵਾਲੇ ਹੁੰਦੇ ਹਨ। ਬਿਨਾ ਗੁਣਾਂ ਦੇ ਹੋਣ ਕਰਕੇ (ਉਹ) ਹੰਕਾਰੀ (ਵਿਅਕਤੀ) ਜੰਮਦੇ ਮਰਦੇ ਰਹਿੰਦੇ ਹਨ।੩। (ਜਿਸ ਸਾਧਕ ਦੇ) ਸ਼ਰੀਰ ਰੂਪ ਸਰੋਵਰ ਵਿਚ (ਗੁਰੂ ਨੇ ਪ੍ਰਭੂ ਦੇ) ਗੁਣ ਪ੍ਰਗਟ ਕੀਤੇ ਹਨ, ਨਾਨਕ (ਦਾ ਕਥਨ ਹੈ ਕਿ ਉਹ) ਗੁਰੂ ਦੁਆਰਾ (ਗੁਣਾਂ ਨੂੰ) ਮਥ ਕੇ (ਵਾਸਤਵਿਕ) ਤੱਤ੍ਵ ਕਢ ਲੈਂਦਾ ਹੈ।੪।੫।੫੭।

**ਆਸਾ ਮਹਲਾ ੪**

(ਮੈਂ ਪ੍ਰਭੂ ਦਾ) ਨਾਮ ਸੁਣਦਾ ਹਾਂ, ਨਾਮ ਹੀ (ਮੇਰੇ) ਮਨ ਨੂੰ ਚੰਗਾ ਲਗਦਾ ਹੈ। ਵੱਡੇ ਭਾਗਾਂ ਕਰਕੇ ਗੁਰਮੁਖ ਸਾਧਕ ਹਰਿ (-ਨਾਮ) ਨੂੰ ਪ੍ਰਾਪਤ ਕਰਦਾ ਹੈ।੧। ਗੁਰੂ ਦੀ ਸਿਖਿਆ ਦੁਆਰਾ ਨਾਮ ਜਪੋ, (ਇਸ ਨਾਲ ਹਿਰਦੇ ਵਿਚ ਗਿਆਨ ਦਾ) ਚਾਨਣ ਹੋ ਜਾਂਦਾ ਹੈ। ਨਾਮ ਤੋਂ ਬਿਨਾ ਮੇਰਾ ਕੋਈ ਆਧਾਰ ਨਹੀਂ ਹੈ, (ਇਸ ਲਈ) ਹਰ ਸੁਆਸ ਅਤੇ ਗਿਰਾਸ ਨਾਲ ਨਾਮ ਦਾ ਸਿਮਰਨ ਕਰਦਾ ਹਾਂ।੧।ਰਹਾਉ। (ਜਦੋਂ ਮੈਂ) ਨਾਮ ਦੀ ਧੁਨੀ (*ਸੁਰਤਿ*) ਸੁਣੀ ਹੈ, (ਤਾਂ ਮੇਰੇ) ਮਨ ਨੂੰ ਚੰਗੀ ਲਗੀ ਹੈ। ਜੋ (ਵਿਅਕਤੀ ਮੈਨੂੰ) ਨਾਮ ਸੁਣਾਉਂਦਾ ਹੈ, ਉਹ ਮੇਰਾ ਮਿਤਰ ਅਤੇ ਸਾਥੀ ਹੈ।੨। ਨਾਮ ਵਿਹੂਣੇ (ਵਿਅਕਤੀ ਸੰਸਾਰ ਤੋਂ) ਨੰਗੇ ਚਲੇ ਗਏ ਹਨ (ਅਰਥਾਤ ਖ਼ਾਲੀ ਹੱਥ ਚਲੇ ਗਏ ਹਨ)। ਉਹ ਵਿਸ਼ (ਵਰਗੀ ਮਾਇਆ) ਨੂੰ ਵੇਖ ਕੇ ਪਤੰਗੇ ਵਾਂਗ ਖੁਆਰ ਹੋ ਹੋ ਕੇ (ਆਤਮਿਕ) ਤੌਰ 'ਤੇ ਮਰਦੇ ਹਨ।੩। (ਪਰਮਾਤਮਾ) ਆਪ ਹੀ (ਸੰਸਾਰ ਨੂੰ) ਸਿਰਜਦਾ ਹੈ (ਅਤੇ ਆਪ ਹੀ) ਸਿਰਜ ਕੇ ਨਸ਼ਟ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਆਪ ਹੀ ਨਾਮ ਪ੍ਰਦਾਨ ਕਰਦਾ ਹੈ।੪।੬।੫੮।

**ਆਸਾ ਮਹਲਾ ੪**

ਗੁਰਮੁਖ (ਸਾਧਕ) ਨੇ ਹਰਿ ਹਰਿ (ਸਿਮਰਨ ਦੀ) ਵੇਲ ਵੱਡੀ ਕੀਤੀ ਹੈ। (ਉਸ ਵੇਲ ਨੂੰ) ਹਰਿ ਦੇ ਰਸਿਕਾਂ ਨੂੰ ਸੁਆਦਲੇ ਲਗਣ ਵਾਲੇ ਫਲ ਲਗੇ ਹਨ।੧। (ਹੇ ਭਾਈ!) ਅਨੰਤ ਤਰੰਗਾਂ ਵਾਲੇ ਹਰਿ ਦੇ ਨਾਮ ਦਾ ਸਿਮਰਨ ਕਰ। (ਜੋ ਵਿਅਕਤੀ) ਗੁਰੂ ਦੀ ਮਤਿ ਦੁਆਰਾ ਨਾਮ ਜਪ ਜਪ ਕੇ (ਪ੍ਰਭੂ ਦਾ) ਗੁਣ-ਗਾਨ ਕਰਦਾ ਹੈ, (ਉਸ ਨੇ ਮਾਨੋ) ਮ੍ਰਿਤੂ ਰੂਪ ਸੱਪ ਅਤੇ ਜਮ-ਦੂਤ ਨੂੰ ਮਾਰ ਲਿਆ ਹੈ।੧।ਰਹਾਉ। ਹੇ ਮੇਰੇ ਭਾਈ! ਹਰਿ ਨੇ ਗੁਰੂ ਵਿਚ ਆਪਣੀ ਭਗਤੀ ਟਿਕਾਈ ਹੋਈ ਹੈ। (ਜਦੋਂ) ਗੁਰੂ ਪ੍ਰਸੰਨ ਹੁੰਦਾ ਹੈ, (ਤਾਂ) ਸਿੱਖ ਨੂੰ (ਭਗਤੀ) ਪ੍ਰਦਾਨ ਕਰਦਾ ਹੈ।੨। (ਜੋ ਵਿਅਕਤੀ) ਹਉਮੈ ਵਿਚ ਕਰਮ ਕਰਦਾ ਹੈ, (ਉਹ ਭਗਤੀ ਦੀ) ਕੁਝ ਵੀ ਜੁਗਤ ਨਹੀਂ ਜਾਣਦਾ। (ਉਸ ਦਾ ਕਰਮ ਕਰਨਾ ਉਸ ਤਰ੍ਹਾਂ ਦਾ ਹੈ) ਜਿਵੇਂ ਹਾਥੀ (*ਕੁੰਚਰੁ*) ਨਹਾ ਕੇ (ਆਪਣੇ) ਸਿਰ ਵਿਚ ਮਿੱਟੀ (*ਖਾਕੁ*) ਪਾ ਲੈਂਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਜੇ ਵੱਡੇ ਭਾਗ ਹੋਣ, ਵੱਡੇ ਅਤੇ ਉੱਚੇ (ਭਾਗ ਹੋਣ, ਤਾਂ ਉਹ ਸਾਧਕ) ਨਾਮ ਜਪ ਕੇ ਸੱਚੇ ਅਤੇ ਸੁੱਚੇ ਬਣ ਜਾਂਦੇ ਹਨ।੪।੭।੫੯।

**ਆਸਾ ਮਹਲਾ ੪**

ਹੇ ਮੇਰੇ ਭਾਈ! ਹਰਿ ਨੇ ਹਰਿ-ਨਾਮ ਦੀ ਮੇਰੇ ਮਨ ਵਿਚ ਭੁਖ ਲਗਾ ਦਿੱਤੀ ਹੈ। ਨਾਮ ਨੂੰ ਸੁਣ ਕੇ (ਮੇਰਾ) ਮਨ ਤ੍ਰਿਪਤ ਹੋ ਜਾਂਦਾ ਹੈ।੧। ਹੇ ਮੇਰੇ ਗੁਰਸਿੱਖ ਮਿਤਰੋ! (ਤੁਸੀਂ ਸਦਾ) ਨਾਮ ਜਪੋ।

ਨਾਮੁ ਜਪਹੁ ਨਾਮੇ ਸੁਖੁ ਪਾਵਹੁ ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥੧॥ ਰਹਾਉ ॥
ਨਾਮੋ ਨਾਮੁ ਸੁਣੀ ਮਨੁ ਸਰਸਾ ॥ ਨਾਮੁ ਲਾਹਾ ਲੈ ਗੁਰਮਤਿ ਬਿਗਸਾ ॥੨॥
ਨਾਮ ਬਿਨਾ ਕੁਸਟੀ ਮੋਹ ਅੰਧਾ ॥ ਸਭ ਨਿਹਫਲ ਕਰਮ ਕੀਏ ਦੁਖੁ ਧੰਧਾ ॥੩॥
ਹਰਿ ਹਰਿ ਹਰਿ ਜਸੁ ਜਪੈ ਵਡਭਾਗੀ ॥ ਨਾਨਕ ਗੁਰਮਤਿ ਨਾਮਿ ਲਿਵ ਲਾਗੀ ॥੪॥੮॥੬੦॥

ੴ ਸਤਿਗੁਰ ਪ੍ਰਸਾਦਿ ॥ ਮਹਲਾ ੪ ਰਾਗੁ ਆਸਾ ਘਰੁ ੬ ਕੇ ੩ ॥
ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥
ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ ॥੧॥
ਜੋਗੀ ਹਰਿ ਦੇਹੁ ਮਤੀ ਉਪਦੇਸੁ ॥
ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ ॥੧॥ ਰਹਾਉ ॥
ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥
ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥੨॥
ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥
ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ ॥੩॥
ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ ॥
ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ ॥੪॥੯॥੬੧॥

ਆਸਾ ਮਹਲਾ ੪ ॥
ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ ॥
ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ ॥੧॥
ਮੇਰੈ ਮਨਿ ਐਸੀ ਭਗਤਿ ਬਨਿ ਆਈ ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ
ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥੧॥ ਰਹਾਉ ॥
ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ ॥
ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥੨॥
ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ ॥
ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ ਤਬ ਲਗੁ ਮੇਰਾ ਮਨੁ ਰਾਮ ਸਮ੍ਾਰੈ ॥੩॥
ਕਬ ਕੋਊ ਲੋਗਨ ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ ॥
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ ਜੈ ਜੈ ਕਰੇ ਸਭੁ ਕੋਇ ॥੪॥੧੦॥੬੨॥

ਨਾਮ ਜਪਦੇ ਰਹੋ, ਨਾਮ ਵਿਚ (ਮਗਨ ਹੋ ਕੇ ਆਤਮਿਕ) ਸੁਖ ਪ੍ਰਾਪਤ ਕਰੋ। ਗੁਰੂ ਦੀ ਮਤਿ ਦੁਆਰਾ ਨਾਮ ਨੂੰ ਮਨ ਅਤੇ ਚਿਤ ਵਿਚ ਟਿਕਾਈ ਰਖੋ।੧।ਰਹਾਉ। ਨਾਮ ਹੀ ਨਾਮ ਸੁਣ ਕੇ (ਮੇਰਾ) ਮਨ ਰਸ-ਯੁਕਤ ਰਹਿੰਦਾ ਹੈ। ਗੁਰੂ ਦੀ ਮਤਿ ਰਾਹੀਂ ਨਾਮ ਰੂਪ ਲਾਭ ਲੈ ਕੇ (ਮਨ) ਖਿੜ ਜਾਂਦਾ ਹੈ।੨। ਨਾਮ ਤੋਂ ਬਿਨਾ (ਮਨੁੱਖ ਮਾਇਆ ਦੇ) ਮੋਹ ਵਿਚ ਅਗਿਆਨੀ ਅਤੇ ਕੋਹੜੀ (ਬਣਿਆ ਰਹਿੰਦਾ ਹੈ)। (ਨਾਮ ਤੋਂ ਬਿਨਾ) ਕੀਤੇ ਸਾਰੇ ਕਰਮ ਨਿਸ਼ਫਲ ਹਨ ਅਤੇ ਦੁਖ ਤੇ ਧੰਧਾ (ਰੂਪ ਬਣਦੇ ਹਨ)।੩। ਵੱਡੇ ਭਾਗਾਂ ਵਾਲਾ (ਵਿਅਕਤੀ) ਹਰਿ ਹਰਿ ਦੇ ਜਸ ਨੂੰ ਜਪਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਤਿ ਦੁਆਰਾ (ਸਾਧਕ ਦੀ) ਨਾਮ ਵਿਚ ਲਿਵ ਲਗੀ ਰਹਿੰਦੀ ਹੈ।੪।੮।੬੦।

**ਮਹਲਾ ੪ ਰਾਗੁ ਆਸਾ ਘਰੁ ੬ ਕੇ ੩**

ਜੋਗੀ ਹੱਥ ਵਿਚ (ਕਿੰਗੁਰੀ) ਪਕੜ ਕੇ ਤਾਰ ਵਜਾਉਂਦਾ ਹੈ, (ਪਰ ਉਸ ਦੀ) ਵੀਣਾ ਥੋਥੀ (ਬੇਰਸੀ) ਵਜਦੀ ਹੈ (ਕਿਉਂਕਿ ਉਹ ਹਰਿ ਨਾਮ ਤੋਂ ਵੰਚਿਤ ਹੈ)। (ਇਸ ਲਈ) ਹੇ ਜੋਗੀ! ਗੁਰ ਦੀ ਮਤਿ ਅਨੁਸਾਰ ਹਰਿ-ਗੁਣਾਂ ਦਾ ਉਚਾਰਨ ਕਰੋ, (ਤਾਂ ਜੋ) ਇਹ ਮਨ ਹਰਿ ਦੇ ਪ੍ਰੇਮ-ਰੰਗ ਵਿਚ ਭਿਜ ਜਾਏ।੧। ਹੇ ਜੋਗੀ! (ਆਪਣੀ) ਮਤਿ ਨੂੰ ਹਰਿ (-ਨਾਮ ਸਿਮਰਨ ਦਾ) ਉਪਦੇਸ਼ ਦਿਓ। ਜੁਗਾਂ- ਜੁਗਾਂਤਰਾਂ ਤੋਂ (ਜੋ) ਇਕੋ ਇਕ ਹਰਿ ਵਰਤ ਰਿਹਾ ਹੈ, ਉਸ ਅਗੇ ਸਾਡਾ ਪ੍ਰਣਾਮ ਹੈ।੧। ਰਹਾਉ। (ਜੋ ਜੋਗੀ) ਰਾਗ ਗਾਉਂਦੇ ਹਨ ਅਤੇ ਬਹੁਤ ਤਰ੍ਹਾਂ ਦੇ ਬੋਲ ਬੋਲਦੇ ਹਨ, (ਪਰ ਉਨ੍ਹਾਂ ਦਾ) ਇਹ ਮਨ ਹੋਰ ਤਰ੍ਹਾਂ ਦੀਆਂ ਖੇਡਾਂ ਖੇਡਦਾ ਹੈ (ਉਨ੍ਹਾਂ ਦੇ ਮਨ ਉਤੇ ਰਾਗ ਦਾ ਅਸਰ ਨਹੀਂ ਪੈਂਦਾ। ਉਨ੍ਹਾਂ ਦੀ ਹਾਲਤ ਉਸ ਕਿਸਾਨ ਵਰਗੀ ਹੈ ਜੋ) ਧਰਤੀ (*ਬਸੁਧਾ*) ਨੂੰ ਸਿੰਜਣ ਲਈ ਖੂਹ (ਨਾਲ ਬਲਦ) ਜੋਂਦਾ ਹੈ, (ਪਰ ਉਸ ਦੇ ਆਪਣੇ) ਬਲਦ ਉਠ ਕੇ ਬੇਲ-ਬੂਟੇ ਚਰ ਲੈਂਦੇ ਹਨ।੨। (ਹੇ ਜੋਗੀ! ਇਸ) ਸ਼ਰੀਰ ਰੂਪ ਨਗਰ ਵਿਚ ਹਰਿ (-ਨਾਮ ਦੇ ਸਿਮਰਨ ਵਾਲਾ) ਕਰਮ ਰੂਪ (ਬੀਜ) ਬੀਜੋ। (ਫਿਰ) ਹਰਿ-ਨਾਮ ਰੂਪ ਹਰਿਆ ਭਰਿਆ ਖੇਤ ਜੰਮ ਪਵੇਗਾ। ਮਨ ਨੂੰ ਸਥਿਰ ਕਰੋ, (ਸਥਿਰ) ਮਨ ਰੂਪ ਬਲਦ ਨੂੰ ਜੋਵੋ, ਜਿਸ ਨਾਲ ਗੁਰੂ ਦੇ ਉਪਦੇਸ਼ ਦੁਆਰਾ ਹਰਿ (ਦੇ ਨਾਮ) ਦਾ ਸਿੰਚਨ ਕਰੋ।੩। (ਹੇ ਪ੍ਰਭੂ!) ਜੋਗੀ, ਜੰਗਮ (ਆਦਿ ਇਹ) ਸਾਰੀ ਸ੍ਰਿਸ਼ਟੀ ਤੇਰੀ ਹੀ (ਰਚੀ ਹੋਈ ਹੈ)। ਜੋ ਮਤਿ (ਤੁਸੀਂ ਇਸ ਸ੍ਰਿਸ਼ਟੀ ਨੂੰ) ਦਿੰਦੇ ਹੋ, ਉਸੇ (ਅਨੁਸਾਰ) ਚਲਦੀ ਹੈ। ਦਾਸ ਨਾਨਕ ਦੇ ਅੰਤਰਯਾਮੀ ਪ੍ਰਭੂ! (ਸਾਡੇ) ਮਨ ਨੂੰ (ਪ੍ਰੇਰ ਕੇ ਆਪਣੇ ਨਾਲ) ਲਗਾ ਲਵੋ।੪।੯।੬੧।

**ਆਸਾ ਮਹਲਾ ੪**

ਕਦੋਂ ਕੋਈ ਘੁੰਘਰੂ ਅਤੇ ਛੈਣੇ (*ਤਾਲਾ*) ਲਭਦਾ ਫਿਰੇ ਅਤੇ ਕਦ ਕੋਈ ਰਬਾਬ ਵਜਾਏ। (ਇਨ੍ਹਾਂ ਨੂੰ ਲਿਆਉਣ ਲਈ) ਆਉਣ ਜਾਣ 'ਤੇ ਕੁਝ ਸਮਾਂ ਲਗਦਾ ਹੈ, ਮੈਂ ਉਤਨਾ ਚਿਰ ਹਰਿ-ਨਾਮ ਨੂੰ ਸਿਮਰਦਾ ਰਹਿੰਦਾ ਹਾਂ।੧। (ਹੇ ਜਿਗਿਆਸੂ!) ਮੇਰੇ ਮਨ ਵਿਚ ਪ੍ਰਭੂ ਦੀ ਅਜਿਹੀ ਭਗਤੀ ਬਣ ਆਈ ਹੈ ਕਿ ਮੈਂ ਹਰਿ (ਦੇ ਨਾਮ ਦੇ ਸਿਮਰਨ) ਬਿਨਾ (ਇਕ) ਛਿਣ ਜਾਂ ਪਲ ਲਈ (ਜੀਵਿਤ) ਨਹੀਂ ਰਹਿ ਸਕਦਾ, ਜਿਵੇਂ ਜਲ ਤੋਂ ਬਿਨਾ ਮੱਛੀ ਮਰ ਜਾਂਦੀ ਹੈ।੧।ਰਹਾਉ। ਕਦੋਂ ਕੋਈ ਗਾਣ ਦੀਆਂ ਪੰਜ/ਸੱਤ (ਸੁਰਾਂ ਦਾ) ਮੇਲ ਕਰੇ ਅਤੇ ਕਦੋਂ ਕੋਈ ਰਾਗ ਦੀ ਧੁਨੀ ਅਲਾਪੇ। (ਸੁਰਾਂ ਨੂੰ) ਮਿਲਾਉਂਦਿਆਂ (ਅਤੇ ਅਲਾਪ ਨੂੰ) ਚੁਕਦਿਆਂ ਛਿਣ, ਪਲ, ਚਸਾ (ਆਦਿ ਸਮਾਂ) ਲਗਦਾ ਹੈ, ਤਦੋਂ ਤਕ ਮੇਰਾ ਮਨ ਰਾਮ ਦੇ ਗੁਣਾਂ ਦਾ ਗਾਇਨ ਕਰਦਾ ਰਹਿੰਦਾ ਹੈ।੨। ਕਦੋਂ ਕੋਈ ਪੈਰ ਪਸਾਰ ਕੇ ਨਚੇ ਅਤੇ ਕਦੋਂ ਕੋਈ ਹੱਥਾਂ ਨੂੰ ਖਿਲਾਰੇ। ਹੱਥਾਂ ਪੈਰਾਂ ਨੂੰ ਪਸਾਰਨ 'ਤੇ ਥੋੜਾ ਸਮਾਂ ਲਗਦਾ ਹੈ, ਉਦੋਂ ਤਕ ਮੇਰਾ ਮਨ ਰਾਮ ਨੂੰ ਯਾਦ ਕਰਦਾ ਰਹਿੰਦਾ ਹੈ।੩। ਕਦੋਂ ਕੋਈ ਲੋਕਾਂ ਨੂੰ (ਆਪਣੇ ਭਗਤ ਹੋਣ ਦਾ) ਵਿਸ਼ਵਾਸ ਦਿਵਾਉਂਦਾ ਫਿਰੇ, (ਪਰ) ਲੋਕਾਂ ਨੂੰ ਵਿਸ਼ਵਸਤ ਕਰਨ ਨਾਲ (ਪ੍ਰਭੂ ਦੇ ਦੁਆਰ ਉਪਰ) ਪ੍ਰਤਿਸ਼ਠਾ ਪ੍ਰਾਪਤ ਨਹੀਂ ਹੁੰਦੀ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ (ਦੇ ਨਾਮ ਨੂੰ) ਸਦਾ ਹਿਰਦੇ ਵਿਚ ਧਿਆਓ, ਤਾਂ ਸਭ ਕੋਈ (ਤੁਹਾਡੀ) ਜੈ-ਜੈ-ਕਾਰ ਕਰਦਾ ਹੈ।੪।੧੦।੬੨।

ਆਸਾ ਮਹਲਾ ੪ ॥
ਸਤਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ ॥
ਗਿਆਨ ਰਤਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ ॥੧॥
ਹਰਿ ਜਨ ਨਾਚਹੁ ਹਰਿ ਹਰਿ ਧਿਆਇ ॥
ਐਸੇ ਸੰਤ ਮਿਲਹਿ ਮੇਰੇ ਭਾਈ ਹਮ ਜਨ ਕੇ ਧੋਵਹ ਪਾਇ ॥੧॥ ਰਹਾਉ ॥
ਹਰਿ ਹਰਿ ਨਾਮੁ ਜਪਹੁ ਮਨ ਮੇਰੇ ਅਨਦਿਨੁ ਹਰਿ ਲਿਵ ਲਾਇ ॥
ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਭੂਖ ਨ ਲਾਗੈ ਆਇ ॥੨॥
ਆਪੇ ਹਰਿ ਅਪਰੰਪਰੁ ਕਰਤਾ ਹਰਿ ਆਪੇ ਬੋਲਿ ਬੁਲਾਇ ॥
ਸੇਈ ਸੰਤ ਭਲੇ ਤੁਧੁ ਭਾਵਹਿ ਜਿਨ੍ ਕੀ ਪਤਿ ਪਾਵਹਿ ਥਾਇ ॥੩॥
ਨਾਨਕੁ ਆਖਿ ਨ ਰਾਜੈ ਹਰਿ ਗੁਣ ਜਿਉ ਆਖੈ ਤਿਉ ਸੁਖੁ ਪਾਇ ॥
ਭਗਤਿ ਭੰਡਾਰ ਦੀਏ ਹਰਿ ਅਪੁਨੇ ਗੁਣ ਗਾਹਕੁ ਵਣਜਿ ਲੈ ਜਾਇ ॥੪॥੧੧॥੬੩॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੮ ਕੇ ਕਾਫੀ ਮਹਲਾ ੪ ॥
ਆਇਆ ਮਰਣੁ ਧੁਰਾਹੁ ਹਉਮੈ ਰੋਈਐ ॥
ਗੁਰਮੁਖਿ ਨਾਮੁ ਧਿਆਇ ਅਸਥਿਰੁ ਹੋਈਐ ॥੧॥
ਗੁਰ ਪੂਰੇ ਸਾਬਾਸਿ ਚਲਣੁ ਜਾਣਿਆ ॥
ਲਾਹਾ ਨਾਮੁ ਸੁ ਸਾਰੁ ਸਬਦਿ ਸਮਾਣਿਆ ॥੧॥ ਰਹਾਉ ॥
ਪੂਰਬਿ ਲਿਖੇ ਡੇਹ ਸਿ ਆਏ ਮਾਇਆ ॥
ਚਲਣੁ ਅਜੁ ਕਿ ਕਲ੍ਹਿ ਧੁਰਹੁ ਫੁਰਮਾਇਆ ॥੨॥
ਬਿਰਥਾ ਜਨਮੁ ਤਿਨਾ ਜਿਨ੍ਹੀ ਨਾਮੁ ਵਿਸਾਰਿਆ ॥
ਜੂਐ ਖੇਲਣੁ ਜਗਿ ਕਿ ਇਹੁ ਮਨੁ ਹਾਰਿਆ ॥੩॥
ਜੀਵਣਿ ਮਰਣਿ ਸੁਖੁ ਹੋਇ ਜਿਨ੍ਹਾ ਗੁਰੁ ਪਾਇਆ ॥
ਨਾਨਕ ਸਚੇ ਸਚਿ ਸਚਿ ਸਮਾਇਆ ॥੪॥੧੨॥੬੪॥

ਆਸਾ ਮਹਲਾ ੪ ॥
ਜਨਮੁ ਪਦਾਰਥੁ ਪਾਇ ਨਾਮੁ ਧਿਆਇਆ ॥
ਗੁਰ ਪਰਸਾਦੀ ਬੁਝਿ ਸਚਿ ਸਮਾਇਆ ॥੧॥
ਜਿਨ੍ ਧੁਰਿ ਲਿਖਿਆ ਲੇਖੁ ਤਿਨ੍ਹੀ ਨਾਮੁ ਕਮਾਇਆ ॥
ਦਰਿ ਸਚੈ ਸਚਿਆਰ ਮਹਲਿ ਬੁਲਾਇਆ ॥੧॥ ਰਹਾਉ ॥
ਅੰਤਰਿ ਨਾਮੁ ਨਿਧਾਨੁ ਗੁਰਮੁਖਿ ਪਾਈਐ ॥
ਅਨਦਿਨੁ ਨਾਮੁ ਧਿਆਇ ਹਰਿ ਗੁਣ ਗਾਈਐ ॥੨॥
ਅੰਤਰਿ ਵਸਤੁ ਅਨੇਕ ਮਨਮੁਖਿ ਨਹੀ ਪਾਈਐ ॥

**ਆਸਾ ਮਹਲਾ ੪**

(ਹੇ ਜਿਗਿਆਸੂ!) ਹਰਿ ਦੇ ਸਾਧੂਆਂ ਦੀ ਸਤਿਸੰਗਤ ਵਿਚ ਮਿਲਣਾ ਚਾਹੀਦਾ ਹੈ। ਸੰਗਤ ਵਿਚ ਮਿਲ ਕੇ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਰਹਿ। (ਇਸ ਤਰ੍ਹਾਂ ਜਦੋਂ) ਗਿਆਨ ਰੂਪ ਰਤਨ ਦੇ ਬਲਣ ਨਾਲ (ਅਰਥਾਤ ਚਮਕਣ ਨਾਲ) ਹਿਰਦੇ ਵਿਚ ਪ੍ਰਕਾਸ਼ ਹੋ ਜਾਂਦਾ ਹੈ (ਤਦੋਂ) ਅਗਿਆਨ ਦਾ ਅੰਧਕਾਰ ਦੂਰ ਹੋ ਜਾਂਦਾ ਹੈ।੧। ਹੇ ਹਰਿ-ਜਨੋ! ਹਰਿ ਦੇ ਨਾਮ ਦਾ ਨਾਚ ਨਚੋ। ਹੇ ਮੇਰੇ ਭਾਈ! (ਜੇ) ਅਜਿਹਾ (ਨਾਚ ਨਚਣ ਵਾਲੇ) ਸੰਤ ਮਿਲ ਪੈਣ, (ਤਾਂ) ਮੈਂ ਉਨ੍ਹਾਂ ਸੇਵਕਾਂ ਦੇ ਪੈਰ ਧੋਵਾਂ।੧।ਰਹਾਉ। ਹੇ ਮੇਰੇ ਮਨ! ਹਰ ਰੋਜ਼ ਹਰਿ ਵਿਚ ਲਿਵ ਲਗਾ ਕੇ ਹਰਿ ਹਰਿ ਦਾ ਨਾਮ ਜਪਿਆ ਕਰੋ। ਜੋ ਚਾਹੋ, ਉਹੀ ਫਲ ਪ੍ਰਾਪਤ ਕਰੋ ਅਤੇ ਫਿਰ (ਕਿਸੇ ਪਦਾਰਥ ਦੀ) ਭੁਖ ਆ ਕੇ ਨਹੀਂ ਲਗਦੀ।੨। ਅਪਰ ਅਪਾਰ ਪ੍ਰਭੂ ਆਪ ਹੀ ਕਰਤਾ ਹੈ। ਹਰਿ ਆਪ ਹੀ (ਅੰਦਰ) ਬੋਲ ਕੇ (ਮਨੁੱਖ ਤੋਂ) ਬੁਲਵਾਉਂਦਾ ਹੈ। (ਹੇ ਪ੍ਰਭੂ!) ਉਹੀ ਸੰਤ ਚੰਗੇ ਹਨ (ਜਿਹੜੇ) ਤੈਨੂੰ ਚੰਗੇ ਲਗਦੇ ਹਨ ਅਤੇ ਜਿਨ੍ਹਾਂ ਦੀ ਪ੍ਰਤਿਸ਼ਠਾ (ਤੂੰ) ਪ੍ਰਵਾਨ ਚੜ੍ਹਾਉਂਦਾ ਹੈਂ।੩। ਨਾਨਕ ਹਰਿ ਦੇ ਗੁਣਾਂ ਦਾ ਕਥਨ ਕਰਦਿਆਂ ਰਜਦਾ ਨਹੀਂ ਹੈ। ਜਿਉਂ ਜਿਉਂ (ਗੁਣਾਂ ਦਾ) ਕਥਨ ਕਰਦਾ ਹੈ ਤਿਉਂ ਤਿਉਂ (ਆਤਮਿਕ) ਸੁਖ ਪਾਉਂਦਾ ਹੈ। ਹਰਿ ਨੇ ਆਪਣੀ ਭਗਤੀ ਦੇ ਭੰਡਾਰ ਬਖ਼ਸ਼ੇ ਹੋਏ ਹਨ, (ਪਰ ਕੋਈ) ਗੁਣਾਂ ਦਾ ਗਾਹਕ ਹੀ (ਸੰਸਾਰ ਵਿਚ ਇਹ ਗੁਣ) ਵਣਜ ਕੇ ਲੈ ਜਾਂਦਾ ਹੈ।੪।੧੧।੬੩।

**ਰਾਗੁ ਆਸਾ ਘਰੁ ੮ ਕੇ ਕਾਫੀ ਮਹਲਾ ੪**

(ਹੇ ਜਿਗਿਆਸੂ! ਹਰ ਇਕ ਜੀਵ ਨਾਲ) ਮ੍ਰਿਤੂ (ਦਾ ਪ੍ਰਵਾਨਾ) ਧੁਰੋਂ ਹੀ (ਲਿਖਿਆ ਹੋਇਆ) ਆਇਆ ਹੈ (ਪਰ) ਹਉਮੈ (ਕਾਰਣ ਹੀ ਮਰਨ ਵੇਲੇ) ਰੋਈਦਾ ਹੈ। ਗੁਰੂ ਦੇ ਉਪਦੇਸ਼ ਅਨੁਸਾਰ ਨਾਮ ਦੀ ਆਰਾਧਨਾ ਕਰਨ ਨਾਲ ਸਥਿਰ ਚਿਤ ਹੋ ਜਾਈਦਾ ਹੈ।੧। (ਜਿਨ੍ਹਾਂ ਨੇ) ਪੂਰੇ ਗੁਰੂ ਦੁਆਰਾ (ਸੰਸਾਰ ਤੋਂ ਚਲੇ ਜਾਣ ਦੀ ਗੱਲ ਨੂੰ) ਜਾਣ ਲਿਆ ਹੈ, (ਉਨ੍ਹਾਂ ਨੇ ਗੁਰੂ ਦੀ) ਸ਼ਾਬਾਸ਼ੀ (ਹਾਸਲ ਕੀਤੀ ਹੈ)। (ਜੋ ਸਾਧਕ ਗੁਰੂ ਦੇ) ਸ਼ਬਦ ਵਿਚ ਸਮਾ ਗਏ ਹਨ (ਉਨ੍ਹਾਂ ਨੇ) ਨਾਮ ਦਾ ਸ੍ਰੇਸ਼ਠ ਲਾਭ ਪ੍ਰਾਪਤ ਕਰ ਲਿਆ ਹੈ।੧।ਰਹਾਉ। (ਜਿਨ੍ਹਾਂ ਨੂੰ) ਪੂਰਬਲੇ ਜਨਮਾਂ (ਦੇ ਧੁਰੋਂ) ਲਿਖੇ ਦਿਨ (ਮਿਲਦੇ ਹਨ), ਉਹ ਮਾਇਆਵੀ ਜਗਤ ਵਿਚ ਆ ਜਾਂਦੇ ਹਨ। ਧੁਰੋਂ ਇਹ ਫ਼ਰਮਾਨ ਵੀ (ਲਿਖਿਆ ਹੁੰਦਾ ਹੈ ਕਿ ਇਸ ਸੰਸਾਰ ਤੋਂ) ਅਜ ਜਾਂ ਕਲ ਚਲੇ ਜਾਣਾ ਹੈ।੨। ਉਨ੍ਹਾਂ ਦਾ ਜਨਮ ਵਿਅਰਥ ਹੈ ਜਿਨ੍ਹਾਂ ਨੇ ਨਾਮ ਨੂੰ ਵਿਸਾਰ ਦਿੱਤਾ ਹੈ। (ਉਨ੍ਹਾਂ ਨੇ) ਜਗਤ ਵਿਚ (ਆ ਕੇ) ਜੂਏ ਦੀ ਖੇਡ ਖੇਡੀ ਹੈ (ਅਤੇ ਆਪਣੇ ਇਸ) ਮਨ ਨੂੰ ਹਾਰ ਦਿੱਤਾ ਹੈ।੩। ਜਿਨ੍ਹਾਂ (ਸਾਧਕਾਂ) ਨੇ ਗੁਰੂ ਪ੍ਰਾਪਤ ਕਰ ਲਿਆ ਹੈ, (ਉਨ੍ਹਾਂ ਨੂੰ) ਜੀਵਨ ਅਤੇ ਮਰਨ (ਦੋਹਾਂ ਅਵਸਥਾਵਾਂ ਵਿਚ) ਸੁਖ ਦੀ ਪ੍ਰਾਪਤੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸੱਚ ਕਰਕੇ ਸੱਚੇ ਹਨ ਅਤੇ ਸੱਚ ਵਿਚ ਸਮਾਏ ਰਹਿੰਦੇ ਹਨ।੪।੧੨।੬੪।

**ਆਸਾ ਮਹਲਾ ੪**

(ਜਿਨ੍ਹਾਂ ਵਿਅਕਤੀਆਂ ਨੇ ਮਨੁੱਖ) ਜਨਮ ਰੂਪ ਪਦਾਰਥ ਪ੍ਰਾਪਤ ਕਰਕੇ ਨਾਮ ਦੀ ਆਰਾਧਨਾ ਕੀਤੀ ਹੈ, (ਉਹ) ਗੁਰੂ ਦੀ ਕ੍ਰਿਪਾ ਦੁਆਰਾ (ਇਸ ਜਨਮ ਦੀ ਅਹਿਮੀਅਤ ਨੂੰ) ਸਮਝ ਕੇ ਸਤਿਸਰੂਪ ਪ੍ਰਭੂ ਵਿਚ ਸਮਾ ਗਏ ਹਨ।੧। ਜਿਨ੍ਹਾਂ (ਸਾਧਕਾਂ ਦੇ ਮੱਥੇ ਉਤੇ) ਧੁਰ ਦਰਗਾਹੋਂ (ਸੱਚੀ ਕਮਾਈ ਕਰਨ ਦਾ) ਲੇਖ ਲਿਖਿਆ ਹੋਇਆ ਹੈ, ਉਨ੍ਹਾਂ ਨੇ ਨਾਮ (ਸਿਮਰਨ) ਦੀ ਕਮਾਈ ਕੀਤੀ ਹੈ। (ਉਹ) ਸੱਚੇ (ਪ੍ਰਭੂ) ਦੇ ਦੁਆਰ ਉਤੇ ਸਚਿਆਰੁ (ਸਿਧ ਹੁੰਦੇ ਹਨ ਅਤੇ ਉਨ੍ਹਾਂ ਨੂੰ ਪ੍ਰਭੂ ਦੀ) ਹਜ਼ੂਰੀ ਵਿਚ ਬੁਲਾਇਆ ਜਾਂਦਾ ਹੈ।੧।ਰਹਾਉ। (ਹਰ ਇਕ ਵਿਅਕਤੀ ਦੇ) ਅੰਦਰ ਨਾਮ ਦਾ ਖ਼ਜ਼ਾਨ (*ਨਿਧਾਨੁ*) ਹੈ, (ਪਰ ਕੋਈ) ਗੁਰਮੁਖ ਹੀ ਪ੍ਰਾਪਤ ਕਰਦਾ ਹੈ। (ਇਸ ਲਈ) ਹਰ ਰੋਜ਼ ਨਾਮ ਨੂੰ ਸਿਮਰ ਕੇ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਰਹਿਣਾ ਚਾਹੀਦਾ ਹੈ।੨। (ਮਨੁੱਖ ਦੇ) ਅੰਦਰ ਅਨੇਕ ਪ੍ਰਕਾਰ ਦੀਆਂ ਵਸਤੂਆਂ (ਅਰਥਾਤ ਗੁਣ)

ਹਉਮੈ ਗਰਬੈ ਗਰਬੁ ਆਪਿ ਖੁਆਈਐ ॥੩॥
ਨਾਨਕ ਆਪੇ ਆਪਿ ਆਪਿ ਖੁਆਈਐ ॥
ਗੁਰਮਤਿ ਮਨਿ ਪਰਗਾਸੁ ਸਚਾ ਪਾਈਐ ॥੪॥੧੩॥੬੫॥

ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ ੧ਓ ਸਤਿਗੁਰ ਪ੍ਰਸਾਦਿ ॥
ਹਉ ਅਨਦਿਨੁ ਹਰਿ ਨਾਮੁ ਕੀਰਤਨੁ ਕਰਉ ॥
ਸਤਿਗੁਰਿ ਮੋ ਕਉ ਹਰਿ ਨਾਮੁ ਬਤਾਇਆ
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ॥੧॥ ਰਹਾਉ ॥
ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ
ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥
ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ॥੧॥
ਕਿਨਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ॥
ਹਰਿ ਜਨ ਪ੍ਰੀਤਿ ਲਾਈ ਹਰਿ ਨਿਰਬਾਣ ਪਦ
ਨਾਨਕ ਸਿਮਰਤ ਹਰਿ ਹਰਿ ਭਗਵਾਨ॥੨॥੧੪॥੬੬॥

ਆਸਾਵਰੀ ਮਹਲਾ ੪ ॥
ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ ॥੧॥ ਰਹਾਉ॥
ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ ॥
ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥੧॥
ਰਾਖੁ ਸਰਣਿ ਜਗਦੀਸੁਰ ਪਿਆਰੇ ਮੋਹਿ ਸਰਧਾ ਪੂਰਿ ਹਰਿ ਗੁਸਾਈ ॥
ਜਨ ਨਾਨਕ ਕੈ ਮਨਿ ਅਨਦੁ ਹੋਤ ਹੈ
ਹਰਿ ਦਰਸਨੁ ਨਿਮਖ ਦਿਖਾਈ ॥੨॥੩੯॥੧੩॥੧੫॥੬੭॥

ਰਾਗੁ ਆਸਾ ਘਰੁ ੨ ਮਹਲਾ ੫ ੧ਓ ਸਤਿਗੁਰ ਪ੍ਰਸਾਦਿ ॥
ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥
ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ ॥
ਭਾਈ ਮੀਤ ਕੁਟੰਬ ਦੇਖਿ ਬਿਬਾਦੇ ॥ਹਮ ਆਈ ਵਸਗਤਿ ਗੁਰ ਪਰਸਾਦੇ ॥੧॥
ਐਸਾ ਦੇਖਿ ਬਿਮੋਹਿਤ ਹੋਏ ॥
ਸਾਧਿਕ ਸਿਧ ਸੁਰਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥੧॥ ਰਹਾਉ ॥
ਇਕਿ ਫਿਰਹਿ ਉਦਾਸੀ ਤਿਨ੍ ਕਾਮਿ ਵਿਆਪੈ ॥ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ॥
ਇਕਿ ਸਤੀ ਕਹਾਵਹਿ ਤਿਨ੍ ਬਹੁਤੁ ਕਲਪਾਵੈ ॥ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ ॥੨॥
ਤਪੁ ਕਰਤੇ ਤਪਸੀ ਭੂਲਾਏ ॥ ਪੰਡਿਤ ਮੋਹੇ ਲੋਭਿ ਸਬਾਏ ॥

ਹਨ, ਪਰ ਮਨਮੁਖ ਵਿਅਕਤੀ ਪ੍ਰਾਪਤ ਨਹੀਂ ਕਰ ਸਕਦਾ। (ਉਹ) ਹਉਮੈ ਕਰਕੇ ਬਹੁਤ ਹੰਕਾਰ ਕਰਦਾ ਹੈ ਅਤੇ ਆਪ ਹੀ ਵਿਛੜਿਆ ਰਹਿੰਦਾ ਹੈ।੩। ਨਾਨਕ (ਦਾ ਕਥਨ ਹੈ ਕਿ ਮਨਮੁਖ) ਆਪਣੇ ਆਪ ਹੀ ਖੁਆਰ ਹੁੰਦਾ ਰਹਿੰਦਾ ਹੈ। ਗੁਰੂ ਦੀ ਮਤਿ ਦੁਆਰਾ ਮਨ ਵਿਚ (ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ ਅਤੇ ਸੱਚਾ (ਪ੍ਰਭੂ) ਪਾ ਲਈਦਾ ਹੈ।੪।੧੩।੬੫।

**ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ**

ਮੈਂ ਹਰ ਰੋਜ਼ ਹਰਿ ਦੇ ਨਾਮ ਦਾ ਕੀਰਤਨ ਕਰਦਾ ਹਾਂ। ਸਤਿਗੁਰੂ ਨੇ ਮੈਨੂੰ ਹਰਿ-ਨਾਮ (ਦਾ ਮਹੱਤਵ) ਦਸਿਆ ਹੈ, (ਇਸ ਲਈ) ਮੈਂ ਹਰਿ-(ਨਾਮ) ਤੋਂ ਬਿਨਾ ਇਕ ਛਿਣ ਜਾਂ ਪਲ ਲਈ ਵੀ ਰਹਿ ਨਹੀਂ ਸਕਦਾ।੧।ਰਹਾਉ। (ਹੇ ਭਾਈ!) ਸਾਡੇ ਪਾਸ ਸ਼੍ਰਵਣ ਕਰਨ, ਸਿਮਰਨ ਕਰਨ ਅਤੇ ਕੀਰਤਨ ਕਰਨ ਲਈ (ਬਸ ਇਕ) ਹਰਿ ਹੀ ਹੈ। ਮੈਂ ਹਰਿ ਤੋਂ ਬਿਨਾ ਇਕ ਛਿਣ ਭਰ ਲਈ ਵੀ ਰਹਿ ਨਹੀਂ ਸਕਦਾ। ਜਿਸ ਤਰ੍ਹਾਂ ਹੰਸ ਸਰੋਵਰ ਤੋਂ ਬਿਨਾ ਨਹੀਂ ਰਹਿ ਸਕਦਾ, ਉਸੇ ਤਰ੍ਹਾਂ ਹਰਿ ਦਾ ਸੇਵਕ ਹਰਿ ਦੀ ਸੇਵਾ ਤੋਂ ਬਿਨਾ ਕਿਵੇਂ ਰਹਿ ਸਕਦਾ ਹੈ?।੧। ਕਿਸੇ ਨੇ ਹਿਰਦੇ ਵਿਚ ਦ੍ਵੈਤ-ਭਾਵ ਨੂੰ ਧਾਰਣ ਕਰਕੇ(ਉਸ ਨਾਲ) ਪ੍ਰੀਤ ਲਗਾਈ ਹੈ, ਕਿਸੇ ਨੇ ਮੋਹ ਅਤੇ ਹੰਕਾਰ ਨਾਲ ਪ੍ਰੇਮ ਪਾਲਿਆ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਸੇਵਕਾਂ ਨੇ ਹਰਿ ਨਾਲ ਪ੍ਰੀਤ ਲਗਾਈ ਹੈ। ਹਰਿ ਭਗਵਾਨ (ਦੇ ਨਾਮ) ਦਾ ਸਿਮਰਨ ਕਰ ਕਰ ਕੇ ਨਿਰਵਾਣ ਪਦ (ਮੁਕਤ ਅਵਸਥਾ) ਪ੍ਰਾਪਤ ਕਰ ਲਿਆ ਹੈ।੨।੧੪।੬੬।

**ਆਸਾਵਰੀ ਮਹਲਾ ੪**

ਹੇ ਮਾਈ! (ਮੈਨੂੰ) ਮੇਰਾ ਪ੍ਰੀਤਮ ਰਾਮ ਦਸੋ (ਕਿਥ ਹੈ?)। ਮੈਂ ਹਰਿ (ਦੇ ਦਰਸ਼ਨ) ਤੋਂ ਬਿਨਾ (ਇਕ) ਛਿਣ ਪਲ (ਲਈ ਵੀ) ਨਹੀਂ ਰਹਿ ਸਕਦਾ। ਜਿਸ ਤਰ੍ਹਾਂ ਊਠ ਵੇਲਾਂ 'ਤੇ ਰੀਝਦਾ ਹੈ (ਉਸੇ ਤਰ੍ਹਾਂ ਮੈਂ ਪ੍ਰਭੂ ਦੇ ਦਰਸ਼ਨ ਨਾਲ ਪ੍ਰਸੰਨ ਹੁੰਦਾ ਹਾਂ)।੧।ਰਹਾਉ। ਹਰਿ ਰੂਪ ਮਿਤਰ ਦੇ ਦਰਸ਼ਨ ਲਈ ਸਾਡਾ ਮਨ ਵੈਰਾਗਵਾਨ ਅਤੇ ਉਪਰਾਮ ਹੋ ਗਿਆ ਹੈ। ਜਿਸ ਤਰ੍ਹਾਂ ਭੌਰਾ ਕਮਲ (ਦੇ ਫੁਲਾਂ) ਬਿਨਾ ਨਹੀਂ ਰਹਿ ਸਕਦਾ, ਉਸੇ ਤਰ੍ਹਾਂ ਮੈਂ ਹਰਿ ਬਿਨਾ ਰਹਿ ਨਹੀਂ ਸਕਦਾ।੧। ਹੇ ਪਿਆਰੇ ਜਗਦੀਸ਼! (ਮੈਨੂੰ) ਆਪਣੀ ਸ਼ਰਣ ਵਿਚ ਰਖ। ਹੇ ਹਰਿ, ਸੁਆਮੀ! ਮੇਰੀ (ਦਰਸ਼ਨ ਦੀ) ਸ਼ਰਧਾ (ਅਰਥਾਤ ਤਾਂਘ) ਪੂਰੀ ਕਰ ਦੇ। ਦਾਸ ਨਾਨਕ ਦੇ ਮਨ ਵਿਚ ਆਨੰਦ ਪਸਰ ਜਾਂਦਾ ਹੈ (ਜੇ) ਹਰਿ ਨਿਮਖ ਭਰ ਲਈ ਵੀ ਦਰਸ਼ਨ ਦਿਖਾ ਦਿੰਦਾ ਹੈ।੨।੩੯।੧੩।੧੫।੬੭।

**ਰਾਗੁ ਆਸਾ ਘਰੁ ੨ ਮਹਲਾ ੫**

(ਮਾਇਆ ਨਾਲ) ਜਿਸ ਨੇ ਪ੍ਰੀਤ ਲਗਾਈ ਹੈ, ਉਸੇ ਨੂੰ ਫਿਰ (ਇਸ ਨੇ) ਖਾਇਆ ਹੈ (ਅਰਥਾਤ ਆਪਣੇ ਵਸ ਵਿਚ ਕਰ ਲਿਆ ਹੈ)। ਜਿਸ ਨੇ (ਮਾਇਆ ਨੂੰ) ਸੁਖ ਨਾਲ (ਆਪਣੇ ਪਾਸ) ਬਿਠਾਇਆ ਹੈ, ਉਸ ਨੂੰ (ਇਸ ਨੇ) ਬਹੁਤ ਭੈ-ਭੀਤ ਕੀਤਾ ਹੈ। (ਇਸ ਨੂੰ) ਵੇਖ ਕੇ ਭਰਾ, ਮਿਤਰ ਅਤੇ ਪਰਿਵਾਰ (ਆਪਸ ਵਿਚ) ਝਗੜਦੇ ਹਨ। (ਪਰ) ਗੁਰੂ ਦੀ ਕ੍ਰਿਪਾ ਨਾਲ (ਇਹ) ਸਾਡੇ ਵਸ ਵਿਚ ਆ ਗਈ ਹੈ।੧। (ਮਾਇਆ ਦੀ) ਅਜਿਹੀ (ਸਥਿਤੀ) ਵੇਖ ਕੇ ਵੀ (ਲੋਕਾਈ ਉਸ ਉਤੇ) ਮੋਹਿਤ ਹੋਈ ਪਈ ਹੈ। ਬਿਨਾ ਸਾਧੂ/ਗੁਰੂ ਦੇ (ਹੋਰ) ਸਾਰੇ ਸਾਧਨਾ ਕਰਨ ਵਾਲੇ ਸਿੱਧ, ਦੇਵਤੇ, ਦੇਵ ਅਤੇ ਮਨੁੱਖ ਧੋਖਾ ਦੇਣ ਵਾਲੀ (ਮਾਇਆ) ਦੁਆਰਾ ਠਗੇ ਗਏ ਹਨ।੧।ਰਹਾਉ। ਕਈ (ਵਿਅਕਤੀ ਮਾਇਆ ਤੋਂ) ਉਦਾਸ ਹੋ ਕੇ ਫਿਰਦੇ ਹਨ, (ਪਰ) ਉਨ੍ਹਾਂ ਨੂੰ ਕਾਮ ਵਸ ਵਿਚ ਕਰ ਲੈਂਦਾ ਹੈ। ਕਈ ਗ੍ਰਿਹਸਥੀ (ਇਸ ਨੂੰ) ਇਕੱਠਾ ਕਰਦੇ ਹਨ, (ਪਰ ਇਹ) ਉਨ੍ਹਾਂ ਦੀ ਵੀ ਆਪਣੀ ਨਹੀਂ ਬਣਦੀ। ਕਈ ਆਪਣੇ ਆਪ ਨੂੰ ਦਾਨੀ (*ਸਤੀ*) ਅਖਵਾਉਂਦੇ ਹਨ, (ਇਹ) ਉਨ੍ਹਾਂ ਨੂੰ ਵੀ ਬਹੁਤ ਸਤਾਉਂਦੀ ਹੈ। (ਪਰ) ਸਤਿਗੁਰੂ ਦੇ ਚਰਣੀ ਲਗਣ ਨਾਲ ਸਾਨੂੰ ਹਰਿ ਨੇ (ਇਸ ਤੋਂ) ਬਚਾ ਲਿਆ ਹੈ।੨। (ਇਸ ਮਾਇਆ ਨੇ) ਤਪ ਕਰਦੇ ਤਪਸਵੀ ਭੁਲਾ ਦਿੱਤੇ ਹਨ। ਸਭ ਪੰਡਿਤਾਂ ਨੂੰ ਲੋਭ ਵਿਚ ਫਸਾ ਲਿਆ ਹੈ। ਤ੍ਰੈਗੁਣਾਂ ਨੇ

ਤ੍ਰੈ ਗੁਣ ਮੋਹੇ ਮੋਹਿਆ ਆਕਾਸੁ ॥ ਹਮ ਸਤਿਗੁਰ ਰਾਖੇ ਦੇ ਕਰਿ ਹਾਥੁ ॥੩॥
ਗਿਆਨੀ ਕੀ ਹੋਇ ਵਰਤੀ ਦਾਸਿ ॥ ਕਰ ਜੋੜੇ ਸੇਵਾ ਕਰੇ ਅਰਦਾਸਿ ॥
ਜੋ ਤੂੰ ਕਹਹਿ ਸੁ ਕਾਰ ਕਮਾਵਾ ॥ ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥੪॥੧॥

ਆਸਾ ਮਹਲਾ ੫ ॥
ਸਸੁ ਤੇ ਪਿਰਿ ਕੀਨੀ ਵਾਖਿ ॥ ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥
ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥ ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥੧॥
ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥
ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥੧॥ ਰਹਾਉ ॥
ਪ੍ਰਥਮੇ ਤਿਆਗੀ ਹਉਮੈ ਪ੍ਰੀਤਿ ॥ ਦੁਤੀਆ ਤਿਆਗੀ ਲੋਗਾ ਰੀਤਿ ॥
ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ ॥੨॥
ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥
ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥੩॥
ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ ॥
ਜਨਮਿ ਨ ਮਰੈ ਨ ਆਵੈ ਨ ਜਾਇ ॥ ਹਰਿ ਸੇਤੀ ਓਹੁ ਰਹੈ ਸਮਾਇ ॥੪॥੨॥

ਆਸਾ ਮਹਲਾ ੫ ॥
ਨਿਜ ਭਗਤੀ ਸੀਲਵੰਤੀ ਨਾਰਿ ॥ ਰੂਪਿ ਅਨੂਪ ਪੂਰੀ ਆਚਾਰਿ ॥
ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ ॥ ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ ॥੧॥
ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ ॥ ਜਜਿ ਕਾਜਿ ਪਰਥਾਇ ਸੁਹਾਈ ॥੧॥ ਰਹਾਉ॥
ਜਿਚਰੁ ਵਸੀ ਪਿਤਾ ਕੈ ਸਾਥਿ ॥ ਤਿਚਰੁ ਕੰਤੁ ਬਹੁ ਫਿਰੈ ਉਦਾਸਿ ॥
ਕਰਿ ਸੇਵਾ ਸਤ ਪੁਰਖੁ ਮਨਾਇਆ ॥ ਗੁਰਿ ਆਣੀ ਘਰ ਮਹਿ ਤਾ ਸਰਬ ਸੁਖ ਪਾਇਆ॥੨॥
ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥ ਆਗਿਆਕਾਰੀ ਸੁਘੜ ਸਰੂਪ ॥
ਇਛ ਪੂਰੇ ਮਨ ਕੰਤ ਸੁਆਮੀ ॥ ਸਗਲ ਸੰਤੋਖੀ ਦੇਰ ਜੇਠਾਨੀ ॥੩॥
ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥
ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥੪॥੩॥

(ਸਾਰ ਸੰਸਾਰ ਨੂੰ) ਮੋਹ ਲਿਆ ਹੈ ਅਤੇ ਆਕਾਸ਼ (ਦੇ ਵਾਸੀ ਦੇਵਤਿਆਂ ਨੂੰ ਵੀ) ਮੋਹਿਤ ਕਰ ਲਿਆ ਹੈ। ਸਾਨੂੰ ਗੁਰੂ ਨੇ ਹੱਥ ਦੇ ਕੇ (ਮਾਇਆ ਤੋਂ) ਬਚਾ ਲਿਆ ਹੈ।੩। ਦਾਸ ਨਾਨਕ (ਦਾ ਕਥਨ ਹੈ ਕਿ ਮਾਇਆ) ਗਿਆਨੀ (ਸਾਧਕ) ਦੀ ਦਾਸੀ ਹੋ ਕੇ ਵਿਚਰਦੀ ਹੈ। ਹੱਥ ਜੋੜ ਕੇ ਸੇਵਾ ਕਰਦੀ ਹੋਈ ਬੇਨਤੀ ਕਰਦੀ ਹੈ (ਕਿ ਹੇ ਗਿਆਨੀ ਪੁਰਸ਼!) ਜੋ ਤੂੰ ਆਦੇਸ਼ ਦੇਵੇਂ, ਉਹੀ ਕੰਮ ਕਰਾਂ, (ਪਰ ਮੈਂ) ਗੁਰਮੁਖ ਵਿਅਕਤੀ ਦੇ ਨੇੜੇ ਨਹੀਂ ਆਵਾਂਗੀ।੪।੧।

**ਆਸਾ ਮਹਲਾ ੫**

(ਪਰਮਾਤਮਾ ਰੂਪ) ਪਤੀ ਨੇ (ਅਵਿਦਿਆ ਰੂਪ) ਸੱਸ ਤੋਂ ਵਖਰਾ ਕਰ ਲਿਆ ਹੈ। (ਵਖ ਕੀਤੇ ਜਾਣ ਕਾਰਣ ਹੋਏ) ਦੁਖ ਅਤੇ ਸੰਤਾਪ ਨਾਲ ਦਿਰਾਣੀ ਅਤੇ ਜਿਠਾਣੀ (ਅਰਥਾਤ ਆਸ਼ਾ ਅਤੇ ਤ੍ਰਿਸ਼ਨਾ) ਮਰ ਗਈਆਂ ਹਨ। ਘਰ ਦੇ ਜੇਠ (ਅਰਥਾਤ ਧਰਮਰਾਜ) ਦੀ ਮੁਥਾਜੀ ਦੂਰ ਹੋ ਗਈ ਹੈ। ਸੁਘੜ ਅਤੇ ਸੁਜਾਨ ਪਤੀ ਨੇ (ਮੈਨੂੰ ਇਨ੍ਹਾਂ ਤੋਂ) ਬਚਾ ਲਿਆ ਹੈ।੧। ਹੇ ਲੋਕੋ! ਸੁਣੋ, ਮੈਂ (ਪ੍ਰਭੂ ਦਾ) ਪ੍ਰੇਮ-ਰਸ ਪ੍ਰਾਪਤ ਕਰ ਲਿਆ ਹੈ। ਸਤਿਗੁਰੂ ਨੇ ਮੈਨੂੰ ਹਰਿਨਾਮ ਪ੍ਰਦਾਨ ਕਰਵਾਇਆ ਹੈ, (ਜਿਸ ਦੇ ਫਲਸਰੂਪ ਮੈਂ) ਦੁਰਜਨ ਮਾਰ ਲਏ ਹਨ (ਅਤੇ ਕਾਮ, ਕ੍ਰੋਧ ਆਦਿ) ਵੈਰੀ ਨਸ਼ਟ ਕਰ ਦਿੱਤੇ ਹਨ।੧ ਰਹਾਉ। ਸਭ ਤੋਂ ਪਹਿਲਾਂ (ਮੈਂ) ਹਉਮੈ ਨਾਲ ਪ੍ਰੀਤ ਤਿਆਗੀ ਹੈ। ਦੂਜੀ ਲੋਕਚਾਰੀ ਵਾਲੀ ਰੀਤ ਛਡੀ ਹੈ। (ਤੀਜੇ) ਤ੍ਰੈ-ਗੁਣ ਤਿਆਗ ਕੇ ਦੁਸ਼ਮਨ ਅਤੇ ਮਿਤਰ ਨੂੰ ਇਕ-ਸਮਾਨ (ਸਮਝਿਆ ਹੈ)। (ਚੌਥੇ) ਸਾਧ/ਗੁਰੂ ਨੂੰ ਮਿਲ ਕੇ ਤੁਰੀਆ ਗੁਣ ਨੂੰ ਪਛਾਣਿਆ ਹੈ।੨। (ਹੁਣ ਮੈਂ) ਸਹਿਜ ਅਵਸਥਾ ਰੂਪ ਗੁਫਾ ਵਿਚ ਆਸਣ ਜਮਾ ਲਿਆ ਹੈ। (ਮੇਰੇ ਹਿਰਦੇ ਵਿਚ) ਜੋਤਿ ਸਰੂਪ (ਪ੍ਰਭੂ) ਦਾ ਅਨਹਦ ਸ਼ਬਦ ਵਜਣ ਲਗ ਗਿਆ ਹੈ। ਗੁਰੂ ਦੇ ਸ਼ਬਦ ਨੂੰ ਵਿਚਾਰਨ ਨਾਲ (ਮੇਰੇ ਹਿਰਦੇ ਵਿਚ) ਮਹਾ ਆਨੰਦ (ਦੀ ਸਥਿਤੀ ਪੈਦਾ ਹੋ ਗਈ ਹੈ)। (ਉਹ) ਸੋਹਾਗਣ ਇਸਤਰੀ ਧੰਨ ਹੈ ਜੋ (ਪ੍ਰਭੂ ਰੂਪ) ਪਤੀ ਦੇ ਪ੍ਰੇਮ-ਰੰਗ ਵਿਚ ਰੰਗੀ ਗਈ ਹੈ।੩। ਦਾਸ ਨਾਨਕ ਬ੍ਰਹਮ (ਦੇ ਗੁਣਾਂ ਸੰਬੰਧੀ) ਵਿਚਾਰ ਦਾ ਬਖਾਨ ਕਰਦਾ ਹੈ। ਜੋ (ਇਸ ਵਿਚਾਰ ਨੂੰ) ਸੁਣ ਕੇ ਕਮਾਉਂਦਾ ਹੈ, ਉਹ (ਭਵ-ਸਾਗਰ ਤੋਂ) ਪਾਰ ਹੋ ਜਾਂਦਾ ਹੈ। (ਉਹ ਮਨੁੱਖ) ਨ ਜੰਮਦਾ ਹੈ ਅਤੇ ਨ ਮਰਦਾ ਹੈ, ਨ (ਸੰਸਾਰ ਵਿਚ) ਆਉਂਦਾ ਅਤੇ ਨ ਹੀ ਜਾਂਦਾ ਹੈ। ਉਹ ਹਰਿ ਨਾਲ ਲੀਨ ਰਹਿੰਦਾ ਹੈ।੪।੨।

**ਆਸਾ ਮਹਲਾ ੫**

ਆਪਣੇ (ਕੰਮ ਆਉਣ ਵਾਲੀ) ਭਗਤੀ (ਮਾਨੋ) ਚੰਗੇ ਸੁਭਾ ਵਾਲੀ ਇਸਤਰੀ ਹੈ, (ਜੋ) ਰੂਪ ਵਜੋਂ ਅਨੂਪਮ ਹੈ ਅਤੇ ਆਚਾਰ ਪੱਖੋਂ ਪੂਰੀ ਹੈ। ਜਿਸ (ਹਿਰਦੇ ਰੂਪ) ਘਰ ਵਿਚ ਵਸਦੀ ਹੈ, ਉਹ ਘਰ ਸ਼ੋਭਾਸ਼ਾਲੀ ਹੈ। (ਪਰ) ਕਿਸੇ ਵਿਰਲੇ ਜੀਵ ਨੇ ਗੁਰੂ ਦੀ ਸਿਖਿਆ ਦੁਆਰਾ ਪ੍ਰਾਪਤ ਕੀਤੀ ਹੈ।੧। ਗੁਰੂ ਨੂੰ ਮਿਲ ਪੈਣ ਨਾਲ ਅਸੀਂ ਸ੍ਰੇਸ਼ਠ ਕਰਮਾਚਾਰ ਵਾਲੀ ਇਸਤਰੀ (ਪ੍ਰਾਪਤ ਕੀਤੀ ਹੈ ਜੋ) ਯੱਗ ਅਤੇ ਵਿਆਹ-ਕਾਰਜ ਲਈ ਸੋਹਣੀ ਫਬਦੀ ਹੈ।੧ ਰਹਾਉ। ਜਦੋਂ ਤਕ (ਇਹ ਆਪਣੇ) ਪਿਤਾ (ਅਰਥਾਤ ਗੁਰੂ) ਨਾਲ ਵਸਦੀ ਸੀ, ਉਦੋਂ ਤਕ (ਜਿਗਿਆਸੂ ਰੂਪ) ਪਤੀ ਬਹੁਤ ਉਦਾਸ ਫਿਰਦਾ ਸੀ। (ਜਿਸ ਵੇਲੇ) ਸੇਵਾ ਕਰਕੇ ਪ੍ਰਭੂ ਨੂੰ ਪ੍ਰਸੰਨ ਕਰ ਲਿਆ, (ਉਸ ਵੇਲੇ) ਗੁਰੂ ਨੇ (ਜਿਗਿਆਸੂ ਦੇ ਹਿਰਦੇ ਰੂਪ) ਘਰ ਵਿਚ ਲਿਆ ਕੇ ਬਿਠਾ ਦਿੱਤੀ, ਤਦ ਸਭ ਤਰ੍ਹਾਂ ਦਾ (ਆਤਮਿਕ) ਸੁਖ ਪ੍ਰਾਪਤ ਹੋ ਗਿਆ।੨। (ਭਗਤੀ ਰੂਪ ਇਹ ਇਸਤਰੀ) ਬਤੀ ਪ੍ਰਕਾਰ ਦੇ ਸ਼ੁਭ ਲੱਛਣਾਂ ਵਾਲੀ ਹੈ ਅਤੇ ਸੱਚ (ਆਦਿ ਇਸ ਦੀ) ਸੰਤਾਨ ਅਤੇ ਪੁੱਤਰ ਹਨ। (ਇਹ ਬੜੀ) ਅਗਿਆਕਾਰੀ ਅਤੇ ਸੁਘੜ ਸਰੂਪ ਵਾਲੀ ਹੈ। ਇਹ ਪਤੀ ਸੁਆਮੀ ਦੇ ਮਨ ਦੀ (ਹਰ) ਇੱਛਾ ਪੂਰੀ ਕਰਦੀ ਹੈ। ਦਿਰਾਣੀ ਅਤੇ ਜਿਠਾਣੀ ਨੂੰ ਸਭ ਤਰ੍ਹਾਂ ਦਾ ਸੰਤੋਸ਼ ਦਿੰਦੀ ਹੈ।੩। (ਇਹ) ਸਾਰੇ ਪਰਿਵਾਰ ਵਿਚ ਸ੍ਰੇਸ਼ਠ ਹੈ। ਦੇਵਰ ਅਤੇ ਜੇਠ (ਰੂਪ ਗਿਆਨ ਅਤੇ ਕਰਮ ਇੰਦ੍ਰੀਆਂ) ਨੂੰ ਮਤਾਂ ਦਿੰਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਉਹ (ਹਿਰਦੇ ਰੂਪ) ਘਰ ਧੰਨ ਹੈ ਜਿਸ ਵਿਚ ਇਹ ਆ ਕੇ ਪ੍ਰਗਟ ਹੁੰਦੀ ਹੈ (ਅਤੇ ਉਸ ਵਿਅਕਤੀ ਦਾ ਜੀਵਨ) ਸੁਖ ਆਨੰਦ ਨਾਲ ਬੀਤਦਾ ਹੈ।੪।੩।

ਆਸਾ ਮਹਲਾ ੫ ॥
ਮਤਾ ਕਰਉ ਸੋ ਪਕਨਿ ਨ ਦੇਈ ॥ ਸੀਲ ਸੰਜਮ ਕੈ ਨਿਕਟਿ ਖਲੋਈ ॥
ਵੇਸ ਕਰੇ ਬਹੁ ਰੂਪ ਦਿਖਾਵੈ ॥ ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ ॥੧॥
ਘਰ ਕੀ ਨਾਇਕਿ ਘਰ ਵਾਸੁ ਨ ਦੇਵੈ ॥ ਜਤਨ ਕਰਉ ਉਰਝਾਇ ਪਰੇਵੈ ॥੧॥ ਰਹਾਉ ॥
ਧੁਰ ਕੀ ਭੇਜੀ ਆਈ ਆਮਰਿ ॥ ਨਉ ਖੰਡ ਜੀਤੇ ਸਭਿ ਥਾਨ ਥਨੰਤਰ ॥
ਤਟਿ ਤੀਰਥਿ ਨ ਛੋਡੈ ਜੋਗ ਸੰਨਿਆਸ ॥ ਪੜਿ ਥਾਕੇ ਸਿੰਮ੍ਰਿਤਿ ਬੇਦ ਅਭਿਆਸ ॥੨॥
ਜਹ ਬੈਸਉ ਤਹ ਨਾਲੇ ਬੈਸੈ ॥ ਸਗਲ ਭਵਨ ਮਹਿ ਸਬਲ ਪ੍ਰਵੇਸੈ ॥
ਹੋਛੀ ਸਰਣਿ ਪਇਆ ਰਹਣੁ ਨ ਪਾਈ ॥ ਕਹੁ ਮੀਤਾ ਹਉ ਕੈ ਪਹਿ ਜਾਈ ॥੩॥
ਸੁਣਿ ਉਪਦੇਸੁ ਸਤਿਗੁਰ ਪਹਿ ਆਇਆ ॥ ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ॥
ਨਿਜ ਘਰਿ ਵਸਿਆ ਗੁਣ ਗਾਇ ਅਨੰਤਾ ॥ ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ ॥੪॥
ਘਰੁ ਮੇਰਾ ਇਹ ਨਾਇਕਿ ਹਮਾਰੀ ॥
ਇਹ ਆਮਰਿ ਹਮ ਗੁਰਿ ਕੀਏ ਦਰਬਾਰੀ ॥੧॥ ਰਹਾਉ ਦੂਜਾ ॥੪॥੪॥

ਆਸਾ ਮਹਲਾ ੫ ॥
ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥ ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥
ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥ ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥੧॥
ਮਹਾ ਅਨੰਦ ਅਚਿੰਤ ਸਹਜਾਇਆ ॥ ਦੁਸਮਨ ਦੂਤ ਮੁਏ ਸੁਖੁ ਪਾਇਆ ॥੧॥ ਰਹਾਉ ॥
ਸਤਿਗੁਰਿ ਮੋ ਕਉ ਦੀਆ ਉਪਦੇਸੁ ॥ ਜੀਉ ਪਿੰਡੁ ਸਭੁ ਹਰਿ ਕਾ ਦੇਸੁ ॥
ਜੋ ਕਿਛੁ ਕਰੀ ਸੁ ਤੇਰਾ ਤਾਣੁ ॥ ਤੂੰ ਮੇਰੀ ਓਟ ਤੂੰਹੈ ਦੀਬਾਣੁ ॥੨॥
ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥ ਆਨ ਨ ਬੀਆ ਤੇਰੀ ਸਮਸਰਿ ॥
ਤੇਰੇ ਸੇਵਕ ਕਉ ਕਿਸ ਕੀ ਕਾਣਿ ॥ ਸਾਕਤੁ ਭੂਲਾ ਫਿਰੈ ਬੇਬਾਣਿ ॥੩॥
ਤੇਰੀ ਵਡਿਆਈ ਕਹੀ ਨ ਜਾਇ ॥ ਜਹ ਕਹ ਰਾਖਿ ਲੈਹਿ ਗਲਿ ਲਾਇ ॥
ਨਾਨਕ ਦਾਸ ਤੇਰੀ ਸਰਣਾਈ ॥ ਪ੍ਰਭਿ ਰਾਖੀ ਪੈਜ ਵਜੀ ਵਾਧਾਈ ॥੪॥੫॥

ਆਸਾ ਮਹਲਾ ੫ ॥
ਪਰਦੇਸੁ ਝਾਗਿ ਸਉਦੇ ਕਉ ਆਇਆ ॥ ਵਸਤੁ ਅਨੂਪ ਸੁਣੀ ਲਾਭਾਇਆ ॥
ਗੁਣ ਰਾਸਿ ਬੰਨ੍ਹਿ ਪਲੈ ਆਨੀ ॥ ਦੇਖਿ ਰਤਨੁ ਇਹੁ ਮਨੁ ਲਪਟਾਨੀ ॥੧॥

**ਆਸਾ ਮਹਲਾ ੫**

(ਆਤਮਿਕ ਉੱਨਤੀ ਲਈ ਜੋ ਵੀ ਮੈਂ) ਸਲਾਹ ਕਰਦਾ ਹਾਂ, ਉਸ ਨੂੰ (ਇਹ ਮਾਇਆ) ਸਿਰੇ ਨਹੀਂ ਚੜ੍ਹਨ ਦਿੰਦੀ। ਸ਼ਾਲੀਨ ਸੁਭਾ ਅਤੇ ਸੰਜਮ ਦੇ ਨੇੜੇ ਖਲੋਤੀ ਹੈ (ਉਨ੍ਹਾਂ ਨੂੰ ਮੇਰੇ ਨੇੜੇ ਫਟਣ ਨਹੀਂ ਦਿੰਦੀ)। (ਇਹ ਕਈ) ਵੇਸ ਕਰਦੀ ਹੈ ਅਤੇ ਬਹੁਤ ਰੂਪ ਵਿਖਾਉਂਦੀ ਹੈ। (ਇਹ ਮੈਨੂੰ ਹਿਰਦੇ ਰੂਪ) ਘਰ ਵਿਚ ਸਥਿਤ ਨਹੀਂ ਹੋਣ ਦਿੰਦੀ ਅਤੇ ਵਖ ਵਖ ਤਰ੍ਹਾਂ ਨਾਲ ਭਰਮਾਉਂਦੀ ਹੈ।੧। (ਇਹ ਮਾਇਆ ਹਿਰਦੇ ਰੂਪ ਘਰ ਦੀ) ਨਾਇਕਾ ਬਣੀ ਬੈਠੀ ਹੈ (ਅਤੇ ਮੈਨੂੰ) ਘਰ ਵਿਚ ਵਸਣ ਨਹੀਂ ਦਿੰਦੀ। (ਜੇ ਮੈਂ ਵਸਣ ਦਾ ਕੋਈ) ਯਤਨ ਕਰਦਾ ਹਾਂ, (ਤਾਂ) ਉਲਝਣਾਂ ਵਿਚ ਫਸਾ (*ਪਰੇਵੈ*) ਦਿੰਦੀ ਹੈ।੧ ਰਹਾਉ। ਧੁਰੋਂ ਭੇਜੀ ਹੋਈ (ਇਹ ਮਾਇਆ) ਸੇਵਕਾ (*ਆਮਿਰ*) ਵਜੋਂ ਆਈ ਸੀ (ਪਰ ਇਹ ਮਾਲਕ ਬਣ ਬੈਠੀ ਹੈ)। (ਇਸ ਨੇ) ਨੌਂ ਖੰਡ ਅਤੇ ਸਭ ਥਾਨ-ਥਨਾਂਤਰ ਜਿਤ ਲਏ ਹਨ। (ਇਸ ਨੇ ਨਦੀਆਂ ਦੇ) ਕੰਢਿਆਂ ਉਤੇ ਬਣੇ ਤੀਰਥਾਂ (ਵਿਚ ਬੈਠ ਕੇ) ਜੋਗ ਅਤੇ ਸੰਨਿਆਸ (ਧਾਰਣ ਕਰਨ ਵਾਲਿਆਂ ਨੂੰ ਵੀ) ਨਹੀਂ ਛਡਿਆ। ਵੇਦ ਅਤੇ ਸਮ੍ਰਿਤੀਆਂ (ਪੜ੍ਹਨ ਦਾ) ਅਭਿਆਸ ਕਰਨ ਵਾਲੇ (ਪੰਡਿਤ ਵੀ ਇਸ ਦੇ ਸਾਹਮਣੇ) ਹਾਰ ਗਏ ਹਨ।੨। (ਮੈਂ) ਜਿਥੇ ਬਹਿੰਦਾ ਹਾਂ, ਉਥੇ ਨਾਲ ਹੀ ਬੈਠਦੀ ਹੈ। ਸਾਰਿਆਂ ਭਵਨਾਂ (ਲੋਕਾਂ) ਵਿਚ ਬਲ ਸਹਿਤ ਪ੍ਰਵੇਸ਼ ਕਰਦੀ ਹੈ। ਮਾੜੀ ਸ਼ਰਣ ਵਿਚ ਪਿਆਂ (ਇਹ) ਪਿਛਾ ਨਹੀਂ ਛਡਦੀ। ਹੇ (ਸਤਸੰਗੀ) ਮਿਤਰ! ਦਸ, ਮੈਂ ਕਿਸ ਪਾਸ ਜਾਵਾਂ।੩। (ਮਿਤਰ ਦਾ) ਸੁਝਾਉ ਸੁਣ ਕੇ (ਮੈਂ) ਸਤਿਗੁਰੂ ਪਾਸ ਆਇਆ ਹਾਂ। ਗੁਰੂ ਨੇ ਹਰਿ ਹਰਿ ਨਾਮ ਦਾ ਮੈਨੂੰ ਮੰਤ੍ਰ ਦ੍ਰਿੜ੍ਹ ਕਰ ਦਿੱਤਾ ਹੈ। ਅਨੰਤ ਪ੍ਰਭੂ ਦੇ ਗੁਣ ਗਾ ਕੇ (ਹੁਣ) ਆਪਣੇ (ਹਿਰਦੇ ਰੂਪ) ਘਰ ਵਿਚ ਵਸਿਆ ਹਾਂ। ਨਾਨਕ (ਦਾ ਕਥਨ ਹੈ ਕਿ ਮੈਨੂੰ) ਪ੍ਰਭੂ ਮਿਲ ਪਿਆ ਹੈ (ਅਤੇ ਮੈਂ ਮਾਇਆ ਦੇ ਡਰ ਤੋਂ) ਨਿਸਚਿੰਤ ਹੋ ਗਿਆ ਹਾਂ।੪। (ਹੁਣ ਹਿਰਦੇ ਰੂਪ) ਘਰ ਮੇਰਾ ਹੋ ਗਿਆ ਹੈ ਅਤੇ ਇਹ ਨਾਇਕਾ ਬਣੀ (ਮਾਇਆ) ਸਾਡੀ (ਦਾਸੀ ਬਣ ਗਈ ਹੈ)। ਇਹ ਸੇਵਕਾ ਅਤੇ ਅਸੀਂ ਗੁਰੂ ਦੇ ਦਰਬਾਰੀ ਬਣ ਗਏ ਹਾਂ।੧ ਰਹਾਉ ਦੂਜਾ।੪।੪।

**ਆਸਾ ਮਹਲਾ ੫**

ਪਹਿਲਾਂ ਇਹ ਸਲਾਹ ਕੀਤੀ ਕਿ (ਵੈਰੀ ਸੁਲਹੀ ਖਾਂ ਨੂੰ) ਚਿੱਠੀ ਭੇਜਾਂ। ਦੂਜੀ ਸਲਾਹ ਇਹ ਹੋਈ ਕਿ (ਉਸ ਪਾਸ) ਦੋ ਬੰਦੇ ਭੇਜੇ ਜਾਣ। ਤੀਜੀ ਸਲਾਹ (ਇਹ ਸੀ ਕਿ) ਕੁਝ ਹੋਰ ਉਪਾ ਕਰਾਂ। ਹੇ ਪ੍ਰਭੂ! ਮੈਂ ਸਭ ਕੁਝ ਛਡ ਕੇ ਤੈਨੂੰ ਹੀ ਧਿਆਇਆ ਹੈ।੧। (ਸਿਮਰਨ ਨਾਲ) ਮਹਾ ਆਨੰਦ ਅਤੇ ਚਿੰਤਾ-ਰਹਿਤ ਸਹਿਜ ਅਵਸਥਾ (ਪ੍ਰਾਪਤ ਹੋ ਗਈ ਹੈ)। ਦੁਸ਼ਮਨ ਅਤੇ ਵੈਰੀ ਮਰ ਗਏ (ਅਤੇ ਆਤਮਿਕ) ਸੁਖ ਪ੍ਰਾਪਤ ਹੋ ਗਿਆ।੧ ਰਹਾਉ। ਸਤਿਗੁਰੂ ਨੇ ਮੈਨੂੰ ਉਪਦੇਸ਼ ਦਿੱਤਾ ਕਿ ਜਿੰਦ ਅਤੇ ਸ਼ਰੀਰ ਸਭ ਹਰਿ ਦੀ ਸਲਤਨਤ ਹੈ। (ਮੈਂ) ਜੋ ਕੁਝ ਕਰਦਾ ਹਾਂ, ਸਭ ਤੇਰੇ ਜ਼ੋਰ (*ਤਾਣੁ*) ਨਾਲ ਕਰਦਾ ਹਾਂ। ਤੂੰ ਮੇਰੀ ਓਟ ਹੈ ਅਤੇ ਤੂੰ ਹੀ ਮੇਰਾ ਆਸਰਾ (*ਦੀਬਾਣੁ*) ਹੈਂ।੨। ਹੇ ਪ੍ਰਭੂ! ਤੈਨੂੰ ਛਡ ਕੇ ਕਿਸ ਪਾਸ ਜਾਈਏ, (ਕਿਉਂਕਿ) ਤੇਰੇ ਬਰਾਬਰ ਹੋਰ ਕੋਈ ਦੂਜਾ ਨਹੀਂ ਹੈ। ਤੇਰੇ ਸੇਵਕ ਨੂੰ ਕਿਸ ਦੀ ਮੁਥਾਜੀ ਹੈ? ਮਨਮੁਖ ਜੰਗਲ ਵਿਚ ਭਟਕਦਾ ਫਿਰਦਾ ਹੈ।੩। (ਹੇ ਪ੍ਰਭੂ!) ਤੇਰੀ ਮਹਾਨਤਾ ਦਾ ਬਖਾਨ ਨਹੀਂ ਕੀਤਾ ਜਾ ਸਕਦਾ। ਜਿਥੇ ਕਿਥੇ (ਤੂੰ ਆਪਣੇ ਸੇਵਕ ਨੂੰ) ਗੱਲ ਨਾਲ ਲਗਾ ਕੇ ਬਚਾ ਲੈਂਦਾ ਹੈਂ। ਦਾਸ ਨਾਨਕ ਤੇਰੀ ਸ਼ਰਣ ਵਿਚ ਹੈ। (ਇਸ ਤਰ੍ਹਾਂ) ਪ੍ਰਭੂ ਨੇ (ਮੇਰੀ) ਪਤ ਬਚਾ ਲਈ ਹੈ ਅਤੇ ਵਧਾਈ ਦੇ (ਵਾਜੇ) ਵਜੇ ਹਨ (ਅਰਥਾਤ ਖ਼ੁਸ਼ੀ ਦਾ ਮਾਹੌਲ ਬਣ ਗਿਆ ਹੈ)।੪।੫।

**ਆਸਾ ਮਹਲਾ ੫**

(ਜਨਮਾਂ-ਜਨਮਾਂਤਰਾਂ ਦੇ ਕਈ) ਪਰਾਏ ਦੇਸ ਲੰਘ ਕੇ (ਤੇਰੇ ਪਾਸ ਨਾਮ ਰੂਪ) ਸੌਦੇ ਲਈ ਆਇਆ ਹਾਂ। (ਮੈਂ) ਸੁਣਿਆ ਹੈ ਕਿ (ਨਾਮ ਰੂਪ) ਵਸਤੂ ਅਨੂਪਮ ਅਤੇ ਲਾਭਦਾਇਕ ਹੈ। (ਮੈਂ) ਗੁਣਾਂ ਦੀ ਪੂੰਜੀ ਪੱਲੇ ਬੰਨ੍ਹੇ ਕੇ ਲਿਆਉਂਦੀ ਹੈ। (ਨਾਮ ਰੂਪ) ਰਤਨ ਵੇਖ ਕੇ (ਮੇਰਾ) ਇਹ ਮਨ ਲੋਭਾਇਮਾਨ

ਸਾਹ ਵਾਪਾਰੀ ਦੁਆਰੈ ਆਏ ॥ ਵਖਰੁ ਕਾਢਹੁ ਸਉਦਾ ਕਰਾਏ ॥੧॥ ਰਹਾਉ ॥
ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥
ਵਿਸਟੁ ਸੁਭਾਈ ਪਾਇਆ ਮੀਤ ॥ ਸਉਦਾ ਮਿਲਿਆ ਨਿਹਚਲ ਚੀਤ ॥੨॥
ਭਉ ਨਹੀ ਤਸਕਰ ਪਉਣ ਨ ਪਾਨੀ ॥ ਸਹਜਿ ਵਿਹਾਝੀ ਸਹਜਿ ਲੈ ਜਾਨੀ ॥
ਸਤ ਕੈ ਖਟਿਐ ਦੁਖੁ ਨਹੀ ਪਾਇਆ ॥ ਸਹੀ ਸਲਾਮਤਿ ਘਰਿ ਲੈ ਆਇਆ ॥੩॥
ਮਿਲਿਆ ਲਾਹਾ ਭਏ ਅਨੰਦ ॥ ਧੰਨੁ ਸਾਹ ਪੂਰੇ ਬਖਸਿੰਦ ॥
ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ ॥ਸਹਲੀ ਖੇਪ ਨਾਨਕੁ ਲੈ ਆਇਆ॥੪॥੬॥

ਆਸਾ ਮਹਲਾ ੫ ॥
ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ ॥ ਨਹ ਦੇਖਿਓ ਰੂਪ ਰੰਗ ਸੀਗਾਰੋ ॥
ਚਜ ਅਚਾਰ ਕਿਛੁ ਬਿਧਿ ਨਹੀ ਜਾਨੀ ॥ ਬਾਹ ਪਕਰਿ ਪ੍ਰਿਅ ਸੇਜੈ ਆਨੀ ॥੧॥
ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥
ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ ਅਜਾਨਾ ॥੧॥ ਰਹਾਉ॥
ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ॥
ਆਂਗਨਿ ਮੇਰੈ ਸੋਭਾ ਚੰਦ ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥੨॥
ਬਸਤ੍ਰ ਹਮਾਰੇ ਰੰਗਿ ਚਲੂਲ ॥ ਸਗਲ ਆਭਰਣ ਸੋਭਾ ਕੰਠਿ ਫੂਲ ॥
ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ ॥ ਦੁਸਟ ਦੂਤ ਕੀ ਚੂਕੀ ਕਾਨਿ ॥੩॥
ਸਦ ਖੁਸੀਆ ਸਦਾ ਰੰਗ ਮਾਣੇ ॥ ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ ॥
ਕਹੁ ਨਾਨਕ ਜਉ ਪਿਰਹਿ ਸੀਗਾਰੀ ॥ ਥਿਰੁ ਸੋਹਾਗਨਿ ਸੰਗਿ ਭਤਾਰੀ ॥੪॥੭॥

ਆਸਾ ਮਹਲਾ ੫ ॥
ਦਾਨੁ ਦੇਇ ਕਰਿ ਪੂਜਾ ਕਰਨਾ ॥ ਲੈਤ ਦੇਤ ਉਨ੍ਹ ਮੂਕਰਿ ਪਰਨਾ ॥
ਜਿਤੁ ਦਰਿ ਤੁਮ੍ਹ ਹੈ ਬ੍ਰਾਹਮਣ ਜਾਣਾ ॥ ਤਿਤੁ ਦਰਿ ਤੂੰਹੀ ਹੈ ਪਛੁਤਾਣਾ ॥੧॥
ਐਸੇ ਬ੍ਰਾਹਮਣ ਡੂਬੇ ਭਾਈ ॥ ਨਿਰਾਪਰਾਧ ਚਿਤਵਹਿ ਬੁਰਿਆਈ ॥੧॥ ਰਹਾਉ ॥
ਅੰਤਰਿ ਲੋਭੁ ਫਿਰਹਿ ਹਲਕਾਏ ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ ॥
ਮਾਇਆ ਮੂਠਾ ਚੇਤੈ ਨਾਹੀ ॥ ਭਰਮੇ ਭੂਲਾ ਬਹੁਤੀ ਰਾਹੀ ॥੨॥
ਬਾਹਰਿ ਭੇਖ ਕਰਹਿ ਘਨੇਰੇ ॥ ਅੰਤਰਿ ਬਿਖਿਆ ਉਤਰੀ ਘੇਰੇ ॥

ਹੋ ਗਿਆ ਹੈ।੧। ਹੇ ਸ਼ਾਹ (ਅਰਥਾਤ ਗੁਰੂ)! (ਤੇਰੇ) ਦੁਆਰ ਉੱਤੇ ਵਪਾਰੀ ਆਏ ਹਨ। (ਨਾਮ ਰੂਪ) ਸੌਦਾ ਬਾਹਰ ਕਢੋ (ਤਾਂ ਜੋ) ਸੌਦਾ ਕਰੀਏ।੧।ਰਹਾਉ। (ਮੈਨੂੰ) ਸ਼ਾਹ (ਪ੍ਰਭੂ) ਨੇ ਸ਼ਾਹ (ਗੁਰੂ) ਪਾਸ ਭੇਜਿਆ ਹੈ। (ਗੁਰੂ ਦੇ ਦੁਆਰ ਤੋਂ ਮੈਨੂੰ) ਅਮੋਲ (ਨਾਮ ਰੂਪ) ਰਤਨ ਪ੍ਰਾਪਤ ਹੋਇਆ ਹੈ ਜੋ ਅਮੋਲਕ ਪੂੰਜੀ ਹੈ। ਉਤਮ ਸੁਭਾ ਵਾਲਾ ਵਿਚੋਲਾ (*ਵਿਸਟੁ*) ਮਿਤਰ ਮਿਲ ਪਿਆ ਹੈ। (ਉਸ ਪਾਸੋਂ ਨਾਮ ਰੂਪ) ਸੌਦਾ ਮਿਲ ਗਿਆ ਹੈ ਅਤੇ ਚਿਤ ਸਥਿਰ ਹੋ ਗਿਆ ਹੈ।੨। (ਇਸ ਸੌਦੇ ਨੂੰ) ਚੋਰਾਂ ਦਾ ਡਰ ਨਹੀਂ, ਨ ਪੌਣ ਅਤੇ ਪਾਣੀ (ਦਾ ਭੈ ਹੈ)। (ਮੈਂ) ਸਹਿਜ ਸੁਭਾ (ਇਹ ਸੌਦਾ) ਖ਼ਰੀਦਿਆ ਹੈ ਅਤੇ ਸਥਿਰ ਚਿਤ ਨਾਲ (ਇਸ ਸੌਦੇ ਨੂੰ) ਲੈ ਕੇ ਜਾ ਰਿਹਾ ਹਾਂ। ਸੱਚੀ ਨੀਅਤ ਕਾਰਣ (ਇਹ ਸੌਦਾ) ਵਿਹਾਜਿਆ ਹੈ (ਅਤੇ ਕਿਸੇ ਪ੍ਰਕਾਰ ਦਾ ਕੋਈ) ਦੁਖ ਨਹੀਂ ਪਾਇਆ ਹੈ। (ਉਸ ਸੌਦੇ ਨੂੰ) ਪੂਰੀ ਸੰਭਾਲ ਨਾਲ (ਹਿਰਦੇ ਰੂਪ) ਘਰ ਵਿਚ ਲੈ ਆਇਆ ਹਾਂ।੩। (ਨਾਮ ਰੂਪ ਸੌਦੇ ਤੋਂ ਮੈਨੂੰ) ਲਾਭ ਪ੍ਰਾਪਤ ਹੋਇਆ ਹੈ ਅਤੇ ਆਨੰਦਿਤ ਹੋ ਗਿਆ ਹਾਂ। ਬਖ਼ਸ਼ਣਹਾਰ ਪੂਰਾ ਸ਼ਾਹ/ਗੁਰੂ ਧੰਨ ਹੈ। ਇਹ ਸੌਦਾ ਕਿਸੇ ਵਿਰਲੇ ਗੁਰਮੁਖ ਨੇ ਪ੍ਰਾਪਤ ਕੀਤਾ ਹੈ। (ਇਸ ਤਰ੍ਹਾਂ) ਨਾਨਕ ਲਾਭਦਾਇਕ ਸੌਦਾ (*ਖੇਪ*) ਲੈ ਆਇਆ ਹੈ।੪।੬।

**ਆਸਾ ਮਹਲਾ ੫**

(ਹੇ ਸਖੀ! ਮੇਰੇ ਸੁਆਮੀ ਨੇ) ਮੇਰੇ ਗੁਣ ਅਤੇ ਔਗੁਣ ਨੂੰ ਬਿਲਕੁਲ ਨਹੀਂ ਵਿਚਾਰਿਆ। ਨ ਹੀ (ਮੇਰੇ) ਰੂਪ, ਰੰਗ ਅਤੇ ਸ਼ਿੰਗਾਰ ਨੂੰ ਵੇਖਿਆ ਹੈ। (ਮੇਰੇ) ਚਜ, ਆਚਾਰ (ਅਤੇ ਜੀਵਨ ਦੀ) ਵਿਧੀ ਬਾਰੇ ਵੀ ਕੁਝ ਨਹੀਂ ਜਾਣਿਆ ਹੈ। (ਸਗੋਂ ਖ਼ੁਦ) ਬਾਹੋਂ ਪਕੜ ਕੇ ਪ੍ਰੀਤਮ ਨੇ (ਮੈਨੂੰ) ਸੇਜ ਉੱਤੇ ਲਿਆਉਂਦਾ ਹੈ।੧। ਹੇ ਸਖੀ! ਸੁਣੋ, (ਮੇਰੇ ਪਰਮਾਤਮਾ ਰੂਪ) ਪਤੀ ਨੇ ਮੇਰੀ ਸੰਭਾਲ ਕੀਤੀ ਹੈ। (ਮੇਰੇ) ਮੱਥੇ ਉੱਤੇ ਹੱਥ ਰਖ ਕੇ (ਮੈਨੂੰ) ਆਪਣਾ ਬਣਾ ਕੇ ਰਖ ਲਿਆ ਹੈ, (ਪਰ) ਇਹ ਨਾਸਮਝ ਲੋਕ (ਇਸ ਭੇਦ ਨੂੰ) ਕੀ ਸਮਝਣ।੧।ਰਹਾਉ। ਮੇਰਾ ਸੋਹਾਗ ਹੁਣ ਸੁਸ਼ੋਭਿਤ ਹੋਇਆ ਹੈ। (ਮੈਨੂੰ) ਪਤੀ ਮਿਲ ਪਿਆ ਹੈ (ਜਿਸ ਨੇ) ਮੇਰਾ ਸਾਰਾ ਦੁਖ (ਚੰਗੀ ਤਰ੍ਹਾਂ) ਵੇਖਿਆ ਹੈ। ਮੇਰੇ (ਹਿਰਦੇ ਰੂਪ) ਵੇਹੜੇ ਵਿਚ ਸ਼ੋਭਾ ਦਾ ਚੰਦ੍ਰਮਾ ਚੜ੍ਹ ਪਿਆ ਹੈ। ਰਾਤ ਦਿਨ ਪ੍ਰੀਤਮ ਨਾਲ ਆਨੰਦ (ਮਾਣ ਰਹੀ ਹਾਂ)।੨। ਮੇਰੇ ਬਸਤ੍ਰ ਗੂੜ੍ਹੇ ਲਾਲ ਰੰਗ (ਚਲੂਲ) ਵਿਚ ਰੰਗੇ ਹੋਏ ਹਨ। ਸਾਰੇ ਗਹਿਣੇ (*ਆਭਰਣ*) ਅਤੇ ਗਲੇ ਵਿਚ ਫੁਲਾਂ ਦੀ ਮਾਲਾ ਸ਼ੋਭਾ ਪਾ ਰਹੀ ਹੈ। (ਜਦ) ਪ੍ਰੀਤਮ ਨੇ ਮਿਹਰ ਦੀ ਦ੍ਰਿਸ਼ਟੀ ਨਾਲ ਵੇਖਿਆ, (ਤਾਂ ਮੈਂ) ਸਭ ਪ੍ਰਕਾਰ ਦੇ ਖ਼ਜ਼ਾਨੇ ਪ੍ਰਾਪਤ ਕਰ ਲਏ। (ਹੁਣ) ਦੁਸ਼ਟਾਂ ਅਤੇ ਵੈਰੀਆਂ ਦੀ ਮੁਥਾਜੀ ਖ਼ਤਮ ਹੋ ਗਈ।੩। (ਹੁਣ) ਸਦਾ ਖ਼ੁਸ਼ੀਆਂ ਅਤੇ ਸਦਾ (ਪ੍ਰੇਮ ਦਾ) ਆਨੰਦ ਮਾਣ ਰਹੀ ਹਾਂ। ਨੌਂ ਨਿਧੀਆਂ (ਜਿਤਨਾ ਅਮੋਲਕ) ਨਾਮ (ਹਿਰਦੇ ਰੂਪ) ਘਰ ਵਿਚ (ਆ ਗਿਆ ਹੈ ਅਤੇ ਪੂਰੀ ਤਰ੍ਹਾਂ) ਤ੍ਰਿਪਤ ਹੋ ਗਈ ਹਾਂ। ਨਾਨਕ ਦਾ ਕਥਨ ਹੈ ਕਿ ਜਦ (ਪਰਮਾਤਮਾ ਰੂਪ) ਪਤੀ ਨੇ ਸ਼ਿੰਗਾਰ ਦਿੱਤਾ, (ਤਾਂ ਮੈਂ) ਪਤੀ ਦੇ ਸੰਗ ਨਾਲ ਸਥਾਈ ਸੋਹਾਗਣ ਬਣ ਗਈ।੪।੭।

**ਆਸਾ ਮਹਲਾ ੫**

(ਬ੍ਰਾਹਮਣਾਂ ਨੂੰ) ਦਾਨ ਦੇ ਕੇ (ਜਜਮਾਨ ਉਨ੍ਹਾਂ ਦੀ) ਪੂਜਾ ਕਰਦੇ ਹਨ, (ਪਰ) ਉਹ (ਬ੍ਰਾਹਮਣ) ਲੈਂਦੇ ਦਿੰਦੇ ਹੋਏ ਵੀ ਮੁਕਰੇ ਰਹਿੰਦੇ ਹਨ। ਹੇ ਬ੍ਰਾਹਮਣ! ਜਿਸ (ਪ੍ਰਭੂ ਦੇ) ਦਰ 'ਤੇ ਤੂੰ ਜਾਣਾ ਹੈ, ਉਸ ਦਰ 'ਤੇ (ਪਹੁੰਚ ਕੇ) ਤੂੰ ਹੀ ਪਛਤਾਵੇਂਗਾ।੧। ਹੇ ਭਾਈ! ਅਜਿਹੇ ਬ੍ਰਾਹਮਣ (ਭਵਸਾਗਰ ਵਿਚ) ਡੁਬੇ ਹੋਏ (ਸਮਝੋ), ਜੋ ਬੇਕਸੂਰ (ਜਜਮਾਨਾਂ ਦੀ ਵੀ) ਬੁਰਾਈ ਸੋਚਦੇ ਰਹਿੰਦੇ ਹਨ।੧।ਰਹਾਉ। (ਇਹ ਮਨ) ਅੰਦਰਲੇ ਲੋਭ ਕਾਰਣ ਹਲਕੇ ਹੋਏ ਫਿਰਦੇ ਹਨ। (ਦੂਜਿਆਂ ਦੀ) ਨਿੰਦਿਆ ਕਰਦੇ ਹਨ ਅਤੇ ਸਿਰ ਉੱਤੇ (ਨਿੰਦਿਆ ਦਾ) ਭਾਰ ਚੁਕੀ ਫਿਰਦੇ ਹਨ। ਮਾਇਆ ਦਾ ਠਗਿਆ ਹੋਇਆ (ਬ੍ਰਾਹਮਣ ਉਸ ਪ੍ਰਭੂ ਨੂੰ) ਚਿਤਾਰਦਾ ਨਹੀਂ ਹੈ। (ਮਾਇਆ ਦੇ) ਭਰਮ ਵਿਚ ਭੁਲਿਆ, ਬਹੁਤਿਆਂ ਰਸਤਿਆਂ (ਉੱਤੇ ਖ਼ੁਆਰ ਹੋਇਆ ਫਿਰਦਾ ਰਹਿੰਦਾ ਹੈ)।੨। (ਉਹ) ਬਾਹਰੋਂ ਬਹੁਤ ਭੇਖ ਕਰਦਾ ਹੈ, (ਪਰ ਉਸ ਦੇ) ਅੰਦਰ

ਅਵਰ ਉਪਦੇਸੈ ਆਪਿ ਨ ਬੂਝੈ ॥ ਐਸਾ ਬ੍ਰਾਹਮਣੁ ਕਹੀ ਨ ਸੀਝੈ ॥੩॥
ਮੂਰਖ ਬਾਮਣ ਪ੍ਰਭੂ ਸਮਾਲਿ ॥ ਦੇਖਤ ਸੁਨਤ ਤੇਰੈ ਹੈ ਨਾਲਿ ॥
ਕਹੁ ਨਾਨਕ ਜੇ ਹੋਵੀ ਭਾਗੁ ॥ ਮਾਨੁ ਛੋਡਿ ਗੁਰ ਚਰਣੀ ਲਾਗੁ ॥੪॥੮॥

ਆਸਾ ਮਹਲਾ ੫ ॥
ਦੂਖ ਰੋਗ ਭਏ ਗਤੁ ਤਨ ਤੇ ਮਨੁ ਨਿਰਮਲੁ ਹਰਿ ਹਰਿ ਗੁਣ ਗਾਇ ॥
ਭਏ ਅਨੰਦ ਮਿਲਿ ਸਾਧੂ ਸੰਗਿ ਅਬ ਮੇਰਾ ਮਨੁ ਕਤ ਹੀ ਨ ਜਾਇ ॥੧॥
ਤਪਤਿ ਬੁਝੀ ਗੁਰ ਸਬਦੀ ਮਾਇ ॥
ਬਿਨਸਿ ਗਇਓ ਤਾਪ ਸਭ ਸਹਸਾ ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ ॥੧॥ ਰਹਾਉ ॥
ਧਾਵਤ ਰਹੇ ਏਕੁ ਇਕੁ ਬੂਝਿਆ ਆਇ ਬਸੇ ਅਬ ਨਿਹਚਲੁ ਥਾਇ ॥
ਜਗਤੁ ਉਧਾਰਨ ਸੰਤ ਤੁਮਾਰੇ ਦਰਸਨੁ ਪੇਖਤ ਰਹੇ ਅਘਾਇ ॥੨॥
ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ ॥
ਸਹਜ ਧੁਨਿ ਗਾਵੈ ਮੰਗਲ ਮਨੂਆ ॥ ਅਬ ਤਾ ਕਉ ਫੁਨਿ ਕਾਲੁ ਨ ਖਾਇ ॥੩॥
ਕਰਨ ਕਾਰਨ ਸਮਰਥ ਹਮਾਰੇ ਸੁਖਦਾਈ ਮੇਰੇ ਹਰਿ ਹਰਿ ਰਾਇ ॥
ਨਾਮੁ ਤੇਰਾ ਜਪਿ ਜੀਵੈ ਨਾਨਕੁ ਓਤਿ ਪੋਤਿ ਮੇਰੈ ਸੰਗਿ ਸਹਾਇ ॥੪॥੯॥

ਆਸਾ ਮਹਲਾ ੫ ॥
ਅਰੜਾਵੈ ਬਿਲਲਾਵੈ ਨਿੰਦਕੁ ॥
ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥੧॥ ਰਹਾਉ ॥
ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥
ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥੧॥
ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ ॥
ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ ॥੨॥੧੦॥

ਆਸਾ ਮਹਲਾ ੫ ॥
ਜਉ ਮੈ ਕੀਓ ਸਗਲ ਸੀਗਾਰਾ ॥ ਤਉ ਭੀ ਮੇਰਾ ਮਨੁ ਨ ਪਤੀਆਰਾ ॥
ਅਨਿਕ ਸੁਗੰਧਤ ਤਨ ਮਹਿ ਲਾਵਉ ॥ ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ ॥
ਮਨ ਮਹਿ ਚਿਤਵਉ ਐਸੀ ਆਸਾਈ ॥ ਪ੍ਰਿਅ ਦੇਖਤ ਜੀਵਉ ਮੇਰੀ ਮਾਈ ॥੧॥
ਮਾਈ ਕਹਾ ਕਰਉ ਇਹੁ ਮਨੁ ਨ ਧੀਰੈ ॥ਪ੍ਰਿਅ ਪ੍ਰੀਤਮ ਬੈਰਾਗੁ ਹਿਰੈ ॥੧॥ ਰਹਾਉ॥
ਬਸਤ੍ਰ ਬਿਭੂਖਨ ਸੁਖ ਬਹੁਤ ਬਿਸੇਖੈ ॥ ਓਇ ਭੀ ਜਾਨਉ ਕਿਤੈ ਨ ਲੇਖੈ ॥
ਪਤਿ ਸੋਭਾ ਅਰੁ ਮਾਨੁ ਮਹਤੁ ॥ ਆਗਿਆਕਾਰੀ ਸਗਲ ਜਗਤੁ ॥

ਮਾਇਆ ਉਤਰ ਕੇ ਘੇਰਾ ਪਾਈ ਬੈਠੀ ਹੈ। (ਉਹ) ਹੋਰਾਂ ਨੂੰ ਉਪਦੇਸ਼ ਕਰਦਾ ਹੈ, (ਪਰ) ਆਪ (ਵਾਸਤਵਿਕਤਾ ਨੂੰ) ਨਹੀਂ ਸਮਝਦਾ। ਅਜਿਹਾ ਬ੍ਰਾਹਮਣ ਕਿਤੇ ਵੀ (ਅਰਥਾਤ ਲੋਕ ਪਰਲੋਕ ਵਿਚ) ਸਫਲ-ਮਨੋਰਥ ਨਹੀਂ ਹੁੰਦਾ।੩। ਹੇ ਮੂਰਖ ਬ੍ਰਾਹਮਣ! ਪ੍ਰਭੂ ਨੂੰ (ਹਿਰਦੇ ਵਿਚ) ਯਾਦ ਕਰ, ਜਿਹੜਾ (ਤੇਰੇ ਸਾਰੇ ਕੰਮ) ਵੇਖਦਾ ਅਤੇ (ਤੇਰੀਆਂ ਸਾਰੀਆਂ ਗੱਲਾਂ) ਸੁਣਦਾ (ਸਦਾ) ਤੇਰੇ ਨਾਲ ਰਹਿੰਦਾ ਹੈ। ਨਾਨਕ ਦਾ ਕਥਨ ਹੈ ਕਿ (ਹੇ ਬ੍ਰਾਹਮਣ!) ਜੇ (ਤੇਰੇ ਚੰਗੇ) ਭਾਗ ਹੋਣ, (ਤਾਂ ਵਿਦਵਤਾ ਦੇ) ਮਾਣ ਨੂੰ ਛਡ ਕੇ ਗੁਰੂ ਦੇ ਚਰਣੀ ਲਗ ਜਾ।੪।੮।

**ਆਸਾ ਮਹਲਾ ੫**

ਹਰਿ ਹਰਿ ਦੇ ਗੁਣਾਂ ਦਾ ਗਾਇਨ ਕਰਨ ਨਾਲ (ਮੇਰਾ) ਮਨ ਨਿਰਮਲ ਹੋ ਗਿਆ ਹੈ ਅਤੇ ਸ਼ਰੀਰ ਤੋਂ ਦੁਖ ਅਤੇ ਰੋਗ ਦੂਰ ਹੋ ਗਏ ਹਨ। ਸਾਧ-ਸੰਗ ਵਿਚ ਮਿਲ ਕੇ ਆਨੰਦਿਤ ਹੋ ਗਿਆ ਹਾਂ। ਹੁਣ ਮੇਰਾ ਮਨ ਕਿਧਰੇ ਨਹੀਂ ਜਾਂਦਾ।੧। ਹੇ ਮਾਂ! ਗੁਰੂ ਦੇ ਸ਼ਬਦ ਦੁਆਰਾ (ਮੇਰੇ ਮਨ ਦਾ) ਸੇਕ ਬੁਝ ਗਿਆ ਹੈ। (ਤਿੰਨੇ) ਤਾਪ ਅਤੇ ਸਾਰਾ ਸੰਸ਼ਾ ਮਿਟ ਗਿਆ ਹੈ (ਕਿਉਂਕਿ ਮੈਨੂੰ) ਸਹਿਜ ਸੁਭਾ ਸ਼ੀਤਲਤਾ ਪ੍ਰਦਾਨ ਕਰਨ ਵਾਲਾ ਗੁਰੂ ਮਿਲ ਪਿਆ ਹੈ।੧।ਰਹਾਉ। (ਜਦੋਂ ਮੈਂ) ਇਕੋ ਇਕ (ਪਰਮਾਤਮਾ ਨੂੰ) ਸਮਝ ਲਿਆ (ਤਾਂ) ਭਟਕਣਾ ਤੋਂ ਰਹਿ ਗਿਆ ਹਾਂ। ਹੁਣ ਸਥਾਈ ਠਿਕਾਣੇ 'ਤੇ ਆ ਕੇ ਵਸ ਗਿਆ ਹਾਂ। (ਹੇ ਪ੍ਰਭੂ!) ਤੇਰੇ ਸੰਤ ਜਗਤ ਨੂੰ ਉਧਾਰਨ ਵਾਲੇ ਹਨ, (ਉਨ੍ਹਾਂ ਦੇ) ਦਰਸ਼ਨ ਕਰਕੇ ਤ੍ਰਿਪਤ ਹੋ ਗਿਆ ਹਾਂ।੨। ਜਨਮਾਂ-ਜਨਮਾਂਤਰਾਂ ਦੇ ਮੇਰੇ ਦੋਸ਼ ਪਿਛੇ ਰਹਿ ਗਏ ਹਨ (ਅਰਥਾਤ ਖ਼ਤਮ ਹੋ ਗਏ ਹਨ), (ਕਿਉਂਕਿ) ਹੁਣ ਮੈਂ ਸਥਿਰ (ਮਨ ਨਾਲ) ਸਾਧੂ/ਗੁਰੂ ਦੇ ਪੈਰ ਪਕੜ ਲਏ ਹਨ। (ਮੇਰਾ) ਮਨ ਸਹਿਜ ਧੁਨੀ ਨਾਲ (ਪ੍ਰਭੂ ਦੇ) ਮੰਗਲਮਈ ਗੀਤ ਗਾਉਂਦਾ ਹੈ। ਹੁਣ ਫਿਰ ਕਾਲ ਉਸ (ਮਨ) ਨੂੰ ਨਹੀਂ ਖਾਂਦਾ।੩। ਹੇ ਮੇਰੇ ਕਰਣ ਕਾਰਣ ਸਮਰਥ (ਪ੍ਰਭੂ)! ਹੇ ਮੇਰੇ ਸੁਖਦਾਇਕ ਹਰਿ-ਰਾਜਾ! ਨਾਨਕ ਤੇਰਾ ਨਾਮ ਜਪ ਜਪ ਕੇ ਜੀਉਂਦਾ ਹੈ। (ਤੂੰ) ਤਾਣੇ ਪੇਟੇ ਵਾਂਗ ਮੇਰਾ ਅੰਗ ਸੰਗ ਸਹਾਇਕ ਹੈਂ।੪।੯।

**ਆਸਾ ਮਹਲਾ ੫**

ਨਿੰਦਕ (ਵਿਅਕਤੀ) ਅਰੜਾਉਂਦਾ ਅਤੇ ਵਿਲਕਦਾ ਰਹਿੰਦਾ ਹੈ। ਨਿੰਦਕ ਨੂੰ ਪਾਰਬ੍ਰਹਮ ਪਰਮੇਸ਼ਵਰ ਭੁਲਿਆ ਹੁੰਦਾ ਹੈ, (ਇਸ ਕਰਕੇ) ਆਪਣੇ ਕੀਤੇ ਦਾ ਫਲ ਪਾਉਂਦਾ ਹੈ।੧।ਰਹਾਉ। ਜੇ ਕੋਈ ਉਸ (ਨਿੰਦਕ) ਦਾ ਸਾਥੀ ਹੋਵੇ, (ਉਸ ਨੂੰ) ਨਾਲ ਲੈ ਕੇ ਚਲਦਾ ਹੈ। ਨਿੰਦਕ ਅਕਾਰਣ ਹੀ ਅਜਗਰ (ਜਿਤਨਾ ਵਡਾ) ਭਾਰ ਚੁਕੀ ਫਿਰਦਾ ਹੈ ਅਤੇ (ਆਪਣੇ ਆਪ ਨੂੰ ਨਿੰਦਾ ਦੀ) ਅੱਗ ਵਿਚ ਸਾੜਦਾ ਫਿਰਦਾ ਹੈ।੧। ਪਰਮਾਤਮਾ ਦੇ ਦੁਆਰ ਉਤੇ (ਨਿੰਦਕ ਨਾਲ) ਜੋ ਬੀਤਦਾ ਹੁੰਦਾ ਹੈ, ਉਹ ਨਾਨਕ ਕਹਿ ਕੇ ਸੁਣਾਉਂਦਾ ਹੈ। ਭਗਤ ਜਨਾਂ ਨੂੰ ਸਦਾ ਆਨੰਦ ਮਿਲਦਾ ਹੈ ਅਤੇ ਹਰਿ ਕੀਰਤਨ ਗਾ ਕੇ (ਸਦਾ) ਖਿੜੇ ਰਹਿੰਦੇ ਹਨ।੨।੧੦।

**ਆਸਾ ਮਹਲਾ ੫**

ਜੇ ਮੈਂ ਹਰ ਪ੍ਰਕਾਰ ਦਾ ਸ਼ਿੰਗਾਰ ਕਰ ਲਵਾਂ, ਤਾਂ ਵੀ ਮੇਰਾ ਮਨ ਸੰਤੁਸ਼ਟ ਨਹੀਂ ਹੁੰਦਾ। ਮੈਂ (ਭਾਵੇਂ) ਅਨੇਕ ਪ੍ਰਕਾਰ ਦੇ ਸੁਗੰਧਿਤ (ਪਦਾਰਥ) ਤਨ ਉਤੇ ਲਗਾਵਾਂ, (ਪਰ) ਉਹ (ਸੰਯੋਗ ਵਾਲਾ) ਸੁਖ ਤਿਲ ਭਰ ਵੀ ਨਹੀਂ ਪਾ ਸਕਦੀ। ਹੇ ਮੇਰੀ ਮਾਂ! (ਮੈਂ) ਮਨ ਵਿਚ ਅਜਿਹੀ ਆਸ ਸੋਚਦੀ ਹਾਂ ਕਿ (ਮੈਂ) ਪ੍ਰੀਤਮ ਨੂੰ ਵੇਖ ਕੇ ਹੀ ਜੀਉਂਦੀ ਹਾਂ।੧। ਹੇ ਮਾਂ! (ਮੈਂ) ਕੀ ਕਰਾਂ, (ਮੇਰੇ) ਇਸ ਮਨ ਨੂੰ (ਪ੍ਰਭੂ-ਪਤੀ ਤੋਂ ਬਿਨਾ) ਧੀਰਜ ਨਹੀਂ ਹੁੰਦਾ। (ਕਿਉਂਕਿ) ਪਿਆਰੇ ਪ੍ਰੀਤਮ ਦਾ ਵਿਯੋਗ ਖਿਚ ਪਾਂਦਾ ਰਹਿੰਦਾ ਹੈ।੧।ਰਹਾਉ। ਬਹੁਤ ਤਰ੍ਹਾਂ ਦੇ ਬਸਤ੍ਰ, ਜ਼ੇਵਰ (*ਬਿਭੂਖਨ*) ਅਤੇ ਵਿਸ਼ੇਸ਼ ਪ੍ਰਕਾਰ ਦੇ ਸੁਖ (ਪ੍ਰਾਪਤ ਹਨ), ਉਹ ਵੀ (ਮੈਂ) ਜਾਣਦੀ ਹਾਂ ਕਿ (ਪ੍ਰੀਤਮ ਪ੍ਰਭੂ ਤੋਂ ਬਿਨਾ) ਕਿਸੇ ਲੇਖੇ ਵਿਚ ਨਹੀਂ ਹਨ। (ਮੈਨੂੰ ਜਗਤ ਦੀ) ਪ੍ਰਤਿਸ਼ਠਾ, ਸ਼ੋਭਾ ਅਤੇ ਮਾਣ ਮਹੱਤਵ (ਮਿਲ ਜਾਵੇ), ਸਾਰਾ ਜਗਤ ਆਗਿਆਕਾਰੀ ਹੋ ਜਾਵੇ।

ਗ੍ਰਿਹੁ ਐਸਾ ਹੈ ਸੁੰਦਰ ਲਾਲ ॥ ਪ੍ਰਭ ਭਾਵਾ ਤਾ ਸਦਾ ਨਿਹਾਲ ॥੨॥

ਬਿੰਜਨ ਭੋਜਨ ਅਨਿਕ ਪਰਕਾਰ ॥ ਰੰਗ ਤਮਾਸੇ ਬਹੁਤੁ ਬਿਸਥਾਰ ॥
ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ ॥ਮਨੁ ਨਹੀ ਧ੍ਰਾਪੈ ਤ੍ਰਿਸਨਾ ਨਾ ਜਾਇਸਿ ॥
ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ ॥ ਮਿਲੈ ਪ੍ਰਭੂ ਤਾ ਸਭ ਸੁਖ ਪਾਵੈ ॥੩॥
ਖੋਜਤ ਖੋਜਤ ਸੁਨੀ ਇਹ ਸੋਇ ॥ ਸਾਧਸੰਗਤਿ ਬਿਨੁ ਤਰਿਓ ਨ ਕੋਇ ॥
ਜਿਸੁ ਮਸਤਕਿ ਭਾਗੁ ਤਿਨਿ ਸਤਿਗੁਰੁ ਪਾਇਆ ॥ ਪੂਰੀ ਆਸਾ ਮਨੁ ਤ੍ਰਿਪਤਾਇਆ ॥
ਪ੍ਰਭ ਮਿਲਿਆ ਤਾ ਚੂਕੀ ਡੰਝਾ ॥ ਨਾਨਕ ਲਧਾ ਮਨ ਤਨ ਮੰਝਾ ॥੪॥੧੧॥

ਆਸਾ ਮਹਲਾ ੫ ਪੰਚਪਦੇ ॥
ਪ੍ਰਥਮੇ ਤੇਰੀ ਨੀਕੀ ਜਾਤਿ ॥ ਦੁਤੀਆ ਤੇਰੀ ਮਨੀਐ ਪਾਂਤਿ ॥
ਤ੍ਰਿਤੀਆ ਤੇਰਾ ਸੁੰਦਰ ਥਾਨੁ ॥ ਬਿਗੜ ਰੂਪੁ ਮਨ ਮਹਿ ਅਭਿਮਾਨੁ ॥੧॥
ਸੋਹਨੀ ਸਰੂਪਿ ਸੁਜਾਣਿ ਬਿਚਖਨਿ ॥ ਅਤਿ ਗਰਬੈ ਮੋਹਿ ਫਾਕੀ ਤੂੰ ॥੧॥ ਰਹਾਉ ॥
ਅਤਿ ਸੂਚੀ ਤੇਰੀ ਪਾਕਸਾਲ ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥
ਗਲੀ ਗਰਬਹਿ ਮੁਖਿ ਗੋਵਹਿ ਗਿਆਨ ॥ਸਭਿ ਬਿਧਿ ਖੋਈ ਲੋਭਿ ਸੁਆਨ ॥੨॥

ਕਾਪਰ ਪਹਿਰਹਿ ਭੋਗਹਿ ਭੋਗ ॥ ਆਚਾਰ ਕਰਹਿ ਸੋਭਾ ਮਹਿ ਲੋਗ ॥
ਚੋਆ ਚੰਦਨ ਸੁਗੰਧ ਬਿਸਥਾਰ ॥ ਸੰਗੀ ਖੋਟਾ ਕ੍ਰੋਧੁ ਚੰਡਾਲ ॥੩॥
ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥
ਸੁਇਨਾ ਰੁਪਾ ਤੁਝ ਪਹਿ ਦਾਮ ॥ ਸੀਲੁ ਬਿਗਾਰਿਓ ਤੇਰਾ ਕਾਮ ॥੪॥
ਜਾ ਕਉ ਦ੍ਰਿਸਟਿ ਮਇਆ ਹਰਿ ਰਾਇ ॥ ਸਾ ਬੰਦੀ ਤੇ ਲਈ ਛਡਾਇ ॥
ਸਾਧਸੰਗਿ ਮਿਲਿ ਹਰਿ ਰਸੁ ਪਾਇਆ ॥ ਕਹੁ ਨਾਨਕ ਸਫਲ ਓਹ ਕਾਇਆ ॥੫॥
ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ ॥ਅਤਿ ਸੁੰਦਰਿ ਬਿਚਖਨਿ ਤੂੰ ॥੧॥ ਰਹਾਉ ਦੂਜਾ॥੧੨॥

ਆਸਾ ਮਹਲਾ ੫ ਇਕਤੁਕੇ ੨ ॥
ਜੀਵਤ ਦੀਸੈ ਤਿਸੁ ਸਰਪਰ ਮਰਣਾ ॥ ਮੁਆ ਹੋਵੈ ਤਿਸੁ ਨਿਹਚਲੁ ਰਹਣਾ ॥੧॥
ਜੀਵਤ ਮੁਏ ਮੁਏ ਸੇ ਜੀਵੇ ॥
ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ ॥੧॥ ਰਹਾਉ ॥
ਕਾਚੀ ਮਟੁਕੀ ਬਿਨਸਿ ਬਿਨਾਸਾ ॥ ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ ॥੨॥

(ਤਾਂ ਵੀ ਵਿਅਰਥ ਹੈ)। (ਮੇਰੇ ਪਾਸ ਹਿਰਦੇ ਰੂਪ) ਅਜਿਹਾ ਸੁੰਦਰ, ਲਾਲ ਵਰਗਾ ਘਰ ਹੈ, (ਜੇ ਮੈਂ) ਪ੍ਰਭੂ ਨੂੰ ਚੰਗੀ ਲਗਾਂ, ਤਾਂ ਸਦਾ ਲਈ ਨਿਹਾਲ ਹੋ ਜਾਵਾਂ।੨।

ਅਨੇਕ ਪ੍ਰਕਾਰ ਦੇ ਸੁਆਦਲੇ ਖਾਧ ਪਦਾਰਥ ਅਤੇ ਭੋਜਨ ਹੋਣ ਅਤੇ ਬਹੁਤ ਵਿਸਤਾਰ ਵਾਲੇ ਰੰਗ ਤਮਾਸ਼ੇ ਹੋਣ। ਰਾਜ, ਜਾਇਦਾਦ ਅਤੇ ਬਹੁਤ ਹਕੂਮਤ ਹੋਵੇ, (ਤਾਂ ਵੀ) ਮਨ ਨਹੀਂ ਰਜਦਾ, ਨ ਹੀ ਤ੍ਰਿਸ਼ਨਾ ਜਾਂਦੀ ਹੈ। (ਪ੍ਰਭੂ ਰੂਪ ਪਤੀ ਨੂੰ) ਮਿਲੇ ਬਿਨਾ ਇਹ ਦਿਨ ਨਹੀਂ ਬੀਤਦਾ। (ਜੇ) ਪ੍ਰਭੂ ਮਿਲ ਜਾਵੇ ਤਾਂ ਸਭ ਸੁਖ ਪ੍ਰਾਪਤ ਹੋ ਜਾਂਦੇ ਹਨ।੩। ਖੋਜਦਿਆਂ ਖੋਜਦਿਆਂ ਇਹ ਗੱਲ ਸੁਣੀ ਹੈ ਕਿ ਸਾਧ-ਸੰਗਤ ਤੋਂ ਬਿਨਾ (ਭਵ-ਸਾਗਰ ਤੋਂ) ਕੋਈ ਵੀ ਨਹੀਂ ਤਰਿਆ ਹੈ। ਜਿਸ (ਵਿਅਕਤੀ) ਦੇ ਮੱਥੇ ਉਤੇ ਭਾਗ (ਲਿਖਿਆ ਹੈ), ਉਸ ਨੇ ਸਤਿਗੁਰੂ ਨੂੰ ਪ੍ਰਾਪਤ ਕੀਤਾ ਹੈ। (ਉਸ ਦੀ) ਆਸ ਪੂਰੀ ਹੋ ਗਈ ਹੈ ਅਤੇ ਮਨ ਰਜ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਮਿਲ ਪੈਣ ਨਾਲ (ਮਨ ਦੀ) ਜਲਨ (*ਡੰਝਾ*) ਖ਼ਤਮ ਹੋ ਗਈ ਹੈ ਅਤੇ ਮਨ ਤੇ ਤਨ ਦੇ ਅੰਦਰੋਂ ਹੀ (ਪ੍ਰਭੂ) ਲਭ ਪਿਆ ਹੈ।੪।੧੧।

**ਆਸਾ ਮਹਲਾ ੫ ਪੰਚਪਦੇ**

(ਹੇ ਜੀਵ ਰੂਪ ਇਸਤਰੀ!) ਪਹਿਲੀ (ਗੱਲ ਤਾਂ ਇਹ ਹੈ ਕਿ) ਤੇਰੀ ਉਤਮ ਜਾਤਿ ਹੈ। ਦੂਜੀ, ਤੇਰਾ ਭਾਈਚਾਰਾ (*ਪਾਂਤਿ*) ਵੀ ਮੰਨਿਆ ਪ੍ਰਮੰਨਿਆ ਹੈ। ਤੀਜੀ, ਤੇਰਾ (ਰਹਿਣ ਦਾ) ਸਥਾਨ ਸੁੰਦਰ ਹੈ। (ਪਰ ਤੇਰਾ) ਰੂਪ ਵਿਗੜਿਆ ਹੋਇਆ ਹੈ (ਕਿਉਂਕਿ ਤੇਰੇ) ਮਨ ਵਿਚ ਅਭਿਮਾਨ ਹੈ।੧। (ਹੇ ਜੀਵ- ਇਸਤਰੀ! ਤੂੰ) ਸੋਹਣੀ, ਸੁੰਦਰ ਰੂਪ ਵਾਲੀ, ਸਿਆਣੀ ਅਤੇ ਚਤੁਰ ਹੈਂ। (ਪਰ) ਬਹੁਤ ਹੰਕਾਰ ਅਤੇ ਮੋਹ ਵਿਚ ਫਸੀ (*ਫਾਕੀ*) ਹੋਈ ਹੈਂ।੧।ਰਹਾਉ। ਤੇਰੀ ਰਸੋਈ (*ਪਾਕਸਾਲ*) ਅਤਿ ਸੁਚੀ ਹੈ। (ਤੂੰ) ਇਸ਼ਨਾਨ ਕਰਕੇ ਅਤੇ ਲਾਲ ਤਿਲਕ ਲਗਾ ਕੇ ਪੂਜਾ ਕਰਦੀ ਹੈਂ। (ਪਰ) ਗੱਲਾਂ ਦੁਆਰਾ ਹੰਕਾਰ ਕਰਦੀ ਹੈਂ ਅਤੇ ਮੂੰਹ ਤੋਂ ਗਿਆਨ (ਦੇ ਬੋਲ) ਬੋਲਦੀ (*ਗੋਵਹਿ*) ਹੈਂ। (ਪਰ ਤੇਰੀ) ਸਭ ਤਰ੍ਹਾਂ ਦੀ (ਵਡਿਆਈ) ਲੋਭ ਰੂਪ ਕੁੱਤੇ (*ਸੁਆਨ*) ਨੇ ਨਸ਼ਟ ਕਰ ਦਿੱਤੀ ਹੈ।੨।

(ਤੂੰ ਸੁੰਦਰ) ਬਸਤ੍ਰ ਧਾਰਣ ਕਰਦੀ ਹੈਂ ਅਤੇ (ਸਾਰੇ ਦੁਨਿਆਵੀ) ਭੋਗੀ ਭੋਗਦੀ ਹੈਂ। ਲੋਕਾਂ ਵਿਚ ਸ਼ੋਭਾ ਖਟਣ ਲਈ (ਦਿਖਾਵੇ ਦੇ) ਆਚਾਰ ਕਰਦੀ ਹੈਂ। ਅੱਤਰ, ਚੰਦਨ (ਆਦਿ ਲਗਾ ਕੇ) ਸੁਗੰਧੀ ਫੈਲਾਉਂਦੀ ਹੈਂ। (ਪਰ) ਕ੍ਰੋਧ ਰੂਪ ਚੰਡਾਲ ਤੇਰਾ ਭੈੜਾ ਸਾਥੀ ਹੈ।੩। ਹੋਰ ਸਾਰੀਆਂ ਜੂਨਾਂ ਤੇਰੀਆਂ ਸੇਵਕ ਹਨ। ਇਸ ਧਰਤੀ ਵਿਚ ਤੇਰੀ ਸਰਦਾਰੀ ਹੈ। ਸੋਨਾ, ਚਾਂਦੀ ਅਤੇ ਧਨ (*ਦਾਮ*) ਤੇਰੇ ਪਾਸ ਹਨ। (ਪਰ) ਕਾਮ ਨੇ ਤੇਰਾ ਸ਼ਾਲੀਨ ਸੁਭਾ ਵਿਗਾੜ ਦਿੱਤਾ ਹੈ।੪। ਜਿਸ ਉਤੇ ਹਰਿ ਰਾਜਾ ਦੀ ਮਿਹਰ ਦੀ ਨਜ਼ਰ ਪੈ ਜਾਂਦੀ ਹੈ, ਉਸ ਨੂੰ (ਵਿਕਾਰਾਂ ਦੀ) ਕੈਦ ਤੋਂ ਮੁਕਤ ਕਰਾ ਲਿਆ ਜਾਂਦਾ ਹੈ। (ਜਿਸ ਨੇ) ਸਾਧ-ਸੰਗਤ ਵਿਚ ਮਿਲ ਕੇ ਹਰਿ-ਰਸ ਪ੍ਰਾਪਤ ਕਰ ਲਿਆ ਹੈ, ਨਾਨਕ ਦਾ ਕਥਨ ਹੈ ਕਿ ਉਹ ਸ਼ਰੀਰ ਸਫਲ ਹੈ।੫। (ਹੇ ਇਸਤਰੀ! ਤੇਰੇ) ਸੋਹਾਗਣ ਬਣਨ 'ਤੇ ਸਭ ਰੂਪ ਅਤੇ ਸੁਖ (ਸ਼ੋਭਦੇ ਹਨ)। ਤੂੰ ਬਹੁਤ ਸੁੰਦਰ ਅਤੇ ਚਤੁਰ ਹੈਂ।੧।ਰਹਾਉ ਦੂਜਾ।੧੨।

**ਆਸਾ ਮਹਲਾ ੫ ਇਕਤੁਕੇ ੨**

(ਜੋ ਮਨੁੱਖ ਮਾਇਆਵੀ ਆਧਾਰ 'ਤੇ) ਜੀਉਂਦਾ ਦਿਸਦਾ ਹੈ, ਉਸ ਨੇ ਅਵੱਸ਼ ਮਰਨਾ ਹੈ। (ਪਰ ਜੋ ਮਾਇਆ ਦੇ ਪ੍ਰਭਾਵ ਵਲੋਂ) ਮਰ ਗਿਆ ਹੋਵੇ, ਉਸ ਨੇ ਸਥਾਈ ਤੌਰ 'ਤੇ ਰਹਿਣਾ ਹੈ।੧। (ਜੋ ਮਾਇਆ ਦੇ ਆਧਾਰ 'ਤੇ) ਜੀਉਂਦੇ ਹਨ, (ਉਹ ਵਾਸਤਵ ਵਿਚ) ਮਰੇ ਹੋਏ ਹਨ। (ਪਰ ਜੋ ਮਾਇਆ ਵਲੋਂ) ਮਰੇ ਹੋਏ ਹਨ, ਉਹ (ਸਹੀ ਅਰਥਾਂ ਵਿਚ) ਜੀਉਂਦੇ ਹਨ। (ਜਿਨ੍ਹਾਂ ਸਾਧਕਾਂ ਨੇ) ਹਰਿ ਹਰਿ ਨਾਮ ਰੂਪ ਔਸ਼ਧੀ ਨੂੰ ਮੂੰਹ ਵਿਚ ਪਾਇਆ ਹੋਇਆ ਹੈ, (ਉਹ) ਗੁਰੂ ਦੇ ਸ਼ਬਦ ਦੁਆਰਾ (ਨਾਮ ਰੂਪ) ਅੰਮ੍ਰਿਤ ਰਸ ਪੀਂਦੇ ਹਨ।੧।ਰਹਾਉ। (ਸ਼ਰੀਰ ਰੂਪ) ਕੱਚੀ ਮਟਕੀ ਨੇ ਜ਼ਰੂਰ ਨਸ਼ਟ ਹੋਣਾ ਹੈ। ਜਿਸ (ਵਿਅਕਤੀ) ਦੀ ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਦੀ ਗੰਢ ਖੁਲ੍ਹ ਜਾਂਦੀ ਹੈ, ਉਸ ਦਾ ਆਪਣੇ (ਆਤਮਿਕ) ਘਰ

ਊਚਾ ਚੜੈ ਸੁ ਪਵੈ ਪਇਆਲਾ ॥ ਧਰਨਿ ਪੜੈ ਤਿਸੁ ਲਗੈ ਨ ਕਾਲਾ ॥੩॥
ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ ॥ ਸੇ ਅਸਥਿਰ ਜਿਨ ਗੁਰ ਸਬਦੁ ਕਮਾਇਆ ॥੪॥
ਜੀਉ ਪਿੰਡੁ ਸਭੁ ਹਰਿ ਕਾ ਮਾਲੁ ॥ ਨਾਨਕ ਗੁਰ ਮਿਲਿ ਭਏ ਨਿਹਾਲ ॥੫॥੧੩॥

ਆਸਾ ਮਹਲਾ ੫ ॥
ਪੁਤਰੀ ਤੇਰੀ ਬਿਧਿ ਕਰਿ ਥਾਟੀ ॥ ਜਾਨੁ ਸਤਿ ਕਰਿ ਹੋਇਗੀ ਮਾਟੀ ॥੧॥
ਮੂਲੁ ਸਮਾਲਹੁ ਅਚੇਤ ਗਵਾਰਾ ॥ ਇਤਨੇ ਕਉ ਤੁਮ੍ ਕਿਆ ਗਰਬੇ ॥੧॥ ਰਹਾਉ ॥
ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥ ਅਵਰ ਵਸਤੁ ਤੁਝ ਪਾਹਿ ਅਮਾਨ ॥੨॥
ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥੩॥
ਏਕ ਵਸਤੁ ਬੂਝਹਿ ਤਾ ਹੋਵਹਿ ਪਾਕ ॥ ਬਿਨੁ ਬੂਝੇ ਤੂੰ ਸਦਾ ਨਾਪਾਕ ॥੪॥
ਕਹੁ ਨਾਨਕ ਗੁਰ ਕਉ ਕੁਰਬਾਨੁ ॥ ਜਿਸ ਤੇ ਪਾਈਐ ਹਰਿ ਪੁਰਖੁ ਸੁਜਾਨੁ ॥੫॥੧੪॥

ਆਸਾ ਮਹਲਾ ੫ ਇਕਤੁਕੇ ਚਉਪਦੇ ॥
ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥ ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥੧॥
ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ ॥
ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ ॥੧॥ ਰਹਾਉ॥
ਚਾਰਿ ਪਹਰ ਚਹੁ ਜੁਗਹ ਸਮਾਨੇ ॥ ਰੈਣਿ ਭਈ ਤਬ ਅੰਤੁ ਨ ਜਾਨੇ ॥੨॥
ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥ ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥੩॥
ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥ਆਤਮੁ ਚੀਨ੍ਹਿ ਪਰਮ ਸੁਖੁ ਪਾਇਆ ॥੪॥੧੫॥

ਆਸਾ ਮਹਲਾ ੫ ॥
ਹਰਿ ਸੇਵਾ ਮਹਿ ਪਰਮ ਨਿਧਾਨੁ ॥ ਹਰਿ ਸੇਵਾ ਮੁਖਿ ਅੰਮ੍ਰਿਤ ਨਾਮੁ ॥੧॥
ਹਰਿ ਮੇਰਾ ਸਾਥੀ ਸੰਗਿ ਸਖਾਈ ॥
ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋ ਕਉ ਕਹਾ ਡਰਾਈ ॥੧॥ ਰਹਾਉ॥
ਹਰਿ ਮੇਰੀ ਓਟ ਮੈ ਹਰਿ ਕਾ ਤਾਣੁ ॥ ਹਰਿ ਮੇਰਾ ਸਖਾ ਮਨ ਮਾਹਿ ਦੀਬਾਣੁ ॥੨॥
ਹਰਿ ਮੇਰੀ ਪੂੰਜੀ ਮੇਰਾ ਹਰਿ ਵੇਸਾਹੁ ॥ ਗੁਰਮੁਖਿ ਧਨੁ ਖਟੀ ਹਰਿ ਮੇਰਾ ਸਾਹੁ ॥੩॥

ਵਿਚ ਨਿਵਾਸ ਹੋ ਜਾਂਦਾ ਹੈ।੨। (ਜੋ ਮਨੁੱਖ ਹੰਕਾਰ ਕਾਰਣ) ਆਫਰਿਆ ਹੁੰਦਾ ਹੈ, ਉਹ ਪਾਤਾਲ (ਅਰਥਾਤ ਨਰਕ ਵਿਚ) ਡਿਗਦਾ ਹੈ। (ਪਰ ਜੋ ਵਿਅਕਤੀ) ਧਰਤੀ ਉਤੇ ਪਿਆ ਰਹਿੰਦਾ ਹੈ (ਅਰਥਾਤ ਨਿਮਰਤਾ ਗ੍ਰਹਿਣ ਕਰਦਾ ਹੈ) ਉਸ ਉਤੇ ਮੌਤ ਦਾ ਅਸਰ ਨਹੀਂ ਪੈਂਦਾ।੩। (ਜੋ ਵਿਅਕਤੀ ਮਾਇਆ ਦੇ ਚੱਕਰ ਵਿਚ) ਭਰਮਦੇ ਰਹਿੰਦੇ ਹਨ, ਉਨ੍ਹਾਂ ਨੂੰ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਉਹ (ਵਿਅਕਤੀ) ਸਥਿਰ ਰਹਿੰਦੇ ਹਨ, ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੀ ਸਾਧਨਾ ਕੀਤੀ ਹੈ।੪। (ਜਿਨ੍ਹਾਂ ਧਰਮ-ਸਾਧਕਾਂ ਨੇ) ਜਿੰਦ ਅਤੇ ਸ਼ਰੀਰ ਨੂੰ ਹਰਿ ਦਾ (ਪ੍ਰਦੱਤ ਕੀਤਾ) ਮਾਲ ਸਮਝਿਆ ਹੈ, ਨਾਨਕ (ਦਾ ਕਥਨ ਹੈ ਕਿ ਉਹ) ਗੁਰੂ ਨੂੰ ਮਿਲ ਕੇ ਆਨੰਦਿਤ ਹੋ ਜਾਂਦੇ ਹਨ।੫।੧੩।

**ਆਸਾ ਮਹਲਾ ੫**

(ਹੇ ਜਿਗਿਆਸੂ! ਪ੍ਰਭੂ ਨੇ) ਤੇਰੀ (ਦੇਹ ਰੂਪ) ਪੁਤਲੀ ਨੂੰ (ਬੜੀ) ਜੁਗਤ ਨਾਲ ਬਣਾਇਆ ਹੈ। (ਪਰ ਇਹ ਤੱਥ) ਸੱਚ ਕਰਕੇ ਸਮਝ ਕਿ (ਇਹ ਦੇਹ) ਮਿੱਟੀ ਹੋ ਜਾਵੇਗੀ (ਅਰਥਾਤ ਨਸ਼ਟ ਹੋ ਜਾਵੇਗੀ)।੧। ਹੇ ਅਚੇਤ ਅਤੇ ਮੂਰਖ (ਮਨੁੱਖ)! (ਇਸ ਸ਼ਰੀਰ ਦੇ) ਮੂਲ (ਕਾਰਣ ਸਰੂਪ ਪ੍ਰਭੂ ਨੂੰ ਹਿਰਦੇ ਵਿਚ) ਸੰਭਾਲ (ਅਰਥਾਤ ਚੇਤੇ ਰਖ)। ਇਤਨੀ (ਨਾਸ਼ਮਾਨ ਦੇਹ) ਲਈ ਤੂੰ ਕੀ ਹੰਕਾਰ ਕਰਦਾ ਹੈ?।੧।ਰਹਾਉ। (ਤੂੰ) ਦਿਨ ਭਰ ਵਿਚ ਤਿੰਨ ਸੇਰ (ਅੰਨ ਖਾਣ ਵਾਲਾ) ਪ੍ਰਾਹੁਣਾ ਹੈਂ (ਇਥੇ ਸੇਰ ਤੋਂ ਕੱਚੇ ਸੇਰ ਦਾ ਭਾਵ ਹੈ)। ਹੋਰ ਸਾਰੀਆਂ ਵਸਤੂਆਂ ਤੇਰੇ ਪਾਸ ਅਮਾਨਤ ਹਨ।੨। (ਇਹ ਦੇਹ) ਚੰਮ ਵਿਚ ਲਿਪਟੀ ਹੋਈ ਗੰਦਗੀ, ਹੱਡੀਆਂ ਅਤੇ ਲਹੂ ਹੈ। ਇਸ (ਪ੍ਰਕਾਰ ਦੀ ਦੇਹ) ਉਪਰ ਮਾਣ ਕਰਦਾ ਹੈਂ।੩। (ਜੇ ਤੂੰ) ਇਕ ਵਸਤੂ (ਨਾਮ) ਨੂੰ ਸਮਝ ਲਏਂ ਤਾਂ ਪਵਿਤਰ ਹੋ ਜਾਏਂ। (ਪਰ ਨਾਮ ਨੂੰ) ਸਮਝੇ ਬਿਨਾ ਤੂੰ ਸਦਾ ਹੀ ਅਪਵਿਤਰ (*ਨਾਪਾਕ*) ਹੈਂ।੪। ਨਾਨਕ ਦਾ ਕਥਨ ਹੈ ਕਿ (ਉਸ) ਗੁਰੂ ਤੋਂ ਕੁਰਬਾਨ ਹੋਣਾ ਚਾਹੀਦਾ ਹੈ, ਜਿਸ ਤੋਂ ਸੁਜਾਨ ਪੁਰਖ ਰੂਪ ਹਰਿ ਪਾਈਦਾ ਹੈ।੫।੧੪।

**ਆਸਾ ਮਹਲਾ ੫ ਇਕਤੁਕੇ ਚਉਪਦੇ**

(ਹੇ ਜਿਗਿਆਸੂ! ਪ੍ਰਭੂ ਰੂਪ ਪਤੀ ਦੇ ਵਿਯੋਗ ਵਿਚ) ਦਿਨ ਦੀ ਇਕ ਘੜੀ ਵੀ ਮੈਨੂੰ ਬਹੁਤ ਦਿਨਾਂ (ਜਿਤਨੀ ਲਗਦੀ ਹੈ)। (ਮੇਰਾ) ਮਨ ਸਥਿਰ ਨਹੀਂ ਹੁੰਦਾ, (ਮੈਂ) ਪਿਆਰੇ (ਪਤੀ) ਨੂੰ ਕਿਵੇਂ ਮਿਲਾਂ?।੧। (ਹੇ ਭਾਈ!) ਦਿਨ ਦਾ ਇਕ ਪਲ ਵੀ ਮੇਰੇ ਲਈ ਕਦੇ ਬੀਤਣ ਵਿਚ ਨਹੀਂ ਆਉਂਦਾ। (ਮੇਰੇ) ਮਨ ਵਿਚ (ਪਤੀ ਦੇ) ਦਰਸ਼ਨ ਕਰਨ ਦੀ ਬਹੁਤ ਆਸ ਬਣੀ ਹੋਈ ਹੈ। ਕੋਈ ਅਜਿਹਾ ਸੰਤ ਹੋਵੇ (ਜੋ) ਮੈਨੂੰ (ਪਰਮਾਤਮਾ ਰੂਪ) ਪਤੀ ਮਿਲਾ ਦੇਵੇ।੧।ਰਹਾਉ। (ਉਸ ਦੇ ਵਿਯੋਗ ਵਿਚ ਮੇਰੇ ਲਈ) ਚਾਰ ਪਹਿਰ ਵੀ ਚਾਰ ਜੁਗਾਂ ਦੇ ਸਮਾਨ ਹਨ। ਰਾਤ ਹੁੰਦੀ ਹੈ ਤਾਂ (ਉਸ ਦਾ) ਅੰਤ ਹੀ ਨਹੀਂ ਪਾਇਆ ਜਾਂਦਾ (ਅਰਥਾਤ ਖ਼ਤਮ ਹੋਣ ਵਿਚ ਹੀ ਨਹੀਂ ਆਉਂਦੀ)।੨। ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੇ ਮਿਲ ਕੇ (ਜੀਵ ਰੂਪ ਇਸਤਰੀ ਨੂੰ) ਪਤੀ ਤੋਂ ਵਿਛੋੜ ਦਿੱਤਾ ਹੈ। (ਉਹ) ਭਟਕ ਭਟਕ ਕੇ ਰੋਂਦੀ ਅਤੇ ਹੱਥਾਂ ਨੂੰ ਪਟਕਦੀ ਹੈ।੩। ਦਾਸ ਨਾਨਕ ਨੂੰ ਪ੍ਰਭੂ ਨੇ ਦਰਸ਼ਨ ਦਿਖਾਇਆ ਹੈ, (ਜਿਸ ਦੇ ਫਲਸਰੂਪ) ਆਪਣੇ ਆਪ ਨੂੰ ਪਛਾਣ ਕੇ ਪਰਮ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੪।੧੫।

**ਆਸਾ ਮਹਲਾ ੫**

ਹਰਿ ਦੀ ਸੇਵਾ ਵਿਚ (ਆਤਮਿਕ ਗੁਣਾਂ ਦਾ) ਸ੍ਰੇਸ਼ਠ ਖ਼ਜ਼ਾਨਾ (ਲੁਕਿਆ ਹੋਇਆ ਹੈ)। ਮੂੰਹੋਂ (ਹਰਿ ਦਾ) ਅੰਮ੍ਰਿਤ ਰੂਪ ਨਾਮ (ਉਚਾਰਨਾ ਹੀ) ਹਰਿ ਦੇ ਸੇਵਾ ਹੈ।੧। ਹਰਿ ਮੇਰਾ ਸਾਥੀ, ਸੰਗੀ ਅਤੇ ਸਹਾਇਕ ਹੈ। (ਜਦੋਂ) ਦੁਖ ਸੁਖ ਵਿਚ ਯਾਦ ਕਰਦਾ ਹਾਂ, ਉਥੇ ਮੌਜੂਦ ਹੁੰਦਾ ਹੈ। (ਅਜਿਹੀ ਸਥਿਤੀ ਵਿਚ) ਜਮ ਵਿਚਾਰਾ ਮੈਨੂੰ ਕੀ ਡਰਾ ਸਕਦਾ ਹੈ?।੧।ਰਹਾਉ। ਹਰਿ ਮੇਰੀ ਓਟ ਹੈ, ਮੈਨੂੰ ਹਰਿ ਦਾ ਹੀ ਤ੍ਰਾਣ ਹੈ। ਹਰਿ ਮੇਰਾ ਮਿਤਰ ਹੈ ਅਤੇ (ਮੇਰੇ) ਮਨ ਵਿਚ (ਹਰਿ ਦਾ ਹੀ) ਆਧਾਰ (*ਦੀਬਾਣੁ*) ਹੈ।੨। ਹਰਿ ਮੇਰੀ ਪੂੰਜੀ ਹੈ ਅਤੇ ਹਰਿ ਹੀ ਮੇਰੀ ਸਾਖ (*ਵੇਸਾਹੁ*) ਹੈ। ਗੁਰੂ ਦੁਆਰਾ (ਮੈਂ ਨਾਮ ਰੂਪ) ਧਨ

ਗੁਰ ਕਿਰਪਾ ਤੇ ਇਹ ਮਤਿ ਆਵੈ ॥ ਜਨ ਨਾਨਕੁ ਹਰਿ ਕੈ ਅੰਕਿ ਸਮਾਵੈ ॥੪॥੧੬॥

ਆਸਾ ਮਹਲਾ ੫ ॥
ਪ੍ਰਭੁ ਹੋਇ ਕ੍ਰਿਪਾਲੁ ਤ ਇਹੁ ਮਨੁ ਲਾਈ ॥ ਸਤਿਗੁਰੁ ਸੇਵਿ ਸਭੈ ਫਲ ਪਾਈ ॥੧॥
ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ ॥
ਮਨਸਾ ਕਾ ਦਾਤਾ ਸਭ ਸੁਖ ਨਿਧਾਨੁ ਅੰਮ੍ਰਿਤ ਸਰਿ ਸਦ ਹੀ ਭਰਪੂਰਾ ॥੧॥ ਰਹਾਉ॥
ਚਰਣ ਕਮਲ ਰਿਦ ਅੰਤਰਿ ਧਾਰੇ ॥ ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ ॥੨॥
ਪੰਚ ਸਖੀ ਮਿਲਿ ਮੰਗਲੁ ਗਾਇਆ ॥ ਅਨਹਦ ਬਾਣੀ ਨਾਦੁ ਵਜਾਇਆ ॥੩॥
ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ ॥ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ ॥੪॥੧੭॥

ਆਸਾ ਮਹਲਾ ੫ ॥
ਕਰਿ ਕਿਰਪਾ ਹਰਿ ਪਰਗਟੀ ਆਇਆ ॥ ਮਿਲਿ ਸਤਿਗੁਰ ਧਨੁ ਪੂਰਾ ਪਾਇਆ ॥੧॥
ਐਸਾ ਹਰਿ ਧਨੁ ਸੰਚੀਐ ਭਾਈ ॥
ਭਾਹਿ ਨ ਜਾਲੈ ਜਲਿ ਨਹੀ ਡੂਬੈ ਸੰਗੁ ਛੋਡਿ ਕਰਿ ਕਤਹੁ ਨ ਜਾਈ ॥੧॥ ਰਹਾਉ ॥
ਤੋਟਿ ਨ ਆਵੈ ਨਿਖੁਟਿ ਨ ਜਾਇ ॥ ਖਾਇ ਖਰਚਿ ਮਨੁ ਰਹਿਆ ਅਘਾਇ ॥੨॥
ਸੋ ਸਚੁ ਸਾਹੁ ਜਿਸੁ ਘਰਿ ਹਰਿ ਧਨੁ ਸੰਚਾਣਾ ॥ ਇਸੁ ਧਨ ਤੇ ਸਭੁ ਜਗੁ ਵਰਸਾਣਾ ॥੩॥
ਤਿਨਿ ਹਰਿ ਧਨੁ ਪਾਇਆ ਜਿਸੁ ਪੁਰਬ ਲਿਖੇ ਕਾ ਲਹਣਾ ॥
ਜਨ ਨਾਨਕ ਅੰਤਿ ਵਾਰ ਨਾਮੁ ਗਹਣਾ ॥੪॥੧੮॥

ਆਸਾ ਮਹਲਾ ੫ ॥
ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥ ਕਾਚੀ ਪਾਕੀ ਬਾਢਿ ਪਰਾਨੀ ॥੧॥
ਜੋ ਜਨਮੈ ਸੋ ਜਾਨਹੁ ਮੂਆ ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥੧॥ ਰਹਾਉ ॥
ਦਿਨ ਤੇ ਸਰਪਰ ਪਉਸੀ ਰਾਤਿ ॥ ਰੈਣਿ ਗਈ ਫਿਰਿ ਹੋਇ ਪਰਭਾਤਿ ॥੨॥
ਮਾਇਆ ਮੋਹਿ ਸੋਇ ਰਹੇ ਅਭਾਗੇ ॥ ਗੁਰ ਪ੍ਰਸਾਦਿ ਕੋ ਵਿਰਲਾ ਜਾਗੇ ॥੩॥
ਕਹੁ ਨਾਨਕ ਗੁਣ ਗਾਈਅਹਿ ਨੀਤ ॥ ਮੁਖ ਊਜਲ ਹੋਇ ਨਿਰਮਲ ਚੀਤ ॥੪॥੧੯॥

ਆਸਾ ਮਹਲਾ ੫ ॥
ਨਉ ਨਿਧਿ ਤੇਰੈ ਸਗਲ ਨਿਧਾਨ ॥ ਇਛਾ ਪੂਰਕੁ ਰਖੈ ਨਿਦਾਨ ॥੧॥

ਖਟਦਾ ਹਾਂ ਅਤੇ ਹਰਿ ਹੀ ਮੇਰਾ ਸ਼ਾਹ ਹੈ।੩। ਗੁਰੂ ਦੀ ਕ੍ਰਿਪਾ ਦੁਆਰਾ (ਨਾਮ ਦੇ ਵਣਜ ਦੀ) ਇਹ ਸੋਝੀ ਪ੍ਰਾਪਤ ਹੁੰਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਇਸ ਤਰ੍ਹਾਂ) ਹਰਿ ਦੀ ਗੋਦ ਵਿਚ ਸਮਾਈਦਾ ਹੈ।੪।੧੬।

**ਆਸਾ ਮਹਲਾ ੫**

(ਜੇ) ਪ੍ਰਭੂ ਕ੍ਰਿਪਾਲ ਹੋਵੇ, ਤਾਂ (ਮੈਂ ਆਪਣਾ) ਇਹ ਮਨ (ਗੁਰੂ ਦੇ ਚਰਣਾਂ ਨਾਲ) ਲਗਾਵਾਂ। ਸਤਿਗੁਰੂ ਦੀ ਸੇਵਾ ਕਰਕੇ ਸਭ ਫਲ ਪ੍ਰਾਪਤ ਕਰ ਲਵਾਂ।੧। ਹੇ ਮਨ! (ਤੂੰ) ਕਿਸ ਲਈ ਉਦਾਸ ਹੁੰਦਾ ਹੈ? ਮੇਰਾ ਸਤਿਗੁਰੂ ਪੂਰਾ ਹੈ (ਅਰਥਾਤ ਸਭ ਗੱਲਾਂ ਲਈ ਸਮਰਥ ਹੈ)। ਮਨ ਦੀਆਂ ਇੱਛਾਵਾਂ ਨੂੰ ਪੂਰਾ ਕਰਨ ਵਾਲਾ ਹੈ, ਸਭ ਸੁਖਾਂ ਦਾ ਖ਼ਜ਼ਾਨਾ ਹੈ ਅਤੇ (ਨਾਮ ਰੂਪ) ਅੰਮ੍ਰਿਤ ਨਾਲ ਸਦਾ ਭਰਪੂਰ ਰਹਿਣ ਵਾਲਾ ਸਰੋਵਰ ਹੈ।੧।ਰਹਾਉ। (ਹੇ ਜਿਗਿਆਸੂ! ਜਿਸ ਨੇ ਗੁਰੂ ਦੇ) ਚਰਣ ਕਮਲ ਹਿਰਦੇ ਵਿਚ ਧਾਰਣ ਕਰ ਲਏ ਹਨ, (ਉਸ ਦੇ ਅੰਦਰ ਪ੍ਰਭੂ ਦੀ) ਜੋਤਿ ਦਾ ਪ੍ਰਕਾਸ਼ ਹੋ ਗਿਆ ਹੈ ਅਤੇ ਪਿਆਰੇ ਪ੍ਰਭੂ ਮਿਲ ਪਏ ਹਨ।੨। (ਗਿਆਨ ਇੰਦ੍ਰੀਆਂ ਰੂਪ) ਪੰਜ ਸਖੀਆਂ ਨੇ ਮਿਲ ਕੇ ਮੰਗਲਮਈ (ਗੀਤ) ਗਾਇਆ ਹੈ ਅਤੇ ਅਨਹਦ ਬਾਣੀ ਦਾ ਨਾਦ ਵਜਾਇਆ ਹੈ।੩। ਹੇ ਨਾਨਕ! (ਜਿਸ ਉੱਤੇ) ਗੁਰੂ ਪ੍ਰਸੰਨ ਹੋ ਗਿਆ, (ਉਸ ਨੂੰ) ਪ੍ਰਭੂ ਰਾਜਾ ਮਿਲ ਪਿਆ। (ਉਸ ਦੀ ਜੀਵਨ ਰੂਪ) ਰਾਤ ਸੁਖ ਪੂਰਵਕ ਸਹਿਜ ਸੁਭਾਵਿਕ ਢੰਗ ਨਾਲ ਬੀਤਣ ਲਗ ਪਈ।੪।੧੭।

**ਆਸਾ ਮਹਲਾ ੫**

(ਜਿਸ ਸਾਧਕ ਨੇ) ਸਤਿਗੁਰੂ ਨੂੰ ਮਿਲ ਕੇ (ਨਾਮ ਰੂਪ) ਪੂਰਾ ਧਨ ਪ੍ਰਾਪਤ ਕਰ ਲਿਆ, (ਉਸ ਦੇ ਹਿਰਦੇ ਵਿਚ) ਪ੍ਰਭੂ ਕਿਰਪਾ ਪੂਰਵਕ ਪ੍ਰਗਟ ਹੋ ਗਿਆ ਹੈ।੧। ਹੇ ਭਾਈ! ਅਜਿਹਾ ਹਰਿ-(ਨਾਮ) ਰੂਪ ਧਨ ਇਕੱਠਾ ਕਰਨਾ ਚਾਹੀਦਾ ਹੈ, (ਕਿਉਂਕਿ ਇਸ ਨੂੰ) ਅੱਗ ਸਾੜ ਨਹੀਂ ਸਕਦੀ, (ਇਹ) ਪਾਣੀ ਵਿਚ ਡੁਬ ਨਹੀਂ ਸਕਦਾ, ਸੰਗ ਛਡ ਕੇ ਕਿਧਰੇ ਜਾਂਦਾ ਵੀ ਨਹੀਂ।੧।ਰਹਾਉ। (ਹਰਿ ਨਾਮ ਰੂਪ ਧਨ ਵਿਚ ਕਦੇ) ਘਾਟ ਨਹੀਂ ਆਉਂਦੀ, ਖ਼ਤਮ ਨਹੀਂ ਹੁੰਦਾ। (ਇਸ ਨੂੰ) ਖਾ ਕੇ ਅਤੇ ਖ਼ਰਚ ਕੇ ਵੀ ਮਨ (ਸਦਾ) ਰਜਿਆ ਰਹਿੰਦਾ ਹੈ।੨। ਉਹ (ਸਾਧਕ ਹੀ) ਸੱਚਾ ਸ਼ਾਹ ਹੈ, ਜਿਸ ਦੇ (ਹਿਰਦੇ ਰੂਪ) ਘਰ ਵਿਚ ਹਰਿ-(ਨਾਮ ਰੂਪ) ਧਨ ਇਕੱਠਾ ਹੁੰਦਾ ਹੈ। ਇਸ ਧਨ ਤੋਂ ਸਾਰਾ ਜਗਤ ਲਾਭ ਪ੍ਰਾਪਤ ਕਰਦਾ ਹੈ।੩। ਉਸ (ਸਾਧਕ) ਨੇ ਹੀ ਹਰਿ-ਧਨ ਪ੍ਰਾਪਤ ਕੀਤਾ ਹੈ, ਜਿਸ ਨੇ ਪੂਰਬਲੇ ਕਰਮਾਂ ਦੇ ਲਿਖੇ (ਭਾਗਾਂ ਕਰਕੇ) ਲੈਣਾ ਹੁੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਅੰਤ ਸਮੇਂ (ਮਨੁੱਖ ਲਈ) ਨਾਮ ਹੀ (ਸਦੀਵੀ) ਗਹਿਣਾ ਹੈ।੪।੧੮।

**ਆਸਾ ਮਹਲਾ ੫**

ਹੇ ਪ੍ਰਾਣੀ! ਜਿਵੇਂ (ਕੋਈ) ਕਿਸਾਨ ਖੇਤੀ ਬੀਜਦਾ ਹੈ (ਅਤੇ ਆਪਣੀ ਇੱਛਾ ਅਨੁਸਾਰ ਉਸ ਨੂੰ) ਕੱਚੀ ਜਾਂ ਪੱਕੀ ਵਢ ਲੈਂਦਾ ਹੈ।੧। (ਇਸੇ ਤਰ੍ਹਾਂ) ਜੋ ਜਨਮ ਲੈਂਦਾ ਹੈ, (ਇਹ ਭਲੀ ਭਾਂਤ) ਜਾਣ ਲਵੋ ਕਿ ਉਹ ਮਰਦਾ ਵੀ ਹੈ। (ਪਰ) ਗੋਬਿੰਦ ਦਾ ਭਗਤ (ਸਦਾ ਲਈ) ਸਥਿਰ ਰਹਿੰਦਾ ਹੈ।੧।ਰਹਾਉ। ਦਿਨ ਤੋਂ ਬਾਦ ਰਾਤ ਜ਼ਰੂਰ ਪਵੇਗੀ। ਰਾਤ ਬੀਤ ਜਾਂਦੀ ਹੈ ਅੰਤੇ ਫਿਰ ਪ੍ਰਭਾਵਤ ਹੋ ਜਾਂਦੀ ਹੈ।੨। ਭਾਗਹੀਨ (ਵਿਅਕਤੀ) ਮਾਇਆ ਦੇ ਮੋਹ ਵਿਚ ਸੁਤੇ ਰਹਿੰਦੇ ਹਨ। ਗੁਰੂ ਦੀ ਕ੍ਰਿਪਾ ਨਾਲ ਕੋਈ ਵਿਰਲਾ ਹੀ ਜਾਗਦਾ ਹੈ।੩। ਨਾਨਕ ਦਾ ਕਥਨ ਹੈ ਕਿ (ਪ੍ਰਭੂ ਦੇ) ਗੁਣਾਂ ਦਾ ਨਿਤ ਗਾਇਨ ਕਰਨਾ ਚਾਹੀਦਾ ਹੈ। (ਅਜਿਹਾ ਕਰਨ ਨਾਲ) ਮੁਖ ਉਜਲਾ ਹੁੰਦਾ ਹੈ ਅਤੇ ਚਿਤ ਨਿਰਮਲ ਰਹਿੰਦਾ ਹੈ।੪।੧੯।

**ਆਸਾ ਮਹਲਾ ੫**

(ਹੇ ਪ੍ਰਭੂ!) ਨੌਂ ਨਿਧੀਆਂ ਰੂਪ ਸਾਰੇ ਖ਼ਜ਼ਾਨੇ ਤੇਰੇ ਪਾਸ ਹਨ। (ਤੂੰ ਸਭ ਦੀਆਂ) ਇੱਛਾਵਾਂ ਪੂਰੀਆਂ ਕਰਨ ਵਾਲਾ ਹੈ ਅਤੇ ਅੰਤ ਵੇਲੇ (*ਨਿਦਾਨ*) ਰਖਿਆ ਕਰਦਾ ਹੈਂ।੧। (ਹੇ ਪ੍ਰਭੂ! ਜਦ) ਤੂੰ ਮੇਰਾ

ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥ ਤੂੰ ਮਨਿ ਵਸਿਆ ਲਗੈ ਨ ਦੂਖਾ ॥੧॥ ਰਹਾਉ॥
ਜੋ ਤੂੰ ਕਰਹਿ ਸੋਈ ਪਰਵਾਣੁ ॥ ਸਾਚੇ ਸਾਹਿਬ ਤੇਰਾ ਸਚੁ ਫੁਰਮਾਣੁ ॥੨॥
ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ ॥ ਤੇਰੈ ਘਰਿ ਸਦਾ ਸਦਾ ਹੈ ਨਿਆਉ ॥੩॥
ਸਾਚੇ ਸਾਹਿਬ ਅਲਖ ਅਭੇਵ ॥ ਨਾਨਕ ਲਾਇਆ ਲਾਗਾ ਸੇਵ ॥੪॥੨੦॥

ਆਸਾ ਮਹਲਾ ੫ ॥
ਨਿਕਟਿ ਜੀਅ ਕੈ ਸਦ ਹੀ ਸੰਗਾ ॥ ਕੁਦਰਤਿ ਵਰਤੈ ਰੂਪ ਅਰੁ ਰੰਗਾ ॥੧॥
ਕਰ੍ਹੈ ਨ ਝੁਰੈ ਨਾ ਮਨੁ ਰੋਵਨਹਾਰਾ ॥
ਅਵਿਨਾਸੀ ਅਵਿਗਤੁ ਅਗੋਚਰੁ ਸਦਾ ਸਲਾਮਤਿ ਖਸਮੁ ਹਮਾਰਾ ॥੧॥ ਰਹਾਉ ॥
ਤੇਰੇ ਦਾਸਰੇ ਕਉ ਕਿਸ ਕੀ ਕਾਣਿ ॥ ਜਿਸ ਕੀ ਮੀਰਾ ਰਾਖੈ ਆਣਿ ॥੨॥
ਜੋ ਲਉਡਾ ਪ੍ਰਭਿ ਕੀਆ ਅਜਾਤਿ ॥ ਤਿਸੁ ਲਉਡੇ ਕਉ ਕਿਸ ਕੀ ਤਾਤਿ ॥੩॥
ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ ॥੪॥੨੧॥

ਆਸਾ ਮਹਲਾ ੫ ॥੨
ਹਰਿ ਰਸੁ ਛੋਡਿ ਹੋਛੈ ਰਸਿ ਮਾਤਾ ॥ ਘਰ ਮਹਿ ਵਸਤੁ ਬਾਹਰਿ ਉਠਿ ਜਾਤਾ ॥੧॥
ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ ॥ ਰਾਰਿ ਕਰਤ ਝੂਠੀ ਲਗਿ ਗਾਥਾ ॥੧॥ ਰਹਾਉ॥
ਵਜਹੁ ਸਾਹਿਬ ਕਾ ਸੇਵ ਬਿਰਾਨੀ ॥ ਐਸੇ ਗੁਨਹ ਅਛਾਦਿਓ ਪ੍ਰਾਨੀ ॥੨॥
ਤਿਸੁ ਸਿਉ ਲੂਕ ਜੋ ਸਦ ਹੀ ਸੰਗੀ ॥ ਕਾਮਿ ਨ ਆਵੈ ਸੋ ਫਿਰਿ ਫਿਰਿ ਮੰਗੀ ॥੩॥
ਕਹੁ ਨਾਨਕ ਪ੍ਰਭ ਦੀਨ ਦਇਆਲਾ ॥ ਜਿਉ ਭਾਵੈ ਤਿਉ ਕਰਿ ਪ੍ਰਤਿਪਾਲਾ ॥੪॥੨੨॥

ਆਸਾ ਮਹਲਾ ੫ ॥
ਜੀਅ ਪ੍ਰਾਨ ਧਨੁ ਹਰਿ ਕੋ ਨਾਮੁ ॥ ਈਹਾ ਊਹਾਂ ਉਨ ਸੰਗਿ ਕਾਮੁ ॥੧॥
ਬਿਨੁ ਹਰਿ ਨਾਮ ਅਵਰੁ ਸਭੁ ਥੋਰਾ ॥ਤ੍ਰਿਪਤਿ ਅਘਾਵੈ ਹਰਿ ਦਰਸਨਿ ਮਨੁ ਮੋਰਾ ॥੧॥ਰਹਾਉ॥
ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥੨॥
ਚਰਣ ਕਮਲ ਸਿਉ ਲਾਗੋ ਮਾਨੁ ॥ ਸਤਿਗੁਰਿ ਤੂਠੈ ਕੀਨੋ ਦਾਨੁ ॥੩॥
ਨਾਨਕ ਕਉ ਗੁਰਿ ਦੀਖਿਆ ਦੀਨ੍ ॥ ਪ੍ਰਭ ਅਬਿਨਾਸੀ ਘਟਿ ਘਟਿ ਚੀਨ੍ ॥੪॥੨੩॥

ਆਸਾ ਮਹਲਾ ੫ ॥
ਅਨਦ ਬਿਨੋਦ ਭਰੇਪੁਰਿ ਧਾਰਿਆ ॥ ਅਪੁਨਾ ਕਾਰਜੁ ਆਪਿ ਸਵਾਰਿਆ ॥੧॥

ਪਿਆਰਾ ਹੈਂ, ਤਾਂ (ਮੈਨੂੰ) ਕਾਹਦੀ ਭੁਖ ਹੈ। ਤੂੰ (ਮੇਰੇ) ਮਨ ਵਿਚ ਵਸਿਆ ਹੈਂ, (ਤਾਂ ਮੈਨੂੰ ਕੋਈ) ਦੁਖ ਨਹੀਂ ਲਗ ਸਕਦਾ।੧।ਰਹਾਉ। (ਹੇ ਪ੍ਰਭੂ!) ਜੋ ਤੂੰ ਕਰਦਾ ਹੈ, ਉਹੀ (ਮੈਨੂੰ) ਪ੍ਰਵਾਨ ਹੈ। ਹੇ ਸੱਚੇ ਸਾਹਿਬ! ਤੇਰਾ ਹੁਕਮ (*ਫੁਰਮਾਣੁ*) ਵੀ ਸੱਚਾ ਹੈ।੨। ਜਦ ਤੈਨੂੰ ਚੰਗਾ ਲਗਦਾ ਹੈ, ਤਾਂ (ਮੈਂ) ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹਾਂ। ਤੇਰੇ ਘਰ ਵਿਚ ਸਦਾ ਸਦਾ ਹੀ ਨਿਆਂ ਹੈ।੩। ਹੇ ਸੱਚੇ ਸਾਹਿਬ! ਹੇ ਅਲੱਖ ਅਤੇ ਅਭੇਵ! (ਤੇਰਾ) ਲਗਾਇਆ ਹੋਇਆ ਨਾਨਕ (ਤੇਰੀ) ਸੇਵਾ ਵਿਚ ਲਗਾ ਹੋਇਆ ਹੈ।੪।੨੦।

**ਆਸਾ ਮਹਲਾ ੫**

(ਪਰਮਾਤਮਾ ਸਦਾ ਸਭ) ਜੀਵਾਂ ਦੇ ਨੇੜੇ ਅਤੇ ਅੰਗ-ਸੰਗ ਰਹਿੰਦਾ ਹੈ। (ਆਪਣੀ) ਕੁਦਰਤ ਦੁਆਰਾ (ਸਾਰੇ) ਰੂਪਾਂ ਅਤੇ ਰੰਗਾਂ ਵਿਚ ਵਰਤ ਰਿਹਾ ਹੈ।੧। (ਸਾਡਾ) ਮਨ ਨ ਕੜ੍ਹਦਾ ਹੈ, ਨ ਝੁਰਦਾ ਹੈ ਅਤੇ ਨ ਰੋਣ ਵਾਲਾ ਹੈ (ਕਿਉਂਕਿ) ਅਵਿਨਾਸ਼ੀ, ਅਵਿਗਤ (ਸਥਾਈ), ਅਗੋਚਰ ਅਤੇ ਸਦਾ ਸਲਾਮਤ ਰਹਿਣ ਵਾਲਾ (ਪ੍ਰਭੂ) ਸਾਡਾ ਮਾਲਕ ਹੈ।੧।ਰਹਾਉ। (ਹੇ ਪ੍ਰਭੂ!) ਤੇਰੇ ਦਾਸ ਨੂੰ ਕਿਸ ਦੀ ਮੁਥਾਜੀ ਹੈ ਜਿਸ ਦੀ (ਪ੍ਰਭੂ-ਰੂਪ) ਮਾਲਕ (*ਮੀਰਾ*) (ਆਪ) ਲਾਜ ਰਖੇ।੨। ਪ੍ਰਭੂ ਨੇ ਜਿਸ ਸੇਵਕ (*ਲਉਡਾ*) ਨੂੰ ਜਾਤਿ-ਰਹਿਤ ਕੀਤਾ ਹੈ, ਉਸ ਸੇਵਕ ਨੂੰ ਕਿਸੇ ਦੀ ਈਰਖਾ (ਦਾ ਡਰ ਨਹੀਂ ਹੈ?)। (ਜੋ) ਪਰਮਾਤਮਾ ਬੇਪਰਵਾਹ ਹੈ, (ਜਿਸ ਨੂੰ ਕਿਸੇ ਦੀ) ਮੁਥਾਜੀ ਨਹੀਂ ਹੈ, ਦਾਸ ਨਾਨਕ (ਦਾ ਕਥਨ ਹੈ ਕਿ ਉਸ) ਗੁਰੂ-ਪਰਮੇਸ਼ਵਰ ਦੀ ਸਰਾਹਨਾ ਕਰੋ।੪।੨੧।

**ਆਸਾ ਮਹਲਾ ੫**

(ਮਾਇਆਵੀ ਪ੍ਰਭਾਵ ਅਧੀਨ ਮਨੁੱਖ) ਹਰਿ (ਦੇ ਨਾਮ ਰੂਪ) ਰਸ ਨੂੰ ਛਡ ਕੇ (ਦੁਨਿਆਵੀ) ਹੋਛੇ ਰਸਾਂ ਵਿਚ ਮਸਤ ਰਹਿੰਦਾ ਹੈ। (ਵਾਸਤਵਿਕ) ਵਸਤੂ (ਤਾਂ ਹਿਰਦੇ ਰੂਪ) ਘਰ ਵਿਚ ਮੌਜੂਦ ਹੈ (ਪਰ ਉਸ ਨੂੰ ਪ੍ਰਾਪਤ ਕਰਨ ਲਈ ਉਹ) ਉਠ ਕੇ ਬਾਹਰ ਨੂੰ ਜਾਂਦਾ ਹੈ।੧। (ਉਸ ਤੋਂ) ਸਤਿਸਰੂਪ ਪ੍ਰਭੂ ਦੀ ਅੰਮ੍ਰਿਤ ਤੁੱਲ ਕਥਾ ਸੁਣੀ ਨਹੀਂ ਜਾਂਦੀ, (ਪਰ) ਝੂਠੀ ਗਾਥਾ ਪਿਛੇ ਲਗ ਕੇ (ਹੋਰਨਾਂ ਨਾਲ) ਬਖੇੜਾ ਖੜਾ ਕਰਦਾ ਹੈ।੧।ਰਹਾਉ। ਉਜਰਤ (ਤਾਂ ਉਹ) ਪ੍ਰਭੂ ਤੋਂ ਲੈਂਦਾ ਹੈ, (ਪਰ) ਸੇਵਾ ਬੇਗਾਨੀ ਕਰਦਾ ਹੈ (ਅਰਥਾਤ ਮਾਇਆ ਦੀ ਸੇਵਾ ਵਿਚ ਮਗਨ ਰਹਿੰਦਾ ਹੈ)। ਪ੍ਰਾਣੀ ਅਜਿਹੇ ਗੁਨਾਹਾਂ ਨਾਲ ਢਕਿਆ ਪਿਆ ਹੈ।੨। ਜੋ (ਪ੍ਰਭੂ) ਸਦਾ ਨਾਲ ਹੈ, ਉਸ ਤੋਂ ਲੁਕਾਉ ਕਰਦਾ ਹੈ। (ਜੋ ਚੀਜ਼ ਕੋਈ) ਕੰਮ ਨਹੀਂ ਆਉਂਦੀ, ਉਸ ਨੂੰ ਫਿਰ ਫਿਰ ਮੰਗਦਾ ਹੈ।੩। ਨਾਨਕ ਦਾ ਕਥਨ ਹੈ ਕਿ ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ! ਜਿਸ ਤਰ੍ਹਾਂ (ਤੈਨੂੰ) ਚੰਗਾ ਲਗੇ, ਉਸੇ ਤਰ੍ਹਾਂ (ਜੀਵਾਂ ਦੀ) ਪਾਲਨਾ ਕਰ।੪।੨੨।

**ਆਸਾ ਮਹਲਾ ੫**

(ਹੇ ਜਿਗਿਆਸੂ!) ਹਰਿ ਦਾ ਨਾਮ ਰੂਪ ਧਨ (ਮੇਰੇ ਲਈ) ਜਿੰਦ ਅਤੇ ਪ੍ਰਾਣ ਹੈ। ਇਸ ਲੋਕ ਅਤੇ ਪਰਲੋਕ ਵਿਚ ਉਨ੍ਹਾਂ (ਪ੍ਰਾਣਾਂ) ਦੇ ਕੰਮ ਆਉਂਦਾ ਹੈ।੧। ਹਰਿ ਦੇ ਨਾਮ ਤੋਂ ਬਿਨਾ ਹੋਰ ਸਭ ਕੁਝ (ਮੇਰੇ ਲਈ) ਤੁਛ ਹੈ। ਮੇਰਾ ਮਨ ਹਰਿ ਦੇ ਦਰਸ਼ਨ ਨਾਲ ਤ੍ਰਿਪਤ ਹੁੰਦਾ ਅਤੇ ਰਜਦਾ ਹੈ।੧।ਰਹਾਉ। ਗੁਰਬਾਣੀ ਭਗਤੀ ਰੂਪ ਲਾਲ (ਦਾ ਅਮੋਲਕ) ਖ਼ਜ਼ਾਨਾ ਹੈ। (ਗੁਰਬਾਣੀ ਨੂੰ) ਗਾਉਣ, ਸੁਣਨ ਅਤੇ ਕਮਾਉਣ (ਅਰਥਾਤ ਜੀਵਨ ਵਿਚ ਢਾਲਣ ਨਾਲ) ਖਿੜਿਆ ਰਹੀਦਾ ਹੈ।੨। ਮੇਰਾ ਮਨ (ਪ੍ਰਭੂ ਦੇ) ਚਰਣ-ਕਮਲਾਂ ਨਾਲ ਲਗ ਗਿਆ ਹੈ। (ਮੈਨੂੰ ਇਹ) ਦਾਨ ਗੁਰੂ ਨੇ ਪ੍ਰਸੰਨ ਹੋ ਕੇ ਕੀਤਾ ਹੈ।੩। ਨਾਨਕ ਨੂੰ ਗੁਰੂ ਨੇ (ਨਾਮ ਦੀ) ਦੀਖਿਆ ਦਿੱਤੀ ਹੈ (ਜਿਸ ਦੇ ਫਲਸਰੂਪ) ਪ੍ਰਭੂ ਨੂੰ ਹਰ ਇਕ ਹਿਰਦੇ ਵਿਚ ਵੇਖਿਆ ਹੈ।੪।੨੩।

**ਆਸਾ ਮਹਲਾ ੫**

(ਸਾਰੇ) ਆਨੰਦ ਅਤੇ ਤਮਾਸ਼ੇ ਪਰਿਪੂਰਣ (ਪ੍ਰਭੂ) ਦੇ ਸਿਰਜੇ ਹੋਏ ਹਨ। (ਉਸ ਨੇ ਸੰਸਾਰ ਦੀ ਰਚਨਾ ਦਾ) ਆਪਣਾ ਕੰਮ ਆਪ ਹੀ ਸਵਾਰਿਆ ਹੈ।੧। ਪੂਰੇ ਸੁਆਮੀ (ਪ੍ਰਭੂ) ਦੀ ਸਾਮਗ੍ਰੀ ਪੂਰੀ ਹੈ।

ਪੂਰ ਸਮਗ੍ਰੀ ਪੂਰੇ ਠਾਕੁਰ ਕੀ ॥ ਭਰਿਪੁਰਿ ਧਾਰਿ ਰਹੀ ਸੋਭ ਜਾ ਕੀ ॥੧॥ ਰਹਾਉ॥
ਨਾਮੁ ਨਿਧਾਨੁ ਜਾ ਕੀ ਨਿਰਮਲ ਸੋਇ ॥ ਆਪੇ ਕਰਤਾ ਅਵਰੁ ਨ ਕੋਇ ॥੨॥
ਜੀਅ ਜੰਤ ਸਭਿ ਤਾ ਕੈ ਹਾਥਿ ॥ ਰਵਿ ਰਹਿਆ ਪ੍ਰਭੁ ਸਭ ਕੈ ਸਾਥਿ ॥੩॥
ਪੂਰਾ ਗੁਰੁ ਪੂਰੀ ਬਣਤ ਬਣਾਈ ॥ ਨਾਨਕ ਭਗਤ ਮਿਲੀ ਵਡਿਆਈ ॥੪॥੨੪॥

ਆਸਾ ਮਹਲਾ ੫ ॥
ਗੁਰ ਕੈ ਸਬਦਿ ਬਨਾਵਹੁ ਇਹੁ ਮਨੁ ॥ ਗੁਰ ਕਾ ਦਰਸਨੁ ਸੰਚਹੁ ਹਰਿ ਧਨੁ ॥੧॥
ਊਤਮ ਮਤਿ ਮੇਰੈ ਰਿਦੈ ਤੂੰ ਆਉ ॥
ਧਿਆਵਉ ਗਾਵਉ ਗੁਣ ਗੋਵਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥੧॥ ਰਹਾਉ ॥
ਤ੍ਰਿਪਤਿ ਅਘਾਵਨੁ ਸਾਚੈ ਨਾਇ ॥ ਅਠਸਠਿ ਮਜਨੁ ਸੰਤ ਧੂਰਾਇ ॥੨॥
ਸਭ ਮਹਿ ਜਾਨਉ ਕਰਤਾ ਏਕ ॥ ਸਾਧਸੰਗਤਿ ਮਿਲਿ ਬੁਧਿ ਬਿਬੇਕ ॥੩॥
ਦਾਸੁ ਸਗਲ ਕਾ ਛੋਡਿ ਅਭਿਮਾਨੁ ॥ਨਾਨਕ ਕਉ ਗੁਰਿ ਦੀਨੋ ਦਾਨੁ ॥੪॥੨੫॥

ਆਸਾ ਮਹਲਾ ੫ ॥
ਬੁਧਿ ਪ੍ਰਗਾਸ ਭਈ ਮਤਿ ਪੂਰੀ ॥ਤਾ ਤੇ ਬਿਨਸੀ ਦੁਰਮਤਿ ਦੂਰੀ ॥੧॥
ਐਸੀ ਗੁਰਮਤਿ ਪਾਈਅਲੇ ॥
ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ ॥੧॥ ਰਹਾਉ ॥
ਮਹਾ ਅਗਾਹ ਅਗਨਿ ਕਾ ਸਾਗਰੁ ॥ ਗੁਰੁ ਬੋਹਿਥੁ ਤਾਰੇ ਰਤਨਾਗਰੁ ॥੨॥
ਦੁਤਰ ਅੰਧ ਬਿਖਮ ਇਹ ਮਾਇਆ ॥ ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ ॥੩॥
ਜਾਪ ਤਾਪ ਕਛੁ ਉਕਤਿ ਨ ਮੋਰੀ ॥ ਗੁਰ ਨਾਨਕ ਸਰਣਾਗਤਿ ਤੋਰੀ ॥੪॥੨੬॥

ਆਸਾ ਮਹਲਾ ੫ ਤਿਪਦੇ ੨ ॥
ਹਰਿ ਰਸੁ ਪੀਵਤ ਸਦ ਹੀ ਰਾਤਾ ॥ ਆਨ ਰਸਾ ਖਿਨ ਮਹਿ ਲਹਿ ਜਾਤਾ ॥
ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ ॥ ਆਨ ਰਸਾ ਮਹਿ ਵਿਆਪੈ ਚਿੰਦ ॥੧॥
ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥ ਆਨ ਰਸਾ ਸਭਿ ਹੋਛੇ ਰੇ ॥੧॥ ਰਹਾਉ ॥
ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥ ਹਰਿ ਰਸੁ ਸਾਧੂ ਹਾਟਿ ਸਮਾਇ ॥
ਲਾਖ ਕਰੋਰੀ ਮਿਲੈ ਨ ਕੇਹ ॥ ਜਿਸਹਿ ਪਰਾਪਤਿ ਤਿਸ ਹੀ ਦੇਹਿ ॥੨॥
ਨਾਨਕ ਚਾਖਿ ਭਏ ਬਿਸਮਾਦੁ ॥ ਨਾਨਕ ਗੁਰ ਤੇ ਆਇਆ ਸਾਦੁ ॥

ਉਸ ਦੀ ਭਰਪੂਰ ਸ਼ੋਭਾ ਨੇ (ਪ੍ਰਕ੍ਰਿਤੀ ਦਾ ਰੂਪ) ਧਾਰਣ ਕੀਤਾ ਹੋਇਆ ਹੈ (ਅਰਥਾਤ ਪਸਰੀ ਹੋਈ ਹੈ)।੧।ਰਹਾਉ।(ਉਸ ਪ੍ਰਭੂ ਦਾ) ਖ਼ਜ਼ਾਨਾ ਨਾਮ ਹੈ, ਉਸ (ਨਾਮ) ਦੀ ਨਿਰਮਲ ਸ਼ੋਭਾ ਹੈ। (ਪ੍ਰਭੂ) ਆਪ ਹੀ (ਸਾਰੀ ਦੁਨਿਆ ਦਾ) ਕਰਤਾ ਹੈ, ਹੋਰ ਕੋਈ (ਕਰਤਾ) ਨਹੀਂ ਹੈ।੨। ਸਾਰੇ ਜੀਵ ਜੰਤੂ ਉਸ (ਪ੍ਰਭੂ) ਦੇ ਵਸ ਵਿਚ ਹਨ। ਪ੍ਰਭੂ ਸਭ ਨਾਲ ਵਰਤ ਰਿਹਾ ਹੈ।੩। (ਪ੍ਰਭੂ ਰੂਪ) ਗੁਰੂ ਪਰਿਪੂਰਣ ਹੈ, (ਉਸ ਨੇ ਸਾਰੀ) ਬਣਤ (ਅਰਥਾਤ ਸ੍ਰਿਸ਼ਟੀ) ਪੂਰੀ ਤਰ੍ਹਾਂ (ਨਿਪੁਣਤਾ ਪੂਰਵਕ) ਬਣਾਈ ਹੋਈ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਭਗਤਾਂ ਨੂੰ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੪।੨੪।

**ਆਸਾ ਮਹਲਾ ੫**

(ਹੇ ਜਿਗਿਆਸੂ!) ਗੁਰੂ ਦੇ ਸ਼ਬਦ ਅਨੁਸਾਰ ਇਸ ਮਨ ਨੂੰ (ਫਿਰ ਤੋਂ) ਸਵਾਰੋ। ਗੁਰੂ ਦੇ ਦਰਸ਼ਨ ਦੁਆਰਾ ਹਰਿ-(ਨਾਮ ਰੂਪ) ਧਨ ਇਕੱਠਾ ਕਰੋ।੧। ਹੇ ਉਤਮ ਮਤਿ! ਤੂੰ ਮੇਰੇ ਹਿਰਦੇ ਵਿਚ ਆ (ਤਾਂ ਜੋ ਮੈਂ) ਪ੍ਰਭੂ ਦੇ ਗੁਣਾਂ ਦਾ ਗਾਇਨ ਕਰਾਂ (ਅਤੇ ਉਸ ਦੇ ਨਾਮ ਨੂੰ) ਧਿਆਵਾਂ, (ਕਿਉਂਕਿ) ਪ੍ਰੀਤਮ (ਪ੍ਰਭੂ) ਦਾ ਨਾਮ ਮੈਨੂੰ ਬਹੁਤ (ਪਿਆਰਾ) ਲਗਦਾ ਹੈ।੧।ਰਹਾਉ। ਸੱਚੇ ਨਾਮ ਨਾਲ ਪੂਰੀ ਤ੍ਰਿਪਤੀ ਅਤੇ ਰਜੇਵਾਂ ਹੁੰਦਾ ਹੈ। ਸੰਤਾਂ ਦੀ ਚਰਣ-ਧੂੜ ਅਠਾਹਠ ਤੀਰਥਾਂ ਦੇ ਇਸ਼ਨਾਨ ਤੁੱਲ ਹੈ।੨। (ਮੈਂ) ਸਭ ਵਿਚ ਇਕ ਕਰਤਾ ਪੁਰਖ ਨੂੰ (ਵਰਤਦਾ) ਜਾਣਦਾ ਹਾਂ। ਸਾਧ ਸੰਗਤ (ਦੇ ਸੰਪਰਕ ਨਾਲ) ਵਿਵੇਕ ਬੁੱਧੀ ਮਿਲਦੀ ਹੈ।੩। ਨਾਨਕ (ਦਾ ਕਥਨ ਹੈ ਕਿ ਮੈਨੂੰ) ਗੁਰੂ ਨੇ (ਨਾਮ ਦਾ) ਦਾਨ ਦਿੱਤਾ ਹੈ, (ਫਲਸਰੂਪ) ਅਭਿਮਾਨ ਦਾ ਤਿਆਗ ਕਰਕੇ (ਮੈਂ) ਸਭ ਦਾ ਦਾਸ (ਹੋ ਗਿਆ ਹਾਂ)।੪।੨੫।

**ਆਸਾ ਮਹਲਾ ੫**

(ਹੇ ਜਿਗਿਆਸੂ! ਮੇਰੀ) ਬੁੱਧੀ (ਗੁਰੂ ਦੀ ਮਤਿ ਦੁਆਰਾ) ਪ੍ਰਕਾਸ਼ਿਤ ਹੋ ਗਈ ਹੈ (ਅਤੇ ਹਰ ਪੱਖੋਂ ਮੇਰੀ) ਮਤਿ ਪੂਰੀ (ਅਰਥਾਤ ਘਾਟ ਰਹਿਤ) ਹੋ ਗਈ ਹੈ। ਇਸ ਕਰਕੇ (ਪਰਮਾਤਮਾ ਨਾਲ) ਵਿਥ ਪਾਣ ਵਾਲੀ (ਮੇਰੀ) ਦੁਰਮਤਿ ਨਸ਼ਟ ਹੋ ਗਈ ਹੈ।੧। ਹੇ ਮੇਰੇ ਭਾਈ! (ਮੈਂ) ਗੁਰੂ ਦੀ ਅਜਿਹੀ ਮਤਿ ਪ੍ਰਾਪਤ ਕਰ ਲਈ ਹੈ (ਜਿਸ ਕਰਕੇ ਮਾਇਆ ਦੇ) ਘੁਪ ਹਨੇਰੇ ਖੂਹ ਵਿਚ ਡੁਬਦਾ ਹੋਇਆ (ਬਚ) ਨਿਕਲਿਆ ਹਾਂ।੧।ਰਹਾਉ। (ਸੰਸਾਰ) ਅਗਨੀ ਦੇ ਬਹੁਤ ਡੂੰਘੇ ਸਮੁੰਦਰ ਵਰਗਾ ਹੈ। ਗੁਰੂ ਰੂਪ ਜਹਾਜ਼ (ਇਸ) ਸਮੁੰਦਰ (*ਰਤਨਾਗਰੁ*) ਤੋਂ ਤਾਰਦਾ ਹੈ।੨। ਇਹ ਮਾਇਆ (ਮਾਨੋ) ਅੰਧਕਾਰਪੂਰਣ ਬਿਖੜਾ (*ਬਿਖਮ*) ਅਤੇ ਔਖਾ (*ਦੁਤਰ*) (ਮਾਰਗ ਹੈ), (ਪਰ ਮੈਨੂੰ) ਪੂਰੇ ਗੁਰੂ ਨੇ ਸਪੱਸ਼ਟ ਤੌਰ 'ਤੇ (ਇਹ) ਮਾਰਗ ਵਿਖਾ ਦਿੱਤਾ ਹੈ।੩। ਹੇ ਗੁਰੂ (-ਰੂਪ ਪ੍ਰਭੂ!) ਜਪ ਤਪ ਕੀਤੇ ਹੋਣ ਦੀ ਮੇਰੀ ਕੋਈ ਦਲੀਲ ਨਹੀਂ ਹੈ, ਨਾਨਕ (ਤਾਂ ਬਸ) ਤੇਰੀ ਸ਼ਰਣ ਵਿਚ ਆ ਪਿਆ ਹੈ।੪।੨੬।

**ਆਸਾ ਮਹਲਾ ੫ ਤਿਪਦੇ ੨**

(ਹੇ ਭਾਈ!) ਹਰਿ (ਦੇ ਨਾਮ) ਰਸ ਨੂੰ ਪੀਣ ਨਾਲ (ਮਨੁੱਖ) ਸਦਾ ਹੀ (ਪ੍ਰੇਮ ਰੰਗ ਵਿਚ) ਰੰਗਿਆ ਰਹਿੰਦਾ ਹੈ। ਹੋਰ ਰਸਾਂ (ਦੀ ਮਸਤੀ) ਛਿਣ ਭਰ ਵਿਚ ਉਤਰ ਜਾਂਦੀ ਹੈ। ਹਰਿ (ਦੇ ਨਾਮ) ਰਸ ਵਿਚ ਮਸਤ ਹੋਏ (ਮਨੁੱਖ ਦੇ) ਮਨ ਵਿਚ ਸਦਾ ਆਨੰਦ ਬਣਿਆ ਰਹਿੰਦਾ ਹੈ। ਹੋਰਨਾਂ ਰਸਾਂ (ਦੇ ਸੇਵਨ ਨਾਲ) ਚਿੰਤਾ ਵਿਆਪਤ ਹੋ ਜਾਂਦੀ ਹੈ।੧। ਹਰਿ (ਦਾ ਨਾਮ) ਰਸ ਪੀਣ ਵਾਲਾ (ਵਿਅਕਤੀ) ਪੂਰੀ ਮਸਤੀ ਵਿਚ ਰਹਿਣ ਵਾਲਾ ਨਸ਼ਈ ਹੈ। (ਉਸ ਲਈ) ਹੋਰ ਸਾਰੇ ਰਸ ਤੁਛ ਹਨ।੧।ਰਹਾਉ। ਹਰਿ (ਦੇ ਨਾਮ) ਰਸ ਦੀ ਕੀਮਤ ਦਾ ਬਖਾਨ ਨਹੀਂ ਕੀਤਾ ਜਾ ਸਕਦਾ। ਹਰਿ (ਦਾ ਨਾਮ) ਰਸ ਸਾਧੂ/ਗੁਰੂ ਦੀ ਦੁਕਾਨ ਵਿਚ ਸਮਾਇਆ ਰਹਿੰਦਾ ਹੈ (ਅਰਥਾਤ ਸਾਧ ਸੰਗਤ ਵਿਚੋਂ ਮਿਲਦਾ ਹੈ)। ਲੱਖਾਂ ਕਰੋੜਾਂ ਰੁਪਇਆਂ ਨਾਲ (ਇਹ) ਕਿਸੇ ਨੂੰ ਨਹੀਂ ਮਿਲਦਾ। ਜਿਸ ਨੂੰ (ਭਾਗਾਂ ਵਿਚ) ਪ੍ਰਾਪਤ ਹੁੰਦਾ ਹੈ, ਉਸੇ ਨੂੰ (ਪ੍ਰਭੂ) ਦਿੰਦਾ ਹੈ।੨। ਹੇ ਨਾਨਕ! (ਇਸ ਰਸ ਨੂੰ) ਚਖ ਕੇ (ਸਾਧਕ) ਵਿਸਮਾਦੀ ਅਵਸਥਾ ਵਿਚ ਹੋ ਜਾਂਦਾ ਹੈ। ਹੇ ਨਾਨਕ! (ਇਸ ਰਸ ਦਾ) ਸੁਆਦ ਗੁਰੂ ਦੁਆਰਾ ਹਾਸਲ ਹੁੰਦਾ ਹੈ। (ਇਸ ਰਸ ਨੂੰ ਕੋਈ

ਈਤ ਊਤ ਕਤ ਛੋਡਿ ਨ ਜਾਇ ॥ ਨਾਨਕ ਗੀਧਾ ਹਰਿ ਰਸ ਮਾਹਿ ॥੩॥੨੭॥

ਆਸਾ ਮਹਲਾ ੫ ॥
ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ ॥
ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥੧॥
ਸੁਣਿ ਸੁੰਦਰਿ ਸਾਧੂ ਬਚਨ ਉਧਾਰੀ ॥
ਦੂਖ ਭੂਖ ਮਿਟੈ ਤੇਰੋ ਸਹਸਾ ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥੧॥ ਰਹਾਉ ॥
ਚਰਣ ਪਖਾਰਿ ਕਰਉ ਗੁਰ ਸੇਵਾ ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥
ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥
ਇਹੀ ਅਚਾਰ ਇਹੀ ਬਿਉਹਾਰਾ ਆਗਿਆ ਮਾਨਿ ਭਗਤਿ ਹੋਇ ਤੁਮ੍ਹਾਰੀ ॥
ਜੋ ਇਹੁ ਮੰਤ੍ਰੁ ਕਮਾਵੈ ਨਾਨਕ ਸੋ ਭਉਜਲੁ ਪਾਰਿ ਉਤਾਰੀ ॥੩॥੨੮॥

ਆਸਾ ਮਹਲਾ ੫ ਦੁਪਦੇ ॥
ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥
ਸਰੰਜਾਮਿ ਲਾਗੁ ਭਵਜਲ ਤਰਨ ਕੈ ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ ਰਹਾਉ॥
ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ॥
ਕਹੁ ਨਾਨਕ ਹਮ ਨੀਚ ਕਰੰਮਾ ॥ ਸਰਣਿ ਪਰੇ ਕੀ ਰਾਖਹੁ ਸਰਮਾ ॥੨॥੨੯॥*

ਆਸਾ ਮਹਲਾ ੫ ॥
ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ ॥
ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ ॥੧॥
ਤੁਮਰੀ ਓਟ ਤੁਮਾਰੀ ਆਸਾ ॥
ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ ਸਾਸ ਗਿਰਾਸਾ ॥੧॥ ਰਹਾਉ ॥
ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥
ਨਾਨਕ ਕੇ ਸੁਖਦਾਤੇ ਸਤਿਗੁਰ ਹਮ ਤੁਮਰੇ ਬਾਲ ਗੁਪਾਲਾ ॥੨॥੩੦॥

ਆਸਾ ਮਹਲਾ ੫ ॥
ਹਰਿ ਜਨ ਲੀਨੇ ਪ੍ਰਭੂ ਛਡਾਇ ॥
ਪ੍ਰੀਤਮ ਸਿਉ ਮੇਰੋ ਮਨੁ ਮਾਨਿਆ ਤਾਪੁ ਮੁਆ ਬਿਖੁ ਖਾਇ ॥੧॥ ਰਹਾਉ ॥

---

* ਇਹ ਸ਼ਬਦ ਗੁ.ਗ੍ਰੰ. ਪੰਨਾ 12 ਉਪਰ ਵੀ ਦਰਜ ਹੈ।

ਵੀ) ਲੋਕ ਪਰਲੋਕ ਵਿਚ ਛਡ ਕੇ ਕਿਤੇ ਹੋਰ ਨਹੀਂ ਜਾਂਦਾ। ਨਾਨਕ ਹਰਿ (ਦੇ ਨਾਮ) ਰਸ ਵਿਚ ਗਿਝ ਗਿਆ ਹੈ।੩।੨੭।

**ਆਸਾ ਮਹਲਾ ੫**

(ਹੇ ਸੁੰਦਰੀ! ਜਦੋਂ ਤੂੰ) ਨਿਮਾਣੀ ਹੋ ਕੇ (ਪ੍ਰਭੂ ਰੂਪ ਪਤੀ ਦੀ) ਸੇਵਾ ਕਰੇਂਗੀ, ਤਾਂ (ਤੂੰ) ਪ੍ਰੀਤਮ ਦੇ ਮਨ ਵਿਚ ਪਿਆਰੀ ਲਗੇਂਗੀ। (ਪ੍ਰੀਤਮ) ਕਾਮ, ਕ੍ਰੋਧ, ਲੋਭ ਅਤੇ ਮੋਹ ਨੂੰ ਮਿਟਾ ਦਿੰਦਾ ਹੈ ਅਤੇ ਆਪ ਸਹੇੜੀ ਹੋਈ ਦੁਰਮਤਿ ਖ਼ਤਮ ਹੋ ਜਾਂਦੀ ਹੈ।੧। ਹੇ ਸੁੰਦਰੀ! ਸਾਧੂ/ਗੁਰੂ ਦੇ ਬਚਨ ਸੁਣ ਕੇ (ਆਪਣਾ) ਉੱਧਾਰ ਕਰ ਲੈ। (ਇਹ ਬਚਨ ਸੁਣ ਕੇ) ਤੇਰਾ ਦੁਖ, ਭੁਖ ਅਤੇ ਸੰਸ਼ਾ ਮਿਟ ਜਾਵੇਗਾ ਅਤੇ ਹੇ ਸ਼ੋਭਾਸ਼ਾਲੀ (*ਸੁਖਮਨਿ*) ਇਸਤਰੀ! ਤੂੰ (ਆਤਮਿਕ) ਸੁਖ ਪ੍ਰਾਪਤ ਕਰੇਂਗੀ।੧।ਰਹਾਉ। (ਹੇ ਨਾਰੀ! ਤੂੰ) ਗੁਰੂ ਦੇ ਚਰਣ ਧੋ ਕੇ ਸੇਵਾ ਕਰ। (ਇਸ ਨਾਲ ਤੇਰੀ) ਆਤਮਾ ਸ਼ੁੱਧ ਹੋ ਜਾਵੇਗੀ ਅਤੇ (ਮਾਇਆ ਦੀ) ਜ਼ਹਿਰ ਅਤੇ ਤ੍ਰਿਸ਼ਨਾ ਦੂਰ ਹੋ ਜਾਵੇਗੀ। (ਜੇ ਤੂੰ ਪ੍ਰਭੂ ਦੇ) ਸੇਵਕਾਂ ਦੀ ਦਾਸੀ ਹੋ ਜਾਏਂ, ਤਾਂ (ਤੂੰ) ਹਰਿ ਦੇ ਦੁਆਰ ਉਤੇ ਸ਼ੋਭਾ ਪ੍ਰਾਪਤ ਕਰੇਂਗੀ।੨। (ਹੇ ਸੁੰਦਰੀ! ਤੇਰਾ) ਇਹੀ ਆਚਾਰ ਅਤੇ ਇਹੀ ਵਿਵਹਾਰ ਹੋਣਾ ਚਾਹੀਦਾ ਹੈ। (ਪ੍ਰਭੂ ਦੀ) ਆਗਿਆ (ਸਿਰ ਮੱਥੇ) ਮੰਨਣਾ ਹੀ ਤੇਰੀ ਭਗਤੀ ਹੋਣੀ ਚਾਹੀਦੀ ਹੈ। ਹੇ ਨਾਨਕ! ਜੋ (ਸਾਧਿਕਾ) ਇਸ ਮੰਤ੍ਰ (ਉਪਦੇਸ਼) ਨੂੰ ਕਮਾਉਂਦੀ ਹੈ, ਉਹ ਭਵ-ਸਾਗਰ ਤੋਂ ਪਾਰ ਹੋ ਜਾਂਦੀ ਹੈ।੩।੨੮।

**ਆਸਾ ਮਹਲਾ ੫ ਦੁਪਦੇ**

(ਹੇ ਭਾਈ! ਤੈਨੂੰ) ਮਨੁੱਖ-ਦੇਹੀ (*ਦੇਹੁਰੀਆ*) ਪ੍ਰਾਪਤ ਹੋਈ ਹੈ। ਪ੍ਰਭੂ ਨੂੰ ਮਿਲਣ ਦਾ ਤੇਰਾ ਇਹੀ ਅਵਸਰ (*ਬਰੀਆ*) ਹੈ। (ਪਰਮਾਤਮਾ ਨੂੰ ਮਿਲਣ ਤੋਂ ਭਿੰਨ) ਤੇਰੇ ਹੋਰ (ਸਾਰੇ) ਕਾਰਜ/ਧੰਧੇ ਕਿਸੇ ਕੰਮ ਦੇ ਨਹੀਂ ਹਨ। (ਬਸ) ਸਾਧ-ਸੰਗਤ ਨਾਲ ਮਿਲ ਬੈਠ ਕੇ ਕੇਵਲ (ਪ੍ਰਭੂ ਦੇ) ਨਾਮ ਦਾ ਸਿਮਰਨ ਕਰ।੧। (ਹੇ ਜਿਗਿਆਸੂ! ਤੈਨੂੰ) ਭਵ-ਸਾਗਰ ਤਰਨ ਦੇ ਪ੍ਰਬੰਧ (*ਸਰੰਜਾਮਿ*) ਵਿਚ ਲਗਣਾ ਚਾਹੀਦਾ ਹੈ, (ਕਿਉਂਕਿ) ਮਾਇਆ ਦੇ ਪ੍ਰੇਮ-ਰੰਗ (ਵਿਚ ਰੁਝੇ ਰਹਿਣ ਕਾਰਣ ਤੇਰਾ) ਜਨਮ ਵਿਅਰਥ ਵਿਚ ਬੀਤ ਰਿਹਾ ਹੈ।੧।ਰਹਾਉ। (ਹੇ ਭਾਈ! ਤੂੰ ਕਿਸੇ ਤਰ੍ਹਾਂ ਦਾ) ਜਪ, ਤਪ, ਸੰਜਮ ਅਤੇ ਧਰਮ ਨਹੀਂ ਕਮਾਇਆ ਹੈ। ਨ ਸਾਧੂ (ਗੁਰੂ) ਦੀ ਸੇਵਾ ਕੀਤੀ ਹੈ ਅਤੇ ਨ ਹੀ ਹਰਿ ਰਾਜਾ ਨੂੰ ਸਮਝਿਆ ਹੈ। ਨਾਨਕ ਦਾ ਕਥਨ ਹੈ ਕਿ (ਹੇ ਪ੍ਰਭੂ!) ਅਸੀਂ ਨੀਚ ਕਰਮਾਂ ਵਾਲੇ ਹਾਂ। (ਪਰ ਤੇਰੀ) ਸ਼ਰਣ ਵਿਚ ਪਏ ਹਾਂ, (ਇਸ ਲਈ) ਸ਼ਰਣ ਵਿਚ ਪਿਆਂ ਦੀ ਲਾਜ (*ਸਰਮਾ*) ਰਖੋ।੨।੨੯।

**ਆਸਾ ਮਹਲਾ ੫**

ਹੇ ਪ੍ਰਭੂ! ਤੇਰੇ ਤੋਂ ਬਿਨਾ ਮੈਨੂੰ ਹੋਰ ਕਿਸੇ ਦੂਜੇ ਦਾ (ਸਹਾਰਾ) ਨਹੀਂ ਹੈ। ਤੂੰ (ਸਦਾ) ਮੇਰੇ ਮਨ ਵਿਚ (ਵਸ ਰਿਹਾ ਹੈਂ)। ਤੂੰ ਹੀ ਮੇਰਾ ਸੱਜਣ ਅਤੇ ਸਾਥੀ ਹੈਂ। ਹੇ ਮਨ! ਕਿਸ ਲਈ ਡਰਦਾ ਹੈਂ।੧। (ਹੇ ਪ੍ਰਭੂ! ਮੈਨੂੰ) ਤੇਰੀ ਹੀ ਟੇਕ ਅਤੇ ਤੇਰੀ ਹੀ ਆਸ ਹੈ। (ਇਸ ਲਈ) ਬੈਠਦਿਆਂ, ਉਠਦਿਆਂ, ਸੌਂਦਿਆਂ, ਜਾਗਦਿਆਂ (ਅਤੇ ਹਰ) ਸੁਆਸ ਅਤੇ ਗਿਰਾਸ ਵੇਲੇ ਤੂੰ (ਮੈਨੂੰ) ਨ ਭੁਲ।੧।ਰਹਾਉ। ਹੇ ਪ੍ਰਭੂ! (ਸੰਸਾਰ) ਭਿਆਨਕ ਅਗਨੀ ਦਾ ਸਮੁੰਦਰ ਹੈ, (ਇਸ ਤੋਂ ਬਚਾ ਕੇ) ਮੈਨੂੰ ਆਪਣੀ ਸ਼ਰਣ ਵਿਚ ਰਖ। ਹੇ ਨਾਨਕ ਦੇ ਸੁਖ ਦਾਤੇ (ਪ੍ਰਭੂ)! ਹੇ ਗੋਪਾਲ! ਹੇ ਸਤਿਗੁਰੂ! ਅਸੀਂ ਤੇਰੇ (ਅਬੋਧ) ਬੱਚੇ ਹਾਂ।੨।੩੦।

**ਆਸਾ ਮਹਲਾ ੫**

(ਹੇ ਜਿਗਿਆਸੂ!) ਪ੍ਰਭੂ ਨੇ ਆਪਣੇ ਸੇਵਕਾਂ ਨੂੰ (ਭਵ-ਬੰਧਨ ਤੋਂ) ਮੁਕਤ ਕਰਾ ਲਿਆ ਹੈ। ਪ੍ਰੀਤਮ ਨਾਲ ਮੇਰਾ ਮਨ ਪਤੀਜ ਗਿਆ ਹੈ ਅਤੇ (ਮਾਇਆ ਦਾ) ਤਾਪ ਬਿਖ ਖਾ ਕੇ ਮਰ ਗਿਆ ਹੈ (ਅਰਥਾਤ ਦੂਰ ਹੋ ਗਿਆ ਹੈ)।੧।ਰਹਾਉ। (ਜੋ ਵਿਅਕਤੀ) ਰਾਮ-ਨਾਮ ਦੇ ਗੁਣ ਗਾਉਂਦਾ ਹੈ, (ਉਸ

ਪਾਲਾ ਤਾਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ ॥
ਡਾਕੀ ਕੋ ਚਿਤਿ ਕਛੂ ਨ ਲਾਗੈ ਚਰਨ ਕਮਲ ਸਰਨਾਇ ॥੧॥
ਸੰਤ ਪ੍ਰਸਾਦਿ ਭਏ ਕਿਰਪਾਲਾ ਹੋਏ ਆਪਿ ਸਹਾਇ ॥
ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੁਖੁ ਮਿਟਾਇ ॥੨॥੩੧॥

ਆਸਾ ਮਹਲਾ ੫ ॥
ਅਉਖਧੁ ਖਾਇਓ ਹਰਿ ਕੋ ਨਾਉ ॥ ਸੁਖ ਪਾਏ ਦੁਖ ਬਿਨਸਿਆ ਥਾਉ ॥੧॥
ਤਾਪੁ ਗਇਆ ਬਚਨਿ ਗੁਰ ਪੂਰੇ ॥ ਅਨਦੁ ਭਇਆ ਸਭਿ ਮਿਟੇ ਵਿਸੂਰੇ ॥੧॥ ਰਹਾਉ॥
ਜੀਅ ਜੰਤ ਸਗਲ ਸੁਖੁ ਪਾਇਆ ॥ ਪਾਰਬ੍ਰਹਮੁ ਨਾਨਕ ਮਨਿ ਧਿਆਇਆ ॥੨॥੩੨॥

ਆਸਾ ਮਹਲਾ ੫ ॥
ਬਾਂਛਤ ਨਾਹੀ ਸੁ ਬੇਲਾ ਆਈ ॥ ਬਿਨੁ ਹੁਕਮੈ ਕਿਉ ਬੁਝੈ ਬੁਝਾਈ ॥੧॥
ਠੰਢੀ ਤਾਤੀ ਮਿਟੀ ਖਾਈ ॥ ਓਹੁ ਨ ਬਾਲਾ ਬੂਢਾ ਭਾਈ ॥੧॥ ਰਹਾਉ ॥
ਨਾਨਕ ਦਾਸ ਸਾਧ ਸਰਣਾਈ ॥ ਗੁਰ ਪ੍ਰਸਾਦਿ ਭਉ ਪਾਰਿ ਪਰਾਈ ॥੨॥੩੩॥

ਆਸਾ ਮਹਲਾ ੫ ॥
ਸਦਾ ਸਦਾ ਆਤਮ ਪਰਗਾਸੁ ॥ ਸਾਧਸੰਗਤਿ ਹਰਿ ਚਰਣ ਨਿਵਾਸੁ ॥੧॥
ਰਾਮ ਨਾਮ ਨਿਤਿ ਜਪਿ ਮਨ ਮੇਰੇ ॥
ਸੀਤਲ ਸਾਂਤਿ ਸਦਾ ਸੁਖ ਪਾਵਹਿ ਕਿਲਵਿਖ ਜਾਹਿ ਸਭੇ ਮਨ ਤੇਰੇ ॥੧॥ ਰਹਾਉ ॥
ਕਹੁ ਨਾਨਕ ਜਾ ਕੇ ਪੂਰਨ ਕਰਮ ॥ ਸਤਿਗੁਰ ਭੇਟੇ ਪੂਰਨ ਪਾਰਬ੍ਰਹਮ ॥੨॥੩੪॥
ਦੂਜੇ ਘਰ ਕੇ ਚਉਤੀਸ ॥

ਆਸਾ ਮਹਲਾ ੫ ॥
ਜਾ ਕਾ ਹਰਿ ਸੁਆਮੀ ਪ੍ਰਭੁ ਬੇਲੀ ॥ ਪੀੜ ਗਈ ਫਿਰਿ ਨਹੀ ਦੁਹੇਲੀ ॥੧॥ ਰਹਾਉ॥
ਕਰਿ ਕਿਰਪਾ ਚਰਨ ਸੰਗਿ ਮੇਲੀ ॥ ਸੂਖ ਸਹਜ ਆਨੰਦ ਸੁਹੇਲੀ ॥੧॥
ਸਾਧਸੰਗਿ ਗੁਣ ਗਾਇ ਅਤੋਲੀ ॥ ਹਰਿ ਸਿਮਰਤ ਨਾਨਕ ਭਈ ਅਮੋਲੀ ॥੨॥੩੫॥

ਆਸਾ ਮਹਲਾ ੫ ॥
ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ ॥
ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥੧॥

ਨੂੰ) ਗਰਮੀ ਅਤੇ ਸਰਦੀ (ਅਰਥਾਤ ਮਾਇਆ ਦੇ ਸੁਖ-ਦੁਖ) ਕੁਝ ਵੀ ਨਹੀਂ ਲਗਦੀ। (ਪ੍ਰਭੂ ਦੇ) ਚਰਣ-ਕਮਲਾਂ ਦੀ ਸ਼ਰਣ ਲੈਣ ਨਾਲ, (ਮਾਇਆ ਰੂਪ) ਡੈਣ (*ਡਾਕੀ*) ਦਾ ਪ੍ਰਭਾਵ ਮਨ ਉਤੇ ਨਹੀਂ ਪੈ ਸਕਦਾ।੧। ਸੰਤ/ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ) ਕ੍ਰਿਪਾਲੂ ਹੋਏ ਹਨ ਅਤੇ ਆਪ ਸਹਾਇਕ ਬਣੇ ਹਨ। (ਮਾਇਆ ਦਾ) ਸੰਸ਼ਾ ਅਤੇ ਦੁਖ ਮਿਟਾ ਕੇ ਨਾਨਕ ਨਿਤ ਗੁਣਾਂ ਦੇ ਖ਼ਜ਼ਾਨੇ (ਪ੍ਰਭੂ ਦਾ) ਜਸ-ਗਾਨ ਕਰਦਾ ਹੈ।੨।੩੧।

**ਆਸਾ ਮਹਲਾ ੫**

(ਜਿਸ ਵਿਅਕਤੀ ਨੇ) ਹਰਿ ਦੇ ਨਾਮ ਰੂਪ ਔਸ਼ਧੀ ਖਾਈ ਹੈ, (ਉਸ ਦੇ) ਦੁਖ ਦਾ ਠਿਕਾਣਾ ਖ਼ਤਮ ਹੋ ਗਿਆ ਹੈ ਅਤੇ ਸੁਖ ਪ੍ਰਾਪਤ ਹੋ ਗਏ ਹਨ।੧। ਪੂਰੇ ਗੁਰੂ ਦੇ ਬਚਨ ਨਾਲ (ਮਾਇਆ ਦਾ) ਤਾਪ ਦੂਰ ਹੋ ਗਿਆ ਹੈ। (ਮਨ ਨੂੰ ਆਤਮਿਕ) ਸੁਖ ਮਿਲ ਗਿਆ ਹੈ ਅਤੇ ਸਾਰੇ ਝੋਰੇ ਖ਼ਤਮ ਹੋ ਗਏ ਹਨ।੧।ਰਹਾਉ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ) ਸਾਰੇ ਜੀਵ-ਜੰਤੂਆਂ ਨੇ ਸੁਖ ਪ੍ਰਾਪਤ ਕੀਤਾ ਹੈ, (ਜਿਨ੍ਹਾਂ ਨੇ) ਪਾਰਬ੍ਰਹਮ ਨੂੰ ਮਨ ਵਿਚ ਧਿਆਇਆ ਹੈ।੨।੩੨।

**ਆਸਾ ਮਹਲਾ ੫**

(ਹੇ ਭਾਈ! ਜਿਸ ਨੂੰ ਤੂੰ) ਚਾਹੁੰਦਾ ਨਹੀਂ ਸੀ, ਉਹ (ਮੌਤ ਦਾ) ਸਮਾਂ ਆ ਜਾਂਦਾ ਹੈ। (ਪਰ ਪ੍ਰਭੂ ਦੇ) ਹੁਕਮ ਤੋਂ ਬਿਨਾ (ਮਨੁੱਖ) ਸਮਝਾਉਣ ਨਾਲ ਕਿਵੇਂ ਸਮਝ ਸਕਦਾ ਹੈ?।੧। (ਇਸ ਸ਼ਰੀਰ ਨੂੰ) ਜਲ ਪ੍ਰਵਾਹ ਕਰਨ (*ਠੰਢੀ*), ਅਗਨ-ਭੇਂਟ ਕਰਨ (*ਤਾਤੀ*) ਜਾਂ ਦਫ਼ਨਾਉਣ ਨਾਲ ਮਿੱਟੀ ਖਾ ਜਾਂਦੀ ਹੈ। (ਪਰ ਜੀਵਾਤਮਾ ਪਰਮਾਤਮਾ ਦਾ ਅੰਸ਼ ਹੋਣ ਕਾਰਣ) ਹੇ ਭਾਈ! ਨ ਉਹ ਬਾਲਕ ਹੈ ਅਤੇ ਨ ਹੀ ਬਿਰਧ।੧।ਰਹਾਉ। ਨਾਨਕ (ਦਾ ਕਥਨ ਹੈ ਕਿ ਜੋ) ਸੇਵਕ ਸਾਧੂ/ਗੁਰੂ ਦੀ ਸ਼ਰਣ ਵਿਚ ਪੈ ਜਾਂਦਾ ਹੈ, (ਉਹ) ਗੁਰੂ ਦੀ ਕ੍ਰਿਪਾ ਨਾਲ ਭਵ-ਸਾਗਰ ਤੋਂ ਪਾਰ ਹੋ ਜਾਂਦਾ ਹੈ।੨।੩੩।

**ਆਸਾ ਮਹਲਾ ੫**

(ਜੋ ਵਿਅਕਤੀ) ਸਾਧ-ਸੰਗਤ ਵਿਚ ਰਹਿ ਕੇ ਹਰਿ ਦੇ ਚਰਣਾਂ ਵਿਚ ਨਿਵਾਸ ਕਰਦਾ ਹੈ, (ਉਸ ਨੂੰ) ਹਮੇਸ਼ਾ ਆਤਮਿਕ ਪ੍ਰਕਾਸ਼ ਮਿਲ ਜਾਂਦਾ ਹੈ।੧। ਹੇ ਮੇਰੇ ਮਨ! ਨਿਤ ਰਾਮ-ਨਾਮ ਨੂੰ ਜਪਿਆ ਕਰ। ਹੇ ਮਨ! ਤੇਰੇ ਸਾਰੇ ਪਾਪ ਨਸ਼ਟ ਹੋ ਜਾਣਗੇ (ਅਤੇ ਤੂੰ) ਠੰਢਾ-ਠਾਰ ਹੋ ਕੇ ਸ਼ਾਂਤ (ਅਵਸਥਾ ਵਿਚ) ਸਦਾ ਸੁਖ ਪ੍ਰਾਪਤ ਕਰਦਾ ਰਹੇਂਗਾ।੧।ਰਹਾਉ। ਨਾਨਕ ਦਾ ਕਥਨ ਹੈ ਕਿ ਜਿਸ (ਮਨੁੱਖ) ਦੇ ਕਰਮ ਚੰਗੇ ਹੁੰਦੇ ਹਨ, (ਉਹ) ਸਤਿਗੁਰੂ ਨੂੰ ਮਿਲ ਕੇ ਪੂਰਣ ਬ੍ਰਹਮ (ਨੂੰ ਪ੍ਰਾਪਤ ਕਰ ਲੈਂਦਾ ਹੈ)।੨।੩੪।ਦੂਜੇ ਘਰ ਦੇ ਚੌਤੀਸ (ਪਦੇ)।

**ਆਸਾ ਮਹਲਾ ੫**

ਜਿਸ (ਜੀਵ ਰੂਪ ਇਸਤਰੀ) ਦਾ ਹਰਿ ਮਾਲਕ ਅਤੇ ਪ੍ਰਭੂ ਸਹਾਇਕ (ਹੁੰਦਾ ਹੈ), ਉਸ ਦੀ (ਆਤਮਿਕ) ਪੀੜ ਖ਼ਤਮ ਹੋ ਜਾਂਦੀ ਹੈ (ਅਤੇ ਉਹ) ਫਿਰ ਦੁਖੀ ਨਹੀਂ ਹੁੰਦੀ।੧।ਰਹਾਉ। (ਜਿਸ ਜੀਵ-ਇਸਤਰੀ ਨੂੰ ਪ੍ਰਭੂ ਨੇ) ਕ੍ਰਿਪਾ ਕਰਕੇ (ਆਪਣੇ) ਚਰਣਾਂ ਨਾਲ ਜੋੜ ਲਿਆ ਹੈ, (ਉਹ) ਸਹਿਜ ਸੁਖ ਅਤੇ ਆਨੰਦ (ਮਾਣਦੀ ਹੋਈ) ਸੁਖੀ (ਹੋ ਜਾਂਦੀ ਹੈ)।੧। (ਉਹ) ਸਾਧ-ਸੰਗਤ ਵਿਚ (ਹਰਿ ਦਾ) ਗੁਣ-ਗਾਨ ਕਰਕੇ ਅਤੁਲਨੀਯ (ਹੋ ਜਾਂਦੀ ਹੈ)। ਨਾਨਕ (ਦਾ ਕਥਨ ਹੈ ਕਿ) ਹਰਿ (ਦੇ ਨਾਮ) ਦਾ ਸਿਮਰਨ ਕਰਦੀ ਹੋਈ ਅਮੋਲਕ ਬਣ ਜਾਂਦੀ ਹੈ।੨।੩੫।

**ਆਸਾ ਮਹਲਾ ੫**

(ਸਾਧ-ਸੰਗਤ ਦੇ ਸੰਪਰਕ ਵਿਚ ਆਉਣ ਨਾਲ ਮਨੁੱਖ ਨੇ) ਕਾਮ, ਕ੍ਰੋਧ, ਮਾਇਆ ਦੀ ਮਸਤੀ, ਈਰਖਾ ਆਦਿ ਸਭ (ਵਿਕਾਰਾਂ) ਨੂੰ (ਮਾਨੋ) ਜੂਏ ਦੀ ਖੇਡ ਖੇਡਦੇ ਹੋਇਆਂ ਹਾਰ ਦਿੱਤਾ ਹੈ। (ਇਸ ਦੇ ਵਿਪਰੀਤ) ਸਤ, ਸੰਤੋਖ, ਦਇਆ, ਧਰਮ ਅਤੇ ਸੱਚ ਆਦਿ ਇਨ੍ਹਾਂ (ਗੁਣਾਂ) ਨੂੰ ਆਪਣੇ

ਜਨਮ ਮਰਨ ਚੂਕੇ ਸਭਿ ਭਾਰੇ ॥
ਮਿਲਤ ਸੰਗਿ ਭਇਓ ਮਨੁ ਨਿਰਮਲੁ ਗੁਰਿ ਪੂਰੈ ਲੈ ਖਿਨ ਮਹਿ ਤਾਰੇ ॥੧॥ ਰਹਾਉ॥
ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ ॥
ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭਿ ਜੀਅ ਸਮ੍ਾਰੇ ॥੨॥
ਏਕੋ ਏਕੁ ਆਪਿ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ ॥
ਜਪਿ ਜਪਿ ਹੋਏ ਸਗਲ ਸਾਧ ਜਨ ਏਕੁ ਨਾਮੁ ਧਿਆਇ ਬਹੁਤੁ ਉਧਾਰੇ ॥੩॥
ਗਹਿਰ ਗੰਭੀਰ ਬਿਅੰਤ ਗੁਸਾਈ ਅੰਤੁ ਨਹੀ ਕਿਛੁ ਪਾਰਾਵਾਰੇ ॥
ਤੁਮ੍ਰੀ ਕ੍ਰਿਪਾ ਤੇ ਗੁਨ ਗਾਵੈ ਨਾਨਕ ਧਿਆਇ ਧਿਆਇ ਪ੍ਰਭ ਕਉ ਨਮਸਕਾਰੇ॥ ੪॥੩੬॥

ਆਸਾ ਮਹਲਾ ੫ ॥
ਤੂ ਬਿਅੰਤੁ ਅਵਿਗਤੁ ਅਗੋਚਰੁ ਇਹੁ ਸਭੁ ਤੇਰਾ ਆਕਾਰੁ ॥
ਕਿਆ ਹਮ ਜੰਤ ਕਰਹ ਚਤੁਰਾਈ ਜਾਂ ਸਭੁ ਕਿਛੁ ਤੁਝੈ ਮਝਾਰਿ ॥੧॥
ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ ॥
ਦੇਹੁ ਸੁਮਤਿ ਸਦਾ ਗੁਣ ਗਾਵਾ ਮੇਰੇ ਠਾਕੁਰ ਅਗਮ ਅਪਾਰ ॥੧॥ ਰਹਾਉ ॥
ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ ਨਾਮ ਅਧਾਰਿ ॥
ਅਨਦੁ ਕਰੈ ਸਾਸਿ ਸਾਸਿ ਸਮ੍ਾਰੈ ਨਾ ਪੋਹੈ ਅਗਨਾਰਿ ॥੨॥
ਪਰ ਧਨ ਪਰ ਦਾਰਾ ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ ॥
ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ ॥੩॥
ਗ੍ਰਿਹੁ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ ॥
ਜਬ ਲਗੁ ਜੀਵਹਿ ਕਲੀ ਕਾਲ ਮਹਿ ਜਨ ਨਾਨਕ ਨਾਮੁ ਸਮ੍ਾਰਿ ॥੪॥੩੭॥

ਆਸਾ ਘਰੁ ੩ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੁੋਆਨੀ ॥
ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈਆਨੀ ॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥੧॥
ਕਾਹੇ ਏਕ ਬਿਨਾ ਚਿਤੁ ਲਾਈਐ ॥
ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ ॥੧॥ ਰਹਾਉ ॥
ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ ॥
ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ ॥
ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ ॥੨॥

ਕਰਮ ਧਰਮ ਜੁਗਤਿ ਬਹੁ ਕਰਤਾ ਕਰਣੈਹਾਰੁ ਨ ਜਾਨੈ ॥
ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ ॥

(ਹਿਰਦੇ ਰੂਪ) ਘਰ ਵਿਚ ਦਾਖ਼ਲ ਕਰ ਲਿਆ ਹੈ।੧। ਸਾਧ-ਸੰਗਤ ਵਿਚ ਮਿਲ-ਬੈਠਣ ਨਾਲ ਮਨ ਨਿਰਮਲ ਹੋ ਜਾਂਦਾ ਹੈ। ਜਨਮ ਅਤੇ ਮਰਨ (ਦੇ ਕਰਮਾਂ) ਦੇ ਸਾਰੇ ਭਾਰ ਖ਼ਤਮ ਹੋ ਜਾਂਦੇ ਹਨ ਅਤੇ ਪੂਰਾ ਗੁਰੂ ਛਿਣ ਭਰ ਵਿਚ (ਭਵਸਾਗਰ ਤੋਂ) ਪਾਰ ਲੰਘਾ ਦਿੰਦਾ ਹੈ।੧।ਰਹਾਉ। (ਮੇਰਾ) ਮਨ ਸਭ ਦੀ ਚਰਣ-ਧੂੜ ਹੋਇਆ ਰਹਿੰਦਾ ਹੈ ਅਤੇ ਸਾਰੇ (ਮਨੁੱਖ) ਪਿਆਰੇ ਮਿਤਰ ਦਿਸਦੇ ਹਨ। ਮੇਰਾ ਪ੍ਰਭੂ ਸਭ ਵਿਚ ਵਰਤ ਰਿਹਾ ਹੈ। (ਉਹ) ਸਭ ਜੀਵਾਂ ਨੂੰ ਦਾਨ ਦਿੰਦਾ ਅਤੇ (ਉਨ੍ਹਾਂ ਦੀ) ਸਾਂਭ ਸੰਭਾਲ ਕਰਦਾ ਹੈ।੨। (ਪ੍ਰਭੂ) ਆਪ ਹੀ ਇਕੋ ਇਕ ਹੈ, (ਕੇਵਲ) ਇਕੋ ਇਕ ਹੈ (ਅਤੇ ਉਸ) ਇਕੋ ਦੇ ਸਾਰੇ ਪਸਾਰੇ ਹਨ। (ਉਸ ਇਕ ਦਾ ਨਾਮ) ਜਪ ਜਪ ਕੇ ਸਾਰੇ (ਜਿਗਿਆਸੂ) ਸਾਧ-ਜਨ ਹੋ ਗਏ ਹਨ (ਅਤੇ ਉਨ੍ਹਾਂ ਨੇ) ਇਕੋ (ਪ੍ਰਭੂ ਦੇ) ਨਾਮ ਦੀ ਆਰਾਧਨਾ ਕਰਕੇ ਬਹੁਤ ਸਾਰਿਆਂ ਦਾ ਉੱਧਾਰ ਕਰ ਦਿੱਤਾ ਹੈ।੩। ਹੇ ਗਹਿਰ, ਗੰਭੀਰ ਅਤੇ ਬੇਅੰਤ ਪ੍ਰਭੂ! (ਤੇਰਾ) ਅੰਤ ਅਤੇ ਆਰ-ਪਾਰ ਕੁਝ ਨਹੀਂ (ਪਾਇਆ ਜਾ ਸਕਦਾ)। ਤੇਰੀ ਕ੍ਰਿਪਾ ਦੇ ਸਦਕੇ ਨਾਨਕ (ਤੇਰਾ) ਗੁਣ-ਗਾਨ ਕਰਦਾ ਹੈ (ਅਤੇ ਨਾਮ ਨੂੰ) ਸਿਮਰ ਸਿਮਰ ਕੇ ਪ੍ਰਭੂ ਨੂੰ ਨਮਸਕਾਰ ਕਰਦਾ ਹੈ।੪।੩੬।

**ਆਸਾ ਮਹਲਾ ੫**

(ਹੇ ਪ੍ਰਭੂ!) ਤੂੰ ਬੇਅੰਤ, ਅਦ੍ਰਿਸ਼ ਅਤੇ ਅਪਹੁੰਚ ਹੈਂ। ਇਹ ਸਾਰਾ (ਦ੍ਰਿਸ਼ ਸੰਸਾਰ) ਤੇਰਾ ਹੀ ਆਕਾਰ ਅਥਵਾ ਸਰੂਪ ਹੈ। ਅਸੀਂ ਜੀਵ ਕੀ ਚਾਲਾਕੀ ਕਰ ਸਕਦੇ ਹਾਂ, ਜਦ ਸਭ ਕੁਝ ਤੇਰੇ (ਹੁਕਮ ਦੇ) ਅੰਤਰਗਤ ਹੈ।੧। ਹੇ ਮੇਰੇ ਸਤਿਗੁਰੂ! (ਤੁਸੀਂ ਆਪਣੀ) ਲੀਲ੍ਹਾ ਵਰਤਾ ਕੇ ਆਪਣੇ ਬਾਲਕ ਨੂੰ ਬਚਾ ਲਵੋ। ਹੇ ਮੇਰੇ ਅਗਮ ਅਤੇ ਅਪਾਰ ਸੁਆਮੀ! (ਮੈਨੂੰ) ਸੁਮਤਿ ਦਿਓ ਕਿ ਸਦਾ (ਤੇਰੇ) ਗੁਣਾਂ ਦਾ ਗਾਇਨ ਕਰਦਾ ਰਹਾਂ।੧।ਰਹਾਉ। ਜਿਸ ਤਰ੍ਹਾਂ ਮਾਤਾ ਦੇ ਪੇਟ (*ਜਠਰ*) ਵਿਚ ਪ੍ਰਾਣੀ (ਹੁੰਦਾ ਹੈ), ਉਹ ਨਾਮ ਦੇ ਆਧਾਰ 'ਤੇ (ਜੀਉਂਦਾ) ਰਹਿੰਦਾ ਹੈ। (ਉਹ) ਸੁਆਸ ਸੁਆਸ (ਤੇਰਾ ਨਾਮ) ਸਿਮਰਦਾ ਹੋਇਆ ਆਨੰਦ ਪੂਰਵਕ ਰਹਿੰਦਾ ਹੈ, (ਉਸ ਨੂੰ ਮਾਤਾ ਦੇ ਪੇਟ ਦੀ) ਅਗਨੀ ਪ੍ਰਭਾਵਿਤ ਨਹੀਂ ਕਰ ਸਕਦੀ।੨। (ਉਸੇ ਤਰ੍ਹਾਂ ਹੇ ਪ੍ਰਭੂ!) ਪਰਾਇਆ ਧਨ, ਪਰਾਈ ਇਸਤਰੀ, ਪਰਾਈ ਨਿੰਦਿਆ ਆਦਿ ਇਨ੍ਹਾਂ (ਵਿਕਾਰਾਂ) ਤੋਂ (ਮੇਰੀ) ਪ੍ਰੀਤ ਖ਼ਤਮ ਕਰ ਦੇ। ਪੂਰੇ ਗੁਰੂ ਦੇ ਆਸਰੇ (ਤੇਰੇ) ਚਰਣ-ਕਮਲਾਂ ਨੂੰ (ਆਪਣੇ) ਹਿਰਦੇ ਵਿਚ ਸੇਵਦਾ ਰਹਾਂ।੩। (ਹੇ ਪ੍ਰਾਣੀ!) ਜੋ ਘਰ, ਭਵਨ ਅਤੇ ਮਹਲ ਦਿਸ ਰਹੇ ਹਨ, (ਇਨ੍ਹਾਂ ਵਿਚੋਂ) ਕੋਈ ਵੀ ਨਾਲ ਨਹੀਂ ਜਾਂਦਾ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਭਾਈ!) ਜਦ ਤਕ ਕਲਿਯੁਗ ਵਿਚ ਜੀਉਂਦਾ ਹੈਂ, (ਤਦ ਤਕ ਪ੍ਰਭੂ ਦਾ ਨਾਮ) ਸਿਮਰਦਾ ਰਹਿ।੪।੩੭।

**ਆਸਾ ਘਰੁ ੩ ਮਹਲਾ ੫**

(ਹੇ ਪ੍ਰਾਣੀ!) ਰਾਜ, ਜਾਇਦਾਦ, ਜੋਬਨ, ਘਰ, ਪ੍ਰਤਿਸ਼ਠਾ, ਸੁੰਦਰਤਾ ਵਾਲੀ ਜਵਾਨੀ, ਬਹੁਤ ਧਨ, ਹਾਥੀ ਅਤੇ ਘੋੜੇ ਅਤੇ ਲੱਖਾਂ (ਰੁਪਇਆਂ) ਦੇ ਲਾਲ ਖ਼ਰੀਦ ਲਿਆਉਂਦੇ (*ਬੈਆਨੀ*) ਹੋਣ। (ਪਰ ਇਨ੍ਹਾਂ ਵਿਚੋਂ ਕੋਈ ਵਸਤੂ ਵੀ) ਅਗੇ ਈਸ਼ਵਰੀ ਦਰਗਾਹ ਵਿਚ ਕੰਮ ਨਹੀਂ ਆਉਂਦੀ, ਅਭਿਮਾਨੀ ਲੋਕ (ਇਥੇ ਹੀ) ਛਡ ਕੇ ਚਲੇ ਜਾਂਦੇ ਹਨ।੧। (ਹੇ ਭਾਈ! ਫਿਰ) ਇਕ (ਪ੍ਰਭੂ ਤੋਂ) ਬਿਨਾ (ਹੋਰ ਨਾਲ ਕਿਉਂ) ਚਿਤ ਲਗਾਈਏ। (ਇਸ ਲਈ) ਉਠਦਿਆਂ, ਬਹਿੰਦਿਆਂ, ਸੌਂਦਿਆਂ, ਜਾਗਦਿਆਂ ਹਮੇਸ਼ਾ ਹਮੇਸ਼ਾ ਪ੍ਰਭੂ ਨੂੰ ਆਰਾਧਣਾ ਚਾਹੀਦਾ ਹੈ।੧।ਰਹਾਉ। (ਜੇ ਕੋਈ) ਬਹੁਤ ਸੁੰਦਰ ਅਤੇ ਅਸਚਰਜਮਈ ਅਖਾੜੇ (ਫਤੇ ਕਰਦਾ ਹੈ), ਰਣ ਵਿਚ ਰਾਜਿਆਂ (*ਪਵਾੜੇ*) ਨੂੰ ਜਿਤਦਾ ਹੈ ਅਤੇ ਮੂੰਹ ਤੋਂ ਇਸ ਤਰ੍ਹਾਂ ਬੜਕਾਂ ਮਾਰਦਾ ਫਿਰਦਾ ਹੈ ਕਿ ਮੈਂ ਮਾਰਦਾ ਹਾਂ, ਮੈਂ ਬੰਨ੍ਹਦਾ ਅਤੇ ਛਡਦਾ ਹਾਂ। (ਪਰ ਆਖ਼ਰ) ਇਕ ਦਿਨ ਪ੍ਰਭੂ ਦਾ ਹੁਕਮ ਆ ਜਾਂਦਾ ਹੈ ਅਤੇ ਸਭ ਕੁਝ ਛਡ ਕੇ ਚਲਾ ਜਾਂਦਾ ਹੈ।੨।

(ਮਨੁੱਖ) ਕਰਮ, ਧਰਮ ਅਤੇ ਬਹੁਤ ਸਾਰੀਆਂ ਜੁਗਤਾਂ ਕਰਦਾ ਹੈ, (ਪਰ) ਕਰਤਾਰ (ਦੇ ਭੇਦ) ਨੂੰ ਨਹੀਂ ਜਾਣਦਾ। (ਉਹ) ਉਪਦੇਸ਼ ਕਰਦਾ ਹੈ, ਪਰ ਆਪ (ਉਸ ਅਨੁਸਾਰ) ਕਮਾਈ ਨਹੀਂ ਕਰਦਾ

ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ ਖਾਕੁ ਛਾਨੈ ॥੩॥
ਸੰਤ ਸਜਨ ਸੁਨਹੁ ਸਭਿ ਮੀਤਾ ਝੂਠਾ ਏਹੁ ਪਸਾਰਾ ॥
ਮੇਰੀ ਮੇਰੀ ਕਰਿ ਕਰਿ ਡੂਬੇ ਖਪਿ ਖਪਿ ਮੁਏ ਗਵਾਰਾ ॥
ਗੁਰ ਮਿਲਿ ਨਾਨਕ ਨਾਮੁ ਧਿਆਇਆ ਸਾਚਿ ਨਾਮਿ ਨਿਸਤਾਰਾ ॥੪॥੧॥੩੮॥

ਰਾਗੁ ਆਸਾ ਘਰੁ ੫ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਭ੍ਰਮ ਮਹਿ ਸੋਈ ਸਗਲ ਜਗਤ ਧੰਧ ਅੰਧ ॥ ਕੋਊ ਜਾਗੈ ਹਰਿ ਜਨੁ ॥੧॥
ਮਹਾ ਮੋਹਨੀ ਮਗਨ ਪ੍ਰਿਅ ਪ੍ਰੀਤਿ ਪ੍ਰਾਨ ॥ ਕੋਊ ਤਿਆਗੈ ਵਿਰਲਾ ॥੨॥
ਚਰਨ ਕਮਲ ਆਨੂਪ ਹਰਿ ਸੰਤ ਮੰਤ ॥ ਕੋਊ ਲਾਗੈ ਸਾਧੂ ॥੩॥
ਨਾਨਕ ਸਾਧੂ ਸੰਗਿ ਜਾਗੇ ਗਿਆਨ ਰੰਗਿ ॥ ਵਡਭਾਗੇ ਕਿਰਪਾ ॥੪॥੧॥੩੯॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੬ ਮਹਲਾ ੫ ॥
ਜੋ ਤੁਧੁ ਭਾਵੈ ਸੋ ਪਰਵਾਨਾ ਸੂਖੁ ਸਹਜੁ ਮਨਿ ਸੋਈ ॥
ਕਰਣ ਕਾਰਣ ਸਮਰਥ ਅਪਾਰਾ ਅਵਰੁ ਨਾਹੀ ਰੇ ਕੋਈ ॥੧॥
ਤੇਰੇ ਜਨ ਰਸਕਿ ਰਸਕਿ ਗੁਣ ਗਾਵਹਿ ॥
ਮਸਲਤਿ ਮਤਾ ਸਿਆਣਪ ਜਨ ਕੀ ਜੋ ਤੂੰ ਕਰਹਿ ਕਰਾਵਹਿ ॥੧॥ ਰਹਾਉ ॥
ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ ਸਾਧਸੰਗਿ ਰਸੁ ਪਾਇਆ ॥
ਤ੍ਰਿਪਤਿ ਅਘਾਇ ਸੇਈ ਜਨ ਪੂਰੇ ਸੁਖ ਨਿਧਾਨੁ ਹਰਿ ਗਾਇਆ ॥੨॥
ਜਾ ਕਉ ਟੇਕ ਤੁਮ੍ਹਾਰੀ ਸੁਆਮੀ ਤਾ ਕਉ ਨਾਹੀ ਚਿੰਤਾ ॥
ਜਾ ਕਉ ਦਇਆ ਤੁਮਾਰੀ ਹੋਈ ਸੇ ਸਾਹ ਭਲੇ ਭਗਵੰਤਾ ॥੩॥
ਭਰਮ ਮੋਹ ਧ੍ਰੋਹ ਸਭਿ ਨਿਕਸੇ ਜਬ ਕਾ ਦਰਸਨੁ ਪਾਇਆ ॥
ਵਰਤਣਿ ਨਾਮੁ ਨਾਨਕ ਸਚੁ ਕੀਨਾ ਹਰਿ ਨਾਮੇ ਰੰਗਿ ਸਮਾਇਆ ॥੪॥੧॥੪੦॥

ਆਸਾ ਮਹਲਾ ੫ ॥
ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ ॥
ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ ॥੧॥
ਨਿੰਦਕਿ ਅਹਿਲਾ ਜਨਮੁ ਗਵਾਇਆ ॥
ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ ॥੧॥ ਰਹਾਉ ॥
ਕਿਰਤੁ ਪਇਆ ਨਿੰਦਕ ਬਪੁਰੇ ਕਾ ਕਿਆ ਓਹੁ ਕਰੈ ਬਿਚਾਰਾ ॥

ਅਤੇ ਵਾਸਤਵਿਕ ਸ਼ਬਦ ਨੂੰ ਨਹੀਂ ਪਛਾਣਦਾ। (ਉਹ ਇਸ ਸੰਸਾਰ ਵਿਚ) ਨੰਗਾ ਆਇਆ ਹੈ ਅਤੇ ਨੰਗਾ ਹੀ ਚਲਾ ਜਾਵੇਗਾ। (ਉਸ ਦੇ ਕਰਮ-ਧਰਮ ਕਿਸੇ ਕੰਮ ਦੇ ਨਹੀਂ ਹਨ) ਜਿਵੇਂ ਹਾਥੀ (ਨਹਾ ਕੇ ਫਿਰ) ਖੇਹ ਉਡਾਉਂਦਾ ਹੈ।੩। ਹੇ ਸੰਤੋ, ਸਜਣੋ ਅਤੇ ਸਾਰੇ ਮਿਤਰੋ! ਸੁਣੋ, (ਜਗਤ ਦਾ) ਇਹ ਪਸਾਰਾ ਝੂਠਾ ਹੈ। (ਮਾਇਆ ਦੇ ਪ੍ਰਭਾਵ ਅਧੀਨ ਜੋ ਲੋਕ) ਮੇਰੀ ਮੇਰੀ ਕਰ ਕਰ ਕੇ ਡੁਬੇ ਹਨ, (ਉਹ) ਮੂਰਖ ਖ਼ੁਆਰ ਹੋ ਹੋ ਕੇ ਮੋਏ ਹਨ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਗੁਰੂ ਨੂੰ ਮਿਲ ਕੇ ਨਾਮ ਦੀ ਆਰਾਧਨਾ ਕੀਤੀ, (ਉਨ੍ਹਾਂ ਦਾ) ਸੱਚੇ ਨਾਮ (ਵਿਚ ਜੁੜਨ ਨਾਲ) ਪਾਰ-ਉਤਾਰਾ ਹੋ ਗਿਆ।੪।੧।੩੮।

**ਰਾਗੁ ਆਸਾ ਘਰੁ ੫ ਮਹਲਾ ੫**

(ਹੇ ਭਾਈ!) ਜਗਤ ਦੇ ਧੰਧਿਆਂ ਵਿਚ ਅੰਨ੍ਹੀ ਹੋਈ ਸਾਰੀ (ਲੋਕਾਈ) ਭਰਮ ਵਿਚ ਸੁਤੀ ਪਈ ਹੈ। ਕੋਈ (ਵਿਰਲਾ) ਹਰਿ-ਜਨ ਜਾਗਦਾ ਹੈ।੧। (ਸਾਰੀ ਲੋਕਾਈ) ਮਹਾ ਮੋਹਨੀ (ਮਾਇਆ) ਵਿਚ ਮਗਨ ਹੈ ਅਤੇ (ਉਸ ਦੀ) ਪ੍ਰੀਤ ਨੂੰ ਪ੍ਰਾਣਾਂ ਤੋਂ ਪਿਆਰਾ ਕੀਤਾ ਹੋਇਆ ਹੈ। ਕੋਈ ਵਿਰਲਾ ਹੀ (ਮਾਇਆ ਦੀ ਪ੍ਰੀਤ ਨੂੰ) ਤਿਆਗਦਾ ਹੈ।੨। ਹਰਿ ਦੇ ਸੰਤਾਂ ਦਾ ਉਪਦੇਸ਼ (*ਮੰਤ*) ਹੈ ਕਿ (ਪ੍ਰਭੂ ਦੇ) ਚਰਣ ਕਮਲ (ਬਹੁਤ) ਅਨੂਪ ਹਨ। (ਇਨ੍ਹਾਂ ਚਰਣਾਂ ਨਾਲ) ਕੋਈ (ਵਿਰਲਾ) ਸਾਧੂ (ਆਪਣਾ ਚਿਤ) ਲਗਾਉਂਦਾ ਹੈ।੩। ਨਾਨਕ (ਦਾ ਕਥਨ ਹੈ ਕਿ ਉਹ) ਵਡੇ ਭਾਗਾਂ ਵਾਲੇ ਹਨ (ਜਿਨ੍ਹਾਂ ਉਤੇ ਪ੍ਰਭੂ ਦੀ) ਕ੍ਰਿਪਾ ਹੁੰਦੀ ਹੈ ਅਤੇ ਸਾਧੂ/ਗੁਰੂ ਦੀ ਸੰਗਤ ਕਰਕੇ ਬ੍ਰਹਮ-ਗਿਆਨ ਦੇ ਰੰਗ ਵਿਚ ਜਾਗਦੇ ਰਹਿੰਦੇ ਹਨ।੪।੧।੩੯।

**ਰਾਗੁ ਆਸਾ ਘਰੁ ੬ ਮਹਲਾ ੫**

(ਹੇ ਪ੍ਰਭੂ!) ਜੋ ਤੈਨੂੰ ਚੰਗਾ ਲਗਦਾ ਹੈ, (ਤੇਰੇ ਸੇਵਕਾਂ ਨੂੰ) ਉਹੀ ਪ੍ਰਵਾਨ ਹੈ। (ਤੇਰਾ ਭਾਣਾ ਹੀ) ਉਨ੍ਹਾਂ ਦੇ ਮਨ ਵਿਚ ਸਹਿਜ ਸੁਖ (ਦੀ ਸਥਿਤੀ ਪੈਦਾ ਕਰਦਾ ਹੈ)। (ਤੂੰ) ਕਰਣ ਕਾਰਣ ਸਮਰਥ ਅਤੇ ਅਪਾਰ ਹੈਂ, (ਤੇਰੇ ਤੋਂ ਬਿਨਾ) ਹੋਰ ਕੋਈ ਨਹੀਂ ਹੈ।੧। ਤੇਰੇ ਸੇਵਕ ਸੁਆਦ ਲੈ ਲੈ ਕੇ ਤੇਰੇ ਗੁਣ ਗਾਉਂਦੇ ਹਨ। ਤੇਰੇ ਸੇਵਕ ਦੀ ਸਲਾਹ, ਮਸ਼ਵਰਾ ਅਤੇ ਸਿਆਣਪ (ਉਹੀ ਕੁਝ ਹੈ), ਜੋ ਤੂੰ ਕਰਦਾ ਅਤੇ (ਸੇਵਕ ਤੋਂ) ਕਰਵਾਉਂਦਾ ਹੈਂ।੧।ਰਹਾਉ। ਹੇ ਪਿਆਰੇ (ਪ੍ਰਭੂ)! ਤੇਰਾ ਨਾਮ ਅੰਮ੍ਰਿਤ (ਵਰਗਾ) ਹੈ, (ਉਸ ਦਾ) ਸੁਆਦ ਸਾਧ-ਸੰਗਤ (ਵਿਚ ਬੈਠ ਕੇ) ਪਾਇਆ ਜਾਂਦਾ ਹੈ। (ਜਿਨ੍ਹਾਂ ਨੇ) ਸੁਖਾਂ ਦੇ ਖ਼ਜ਼ਾਨੇ ਹਰਿ ਦਾ (ਜਸ) ਗਾਇਆ ਹੈ, ਉਹੀ ਪੂਰੇ ਸੇਵਕ ਤ੍ਰਿਪਤ ਹੋ ਕੇ ਰਜ ਗਏ ਹਨ।੨। ਹੇ ਸੁਆਮੀ! ਜਿਨ੍ਹਾਂ ਨੂੰ ਤੇਰੀ ਟੇਕ (ਪ੍ਰਾਪਤ ਹੋ ਗਈ), ਉਨ੍ਹਾਂ ਨੂੰ (ਕਿਸੇ ਪ੍ਰਕਾਰ ਦੀ) ਚਿੰਤਾ ਨਹੀਂ ਹੈ। ਜਿਨ੍ਹਾਂ ਉਤੇ ਤੇਰੀ ਦਇਆ ਹੋ ਗਈ, ਉਹ ਭਾਗਾਂ ਵਾਲੇ ਚੰਗੇ ਸ਼ਾਹ ਬਣ ਗਏ।੩। (ਹੇ ਪ੍ਰਭੂ! ਤੇਰੇ ਸੇਵਕਾਂ ਨੇ) ਜਦ ਦਾ (ਤੇਰਾ) ਦਰਸ਼ਨ ਪਾਇਆ ਹੈ, (ਉਨ੍ਹਾਂ ਦੇ ਅੰਦਰੋਂ) ਸਾਰੇ ਭਰਮ, ਮੋਹ, ਧ੍ਰੋਹ ਆਦਿ ਨਿਕਲ ਗਏ ਹਨ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਸਾਧਕਾਂ ਨੇ) ਸੱਚੇ ਨਾਮ ਨੂੰ ਆਪਣੀ ਵਰਤਣੀ ਬਣਾ ਲਿਆ ਹੈ (ਜਿਸ ਕਰਕੇ ਉਹ) ਹਰਿ ਦੇ ਨਾਮ ਦੇ ਰੰਗ ਵਿਚ ਰੰਗੀਜ ਗਏ ਹਨ।੪।੧।੪੦।

**ਆਸਾ ਮਹਲਾ ੫**

(ਨਿੰਦਕ ਵਿਅਕਤੀ) ਦੂਜਿਆਂ ਦੇ ਜਨਮ-ਜਨਮਾਂਤਰਾਂ ਦੇ (ਪਾਪਾਂ ਦੀ) ਮੈਲ ਨੂੰ ਧੋਂਦਾ ਹੈ ਅਤੇ ਆਪਣੇ ਕੀਤੇ ਹੋਏ (ਕੁਕਰਮ ਦਾ ਫਲ) ਪਾਉਂਦਾ ਹੈ। (ਉਸ ਨੂੰ) ਨ ਇਸ ਲੋਕ ਵਿਚ ਸੁਖ ਪ੍ਰਾਪਤ ਹੁੰਦਾ ਹੈ ਅਤੇ ਨ ਹੀ ਈਸ਼ਵਰੀ ਦਰਗਾਹ ਵਿਚ ਠਿਕਾਣਾ ਮਿਲਦਾ ਹੈ। (ਉਹ) ਜਮਪੁਰੀ ਵਿਚ ਜਾ ਕੇ ਸੜਦਾ ਹੈ।੧। (ਹੇ ਜਿਗਿਆਸੂ!) ਨਿੰਦਕ ਨੇ ਵਿਅਰਥ ਵਿਚ (ਆਪਣਾ) ਜਨਮ ਗਵਾ ਲਿਆ ਹੈ। ਉਹ ਕਿਸੇ ਗੱਲੇ ਵੀ (ਸੰਤ ਜਨਾਂ ਦੇ ਬਰਾਬਰ) ਪਹੁੰਚ ਨਹੀਂ ਸਕਦਾ ਅਤੇ ਨ ਹੀ ਅਗੇ (ਪਰਲੋਕ ਵਿਚ ਆਦਰ ਵਾਲਾ) ਸਥਾਨ ਪ੍ਰਾਪਤ ਕਰ ਸਕਦਾ ਹੈ।੧।ਰਹਾਉ। ਨਿੰਦਕ ਵਿਚਾਰਾ ਕੀ ਕਰ ਸਕਦਾ ਹੈ? ਉਸ ਵਿਚਾਰੇ (ਦੇ ਪੱਲੇ) ਪਿਛਲੇ ਜਨਮਾਂ ਦੇ ਸੰਸਕਾਰ (*ਕਿਰਤੁ*) ਪਏ ਹੋਏ ਹਨ। (ਉਹ) ਉਥੇ ਖ਼ੁਆਰ

ਤਹਾ ਬਿਗੂਤਾ ਜਹ ਕੋਇ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ ॥੨॥
ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ ॥
ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ ॥੩॥
ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ ॥
ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ ॥੪॥੨॥੪੧॥

ਆਸਾ ਮਹਲਾ ੫ ॥
ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ ॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ ॥੧॥
ਗੋਵਿੰਦ ਭਜਨ ਕੀ ਮਤਿ ਹੈ ਹੋਰਾ ॥
ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ ॥੧॥ ਰਹਾਉ ॥
ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ ॥
ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ ॥੨॥
ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥
ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ ॥੩॥
ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ ॥
ਸਤਿ ਸਤਿ ਸਤਿ ਨਾਨਕਿ ਕਹਿਆ ਅਪਨੈ ਹਿਰਦੈ ਦੇਖੁ ਸਮਾਲੇ ॥੪॥੩॥੪੨॥

ਆਸਾ ਮਹਲਾ ੫ ॥
ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ ॥
ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ ॥੧॥
ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥
ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥੧॥ ਰਹਾਉ ॥
ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥
ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥੨॥
ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ ॥
ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ ॥੩॥
ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾ ਕਾ ਜਨਮ ਮਰਨ ਦੁਖੁ ਭਾਗੈ ॥
ਐਸੀ ਨਿਰਤਿ ਨਰਕ ਨਿਵਾਰੈ ਨਾਨਕ ਗੁਰਮੁਖਿ ਜਾਗੈ ॥੪॥੪॥੪੩॥

ਆਸਾ ਮਹਲਾ ੫ ॥
ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ ॥

ਹੁੰਦਾ ਹੈ (*ਬਿਗੂਤਾ*) ਜਿਥੇ (ਉਸ ਦੀ) ਕੋਈ ਰਖਿਆ ਨਹੀਂ ਕਰ ਸਕਦਾ। (ਅਜਿਹੀ ਅਵਸਥਾ ਵਿਚ) ਉਹ ਕਿਸ ਪਾਸ ਜਾ ਕੇ ਪੁਕਾਰ ਕਰੇ?।੨। ਨਿੰਦਕ ਦਾ ਪਾਰ-ਉਤਾਰਾ (*ਗਤਿ*) ਕਿਤੇ ਵੀ ਨਹੀਂ ਹੁੰਦਾ। (ਕਿਉਂਕਿ) ਪ੍ਰਭੂ ਨੂੰ ਇਹੀ ਭਾਉਂਦਾ ਹੈ। ਜਿਉਂ ਜਿਉਂ (ਉਹ) ਸੰਤਾਂ ਦੀ ਨਿੰਦਿਆ ਕਰਦਾ ਹੈ ਤਿਉਂ ਤਿਉਂ ਸੰਤ ਸੁਖ ਮੰਨਦੇ ਹਨ।੩। ਹੇ ਸੁਆਮੀ! ਸੰਤਾਂ ਨੂੰ ਤੇਰੀ ਟੇਕ ਹੈ, ਤੂੰ (ਸਦਾ) ਸੰਤਾਂ ਦਾ ਸਹਾਇਕ ਹੈਂ। ਨਾਨਕ ਦਾ ਕਥਨ ਹੈ ਕਿ ਹਰਿ ਨੇ ਸੰਤਾਂ ਦੀ ਰਖਿਆ ਕੀਤੀ ਹੈ ਅਤੇ ਨਿੰਦਕਾਂ ਨੂੰ (ਨਿੰਦਿਆ ਦੀ ਨਦੀ ਵਿਚ ਹੀ) ਰੋੜ੍ਹ ਦਿੱਤਾ ਹੈ।੪।੨।੪੧।

**ਆਸਾ ਮਹਲਾ ੫**

(ਜੋ ਵਿਅਕਤੀ ਤੀਰਥਾਂ ਉਪਰ ਇਸ਼ਨਾਨ ਕਰਕੇ ਆਪਣੇ ਆਪ ਨੂੰ) ਬਾਹਰੋਂ ਧੋਂਦਾ ਹੈ, (ਪਰ ਆਪਣੇ) ਅੰਦਰ ਮਨ ਨੂੰ ਮੈਲਾ ਰਖਦਾ ਹੈ, (ਉਹ) ਆਪਣੇ ਦੋਵੇਂ ਠਿਕਾਣੇ (ਅਰਥਾਤ ਲੋਕ ਪਰਲੋਕ) ਖੋ ਦਿੰਦਾ ਹੈ। ਇਸ ਲੋਕ ਵਿਚ ਕਾਮ, ਕ੍ਰੋਧ, ਮੋਹ (ਆਦਿ ਵਿਕਾਰਾਂ ਵਿਚ) ਉਲਝਿਆ ਰਹਿੰਦਾ ਹੈ ਅਤੇ ਅਗੇ (ਪਰਲੋਕ ਵਿਚ) ਹਟਕੋਰੇ ਲੈ ਲੈ ਕੇ ਰੋਂਦਾ ਹੈ।੧। ਗੋਬਿੰਦ ਦੇ ਸਿਮਰਨ ਦੀ ਮਤਿ ਹੋਰ ਤਰ੍ਹਾਂ ਦੀ ਹੁੰਦੀ ਹੈ। ਖੁਡ ਨੂੰ ਮਾਰਨ ਨਾਲ ਸੱਪ ਨਹੀਂ ਮਰਦਾ ਅਤੇ ਡੋਰਾ ਨਾਮ ਨਹੀਂ ਸੁਣਦਾ (ਭਾਵ-ਦਿਖਾਵੇ ਵਾਲੇ ਕਰਮ ਕਰਨ ਨਾਲ ਮਨ ਕਾਬੂ ਵਿਚ ਨਹੀਂ ਹੁੰਦਾ)।੧ ਰਹਾਉ। (ਜਿਸ ਵਿਅਕਤੀ ਨੇ ਤਿਆਗ ਦੀ ਬਿਰਤੀ ਅਧੀਨ) ਮਾਇਆ ਦੀ ਕਿਰਤ ਛਡ ਕੇ ਗਵਾ ਦਿੱਤੀ ਹੈ, (ਉਹ) ਭਗਤੀ ਦੀ ਸਾਰ ਤਕ ਨਹੀਂ ਜਾਣਦਾ। (ਉਹ) ਵੇਦ ਅਤੇ ਸ਼ਾਸਤ੍ਰ ਦੇ ਤਰਕ ਦੇਣ ਲਗਦਾ ਹੈ, (ਪਰ ਪ੍ਰਭੂ ਦੇ) ਮਿਲਾਪ (*ਜੋਗੁ*) ਦੇ ਵਾਸਤਵਿਕ ਸਰੂਪ ਨੂੰ ਪਛਾਣਦਾ ਨਹੀਂ ਹੈ।੨। ਜਿਵੇਂ ਚਾਂਦੀ ਦਾ ਖੋਟਾ ਸਿੱਕਾ (*ਢਬੂਆ*) ਸਰਾਫ਼ ਦੀ ਨਜ਼ਰ ਪੈਣ ਨਾਲ ਉਘੜ ਆਉਂਦਾ ਹੈ, ਉਸੇ ਤਰ੍ਹਾਂ ਅੰਤਰਯਾਮੀ (ਪ੍ਰਭੂ) ਸਭ ਕੁਝ ਜਾਣਦਾ ਹੈ, ਉਸ ਤੋਂ
।੪੨॥ ਕੀ ਲੁਕਾਇਆ ਜਾ ਸਕਦਾ ਹੈ?।੩। ਨਿਰਾਧਾਰ (*ਨਿੰਮੁਨੀਆਦਾ*) (ਵਿਅਕਤੀ) ਕੂੜ, ਕਪਟ ਅਤੇ ਠੱਗੀ (*ਬੰਚਿ*) ਕਰਕੇ ਜਲਦੀ ਹੀ (ਆਤਮਿਕ ਮੌਤੇ) ਮਰ ਜਾਂਦਾ ਹੈ। ਨਾਨਕ ਨੇ (ਇਹ ਗੱਲ) ਸੱਚੋ ਸੱਚ ਕਹੀ ਹੈ (ਕਿ ਹੇ ਭਾਈ! ਪ੍ਰਭੂ ਨੂੰ) ਆਪਣੇ ਹਿਰਦੇ ਵਿਚ ਵੇਖ ਕੇ (ਨਾਮ ਦਾ) ਸਿਮਰਨ ਕਰ।੪।੩।੪੨।

**ਆਸਾ ਮਹਲਾ ੫**

(ਹੇ ਜਿਗਿਆਸੂ! ਨਾਮ-ਸਿਮਰਨ ਦਾ) ਉਦਮ ਕਰਨ ਨਾਲ ਮਨ ਨਿਰਮਲ ਹੁੰਦਾ ਹੈ (ਅਤੇ ਸਾਧਕ) ਆਪਾ ਭਾਵ ਦੂਰ ਕਰਕੇ (ਆਤਮਿਕ ਪ੍ਰਸੰਨਤਾ ਨਾਲ) ਨ੍ਰਿਤ ਕਰਦਾ ਹੈ। (ਉਹ) ਪੰਜ ਵਿਕਾਰਾਂ ਨੂੰ (ਆਪਣੇ) ਕਾਬੂ ਵਿਚ ਰਖਦਾ ਹੈ ਅਤੇ ਮਨ ਵਿਚ ਪ੍ਰਭੂ (ਨੂੰ ਸਿਮਰਦਾ ਹੈ)।੧। (ਹੇ ਪ੍ਰਭੂ! ਤੇਰਾ) ਜਸ-ਗਾਨ ਕਰਨਾ ਹੀ ਤੇਰੇ ਸੇਵਕ ਲਈ ਨ੍ਰਿਤ ਕਰਨਾ ਹੈ। (ਉਹ) ਰਬਾਬ, ਤਬਲਾ, ਛੈਣੇ, ਘੁੰਘਰੂ (ਦੀ ਥਾਂ) ਅਨਹਦ ਸ਼ਬਦ ਰੂਪ (ਵਾਜਾ) ਵਜਾਉਂਦਾ ਹੈ।੧ ਰਹਾਉ। (ਤੇਰਾ ਸੇਵਕ) ਪਹਿਲਾਂ ਆਪਣੇ ਮਨ ਨੂੰ ਸਮਝਾਉਂਦਾ ਹੈ ਅਤੇ ਬਾਦ ਵਿਚ ਹੋਰਾਂ ਨੂੰ ਪ੍ਰਸੰਨ ਕਰਦਾ ਹੈ। (ਉਹ) ਰਾਮ-ਨਾਮ ਦਾ ਜਾਪ ਹਿਰਦੇ ਵਿਚ ਜਪਦਾ ਹੈ (ਅਤੇ ਫਿਰ) ਮੂੰਹ ਤੋਂ ਸਭ ਨੂੰ ਸੁਣਾਉਂਦਾ ਹੈ।੨। (ਉਹ) ਹੱਥਾਂ ਨਾਲ ਸਾਧੂ/ਗੁਰੂ ਦੇ ਚਰਣ ਧੋਂਦਾ ਹੈ ਅਤੇ ਸੰਤਾਂ ਦੀ ਚਰਣ-ਧੂੜ (ਆਪਣੇ) ਸ਼ਰੀਰ ਉਪਰ ਲਗਾਉਂਦਾ ਹੈ। ਆਪਣਾ ਤਨ ਅਤੇ ਮਨ ਅਰਪਿਤ ਕਰਕੇ ਗੁਰੂ ਅਗੇ ਧਰਦਾ ਹੈ (ਅਤੇ ਗੁਰੂ ਪਾਸੋਂ) ਸਤਿ ਪਦਾਰਥ (ਅਰਥਾਤ ਸੱਚਾ ਨਾਮ) ਪ੍ਰਾਪਤ ਕਰਦਾ ਹੈ।੩। ਜੋ ਜੋ (ਵਿਅਕਤੀ) ਸ਼ਰਧਾ-ਪੂਰਵਕ (ਇਸ ਨ੍ਰਿਤ ਨੂੰ) ਸੁਣਦਾ ਅਤੇ ਵੇਖਦਾ ਹੈ, ਉਸ ਦੇ ਜਨਮ-ਮਰਨ ਦਾ ਦੁਖ ਖ਼ਤਮ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਅਜਿਹੀ ਨ੍ਰਿਤਕਾਰੀ (ਸਾਧਕ ਦੇ) ਨਰਕ (ਦੇ ਦੁਖ ਨੂੰ) ਦੂਰ ਕਰ ਦਿੰਦੀ ਹੈ। ਗੁਰੂ ਦੀ ਸਿਖਿਆ ਨਾਲ (ਸਾਧਕ ਮੋਹ ਦੀ ਨੀਂਦਰ ਤੋਂ) ਜਾਗ ਪੈਂਦਾ ਹੈ।੪।੪।੪੩।

**ਆਸਾ ਮਹਲਾ ੫**

(ਨਾਮ-ਸਾਧਨਾ ਰਾਹੀਂ) ਨੀਚ ਚੰਡਾਲਣ (ਅਰਥਾਤ ਤਮੋਗੁਣੀ ਬਿਰਤੀ) ਬ੍ਰਾਹਮਣੀ ਬਣ

ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ ॥੧॥
ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ ॥
ਅਜ ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਲਗਾਈ ਰੇ ॥੧॥ ਰਹਾਉ ॥
ਬਾਝੁ ਥੂਨੀਆ ਛਪਰਾ ਥਾਮ੍ਹ੍ਹਿਆ ਨੀਘਰਿਆ ਘਰੁ ਪਾਇਆ ਰੇ ॥
ਬਿਨੁ ਜੜੀਏ ਲੈ ਜੜਿਓ ਜੜਾਵਾ ਥੇਵਾ ਅਚਰਜੁ ਲਾਇਆ ਰੇ ॥੨॥
ਦਾਦੀ ਦਾਦਿ ਨ ਪਹੁਚਨਹਾਰਾ ਚੂਪੀ ਨਿਰਨਉ ਪਾਇਆ ਰੇ ॥
ਮਾਲਿ ਦੁਲੀਚੈ ਬੈਠੀ ਲੇ ਮਿਰਤਕੁ ਨੈਨ ਦਿਖਾਲਨੁ ਧਾਇਆ ਰੇ ॥੩॥
ਸੋਈ ਅਜਾਨੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ ॥
ਕਹੁ ਨਾਨਕ ਗੁਰਿ ਅਮਿਉ ਪੀਆਇਆ ਰਸਕਿ ਰਸਕਿ ਬਿਗਸਾਨਾ ਰੇ ॥੪॥੫॥੪੪॥

ਆਸਾ ਮਹਲਾ ੫ ॥
ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਹਾਰਿਆ ॥
ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ ॥੧॥
ਗੁਰਸਿਖ ਰਾਖੇ ਗੁਰ ਗੋਪਾਲਿ ॥
ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ ॥੧॥ ਰਹਾਉ ॥
ਜਾ ਕੈ ਸਿਮਰਣਿ ਜਮ ਤੇ ਛੁਟੀਐ ਹਲਤਿ ਪਲਤਿ ਸੁਖੁ ਪਾਈਐ ॥
ਸਾਸਿ ਗਿਰਾਸਿ ਜਪਹੁ ਜਪੁ ਰਸਨਾ ਨੀਤ ਨੀਤ ਗੁਣ ਗਾਈਐ ॥੨॥
ਭਗਤਿ ਪ੍ਰੇਮ ਪਰਮ ਪਦੁ ਪਾਇਆ ਸਾਧਸੰਗਿ ਦੁਖ ਨਾਠੇ ॥
ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ ॥੩॥
ਅੰਤਿ ਕਾਲ ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ ॥
ਪ੍ਰਾਨ ਮੀਤ ਹੀਤ ਧਨੁ ਮੇਰੈ ਨਾਨਕ ਸਦ ਬਲਿਹਾਰੇ ॥੪॥੬॥੪੫॥

ਆਸਾ ਮਹਲਾ ੫ ॥
ਜਾ ਤੂੰ ਸਾਹਿਬੁ ਤਾ ਭਉ ਕੇਹਾ ਹਉ ਤੁਧੁ ਬਿਨੁ ਕਿਸੁ ਸਾਲਾਹੀ ॥
ਏਕੁ ਤੂੰ ਤਾ ਸਭੁ ਕਿਛੁ ਹੈ ਮੈ ਤੁਧੁ ਬਿਨੁ ਦੂਜਾ ਨਾਹੀ ॥੧॥
ਬਾਬਾ ਬਿਖੁ ਦੇਖਿਆ ਸੰਸਾਰੁ ॥
ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ ॥੧॥ ਰਹਾਉ ॥
ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ ॥
ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ ॥੨॥
ਕਿਆ ਕਹੀਐ ਕਿਸੁ ਆਖਿ ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ ॥

ਗਈ ਹੈ ਅਤੇ ਸ਼ੂਦਰਾਨੀ ਤੋਂ ਸ੍ਰੇਸ਼ਠ-ਕੁਲ ਵਾਲੀ (ਹੋ ਗਈ ਹੈ)। (ਜੋ ਬਿਰਤੀ) ਪਾਤਾਲ ਤੋਂ ਆਕਾਸ਼ ਤਕ ਦੇ (ਪਦਾਰਥ) ਖਾ ਕੇ ਵੀ ਭੁਖੀ ਰਹਿੰਦੀ ਸੀ, (ਉਸ ਦੀ ਤ੍ਰਿਸ਼ਨਾ ਦੀ) ਅੱਗ (*ਲਹਬਰ*) ਬੁਝ ਗਈ ਹੈ।੧। ਘਰ ਦੀ ਬਿੱਲੀ (ਅਰਥਾਤ ਲੋਭੀ ਬਿਰਤੀ) ਨੇ ਹੋਰ ਤਰ੍ਹਾਂ ਦੀ ਸਿਖਿਆ ਲੈ ਲਈ ਹੈ। (ਹੁਣ ਉਹ ਲੋਭ ਰੂਪ) ਚੂਹੇ ਨੂੰ ਵੇਖ ਕੇ ਡਰਦੀ ਹੈ। (ਹੰਕਾਰ ਰੂਪ) ਸ਼ੇਰ (*ਕੇਹਰਿ*) ਨੂੰ ਗੁਰੂ ਨੇ (ਨਿਮਾਣੀ) ਬਕਰੀ ਦੇ ਵਸ ਵਿਚ ਕਰ ਦਿੱਤਾ ਹੈ। (ਤਮੋਗੁਣੀ ਇੰਦ੍ਰੀਆਂ ਰੂਪ) ਕੁਤਿਆਂ (*ਕੂਕਰ*) ਨੂੰ ਘਾਹ (*ਤਿਨਹਿ*) ਖਾਣ ਲਗਾ ਦਿੱਤਾ ਹੈ।੧। ਰਹਾਉ। (ਆਸਾ ਅਤੇ ਤ੍ਰਿਸ਼ਨਾ ਰੂਪ) ਥੰਮੀਆਂ ਤੋਂ ਬਿਨਾ (ਸ਼ਰੀਰ ਰੂਪ) ਛੱਪਰ ਨੂੰ ਥੰਮਿਆ ਹੈ। (ਇਸ ਤਰ੍ਹਾਂ) ਨਿਘਰੇ ਮਨ ਨੂੰ (ਆਪਣਾ) ਘਰ ਮਿਲ ਗਿਆ ਹੈ (ਭਾਵ-ਮਨ ਸਥਿਰ ਹੋ ਗਿਆ ਹੈ)। ਕਾਰੀਗਰ (ਸੁਨਿਆਰੇ ਦੀ ਸਹਾਇਤਾ ਲਏ) ਬਿਨਾ ਹੀ (ਉਤਮ ਗੁਣਾਂ ਦਾ) ਜੜਾਊ (ਗਹਿਣਾ) ਜੜ ਦਿੱਤਾ ਹੈ (ਅਤੇ ਉਸ ਵਿਚ) ਅਸਚਰਜ ਭਰਿਆ ਨਗ (*ਥੇਵਾ*) ਜੜ ਦਿੱਤਾ ਹੈ।੨। ਜੋ ਫ਼ਰਿਆਦੀ (ਕੂਕ ਪੁਕਾਰ ਕਰਨ 'ਤੇ) ਇਨਸਾਫ਼ ਨਹੀਂ ਪਾ ਸਕਦਾ ਸੀ, (ਹੁਣ) ਚੁਪ ਕੀਤੇ ਹੀ ਨਿਰਣਾ ਪਾ ਲਿਆ ਹੈ। ਅੱਖਾਂ ਵਿਖਾਉਣ ਵਾਲਾ (ਮਨ ਹੁਣ) ਭਜ ਗਿਆ ਹੈ ਅਤੇ ਗ਼ਲੀਚਾ ਮਲ ਕੇ ਬੈਠਣ ਵਾਲੀ (ਹਉਮੈ ਦੀ ਬਿਰਤੀ) ਮਰ ਗਈ ਹੈ।੩। ਉਹ (ਮਨੁੱਖ) ਅਜਾਣ ਹੈ (ਜੋ ਇਹ) ਕਹੈ ਕਿ ਮੈਂ (ਪ੍ਰਭੂ ਨੂੰ) ਜਾਣ ਲਿਆ ਹੈ। ਜਾਣ ਲੈਣ ਵਾਲਾ (ਵਿਅਕਤੀ ਕਦੇ) ਲੁਕਿਆ (*ਛਾਨਾ*) ਨਹੀਂ ਰਹਿੰਦਾ। ਨਾਨਕ ਦਾ ਕਥਨ ਹੈ ਕਿ (ਜਿਸ ਨੂੰ) ਗੁਰੂ ਨੇ ਅੰਮ੍ਰਿਤ ਪਿਲਾ ਦਿੱਤਾ ਹੈ, (ਉਹ ਅੰਮ੍ਰਿਤ ਦਾ) ਰਸ ਚਖ ਚਖ ਕੇ ਪ੍ਰਸੰਨ ਹੁੰਦਾ ਹੈ।੪।੫।੪੪।

**ਆਸਾ ਮਹਲਾ ੫**

(ਜਦ ਗੁਰੂ) ਆਪਣੀ (ਮੁਢ-ਕਦੀਮ ਦੀ) ਮਰਯਾਦਾ ਚੇਤੇ ਕਰਦਾ ਹੈ, (ਤਦ ਆਪਣੇ ਸੇਵਕ ਦੇ) ਬੰਧਨ ਕਟ ਦਿੰਦਾ ਹੈ ਅਤੇ ਔਗੁਣਾਂ ਨੂੰ ਭੁਲਾ ਦਿੰਦਾ ਹੈ। ਮਾਤਾ ਪਿਤਾ ਵਰਗਾ ਕ੍ਰਿਪਾਲੂ ਹੋ ਕੇ ਬਾਲਕ ਦੇ ਸਮਾਨ ਪਾਲਦਾ ਹੈ।੧। ਗੁਰੂ ਗੋਪਾਲ ਨੇ ਗੁਰ-ਸਿੱਖਾਂ ਨੂੰ (ਵਿਕਾਰਾਂ ਤੋਂ) ਬਚਾ ਲਿਆ ਹੈ। ਆਪਣੀ ਮਿਹਰ ਦੀ ਨਜ਼ਰ ਨਾਲ ਵੱਡੇ ਭਵ-ਸਾਗਰ ਤੋਂ ਕਢ ਕੇ ਨਿਹਾਲ ਕਰ ਦਿੱਤਾ ਹੈ।੧। ਰਹਾਉ। ਜਿਸ ਦੇ ਸਿਮਰਨ ਨਾਲ ਜਮ ਤੋਂ ਖ਼ਲਾਸ ਹੋ ਜਾਈਦਾ ਹੈ ਅਤੇ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਸੁਖ ਪਾਈਦਾ ਹੈ, (ਉਸ ਦੇ) ਜਾਪ ਨੂੰ (ਹਰ) ਸੁਆਸ ਅਤੇ ਗਿਰਾਸ ਵੇਲੇ ਜੀਭ ਨਾਲ ਜਪੋ। ਨਿਤ ਨਿਤ ਉਸ ਦੇ ਗੁਣ ਗਾਉਣੇ ਚਾਹੀਦੇ ਹਨ।੨। (ਪ੍ਰਭੂ ਦੀ) ਪ੍ਰੇਮ-ਭਗਤੀ ਕਰਨ ਨਾਲ ਪਰਮ-ਪਦ ਪ੍ਰਾਪਤ ਹੋ ਗਿਆ ਹੈ ਅਤੇ ਸਾਧ-ਸੰਗਤ ਕਰਕੇ (ਸਾਰੇ) ਦੁਖ ਦੂਰ ਹੋ ਗਏ ਹਨ। ਜੇ ਹਰਿ-ਨਾਮ ਰੂਪ ਨਿਰਮਲ ਧਨ ਪੱਲੇ ਬੰਨ੍ਹ ਲਈਏ, (ਤਾਂ) ਨ ਉਹ ਛਿਜਦਾ ਹੈ, ਨ ਕਿਤੇ ਜਾਂਦਾ ਹੈ ਅਤੇ ਨ ਹੀ ਕੋਈ ਡਰ ਲਗਦਾ ਹੈ।੩। ਪਰਮਾਤਮਾ ਅੰਤ ਕਾਲ ਵਿਚ ਸਹਾਇਕ ਹੁੰਦਾ ਹੈ ਅਤੇ ਲੋਕ ਪਰਲੋਕ ਵਿਚ ਰਖਿਆ ਕਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਪ੍ਰਭੂ) ਮੇਰੇ ਲਈ ਪ੍ਰਾਣ, ਪਿਆਰਾ ਮਿਤਰ ਅਤੇ ਧਨ ਹੈ, (ਮੈਂ ਉਸ ਤੋਂ) ਸਦਾ ਬਲਿਹਾਰ ਜਾਂਦਾ ਹਾਂ।੪।੬।੪੫।

**ਆਸਾ ਮਹਲਾ ੫**

(ਹੇ ਪਰਮਾਤਮਾ!) ਜਦ ਤੂੰ (ਮੇਰਾ) ਸੁਆਮੀ ਹੈਂ, ਤਾਂ (ਮੈਨੂੰ) ਕਾਹਦਾ ਭੈ ਹੈ। ਮੈਂ ਤੇਰੇ ਬਿਨਾ ਹੋਰ ਕਿਸ ਨੂੰ ਸਲਾਹਵਾਂ। (ਜਦ) ਤੂੰ ਇਕ (ਮੇਰੇ ਵਲ ਹੈਂ) ਤਾਂ (ਮੇਰੇ ਪਾਸ) ਸਭ ਕੁਝ ਹੈ। ਮੇਰਾ ਤੇਰੇ ਤੋਂ ਬਿਨਾ ਕੋਈ ਦੂਜਾ (ਸਹਾਰਾ) ਨਹੀਂ ਹੈ।੧। ਹੇ ਬਾਬਾ! (ਮੈਂ ਇਹ) ਸੰਸਾਰ ਜ਼ਹਿਰ ਵਰਗਾ ਵੇਖਿਆ ਹੈ। ਹੇ ਮੇਰੇ ਸੁਆਮੀ! (ਮੇਰੀ) ਰਖਿਆ ਕਰੋ। ਮੈਨੂੰ ਤੇਰੇ ਨਾਮ ਦਾ ਹੀ ਆਧਾਰ ਹੈ।੧। ਰਹਾਉ। (ਹੇ ਪ੍ਰਭੂ! ਜਦ ਤੂੰ ਮੇਰੇ) ਮਨ ਦੀ ਸਾਰੀ ਪੀੜ (*ਬਿਰਥਾ*) ਜਾਣਦਾ ਹੈਂ, (ਤਾਂ ਫਿਰ) ਕਿਸੇ ਹੋਰ ਕੋਲ ਕਹਿ ਕੇ (ਕਿਉਂ) ਸੁਣਾਵਾਂ? ਨਾਮ ਤੋਂ ਬਿਨਾ ਸਾਰਾ ਜਗਤ ਬਾਵਲਾ ਹੋਇਆ ਫਿਰਦਾ ਹੈ। ਨਾਮ ਦੇ ਮਿਲਣ 'ਤੇ ਹੀ ਸੱਚਾ ਸੁਖ ਪਾਈਦਾ ਹੈ।੨। (ਹੇ ਪਰਮਾਤਮਾ!) ਕੀ ਕਹੀਏ ਅਤੇ ਕਿਸ ਨੂੰ ਆਖ ਕੇ ਸੁਣਾਈਏ? ਜੋ ਕੁਝ

ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ ॥੩॥
ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤ ਉਤ ਤੁਝਹਿ ਧਿਆਉ ॥
ਨਾਨਕ ਕੇ ਪ੍ਰਭ ਸਦਾ ਸੁਖਦਾਤੇ ਮੈ ਤਾਣੁ ਤੇਰਾ ਇਕੁ ਨਾਉ ॥੪॥੭॥੪੬॥

ਆਸਾ ਮਹਲਾ ੫ ॥
ਅੰਮ੍ਰਿਤੁ ਨਾਮੁ ਤੁਮ੍ਾਰਾ ਠਾਕੁਰ ਏਹੁ ਮਹਾ ਰਸੁ ਜਨਹਿ ਪੀਓ ॥
ਜਨਮ ਜਨਮ ਚੂਕੇ ਭੈ ਭਾਰੇ ਦੁਰਤੁ ਬਿਨਾਸਿਓ ਭਰਮੁ ਬੀਓ ॥੧॥
ਦਰਸਨੁ ਪੇਖਤ ਮੈ ਜੀਓ ॥
ਸੁਨਿ ਕਰਿ ਬਚਨ ਤੁਮ੍ਾਰੇ ਸਤਿਗੁਰ ਮਨੁ ਤਨੁ ਮੇਰਾ ਠਾਰੁ ਥੀਓ ॥੧॥ ਰਹਾਉ ॥
ਤੁਮ੍ਰੀ ਕ੍ਰਿਪਾ ਤੇ ਭਇਓ ਸਾਧਸੰਗੁ ਏਹੁ ਕਾਜੁ ਤੁਮ੍ ਆਪਿ ਕੀਓ ॥
ਦਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ ਸਹਜੇ ਬਿਖਿਆ ਭਈ ਖੀਓ ॥੨॥
ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ ॥
ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥੩॥
ਧੰਨੁ ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥
ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ ਨਾਨਕ ਨਾਮੁ ਅਧਾਰੁ ਹੀਓ॥੪॥੮॥੪੭॥

ਆਸਾ ਮਹਲਾ ੫ ॥
ਆਗੈ ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ ਗਿਆਨਾ ॥
ਭੂਲ ਚੂਕ ਅਪਨਾ ਬਾਰਿਕੁ ਬਖਸਿਆ ਪਾਰਬ੍ਰਹਮ ਭਗਵਾਨਾ ॥੧॥
ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ ॥
ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥੧॥ ਰਹਾਉ॥
ਅਨਿਕ ਪਾਪ ਮੇਰੇ ਪਰਹਰਿਆ ਬੰਧਨ ਕਾਟੇ ਮੁਕਤ ਭਏ ॥
ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ ॥੨॥
ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ ॥
ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ ॥੩॥
ਗੁਣ ਨਿਧਾਨ ਸਾਹਿਬ ਮਨਿ ਮੇਲਾ ॥
ਸਰਣਿ ਪਇਆ ਨਾਨਕ ਸੋੁਹੇਲਾ ॥੪॥੯॥੪੮॥

ਆਸਾ ਮਹਲਾ ੫ ॥
ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥
ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ ॥੧॥
ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ ॥
ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਾਰੇ ॥੧॥ ਰਹਾਉ ॥

ਕਹਿਣਾ ਹੈ ਪ੍ਰਭੂ ਜੀ ਅਗੇ ਹੀ ਕਹਿਣਾ ਹੈ। (ਸੰਸਾਰ ਵਿਚ) ਸਭ ਕੁਝ ਤੇਰਾ ਕੀਤਾ ਹੋਇਆ ਵਰਤ ਰਿਹਾ ਹੈ, (ਮੈਨੂੰ) ਸਦਾ ਹੀ ਤੇਰੀ ਆਸ ਹੈ ।੩। (ਹੇ ਪ੍ਰਭੂ !) ਜੇ (ਤੂੰ ਮੈਨੂੰ) ਵਡਿਆਈ ਦੇਏਂ, ਤਾਂ (ਉਹ) ਤੇਰੀ ਵਡਿਆਈ ਹੈ। (ਮੈਂ) ਇਸ ਲੋਕ ਅਤੇ ਪਰਲੋਕ ਵਿਚ ਤੈਨੂੰ ਹੀ ਆਰਾਧਦਾ ਹਾਂ। ਨਾਨਕ ਦੇ ਪ੍ਰਭੂ ਸਦਾ ਸੁਖਾਂ ਦੇ ਦਾਤੇ ਹਨ। ਮੇਰੇ ਪਾਸ ਇਕ ਤੇਰੇ ਨਾਮ ਦਾ ਹੀ ਬਲ ਹੈ ।੪।੭।੪੬।

**ਆਸਾ ਮਹਲਾ ੫**

ਹੇ ਠਾਕੁਰ! ਤੁਹਾਡਾ ਨਾਮ ਅੰਮ੍ਰਿਤ ਹੈ ਅਤੇ ਇਹ ਮਹਾ ਰਸ (ਤੁਹਾਡੇ) ਦਾਸ ਨੇ ਪੀਤਾ ਹੈ। (ਇਸ ਰਸ ਕਾਰਣ ਮੇਰੇ) ਜਨਮ ਜਨਮਾਂਤਰਾਂ ਦੇ ਵੱਡੇ ਭੈ ਦੂਰ ਹੋ ਗਏ ਹਨ। ਪਾਪ (ਦੁਰਤੁ) ਅਤੇ ਦ੍ਵੈਤ ਦਾ ਭਰਮ ਨਸ਼ਟ ਹੋ ਗਿਆ ਹੈ ।੧। ਹੇ ਸਤਿਗੁਰੂ! ਮੈਂ (ਤੁਹਾਡਾ) ਦਰਸ਼ਨ ਦੇਖ ਕੇ ਜੀਉਂਦਾ ਹਾਂ। ਤੁਹਾਡੇ ਬਚਨ ਸੁਣ ਕੇ ਮੇਰਾ ਮਨ/ਤਨ ਸ਼ੀਤਲ ਹੋ ਗਿਆ ਹੈ ।੧ ਰਹਾਉ। ਹੇ ਪ੍ਰਭੂ ! ਤੁਹਾਡੀ ਕ੍ਰਿਪਾ ਨਾਲ ਸਾਧ ਸੰਗ (ਪ੍ਰਾਪਤ) ਹੋਇਆ ਹੈ। ਇਹ ਕਾਰਜ ਤੁਸੀਂ ਆਪ ਕੀਤਾ ਹੈ। ਤੁਹਾਡੇ ਚਰਣ ਕਮਲ ਬੜੀ ਦ੍ਰਿੜ੍ਹਤਾ ਨਾਲ ਪਕੜੇ ਹਨ, (ਜਿਸ ਕਰਕੇ) ਸਹਿਜੇ ਹੀ (ਮੇਰੇ ਅੰਦਰੋਂ) ਵਿਸ਼ਵ-ਵਤ (ਮਾਇਆ) ਖ਼ਤਮ ਹੋ ਗਈ ਹੈ ।੨। ਹੇ ਪ੍ਰਭੂ ! ਤੁਹਾਡਾ ਨਾਮ ਸੁਖਾਂ ਦਾ ਖ਼ਜ਼ਾਨਾ ਹੈ। (ਮੈਂ ਸਤਿਗੁਰੂ ਤੋਂ) ਨਸ਼ਟ ਨ ਹੋਣ ਵਾਲਾ ਇਹ ਮੰਤ੍ਰ ਲਿਆ ਹੈ। ਸਤਿਗੁਰੂ ਨੇ ਕ੍ਰਿਪਾ-ਪੂਰਵਕ ਮੈਨੂੰ (ਇਹ ਮੰਤ੍ਰ) ਦਿੱਤਾ ਹੈ। (ਇਸ ਕਰਕੇ) ਮੇਰਾ ਤਾਪ, ਦੁਖ ਅਤੇ ਵੈਰ-ਵਿਰੋਧ (ਵਾਲਾ ਸੁਭਾ) ਖ਼ਤਮ ਹੋ ਗਿਆ ਹੈ ।੩। (ਹੇ ਜਿਗਿਆਸੂ !) ਮਨੁੱਖ ਦੀ ਦੇਹ ਦੀ ਪ੍ਰਾਪਤੀ ਧੰਨਤਾ ਯੋਗ ਹੈ, ਜਿਸ ਕਰਕੇ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਉਹ ਕਲਿਯੁਗ ਵੀ ਧੰਨ ਹੈ (ਜੇ) ਸਾਧ ਸੰਗਤ ਵਿਚ (ਮਿਲ ਕੇ ਪ੍ਰਭੂ ਦੇ ਗੁਣਾਂ ਦਾ) ਕੀਰਤਨ ਕੀਤਾ ਜਾਵੇ ਅਤੇ ਨਾਮ ਹਿਰਦੇ ਦਾ ਆਧਾਰ ਬਣਿਆ ਰਹੇ ।੪।੮।੪੭।

**ਆਸਾ ਮਹਲਾ ੫**

ਪਹਿਲਾਂ ਤੋਂ (ਅਰਥਾਤ ਧੁਰ ਦਰਗਾਹੋਂ) ਹੀ ਸਭ ਕੁਝ ਹੋਇਆ ਹੈ। (ਉਸ ਪ੍ਰਭੂ ਦਾ) ਗਿਆਨ ਹੋਰ ਕੋਈ ਕੀ ਸਮਝ ਸਕਦਾ ਹੈ? ਪਾਰਬ੍ਰਹਮ ਭਗਵਾਨ ਨੇ (ਮੇਰੇ ਪਾਸੋਂ) ਭੁਲ ਚੁਕ (ਹੋਣ ਦੇ ਬਾਵਜੂਦ) ਆਪਣਾ ਬਾਲਕ ਸਮਝ ਕੇ ਬਖ਼ਸ਼ ਦਿੱਤਾ ਹੈ ।੧। ਮੇਰਾ ਸਤਿਗੁਰੂ ਸਦਾ ਦਿਆਲੂ ਹੈ, ਮੈਨੂੰ ਗ਼ਰੀਬ ਨੂੰ ਬਚਾ ਲਿਆ ਹੈ। (ਸਤਿਗੁਰੂ ਨੇ) ਹਰਿ ਦਾ (ਨਾਮ ਰੂਪ) ਅੰਮ੍ਰਿਤ (ਮੇਰੇ) ਮੂੰਹ ਵਿਚ ਪਾਇਆ ਹੈ (ਜਿਸ ਨਾਲ ਮੇਰਾ) ਰੋਗ ਕਟ ਦਿੱਤਾ ਹੈ (ਅਤੇ ਮੈਂ) ਮਹਾ ਸੁਖ (ਅਰਥਾਤ ਆਤਮਿਕ ਸੁਖ) ਪ੍ਰਾਪਤ ਕਰ ਲਿਆ ਹੈ ।੧ ਰਹਾਉ। (ਸਤਿਗੁਰੂ ਨੇ) ਮੇਰੇ ਅਨੇਕ ਪਾਪ ਦੂਰ ਕਰ ਦਿੱਤੇ ਹਨ, (ਮਾਇਆ ਦੇ) ਬੰਧਨ ਕਟ ਦੇਣ ਨਾਲ (ਮੈਂ) ਮੁਕਤ ਹੋ ਗਿਆ ਹਾਂ। ਗੁਰੂ ਨੇ (ਮੈਨੂੰ ਮਾਇਆ ਦੇ) ਬਹੁਤ ਭਿਆਨਕ ਹਨੇਰੇ ਖੂਹ ਵਿਚੋਂ ਬਾਂਹ ਪਕੜ ਕੇ ਕਢ ਲਿਆ ਹੈ ।੨। (ਹੁਣ ਮੈਂ) ਨਿਰਭੈ ਹੋ ਗਿਆ ਹਾਂ ਅਤੇ ਸਾਰਾ ਡਰ ਦੂਰ ਹੋ ਗਿਆ ਹੈ (ਕਿਉਂਕਿ) ਰਖਿਆ ਕਰਨ ਵਾਲੇ (ਪ੍ਰਭੂ ਨੇ ਮੈਨੂੰ) ਬਚਾ ਲਿਆ ਹੈ। ਹੇ ਮੇਰੇ ਪ੍ਰਭੂ ! ਤੇਰੀ ਅਜਿਹੀ ਦਾਤ ਹੈ ਕਿ (ਜਿਸ ਨੇ) ਮੇਰੇ ਸਾਰੇ ਕੰਮ ਸਵਾਰ ਦਿੱਤੇ ਹਨ ।੩। ਨਾਨਕ (ਦਾ ਕਥਨ ਹੈ ਕਿ) ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ (ਮੇਰੇ) ਮਨ ਵਿਚ ਮੇਲ ਹੋ ਗਿਆ ਹੈ। (ਉਸ ਦੀ) ਸ਼ਰਣ ਵਿਚ ਪੈ ਕੇ (ਮੈਂ) ਸੁਖੀ ਹੋ ਗਿਆ ਹਾਂ ।੪।੯।੪੮।

**ਆਸਾ ਮਹਲਾ ੫**

(ਹੇ ਪ੍ਰਭੂ ! ਜੇ ਮੈਨੂੰ) ਤੂੰ ਵਿਸਰ ਜਾਏਂ, ਤਾਂ ਸਭ ਕੋਈ (ਮੇਰਾ) ਵੈਰੀ (ਹੋ ਜਾਂਦਾ ਹੈ, ਪਰ ਜੇ ਤੂੰ ਮੇਰੇ) ਚਿਤ ਵਿਚ ਆ ਜਾਏਂ, ਤਾਂ (ਹਰ ਕੋਈ) ਸੇਵਾ (ਕਰਨ ਲਗਦਾ ਹੈ)। ਹੇ ਸੱਚੇ, ਅਲੱਖ ਅਤੇ ਅਭੇਦ (ਪ੍ਰਭੂ ! ਤੇਰੇ ਬਿਨਾ ਮੈਨੂੰ) ਹੋਰ ਕੋਈ ਦੂਜਾ ਨਹੀਂ ਸੁਝਦਾ ।੧। (ਹੇ ਭਾਈ ! ਜਿਸ ਮਨੁੱਖ ਦੇ) ਚਿਤ ਵਿਚ (ਪ੍ਰਭੂ) ਆ ਜਾਂਦਾ ਹੈ, ਤਾਂ (ਉਸ ਉਪਰ) ਸਦਾ ਦਿਆਲੂ ਰਹਿੰਦਾ ਹੈ। ਲੋਕ ਵਿਚਾਰੇ ਕੀ ਹਨ (ਭਾਵ ਮੇਰਾ ਕੁਝ ਨਹੀਂ ਵਿਗਾੜ ਸਕਦੇ)। ਦਸੋ, ਮਾੜਾ ਜਾਂ ਚੰਗਾ ਕਿਸ ਨੂੰ ਕਹੀਏ? (ਜਦ ਕਿ) ਸਾਰੇ ਜੀਵ

ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ ॥
ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ ॥੨॥
ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ ॥
ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ ॥੩॥
ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥੪॥੧੦॥੪੯॥

ਆਸਾ ਮਹਲਾ ੫ ॥
ਕਰਿ ਕਿਰਪਾ ਪ੍ਰਭ ਅੰਤਰਜਾਮੀ ਸਾਧਸੰਗਿ ਹਰਿ ਪਾਈਐ ॥
ਖੋਲਿ ਕਿਵਾਰ ਦਿਖਾਲੇ ਦਰਸਨੁ ਪੁਨਰਪਿ ਜਨਮਿ ਨ ਆਈਐ ॥੧॥
ਮਿਲਉ ਪਰੀਤਮ ਸੁਆਮੀ ਅਪੁਨੇ ਸਗਲੇ ਦੂਖ ਹਰਉ ਰੇ ॥
ਪਾਰਬ੍ਰਹਮੁ ਜਿਨਿ੍ ਰਿਦੈ ਅਰਾਧਿਆ ਤਾ ਕੈ ਸੰਗਿ ਤਰਉ ਰੇ ॥੧॥ ਰਹਾਉ ॥
ਮਹਾ ਉਦਿਆਨ ਪਾਵਕ ਸਾਗਰ ਭਏ ਹਰਖ ਸੋਗ ਮਹਿ ਬਸਨਾ ॥
ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ ਜਪਿ ਅੰਮ੍ਰਿਤੁ ਹਰਿ ਰਸਨਾ ॥੨॥
ਤਨੁ ਧਨੁ ਥਾਪਿ ਕੀਓ ਸਭੁ ਅਪਨਾ ਕੋਮਲ ਬੰਧਨ ਬਾਂਧਿਆ ॥
ਗੁਰ ਪਰਸਾਦਿ ਭਏ ਜਨ ਮੁਕਤੇ ਹਰਿ ਹਰਿ ਨਾਮੁ ਅਰਾਧਿਆ ॥੩॥
ਰਾਖਿ ਲੀਏ ਪ੍ਰਭਿ ਰਾਖਨਹਾਰੈ ਜੋ ਪ੍ਰਭ ਅਪੁਨੇ ਭਾਣੇ ॥
ਜੀਉ ਪਿੰਡੁ ਸਭੁ ਤੁਮ੍ਰਾ ਦਾਤੇ ਨਾਨਕ ਸਦ ਕੁਰਬਾਣੇ ॥੪॥੧੧॥੫੦॥

ਆਸਾ ਮਹਲਾ ੫ ॥
ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥
ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ ॥੧॥ ਰਹਾਉ ॥
ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ ॥
ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ ॥੧॥
ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥
ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ ॥੨॥
ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥
ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ ॥੩॥
ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥
ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥੪॥੧੨॥੫੧॥

ਤੇਰੇ (ਸਿਰਜੇ ਹੋਏ ਹਨ)।੧ ।ਰਹਾਉ। (ਹੇ ਪ੍ਰਭੂ! ਮੈਨੂੰ) ਤੇਰੀ ਟੇਕ ਹੈ ਅਤੇ ਤੇਰਾ ਹੀ ਆਸਰਾ ਹੈ। (ਸੰਕਟ ਵੇਲੇ) ਤੂੰ ਹੱਥ ਦੇ ਕੇ (ਮੈਨੂੰ) ਬਚਾਉਂਦਾ ਹੈਂ। ਜਿਸ ਸੇਵਕ ਉਪਰ ਤੇਰੀ ਕ੍ਰਿਪਾ ਹੁੰਦੀ ਹੈ, ਉਸ ਨੂੰ ਕੋਈ ਵਿਪਰੀਤ ਬੋਲ (*ਬਿਖੁ*) ਨਹੀਂ ਬੋਲ ਸਕਦਾ।੨। ਜੋ (ਗੱਲ) ਪ੍ਰਭੂ ਦੇ ਮਨ ਨੂੰ ਭਾਉਂਦੀ ਹੈ, ਉਹੀ (ਮੇਰੇ ਲਈ) ਸੁਖ ਅਤੇ ਉਹੀ ਵਡਿਆਈ ਹੈ। (ਹੇ ਪ੍ਰਭੂ!) ਤੂੰ ਸਿਆਣਾ ਹੈਂ, ਤੂੰ ਸਦਾ ਮਿਹਰਬਾਨ ਹੈਂ। (ਜਦੋਂ ਤੇਰਾ ਨਾਮ) ਮਿਲਦਾ ਹੈ (ਤਾਂ ਮੈਂ) ਆਨੰਦਿਤ ਹੁੰਦਾ ਹਾਂ।੩। (ਹੇ ਪ੍ਰਭੂ!) ਮੇਰੀ ਤੇਰੇ ਅਗੇ ਬੇਨਤੀ ਹੈ, (ਮੇਰੀ) ਜਿੰਦ ਅਤੇ ਪਿੰਡ ਸਭ ਤੇਰਾ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ! ਸਭ ਤੇਰੀ ਹੀ ਵਡਿਆਈ ਹੈ, ਮੇਰਾ ਤਾਂ ਕੋਈ ਨਾਂ ਤਕ ਨਹੀਂ ਜਾਣਦਾ।੪।੧੦।੪੯।

**ਆਸਾ ਮਹਲਾ ੫**

ਹੇ ਅੰਤਰਯਾਮੀ ਪ੍ਰਭੂ! ਕ੍ਰਿਪਾ ਕਰ (ਅਤੇ ਸਾਧ-ਸੰਗਤ ਦਾ ਸੰਪਰਕ ਬਖ਼ਸ਼, ਕਿਉਂਕਿ) ਸਾਧ-ਸੰਗ ਦੁਆਰਾ ਹਰਿ ਪ੍ਰਾਪਤ ਕਰ ਲਈਦਾ ਹੈ। (ਜੇ ਸਾਡੇ ਅਗਿਆਨਤਾ ਦੇ) ਭਿੱਤ ਖੋਲ੍ਹ ਕੇ (ਪ੍ਰਭੂ ਆਪਣੇ) ਦਰਸ਼ਨ ਵਿਖਾ ਦੇਵੇ, (ਤਾਂ) ਫਿਰ ਜਨਮਾਂ (ਦੇ ਚੱਕਰ ਵਿਚ) ਨਹੀਂ ਪਈਦਾ।੧। (ਜੇ ਮੈਂ) ਆਪਣੇ ਸੁਆਮੀ ਪ੍ਰੀਤਮ ਨੂੰ ਮਿਲ ਪਵਾਂ, (ਤਾਂ ਮੇਰੇ) ਸਾਰੇ ਦੁਖ ਹਰੇ ਜਾਣ। ਜਿਨ੍ਹਾਂ ਨੇ ਪਾਰਬ੍ਰਹਮ ਨੂੰ ਹਿਰਦੇ ਵਿਚ ਆਰਾਧਿਆ ਹੈ, ਉਨ੍ਹਾਂ ਦੀ ਸੰਗਤ ਨਾਲ (ਮੈਂ ਭਵ-ਸਾਗਰ ਤੋਂ) ਪਾਰ ਹੋ ਜਾਵਾਂ।੧ ।ਰਹਾਉ। (ਇਹ ਸੰਸਾਰ ਮਨੁੱਖ ਲਈ) ਵੱਡੇ ਜੰਗਲ ਜਾਂ ਅੱਗ (*ਪਾਵਕ*) ਦੇ ਸਮੁੰਦਰ (ਵਰਗਾ) ਹੈ। (ਇਸ ਵਿਚ) ਖ਼ੁਸ਼ੀ ਜਾਂ ਗ਼ਮੀ ਨਾਲ ਵਸਣਾ ਪੈਂਦਾ ਹੈ। ਸਤਿਗੁਰੂ ਦੇ ਮਿਲਣ ਨਾਲ ਅਤੇ ਜੀਭ ਨਾਲ ਅੰਮ੍ਰਿਤ (ਰੂਪ) ਹਰਿ-ਨਾਮ ਨੂੰ ਜਪਣ ਨਾਲ ਮਨ ਨਿਰਮਲ ਹੋ ਜਾਂਦਾ ਹੈ।੨। (ਮਨੁੱਖ ਨੇ) ਤਨ ਅਤੇ ਧਨ ਨੂੰ ਆਪਣਾ ਕਰਕੇ ਸਥਾਪਿਤ ਕੀਤਾ ਹੋਇਆ ਹੈ (ਅਤੇ ਮਾਇਆ ਦੇ) ਕੋਮਲ ਬੰਧਨਾਂ ਵਿਚ ਬੰਨ੍ਹਿਆ ਹੋਇਆ ਹੈ। ਗੁਰੂ ਦੀ ਕ੍ਰਿਪਾ ਨਾਲ ਸੇਵਕ-ਜਨ ਹਰਿ ਹਰਿ-ਨਾਮ ਦੀ ਆਰਾਧਨਾ ਨਾਲ (ਮਾਇਆਵੀ ਬੰਧਨਾਂ ਤੋਂ) ਮੁਕਤ ਹੋ ਜਾਂਦੇ ਹਨ।੩। (ਉਸ) ਰਖਣ ਵਾਲੇ ਪ੍ਰਭੂ ਨੇ (ਉਨ੍ਹਾਂ ਮਨੁੱਖਾਂ ਨੂੰ) ਬਚਾ ਲਿਆ ਹੈ ਜੋ ਆਪਣੇ ਪ੍ਰਭੂ ਨੂੰ ਚੰਗੇ ਲਗੇ ਹਨ। ਨਾਨਕ (ਦਾ ਕਥਨ ਹੈ ਕਿ) ਹੇ ਦਾਤੇ! (ਮੇਰੀ) ਜਿੰਦ ਅਤੇ ਸ਼ਰੀਰ ਤੇਰਾ ਹੈ, (ਮੈਂ ਤੇਰੇ ਤੋਂ) ਸਦਾ ਕੁਰਬਾਨ ਜਾਂਦਾ ਹਾਂ।੪।੧੧।੫੦।

**ਆਸਾ ਮਹਲਾ ੫**

ਹੇ ਸਖੀ! (ਤੂੰ) ਮੋਹ ਦੀ ਮੈਲ (ਅਤੇ ਅਗਿਆਨਤਾ ਦੀ) ਨੀਂਦਰ ਤੋਂ ਮੁਕਤ ਹੋ ਗਈ ਹੈਂ। (ਇਸ ਲਈ ਤੇਰੇ 'ਤੇ) ਕਿਹੜੀ ਕ੍ਰਿਪਾ ਹੋਈ ਹੈ? ਮਹਾ ਮੋਹਨੀ (ਮਾਇਆ) ਤੈਨੂੰ ਨਹੀਂ ਵਿਆਪਦੀ ਅਤੇ ਤੇਰਾ ਆਲਸ ਕਿਥੇ ਗਿਆ ਹੈ?।੧ ।ਰਹਾਉ। ਬਹੁਤ ਔਖਾ ਕਰਨ ਵਾਲੇ ਕਾਮ, ਕ੍ਰੋਧ ਅਤੇ ਹੰਕਾਰ, ਕਿਹੜੇ ਸੰਜਮ ਨਾਲ ਦੂਰ ਹੋਏ ਹਨ। ਦੇਵਤਾ ਸੁਭਾ ਵਾਲੇ ਮਨੁੱਖ, ਦੇਵਤੇ, ਦੈਂਤ (*ਅਸੁਰ*), ਤ੍ਰੈਗੁਣਾਤਮਕ ਸਾਰਾ ਲੋਕ/ਸੰਸਾਰ (*ਭਵਨੁ*) ਲੁਟਿਆ ਗਿਆ ਹੈ।੧। (ਮਾਇਆ ਨੇ) ਜੰਗਲ ਦੀ ਅੱਗ (*ਦਾਵਾ ਅਗਨਿ*) ਵਾਂਗ ਬਹੁਤ ਸਾਰੇ ਘਾਹ/ਬੂਟੇ ਸਾੜ ਦਿੱਤੇ ਹਨ, (ਸ਼ਾਇਦ ਹੀ) ਕੋਈ ਬੂਟਾ ਹਰਾ ਰਿਹਾ ਹੋਵੇ (ਭਾਵ ਕੋਈ ਕਰਨੀ ਵਾਲਾ ਸਾਧਕ ਬਚਿਆ ਹੋਵੇ)। ਅਜਿਹੇ ਸਮਰਥ (ਵਿਅਕਤੀ) ਦਾ ਵਰਣਨ ਨਹੀਂ ਕਰ ਸਕਦਾ, ਉਸ ਦੀ ਉਪਮਾ ਕਹੀ ਨਹੀਂ ਜਾ ਸਕਦੀ।੨। (ਮੈਂ) ਕਾਲਖ ਦੀ ਕੋਠੜੀ (ਰੂਪ ਸੰਸਾਰ) ਵਿਚ (ਰਹਿੰਦੀ ਹੋਈ ਵੀ) ਕਾਲੀ ਨਹੀਂ ਹੋਈ, (ਮੇਰਾ) ਨਿਰਮਲ ਰੰਗ ਕਾਇਮ ਰਿਹਾ ਹੈ। (ਕਿਉਂਕਿ) ਗੁਰੂ ਦਾ ਮਹਾ ਮੰਤ੍ਰ (ਅਰਥਾਤ ਹਰਿ-ਨਾਮ) ਹਿਰਦੇ ਵਿਚ ਵਸਿਆ ਹੋਇਆ ਹੈ (ਅਤੇ ਮੈਂ ਪ੍ਰਭੂ ਦਾ) ਅਸਚਰਜ ਭਰਿਆ ਨਾਮ ਸੁਣਿਆ ਹੈ।੩। ਕ੍ਰਿਪਾ ਕਰਕੇ ਪ੍ਰਭੂ ਨੇ (ਮੇਰੇ ਵਲ) ਮਿਹਰ ਦੀ ਨਜ਼ਰ ਨਾਲ ਵੇਖਿਆ ਹੈ ਅਤੇ ਆਪਣੇ ਚਰਣਾਂ ਨਾਲ ਲਗਾ ਲਿਆ ਹੈ। ਨਾਨਕ ਨੂੰ ਪ੍ਰੇਮ-ਭਗਤੀ (ਦੁਆਰਾ ਆਤਮਿਕ) ਸੁਖ ਪ੍ਰਾਪਤ ਹੋਇਆ ਹੈ ਅਤੇ ਸਾਧ-ਸੰਗਤ ਵਿਚ ਸਮਾਈ ਮਿਲੀ ਹੈ।੪।੧੨।੫੧।

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੭ ਮਹਲਾ ੫ ॥
ਲਾਲੁ ਚੋਲਨਾ ਤੈ ਤਨਿ ਸੋਹਿਆ ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥੧॥
ਕਵਨ ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ ਤੂੰ ਭਈ ਗੁਲਾਲੀ ॥੧॥ ਰਹਾਉ ॥
ਤੁਮ ਹੀ ਸੁੰਦਰਿ ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ ਤੁਮ ਘਰਿ ਭਾਗੁ ॥੨॥
ਤੂੰ ਸਤਵੰਤੀ ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ ॥੩॥
ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ ॥੪॥
ਸੁਨਿ ਰੀ ਸਖੀ ਇਹ ਹਮਰੀ ਘਾਲ ॥
ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥੧॥ ਰਹਾਉ ਦੂਜਾ ॥੧॥੫੨॥

ਆਸਾ ਮਹਲਾ ੫ ॥
ਦੂਖੁ ਘਨੋ ਜਬ ਹੋਤੇ ਦੂਰਿ ॥ ਅਬ ਮਸਲਤਿ ਮੋਹਿ ਮਿਲੀ ਹਦੂਰਿ ॥੧॥
ਚੁਕਾ ਨਿਹੋਰਾ ਸਖੀ ਸਹੇਰੀ ॥ ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ ॥੧॥ ਰਹਾਉ॥
ਨਿਕਟਿ ਆਨਿ ਪ੍ਰਿਅ ਸੇਜ ਧਰੀ ॥ ਕਾਣਿ ਕਢਨ ਤੇ ਛੂਟਿ ਪਰੀ ॥੨॥
ਮੰਦਰਿ ਮੇਰੈ ਸਬਦਿ ਉਜਾਰਾ ॥ ਅਨਦ ਬਿਨੋਦੀ ਖਸਮੁ ਹਮਾਰਾ ॥੩॥
ਮਸਤਕਿ ਭਾਗੁ ਮੈ ਪਿਰੁ ਘਰਿ ਆਇਆ ॥
ਥਿਰੁ ਸੋਹਾਗੁ ਨਾਨਕ ਜਨ ਪਾਇਆ ॥੪॥੨॥੫੩॥

ਆਸਾ ਮਹਲਾ ੫ ॥
ਸਾਚਿ ਨਾਮਿ ਮੇਰਾ ਮਨੁ ਲਾਗਾ ॥ ਲੋਗਨ ਸਿਉ ਮੇਰਾ ਠਾਠਾ ਬਾਗਾ ॥੧॥
ਬਾਹਰਿ ਸੂਤੁ ਸਗਲ ਸਿਉ ਮਉਲਾ ॥ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ ॥੧॥ ਰਹਾਉ॥
ਮੁਖ ਕੀ ਬਾਤ ਸਗਲ ਸਿਉ ਕਰਤਾ ॥ ਜੀਅ ਸੰਗਿ ਪ੍ਰਭੁ ਅਪੁਨਾ ਧਰਤਾ ॥੨॥
ਦੀਸਿ ਆਵਤ ਹੈ ਬਹੁਤੁ ਭੀਹਾਲਾ ॥ ਸਗਲ ਚਰਨ ਕੀ ਇਹੁ ਮਨੁ ਰਾਲਾ ॥੩॥
ਨਾਨਕ ਜਨਿ ਗੁਰੁ ਪੂਰਾ ਪਾਇਆ ॥ ਅੰਤਰਿ ਬਾਹਰਿ ਏਕੁ ਦਿਖਾਇਆ ॥੪॥੩॥੫੪॥

ਆਸਾ ਮਹਲਾ ੫ ॥
ਪਾਵ ਤੁਰਲੀਆ ਜੋਬਨਿ ਬਲੀਆ ॥ ਨਾਮ ਬਿਨਾ ਮਾਟੀ ਸੰਗਿ ਰਲੀਆ ॥੧॥
ਕਾਨ ਕੁੰਡਲੀਆ ਬਸਤ੍ਰ ਓਢਲੀਆ ॥ ਸੇਜ ਸੁਖਲੀਆ ਮਨਿ ਗਰਬਲੀਆ ॥੧॥ ਰਹਾਉ ॥
ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ ॥ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ ॥੨॥
ਰੂਪ ਸੁੰਦਰੀਆ ਅਨਿਕ ਇਸਤਰੀਆ ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥੩॥
ਮਾਇਆ ਛਲੀਆ ਬਿਕਾਰ ਬਿਖਲੀਆ ॥

**ਰਾਗੁ ਆਸਾ ਘਰੁ ੭ ਮਹਲਾ ੫**

(ਹੇ ਸਖੀ !) ਤੇਰੇ ਸ਼ਰੀਰ ਉੱਤੇ ਲਾਲ (ਰੰਗ ਦਾ) ਚੋਲਾ ਸੁਸ਼ੋਭਿਤ ਹੋ ਰਿਹਾ ਹੈ। (ਤੂੰ) ਚੰਗੇ ਪਤੀ (*ਸੁਰਿਜਨ*) ਨੂੰ ਚੰਗੀ ਲਗੀ ਹੈਂ, ਤਾਂ (ਹੀ ਉਸ ਦਾ) ਮਨ ਮੋਹ ਲਿਆ ਹੈ।੧। ਤੇਰੇ (ਮੂੰਹ ਦੀ) ਲਾਲੀ ਕਿਵੇਂ ਬਣੀ ਹੈ? ਕਿਹੜੇ ਰੰਗ (ਵਿਚ ਰੰਗੇ ਜਾਣ ਕਰਕੇ) ਤੂੰ ਗੂੜ੍ਹੀ ਲਾਲ ਹੋ ਗਈ ਹੈਂ।੧ ।ਰਹਾਉ। ਤੂੰ ਬਹੁਤ ਸੁੰਦਰ ਹੈਂ; ਤੂੰ ਸੋਹਾਗ ਭਾਗ ਵਾਲੀ ਹੈਂ। ਤੇਰੇ (ਹਿਰਦੇ ਰੂਪ) ਘਰ ਵਿਚ (ਪ੍ਰਭੂ ਰੂਪ) ਪ੍ਰੀਤਮ (ਆ ਵਸਿਆ ਹੈ)। ਤੇਰੇ ਘਰ ਦੀ ਕਿਸਮਤ ਜਾਗ ਪਈ ਹੈ।੨। ਤੂੰ ਸ੍ਰੇਸ਼ਠ ਆਚਰਣ ਵਾਲੀ ਹੈਂ; ਤੂੰ ਸਭ ਵਿਚ ਮੁਖੀ ਹੈਂ। ਤੂੰ ਪ੍ਰੀਤਮ ਨੂੰ ਚੰਗੀ ਲਗੀ ਹੈਂ। ਤੂੰ ਦੈਵੀ ਗਿਆਨ ਵਾਲੀ ਹੈ।੩। (ਉਤਰ ਹੈ—) ਪ੍ਰੀਤਮ ਨੂੰ ਚੰਗੀ ਲਗੀ ਹਾਂ ਤਾਂ ਹੀ (ਮੇਰਾ) ਰੰਗ ਗੂੜ੍ਹਾ ਲਾਲ ਹੋਇਆ ਹੈ। ਨਾਨਕ ਦਾ ਕਥਨ ਹੈ ਕਿ (ਪ੍ਰਭੂ ਦੀ) ਸ਼ੁਭ ਦ੍ਰਿਸ਼ਟੀ ਨੇ (ਮੈਨੂੰ) ਨਿਹਾਲ ਕਰ ਦਿੱਤਾ ਹੈ।੪। ਹੇ ਸਖੀ ! ਸੁਣ, ਇਹ ਹੈ ਮੇਰੀ ਘਾਲਣਾ/ਸਾਧਨਾ। (ਉਸ) ਸਵਾਰਨ ਵਾਲੇ ਪ੍ਰਭੂ ਨੇ ਆਪ ਹੀ (ਮੇਰਾ) ਸ਼ਿੰਗਾਰ ਕਰ ਦਿੱਤਾ ਹੈ।੧ ।ਰਹਾਉ ਦੂਜਾ।੧ ।੫੨।

**ਆਸਾ ਮਹਲਾ ੫**

ਜਦ (ਪ੍ਰੀਤਮ ਮੇਰੇ ਤੋਂ) ਦੂਰ ਹੁੰਦੇ ਸਨ (ਤਦ) ਬਹੁਤ ਦੁਖ ਹੁੰਦਾ ਸੀ। ਹੁਣ ਮੈਨੂੰ (ਪ੍ਰੀਤਮ ਦੀ) ਹਜ਼ੂਰੀ ਵਿਚ (ਰਹਿਣ ਦੀ ਗੁਰੂ ਪਾਸੋਂ) ਸਲਾਹ (ਮਿਲ ਗਈ ਹੈ)।੧। ਹੇ ਸਖੀ, ਸਹੇਲੀਏ ! (ਹੁਣ ਮੇਰਾ) ਤਰਲਾ ਖ਼ਤਮ ਹੋ ਗਿਆ ਹੈ। ਗੁਰੂ ਨੇ (ਮੈਨੂੰ) ਪ੍ਰੀਤਮ ਨਾਲ ਮਿਲਾ ਦਿੱਤਾ ਹੈ, (ਇਸ ਲਈ ਮੇਰਾ) ਭਰਮ ਦੂਰ ਹੋ ਗਿਆ ਹੈ।੧ ।ਰਹਾਉ। (ਮੈਨੂੰ ਗੁਰੂ ਨੇ) ਪ੍ਰੀਤਮ ਦੇ ਨੇੜੇ ਲਿਆ ਕੇ (ਉਸ ਦੀ) ਸੇਜ ਉੱਤੇ ਬਿਠਾ ਦਿੱਤਾ ਹੈ। (ਇਸ ਲਈ ਮੈਂ ਕਿਸੇ ਦੀ) ਮੁਥਾਜੀ ਤੋਂ ਛੁਟ ਗਈ ਹਾਂ।੨। ਮੇਰੇ (ਹਿਰਦੇ ਰੂਪ) ਘਰ (*ਮੰਦਰਿ*) ਵਿਚ ਸ਼ਬਦ ਦਾ ਪ੍ਰਕਾਸ਼ ਹੋ ਗਿਆ ਹੈ। ਮੇਰਾ ਪ੍ਰੀਤਮ ਆਨੰਦ-ਦਾਇਕ ਚੋਜ ਤਮਾਸ਼ੇ ਕਰਨ ਵਾਲਾ ਹੈ।੩। (ਮੇਰੇ) ਮਸਤਕ ਦੇ ਭਾਗ (ਜਾਗ ਪਏ ਹਨ, ਕਿਉਂਕਿ) ਮੇਰਾ ਪ੍ਰੀਤਮ ਮੇਰੇ (ਹਿਰਦੇ ਰੂਪ) ਘਰ ਵਿਚ ਆ ਗਿਆ ਹੈ। ਦਾਸ ਨਾਨਕ ਨੇ ਸਥਾਈ ਸੋਹਾਗ ਪ੍ਰਾਪਤ ਕਰ ਲਿਆ ਹੈ।੪ ।੨ ।੫੩।

**ਆਸਾ ਮਹਲਾ ੫**

(ਹੇ ਭਾਈ !) ਮੇਰਾ ਮਨ ਸੱਚੇ ਨਾਮ ਵਿਚ ਲਗ ਗਿਆ ਹੈ। (ਪਰ) ਲੋਕਾਂ ਨਾਲ ਮੇਰਾ ਮੇਲ-ਜੋਲ ਵਿਵਹਾਰਿਕ ਹੈ।੧। ਉਪਰੋਂ (ਮੈਂ) ਠੀਕ ਠਾਕ ਹਾਂ ਅਤੇ ਸਭ ਨਾਲ (ਉਪਚਾਰਕ) ਮੇਲ-ਮੁਲਾਕਾਤ ਰਖੀ ਹੋਈ ਹੈ। (ਪਰ ਉਂਜ ਮੈਂ) ਜਲ ਵਿਚ ਕਮਲ ਦੇ ਫੁਲ ਵਾਂਗ ਨਿਰਲਿਪਤ ਰਹਿੰਦਾ ਹਾਂ।੧ ।ਰਹਾਉ। (ਮੈਂ) ਮੂੰਹੋਂ ਗੱਲ-ਬਾਤ ਸਭ ਨਾਲ ਕਰਦਾ ਹਾਂ, (ਪਰ) ਹਿਰਦੇ ਵਿਚ ਆਪਣੇ ਪ੍ਰਭੂ ਨੂੰ ਹੀ ਧਾਰੀ ਰਖਦਾ ਹਾਂ।੨। (ਮੈਂ ਉਪਰੋਂ) ਬੜਾ ਡਰਾਉਣਾ ਦਿਸਦਾ ਹਾਂ, (ਪਰ ਅੰਦਰੋਂ) ਇਹ ਮਨ ਸਾਰਿਆਂ ਦੇ ਚਰਣਾਂ ਦੀ ਧੂੜ (*ਰਾਲਾ*) ਹੈ।੩। ਦਾਸ ਨਾਨਕ ਨੇ ਪੂਰਾ ਗੁਰੂ ਪ੍ਰਾਪਤ ਕਰ ਲਿਆ ਹੈ। (ਉਸ ਨੇ ਮੈਨੂੰ) ਅੰਦਰ ਬਾਹਰ ਇਕ ਪ੍ਰਭੂ ਹੀ (ਵਿਆਪਤ) ਵਿਖਾ ਦਿੱਤਾ ਹੈ।੪ ।੩ ।੫੪।

**ਆਸਾ ਮਹਲਾ ੫**

ਜਵਾਨੀ ਵਿਚ (ਵਿਅਕਤੀ) ਬਲਵਾਨ ਹੁੰਦਾ ਹੈ ਅਤੇ ਚੰਚਲ ਘੋੜੇ (*ਤੁਰਲੀਆ*) (ਦੀ ਰਕਾਬ ਵਿਚ) ਪੈਰ (ਧਰਦਾ ਹੈ) (ਭਾਵ-ਮੌਜ ਮਸਤੀ ਮਾਰਦਾ ਹੈ)। (ਪਰ) ਨਾਮ ਤੋਂ ਬਿਨਾ (ਆਖ਼ਰ ਨੂੰ) ਮਿੱਟੀ ਨਾਲ ਰਲ ਜਾਂਦਾ ਹੈ।੧। ਕੰਨਾਂ ਵਿਚ ਕੁੰਡਲਦਾਰ ਵਾਲੇ (ਅਤੇ ਸ਼ਰੀਰ ਉਪਰ ਸੁੰਦਰ) ਬਸਤ੍ਰ ਓੜ੍ਹਦਾ ਹੈ। ਸੁਖਦਾਇਕ ਸੇਜ (ਮਾਣਦਾ ਹੈ, ਪਰ) ਮਨ ਵਿਚ ਹੰਕਾਰ (ਹੀ ਪਾਲਦਾ ਹੈ)।੧ ।ਰਹਾਉ। ਹੇਠਾਂ ਹਾਥੀ (*ਕੁੰਚਰੀਆ*) ਦੀ ਸਵਾਰੀ ਅਤੇ ਸਿਰ ਉਤੇ ਸੁਨਹਿਰੀ ਛਤਰੀ (ਵਾਲਾ ਠਾਠ) ਹੋਵੇ। (ਪਰ) ਹਰਿ ਦੀ ਭਗਤੀ ਤੋਂ ਬਿਨਾ (ਉਸ ਵਿਅਕਤੀ ਨੂੰ) ਲੈ ਕੇ ਧਰਤੀ ਵਿਚ ਦਬ ਦਿੱਤਾ ਜਾਂਦਾ ਹੈ।੨। ਸੁੰਦਰ ਰੂਪ ਵਾਲੀਆਂ ਅਨੇਕ ਇਸਤਰੀਆਂ (ਦਾ ਸੰਜੋਗ ਪ੍ਰਾਪਤ ਹੋਵੇ, ਪਰ) ਹਰਿ ਦੇ (ਨਾਮ-ਰੂਪ) ਰਸ ਤੋਂ ਬਿਨਾ ਸਾਰੇ ਸੁਆਦ ਫਿਕੇ ਹਨ।੩। ਮਾਇਆ ਛਲਣ ਵਾਲੀ ਹੈ ਅਤੇ ਵਿਕਾਰ ਵਿਸ਼ੈਲੇ (*ਬਿਖਲੀਆ*)

ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ ॥੪॥੪॥੫੫॥

ਆਸਾ ਮਹਲਾ ੫ ॥
ਏਕੁ ਬਗੀਚਾ ਪੇਡ ਘਨ ਕਰਿਆ ॥ ਅੰਮ੍ਰਿਤ ਨਾਮੁ ਤਹਾ ਮਹਿ ਫਲਿਆ ॥੧॥
ਐਸਾ ਕਰਹੁ ਬੀਚਾਰੁ ਗਿਆਨੀ ॥ ਜਾ ਤੇ ਪਾਈਐ ਪਦੁ ਨਿਰਬਾਨੀ ॥
ਆਸਿ ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ ਰਹਾਉ ॥
ਸਿੰਚਨਹਾਰੇ ਏਕੈ ਮਾਲੀ ॥ ਖਬਰਿ ਕਰਤੁ ਹੈ ਪਾਤ ਪਤ ਡਾਲੀ ॥੨॥
ਸਗਲ ਬਨਸਪਤਿ ਆਣਿ ਜੜਾਈ ॥ ਸਗਲੀ ਫੂਲੀ ਨਿਫਲ ਨ ਕਾਈ ॥੩॥
ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥
ਨਾਨਕ ਦਾਸ ਤਰੀ ਤਿਨਿ ਮਾਇਆ ॥੪॥੫॥੫੬॥

ਆਸਾ ਮਹਲਾ ੫ ॥
ਰਾਜ ਲੀਲਾ ਤੇਰੈ ਨਾਮਿ ਬਨਾਈ ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥੧॥
ਸਰਬ ਸੁਖਾ ਬਨੇ ਤੇਰੈ ਓਲ੍ਹੈ ॥ ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ ॥੧॥ ਰਹਾਉ ॥
ਹੁਕਮੁ ਬੂਝਿ ਰੰਗ ਰਸ ਮਾਣੇ ॥ ਸਤਿਗੁਰ ਸੇਵਾ ਮਹਾ ਨਿਰਬਾਣੇ ॥੨॥
ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ ॥ ਨਾਮਿ ਰਤਾ ਸੋਈ ਨਿਰਬਾਣੁ ॥੩॥
ਜਾ ਕਉ ਮਿਲਿਓ ਨਾਮੁ ਨਿਧਾਨਾ ॥ ਭਨਤਿ ਨਾਨਕ ਤਾ ਕਾ ਪੂਰ ਖਜਾਨਾ ॥੪॥੬॥੫੭॥

ਆਸਾ ਮਹਲਾ ੫ ॥
ਤੀਰਥਿ ਜਾਉ ਤ ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥੧॥
ਸੋ ਅਸਥਾਨੁ ਬਤਾਵਹੁ ਮੀਤਾ ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥੧॥ ਰਹਾਉ ॥
ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥
ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥ ਕਰਮ ਕਰਤ ਜੀਅ ਕਉ ਜੰਜਾਰ ॥੩॥
ਪ੍ਰਭ ਕਿਰਪਾ ਤੇ ਮਨੁ ਵਸਿ ਆਇਆ ॥ ਨਾਨਕ ਗੁਰਮੁਖਿ ਤਰੀ ਤਿਨਿ ਮਾਇਆ ॥੪॥
ਸਾਧਸੰਗਿ ਹਰਿ ਕੀਰਤਨੁ ਗਾਈਐ ॥
ਇਹੁ ਅਸਥਾਨੁ ਗੁਰੂ ਤੇ ਪਾਈਐ ॥੧॥ ਰਹਾਉ ਦੂਜਾ ॥੭॥੫੮॥

ਹਨ। (ਇਨ੍ਹਾਂ ਤੋਂ ਬਚਣ ਲਈ) ਹੇ ਨਾਨਕ! ਪ੍ਰਭੂ ਦਿਆਲੂ ਪੁਰਖ ਦੀ ਸ਼ਰਣ ਵਿਚ (ਜਾਣਾ ਚਾਹੀਦਾ ਹੈ)।੪।੪।੫੫।

**ਆਸਾ ਮਹਲਾ ੫**

(ਪ੍ਰਭੂ ਨੇ ਜਗਤ ਵਿਚ ਸਾਧ-ਸੰਗਤ ਰੂਪ) ਇਕ ਬਾਗ਼ੀਚਾ (ਲਗਾਇਆ ਹੈ ਅਤੇ ਉਸ ਵਿਚ) ਘਣੇ ਬੂਟੇ (ਪੈਦਾ) ਕੀਤੇ ਹਨ। ਉਥੇ ਨਾਮ ਰੂਪ ਅੰਮ੍ਰਿਤ ਫਲ ਲਗਦਾ ਹੈ।੧। ਹੇ ਗਿਆਨਵਾਨ ਪੁਰਸ਼! ਕੋਈ ਅਜਿਹਾ ਵਿਚਾਰ ਕਰੋ, ਜਿਸ ਕਰਕੇ ਨਿਰਵਾਣ-ਪਦ (ਅਰਥਾਤ ਮੁਕਤ-ਅਵਸਥਾ) ਪ੍ਰਾਪਤ ਕਰ ਲਈਏ। ਉਸ ਬਾਗੀਚੇ ਦੇ) ਇਰਦ ਗਿਰਦ ਵਿਸ਼ੈਲੇ ਜਲ-ਕੁੰਡ ਹਨ, (ਪਰ) ਹੇ ਭਾਈ! (ਬਾਗ਼ੀਚੇ ਦੇ) ਅੰਦਰ ਅੰਮ੍ਰਿਤ (ਦਾ ਕੁੰਡ) ਹੈ।੧।ਰਹਾਉ। (ਉਸ ਬਾਗ਼ੀਚੇ ਨੂੰ) ਸਿੰਜਣ ਵਾਲਾ ਇਕ ਮਾਲੀ ਹੈ। (ਉਹ) ਪੱਤੇ ਪੱਤੇ ਦੀ ਅਤੇ ਹਰ ਡਾਲੀ ਦੀ ਖ਼ਬਰ-ਸਾਰ ਰਖਦਾ ਹੈ।੨। (ਉਸ ਮਾਲੀ ਨੇ ਇਸ ਬਾਗ਼ੀਚੇ ਵਿਚ) ਸਭ ਪ੍ਰਕਾਰ ਦੀ ਬਨਸਪਤੀ ਲਿਆ ਕੇ ਸਜਾ ਦਿੱਤੀ ਹੈ। ਸਾਰੀ (ਬਨਸਪਤੀ) ਪ੍ਰਫੁਲਿਤ ਹੈ, ਕੋਈ ਵੀ ਫਲ-ਰਹਿਤ ਨਹੀਂ ਹੈ।੩। ਜਿਨ੍ਹਾਂ ਨੇ ਨਾਮ ਰੂਪ ਅੰਮ੍ਰਿਤ ਫਲ ਗੁਰੂ ਤੋਂ ਪ੍ਰਾਪਤ ਕੀਤਾ ਹੈ, ਦਾਸ ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੇ ਮਾਇਆ (ਰੂਪ ਨਦੀ) ਤਰ ਲਈ ਹੈ।੪।੫।੫੬।

**ਆਸਾ ਮਹਲਾ ੫**

(ਹੇ ਪ੍ਰਭੂ!) ਤੇਰੇ ਨਾਮ ਨੇ ਮੇਰੇ ਲਈ ਸ਼ਾਹੀ ਠਾਠ ਵਾਲੀ ਲੀਲਾ ਰਚ ਦਿੱਤੀ ਹੈ। ਤੇਰਾ ਜਸ-ਗਾਨ ਕਰਨ ਨਾਲ ਜੋਗ-ਸਾਧਨਾ ਦੀ ਸਥਿਤੀ ਬਣ ਗਈ ਹੈ।੧। (ਹੇ ਪ੍ਰਭੂ!) ਤੇਰੇ ਆਸਰੇ ਕਰਕੇ ਸਾਰੇ ਸੁਖ ਉਪਲਬਧ ਹੋ ਗਏ ਹਨ। ਸਤਿਗੁਰੂ ਨੇ ਭਰਮ ਦੇ ਪਰਦੇ ਖੋਲ੍ਹ ਦਿੱਤੇ ਹਨ।੧।ਰਹਾਉ। (ਤੇਰਾ) ਹੁਕਮ ਮੰਨ ਕੇ (ਹਰ ਪ੍ਰਕਾਰ ਦੇ) ਰੰਗ-ਰਸ ਮਾਣੇ ਹਨ। ਸਤਿਗੁਰੂ ਦੀ ਸੇਵਾ ਨਾਲ ਮੁਕਤ ਅਵਸਥਾ (*ਮਹਾ ਨਿਰਵਾਣੇ*) ਪ੍ਰਾਪਤ ਕਰ ਲਈ ਹੈ।੨। ਜਿਨ੍ਹਾਂ ਨੇ ਤੈਨੂੰ ਜਾਣ ਲਿਆ ਹੈ, ਉਹ ਗ੍ਰਿਹਸਥੀ ਜਾਂ ਉਦਾਸੀ (ਸਭ ਤੇਰੀ ਦਰਗਾਹ ਵਿਚ) ਪ੍ਰਵਾਨ ਹਨ। (ਜੋ ਸਾਧਕ) ਨਾਮ (ਦੇ ਰੰਗ ਵਿਚ) ਰੰਗਿਆ ਹੋਇਆ ਹੈ, ਉਹ ਨਿਰਵਾਣ (-ਪਦ ਦਾ ਅਧਿਕਾਰੀ ਹੈ)।੩। ਜਿਸ (ਵਿਅਕਤੀ) ਨੂੰ ਨਾਮ ਦਾ ਖ਼ਜ਼ਾਨਾ ਮਿਲਿਆ ਹੈ, ਨਾਨਕ ਦਾ ਕਥਨ ਹੈ ਕਿ ਉਸ ਦਾ (ਹਿਰਦੇ ਰੂਪ) ਖ਼ਜ਼ਾਨਾ ਸਦਾ ਭਰਿਆ ਰਹਿੰਦਾ ਹੈ।੪।੬।੫੭।

**ਆਸਾ ਮਹਲਾ ੫**

(ਹੇ ਭਾਈ! ਜੇ ਮੈਂ ਕਿਸੇ) ਤੀਰਥ ਉਤੇ ਜਾਂਦਾ ਹਾਂ, ਤਾਂ (ਉਥੋਂ ਦੇ ਨਿਵਾਸੀ) ਮੈਂ ਮੈਂ (ਅਰਥਾਤ ਹਉਮੈ) ਦਾ ਪ੍ਰਗਟਾਵਾ ਕਰਦੇ ਹਨ। (ਜੇ) ਪੰਡਿਤਾਂ ਨੂੰ (ਆਤਮ-ਗਿਆਨ ਬਾਰੇ) ਪੁਛਦਾ ਹਾਂ ਤਾਂ (ਉਹ) ਮਾਇਆ ਵਿਚ ਮਗਨ (ਦਿਸਦੇ ਹਨ)।੧। ਹੇ ਮਿਤਰ! ਮੈਨੂੰ ਉਹ ਸਥਾਨ ਦਸੋ, ਜਿਥੇ ਨਿਤ ਹਰਿ ਹਰਿ ਦਾ ਕੀਰਤਨ ਹੁੰਦਾ ਹੋਵੇ।੧।ਰਹਾਉ। ਸ਼ਾਸਤ੍ਰ ਅਤੇ ਵੇਦ ਪਾਪ ਪੁੰਨ ਬਾਰੇ ਵਿਚਾਰ ਕਰਦੇ ਹਨ (ਜਿਨ੍ਹਾਂ ਦੇ ਆਧਾਰ 'ਤੇ) ਬਾਰ ਬਾਰ ਜਨਮ ਲੈ ਕੇ ਨਰਕ ਜਾਂ ਸੁਅਰਗ (ਵਿਚ ਪਈਦਾ ਹੈ)।੨। ਗ੍ਰਿਹਸਥ ਵਿਚ ਚਿੰਤਾ ਅਤੇ (ਗ੍ਰਿਹਸਥ ਨੂੰ) ਤਿਆਗਣ ਨਾਲ ਹੰਕਾਰ (ਹਾਸਲ ਹੁੰਦਾ ਹੈ)। ਕਰਮ-ਕਾਂਡ ਕਰਨ ਨਾਲ ਜੀਵਾਂ ਨੂੰ ਜੰਜਾਲ ਪੈਂਦੇ ਹਨ।੩। ਪ੍ਰਭੂ ਦੀ ਕ੍ਰਿਪਾ ਨਾਲ (ਜਿਸ ਵਿਅਕਤੀ ਦਾ) ਮਨ ਵਸ ਵਿਚ ਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ ਨੇ ਗੁਰੂ ਦੀ ਸਿਖਿਆ ਦੁਆਰਾ ਮਾਇਆ (ਰੂਪ ਨਦੀ ਨੂੰ) ਤਰ ਲਿਆ ਹੈ।੪। (ਹੇ ਜਿਗਿਆਸੂ!) ਸਾਧ ਸੰਗ (ਵਿਚ ਰਹਿ ਕੇ) ਹਰਿ ਦਾ ਜਸ-ਗਾਨ ਕਰਨਾ ਚਾਹੀਦਾ ਹੈ, (ਪਰ) ਇਹ ਸਥਾਨ ਗੁਰੂ ਰਾਹੀਂ ਪ੍ਰਾਪਤ ਹੁੰਦਾ ਹੈ।੧।ਰਹਾਉ ਦੂਜਾ।੭।੫੮।

ਆਸਾ ਮਹਲਾ ੫ ॥
ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ॥ ਹਰਿ ਸਿਮਰਤ ਸਗਲ ਬਿਨਾਸੇ ਦੂਖਾ ॥੧॥
ਸਗਲ ਸੂਖ ਜਾਂ ਤੂੰ ਚਿਤਿ ਆਂਵੈਂ ॥ ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ ॥੧॥ ਰਹਾਉ॥
ਤਨੁ ਮਨੁ ਸੀਤਲੁ ਜਪਿ ਨਾਮੁ ਤੇਰਾ ॥ ਹਰਿ ਹਰਿ ਜਪਤ ਢਹੈ ਦੁਖ ਡੇਰਾ ॥੨॥
ਹੁਕਮੁ ਬੁਝੈ ਸੋਈ ਪਰਵਾਨੁ ॥ ਸਾਚੁ ਸਬਦੁ ਜਾ ਕਾ ਨੀਸਾਨੁ ॥੩॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥ ਭਨਤਿ ਨਾਨਕੁ ਮੇਰੈ ਮਨਿ ਸੁਖੁ ਪਾਇਆ ॥੪॥੮॥੫੯॥

ਆਸਾ ਮਹਲਾ ੫ ॥
ਜਹਾ ਪਠਾਵਹੁ ਤਹ ਤਹ ਜਾਈਂ ॥ ਜੋ ਤੁਮ ਦੇਹੁ ਸੋਈ ਸੁਖੁ ਪਾਈਂ ॥੧॥
ਸਦਾ ਚੇਰੇ ਗੋਵਿੰਦ ਗੋਸਾਈ ॥ ਤੁਮ੍ਰੀ ਕ੍ਰਿਪਾ ਤੇ ਤ੍ਰਿਪਤਿ ਅਘਾਈਂ ॥੧॥ ਰਹਾਉ॥
ਤੁਮਰਾ ਦੀਆ ਪੈਨ੍ਉ ਖਾਈਂ ॥ ਤਉ ਪ੍ਰਸਾਦਿ ਪ੍ਰਭ ਸੁਖੀ ਵਲਾਈਂ ॥੨॥
ਮਨ ਤਨ ਅੰਤਰਿ ਤੁਝੈ ਧਿਆਈਂ ॥ ਤੁਮ੍ਰੈ ਲਵੈ ਨ ਕੋਊ ਲਾਈਂ ॥੩॥
ਕਹੁ ਨਾਨਕ ਨਿਤ ਇਵੈ ਧਿਆਈਂ ॥ ਗਤਿ ਹੋਵੈ ਸੰਤਹ ਲਗਿ ਪਾਈਂ ॥੪॥੯॥੬੦॥

ਆਸਾ ਮਹਲਾ ੫ ॥
ਊਠਤ ਬੈਠਤ ਸੋਵਤ ਧਿਆਈਐ ॥ ਮਾਰਗਿ ਚਲਤ ਹਰੇ ਹਰਿ ਗਾਈਐ ॥੧॥
ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥
ਜਾਸੁ ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ ਲਥਾ ॥੧॥ ਰਹਾਉ ॥
ਕਾਰਜਿ ਕਾਮਿ ਬਾਟ ਘਾਟ ਜਪੀਜੈ ॥ ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥੨॥
ਦਿਨਸੁ ਰੈਨਿ ਹਰਿ ਕੀਰਤਨੁ ਗਾਈਐ ॥ ਸੋ ਜਨੁ ਜਮ ਕੀ ਵਾਟ ਨ ਪਾਈਐ ॥੩॥
ਆਠ ਪਹਰ ਜਿਸੁ ਵਿਸਰਹਿ ਨਾਹੀ ॥ ਗਤਿ ਹੋਵੈ ਨਾਨਕ ਤਿਸੁ ਲਗਿ ਪਾਈ ॥੪॥੧੦॥੬੧॥

ਆਸਾ ਮਹਲਾ ੫ ॥
ਜਾ ਕੈ ਸਿਮਰਨਿ ਸੂਖ ਨਿਵਾਸੁ ॥ ਭਈ ਕਲਿਆਣ ਦੁਖ ਹੋਵਤ ਨਾਸੁ ॥੧॥
ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ ॥ ਸਤਿਗੁਰੁ ਅਪਨਾ ਸਦ ਸਦਾ ਮਨਾਵਹੁ ॥੧॥ ਰਹਾਉ॥
ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥ ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥੨॥
ਪਰ ਕਾ ਬੁਰਾ ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ ਭਾਈ ਮੀਤ ॥੩॥
ਹਰਿ ਹਰਿ ਤੰਤੁ ਮੰਤੁ ਗੁਰਿ ਦੀਨ੍ਹਾ ॥ਇਹੁ ਸੁਖੁ ਨਾਨਕ ਅਨਦਿਨੁ ਚੀਨ੍ਹਾ ॥੪॥੧੧॥੬੨॥

**ਆਸਾ ਮਹਲਾ ੫**

(ਜਦ ਮਨੁੱਖ ਦੇ ਹਿਰਦੇ ਰੂਪ) ਘਰ ਵਿਚ (ਆਤਮਿਕ) ਸੁਖ (ਵਰਤਦਾ ਹੈ), (ਤਦ) ਫਿਰ ਬਾਹਰ ਵੀ ਸੁਖ (ਦਾ ਅਨੁਭਵ ਹੋਣ ਲਗਦਾ ਹੈ)। ਹਰਿ ਦੇ ਸਿਮਰਨ ਨਾਲ ਸਾਰੇ ਦੁਖ ਨਸ਼ਟ ਹੋ ਜਾਂਦੇ ਹਨ।੧। (ਹੇ ਪ੍ਰਭੂ!) ਜਦ ਤੂੰ ਚਿਤ ਵਿਚ ਆ ਵਸਦਾ ਹੈਂ; (ਤਦ) ਸਭ ਪ੍ਰਕਾਰ ਦੇ ਸੁਖ (ਪ੍ਰਾਪਤ ਹੋ ਜਾਂਦੇ ਹਨ)। ਉਹੀ ਸੇਵਕ ਨਾਮ ਜਪਦਾ ਹੈ ਜੋ ਤੈਨੂੰ ਚੰਗਾ ਲਗਦਾ ਹੈ।੧।ਰਹਾਉ। ਤੇਰਾ ਨਾਮ ਜਪ ਕੇ ਤਨ ਮਨ ਠੰਢਾ ਹੋ ਜਾਂਦਾ ਹੈ। ਹਰਿ ਹਰਿ ਜਪਣ ਨਾਲ ਦੁਖਾਂ ਦਾ ਡੇਰਾ ਢਹਿ ਜਾਂਦਾ ਹੈ।੨। ਜੋ (ਮਨੁੱਖ ਪ੍ਰਭੂ ਦਾ) ਹੁਕਮ ਸਮਝਦਾ ਹੈ, ਉਹੀ ਪ੍ਰਵਾਨ (ਚੜ੍ਹਦਾ ਹੈ)। ਉਸ ਦੀ (ਪ੍ਰਵਾਨਗੀ) ਦਾ ਚਿੰਨ੍ਹ ਸੱਚਾ ਸ਼ਬਦ (ਹੁੰਦਾ ਹੈ)।੩। ਪੂਰੇ ਗੁਰੂ ਨੇ (ਮੈਨੂੰ) ਹਰਿ-ਨਾਮ ਦ੍ਰਿੜ੍ਹ ਕਰਾਇਆ ਹੈ। ਨਾਨਕ ਦਾ ਕਥਨ ਹੈ ਕਿ (ਹਰਿ-ਨਾਮ ਦੇ ਸਿਮਰਨ ਨਾਲ) ਮੇਰੇ ਮਨ ਨੇ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ।੪।੮।੫੯।

**ਆਸਾ ਮਹਲਾ ੫**

(ਹੇ ਪ੍ਰਭੂ!) ਜਿਥੇ ਜਿਥੇ (ਤੁਸੀਂ) ਭੇਜਦੇ ਹੋ, ਉਥੇ ਉਥੇ ਜਾਂਦਾ ਹਾਂ। ਜੋ ਤੁਸੀਂ ਦਿੰਦੇ, (ਮੈਂ) ਉਸੇ ਵਿਚ ਸੁਖ ਪ੍ਰਾਪਤ ਕਰਦਾ ਹਾਂ।੧। ਹੇ ਗੋਬਿੰਦ! ਹੇ ਗੁਸਾਈ! (ਅਸੀਂ) ਸਦਾ (ਤੁਹਾਡੇ) ਚੇਲੇ ਹਾਂ। ਤੁਹਾਡੀ ਕ੍ਰਿਪਾ ਨਾਲ ਤ੍ਰਿਪਤ ਹੋ ਕੇ ਰਜਿਆ ਰਹਿੰਦਾ ਹਾਂ।੧।ਰਹਾਉ। (ਮੈਂ) ਤੁਹਾਡਾ ਦਿੱਤਾ ਹੋਇਆ (ਬਸਤ੍ਰ) ਪਹਿਨਦਾ ਹਾਂ (ਅਤੇ ਭੋਜਨ) ਖਾਂਦਾ ਹਾਂ। ਹੇ ਪ੍ਰਭੂ! ਤੁਹਾਡੀ ਕ੍ਰਿਪਾ ਨਾਲ ਹੀ (ਜੀਵਨ) ਸੁਖ ਪੂਰਵਕ ਗੁਜ਼ਾਰਦਾ ਹਾਂ।੨। (ਮੈਂ) ਤਨ ਅਤੇ ਮਨ ਵਿਚ ਤੁਹਾਨੂੰ ਹੀ ਆਰਾਧਦਾ ਹਾਂ। ਤੁਹਾਡੇ ਬਰਾਬਰ ਮੈਂ ਕਿਸੇ ਨੂੰ ਨਹੀਂ ਗਿਣਦਾ।੩। ਨਾਨਕ ਦਾ ਕਥਨ ਹੈ ਕਿ ਇਸ ਤਰ੍ਹਾਂ (ਮੈਂ ਤੁਹਾਨੂੰ) ਨਿਤ ਸਿਮਰਦਾ ਰਹਾਂ; ਸੰਤਾਂ ਦੇ ਚਰਣੀ ਲਗ ਕੇ (ਮੈਂ) ਸਦ-ਗਤਿ ਪ੍ਰਾਪਤ ਕਰਾਂ।੪।੯।੬੦।

**ਆਸਾ ਮਹਲਾ ੫**

(ਹੇ ਜਿਗਿਆਸੂ!) ਉਠਦਿਆਂ, ਬੈਠਦਿਆਂ, ਸੌਂਦਿਆਂ (ਪ੍ਰਭੂ ਨੂੰ) ਸਿਮਰਨਾ ਚਾਹੀਦਾ ਹੈ। ਮਾਰਗ ਉਪਰ ਚਲਦਿਆਂ ਵੀ ਹਰਿ ਹਰਿ ਆਰਾਧਣਾ ਚਾਹੀਦਾ ਹੈ।੧। ਕੰਨਾਂ ਨਾਲ (ਪ੍ਰਭੂ ਦੀ) ਅੰਮ੍ਰਿਤ ਤੁੱਲ ਕਥਾ ਸੁਣਨੀ ਚਾਹੀਦੀ ਹੈ। ਜਿਸ ਨੂੰ ਸੁਣਨ ਨਾਲ ਮਨ ਵਿਚ ਆਨੰਦਿਤ ਹੋਈਦਾ ਹੈ ਅਤੇ ਮਨ ਦੇ ਸਾਰੇ ਦੁਖ ਅਤੇ ਰੋਗ ਲਥ ਜਾਂਦੇ ਹਨ।੧।ਰਹਾਉ। ਕੰਮ-ਕਾਰ (ਕਰਦਿਆਂ) ਅਤੇ ਮਾਰਗ ਜਾਂ ਘਾਟ (ਤੋਂ ਲੰਘਦਿਆਂ ਪ੍ਰਭੂ ਦਾ ਨਾਮ) ਜਪਣਾ ਚਾਹੀਦਾ ਹੈ। ਗੁਰੂ ਦੀ ਕ੍ਰਿਪਾ ਨਾਲ ਪ੍ਰਭੂ ਦਾ (ਨਾਮ ਰੂਪ) ਅੰਮ੍ਰਿਤ ਪੀਣਾ ਚਾਹੀਦਾ ਹੈ।੨। ਦਿਨ ਰਾਤ ਹਰਿ ਦਾ ਕੀਰਤਨ ਗਾਇਨ ਕਰਨਾ ਚਾਹੀਦਾ ਹੈ। ਅਜਿਹਾ ਵਿਅਕਤੀ ਜਮ ਦੇ ਮਾਰਗ ਉਪਰ ਨਹੀਂ ਪੈਂਦਾ।੩। ਜਿਸ ਨੂੰ ਅੱਠੋ ਪਹਿਰ (ਪ੍ਰਭੂ) ਵਿਸਰਦਾ ਨਹੀਂ, ਨਾਨਕ (ਦਾ ਕਥਨ ਹੈ ਕਿ) ਉਸ ਦੇ ਚਰਣੀ ਪੈਣ ਨਾਲ ਸ੍ਰੇਸ਼ਠ ਅਵਸਥਾ ਪ੍ਰਾਪਤ ਹੁੰਦੀ ਹੈ।੪।੧੦।੬੧।

**ਆਸਾ ਮਹਲਾ ੫**

(ਉਸ ਪ੍ਰਭੂ ਦਾ ਸਿਮਰਨ ਕਰੋ) ਜਿਸ ਦੇ (ਨਾਮ-) ਸਿਮਰਨ ਨਾਲ (ਮਨ ਵਿਚ) ਸੁਖ ਦਾ ਵਾਸਾ ਹੁੰਦਾ ਹੈ, ਦੁਖ ਦਾ ਨਾਸ਼ ਹੋ ਜਾਂਦਾ ਹੈ (ਅਤੇ ਸਦਾ) ਸੁਖ ਸਾਂਦ ਦੀ ਸਥਿਤੀ ਬਣੀ ਰਹਿੰਦੀ ਹੈ।੧। (ਹੇ ਜਿਗਿਆਸੂ!) ਪ੍ਰਭੂ ਦੇ ਗੁਣ ਗਾਓ ਅਤੇ ਆਨੰਦ ਮਾਣੋ। ਆਪਣੇ ਗੁਰੂ ਨੂੰ ਹਮੇਸ਼ਾ ਹਮੇਸ਼ਾ ਖ਼ੁਸ਼ ਰਖੋ।੧।ਰਹਾਉ। ਸਤਿਗੁਰੂ ਦਾ ਸੱਚਾ ਸ਼ਬਦ ਕਮਾਓ (ਭਾਵ ਉਸ ਅਨੁਸਾਰ ਜੀਵਨ-ਜੁਗਤ ਬਣਾਓ)। (ਹਿਰਦੇ ਰੂਪ) ਘਰ ਵਿਚ ਸਥਿਰ ਬੈਠੇ ਹੋਇਆਂ ਆਪਣੇ ਪ੍ਰਭੂ ਨੂੰ ਪਾਓ।੨। ਪਰਾਇਆ ਬੁਰਾ ਕਦੇ ਚਿਤ ਵਿਚ ਨ ਰਖੋ। ਹੇ ਭਾਈ! ਹੇ ਮਿਤਰ! (ਫਿਰ) ਤੁਹਾਨੂੰ ਕੋਈ ਦੁਖ ਨਹੀਂ (ਲਗੇਗਾ)।੩। ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਗੁਰੂ ਨੇ ਹਰਿ ਹਰਿ (ਨਾਮ) ਤੰਤ੍ਰ ਮੰਤ੍ਰ ਵਜੋਂ ਬਖ਼ਸ਼ਿਆ ਹੈ, (ਉਸ ਨੇ ਆਪਣੇ ਹਿਰਦੇ ਵਿਚ) ਹਰ ਰੋਜ਼ ਇਹ ਸੁਖ ਪਛਾਣ ਲਿਆ ਹੈ।੪।੧੧।੬੨।

ਆਸਾ ਮਹਲਾ ੫ ॥
ਜਿਸੁ ਨੀਚ ਕਉ ਕੋਈ ਨ ਜਾਨੈ ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥੧॥
ਦਰਸਨੁ ਮਾਗਉ ਦੇਹਿ ਪਿਆਰੇ ॥ ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥੧॥ ਰਹਾਉ॥
ਜਾ ਕੈ ਨਿਕਟਿ ਨ ਆਵੈ ਕੋਈ ॥ ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ॥੨॥
ਜੋ ਪ੍ਰਾਨੀ ਕਾਹੂ ਨ ਆਵਤ ਕਾਮ ॥ ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ ॥੩॥
ਸਾਧਸੰਗਿ ਮਨ ਸੋਵਤ ਜਾਗੇ ॥ ਤਬ ਪ੍ਰਭ ਨਾਨਕ ਮੀਠੇ ਲਾਗੇ ॥੪॥੧੨॥੬੩॥

ਆਸਾ ਮਹਲਾ ੫ ॥
ਏਕੋ ਏਕੀ ਨੈਨ ਨਿਹਾਰਉ ॥ ਸਦਾ ਸਦਾ ਹਰਿ ਨਾਮੁ ਸਮ੍ਾਰਉ ॥੧॥
ਰਾਮ ਰਾਮਾ ਰਾਮਾ ਗੁਨ ਗਾਵਉ ॥
ਸੰਤ ਪ੍ਰਤਾਪਿ ਸਾਧ ਕੈ ਸੰਗੇ ਹਰਿ ਹਰਿ ਨਾਮੁ ਧਿਆਵਉ ਰੇ ॥੧॥ ਰਹਾਉ ॥
ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ ॥ ਘਟ ਘਟ ਅੰਤਰਿ ਰਵਿਆ ਸੋਈ ॥੨॥
ਓਪਤਿ ਪਰਲਉ ਖਿਨ ਮਹਿ ਕਰਤਾ ॥ ਆਪਿ ਅਲੇਪਾ ਨਿਰਗੁਨੁ ਰਹਤਾ ॥੩॥
ਕਰਨ ਕਰਾਵਨ ਅੰਤਰਜਾਮੀ ॥ ਅਨੰਦ ਕਰੈ ਨਾਨਕ ਕਾ ਸੁਆਮੀ ॥੪॥੧੩॥੬੪॥

ਆਸਾ ਮਹਲਾ ੫ ॥
ਕੋਟਿ ਜਨਮ ਕੇ ਰਹੇ ਭਵਾਰੇ ॥ ਦੁਲਭ ਦੇਹ ਜੀਤੀ ਨਹੀ ਹਾਰੇ ॥੧॥
ਕਿਲਬਿਖ ਬਿਨਾਸੇ ਦੁਖ ਦਰਦ ਦੂਰਿ ॥ ਭਏ ਪੁਨੀਤ ਸੰਤਨ ਕੀ ਧੂਰਿ ॥੧॥ ਰਹਾਉ॥
ਪ੍ਰਭ ਕੇ ਸੰਤ ਉਧਾਰਨ ਜੋਗ ॥ ਤਿਸੁ ਭੇਟੇ ਜਿਸੁ ਧੁਰਿ ਸੰਜੋਗ ॥੨॥
ਮਨਿ ਆਨੰਦੁ ਮੰਤ੍ਰੁ ਗੁਰਿ ਦੀਆ ॥ ਤ੍ਰਿਸਨ ਬੁਝੀ ਮਨੁ ਨਿਹਚਲੁ ਥੀਆ ॥੩॥
ਨਾਮੁ ਪਦਾਰਥੁ ਨਉ ਨਿਧਿ ਸਿਧਿ ॥ ਨਾਨਕ ਗੁਰ ਤੇ ਪਾਈ ਬੁਧਿ ॥੪॥੧੪॥੬੫॥

ਆਸਾ ਮਹਲਾ ੫ ॥
ਮਿਟੀ ਤਿਆਸ ਅਗਿਆਨ ਅੰਧੇਰੇ ॥ ਸਾਧ ਸੇਵਾ ਅਘ ਕਟੇ ਘਨੇਰੇ ॥੧॥
ਸੂਖ ਸਹਜ ਆਨੰਦੁ ਘਨਾ ॥
ਗੁਰ ਸੇਵਾ ਤੇ ਭਏ ਮਨ ਨਿਰਮਲ ਹਰਿ ਹਰਿ ਹਰਿ ਹਰਿ ਨਾਮੁ ਸੁਨਾ ॥੧॥ ਰਹਾਉ॥
ਬਿਨਸਿਓ ਮਨ ਕਾ ਮੂਰਖੁ ਢੀਠਾ ॥ ਪ੍ਰਭ ਕਾ ਭਾਣਾ ਲਾਗਾ ਮੀਠਾ ॥੨॥
ਗੁਰ ਪੂਰੇ ਕੇ ਚਰਣ ਗਹੇ ॥ ਕੋਟਿ ਜਨਮ ਕੇ ਪਾਪ ਲਹੇ ॥੩॥

**ਆਸਾ ਮਹਲਾ ੫**

ਜਿਸ ਨੀਚ (ਅਰਥਾਤ ਨੀਵੀਂ ਜਾਤਿ ਵਾਲੇ) ਨੂੰ ਕੋਈ ਪਛਾਣਦਾ ਤਕ ਨਹੀਂ ਹੈ, ਨਾਮ ਜਪਣ ਨਾਲ ਉਹ ਚੌਹਾਂ ਦਿਸ਼ਾਵਾਂ ਵਿਚ ਮਾਨਤਾ ਪ੍ਰਾਪਤ ਕਰ ਲੈਂਦਾ ਹੈ।੧। ਹੇ ਪਿਆਰੇ (ਪ੍ਰਭੂ)! (ਮੈਂ) ਤੇਰੇ ਦਰਸ਼ਨ ਦੀ ਯਾਚਨਾ ਕਰਦਾ ਹਾਂ, (ਇਹ ਦਾਤ) ਬਖ਼ਸ਼ ਦਿਓ। ਤੇਰੀ ਸੇਵਾ (ਕਰਨ ਨਾਲ ਤੂੰ) ਕਿਸ ਕਿਸ ਨੂੰ ਨਹੀਂ ਤਾਰਿਆ।੧ ਰਹਾਉ। (ਨੀਚ ਸਮਝ ਕੇ) ਜਿਸ (ਵਿਅਕਤੀ ਦੇ) ਕੋਈ ਨੇੜੇ ਨਹੀਂ ਆਉਂਦਾ, (ਤੇਰਾ ਨਾਮ ਜਪਣ ਕਰਕੇ) ਸਾਰੀ ਸ੍ਰਿਸ਼ਟੀ ਉਸ ਦੇ ਚਰਣਾਂ ਨੂੰ ਮਲ ਮਲ ਕੇ ਧੋਂਦੀ ਹੈ।੨। ਜੋ ਵਿਅਕਤੀ ਕਿਸੇ ਦੇ ਵੀ ਕੰਮ ਆਉਣ ਵਾਲਾ ਨਹੀਂ, ਸੰਤ/ਗੁਰੂ ਦੀ ਕ੍ਰਿਪਾ ਨਾਲ ਉਸ ਦਾ ਨਾਮ ਜਪਿਆ ਜਾਂਦਾ ਹੈ।੩। ਸਾਧ ਸੰਗਤ (ਵਿਚ ਆਉਣ ਨਾਲ ਮਾਇਆ ਦੇ ਪ੍ਰਭਾਵ ਅਧੀਨ) ਸੁਤਾ ਹੋਇਆ ਮਨ ਸਚੇਤ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਤਦ (ਉਸ ਨੂੰ) ਪ੍ਰਭੂ ਮਿਠੇ ਲਗਣ ਲਗ ਜਾਂਦੇ ਹਨ।੪।੧੨।੬੩।

**ਆਸਾ ਮਹਲਾ ੫**

(ਮੈਂ ਹਰ ਥਾਂ) ਕੇਵਲ ਇਕੋ (ਪ੍ਰਭੂ ਨੂੰ) ਨੈਣਾਂ ਨਾਲ ਵੇਖਦਾ ਹਾਂ ਅਤੇ ਸਦਾ ਹੀ ਹਰਿ ਦੇ ਨਾਮ (ਨੂੰ) ਸਿਮਰਦਾ ਹਾਂ।੧। ਹੇ ਭਾਈ! ਮੈਂ (ਸਰਬਤ੍ਰ) ਰਮਣ ਕਰ ਰਹੇ ਰਾਮ ਦੇ ਗੁਣ ਗਾਉਂਦਾ ਹਾਂ। ਸੰਤ/ਗੁਰੂ ਦੇ ਪ੍ਰਤਾਪ ਨਾਲ ਸਾਧ-ਸੰਗਤ ਵਿਚ (ਮੈਂ) ਹਰਿ ਹਰਿ ਦੇ ਨਾਮ ਦੀ ਆਰਾਧਨਾ ਕਰਦਾ ਹਾਂ।੧ ਰਹਾਉ। ਜਿਸ ਦੇ (ਹੁਕਮ ਦੇ) ਸੂਤਰ ਵਿਚ (ਸ੍ਰਿਸ਼ਟੀ ਦੀ) ਸਾਰੀ ਸਾਮਗ੍ਰੀ ਪਰੋਈ ਹੋਈ ਹੈ, ਉਹ ਹਰ ਇਕ ਦੇ ਹਿਰਦੇ ਵਿਚ ਵਰਤ ਰਿਹਾ ਹੈ।੨। (ਉਹ ਪ੍ਰਭੂ) ਛਿਣ ਭਰ ਵਿਚ (ਸੰਸਾਰ ਦੀ) ਉਤਪੱਤੀ ਅਤੇ ਨਾਸ਼ ਕਰ ਸਕਦਾ ਹੈ। (ਪਰ ਉਹ) ਨਿਰਗੁਣ ਸਰੂਪ ਆਪ ਨਿਰਲਿਪਤ ਰਹਿੰਦਾ ਹੈ।੩। (ਉਹ ਪ੍ਰਭੂ) ਕਰਨ ਕਰਾਵਨ ਵਾਲਾ ਅੰਤਰਯਾਮੀ ਹੈ। ਨਾਨਕ ਦਾ ਸੁਆਮੀ (ਹਰ ਇਕ ਦੇ ਹਿਰਦੇ ਵਿਚ ਬੈਠ ਕੇ) ਆਨੰਦਿਤ ਹੋ ਰਿਹਾ ਹੈ।੪।੧੩।੬੪।

**ਆਸਾ ਮਹਲਾ ੫**

(ਜਿਨ੍ਹਾਂ ਨੇ ਨਾਮ ਦਾ ਸਿਮਰਨ ਕੀਤਾ ਹੈ, ਉਨ੍ਹਾਂ ਦੇ) ਕਰੋੜਾਂ ਜਨਮਾਂ ਦੇ ਚੱਕਰ ਖ਼ਤਮ ਹੋ ਗਏ ਹਨ। (ਉਨ੍ਹਾਂ ਨੇ) ਦੁਰਲਭ (ਮਨੁੱਖ) ਦੇਹ (ਪ੍ਰਾਪਤ ਕਰਨ ਦੀ ਬਾਜ਼ੀ ਨੂੰ) ਜਿਤ ਲਿਆ ਹੈ, (ਮਾਇਆ ਦੀ ਰੁਕਾਵਟ ਕਾਰਣ) ਹਾਰੇ ਨਹੀਂ ਹਨ।੧। (ਉਨ੍ਹਾਂ ਦੇ) ਪਾਪ ਨਸ਼ਟ ਹੋ ਗਏ, ਦੁਖ ਤੇ ਦਰਦ ਦੂਰ ਹੋ ਗਏ। ਸੰਤਾਂ ਦੀ ਚਰਣ-ਧੂੜ ਨਾਲ (ਉਹ) ਪਵਿਤਰ ਹੋ ਗਏ।੧ ਰਹਾਉ। ਪ੍ਰਭੂ ਦੇ ਸੰਤ (ਲੋਕਾਂ ਨੂੰ ਭਵ-ਸਾਗਰ ਤੋਂ) ਉਧਾਰਨ ਦੇ ਯੋਗ ਹਨ। (ਪਰ ਸੰਤ) ਉਸੇ ਨੂੰ ਮਿਲੇ ਹਨ, ਜਿਸ (ਦੇ ਭਾਗਾਂ ਵਿਚ) ਧੁਰ-ਦਰਗਾਹੋਂ (ਅਜਿਹਾ) ਸੰਯੋਗ (ਲਿਖਿਆ ਹੋਇਆ ਹੁੰਦਾ ਹੈ)।੨। ਗੁਰੂ ਦੁਆਰਾ (ਨਾਮ ਰੂਪ) ਮੰਤ੍ਰ ਦੇ ਦਿੱਤੇ ਜਾਣ ਨਾਲ (ਸਾਧਕ ਦਾ) ਮਨ ਆਨੰਦਿਤ ਹੋ ਗਿਆ। (ਉਸ ਦੀ) ਤ੍ਰਿਸ਼ਨਾ ਬੁਝ ਗਈ ਅਤੇ ਮਨ ਸਥਿਰ ਹੋ ਗਿਆ।੩। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਗੁਰੂ ਤੋਂ ਬੁੱਧੀ ਪ੍ਰਾਪਤ ਕਰ ਲਈ ਹੈ, (ਉਸ ਨੂੰ) ਨਾਮ ਰੂਪ ਪਦਾਰਥ (ਪ੍ਰਾਪਤ ਹੋ ਗਿਆ ਹੈ ਮਾਨੋ) ਨੌਂ ਖ਼ਜ਼ਾਨੇ (ਅਤੇ ਅਠਾਰ੍ਹਾਂ) ਸਿੱਧੀਆਂ (ਮਿਲ ਗਈਆਂ ਹੋਣ)।੪।੧੪।੬੫।

**ਆਸਾ ਮਹਲਾ ੫**

ਸਾਧੂ ਦੀ ਸੇਵਾ ਦੁਆਰਾ ਅਗਿਆਨ ਦੇ ਹਨੇਰੇ (ਕਾਰਣ ਵਿਸ਼ੇ ਵਾਸਨਾਵਾਂ ਤੋਂ ਪੈਦਾ ਹੋਈ ਮਾਇਆਵੀ) ਤ੍ਰਿਸ਼ਨਾ ਖ਼ਤਮ ਹੋ ਗਈ ਅਤੇ ਬੇਅੰਤ ਪਾਪ ਕਟੇ ਗਏ।੧। ਗੁਰੂ ਦੀ ਸੇਵਾ ਰਾਹੀਂ ਹਰਿ ਹਰਿ ਹਰਿ ਦਾ ਨਾਮ ਸੁਣ ਕੇ ਮਨ ਨਿਰਮਲ ਹੋ ਗਿਆ ਅਤੇ ਸਹਿਜ ਸੁਖ ਵਾਲਾ ਬਹੁਤ ਆਨੰਦ ਪ੍ਰਾਪਤ ਹੋ ਗਿਆ।੧ ਰਹਾਉ। ਮਨ ਦੀ ਮੂਰਖਾਂ ਵਾਲੀ ਢੀਠਤਾ ਨਸ਼ਟ ਹੋ ਗਈ। ਪ੍ਰਭੂ ਦਾ ਭਾਣਾ ਮਿਠਾ ਲਗਣ ਲਗ ਗਿਆ।੨। (ਜਿਨ੍ਹਾਂ ਨੇ) ਪੂਰੇ ਗੁਰੂ ਦੇ ਚਰਣ ਪਕੜ ਲਏ, (ਉਨ੍ਹਾਂ ਦੇ) ਕਰੋੜਾਂ

ਰਤਨ ਜਨਮੁ ਇਹੁ ਸਫਲ ਭਇਆ ॥ ਕਹੁ ਨਾਨਕ ਪ੍ਰਭ ਕਰੀ ਮਇਆ ॥੪॥੧੫॥੬੬॥

ਆਸਾ ਮਹਲਾ ੫ ॥
ਸਤਿਗੁਰੁ ਅਪਨਾ ਸਦ ਸਦਾ ਸਮ੍ਹਾਰੇ ॥ ਗੁਰ ਕੇ ਚਰਨ ਕੇਸ ਸੰਗਿ ਝਾਰੇ ॥੧॥
ਜਾਗੁ ਰੇ ਮਨ ਜਾਗਨਹਾਰੇ ॥
ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ ॥੧॥ ਰਹਾਉ ॥
ਗੁਰ ਕੀ ਬਾਣੀ ਸਿਉ ਰੰਗੁ ਲਾਇ ॥ ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥੨॥
ਗੁਰ ਬਿਨੁ ਦੂਜਾ ਨਾਹੀ ਥਾਉ ॥ ਗੁਰੁ ਦਾਤਾ ਗੁਰੁ ਦੇਵੈ ਨਾਉ ॥੩॥
ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥ ਆਠ ਪਹਰ ਨਾਨਕ ਗੁਰ ਜਾਪਿ ॥੪॥੧੬॥੬੭॥

ਆਸਾ ਮਹਲਾ ੫ ॥
ਆਪੇ ਪੇਡੁ ਬਿਸਥਾਰੀ ਸਾਖ ॥ ਅਪਨੀ ਖੇਤੀ ਆਪੇ ਰਾਖ ॥੧॥
ਜਤ ਕਤ ਪੇਖਉ ਏਕੈ ਓਹੀ ॥ ਘਟ ਘਟ ਅੰਤਰਿ ਆਪੇ ਸੋਈ ॥੧॥ ਰਹਾਉ ॥
ਆਪੇ ਸੂਰੁ ਕਿਰਣਿ ਬਿਸਥਾਰੁ ॥ ਸੋਈ ਗੁਪਤੁ ਸੋਈ ਆਕਾਰੁ ॥੨॥
ਸਰਗੁਣ ਨਿਰਗੁਣ ਥਾਪੈ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥੩॥
ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥ ਅਨਦ ਰੂਪੁ ਸਭੁ ਨੈਨ ਅਲੋਇਆ ॥੪॥੧੭॥੬੮॥

ਆਸਾ ਮਹਲਾ ੫ ॥
ਉਕਤਿ ਸਿਆਨਪ ਕਿਛੂ ਨ ਜਾਨਾ ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ ॥੧॥
ਮੈ ਨਿਰਗੁਨ ਗੁਣੁ ਨਾਹੀ ਕੋਇ ॥ ਕਰਨ ਕਰਾਵਨਹਾਰ ਪ੍ਰਭ ਸੋਇ ॥੧॥ ਰਹਾਉ ॥
ਮੂਰਖ ਮੁਗਧ ਅਗਿਆਨ ਅਵੀਚਾਰੀ ॥ ਨਾਮ ਤੇਰੇ ਕੀ ਆਸ ਮਨਿ ਧਾਰੀ ॥੨॥
ਜਪੁ ਤਪੁ ਸੰਜਮੁ ਕਰਮ ਨ ਸਾਧਾ ॥ ਨਾਮੁ ਪ੍ਰਭੂ ਕਾ ਮਨਹਿ ਅਰਾਧਾ ॥੩॥
ਕਿਛੂ ਨ ਜਾਨਾ ਮਤਿ ਮੇਰੀ ਥੋਰੀ ॥ ਬਿਨਵਤਿ ਨਾਨਕ ਓਟ ਪ੍ਰਭ ਤੋਰੀ ॥੪॥੧੮॥੬੯॥

ਆਸਾ ਮਹਲਾ ੫ ॥
ਹਰਿ ਹਰਿ ਅਖਰ ਦੁਇ ਇਹ ਮਾਲਾ ॥ਜਪਤ ਜਪਤ ਭਏ ਦੀਨ ਦਇਆਲਾ ॥੧॥
ਕਰਉ ਬੇਨਤੀ ਸਤਿਗੁਰ ਅਪੁਨੀ ॥
ਕਰਿ ਕਿਰਪਾ ਰਾਖਹੁ ਸਰਣਾਈ ਮੋ ਕਉ ਦੇਹੁ ਹਰੇ ਹਰਿ ਜਪਨੀ ॥੧॥ ਰਹਾਉ ॥
ਹਰਿ ਮਾਲਾ ਉਰ ਅੰਤਰਿ ਧਾਰੈ ॥ ਜਨਮ ਮਰਣ ਕਾ ਦੂਖੁ ਨਿਵਾਰੈ ॥੨॥
ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ ॥ ਸੋ ਜਨੁ ਇਤ ਉਤ ਕਤਹਿ ਨ ਡੋਲੈ ॥੩॥

ਜਨਮਾਂ ਦੇ ਪਾਪ ਉਤਰ ਗਏ ।੩। ਨਾਨਕ ਦਾ ਕਥਨ ਹੈ ਕਿ (ਜਿਨ੍ਹਾਂ ਉਤੇ) ਪ੍ਰਭੂ ਨੇ ਕ੍ਰਿਪਾ ਕੀਤੀ, (ਉਨ੍ਹਾਂ ਦਾ) ਇਹ ਰਤਨ ਤੁੱਲ ਜਨਮ ਸਫਲ ਹੋ ਗਿਆ।੪।੧੫।੬੬।

**ਆਸਾ ਮਹਲਾ ੫**

(ਹੇ ਜਿਗਿਆਸੂ!) ਆਪਣੇ ਸਤਿਗੁਰੂ ਨੂੰ ਹਮੇਸ਼ਾ ਹਮੇਸ਼ਾ (ਮਨ ਵਿਚ) ਯਾਦ ਕਰਦਾ ਰਹਿ। ਗੁਰੂ ਦੇ ਚਰਣ (ਆਪਣੇ) ਕੇਸਾਂ ਨਾਲ ਝਾੜਿਆ ਕਰ।੧। ਹੇ ਜਾਗਣ-ਯੋਗ ਮਨ! (ਮਾਇਆ ਦੇ ਪ੍ਰਭਾਵ ਤੋਂ) ਸਚੇਤ ਹੋ ਜਾ। ਪ੍ਰਭੂ (ਦੇ ਨਾਮ ਤੋਂ) ਬਿਨਾ ਹੋਰ ਕੋਈ ਵੀ (ਤੇਰੇ ਕੰਮ) ਨਹੀਂ ਆਵੇਗਾ। (ਹੋਰ ਸਾਰਾ) ਮੋਹ ਦਾ ਝੂਠਾ ਅਤੇ ਅਸਤਿ ਖਿਲਾਰਾ ਹੈ।੧। ਰਹਾਉ। (ਹੇ ਮਨ!) ਗੁਰੂ ਦੀ ਬਾਣੀ ਨਾਲ ਪ੍ਰੇਮ ਲਗਾ। ਗੁਰੂ ਕ੍ਰਿਪਾਲੂ ਹੋ ਜਾਏ, (ਤਾਂ) ਦੁਖ ਚਲਾ ਜਾਂਦਾ ਹੈ।੨। ਗੁਰੂ ਤੋਂ ਬਿਨਾ ਹੋਰ ਕੋਈ ਥਾਂ ਨਹੀਂ ਹੈ। ਗੁਰੂ ਦਾਤਾ ਹੈ, ਗੁਰੂ ਹੀ (ਪ੍ਰਭੂ ਦਾ) ਨਾਮ ਬਖ਼ਸ਼ਦਾ ਹੈ।੩। ਗੁਰੂ ਆਪ ਹੀ ਪਾਰਬ੍ਰਹਮ ਅਤੇ ਪਰਮੇਸ਼੍ਵਰ ਹੈ। ਨਾਨਕ (ਦਾ ਕਥਨ ਹੈ ਕਿ ਹੇ ਮਨ!) ਅੱਠੇ ਪਹਿਰ ਗੁਰੂ ਦਾ ਜਪ ਕਰਦਾ ਰਹਿ (ਅਰਥਾਤ ਗੁਰੂ ਨੂੰ ਚੇਤੇ ਰਖ)।੪।੧੬।੬੭।

**ਆਸਾ ਮਹਲਾ ੫**

(ਪਰਮਾਤਮਾ) ਆਪ (ਇਕ ਵੱਡਾ) ਬ੍ਰਿਛ ਹੈ। (ਸ੍ਰਿਸ਼ਟੀ ਦੇ ਰੂਪ ਵਿਚ ਉਸ ਬ੍ਰਿਛ ਨੇ ਆਪ ਹੀ ਆਪਣੀਆਂ) ਸ਼ਾਖਾਵਾਂ ਪਸਾਰੀਆਂ ਹੋਈਆਂ ਹਨ। (ਇਹ ਸ੍ਰਿਸ਼ਟੀ ਪ੍ਰਭੂ ਦੀ) ਆਪਣੀ ਖੇਤੀ ਹੈ ਅਤੇ ਆਪ ਹੀ (ਉਸ ਦਾ) ਰਾਖਾ ਹੈ।੧। (ਮੈਂ) ਜਿਥੇ ਕਿਥੇ ਵੇਖਦਾ ਹਾਂ, (ਸਭ ਪਾਸੇ) ਉਹ ਇਕੋ ਹੀ ਹੈ। ਹਰ ਇਕ ਦੇ ਹਿਰਦੇ ਵਿਚ ਉਹ ਆਪ ਹੀ (ਵਰਤ ਰਿਹਾ ਹੈ)।੧।ਰਹਾਉ। (ਉਹ) ਆਪ ਹੀ ਸੂਰਜ (*ਸੂਰੁ*) ਹੈ (ਅਤੇ ਆਪ ਹੀ) ਕਿਰਣਾਂ ਦਾ ਵਿਸਤਾਰ ਹੈ। ਉਹੀ ਗੁਪਤ (ਅਰਥਾਤ ਨਿਰਾਕਾਰ) ਹੈ ਅਤੇ ਉਹੀ ਆਕਾਰ ਵਾਲਾ ਹੈ।੨। (ਉਹ ਆਪ ਹੀ) ਨਿਰਗੁਣ ਅਤੇ ਸਰਗੁਣ (ਸਗੁਣ) ਨਾਮ ਧਰਦਾ ਹੈ। (ਉਨ੍ਹਾਂ) ਦੋਹਾਂ ਨੂੰ ਮਿਲਾ ਕੇ ਇਕ ਸਥਾਨ 'ਤੇ ਟਿਕਾਇਆ ਹੋਇਆ ਹੈ।੩। ਨਾਨਕ ਦਾ ਕਥਨ ਹੈ ਕਿ ਗੁਰੂ ਨੇ (ਮਾਇਆ ਦਾ) ਭਰਮ ਅਤੇ ਡਰ ਦੂਰ ਕਰ ਦਿੱਤਾ ਹੈ ਅਤੇ ਆਨੰਦ-ਸਰੂਪ (ਪ੍ਰਭੂ) ਸਭ ਪਾਸੇ ਅੱਖਾਂ ਨਾਲ ਵੇਖ ਲਿਆ ਹੈ।੪।੧੭।੬੮।

**ਆਸਾ ਮਹਲਾ ੫**

(ਹੇ ਪ੍ਰਭੂ! ਮੈਂ) ਉਕਤੀ-ਯੁਕਤੀ ਜਾਂ ਸਿਆਣਪ ਕੁਝ ਵੀ ਨਹੀਂ ਜਾਣਦਾ। (ਬਸ) ਦਿਨ ਰਾਤ ਤੇਰੇ ਨਾਮ ਦਾ ਬਖਾਨ ਕਰਦਾ ਹਾਂ।੧। ਮੈਂ ਗੁਣਾਂ ਤੋਂ ਵੰਚਿਤ ਹਾਂ, (ਮੇਰੇ ਵਿਚ) ਕੋਈ ਗੁਣ ਨਹੀਂ ਹੈ। ਉਹ ਪ੍ਰਭੂ ਕਰਨ ਕਰਾਵਣ ਵਾਲਾ ਹੈ।੧। ਰਹਾਉ। (ਮੈਂ) ਮੂਰਖ, ਬੁੱਧੀਹੀਨ, ਅਗਿਆਨੀ ਅਤੇ ਬੇਸਮਝ ਹਾਂ। (ਬਸ) ਤੇਰੇ ਨਾਮ ਦੀ ਆਸ ਮਨ ਵਿਚ ਧਾਰੀ ਹੋਈ ਹੈ।੨। (ਮੈਂ ਕਿਸੇ ਤਰ੍ਹਾਂ ਦੇ) ਜਪ, ਤਪ ਜਾਂ ਸੰਜਮ ਦੀ ਸਾਧਨਾ ਨਹੀਂ ਕੀਤੀ। (ਕੇਵਲ) ਪ੍ਰਭੂ ਦਾ ਨਾਮ ਮਨ ਵਿਚ ਆਰਾਧਿਆ ਹੈ।੩। (ਮੈਂ ਕਿਸੇ ਪ੍ਰਕਾਰ ਦੀ ਸਾਧਨਾ ਕਰਨ ਬਾਰੇ) ਕੁਝ ਨਹੀਂ ਜਾਣਦਾ (ਕਿਉਂਕਿ) ਮੇਰੀ ਬੁੱਧੀ ਤੁਛ ਹੈ। ਨਾਨਕ ਦੀ ਬੇਨਤੀ ਹੈ ਕਿ ਹੇ ਪ੍ਰਭੂ! (ਮੈਨੂੰ ਬਸ ਇਕ) ਤੇਰੀ ਹੀ ਓਟ ਹੈ।੪।੧੮।੬੯।

**ਆਸਾ ਮਹਲਾ ੫**

(ਹੇ ਜਿਗਿਆਸੂ!) 'ਹਰਿ ਹਰਿ'—ਇਨ੍ਹਾਂ ਦੋ ਅੱਖਰਾਂ ਦੀ ਮਾਲਾ ਹੈ। (ਇਨ੍ਹਾਂ ਨੂੰ) ਜਪਦਿਆਂ ਜਪਦਿਆਂ (ਅਨੇਕ) ਤੁਛ (ਵਿਅਕਤੀਆਂ ਉਤੇ ਪ੍ਰਭੂ) ਦਿਆਲੂ ਹੋ ਗਏ ਹਨ।੧। (ਮੈਂ) ਆਪਣੇ ਸਤਿਗੁਰੂ ਪਾਸ ਬੇਨਤੀ ਕਰਦਾ ਹਾਂ ਕਿ ਕ੍ਰਿਪਾ ਕਰਕੇ (ਆਪਣੀ) ਸ਼ਰਣ ਵਿਚ ਰਖੋ ਅਤੇ ਮੈਨੂੰ 'ਹਰਿ-ਹਰਿ' (ਨਾਮ ਨੂੰ ਸਿਮਰਨ ਵਾਲੀ) ਮਾਲਾ ਬਖ਼ਸ਼ੋ।੧।ਰਹਾਉ। (ਜੋ ਮਨੁੱਖ) 'ਹਰਿ' (ਨਾਮ ਨੂੰ ਸਿਮਰਨ ਵਾਲੀ) ਮਾਲਾ ਹਿਰਦੇ ਵਿਚ ਧਾਰਨ ਕਰਦਾ ਹੈ, ਉਹ (ਆਪਣੇ) ਜਨਮ-ਮਰਨ ਦਾ ਦੁਖ ਦੂਰ ਕਰ ਦਿੰਦਾ ਹੈ।੨। (ਜੋ) ਹਿਰਦੇ ਵਿਚ (ਹਰਿ-ਹਰਿ ਨਾਮ ਨੂੰ) ਯਾਦ ਕਰਦਾ ਹੈ ਅਤੇ ਮੂੰਹ ਤੋਂ ਹਰਿ ਹਰਿ

ਕਹੁ ਨਾਨਕ ਜੋ ਰਾਚੈ ਨਾਇ ॥ ਹਰਿ ਮਾਲਾ ਤਾ ਕੈ ਸੰਗਿ ਜਾਇ ॥੪॥੧੯॥੭੦॥

ਆਸਾ ਮਹਲਾ ੫ ॥
ਜਿਸ ਕਾ ਸਭੁ ਕਿਛੁ ਤਿਸ ਕਾ ਹੋਇ ॥ ਤਿਸੁ ਜਨ ਲੇਪੁ ਨ ਬਿਆਪੈ ਕੋਇ ॥੧॥
ਹਰਿ ਕਾ ਸੇਵਕੁ ਸਦ ਹੀ ਮੁਕਤਾ ॥
ਜੋ ਕਿਛੁ ਕਰੈ ਸੋਈ ਭਲ ਜਨ ਕੈ ਅਤਿ ਨਿਰਮਲ ਦਾਸ ਕੀ ਜੁਗਤਾ ॥੧॥ ਰਹਾਉ ॥
ਸਗਲ ਤਿਆਗਿ ਹਰਿ ਸਰਣੀ ਆਇਆ ॥ਤਿਸੁ ਜਨ ਕਹਾ ਬਿਆਪੈ ਮਾਇਆ ॥੨॥
ਨਾਮੁ ਨਿਧਾਨੁ ਜਾ ਕੇ ਮਨ ਮਾਹਿ ॥ ਤਿਸ ਕਉ ਚਿੰਤਾ ਸੁਪਨੈ ਨਾਹਿ ॥੩॥
ਕਹੁ ਨਾਨਕ ਗੁਰੁ ਪੂਰਾ ਪਾਇਆ ॥ ਭਰਮੁ ਮੋਹੁ ਸਗਲ ਬਿਨਸਾਇਆ ॥੪॥੨੦॥੭੧॥

ਆਸਾ ਮਹਲਾ ੫ ॥
ਜਉ ਸੁਪ੍ਰਸੰਨ ਹੋਇਓ ਪ੍ਰਭੁ ਮੇਰਾ ॥ ਤਾਂ ਦੂਖੁ ਭਰਮੁ ਕਹੁ ਕੈਸੇ ਨੇਰਾ ॥੧॥
ਸੁਨਿ ਸੁਨਿ ਜੀਵਾ ਸੋਇ ਤੁਮ੍ਹਾਰੀ ॥ ਮੋਹਿ ਨਿਰਗੁਨ ਕਉ ਲੇਹੁ ਉਧਾਰੀ ॥੧॥ ਰਹਾਉ॥
ਮਿਟਿ ਗਇਆ ਦੂਖੁ ਬਿਸਾਰੀ ਚਿੰਤਾ ॥ ਫਲੁ ਪਾਇਆ ਜਪਿ ਸਤਿਗੁਰ ਮੰਤਾ ॥੨॥
ਸੋਈ ਸਤਿ ਸਤਿ ਹੈ ਸੋਇ ॥ ਸਿਮਰਿ ਸਿਮਰਿ ਰਖੁ ਕੰਠਿ ਪਰੋਇ ॥੩॥
ਕਹੁ ਨਾਨਕ ਕਉਨ ਉਹ ਕਰਮਾ ॥ ਜਾ ਕੈ ਮਨਿ ਵਸਿਆ ਹਰਿ ਨਾਮਾ ॥੪॥੨੧॥੭੨॥

ਆਸਾ ਮਹਲਾ ੫ ॥
ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ ॥ ਹਰਿ ਸਿਮਰਨੁ ਕਰਿ ਹਰਿ ਜਨ ਛੂਟੇ ॥੧॥
ਸੋਇ ਰਹੇ ਮਾਇਆ ਮਦ ਮਾਤੇ ॥ ਜਾਗਤ ਭਗਤ ਸਿਮਰਤ ਹਰਿ ਰਾਤੇ ॥੧॥ ਰਹਾਉ ॥
ਮੋਹ ਭਰਮਿ ਬਹੁ ਜੋਨਿ ਭਵਾਇਆ ॥ ਅਸਥਿਰੁ ਭਗਤ ਹਰਿ ਚਰਣ ਧਿਆਇਆ ॥੨॥
ਬੰਧਨ ਅੰਧ ਕੂਪ ਗ੍ਰਿਹ ਮੇਰਾ ॥ ਮੁਕਤੇ ਸੰਤ ਬੁਝਹਿ ਹਰਿ ਨੇਰਾ ॥੩॥
ਕਹੁ ਨਾਨਕ ਜੋ ਪ੍ਰਭ ਸਰਣਾਈ ॥ ਈਹਾ ਸੁਖੁ ਆਗੈ ਗਤਿ ਪਾਈ ॥੪॥੨੨॥੭੩॥

ਆਸਾ ਮਹਲਾ ੫ ॥
ਤੂ ਮੇਰਾ ਤਰੰਗੁ ਹਮ ਮੀਨ ਤੁਮਾਰੇ ॥ ਤੂ ਮੇਰਾ ਠਾਕੁਰੁ ਹਮ ਤੇਰੈ ਦੁਆਰੇ ॥੧॥

ਬੋਲਦਾ ਹੈ, ਉਹ ਸੇਵਕ ਲੋਕ ਪਰਲੋਕ ਵਿਚ ਕਿਤੇ ਵੀ ਡੋਲਦਾ ਨਹੀਂ ਹੈ।੩। ਨਾਨਕ ਦਾ ਕਥਨ ਹੈ ਕਿ ਜੋ (ਸਾਧਕ) ਨਾਮ ਵਿਚ ਰੁਚਿਤ ਹੈ, ਹਰਿ-ਨਾਮ ਰੂਪ ਮਾਲਾ ਉਸ ਦੇ ਨਾਲ (ਪਰਲੋਕ ਵਿਚ ਵੀ) ਜਾਂਦੀ ਹੈ।੪।੧੯।੭੦।

**ਆਸਾ ਮਹਲਾ ੫**

(ਹੇ ਭਾਈ!) ਜਿਸ (ਪ੍ਰਭੂ) ਦਾ ਇਹ ਸਭ ਕੁਝ (ਰਚਿਆ ਹੋਇਆ ਹੈ) (ਜਿਹੜਾ ਕੋਈ ਸਾਧਕ) ਉਸ ਦਾ ਹੋ ਜਾਂਦਾ ਹੈ, ਉਸ ਸੇਵਕ ਉਤੇ (ਮਾਇਆ ਦਾ) ਕੋਈ ਲੇਪ (ਅਰਥਾਤ ਪ੍ਰਭਾਵ) ਨਹੀਂ ਲਗਦਾ।੧। ਹਰਿ ਦਾ ਸੇਵਕ ਸਦਾ ਹੀ (ਮਾਇਆ ਦੇ ਪ੍ਰਭਾਵ ਤੋਂ) ਮੁਕਤ ਹੈ। (ਪ੍ਰਭੂ) ਜੋ ਕੁਝ ਕਰਦਾ ਹੈ, ਸੇਵਕ ਲਈ ਉਹੀ ਭਲਾ ਹੈ। (ਇਸ ਲਈ) ਸੇਵਕ ਦੀ (ਜੀਵਨ-)ਜੁਗਤ ਬਹੁਤ ਨਿਰਮਲ (ਹੁੰਦੀ ਹੈ)।੧।ਰਹਾਉ। (ਜੋ ਵਿਅਕਤੀ) ਸਭ ਕੁਝ ਤਿਆਗ ਕੇ ਹਰਿ ਦੀ ਸ਼ਰਣ ਵਿਚ ਆਇਆ ਹੈ, ਉਸ ਸੇਵਕ ਨੂੰ ਮਾਇਆ ਕਿਵੇਂ ਪ੍ਰਭਾਵਿਤ ਕਰ ਸਕਦੀ ਹੈ?।੨। ਜਿਸ (ਸੇਵਕ) ਦੇ ਮਨ ਵਿਚ ਨਾਮ ਰੂਪ ਖ਼ਜ਼ਾਨਾ (ਮੌਜੂਦ) ਹੈ, ਉਸ ਨੂੰ ਸੁਪਨੇ ਵਿਚ ਵੀ ਚਿੰਤਾ ਨਹੀਂ ਹੋ ਸਕਦੀ।੩। ਨਾਨਕ ਦਾ ਕਥਨ ਹੈ ਕਿ (ਜਿਸ ਮਨੁੱਖ ਨੇ) ਪੂਰਾ ਗੁਰੂ ਪ੍ਰਾਪਤ ਕਰ ਲਿਆ ਹੈ, (ਉਸ ਨੇ ਆਪਣਾ) ਸਾਰਾ ਭਰਮ ਅਤੇ ਮੋਹ ਨਸ਼ਟ ਕਰ ਲਿਆ ਹੈ।੪।੨੦।੭੧।

**ਆਸਾ ਮਹਲਾ ੫**

ਜਦੋਂ ਮੇਰਾ ਪ੍ਰਭੂ (ਮੇਰੇ ਉਤੇ) ਪ੍ਰਸੰਨ ਹੋ ਗਿਆ, ਤਾਂ ਦਸੋ, ਦੁਖ ਅਤੇ ਭਰਮ ਕਿਵੇਂ ਨੇੜੇ ਆ ਸਕਦਾ ਹੈ?।੧। (ਹੇ ਪ੍ਰਭੂ! ਮੈਂ) ਤੇਰੀ ਸ਼ੋਭਾ ਸੁਣ ਸੁਣ ਕੇ ਜੀਉਂਦਾ ਹਾਂ। (ਮਿਹਰ ਕਰਕੇ) ਮੈਂ ਨਿਰਗੁਣੀ ਨੂੰ ਤਾਰ ਲਵੋ।੧।ਰਹਾਉ। ਸਤਿਗੁਰੂ ਦਾ ਮੰਤ੍ਰ ਜਪ ਕੇ (ਮੈਂ) ਇਹ ਫਲ ਪ੍ਰਾਪਤ ਕੀਤਾ ਹੈ ਕਿ ਮੇਰਾ ਦੁਖ ਮਿਟ ਗਿਆ ਹੈ ਅਤੇ ਚਿੰਤਾ ਭੁਲ ਗਈ ਹੈ।੨। (ਹੇ ਭਾਈ!) ਉਹੀ (ਪ੍ਰਭੂ) ਸਤਿ ਸਰੂਪ ਹੈ, ਉਹੀ ਸਦਾ ਸਥਾਈ ਹੈ। (ਉਸ ਨੂੰ) ਸਦਾ ਸਿਮਰਦਾ ਰਹਿ (ਅਤੇ ਮਾਲਾ ਵਾਂਗ) ਪਰੋ ਕੇ ਗਲੇ ਵਿਚ ਪਾਈ ਰਖ।੩। ਨਾਨਕ ਦਾ ਕਥਨ ਹੈ ਕਿ ਜਿਸ ਦੇ ਮਨ ਵਿਚ ਹਰਿ ਨਾਮ ਆ ਵਸਦਾ ਹੈ, (ਉਸ ਦਾ) ਕਿਹੜਾ ਕੰਮ (ਕਰਨੋ ਬਾਕੀ ਰਹਿ ਜਾਂਦਾ ਹੈ?)।੪।੨੧।੭੨।

**ਆਸਾ ਮਹਲਾ ੫**

(ਹੇ ਜਿਗਿਆਸੂ! ਮਾਇਆ ਤੋਂ ਪ੍ਰਭਾਵਿਤ ਵਿਅਕਤੀ) ਕਾਮ, ਕ੍ਰੋਧ ਅਤੇ ਹੰਕਾਰ ਵਿਚ ਖੁਆਰ ਹੁੰਦੇ ਰਹਿੰਦੇ ਹਨ। (ਪਰ) ਹਰਿ ਦੇ ਨਾਮ ਦਾ ਸਿਮਰਨ ਕਰਕੇ ਹਰਿ ਦੇ ਸੇਵਕ (ਇਨ੍ਹਾਂ ਬੰਧਨਾਂ ਤੋਂ) ਖ਼ਲਾਸ ਹੋ ਜਾਂਦੇ ਹਨ।੧। ਮਾਇਆ ਦੇ ਨਸ਼ੇ ਵਿਚ ਗੜੂੰਦ (ਵਿਅਕਤੀ) ਸੁਤੇ ਰਹਿੰਦੇ ਹਨ। (ਪਰ) ਭਗਤ ਲੋਕ ਹਰਿ ਦੇ ਸਿਮਰਨ ਵਿਚ ਮਗਨ ਹੋ ਕੇ ਜਾਗਦੇ ਰਹਿੰਦੇ ਹਨ (ਭਾਵ-ਮਾਇਆ ਦੇ ਪ੍ਰਭਾਵ ਤੋਂ ਸਚੇਤ ਰਹਿੰਦੇ ਹਨ)।੧।ਰਹਾਉ। (ਮਾਇਆ ਤੋਂ ਪ੍ਰਭਾਵਿਤ ਵਿਅਕਤੀ) ਮੋਹ ਅਤੇ ਭਰਮ ਵਿਚ ਪਏ ਬਹੁਤ ਜੂਨਾਂ ਵਿਚ ਫਿਰਦੇ ਹਨ। (ਪਰ ਹਰਿ ਦਾ) ਭਗਤ ਹਰਿ-ਚਰਣਾਂ ਦੀ ਆਰਾਧਨਾ ਕਰਦੇ ਹੋਏ ਸਥਿਰ ਰਹਿੰਦੇ ਹਨ।੨। (ਇਹ) ਘਰ ਮੇਰਾ ਹੈ—(ਇਹ ਮੋਹ) ਬੰਧਨ ਅੰਨ੍ਹੇ ਖੂਹ ਵਰਗਾ ਹੈ (ਇਸ ਵਿਚੋਂ ਬਚ ਨਿਕਲਣਾ ਸਰਲ ਨਹੀਂ ਹੈ)। ਸੰਤ ਲੋਕ (ਮੋਹ ਬੰਧਨ ਤੋਂ) ਮੁਕਤ ਹਨ (ਕਿਉਂਕਿ ਉਹ) ਪ੍ਰਭੂ ਨੂੰ (ਆਪਣੇ) ਨੇੜੇ ਸਮਝਦੇ ਹਨ।੩। ਨਾਨਕ ਦਾ ਕਥਨ ਹੈ ਕਿ ਜੋ ਪ੍ਰਭੂ ਦੀ ਸ਼ਰਣ (ਵਿਚ ਪਿਆ ਹੈ), ਉਹ ਇਸ ਲੋਕ ਵਿਚ ਸੁਖ (ਪਾਉਂਦਾ ਹੈ ਅਤੇ ਉਸ ਦੀ) ਪਰਲੋਕ ਵਿਚ ਵਿਚ ਵੀ ਗਤਿ ਹੁੰਦੀ ਹੈ।੪।੨੨।੭੩।

**ਆਸਾ ਮਹਲਾ ੫**

(ਹੇ ਪ੍ਰਭੂ!) ਤੂੰ ਮੇਰੇ ਲਈ (ਦਰਿਆ ਦੀ) ਲਹਿਰ ਹੈਂ ਅਤੇ ਮੈਂ ਤੁਹਾਡੇ (ਵਿਚ ਰਹਿਣ ਵਾਲੀ) ਮਛਲੀ ਹਾਂ। ਤੂੰ ਮੇਰਾ ਮਾਲਕ ਹੈਂ ਅਤੇ ਮੈਂ (ਦਾਸ) ਤੇਰੇ ਦੁਆਰ (ਉਤੇ ਆਇਆ ਹਾਂ)।੧। ਤੂੰ ਮੇਰਾ

ਤੂੰ ਮੇਰਾ ਕਰਤਾ ਹਉ ਸੇਵਕੁ ਤੇਰਾ ॥ ਸਰਣਿ ਗਹੀ ਪ੍ਰਭ ਗੁਨੀ ਗਹੇਰਾ ॥੧॥ ਰਹਾਉ॥
ਤੂ ਮੇਰਾ ਜੀਵਨੁ ਤੂ ਆਧਾਰੁ ॥ ਤੁਝਹਿ ਪੇਖਿ ਬਿਗਸੈ ਕਉਲਾਰੁ ॥੨॥
ਤੂ ਮੇਰੀ ਗਤਿ ਪਤਿ ਤੂ ਪਰਵਾਨੁ ॥ ਤੂ ਸਮਰਥੁ ਮੈ ਤੇਰਾ ਤਾਣੁ ॥੩॥
ਅਨਦਿਨੁ ਜਪਉ ਨਾਮ ਗੁਣਤਾਸਿ ॥ ਨਾਨਕ ਕੀ ਪ੍ਰਭ ਪਹਿ ਅਰਦਾਸਿ ॥੪॥੨੩॥੭੪॥

ਆਸਾ ਮਹਲਾ ੫ ॥
ਰੋਵਨਹਾਰੈ ਝੂਠੁ ਕਮਾਨਾ ॥ ਹਸਿ ਹਸਿ ਸੋਗੁ ਕਰਤ ਬੇਗਾਨਾ ॥੧॥
ਕੋ ਮੂਆ ਕਾ ਕੈ ਘਰਿ ਗਾਵਨੁ ॥ ਕੋ ਰੋਵੈ ਕੋ ਹਸਿ ਹਸਿ ਪਾਵਨੁ ॥੧॥ ਰਹਾਉ ॥
ਬਾਲ ਬਿਵਸਥਾ ਤੇ ਬਿਰਧਾਨਾ ॥ ਪਹੁਚਿ ਨ ਮੂਕਾ ਫਿਰਿ ਪਛੁਤਾਨਾ ॥੨॥
ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ ॥ ਨਰਕ ਸੁਰਗ ਫਿਰਿ ਫਿਰਿ ਅਉਤਾਰਾ ॥੩॥
ਕਹੁ ਨਾਨਕ ਜੋ ਲਾਇਆ ਨਾਮ ॥ ਸਫਲ ਜਨਮੁ ਤਾ ਕਾ ਪਰਵਾਨ ॥੪॥੨੪॥੭੫॥

ਆਸਾ ਮਹਲਾ ੫ ॥
ਸੋਇ ਰਹੀ ਪ੍ਰਭ ਖਬਰਿ ਨ ਜਾਨੀ ॥ ਭੋਰੁ ਭਇਆ ਬਹੁਰਿ ਪਛੁਤਾਨੀ ॥੧॥
ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉ ਰੀ ॥
ਪ੍ਰਭ ਮਿਲਬੇ ਕੀ ਲਾਲਸਾ ਤਾ ਤੇ ਆਲਸੁ ਕਹਾ ਕਰਉ ਰੀ ॥੧॥ ਰਹਾਉ ॥
ਕਰ ਮਹਿ ਅੰਮ੍ਰਿਤੁ ਆਣਿ ਨਿਸਾਰਿਓ ॥ ਖਿਸਰਿ ਗਇਓ ਭੂਮ ਪਰਿ ਡਾਰਿਓ ॥੨॥
ਸਾਦਿ ਮੋਹਿ ਲਾਦੀ ਅਹੰਕਾਰੇ ॥ ਦੋਸੁ ਨਾਹੀ ਪ੍ਰਭ ਕਰਣੈਹਾਰੇ ॥੩॥
ਸਾਧਸੰਗਿ ਮਿਟੇ ਭਰਮ ਅੰਧਾਰੇ ॥ ਨਾਨਕ ਮੇਲੀ ਸਿਰਜਣਹਾਰੇ ॥੪॥੨੫॥੭੬॥

ਆਸਾ ਮਹਲਾ ੫ ॥
ਚਰਨ ਕਮਲ ਕੀ ਆਸ ਪਿਆਰੇ ॥ ਜਮਕੰਕਰ ਨਸਿ ਗਏ ਵਿਚਾਰੇ ॥੧॥
ਤੂ ਚਿਤਿ ਆਵਹਿ ਤੇਰੀ ਮਇਆ ॥ ਸਿਮਰਤ ਨਾਮ ਸਗਲ ਰੋਗ ਖਇਆ ॥੧॥ ਰਹਾਉ ॥
ਅਨਿਕ ਦੂਖ ਦੇਵਹਿ ਅਵਰਾ ਕਉ ॥ ਪਹੁਚਿ ਨ ਸਾਕਹਿ ਜਨ ਤੇਰੇ ਕਉ ॥੨॥
ਦਰਸ ਤੇਰੇ ਕੀ ਪਿਆਸ ਮਨਿ ਲਾਗੀ ॥ ਸਹਜ ਅਨੰਦ ਬਸੈ ਬੈਰਾਗੀ ॥੩॥
ਨਾਨਕ ਕੀ ਅਰਦਾਸਿ ਸੁਣੀਜੈ ॥ ਕੇਵਲ ਨਾਮੁ ਰਿਦੇ ਮਹਿ ਦੀਜੈ ॥੪॥੨੬॥੭੭॥

ਕਰਤਾ ਹੈਂ ਅਤੇ ਮੈਂ ਤੇਰਾ ਸੇਵਕ ਹਾਂ। ਹੇ ਗੁਣੀ-ਗਹੀਰ ਪ੍ਰਭੂ! ਮੈਂ ਤੇਰੇ ਸ਼ਰਣ ਗ੍ਰਹਿਣ ਕੀਤੀ ਹੈ।੧।ਰਹਾਉ। ਤੂੰ ਮੇਰਾ ਜੀਵਨ ਹੈਂ, ਤੂੰ (ਮੇਰੇ ਜੀਵਨ ਦਾ) ਆਧਾਰ ਹੈਂ। ਤੈਨੂੰ ਵੇਖ ਕੇ (ਮੇਰਾ ਹਿਰਦਾ) ਕਮਲ ਦੇ ਫੁਲ ਵਾਂਗ ਖਿੜ ਜਾਂਦਾ ਹੈ।੨। ਤੂੰ ਮੇਰੇ (ਜੀਵਨ ਦੀ) ਗਤ ਅਤੇ ਪਤ ਹੈਂ ਅਤੇ ਤੂੰ ਹੀ (ਮੈਨੂੰ) ਪ੍ਰਵਾਨ ਕਰਨ ਵਾਲਾ ਹੈਂ। ਤੂੰ (ਸਭ ਪੱਖੋਂ) ਸਮਰਥ ਹੈ ਅਤੇ ਤੇਰਾ ਹੀ ਮੈਨੂੰ ਤ੍ਰਾਣ ਹੈ।੩। ਨਾਨਕ ਦੀ ਪ੍ਰਭੂ ਪਾਸ ਅਰਦਾਸ ਹੈ ਕਿ (ਮੈਂ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦਾ ਹਰ ਵੇਲੇ ਨਾਮ ਜਪਦਾ ਰਹਾਂ।੪।੨੩।੭੪।

**ਆਸਾ ਮਹਲਾ ੫**

(ਕਿਸੇ ਦੇ ਮਰਨ 'ਤੇ) ਰੋਣ ਵਾਲਾ (ਸੰਬੰਧੀ) ਝੂਠਾ ਰੁਦਨ ਕਰ ਰਿਹਾ ਹੈ (ਕਿਉਂਕਿ ਉਹ ਕੇਵਲ ਆਪਣੇ ਦੁਖ ਨੂੰ ਰੋ ਰਿਹਾ ਹੈ)। ਬੇਗਾਨਾ ਵਿਅਕਤੀ ਹਸ ਹਸ ਕੇ ਦੁਖ ਪ੍ਰਗਟ ਕਰਦਾ ਹੈ (ਕਿਉਂਕਿ ਉਸ ਨੂੰ ਵਾਸਤਵ ਵਿਚ ਕੋਈ ਦੁਖ ਨਹੀਂ ਹੋਇਆ ਹੁੰਦਾ)।੧। ਕੋਈ ਮਰ ਗਿਆ ਹੈ, ਕਿਸੇ ਦੇ ਘਰ (ਗੀਤ) ਗਾਏ ਜਾ ਰਹੇ ਹਨ? ਕੋਈ ਰੋਂਦਾ ਹੈ ਅਤੇ ਕੋਈ ਹਸ ਹਸ ਕੇ (ਖ਼ੁਸ਼ੀ) ਮਨਾਉਂਦਾ ਹੈ।੧। ਰਹਾਉ। (ਮਨੁੱਖ) ਬਾਲ ਅਵਸਥਾ ਤੋਂ ਬਿਰਧ ਹੋ ਜਾਂਦਾ ਹੈ। (ਆਪਣੇ ਮਨੋਰਥ ਤਕ) ਪਹੁੰਚ ਨਹੀਂ ਸਕਦਾ, (ਪਰ ਉਮਰ) ਮੁਕ ਜਾਂਦੀ ਹੈ, ਫਿਰ ਪਛਤਾਉਂਦਾ ਹੈ।੨। (ਸਾਰਾ) ਸੰਸਾਰ ਤਿੰਨ ਗੁਣਾਂ (ਰਜੋ, ਸਤੋ, ਤਮੋ) ਵਿਚ ਵਰਤ ਰਿਹਾ ਹੈ। ਬਾਰ ਬਾਰ ਨਰਕ ਅਤੇ ਸੁਅਰਗ ਵਿਚ ਪੈਂਦਾ ਹੈ (ਅਰਥਾਤ ਉਤਰਦਾ ਹੈ)।੩। ਨਾਨਕ ਦਾ ਕਥਨ ਹੈ ਕਿ (ਪ੍ਰਭੂ ਨੇ) ਜਿਸ ਨੂੰ ਨਾਮ-ਸਿਮਰਨ ਵਿਚ ਲਗਾ ਦਿੱਤਾ ਹੈ, ਉਸ ਦਾ ਜਨਮ ਸਫਲ ਹੋ ਜਾਂਦਾ ਹੈ ਅਤੇ (ਪ੍ਰਭੂ ਦੇ ਦੁਆਰ ਉਤੇ) ਪ੍ਰਵਾਨ ਚੜ੍ਹ ਜਾਂਦਾ ਹੈ।੪।੨੪।੭੫।

**ਆਸਾ ਮਹਲਾ ੫**

(ਹੇ ਸਖੀ! ਜੋ ਇਸਤਰੀ ਮਾਇਆ ਦੇ ਪ੍ਰਭਾਵ ਵਿਚ) ਸੁਤੀ ਰਹੀ ਅਤੇ ਪ੍ਰਭੂ ਦੀ ਖ਼ਬਰ-ਸਾਰ ਨ ਜਾਣੀ। (ਜਦ) ਸਵੇਰ ਹੋਈ (ਭਾਵ-ਉਮਰ ਮੁਕ ਗਈ), ਫਿਰ ਪਛਤਾਉਣ ਲਗੀ।੧। ਹੇ ਸਖੀ! ਪ੍ਰੀਤਮ ਦੇ ਪ੍ਰੇਮ ਕਾਰਣ ਸਹਿਜ ਢੰਗ ਨਾਲ (ਮੈਂ) ਮਨ ਵਿਚ ਆਨੰਦ ਬਣਾਈ ਰਖਦੀ ਹਾਂ। (ਮੇਰੇ ਮਨ ਵਿਚ) ਪ੍ਰਭੂ ਨੂੰ ਮਿਲਣ ਦੀ ਤਾਂਘ ਹੈ, ਇਸ ਕਰਕੇ (ਉਸ ਨੂੰ ਸਿਮਰਨ ਵਿਚ) ਆਲਸ ਕਿਵੇਂ ਕਰ ਸਕਦੀ ਹਾਂ?।੧।ਰਹਾਉ। (ਪ੍ਰਭੂ-ਪ੍ਰੀਤਮ ਨੇ ਆਪ ਹੀ ਜੀਵ-ਇਸਤਰੀ ਦੇ) ਹੱਥਾਂ ਵਿਚ ਅੰਮ੍ਰਿਤ ਲਿਆ ਕੇ ਪਾਇਆ (*ਨਿਸਾਰਿਓ*), (ਪਰ ਆਲਸ ਕਰਕੇ ਉਹ) ਤਿਲਕ ਗਿਆ ਅਤੇ ਧਰਤੀ ਉਤੇ ਡਿਗ ਪਿਆ।੨। (ਜੀਵ-ਇਸਤਰੀ ਆਪ ਹੀ ਮਾਇਆ ਦੇ) ਸੁਆਦ, ਮੋਹ ਅਤੇ ਹੰਕਾਰ ਵਿਚ ਲਦੀ ਹੋਈ ਸੀ। (ਇਸ ਵਿਚ) ਕਰਤਾ ਪੁਰਖ ਦਾ ਕੋਈ ਦੋਸ਼ ਨਹੀਂ।੩। ਸਾਧ-ਸੰਗਤ ਦੁਆਰਾ ਭਰਮਾਂ ਦਾ ਅੰਧਕਾਰ ਮਿਟ ਗਿਆ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੇ (ਆਪ ਉਸ ਨੂੰ) ਨਾਲ ਮਿਲਾ ਲਿਆ।੪।੨੫।੭੬।

**ਆਸਾ ਮਹਲਾ ੫**

ਹੇ ਪਿਆਰੇ (ਪ੍ਰਭੂ! ਮੈਨੂੰ ਤੇਰੇ) ਚਰਣ-ਕਮਲਾਂ ਦੀ ਆਸ ਹੈ। (ਇਹ ਜਾਣ ਕੇ) ਜਮ ਦੇ ਵਿਚਾਰੇ ਦੂਤ ਭਜ ਗਏ ਹਨ।੧। (ਹੇ ਪ੍ਰਭੂ! ਜੇ) ਤੂੰ ਚਿਤ ਵਿਚ ਆਉਂਦਾ ਹੈ, (ਤਾਂ ਇਹ ਤੇਰੀ) ਮਿਹਰ ਹੈ। ਨਾਮ ਦੇ ਸਿਮਰਨ ਨਾਲ ਸਾਰਾ ਰੋਗ ਨਸ਼ਟ ਹੋ ਗਿਆ ਹੈ।੧।ਰਹਾਉ। (ਜਮ ਦੇ ਦੂਤ) ਹੋਰਨਾਂ ਨੂੰ ਬਹੁਤ ਦੁਖ ਦਿੰਦੇ ਹਨ, (ਪਰ) ਤੇਰੇ ਸੇਵਕ ਪਾਸ ਪਹੁੰਚ ਨਹੀਂ ਸਕਦੇ।੨। (ਜਿਸ ਸਾਧਕ ਦੇ) ਮਨ ਵਿਚ ਤੇਰੇ ਦਰਸ਼ਨ ਦੀ ਪਿਆਸ ਲਗ ਜਾਂਦੀ ਹੈ, (ਉਹ) ਵੈਰਾਗਵਾਨ (ਸਾਧਕ) ਸਹਿਜ ਆਨੰਦ ਦੀ (ਆਤਮਿਕ) ਅਵਸਥਾ ਵਿਚ ਵਸਦਾ ਹੈ।੩। (ਹੇ ਪ੍ਰਭੂ!) ਨਾਨਕ ਦੀ ਅਰਦਾਸ ਸੁਣੋ। (ਮੇਰੇ) ਹਿਰਦੇ ਵਿਚ ਕੇਵਲ ਨਾਮ ਵਸਾ ਦਿਓ।੪।੨੬।੭੭।

ਆਸਾ ਮਹਲਾ ੫ ॥
ਮਨੁ ਤ੍ਰਿਪਤਾਨੋ ਮਿਟੇ ਜੰਜਾਲ ॥ ਪ੍ਰਭੁ ਅਪੁਨਾ ਹੋਇਆ ਕਿਰਪਾਲ ॥੧॥
ਸੰਤ ਪ੍ਰਸਾਦਿ ਭਲੀ ਬਨੀ ॥
ਜਾ ਕੈ ਗ੍ਰਿਹਿ ਸਭੁ ਕਿਛੁ ਹੈ ਪੂਰਨੁ ਸੋ ਭੇਟਿਆ ਨਿਰਭੈ ਧਨੀ ॥੧॥ ਰਹਾਉ ॥
ਨਾਮੁ ਦ੍ਰਿੜਾਇਆ ਸਾਧ ਕ੍ਰਿਪਾਲ ॥ ਮਿਟਿ ਗਈ ਭੂਖ ਮਹਾ ਬਿਕਰਾਲ ॥੨॥
ਠਾਕੁਰਿ ਅਪੁਨੈ ਕੀਨੀ ਦਾਤਿ ॥ ਜਲਨਿ ਬੁਝੀ ਮਨਿ ਹੋਈ ਸਾਂਤਿ ॥੩॥
ਮਿਟਿ ਗਈ ਭਾਲ ਮਨੁ ਸਹਜਿ ਸਮਾਨਾ ॥ ਨਾਨਕ ਪਾਇਆ ਨਾਮ ਖਜਾਨਾ ॥੪॥੨੭॥੭੮॥

ਆਸਾ ਮਹਲਾ ੫ ॥
ਠਾਕੁਰ ਸਿਉ ਜਾ ਕੀ ਬਨਿ ਆਈ ॥ ਭੋਜਨ ਪੂਰਨ ਰਹੇ ਅਘਾਈ ॥੧॥
ਕਛੂ ਨ ਥੋਰਾ ਹਰਿ ਭਗਤਨ ਕਉ ॥ ਖਾਤ ਖਰਚਤ ਬਿਲਛਤ ਦੇਵਨ ਕਉ ॥੧॥ ਰਹਾਉ॥
ਜਾ ਕਾ ਧਨੀ ਅਗਮ ਗੁਸਾਈ ॥ ਮਾਨੁਖ ਕੀ ਕਹੁ ਕੇਤ ਚਲਾਈ ॥੨॥
ਜਾ ਕੀ ਸੇਵਾ ਦਸ ਅਸਟ ਸਿਧਾਈ ॥ ਪਲਕ ਦਿਸਟਿ ਤਾ ਕੀ ਲਾਗਹੁ ਪਾਈ ॥੩॥
ਜਾ ਕਉ ਦਇਆ ਕਰਹੁ ਮੇਰੇ ਸੁਆਮੀ ॥
ਕਹੁ ਨਾਨਕ ਨਾਹੀ ਤਿਨ ਕਾਮੀ ॥੪॥੨੮॥੭੯॥

ਆਸਾ ਮਹਲਾ ੫ ॥
ਜਉ ਮੈ ਅਪੁਨਾ ਸਤਿਗੁਰੁ ਧਿਆਇਆ ॥ ਤਬ ਮੇਰੈ ਮਨਿ ਮਹਾ ਸੁਖੁ ਪਾਇਆ ॥੧॥
ਮਿਟਿ ਗਈ ਗਣਤ ਬਿਨਾਸਿਉ ਸੰਸਾ ॥ ਨਾਮਿ ਰਤੇ ਜਨ ਭਏ ਭਗਵੰਤਾ ॥੧॥ ਰਹਾਉ ॥
ਜਉ ਮੈ ਅਪੁਨਾ ਸਾਹਿਬੁ ਚੀਤਿ ॥ ਤਉ ਭਉ ਮਿਟਿਓ ਮੇਰੇ ਮੀਤ ॥੨॥
ਜਉ ਮੈ ਓਟ ਗਹੀ ਪ੍ਰਭ ਤੇਰੀ ॥ ਤਾਂ ਪੂਰਨ ਹੋਈ ਮਨਸਾ ਮੇਰੀ ॥੩॥
ਦੇਖਿ ਚਲਿਤ ਮਨਿ ਭਏ ਦਿਲਾਸਾ ॥ ਨਾਨਕ ਦਾਸ ਤੇਰਾ ਭਰਵਾਸਾ ॥੪॥੨੯॥੮੦॥

ਆਸਾ ਮਹਲਾ ੫ ॥
ਅਨਦਿਨੁ ਮੂਸਾ ਲਾਜੁ ਟੁਕਾਈ ॥ ਗਿਰਤ ਕੂਪ ਮਹਿ ਖਾਹਿ ਮਿਠਾਈ ॥੧॥
ਸੋਚਤ ਸਾਚਤ ਰੈਨਿ ਬਿਹਾਨੀ ॥
ਅਨਿਕ ਰੰਗ ਮਾਇਆ ਕੇ ਚਿਤਵਤ ਕਬਹੂ ਨ ਸਿਮਰੈ ਸਾਰਿੰਗਪਾਨੀ ॥੧॥ ਰਹਾਉ॥
ਦ੍ਰੁਮ ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ ॥ ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ ॥੨॥
ਬਾਲੂ ਕਨਾਰਾ ਤਰੰਗ ਮੁਖਿ ਆਇਆ॥ ਸੋ ਥਾਨੁ ਮੂੜਿ ਨਿਹਚਲੁ ਕਰਿ ਪਾਇਆ ॥੩॥

ਆਸਾ ਮਹਲਾ ੫

(ਮੇਰੇ) ਮਨ ਦੇ ਤ੍ਰਿਪਤ ਹੋਣ ਨਾਲ (ਸਾਰੇ ਮਾਇਆਵੀ) ਜੰਜਾਲ ਮਿਟ ਗਏ ਹਨ। ਆਪਣਾ ਪ੍ਰਭੂ ਕ੍ਰਿਪਾਲ ਹੋ ਗਿਆ ਹੈ।੧। ਸੰਤ/ਗੁਰੂ ਦੀ ਕ੍ਰਿਪਾ ਨਾਲ ਚੰਗੀ (ਗੱਲ) ਬਣ ਗਈ ਹੈ। ਜਿਸ (ਪ੍ਰਭੂ ਦੇ) ਘਰ ਵਿਚ ਸਭ ਕੁਝ ਪੂਰਾ ਹੈ, ਉਹ ਨਿਰਭੈ ਪ੍ਰਭੂ (*ਧਨੀ*) (ਮੈਨੂੰ) ਮਿਲ ਪਿਆ ਹੈ।੧। ਰਹਾਉ। ਸਾਧੂ/ਗੁਰੂ ਨੇ ਕ੍ਰਿਪਾਵਾਨ ਹੋ ਕੇ (ਮੈਨੂੰ) ਨਾਮ ਦ੍ਰਿੜ੍ਹ ਕਰਾ ਦਿੱਤਾ ਹੈ। (ਜਿਸ ਕਰਕੇ ਮਾਇਆ ਦੀ) ਬਹੁਤ ਭਿਆਨਕ ਭੁਖ ਮਿਟ ਗਈ ਹੈ।੨। ਆਪਣੇ ਮਾਲਕ ਨੇ (ਇਹ) ਦਾਤ ਦਿੱਤੀ ਹੈ ਕਿ (ਮਨ ਵਿਚਲੀ ਵਿਕਾਰਾਂ ਦੀ) ਜਲਨ ਬੁਝ ਗਈ ਹੈ ਅਤੇ ਮਨ ਵਿਚ ਸ਼ਾਂਤੀ ਹੋ ਗਈ ਹੈ।੩। ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਨਾਮ ਦਾ ਖ਼ਜ਼ਾਨਾ ਪ੍ਰਾਪਤ ਹੋ ਜਾਂਦਾ ਹੈ, ਉਸ (ਸਾਧਕ ਦਾ) ਮਨ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ, (ਉਸ ਦੀ ਸੰਸਾਰਿਕ ਖ਼ਜ਼ਾਨਿਆਂ ਲਈ) ਭਾਲ ਖ਼ਤਮ ਹੋ ਜਾਂਦੀ ਹੈ।੪।੨੭।੭੮।

ਆਸਾ ਮਹਲਾ ੫

ਜਿਸ (ਸਾਧਕ ਦੀ ਆਪਣੇ) ਮਾਲਕ ਨਾਲ (ਪ੍ਰੀਤ) ਬਣ ਆਉਂਦੀ ਹੈ, (ਉਹ) ਪੂਰਣ (ਆਤਮਿਕ) ਭੋਜਨ (ਪ੍ਰਾਪਤ ਹੋ ਜਾਣ ਕਰਕੇ) ਰਜਿਆ ਰਹਿੰਦਾ ਹੈ।੧। ਹਰਿ ਦੇ ਭਗਤਾਂ ਨੂੰ ਕੋਈ ਵੀ ਥੁੜ ਨਹੀਂ ਹੁੰਦੀ। (ਉਹ) ਖਾਂਦੇ ਹਨ, ਖ਼ਰਚਦੇ ਹਨ ਅਤੇ ਆਨੰਦ ਮਾਣਦੇ ਹਨ (*ਬਿਲਛਤ*) ਅਤੇ ਦੇਣ ਲਈ ਵੀ (ਕੋਈ ਘਾਟ ਨਹੀਂ ਹੁੰਦੀ)।੧।ਰਹਾਉ। ਜਿਸ ਦਾ ਸ਼ਾਹ (*ਧਨੀ*) ਅਗਮ ਪ੍ਰਭੂ ਹੈ, (ਉਸ ਸਾਧਕ ਪ੍ਰਤਿ ਕਿਸੇ) ਮਨੁੱਖ ਦੀ ਕਿਤਨੀ ਕੁ ਚਲ ਸਕਦੀ ਹੈ (ਭਾਵ-ਨਹੀਂ ਚਲ ਸਕਦੀ)।੨। ਜਿਸ (ਪ੍ਰਭੂ) ਦੀ ਸੇਵਾ ਕਰਨ ਨਾਲ ਅੱਖ ਦੇ ਪਲਕਾਰੇ ਵਿਚ ਅਠਾਰ੍ਹਾਂ ਸਿਧੀਆਂ (ਮਿਲ ਜਾਂਦੀਆਂ ਹਨ) ਉਸ ਦੇ ਚਰਨੀ ਲਗਦੇ ਰਹੋ।੩। ਨਾਨਕ ਦਾ ਕਥਨ ਹੈ ਕਿ ਜਿਸ ਉਤੇ ਮੇਰਾ ਸੁਆਮੀ ਦਇਆ ਕਰਦਾ ਹੈ, ਉਸ ਨੂੰ ਕੋਈ ਕਮੀ ਨਹੀਂ ਹੁੰਦੀ।੪।੨੮।੭੯।

ਆਸਾ ਮਹਲਾ ੫

(ਹੇ ਜਿਗਿਆਸੂ!) ਜਦ ਮੈਂ ਆਪਣੇ ਸਤਿਗੁਰੂ ਨੂੰ ਆਰਾਧਿਆ ਤਦ ਮੇਰੇ ਮਨ ਨੇ ਬਹੁਤ ਅਧਿਕ (ਆਤਮਿਕ) ਸੁਖ ਪਾ ਲਿਆ।੧। (ਜੋ) ਸੇਵਕ ਨਾਮ ਵਿਚ ਰੰਗੇ ਗਏ, (ਉਹ) ਭਾਗਾਂ ਵਾਲੇ ਹੋ ਗਏ, (ਉਨ੍ਹਾਂ ਦੀ) ਚਿੰਤਾ (*ਗਣਤ*) ਖ਼ਤਮ ਹੋ ਗਈ ਅਤੇ ਸੰਸ਼ਾ ਨਸ਼ਟ ਹੋ ਗਿਆ।੧।ਰਹਾਉ। ਹੇ ਮੇਰੇ ਮਿਤਰ! ਜਦ ਮੈਂ ਆਪਣੇ ਮਾਲਕ ਨੂੰ ਚਿਤ (ਵਿਚ ਵਸਾਇਆ), ਤਦ (ਮੇਰਾ) ਭੈ ਮਿਟ ਗਿਆ।੨। ਹੇ ਪ੍ਰਭੂ! ਜਦ ਮੈਂ ਤੇਰੀ ਓਟ ਗ੍ਰਹਿਣ ਕਰ ਲਈ, ਤਦ ਮੇਰੀ ਮਨੋਕਾਮਨਾ ਪੂਰੀ ਹੋ ਗਈ।੩। (ਹੇ ਪ੍ਰਭੂ!) ਦਾਸ ਨਾਨਕ ਨੂੰ ਤੇਰਾ ਭਰੋਸਾ ਹੈ। (ਤੇਰੇ) ਚਰਿਤ੍ਰ ਨੂੰ ਵੇਖ ਵੇਖ ਕੇ ਮਨ ਨੂੰ ਦਿਲਾਸਾ ਹੋ ਗਿਆ ਹੈ।੪।੨੯।੮੦।

ਆਸਾ ਮਹਲਾ ੫

(ਹੇ ਮਨੁੱਖ!) ਹਰ ਰੋਜ਼ (ਮੌਤ ਰੂਪ) ਚੂਹਾ (ਤੇਰੀ ਉਮਰ ਦੀ) ਰੱਸੀ ਟੁਕ ਰਿਹਾ ਹੈ। (ਤੂੰ ਸੰਸਾਰ ਰੂਪ) ਖੂਹ ਵਿਚ ਡਿਗਿਆ ਹੋਇਆ ਵੀ ਮਿਠਾਈ ਖਾ ਰਿਹਾ ਹੈਂ (ਭਾਵ-ਮਾਇਆਵੀ ਪਦਾਰਥਾਂ ਦਾ ਭੋਗ ਕਰ ਰਿਹਾ ਹੈਂ)।੧। (ਮਨੁੱਖ ਦੇ) ਸੋਚਦਿਆਂ ਸੋਚਦਿਆਂ (ਆਯੂ ਰੂਪ) ਰਾਤ ਬੀਤ ਜਾਂਦੀ ਹੈ, (ਉਹ) ਮਾਇਆ ਦੇ ਅਨੇਕ ਮੌਜ-ਮੇਲੇ ਸੋਚਦਾ ਰਹਿੰਦਾ ਹੈ, (ਪਰ) ਪ੍ਰਭੂ (*ਸਾਰਿੰਗਪਾਨੀ*) ਨੂੰ ਕਦੇ ਵੀ ਨਹੀਂ ਸਿਮਰਦਾ।੧।ਰਹਾਉ। ਬ੍ਰਿਛ ਦੀ ਛਾਂ ਨੂੰ (ਮੂਰਖ ਮਨੁੱਖ ਨੇ) ਸਥਾਈ ਠਿਕਾਣਾ ਬਣਾ ਲਿਆ ਹੈ। (ਇਕ ਪਾਸੇ ਉਹ) ਮੌਤ ਦੀ ਫਾਹੀ (ਵਿਚ ਫਸਿਆ ਹੋਇਆ ਹੈ) (ਅਤੇ ਦੂਜੇ ਪਾਸੇ) (ਮਾਇਆ (*ਸਕਤ*) ਨੇ ਬਾਣ (*ਸਰੁ*) ਕਸਿਆ ਹੋਇਆ ਹੈ।੨। (ਮਨੁੱਖ ਦਾ ਉਮਰ ਰੂਪ) ਰੇਤ ਦਾ ਕੰਢਾ (ਨਦੀ ਦੀ) ਲਹਿਰ ਦੇ ਮੂੰਹ ਵਿਚ ਆਇਆ ਹੋਇਆ ਹੈ, ਉਸ ਸਥਾਨ ਨੂੰ ਮੂਰਖ ਨੇ ਸਥਾਈ (ਠਿਕਾਣੇ) ਵਜੋਂ ਸਮਝ ਲਿਆ

ਸਾਧਸੰਗਿ ਜਪਿਓ ਹਰਿ ਰਾਇ ॥ਨਾਨਕ ਜੀਵੈ ਹਰਿ ਗੁਣ ਗਾਇ ॥੪॥੩੦॥੯੧॥

ਆਸਾ ਮਹਲਾ ੫ ਦੁਤੁਕੇ ੯ ॥
ਉਨ ਕੈ ਸੰਗਿ ਤੂ ਕਰਤੀ ਕੇਲ ॥ ਉਨ ਕੈ ਸੰਗਿ ਹਮ ਤੁਮ ਸੰਗਿ ਮੇਲ ॥
ਉਨ੍ ਕੈ ਸੰਗਿ ਤੁਮ ਸਭੁ ਕੋਊ ਲੋਰੈ ॥ ਓਸੁ ਬਿਨਾ ਕੋਊ ਮੁਖੁ ਨਹੀ ਜੋਰੈ ॥੧॥
ਤੇ ਬੈਰਾਗੀ ਕਹਾ ਸਮਾਏ ॥ ਤਿਸੁ ਬਿਨੁ ਤੁਹੀ ਦੁਹੇਰੀ ਰੀ ॥੧॥ ਰਹਾਉ ॥
ਉਨ੍ ਕੈ ਸੰਗਿ ਤੂ ਗ੍ਰਿਹ ਮਹਿ ਮਾਹਰਿ ॥ ਉਨ੍ ਕੈ ਸੰਗਿ ਤੂ ਹੋਈ ਹੈ ਜਾਹਰਿ ॥
ਉਨ੍ ਕੈ ਸੰਗਿ ਤੂ ਰਖੀ ਪਪੋਲਿ ॥ ਓਸੁ ਬਿਨਾ ਤੂੰ ਛੁਟਕੀ ਰੋਲਿ ॥੨॥
ਉਨ੍ ਕੈ ਸੰਗਿ ਤੇਰਾ ਮਾਨੁ ਮਹਤੁ ॥ ਉਨ੍ ਕੈ ਸੰਗਿ ਤੁਮ ਸਾਕੁ ਜਗਤੁ ॥
ਉਨ੍ ਕੈ ਸੰਗਿ ਤੇਰੀ ਸਭ ਬਿਧਿ ਥਾਟੀ ॥ ਓਸੁ ਬਿਨਾ ਤੂੰ ਹੋਈ ਹੈ ਮਾਟੀ ॥੩॥
ਓਹੁ ਬੈਰਾਗੀ ਮਰੈ ਨ ਜਾਇ ॥ ਹੁਕਮੇ ਬਾਧਾ ਕਾਰ ਕਮਾਇ ॥
ਜੋੜਿ ਵਿਛੋੜੇ ਨਾਨਕ ਥਾਪਿ ॥ ਅਪਨੀ ਕੁਦਰਤਿ ਜਾਣੈ ਆਪਿ ॥੪॥੩੧॥੯੨॥

ਆਸਾ ਮਹਲਾ ੫ ॥
ਨਾ ਓਹੁ ਮਰਤਾ ਨਾ ਹਮ ਡਰਿਆ ॥ ਨਾ ਓਹੁ ਬਿਨਸੈ ਨਾ ਹਮ ਕੜਿਆ ॥
ਨਾ ਓਹੁ ਨਿਰਧਨੁ ਨਾ ਹਮ ਭੂਖੇ ॥ ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥
ਅਵਰੁ ਨ ਕੋਊ ਮਾਰਨਵਾਰਾ ॥ ਜੀਅਉ ਹਮਾਰਾ ਜੀਉ ਦੇਨਹਾਰਾ ॥੧॥ ਰਹਾਉ ॥
ਨਾ ਉਸੁ ਬੰਧਨ ਨਾ ਹਮ ਬਾਧੇ ॥ ਨਾ ਉਸੁ ਧੰਧਾ ਨਾ ਹਮ ਧਾਧੇ ॥
ਨਾ ਉਸੁ ਮੈਲੁ ਨ ਹਮ ਕਉ ਮੈਲਾ ॥ ਓਸੁ ਅਨੰਦੁ ਤ ਹਮ ਸਦ ਕੇਲਾ ॥੨॥
ਨਾ ਉਸੁ ਸੋਚੁ ਨ ਹਮ ਕਉ ਸੋਚਾ ॥ ਨਾ ਉਸੁ ਲੇਪੁ ਨ ਹਮ ਕਉ ਪੋਚਾ ॥
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥ ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥੩॥
ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥
ਨਾਨਕ ਗੁਰਿ ਖੋਏ ਭ੍ਰਮ ਭੰਗਾ ॥ ਹਮ ਓਇ ਮਿਲਿ ਹੋਏ ਇਕ ਰੰਗਾ ॥੪॥੩੨॥੯੩॥

ਆਸਾ ਮਹਲਾ ੫ ॥
ਅਨਿਕ ਭਾਂਤਿ ਕਰਿ ਸੇਵਾ ਕਰੀਐ ॥ ਜੀਉ ਪ੍ਰਾਨ ਧਨੁ ਆਗੈ ਧਰੀਐ ॥
ਪਾਨੀ ਪਖਾ ਕਰਉ ਤਜਿ ਅਭਿਮਾਨੁ ॥ ਅਨਿਕ ਬਾਰ ਜਾਈਐ ਕੁਰਬਾਨੁ ॥੧॥
ਸਾਈ ਸੁਹਾਗਣਿ ਜੋ ਪ੍ਰਭ ਭਾਈ ॥ ਤਿਸ ਕੈ ਸੰਗਿ ਮਿਲਉ ਮੇਰੀ ਮਾਈ ॥੧॥ ਰਹਾਉ॥

ਹੈ।੩।(ਜਿਸ ਮਨੁੱਖ ਨੇ) ਸਾਧ-ਸੰਗ ਵਿਚ ਹਰਿ ਰਾਜੇ ਦਾ ਨਾਮ ਜਪਿਆ ਹੈ, ਨਾਨਕ (ਦਾ ਕਥਨ ਹੈ ਕਿ ਉਹ) ਹਰਿ ਦੇ ਗੁਣਾਂ ਦਾ ਗਾਇਨ ਕਰਕੇ ਜੀਉਂਦਾ ਹੈ।੪।੩੦।੯੧।

**ਆਸਾ ਮਹਲਾ ੫ ਦੁਤੁਕੇ ੯**

(ਹੇ ਕਾਇਆ!) ਤੂੰ ਉਸ (ਜੀਵਾਤਮਾ) ਦੇ ਸੰਪਰਕ ਵਿਚ ਆ ਕੇ (ਕਈ ਪ੍ਰਕਾਰ ਦੇ) ਚੋਜ ਕਰਦੀ ਹੈਂ। ਉਸ ਦੀ ਸੰਗਤ ਕਰਕੇ ਤੇਰਾ ਸਭ ਨਾਲ ਮੇਲ-ਜੋਲ (ਬਣਦਾ ਹੈ)। ਉਸ ਦੀ ਸੰਗਤ ਕਰਕੇ ਤੈਨੂੰ ਸਭ ਕੋਈ ਚਾਹੁੰਦਾ ਹੈ। ਉਸ ਤੋਂ ਬਿਨਾ (ਤੇਰੇ ਨਾਲ) ਕੋਈ ਮੂੰਹ ਤਕ ਨਹੀਂ ਜੋੜਦਾ (ਅਰਥਾਤ ਮੱਥੇ ਨਹੀਂ ਲਗਾਉਂਦਾ)।੧। ਤੇਰੇ ਤੋਂ ਵੈਰਾਗਵਾਨ ਹੋ ਕੇ (ਉਹ ਪਤਾ ਨਹੀਂ) ਕਿਥੇ ਚਲਾ ਜਾਂਦਾ ਹੈ। ਉਸ ਤੋਂ ਬਿਨਾ ਤੂੰ ਦੁਖੀ ਹੁੰਦੀ ਹੈਂ।੧।ਰਹਾਉ। ਉਸ (ਜੀਵਾਤਮਾ) ਦੇ ਸੰਗ ਕਰਕੇ ਤੂੰ ਘਰ ਵਿਚ ਮਾਣਤਾ ਵਾਲੀ (ਬਣਦੀ ਹੈਂ)। ਉਸ ਦੇ ਸੰਗ ਕਰਕੇ ਤੂੰ (ਸੰਸਾਰ ਵਿਚ) ਪ੍ਰਗਟ ਹੋ ਰਹੀ ਹੈਂ। ਉਸ ਦੇ ਸੰਗ ਕਰਕੇ ਤੈਨੂੰ ਪਾਲਿਆ ਪੋਸਿਆ (*ਪਪੋਲਿ*) ਜਾਂਦਾ ਹੈ। ਉਸ ਤੋਂ ਬਿਨਾ ਤੂੰ ਛੁਟੜ ਹੋ ਕੇ ਰੁਲ ਜਾਂਦੀ ਹੈ।੨। ਉਸ ਦੇ ਸੰਗ ਕਰਕੇ ਤੇਰਾ ਮਾਣ ਅਤੇ ਮਹੱਤਵ ਹੈ। ਉਸ ਦੇ ਸੰਗ ਕਰਕੇ ਤੇਰਾ ਜਗਤ ਨਾਲ ਰਿਸ਼ਤਾ (ਸਥਾਪਿਤ ਹੁੰਦਾ ਹੈ)। ਉਸ ਦੇ ਸੰਗ ਕਰਕੇ ਤੇਰਾ ਸਭ ਤਰ੍ਹਾਂ ਦਾ ਠਾਠ ਹੈ। ਉਸ ਤੋਂ ਬਿਨਾ ਤੂੰ ਮਿੱਟੀ ਹੋ ਜਾਂਦੀ ਹੈਂ।੩। ਉਹ ਵੈਰਾਗਵਾਨ (ਜੀਵਾਤਮਾ) ਨ ਮਰਦਾ ਹੈ, ਨ ਹੀ ਕਿਤੇ ਜਾਂਦਾ ਹੈ। ਉਹ ਤਾਂ (ਪ੍ਰਭੂ ਦੇ) ਹੁਕਮ ਵਿਚ ਬੰਨ੍ਹਿਆ ਹੋਇਆ ਕੰਮ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਆਪ ਹੀ ਜੀਵਾਤਮਾ ਅਤੇ ਕਾਇਆ ਨੂੰ) ਜੋੜਦਾ ਹੈ ਅਤੇ (ਆਪ ਹੀ) ਵਿਛੋੜਦਾ ਹੈ (ਅਤੇ ਫਿਰ) ਸਥਾਪਿਤ ਕਰਦਾ ਹੈ। (ਉਹ ਪ੍ਰਭੂ) ਆਪਣੀ ਕੁਦਰਤ ਨੂੰ ਆਪ ਹੀ ਜਾਣਦਾ ਹੈ।੪।੩੧।੯੨।

**ਆਸਾ ਮਹਲਾ ੫**

ਉਹ (ਪ੍ਰਭੂ ਕਦੇ) ਮਰਦਾ ਨਹੀਂ ਹੈ (ਅਤੇ ਸਾਡੇ ਅੰਦਰ ਵੀ ਉਸੇ ਦਾ ਅੰਸ਼ ਹੋਣ ਕਾਰਣ ਮੌਤ ਤੋਂ) ਅਸੀਂ ਵੀ ਨਹੀਂ ਡਰਦੇ। ਉਹ ਕਦੇ ਨਸ਼ਟ ਨਹੀਂ ਹੁੰਦਾ, ਅਸੀਂ ਵੀ (ਨਸ਼ਟ ਹੋਣ ਬਾਰੇ) ਚਿੰਤਤ ਨਹੀਂ ਹਾਂ। ਉਹ ਨਿਰਧਨ ਨਹੀਂ ਹੈ, ਅਸੀਂ ਵੀ ਭੁਖੇ ਨਹੀਂ ਹਾਂ। ਉਸ ਨੂੰ (ਕੋਈ) ਦੁਖ ਨਹੀਂ ਹੈ, ਨ ਸਾਨੂੰ ਕੋਈ ਦੁਖ ਹੈ।੧। (ਇਸ ਸੰਸਾਰ ਵਿਚ ਪ੍ਰਭੂ ਤੋਂ ਬਿਨਾ) ਹੋਰ ਕੋਈ ਮਾਰਨ ਵਾਲਾ ਨਹੀਂ ਹੈ। ਜੀਉਂਦਾ ਰਹੇ ਸਾਨੂੰ ਜੀਵਨ ਦੇਣ ਵਾਲਾ।੧।ਰਹਾਉ। ਨ ਉਸ ਨੂੰ ਬੰਧਨ ਹੈ, ਨ ਹੀ ਅਸੀਂ ਬੰਨ੍ਹੇ ਹੋਏ ਹਾਂ। ਨ ਉਸ ਨੂੰ (ਉਲਝਾਉਣ ਵਾਲਾ ਕੋਈ) ਧੰਧਾ ਹੈ, ਨ ਹੀ ਅਸੀਂ ਧੰਧੇ ਵਿਚ ਫਸੇ ਹੋਏ ਹਾਂ। ਨ ਉਸ ਨੂੰ (ਵਿਕਾਰਾਂ ਦੀ) ਮੈਲ ਲਗੀ ਹੈ, ਨ ਹੀ ਸਾਨੂੰ ਕੋਈ ਮੈਲ ਲਗਦੀ ਹੈ। (ਜੇ) ਉਹ (ਸਦਾ) ਆਨੰਦੀ ਅਵਸਥਾ ਵਿਚ ਹੈ, ਤਾਂ ਅਸੀਂ ਵੀ ਸਦਾ ਪ੍ਰਸੰਨ (*ਕੇਲਾ*) ਹਾਂ।੨। ਉਸ ਨੂੰ ਕੋਈ ਚਿੰਤਾ ਨਹੀਂ, ਸਾਨੂੰ ਵੀ ਕੋਈ ਚਿੰਤਾ ਨਹੀਂ ਹੈ। ਉਸ ਉਤੇ (ਮਾਇਆ ਦਾ ਕੋਈ) ਅਸਰ ਨਹੀਂ, ਸਾਡੇ 'ਤੇ ਵੀ (ਮਾਇਆ ਦਾ) ਕੋਈ ਪ੍ਰਭਾਵ ਨਹੀਂ ਹੈ। ਉਸ ਨੂੰ (ਕੋਈ) ਭੁਖ ਨਹੀਂ ਹੈ, ਸਾਨੂੰ ਵੀ ਕੋਈ ਤ੍ਰਿਸ਼ਨਾ ਨਹੀਂ ਹੈ। ਜਦ ਉਹ ਨਿਰਮਲ ਹੈ, ਤਾਂ ਅਸੀਂ ਵੀ (ਉਸ ਨਾਲ) ਜਚਦੇ ਹਾਂ।੩। ਅਸੀਂ ਕੁਝ ਨਹੀਂ ਹਾਂ, ਇਕੋ ਉਹੀ ਹੈ। ਅਗੇ ਪਿਛੇ (ਲੋਕ ਪਰਲੋਕ ਵਿਚ) ਇਕੋ ਉਹੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ (ਸਾਡੇ) ਭਰਮ ਅਤੇ ਵਿਘਨ ਦੂਰ ਕਰ ਦਿੱਤੇ ਹਨ। ਅਸੀਂ ਉਸ ਨਾਲ ਮਿਲ ਕੇ ਇਕ-ਰੂਪ ਹੋ ਗਏ ਹਾਂ (ਭਾਵ-ਏਕਾਕਾਰ ਦੀ ਸਥਿਤੀ ਹੋ ਗਈ ਹੈ)।੪।੩੨।੯੩।

**ਆਸਾ ਮਹਲਾ ੫**

(ਪ੍ਰਭੂ ਦੁਆਰਾ ਸਵੀਕਾਰੀ ਜੀਵ ਰੂਪ ਇਸਤਰੀ ਦੀ) ਅਨੇਕ ਤਰ੍ਹਾਂ ਨਾਲ ਸੇਵਾ ਕਰਨੀ ਚਾਹੀਦੀ ਹੈ। ਜਿੰਦ, ਪ੍ਰਾਣ ਅਤੇ ਧਨ (ਉਸ ਦੇ) ਅਗੇ ਧਰਨੇ ਚਾਹੀਦੇ ਹਨ। (ਮੈਂ ਵੀ) ਹੰਕਾਰ ਦਾ ਤਿਆਗ ਕਰਕੇ (ਉਸ ਦੀ) ਪਾਣੀ (ਭਰਨ) ਅਤੇ ਪੱਖਾ (ਝਲਣ) ਦੀ ਸੇਵਾ ਕਰਦੀ ਰਹਾਂ। ਉਸ ਤੋਂ ਅਨੇਕ ਵਾਰ ਕੁਰਬਾਨ ਹੋਣਾ ਚਾਹੀਦਾ ਹੈ।੧। ਹੇ ਮੇਰੀ ਮਾਂ! ਉਹੀ (ਜੀਵ-ਇਸਤਰੀ) ਸੋਹਾਗਣ ਹੈ ਜੋ

ਦਾਸਨਿ ਦਾਸੀ ਕੀ ਪਨਿਹਾਰਿ ॥ ਉਨ੍ ਕੀ ਰੇਣੁ ਬਸੈ ਜੀਅ ਨਾਲਿ ॥
ਮਾਥੈ ਭਾਗੁ ਤ ਪਾਵਉ ਸੰਗੁ ॥ ਮਿਲੈ ਸੁਆਮੀ ਅਪੁਨੈ ਰੰਗਿ ॥੨॥
ਜਾਪ ਤਾਪ ਦੇਵਉ ਸਭ ਨੇਮਾ ॥ ਕਰਮ ਧਰਮ ਅਰਪਉ ਸਭ ਹੋਮਾ ॥
ਗਰਬੁ ਮੋਹੁ ਤਜਿ ਹੋਵਉ ਰੇਨ ॥ ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ ॥੩॥
ਨਿਮਖ ਨਿਮਖ ਏਹੀ ਆਰਾਧਉ ॥ ਦਿਨਸੁ ਰੈਣਿ ਏਹ ਸੇਵਾ ਸਾਧਉ ॥
ਭਏ ਕ੍ਰਿਪਾਲ ਗੁਪਾਲ ਗੋਬਿੰਦ ॥ ਸਾਧਸੰਗਿ ਨਾਨਕ ਬਖਸਿੰਦ ॥੪॥੩੩॥੮੪॥

ਆਸਾ ਮਹਲਾ ੫ ॥
ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥
ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ ॥ ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ ॥੧॥
ਸੁਨਹੁ ਮੀਤ ਐਸਾ ਪ੍ਰੇਮ ਪਿਆਰੁ ॥ ਜੀਅ ਪ੍ਰਾਨ ਘਟ ਘਟ ਆਧਾਰੁ ॥੧॥ ਰਹਾਉ॥
ਪ੍ਰਭ ਕੀ ਪ੍ਰੀਤਿ ਭਏ ਸਗਲ ਨਿਧਾਨ ॥ ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥
ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ ॥ ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ ॥੨॥
ਪ੍ਰਭ ਕੀ ਪ੍ਰੀਤਿ ਇਹੁ ਭਵਜਲੁ ਤਰੈ ॥ ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ ॥
ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ ॥੩॥
ਆਪਹੁ ਕੋਈ ਮਿਲੈ ਨ ਭੂਲੈ ॥ ਜਿਸੁ ਕ੍ਰਿਪਾਲੁ ਤਿਸੁ ਸਾਧਸੰਗਿ ਘੁਲੈ ॥
ਕਹੁ ਨਾਨਕ ਤੇਰੈ ਕੁਰਬਾਣੁ ॥ ਸੰਤ ਓਟ ਪ੍ਰਭ ਤੇਰਾ ਤਾਣੁ ॥੪॥੩੪॥੮੫॥

ਆਸਾ ਮਹਲਾ ੫ ॥
ਭੂਪਤਿ ਹੋਇ ਕੈ ਰਾਜੁ ਕਮਾਇਆ ॥ ਕਰਿ ਕਰਿ ਅਨਰਥ ਵਿਹਾਝੀ ਮਾਇਆ ॥
ਸੰਚਤ ਸੰਚਤ ਥੈਲੀ ਕੀਨ੍ਹੀ ॥ ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ਹੀ ॥੧॥
ਕਾਚ ਗਗਰੀਆ ਅੰਭ ਮਝਰੀਆ ॥ ਗਰਬਿ ਗਰਬਿ ਉਆਹੂ ਮਹਿ ਪਰੀਆ ॥੧॥ਰਹਾਉ॥
ਨਿਰਭਉ ਹੋਇਓ ਭਇਆ ਨਿਹੰਗਾ ॥ ਚੀਤਿ ਨ ਆਇਓ ਕਰਤਾ ਸੰਗਾ ॥
ਲਸਕਰ ਜੋੜੇ ਕੀਆ ਸੰਬਾਹਾ ॥ ਨਿਕਸਿਆ ਫੂਕ ਤ ਹੋਇ ਗਇਓ ਸੁਆਹਾ ॥੨॥
ਊਚੇ ਮੰਦਰ ਮਹਲ ਅਰੁ ਰਾਨੀ ॥ ਹਸਤਿ ਘੋੜੇ ਜੋੜੇ ਮਨਿ ਭਾਨੀ ॥
ਵਡ ਪਰਵਾਰੁ ਪੂਤ ਅਰੁ ਧੀਆ ॥ ਮੋਹਿ ਪਚੇ ਪਚਿ ਅੰਧਾ ਮੂਆ ॥੩॥
ਜਿਨਹਿ ਉਪਾਹਾ ਤਿਨਹਿ ਬਿਨਾਹਾ ॥ ਰੰਗ ਰਸਾ ਜੈਸੇ ਸੁਪਨਾਹਾ ॥
ਸੋਈ ਮੁਕਤਾ ਤਿਸੁ ਰਾਜੁ ਮਾਲੁ ॥ ਨਾਨਕ ਦਾਸ ਜਿਸੁ ਖਸਮੁ ਦਇਆਲੁ ॥੪॥੩੫॥੮੬॥

ਪ੍ਰਭੂ ਨੂੰ ਚੰਗੀ ਲਗੀ ਹੈ। (ਮੈਂ ਵੀ) ਉਸ ਦੀ ਸੰਗਤ ਵਿਚ ਮਿਲਣਾ (ਲੋਚਦੀ ਹਾਂ)।੧।ਰਹਾਉ। (ਮੈਂ ਉਨ੍ਹਾਂ ਸੋਹਾਗਣਾਂ ਦੀਆਂ) ਦਾਸੀਆਂ ਦੀ ਦਾਸੀ ਪਨਿਹਾਰਨ (ਬਣ ਜਾਵਾਂ)। ਉਨ੍ਹਾਂ ਦੀ ਚਰਣ-ਧੂੜ ਮੇਰੀ ਜਿੰਦ ਨਾਲ ਵਸਦੀ ਰਹੇ। ਜੇ ਮੱਥੇ ਦੇ (ਚੰਗੇ) ਭਾਗ ਹੋਣ, ਤਾਂ (ਉਨ੍ਹਾਂ ਦਾ) ਸੰਗ ਪ੍ਰਾਪਤ ਕਰਾਂ। ਪ੍ਰਭੂ ਆਪਣੀ ਮੌਜ ਨਾਲ ਹੀ ਮਿਲਦਾ ਹੈ।੨। ਜਪ, ਤਪ, ਸੰਜਮ ਆਦਿ ਸਭ ਕੁਝ (ਪ੍ਰਭੂ ਨੂੰ) ਭੇਟਾ ਕਰ ਦਿਆਂ। ਕਰਮ, ਧਰਮ ਆਦਿ ਸਭ ਕੁਝ ਹੋਮ ਕਰਕੇ ਅਰਪਿਤ ਕਰ ਦਿਆਂ। (ਮੈਂ) ਹੰਕਾਰ ਛਡ ਕੇ (ਉਨ੍ਹਾਂ ਸੋਹਾਗਣਾਂ ਦੀ) ਚਰਣ-ਧੂੜ ਹੋ ਜਾਵਾਂ। ਉਨ੍ਹਾਂ ਦੀ ਸੰਗਤ ਨਾਲ (ਮੈਂ) ਪ੍ਰਭੂ ਨੂੰ ਅੱਖਾਂ ਨਾਲ ਵੇਖਾਂ।੩। ਮੈਂ ਹਰ ਇਕ ਛਿਣ ਇਹੀ ਆਰਾਧਨਾ ਕਰਦੀ ਹਾਂ ਕਿ ਦਿਨ ਰਾਤ (ਉਨ੍ਹਾਂ ਦੀ) ਇਸ ਸੇਵਾ ਨੂੰ ਸਾਧਨਾ ਬਣਾਵਾਂ। ਨਾਨਕ (ਦਾ ਕਥਨ ਹੈ ਕਿ ਜੇ) ਗੋਪਾਲ, ਗੋਬਿੰਦ ਕ੍ਰਿਪਾਲੂ ਹੋ ਜਾਣ, (ਤਾਂ) ਸਾਧ-ਸੰਗਤ ਦੁਆਰਾ ਬਖ਼ਸ਼ਿਸ਼ ਕਰਨ ਵਾਲਾ (ਪ੍ਰਭੂ ਮਿਲ ਪੈਂਦਾ ਹੈ)।੪।੩੩।੯੪।

**ਆਸਾ ਮਹਲਾ ੫**

ਪ੍ਰਭੂ ਦੀ ਪ੍ਰੀਤ ਨਾਲ ਸਦਾ (ਆਤਮਿਕ) ਸੁਖ ਹੁੰਦਾ ਹੈ। ਪ੍ਰਭੂ ਦੀ ਪ੍ਰੀਤ ਕਾਰਣ ਕੋਈ ਦੁਖ ਨਹੀਂ ਲਗਦਾ। ਪ੍ਰਭੂ ਦੀ ਪ੍ਰੀਤ ਨਾਲ ਹਉਮੈ ਦੀ ਮੈਲ ਖ਼ਤਮ ਹੋ ਜਾਂਦੀ ਹੈ। ਪ੍ਰਭੂ ਦੀ ਪ੍ਰੀਤ ਨਾਲ ਸਦਾ ਨਿਰਮਲ ਹੋਈਦਾ ਹੈ।੧। ਹੇ ਮਿਤਰ! ਸੁਣੋ, ਅਜਿਹਾ (ਹੁੰਦਾ ਹੈ ਪ੍ਰਭੂ ਦਾ) ਪ੍ਰੇਮ ਪਿਆਰ। (ਇਹ) ਹਰ ਇਕ ਜਿੰਦ ਅਤੇ ਪ੍ਰਾਣ ਦਾ ਆਧਾਰ ਹੈ।੧।ਰਹਾਉ। ਪ੍ਰਭੂ ਦੀ ਪ੍ਰੀਤ ਨਾਲ ਸਾਰੇ ਖ਼ਜ਼ਾਨੇ (ਹਾਸਲ) ਹੋ ਜਾਂਦੇ ਹਨ। ਪ੍ਰਭੂ ਦੀ ਪ੍ਰੀਤ ਨਾਲ ਹਿਰਦੇ ਵਿਚ ਨਿਰਮਲ ਨਾਮ (ਵਸ ਜਾਂਦਾ ਹੈ)। ਪ੍ਰਭੂ ਦੀ ਪ੍ਰੀਤ (ਕਰਨ ਵਾਲਾ) ਸਦਾ ਸ਼ੋਭਾਸ਼ਾਲੀ (ਹੁੰਦਾ ਹੈ)। ਪ੍ਰਭੂ ਦੀ ਪ੍ਰੀਤ ਨਾਲ ਸਭ ਚਿੰਤਾ ਮਿਟ ਜਾਂਦੀ ਹੈ।੨। ਪ੍ਰਭੂ ਦੀ ਪ੍ਰੀਤ ਨਾਲ (ਮਨੁੱਖ) ਇਹ ਭਵ-ਸਾਗਰ ਤਰ ਜਾਂਦਾ ਹੈ। ਪ੍ਰਭੂ ਦੀ ਪ੍ਰੀਤ ਨਾਲ (ਮਨੁੱਖ) ਜਮ ਤੋਂ ਡਰਦਾ ਨਹੀਂ ਹੈ। ਪ੍ਰਭੂ ਦੀ ਪ੍ਰੀਤ ਸਾਰਿਆਂ ਦਾ ਉਧਾਰ ਕਰ ਦਿੰਦੀ ਹੈ। ਪ੍ਰਭੂ ਦੀ ਪ੍ਰੀਤ (ਅੰਤ ਵੇਲੇ) ਨਾਲ ਚਲਦੀ ਹੈ।੩। ਕੋਈ ਵੀ (ਪ੍ਰਭੂ ਨੂੰ) ਆਪਣੇ ਆਪ ਮਿਲ ਨਹੀਂ ਸਕਦਾ ਹੈ ਅਤੇ ਨ ਹੀ (ਉਸ ਨੂੰ) ਭੁਲ ਸਕਦਾ ਹੈ। ਜਿਸ ਉਤੇ (ਪ੍ਰਭੂ) ਕ੍ਰਿਪਾਲ ਹੁੰਦਾ ਹੈ, ਉਸ ਨੂੰ ਸਾਧ-ਸੰਗ ਵਿਚ ਮਿਲਾਉਂਦਾ ਹੈ (*ਘੁਲੈ*)। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ! (ਮੈਂ) ਤੇਰੇ ਤੋਂ ਕੁਰਬਾਨ ਹਾਂ। (ਤੂੰ) ਸੰਤਾਂ ਦੀ ਓਟ ਹੈਂ, (ਉਨ੍ਹਾਂ ਨੂੰ) ਤੇਰਾ ਹੀ ਬਲ ਹੈ।੪।੩੪।੯੫।

**ਆਸਾ ਮਹਲਾ ੫**

(ਜੇ ਕਿਸੇ ਨੇ) ਰਾਜਾ (*ਭੂਪਤਿ*) ਹੋ ਕੇ ਰਾਜ ਕਮਾਇਆ ਹੈ, ਅਨਰਥ ਕਰ ਕਰ ਕੇ ਮਾਇਆ ਜੋੜੀ ਹੈ। (ਮਾਇਆ ਨੂੰ) ਜੋੜ ਜੋੜ ਕੇ ਥੈਲੀ (ਅਰਥਾਤ ਖ਼ਜ਼ਾਨਾ) ਭਰ ਲਈ, (ਪਰ) ਪ੍ਰਭੂ ਨੇ ਉਸ ਤੋਂ ਸੁਟਵਾ ਕੇ, ਹੋਰ ਕਿਸੇ ਨੂੰ ਦੇ ਦਿੱਤੀ।੧। (ਮਨੁੱਖ ਦਾ ਸ਼ਰੀਰ) ਪਾਣੀ (*ਅੰਭ*) ਵਿਚ ਪਈ ਕਚੀ ਗਾਗਰ ਦੇ ਸਮਾਨ ਹੈ। ਹੰਕਾਰ ਕਰ ਕਰ ਕੇ ਉਸੇ (ਪਾਣੀ) ਵਿਚ ਗ਼ਰਕ ਹੋ ਜਾਂਦੀ ਹੈ।੧।ਰਹਾਉ। (ਭਾਵੇਂ ਮਨੁੱਖ ਮੌਤ ਤੋਂ) ਨਿਡਰ ਹੋ ਕੇ ਬੇਪਰਵਾਹ (*ਨਿਹੰਗਾ*) ਜਿਹਾ ਬਣ ਗਿਆ, ਅੰਗ ਸੰਗ ਰਹਿਣ ਵਾਲਾ ਪ੍ਰਭੂ (ਉਸ ਦੇ) ਚਿਤ ਵਿਚ ਨ ਆਇਆ, ਫ਼ੌਜਾਂ ਜੋੜ ਕੇ ਵਡਾ ਸੈਨਾ-ਦਲ ਇਕੱਠਾ ਕਰ ਲਿਆ। (ਪਰ) ਜਦੋਂ ਸੁਆਸ ਨਿਕਲ ਗਏ ਤਾਂ ਸੁਆਹ ਹੋ ਗਿਆ।੨। (ਭਾਵੇਂ) ਉੱਚੇ ਘਰ, ਮਹਲ ਅਤੇ (ਸੁੰਦਰ) ਰਾਣੀਆਂ, ਹਾਥੀ, ਘੋੜੇ ਅਤੇ ਮਨ ਭਾਉਂਦੇ ਬਸਤ੍ਰ, ਪੁੱਤਰ, ਧੀਆਂ ਅਤੇ ਵੱਡਾ ਪਰਿਵਾਰ (ਮਿਲ ਜਾਣ, ਪਰ ਇਨ੍ਹਾਂ ਦੇ) ਮੋਹ ਵਿਚ ਅੰਨ੍ਹਾ ਹੋਇਆ (ਮਨੁੱਖ) ਸੜ ਸੜ ਕੇ ਮਰ ਗਿਆ।੩। ਜਿਸ (ਪ੍ਰਭੂ) ਨੇ (ਮਨੁੱਖ ਨੂੰ) ਪੈਦਾ ਕੀਤਾ, ਉਸ ਨੇ ਨਸ਼ਟ ਕਰ ਦਿੱਤਾ (*ਬਿਨਾਹਾ*)। ਸਾਰੇ ਰੰਗ ਰਸ ਸੁਪਨੇ ਵਾਂਗ (ਹੋ ਗਏ)। ਦਾਸ ਨਾਨਕ (ਦਾ ਕਥਨ ਹੈ ਕਿ) ਜਿਸ ਉਤੇ ਪ੍ਰਭੂ ਕ੍ਰਿਪਾਲ ਹੁੰਦਾ ਹੈ, ਉਹੀ (ਮਾਇਆ ਤੋਂ) ਮੁਕਤ ਹੈ ਅਤੇ ਉਸ ਪਾਸ ਹੀ (ਸਹੀ ਅਰਥਾਂ ਵਿਚ) ਰਾਜ ਅਤੇ ਮਾਲ ਹੈ।੪।੩੫।੯੬।

ਆਸਾ ਮਹਲਾ ੫ ॥
ਇਨ੍ ਸਿਉ ਪ੍ਰੀਤਿ ਕਰੀ ਘਨੇਰੀ ॥ ਜਉ ਮਿਲੀਐ ਤਉ ਵਧੈ ਵਧੇਰੀ ॥
ਗਲਿ ਚਮੜੀ ਜਉ ਛੋਡੈ ਨਾਹੀ ॥ ਲਾਗਿ ਛੁਟੋ ਸਤਿਗੁਰ ਕੀ ਪਾਈ ॥੧॥
ਜਗ ਮੋਹਨੀ ਹਮ ਤਿਆਗਿ ਗਵਾਈ ॥ਨਿਰਗੁਨੁ ਮਿਲਿਓ ਵਜੀ ਵਧਾਈ ॥੧॥ ਰਹਾਉ॥
ਐਸੀ ਸੁੰਦਰਿ ਮਨ ਕਉ ਮੋਹੈ ॥ ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ॥
ਮਨਿ ਤਨਿ ਲਾਗੈ ਹੋਇ ਕੈ ਮੀਠੀ ॥ ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥੨॥
ਅਗਰਕ ਉਸ ਕੇ ਵਡੇ ਠਗਾਊ ॥ ਛੋਡਹਿ ਨਾਹੀ ਬਾਪ ਨ ਮਾਊ ॥
ਮੇਲੀ ਅਪਨੇ ਉਨਿ ਲੇ ਬਾਂਧੇ ॥ ਗੁਰ ਕਿਰਪਾ ਤੇ ਮੈ ਸਗਲੇ ਸਾਧੇ ॥੩॥
ਅਬ ਮੋਰੈ ਮਨਿ ਭਇਆ ਅਨੰਦ ॥ ਭਉ ਚੂਕਾ ਟੂਟੇ ਸਭਿ ਫੰਦ ॥
ਕਹੁ ਨਾਨਕ ਜਾ ਸਤਿਗੁਰੁ ਪਾਇਆ ॥ ਘਰੁ ਸਗਲਾ ਮੈ ਸੁਖੀ ਬਸਾਇਆ ॥੪॥੩੬॥੮੭॥

ਆਸਾ ਮਹਲਾ ੫ ॥
ਆਠ ਪਹਰ ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ ਮੀਠਾ ਮਾਨੈ ॥
ਏਕੁ ਨਾਮੁ ਸੰਤਨ ਆਧਾਰੁ ॥ ਹੋਇ ਰਹੇ ਸਭ ਕੀ ਪਗ ਛਾਰੁ ॥੧॥
ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥੧॥ ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥
ਕੋਟਿ ਕੋਟਿ ਅਘ ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥
ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ ॥੩॥
ਤਾ ਕਾ ਸੰਗੁ ਬਾਛਹਿ ਸੁਰ ਦੇਵ ॥ ਅਮੋਘ ਦਰਸੁ ਸਫਲ ਜਾ ਕੀ ਸੇਵ ॥
ਕਰ ਜੋੜਿ ਨਾਨਕੁ ਕਰੇ ਅਰਦਾਸਿ ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥੪॥੩੭॥੮੮॥

ਆਸਾ ਮਹਲਾ ੫ ॥
ਸਗਲ ਸੂਖ ਜਪਿ ਏਕੈ ਨਾਮ ॥ ਸਗਲ ਧਰਮ ਹਰਿ ਕੇ ਗੁਣ ਗਾਮ ॥
ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥੧॥
ਗੁਰ ਪ੍ਰਸਾਦਿ ਓਇ ਆਨੰਦ ਪਾਵੈ ॥
ਜਿਸੁ ਸਿਮਰਤ ਮਨਿ ਹੋਇ ਪ੍ਰਗਾਸਾ ਤਾ ਕੀ ਗਤਿ ਮਿਤਿ ਕਹਨੁ ਨ ਜਾਵੈ ॥੧॥ਰਹਾਉ ॥

**ਆਸਾ ਮਹਲਾ ੫**

(ਜੇ) ਇਸ (ਮਾਇਆ) ਨਾਲ ਬਹੁਤ ਪ੍ਰੀਤ ਕੀਤੀ ਜਾਵੇ, ਤਾਂ ਜਿਉ (ਇਹ) ਮਿਲਦੀ ਹੈ, ਤਿਉਂ (ਇਸ ਦੀ ਤ੍ਰਿਸ਼ਨਾ) ਹੋਰ ਵਧ ਜਾਂਦੀ ਹੈ। (ਜੇ) ਗਲ ਨਾਲ ਚੰਬੜੀ ਹੋਈ (ਇਹ) ਛਡਦੀ ਨ ਹੋਵੇ, (ਤਾਂ) ਗੁਰੂ ਦੇ ਚਰਣੀ ਲਗ ਕੇ ਛੁਟ ਜਾਈਦਾ ਹੈ।੧। (ਹੇ ਭਾਈ!) ਜਗਤ ਨੂੰ ਮੋਹਣ ਵਾਲੀ (ਮਾਇਆ ਨੂੰ) ਅਸੀਂ ਤਿਆਗ ਕੇ ਹਟਾ ਦਿੱਤਾ ਹੈ (ਕਿਉਂਕਿ) ਨਿਰਗੁਣ (ਪ੍ਰਭੂ ਸਾਨੂੰ) ਮਿਲ ਗਿਆ ਹੈ (ਅਤੇ ਮਨ) ਉਤਸਾਹਿਤ ਹੋ ਗਿਆ ਹੈ।੧।ਰਹਾਉ। (ਇਹ ਮਾਇਆ) ਅਜਿਹੀ ਸੁੰਦਰੀ ਹੈ (ਕਿ ਹਰ ਕਿਸੇ ਦੇ) ਮਨ ਨੂੰ ਮੋਹ ਲੈਂਦੀ ਹੈ। ਰਸਤਿਆਂ ਵਿਚ, ਪੱਤਣਾਂ 'ਤੇ, ਘਰਾਂ ਵਿਚ ਅਤੇ ਜੰਗਲਾਂ ਅੰਦਰ (ਆਪਣੇ ਸ਼ਿਕਾਰ ਨੂੰ) ਤਕਦੀ ਫਿਰਦੀ ਹੈ। ਇਹ ਮਿੱਠੀ ਹੋ ਕੇ ਤਨ ਅਤੇ ਮਨ ਨੂੰ ਆ ਲਗਦੀ ਹੈ। ਗੁਰੂ ਦੀ ਕ੍ਰਿਪਾ ਨਾਲ ਮੈਂ ਵੇਖੀ ਹੈ (ਕਿ ਇਹ) ਖੋਟੀ ਹੈ।੨। ਉਸ (ਮਾਇਆ) ਦੇ ਅਗੇ ਅਗੇ ਜਾਣ ਵਾਲੇ (ਮੁਸਾਹਿਬ—ਕਾਮ, ਕ੍ਰੋਧ ਆਦਿ ਵਿਕਾਰ) ਵੱਡੇ ਠਗ ਹਨ। ਮਾਂ ਹੋਵੇ ਚਾਹੇ ਬਾਪ (ਇਹ ਕਿਸੇ ਨੂੰ) ਨਹੀਂ ਛਡਦੇ। ਉਨ੍ਹਾਂ (ਵਿਕਾਰਾਂ ਰੂਪ ਠੱਗਾਂ ਨੇ) ਆਪਣੇ ਮੇਲ-ਮੁਲਾਕਾਤ ਵਾਲਿਆਂ ਨੂੰ ਲੈ ਕੇ ਬੰਨ੍ਹ ਲਿਆ ਹੈ (ਪਰ) ਗੁਰੂ ਦੀ ਕ੍ਰਿਪਾ ਨਾਲ ਮੈਂ ਸਭ ਨੂੰ ਸੋਧ ਦਿੱਤਾ ਹੈ।੩। ਹੁਣ ਮੇਰੇ ਮਨ ਵਿਚ ਆਨੰਦ ਹੋ ਗਿਆ ਹੈ। (ਇਨ੍ਹਾਂ ਵਿਕਾਰਾਂ ਦਾ) ਡਰ ਦੂਰ ਹੋ ਗਿਆ ਹੈ ਅਤੇ ਸਾਰੇ ਫਾਹੇ ਟੁਟ ਗਏ ਹਨ। ਨਾਨਕ ਦਾ ਕਥਨ ਹੈ ਕਿ ਜਦ ਸਤਿਗੁਰੂ ਪ੍ਰਾਪਤ ਕਰ ਲਿਆ (ਤਾਂ) ਮੈਂ ਆਪਣਾ ਸਾਰਾ ਘਰ ਸੁਖ ਨਾਲ ਵਸਾ ਲਿਆ।੪।੩੬।੮੭।

**ਆਸਾ ਮਹਲਾ ੫**

(ਧਰਮ-ਸਾਧਕ) ਅੱਠੇ ਪਹਿਰ (ਪ੍ਰਭੂ ਨੂੰ) ਆਪਣੇ ਨੇੜੇ ਕਰਕੇ ਸਮਝਦਾ ਹੈ। ਪ੍ਰਭੂ ਦਾ ਕੀਤਾ ਹੋਇਆ (ਹਰ ਕੰਮ) ਮਿਠਾ ਕਰਕੇ ਮੰਨਦਾ ਹੈ। (ਪ੍ਰਭੂ ਦਾ) ਇਕ ਨਾਮ ਹੀ ਸੰਤਾਂ ਦਾ (ਜੀਵਨ-)ਆਧਾਰ ਹੈ। (ਉਹ ਸੰਤ) ਸਭ ਦੇ ਚਰਣਾਂ ਦੀ ਧੂੜ ਬਣੇ ਰਹਿੰਦੇ ਹਨ।੧। ਹੇ ਭਾਈ! ਸੰਤਾਂ ਦੀ ਰਹਿਤ (ਅਰਥਾਤ ਜੀਵਨ-ਜੁਗਤ) ਬਾਰੇ ਸੁਣੋ। ਉਨ੍ਹਾਂ ਦੀ ਮਹਿਮਾ ਦਾ ਕਥਨ ਨਹੀਂ ਕੀਤਾ ਜਾ ਸਕਦਾ।੧।ਰਹਾਉ। (ਹੇ ਜਿਗਿਆਸੂ! ਸੰਤ ਉਹ ਹਨ) ਜਿਨ੍ਹਾਂ ਦਾ ਆਹਾਰ (*ਵਰਤਣਿ*) ਕੇਵਲ (ਹਰਿ-) ਨਾਮ ਹੈ, ਆਨੰਦ-ਸਰੂਪੀ (ਪ੍ਰਭੂ ਦਾ) ਕੀਰਤਨ ਹੀ (ਜਿਨ੍ਹਾਂ ਦੇ ਮਨ ਦੀ) ਸ਼ਾਂਤੀ ਦਾ ਆਧਾਰ (*ਬਿਸ੍ਰਾਮ*) ਹੈ, ਜਿਨ੍ਹਾਂ ਲਈ ਮਿਤਰ ਅਤੇ ਵੈਰੀ ਇਕ-ਸਮਾਨ ਹਨ, (ਜੋ) ਪ੍ਰਭੂ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦੇ।੨। (ਉਹ ਸੰਤ ਲੋਕ ਹੋਰਨਾਂ ਦੇ) ਕਰੋੜਾਂ ਪਾਪ ਕਟਣ ਵਾਲੇ ਹੁੰਦੇ ਹਨ। (ਉਹ) (ਦੂਜਿਆਂ ਦਾ) ਦੁਖ ਦੂਰ ਕਰਨ ਵਾਲੇ ਅਤੇ ਜੀਵਾਂ ਨੂੰ ਦਾਤਾਂ ਦੇਣ ਵਾਲੇ ਹੁੰਦੇ ਹਨ। (ਉਹ ਵਿਕਾਰਾਂ ਉਤੇ ਕਾਬੂ ਪਾਉਣ ਲਈ) ਸ਼ੂਰਵੀਰ (ਹੁੰਦੇ ਹਨ) ਅਤੇ ਬਚਨ ਦੇ ਬਲੀ ਹੁੰਦੇ ਹਨ। ਵਿਚਾਰੀ ਮਾਇਆ (*ਕਉਲਾ*) ਨੂੰ ਸੰਤਾਂ ਨੇ ਛਲਿਆ ਹੋਇਆ ਹੈ (ਭਾਵ ਵਸ ਵਿਚ ਕੀਤਾ ਹੋਇਆ ਹੈ)।੩। ਉਨ੍ਹਾਂ (ਸੰਤਾਂ) ਦੀ ਸੰਗਤ ਸੁਰ ਅਤੇ ਦੇਵਤੇ ਲੋਚਦੇ ਹਨ। ਉਨ੍ਹਾਂ ਦੇ ਦਰਸ਼ਨ ਸਫਲ-ਮਨੋਰਥ (ਹੁੰਦੇ ਹਨ), (ਉਨ੍ਹਾਂ ਦੀ) ਕੀਤੀ ਸੇਵਾ ਸਦਾ ਫਲਦਾਇਕ ਹੁੰਦੀ ਹੈ। ਨਾਨਕ ਹੱਥ ਜੋੜ ਕੇ ਬੇਨਤੀ ਕਰਦਾ ਹੈ—ਹੇ ਗੁਣਾਂ ਦੇ ਖ਼ਜ਼ਾਨੇ (ਪ੍ਰਭੂ)! ਮੈਨੂੰ ਸੰਤਾਂ ਦੀ ਟਹਿਲ ਕਰਨ ਦੀ (ਦਾਤ) ਬਖ਼ਸ਼ੋ।੪।੩੭।੮੮।

**ਆਸਾ ਮਹਲਾ ੫**

(ਪ੍ਰਭੂ ਦਾ) ਇਕ ਨਾਮ ਜਪਣ ਨਾਲ ਸਾਰੇ (ਆਤਮਿਕ) ਸੁਖ (ਪ੍ਰਾਪਤ ਹੋ ਜਾਂਦੇ ਹਨ)। ਹਰਿ ਦੇ ਗੁਣਾਂ ਦੇ ਗਾਇਨ ਵਿਚ ਸਾਰੇ ਧਰਮ (ਸਮਾ ਜਾਂਦੇ ਹਨ)। ਸਾਧ ਦਾ ਸੰਗ ਬਹੁਤ ਪਵਿਤਰ ਹੁੰਦਾ ਹੈ, ਜਿਸ ਦੇ ਮਿਲਣ ਨਾਲ (ਹਿਰਦੇ ਵਿਚ) ਪ੍ਰਭੂ ਦਾ ਪ੍ਰੇਮ (*ਰੰਗੁ*) ਪੈਦਾ ਹੋ ਜਾਂਦਾ ਹੈ।੧। (ਪ੍ਰਭੂ ਦਾ) ਸਿਮਰਨ ਕਰਨ ਨਾਲ ਜਿਸ (ਵਿਅਕਤੀ) ਦੇ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ, ਉਸ ਦੀ (ਆਤਮਿਕ) ਅਵਸਥਾ ਅਤੇ ਮਰਯਾਦਾ (*ਗਤਿ ਮਿਤਿ*) ਦਾ ਬਖਾਨ ਨਹੀਂ ਕੀਤਾ ਜਾ ਸਕਦਾ। ਗੁਰੂ ਦੀ ਕ੍ਰਿਪਾ ਨਾਲ

ਵਰਤ ਨੇਮ ਮਜਨ ਤਿਸੁ ਪੂਜਾ ॥ ਬੇਦ ਪੁਰਾਨ ਤਿਨਿ ਸਿੰਮ੍ਰਿਤਿ ਸੁਨੀਜਾ ॥
ਮਹਾ ਪੁਨੀਤ ਜਾ ਕਾ ਨਿਰਮਲ ਥਾਨੁ ॥ ਸਾਧਸੰਗਤਿ ਜਾ ਕੈ ਹਰਿ ਹਰਿ ਨਾਮੁ ॥੨॥
ਪ੍ਰਗਟਿਓ ਸੋ ਜਨੁ ਸਗਲੇ ਭਵਨ ॥ ਪਤਿਤ ਪੁਨੀਤ ਤਾ ਕੀ ਪਗ ਰੇਨ ॥
ਜਾ ਕਉ ਭੇਟਿਓ ਹਰਿ ਹਰਿ ਰਾਇ ॥ ਤਾ ਕੀ ਗਤਿ ਮਿਤਿ ਕਥਨੁ ਨ ਜਾਇ ॥੩॥
ਆਠ ਪਹਰ ਕਰ ਜੋੜਿ ਧਿਆਵਉ ॥ ਉਨ ਸਾਧਾ ਕਾ ਦਰਸਨੁ ਪਾਵਉ ॥
ਮੋਹਿ ਗਰੀਬ ਕਉ ਲੇਹੁ ਰਲਾਇ ॥ ਨਾਨਕ ਆਇ ਪਏ ਸਰਣਾਇ ॥੪॥੩੮॥੮੯॥

ਆਸਾ ਮਹਲਾ ੫ ॥
ਆਠ ਪਹਰ ਉਦਕ ਇਸਨਾਨੀ ॥ ਸਦ ਹੀ ਭੋਗੁ ਲਗਾਇ ਸੁਗਿਆਨੀ ॥
ਬਿਰਥਾ ਕਾਹੂ ਛੋਡੈ ਨਾਹੀ ॥ ਬਹੁਰਿ ਬਹੁਰਿ ਤਿਸੁ ਲਾਗਹ ਪਾਈ ॥੧॥
ਸਾਲਗਿਰਾਮੁ ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥੧॥ ਰਹਾਉ ॥
ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥ ਆਸਨੁ ਜਾ ਕਾ ਸਦਾ ਬੈਕੁੰਠ ॥
ਜਾ ਕਾ ਚਵਰੁ ਸਭ ਊਪਰਿ ਝੂਲੈ ॥ ਤਾ ਕਾ ਧੂਪੁ ਸਦਾ ਪਰਫੁਲੈ ॥੨॥
ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥ ਅਭਗ ਸਭਾ ਸੰਗਿ ਹੈ ਸਾਧਾ ॥
ਆਰਤੀ ਕੀਰਤਨੁ ਸਦਾ ਅਨੰਦ ॥ ਮਹਿਮਾ ਸੁੰਦਰ ਸਦਾ ਬੇਅੰਤ ॥੩॥
ਜਿਸਹਿ ਪਰਾਪਤਿ ਤਿਸ ਹੀ ਲਹਨਾ ॥ਸੰਤ ਚਰਨ ਓਹੁ ਆਇਓ ਸਰਨਾ ॥
ਹਾਥਿ ਚੜਿਓ ਹਰਿ ਸਾਲਗਿਰਾਮੁ ॥ ਕਹੁ ਨਾਨਕ ਗੁਰਿ ਕੀਨੋ ਦਾਨੁ ॥੪॥੩੯॥੯੦॥

ਆਸਾ ਮਹਲਾ ੫ ਪੰਚਪਦਾ ॥
ਜਿਹ ਪੈਡੈ ਲੂਟੀ ਪਨਿਹਾਰੀ ॥ ਸੋ ਮਾਰਗੁ ਸੰਤਨ ਦੂਰਾਰੀ ॥੧॥
ਸਤਿਗੁਰ ਪੂਰੈ ਸਾਚੁ ਕਹਿਆ ॥
ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥੧॥ ਰਹਾਉ ॥
ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨॥
ਜਹ ਆਵਟੇ ਬਹੁਤ ਘਨ ਸਾਥ ॥ ਪਾਰਬ੍ਰਹਮ ਕੇ ਸੰਗੀ ਸਾਧ ॥੩॥
ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ ॥੪॥
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥ ਵਾਜੇ ਤਾ ਕੈ ਅਨਹਦ ਤੂਰਾ ॥੫॥੪੦॥੯੧॥

ਆਸਾ ਮਹਲਾ ੫ ਦੁਪਦਾ ੧ ॥
ਸਾਧੂ ਸੰਗਿ ਸਿਖਾਇਓ ਨਾਮੁ ॥ ਸਰਬ ਮਨੋਰਥ ਪੂਰਨ ਕਾਮ ॥

ਉਹ (ਸਦਾ) ਆਨੰਦ ਮਾਣਦਾ ਹੈ।੧।ਰਹਾਉ। ਸਾਧ-ਸੰਗਤ (ਦੀ ਮਿਹਰ ਨਾਲ) ਜਿਸ ਦੇ (ਹਿਰਦੇ ਵਿਚ) ਹਰਿ ਹਰਿ ਨਾਮ (ਵਸ ਜਾਂਦਾ ਹੈ) ਅਤੇ ਜਿਸ ਦਾ (ਹਿਰਦੇ ਰੂਪ) ਨਿਰਮਲ ਸਥਾਨ ਬਹੁਤ ਪਵਿਤਰ ਹੋ ਜਾਂਦਾ ਹੈ, ਉਸ ਨੇ ਮਾਨੋ ਵਰਤ, ਨੇਮ, ਤੀਰਥ-ਇਸ਼ਨਾਨ ਆਦਿ ਪੂਜਾ ਕਰ ਲਈ ਅਤੇ ਉਸ ਨੇ ਵੇਦ, ਪੁਰਾਣ ਅਤੇ ਸਮ੍ਰਿਤੀਆਂ (ਦਾ ਪਾਠ) ਸੁਣ ਲਿਆ।੨। ਜਿਸ ਨੂੰ ਹਰਿ ਰਾਜਾ ਮਿਲ ਪਿਆ ਹੈ, ਉਹ ਸੇਵਕ ਸਾਰਿਆਂ ਲੋਕਾਂ (*ਭਵਨ*) ਵਿਚ ਪ੍ਰਸਿੱਧ ਹੋ ਜਾਂਦਾ ਹੈ, ਉਸ ਦੀ ਚਰਣ-ਧੂੜ ਪਤਿਤਾਂ ਨੂੰ ਪੁਨੀਤ ਕਰ ਦਿੰਦੀ ਹੈ, ਉਸ ਦੀ (ਆਤਮਿਕ) ਅਵਸਥਾ ਅਤੇ ਮਰਯਾਦਾ (*ਗਤਿ ਮਿਤਿ*) ਦਾ ਕਥਨ ਨਹੀਂ ਕੀਤਾ ਜਾ ਸਕਦਾ।੩। (ਹੇ ਪ੍ਰਭੂ! ਮੈਂ) ਅੱਠੇ ਪਹਿਰ ਹੱਥ ਜੋੜ ਕੇ (ਤੇਰੀ) ਆਰਾਧਨਾ ਕਰਦਾ ਰਹਾਂ ਅਤੇ ਉਨ੍ਹਾਂ ਸਾਧਾਂ ਦਾ ਦਰਸ਼ਨ ਪ੍ਰਾਪਤ ਕਰਦਾ ਰਹਾਂ। ਨਾਨਕ (ਦਾ ਕਥਨ ਹੈ ਕਿ ਜੋ ਸਾਧ ਤੇਰੀ) ਸ਼ਰਣ ਵਿਚ ਆ ਪਏ ਹਨ, ਮੈਨੂੰ ਗਰੀਬ ਨੂੰ ਉਨ੍ਹਾਂ ਵਿਚ ਸ਼ਾਮਲ ਕਰ ਲਵੋ।੪।੩੮।੮੯।

**ਆਸਾ ਮਹਲਾ ੫**

(ਹੇ ਬ੍ਰਾਹਮਣ! ਸਾਡਾ ਪ੍ਰਭੂ ਰੂਪ ਸ਼ਾਲਗ੍ਰਾਮ) ਅੱਠੇ ਪਹਿਰ (ਵਿਆਪਕ) ਜਲਾਂ (*ਉਦਕ*) ਵਿਚ ਇਸ਼ਨਾਨ ਕਰਨ ਵਾਲਾ ਹੈ। ਉਹ ਉਤਮ ਗਿਆਨੀ (ਪ੍ਰਭੂ ਜੀਵਾਂ ਵਿਚ ਸਥਿਤ ਹੋ ਕੇ) ਭੋਗ ਲਗਾਉਂਦਾ ਰਹਿੰਦਾ ਹੈ। (ਉਹ) ਕਿਸੇ ਦੀ ਪੀੜ/ਸੰਕਟ ਨੂੰ ਰਹਿਣ ਨਹੀਂ ਦਿੰਦਾ। (ਅਸੀਂ) ਬਾਰ ਬਾਰ ਉਸ ਦੇ ਚਰਨੀ ਲਗਦੇ ਹਾਂ।੧। ਸਾਡੇ (ਮਤ ਵਿਚ) ਸੇਵਾ-ਭਗਤੀ ਹੀ (ਪ੍ਰਭੂ ਰੂਪ) ਸ਼ਾਲਗ੍ਰਾਮ ਦੀ ਪੂਜਾ, ਅਰਚਾ ਅਤੇ ਦੇਵ-ਬੰਦਨਾ ਹੈ।੧।ਰਹਾਉ। ਉਸ ਦਾ (ਹੁਕਮ ਰੂਪ-) ਘੰਟਾ ਚੌਹਾਂ ਕੁੰਟਾਂ ਵਿਚ ਸੁਣਿਆ ਜਾਂਦਾ ਹੈ। ਉਸ ਦਾ ਆਸਣ ਸਦਾ (ਸਾਧ ਸੰਗਤ ਰੂਪ) ਬੈਕੁੰਠ ਵਿਚ ਲਗਾ ਰਹਿੰਦਾ ਹੈ। ਜਿਸ ਦਾ (ਪੌਣ ਰੂਪ) ਚਵਰ ਸਾਰਿਆਂ ਉਪਰ ਝੁਲਦਾ ਰਹਿੰਦਾ ਹੈ। ਸਦਾ ਖਿੜੀ ਰਹਿਣ ਵਾਲੀ ਫੁਲਵਾੜੀ/ਬਨਸਪਤੀ ਉਸ ਦੀ ਧੂਪ ਹੈ।੨। ਹਰ ਇਕ ਦਾ ਹਿਰਦਾ ਉਸ ਨੂੰ ਸੰਭਾਲਣ ਦਾ ਡੱਬਾ ਹੈ। ਸਾਧ-ਸੰਗਤ ਉਸ ਦੀ ਨ ਭੰਗ ਹੋਣ ਵਾਲੀ ਸਭਾ ਹੈ। ਸਦਾ ਆਨੰਦ ਪ੍ਰਦਾਨ ਕਰਨ ਵਾਲਾ ਕੀਰਤਨ (ਉਸ ਦੀ) ਆਰਤੀ ਹੈ। (ਉਸ ਦੀ) ਮਹਿਮਾ ਸਦਾ ਸੁੰਦਰ ਅਤੇ ਬੇਅੰਤ ਹੈ।੩। ਜਿਸ ਦੇ ਭਾਗਾਂ ਵਿਚ (ਹਰਿ ਰੂਪ ਸ਼ਾਲਗ੍ਰਾਮ ਦੀ) ਪ੍ਰਾਪਤੀ ਲਿਖੀ ਹੈ, ਉਸ ਨੇ ਹੀ ਲੈਣੀ ਹੈ। ਉਹੀ ਸੰਤਾਂ ਦੀ ਚਰਣ-ਸ਼ਰਣ ਵਿਚ ਆਉਂਦਾ ਹੈ। ਨਾਨਕ ਦਾ ਕਥਨ ਹੈ ਕਿ ਜਿਸ ਨੂੰ ਗੁਰੂ ਨੇ ਦਾਨ ਕੀਤਾ ਹੈ, ਹਰਿ ਰੂਪ ਸ਼ਾਲਗ੍ਰਾਮ ਉਸੇ ਦੇ ਹੱਥ ਲਗਦਾ ਹੈ।੪।੩੯।੯੦।

**ਆਸਾ ਮਹਲਾ ੫ ਪੰਚਪਦਾ**

ਜਿਸ (ਜੀਵਨ ਰੂਪ) ਪੈਂਡੇ ਵਿਚ (ਜੀਵ ਰੂਪ) ਪਨਿਹਾਰਨ ਲੁਟੀ ਗਈ ਹੈ, ਉਹ ਮਾਰਗ ਸੰਤਾਂ ਤੋਂ ਦੂਰ-ਵਰਤੀ ਹੈ।੧। ਪੂਰੇ ਸਤਿਗੁਰੂ ਨੇ ਸੱਚਾ ਉਪਦੇਸ਼ ਦਿੱਤਾ ਹੈ, ਜਿਸ ਕਰਕੇ ਜਮ ਦਾ ਮਾਰਗ ਦੂਰ ਰਹਿ ਗਿਆ ਹੈ ਅਤੇ ਤੇਰੇ ਨਾਮ ਦੀ ਖੁਲ੍ਹੀ ਗਲੀ (*ਬੀਥੀ*) (ਲਭ ਪਈ ਹੈ)।੧। ਰਹਾਉ। ਜਿਸ ਘਾਟ ਉਤੇ ਮਸੂਲ ਲੈਣ ਵਾਲੇ (*ਜਾਗਾਤੀ*) ਲਾਲਚੀ ਹਨ, ਉਹ ਰਸਤਾ (ਤੇਰੇ) ਸੇਵਕਾਂ ਤੋਂ ਪਰੇ ਰਹਿ ਗਿਆ ਹੈ।੨। ਜਿਸ (ਮਾਰਗ) ਉਤੇ (ਮਾਇਆਵੀ ਬਿਰਤੀ ਵਾਲੇ) ਬਹੁਤੇ ਕਾਫ਼ਲੇ ਸਤਾਏ (*ਆਵਟੇ*) ਜਾਂਦੇ ਹਨ, (ਉਸ ਮਾਰਗ ਉਤੇ ਵੀ) ਪਾਰਬ੍ਰਹਮ (ਆਪਣੇ ਸੇਵਕਾਂ ਦਾ) ਸੰਗੀ ਸਾਥੀ (ਬਣਿਆ ਰਹਿੰਦਾ ਹੈ)।੩। ਚਿਤਰ ਅਤੇ ਗੁਪਤ ਸਾਰਿਆਂ (ਜੀਵਾਂ ਦੇ ਕਰਮਾਂ) ਦਾ ਲੇਖਾ ਲਿਖਦੇ ਰਹਿੰਦੇ ਹਨ, (ਪਰ) ਭਗਤ ਜਨਾਂ ਵਲ (ਉਹ) ਅੱਖ ਚੁਕ ਕੇ ਵੀ ਨਹੀਂ ਵੇਖਦੇ।੪। ਨਾਨਕ ਦਾ ਕਥਨ ਹੈ ਕਿ ਜਿਸ (ਸਾਧਕ) ਨੂੰ ਪੂਰਾ ਸਤਿਗੁਰੂ (ਮਿਲ ਪੈਂਦਾ ਹੈ), ਉਸ (ਦੇ ਹਿਰਦੇ) ਵਿਚ ਅਨਹਦ (ਸੰਗੀਤ) ਦੇ ਵਾਜੇ ਵਜਦੇ ਰਹਿੰਦੇ ਹਨ।੫।੪੦।੯੧।

**ਆਸਾ ਮਹਲਾ ੫ ਦੁਪਦਾ ੧**

(ਜਦ ਦਾ ਪ੍ਰਭੂ ਨੇ) ਸਾਧੂ/ਗੁਰੂ ਦੀ ਸੰਗਤ ਤੋਂ ਨਾਮ (ਦਾ ਸਿਮਰਨ ਕਰਨਾ) ਸਿਖਾਇਆ

ਬੁਝਿ ਗਈ ਤ੍ਰਿਸਨਾ ਹਰਿ ਜਸਹਿ ਅਘਾਨੇ ॥ ਜਪਿ ਜਪਿ ਜੀਵਾ ਸਾਰਿਗਪਾਨੇ ॥੧॥
ਕਰਨ ਕਰਾਵਨ ਸਰਨਿ ਪਰਿਆ ॥
ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥੧॥ ਰਹਾਉ॥
ਲਾਲ ਜਵੇਹਰ ਭਰੇ ਭੰਡਾਰ ॥ ਤੋਟਿ ਨ ਆਵੈ ਜਪਿ ਨਿਰੰਕਾਰ ॥
ਅੰਮ੍ਰਿਤ ਸਬਦੁ ਪੀਵੈ ਜਨੁ ਕੋਇ ॥ ਨਾਨਕ ਤਾ ਕੀ ਪਰਮ ਗਤਿ ਹੋਇ ॥੨॥੪੧॥੯੨॥

ਆਸਾ ਘਰੁ ੭ ਮਹਲਾ ੫ ॥
ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥ ਸੰਗੀ ਸਾਥੀ ਸਗਲ ਤਰਾਂਈ ॥੧॥
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥੧॥ ਰਹਾਉ ॥
ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥੨॥੪੨॥੯੩॥

ਆਸਾ ਮਹਲਾ ੫ ॥
ਸਾਧੂ ਸੰਗਤਿ ਤਰਿਆ ਸੰਸਾਰੁ ॥ ਹਰਿ ਕਾ ਨਾਮੁ ਮਨਹਿ ਆਧਾਰੁ ॥੧॥
ਚਰਨ ਕਮਲ ਗੁਰਦੇਵ ਪਿਆਰੇ ॥ ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ ॥੧॥ ਰਹਾਉ॥
ਜਾ ਕੈ ਮਸਤਕਿ ਲਿਖਿਆ ਭਾਗੁ ॥ ਕਹੁ ਨਾਨਕ ਤਾ ਕਾ ਥਿਰੁ ਸੋਹਾਗੁ ॥੨॥੪੩॥੯੪॥

ਆਸਾ ਮਹਲਾ ੫ ॥
ਮੀਠੀ ਆਗਿਆ ਪਿਰ ਕੀ ਲਾਗੀ ॥ ਸਉਕਨਿ ਘਰ ਕੀ ਕੰਤਿ ਤਿਆਗੀ ॥
ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ ॥੧॥
ਭਲੋ ਭਇਓ ਪ੍ਰਿਅ ਕਹਿਆ ਮਾਨਿਆ ॥ਸੂਖੁ ਸਹਜੁ ਇਸੁ ਘਰ ਕਾ ਜਾਨਿਆ ॥ ਰਹਾਉ ॥
ਹਉ ਬੰਦੀ ਪ੍ਰਿਅ ਖਿਜਮਤਦਾਰ ॥ ਓਹੁ ਅਬਿਨਾਸੀ ਅਗਮ ਅਪਾਰ ॥
ਲੇ ਪਖਾ ਪ੍ਰਿਅ ਝਲਉ ਪਾਏ ॥ ਭਾਗਿ ਗਏ ਪੰਚ ਦੂਤ ਲਾਵੇ ॥੨॥
ਨਾ ਮੈ ਕੁਲੁ ਨਾ ਸੋਭਾਵੰਤ ॥ ਕਿਆ ਜਾਨਾ ਕਿਉ ਭਾਨੀ ਕੰਤ ॥
ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥੩॥
ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ ॥ ਸੂਖ ਸਹਜ ਮੇਰਾ ਧਨੁ ਸੋਹਾਗਾ ॥
ਕਹੁ ਨਾਨਕ ਮੋਰੀ ਪੂਰਨ ਆਸਾ ॥ ਸਤਿਗੁਰ ਮੇਲੀ ਪ੍ਰਭ ਗੁਣਤਾਸਾ ॥੪॥੧॥੯੫॥

ਆਸਾ ਮਹਲਾ ੫ ॥
ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ॥ ਬੋਲੈ ਕਉੜਾ ਜਿਹਬਾ ਕੀ ਫੂੜਿ ॥

ਹੈ, (ਤਦ ਦੇ ਮੇਰੇ) ਸਾਰੇ ਮਨੋਰਥ ਅਤੇ ਕਾਮਨਾਵਾਂ ਪੂਰੀਆਂ ਹੋ ਗਈਆਂ ਹਨ। (ਮੇਰੀ ਮਾਇਆਵੀ) ਤ੍ਰਿਸ਼ਨਾ ਬੁਝ ਗਈ ਹੈ ਅਤੇ ਹਰਿ ਦੇ ਜਸ ਨਾਲ ਰਜ ਗਿਆ ਹਾਂ (*ਅਘਾਨੇ*)। ਪ੍ਰਭੂ (*ਸਾਰਿਗਪਾਨੇ*) (ਦੇ ਨਾਮ ਨੂੰ) ਜਪ ਜਪ ਕੇ ਜੀਊਂਦੇ ਹਾਂ।੧। (ਮੈਂ ਉਸ) ਕਰਣ ਕਰਾਵਨ ਵਿਚ ਸਮਰਥ (ਪ੍ਰਭੂ) ਦੀ ਸ਼ਰਣ ਵਿਚ ਪਿਆ ਹਾਂ। ਗੁਰੂ ਦੀ ਕ੍ਰਿਪਾ ਨਾਲ ਸਹਿਜ ਅਵਸਥਾ ਪ੍ਰਾਪਤ ਕਰ ਲਈ ਹੈ। (ਫਲਸਰੂਪ ਅਗਿਆਨ ਦਾ) ਹਨੇਰਾ ਮਿਟ ਗਿਆ ਹੈ (ਅਤੇ ਗਿਆਨ ਦਾ) ਚੰਨ ਚੜ੍ਹ ਪਿਆ ਹੈ।੧।ਰਹਾਉ। (ਆਤਮਿਕ ਗੁਣਾਂ ਰੂਪ) ਲਾਲਾਂ ਅਤੇ ਜਵਾਹਰਾਂ ਨਾਲ ਭੰਡਾਰੇ ਭਰ ਗਏ ਹਨ। ਪਰਮਾਤਮਾ (ਦਾ ਨਾਮ) ਜਪਣ ਨਾਲ (ਹੁਣ ਕਿਸੇ ਤਰ੍ਹਾਂ ਦੀ ਕੋਈ) ਘਾਟ ਨਹੀਂ ਆਉਂਦੀ। ਸ਼ਬਦ ਰੂਪ ਅੰਮ੍ਰਿਤ ਕੋਈ (ਵਿਰਲਾ) ਸੇਵਕ ਹੀ ਪੀਂਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਸਾਧਕ) ਦੀ ਪਰਮਗਤਿ ਹੋ ਜਾਂਦੀ ਹੈ (ਅਰਥਾਤ ਮੁਕਤ ਅਵਸਥਾ ਪ੍ਰਾਪਤ ਹੋ ਜਾਂਦੀ ਹੈ)।੨।੪੧।੯੨।

**ਆਸਾ ਘਰੁ ੭ ਮਹਲਾ ੫**

(ਮੈਂ) ਹਰਿ ਦਾ ਨਾਮ ਨਿਤ ਹਿਰਦੇ ਵਿਚ ਧਿਆਉਂਦਾ ਹਾਂ (ਅਤੇ ਇਸ ਤਰ੍ਹਾਂ ਕਰਕੇ) ਸਾਰੇ ਸੰਗੀਆਂ ਸਾਥੀਆਂ ਨੂੰ ਵੀ ਪਾਰ ਲੰਘਾ ਲੈਂਦਾ ਹਾਂ।੧। ਗੁਰੂ ਸਦਾ ਮੇਰੇ ਨਾਲ ਅੰਗ ਸੰਗ ਰਹਿੰਦਾ ਹੈ। (ਮੈਂ) ਉਸ ਦਾ ਨਾਮ ਸਿਮਰ ਸਿਮਰ ਕੇ ਸਦਾ (ਹਿਰਦੇ ਵਿਚ) ਸੰਭਾਲੀ ਰਖਦਾ ਹਾਂ।੧।ਰਹਾਉ। (ਹੇ ਪ੍ਰਭੂ!) ਤੇਰਾ ਕੀਤਾ ਹੋਇਆ (ਹਰ ਕੰਮ ਮੈਨੂੰ) ਮਿਠਾ ਲਗਦਾ ਹੈ। ਹਰਿ-ਨਾਮ ਰੂਪ ਪਦਾਰਥ ਨਾਨਕ ਸਦਾ ਮੰਗਦਾ ਹੈ।੨।੪੨।੯੩।

**ਆਸਾ ਮਹਲਾ ੫**

(ਹੇ ਭਾਈ! ਮੈਂ) ਹਰਿ ਦੇ ਨਾਮ ਨੂੰ ਮਨ ਦਾ ਆਧਾਰ ਬਣਾਇਆ ਹੈ ਅਤੇ ਸਾਧ-ਸੰਗਤ (ਦੀ ਮਿਹਰ ਨਾਲ) ਸੰਸਾਰ (ਸਾਗਰ) ਤਰ ਲਿਆ ਹੈ।੧। ਪਿਆਰੇ ਗੁਰੂ ਦੇਵ ਦੇ ਚਰਣ-ਕਮਲਾਂ ਨੂੰ ਹਰਿ ਦੇ ਪ੍ਰੇਮ ਪਿਆਰੇ ਸੰਤ-ਜਨ ਪੂਜਦੇ ਹਨ।੧।ਰਹਾਉ। ਜਿਨ੍ਹਾਂ (ਜੀਵ-ਇਸਤਰੀਆਂ) ਦੇ ਮਸਤਕ ਉਪਰ ਭਾਗ ਲਿਖਿਆ ਹੈ, ਨਾਨਕ ਦਾ ਕਥਨ ਹੈ ਕਿ ਉਨ੍ਹਾਂ ਦਾ ਸੋਹਾਗ ਸਦਾ ਸਥਿਰ ਹੈ।੨।੪੩।੯੪।

**ਆਸਾ ਮਹਲਾ ੫**

(ਹੇ ਸਖੀ! ਜਦੋਂ ਦੀ ਮੈਨੂੰ ਪ੍ਰਭੂ ਰੂਪ) ਪਤੀ ਦੀ ਆਗਿਆ ਮਿਠੀ ਲਗਣ ਲਗੀ ਹੈ, (ਤਦੋਂ ਦੀ) ਘਰ ਦੀ (ਮਾਇਆ ਰੂਪ) ਸੌਂਕਣ ਨੂੰ ਪਤੀ ਨੇ ਤਿਆਗ ਦਿੱਤਾ ਹੈ। ਪ੍ਰੀਤਮ ਨੇ (ਮੇਰਾ) ਸ਼ਿੰਗਾਰ ਕਰਕੇ ਸੋਹਾਗਣ (ਬਣਾ ਦਿੱਤਾ ਹੈ) ਅਤੇ ਮੇਰੇ ਮਨ ਦੀ (ਵਿਯੋਗ-ਅਗਨੀ ਦੇ) ਸੇਕ ਨੂੰ ਦੂਰ ਕਰ ਦਿੱਤਾ ਹੈ।੧। (ਹੇ ਸਖੀ!) ਚੰਗਾ ਹੋਇਆ ਕਿ (ਮੈਂ) ਪ੍ਰੀਤਮ ਦੀ ਆਗਿਆ ਮਨ ਲਈ ਹੈ ਅਤੇ ਇਸ (ਹਿਰਦੇ ਰੂਪ) ਘਰ ਦਾ (ਆਤਮਿਕ) ਸਹਿਜ ਸੁਖ ਜਾਣ ਲਿਆ ਹੈ।੧ ।ਰਹਾਉ। ਮੈਂ (ਆਪਣੇ) ਪ੍ਰੀਤਮ ਦੀ ਬਾਂਦੀ ਅਤੇ ਸੇਵਿਕਾ (ਬਣ ਗਈ ਹਾਂ)। ਉਹ (ਪ੍ਰਭੂ ਰੂਪ ਪ੍ਰੀਤਮ) ਅਵਿਨਾਸ਼ੀ, ਅਗਮ ਅਤੇ ਅਪਾਰ ਹੈ। (ਮੈਂ) ਪੱਖਾ ਲੈ ਕੇ ਪ੍ਰੀਤਮ ਦੇ ਪੈਰਾਂ (ਵਿਚ ਬੈਠ ਕੇ) ਝਲਦੀ ਹਾਂ। (ਇਸ ਦੇ ਫਲਸਰੂਪ ਚੰਗੇ ਗੁਣਾਂ ਨੂੰ) ਕਟਣ ਵਾਲੇ (ਵਿਕਾਰਾਂ ਰੂਪ) ਪੰਜ ਦੂਤ ਭਜ ਗਏ ਹਨ।੨। ਨ ਮੈਂ (ਉੱਚੇ) ਕੁਲ ਵਾਲੀ ਹਾਂ, ਨ ਹੀ ਸ਼ੋਭਾਸ਼ਾਲੀ ਹਾਂ। ਕੀ ਜਾਣਾ, (ਮੈਂ) ਪਤੀ ਨੂੰ ਕਿਉਂ ਚੰਗੀ ਲਗ ਗਈ ਹਾਂ। ਮੈਨੂੰ ਅਨਾਥ, ਗ਼ਰੀਬਣੀ ਅਤੇ ਨਿਮਾਣੀ ਨੂੰ ਪਤੀ ਨੇ (ਖ਼ੁਦ) ਪਕੜ ਕੇ ਰਾਣੀ ਬਣਾ ਲਿਆ ਹੈ।੩। ਜਦ ਦਾ (ਮੇਰਾ) ਪ੍ਰੀਤਮ ਸੱਜਣ ਮੂੰਹ ਲਗਿਆ ਹੈ (ਅਰਥਾਤ ਮਿਲਿਆ ਹੈ) (ਤਦ ਤੋਂ ਮੈਨੂੰ) ਸਹਿਜ ਸੁਖ ਮਿਲ ਗਿਆ ਹੈ, ਮੇਰਾ ਸੋਹਾਗ ਧੰਨ ਹੈ। ਨਾਨਕ ਦਾ ਕਥਨ ਹੈ ਕਿ ਮੇਰੀ ਆਸ ਪੂਰੀ ਹੋ ਗਈ ਹੈ। ਸਤਿਗੁਰੂ ਨੇ (ਮੈਨੂੰ) ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨਾਲ ਮੇਲਿਆ ਹੈ।੪।੧।੯੫।

**ਆਸਾ ਮਹਲਾ ੫**

(ਹੇ ਜਿਗਿਆਸੂ! ਮਾਇਆ ਰੂਪ ਇਸਤਰੀ ਦੇ) ਮੱਥੇ ਉਤੇ ਤਿਉੜੀ (ਪਈ ਰਹਿੰਦੀ ਹੈ ਅਤੇ

ਸਦਾ ਭੂਖੀ ਪਿਰੁ ਜਾਨੈ ਦੂਰਿ ॥੧॥
ਐਸੀ ਇਸਤ੍ਰੀ ਇਕ ਰਾਮਿ ਉਪਾਈ ॥
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ ॥ ਰਹਾਉ ॥
ਪਾਇ ਠਗਉਲੀ ਸਭੁ ਜਗੁ ਜੋਹਿਆ ॥ ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥
ਗੁਰਮੁਖਿ ਨਾਮਿ ਲਗੇ ਸੇ ਸੋਹਿਆ ॥੨॥
ਵਰਤ ਨੇਮ ਕਰਿ ਥਾਕੇ ਪੁਨਹਚਰਨਾ ॥ ਤਟ ਤੀਰਥ ਭਵੇ ਸਭ ਧਰਨਾ ॥
ਸੇ ਉਬਰੇ ਜਿ ਸਤਿਗੁਰ ਕੀ ਸਰਨਾ ॥੩॥
ਮਾਇਆ ਮੋਹਿ ਸਭੋ ਜਗੁ ਬਾਧਾ ॥ ਹਉਮੈ ਪਚੈ ਮਨਮੁਖ ਮੂਰਾਖਾ ॥
ਗੁਰ ਨਾਨਕ ਬਾਹ ਪਕਰਿ ਹਮ ਰਾਖਾ ॥੪॥੨॥੯੬॥

ਆਸਾ ਮਹਲਾ ੫ ॥
ਸਰਬ ਦੂਖ ਜਬ ਬਿਸਰਹਿ ਸੁਆਮੀ ॥ ਈਹਾ ਊਹਾ ਕਾਮਿ ਨ ਪ੍ਰਾਨੀ ॥੧॥
ਸੰਤ ਤ੍ਰਿਪਤਾਸੇ ਹਰਿ ਹਰਿ ਧ੍ਯਾਇ ॥
ਕਰਿ ਕਿਰਪਾ ਅਪੁਨੈ ਨਾਇ ਲਾਏ ਸਰਬ ਸੂਖ ਪ੍ਰਭ ਤੁਮਰੀ ਰਜਾਇ ॥ ਰਹਾਉ ॥
ਸੰਗਿ ਹੋਵਤ ਕਉ ਜਾਨਤ ਦੂਰਿ ॥ ਸੋ ਜਨੁ ਮਰਤਾ ਨਿਤ ਨਿਤ ਝੂਰਿ ॥੨॥
ਜਿਨਿ ਸਭੁ ਕਿਛੁ ਦੀਆ ਤਿਸੁ ਚਿਤਵਤ ਨਾਹਿ ॥ਮਹਾ ਬਿਖਿਆ ਮਹਿ ਦਿਨੁ ਰੈਨਿ ਜਾਹਿ॥੩॥
ਕਹੁ ਨਾਨਕ ਪ੍ਰਭੁ ਸਿਮਰਹੁ ਏਕ ॥ ਗਤਿ ਪਾਈਐ ਗੁਰ ਪੂਰੇ ਟੇਕ ॥੪॥੩॥੯੭॥

ਆਸਾ ਮਹਲਾ ੫ ॥
ਨਾਮੁ ਜਪਤ ਮਨੁ ਤਨੁ ਸਭੁ ਹਰਿਆ ॥ ਕਲਮਲ ਦੋਖ ਸਗਲ ਪਰਹਰਿਆ ॥੧॥
ਸੋਈ ਦਿਵਸੁ ਭਲਾ ਮੇਰੇ ਭਾਈ ॥ ਹਰਿ ਗੁਨ ਗਾਇ ਪਰਮ ਗਤਿ ਪਾਈ ॥ ਰਹਾਉ॥
ਸਾਧ ਜਨਾ ਕੇ ਪੂਜੇ ਪੈਰ ॥ ਮਿਟੇ ਉਪਦ੍ਰਹ ਮਨ ਤੇ ਬੈਰ ॥੨॥
ਗੁਰ ਪੂਰੇ ਮਿਲਿ ਝਗਰੁ ਚੁਕਾਇਆ ॥ ਪੰਚ ਦੂਤ ਸਭਿ ਵਸਗਤਿ ਆਇਆ ॥੩॥
ਜਿਸੁ ਮਨਿ ਵਸਿਆ ਹਰਿ ਕਾ ਨਾਮੁ ॥ ਨਾਨਕ ਤਿਸੁ ਊਪਰਿ ਕੁਰਬਾਨ ॥੪॥੪॥੯੮॥

ਆਸਾ ਮਹਲਾ ੫ ॥
ਗਾਵਿ ਲੇਹਿ ਤੂ ਗਾਵਨਹਾਰੇ ॥ ਜੀਅ ਪਿੰਡ ਕੇ ਪ੍ਰਾਨ ਅਧਾਰੇ ॥
ਜਾ ਕੀ ਸੇਵਾ ਸਰਬ ਸੁਖ ਪਾਵਹਿ ॥ ਅਵਰ ਕਾਹੂ ਪਹਿ ਬਹੁੜਿ ਨ ਜਾਵਹਿ ॥੧॥
ਸਦਾ ਅਨੰਦ ਅਨੰਦੀ ਸਾਹਿਬੁ ਗੁਨ ਨਿਧਾਨ ਨਿਤ ਨਿਤ ਜਾਪੀਐ ॥
ਬਲਿਹਾਰੀ ਤਿਸੁ ਸੰਤ ਪਿਆਰੇ ਜਿਸੁ ਪ੍ਰਸਾਦਿ ਪ੍ਰਭੁ ਮਨਿ ਵਾਸੀਐ ॥ ਰਹਾਉ ॥

ਉਸ ਦੀ) ਦ੍ਰਿਸ਼ਟੀ ਨਿਰਦਈ (*ਕਰੂਰਿ*) ਹੈ। (ਉਹ) ਕੌੜਾ ਬੋਲਦੀ ਹੈ ਅਤੇ ਜ਼ਬਾਨ ਦੀ ਫੂਹੜ (ਅਰਥਾਤ ਅਸਭਿਅਕ) ਹੈ। (ਉਹ) ਸਦਾ ਭੁਖੀ (ਰਹਿੰਦੀ ਹੈ) ਅਤੇ (ਪ੍ਰਭੂ ਰੂਪ) ਪਤੀ ਨੂੰ ਦੂਰ ਜਾਣਦੀ ਹੈ।੧। ਹੇ ਮੇਰੇ ਭਾਈ! ਪ੍ਰਭੂ ਨੇ ਇਕ ਅਜਿਹੀ (ਮਾਇਆ ਰੂਪ) ਇਸਤਰੀ ਪੈਦਾ ਕੀਤੀ ਹੈ, ਜਿਸ ਨੇ ਸਾਰੇ ਜਗਤ ਨੂੰ ਖਾ ਲਿਆ ਹੈ (ਅਰਥਾਤ ਆਪਣੇ ਵਸ ਵਿਚ ਕਰ ਲਿਆ ਹੈ) (ਪਰ) ਸਾਨੂੰ ਗੁਰੂ ਨੇ ਬਚਾ ਲਿਆ ਹੈ।੧। ਰਹਾਉ। ਠਗ-ਮੂਰੀ ਪਾ ਕੇ (ਉਸ ਨੇ) ਸਾਰੇ ਜਗਤ ਨੂੰ (ਆਪਣੀ) ਨਜ਼ਰ ਵਿਚ ਰਖਿਆ ਹੋਇਆ ਹੈ। (ਉਸ ਨੇ) ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਨੂੰ ਵੀ ਮੋਹਿਆ ਹੋਇਆ ਹੈ। (ਜੋ) ਗੁਰਮੁਖ ਨਾਮ ਵਿਚ ਲਗੇ ਹੋਏ ਹਨ, ਉਹ ਸ਼ੁਭਾਇਮਾਨ ਹਨ।੨। (ਮਾਇਆ ਤੋਂ ਬਚਣ ਲਈ ਲੋਕੀਂ) ਵਰਤ, ਨੇਮ ਅਤੇ ਪ੍ਰਾਸਚਿਤ ਕਰਮ (*ਪੁਨਹਰਚਨਾ*) ਕਰ ਕਰ ਕੇ ਥਕ ਗਏ ਹਨ। ਧਰਤੀ ਉਤੇ ਨਦੀਆਂ ਦੇ ਕੰਢੇ ਬਣੇ ਸਾਰੇ ਤੀਰਥਾਂ ਦੀ ਯਾਤ੍ਰਾ ਕਰ ਚੁਕੇ ਹਨ। (ਪਰ) ਪਾਰ-ਉਤਾਰਾ ਉਨ੍ਹਾਂ ਦਾ ਹੀ ਹੋਇਆ ਹੈ ਜੋ ਸਤਿਗੁਰੂ ਦੀ ਸ਼ਰਣ ਵਿਚ ਪਏ ਹਨ।੩। ਸਾਰਾ ਜਗਤ ਮਾਇਆ ਦੇ ਮੋਹ ਵਿਚ ਬੰਨ੍ਹਿਆ ਹੋਇਆ ਹੈ। ਮੂਰਖ ਮਨਮੁਖ (ਵਿਅਕਤੀ) ਹਉਮੈ ਵਿਚ ਹੀ ਸੜਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ ਸਾਡੀ ਬਾਂਹ ਪਕੜ ਕੇ (ਮਾਇਆ ਦੇ ਪ੍ਰਭਾਵ ਤੋਂ) ਬਚਾ ਲਿਆ ਹੈ।੪।੨।੯੬।

**ਆਸਾ ਮਹਲਾ ੫**

ਹੇ ਸੁਆਮੀ! ਜਦ (ਤੂੰ ਕਿਸੇ ਵਿਅਕਤੀ ਨੂੰ) ਵਿਸਰ ਜਾਂਦਾ ਹੈਂ, (ਤਦ) ਸਾਰੇ ਦੁਖ (ਉਸ ਨੂੰ ਲਗ ਜਾਂਦੇ ਹਨ)। ਉਹ ਪ੍ਰਾਣੀ ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਕਿਸੇ ਕੰਮ ਦਾ ਨਹੀਂ ਰਹਿੰਦਾ।੧। ਹਰਿ ਹਰਿ (ਨਾਮ) ਦੀ ਆਰਾਧਨਾ ਕਰਕੇ ਸੰਤ ਲੋਕ ਤ੍ਰਿਪਤ ਹੋ ਗਏ ਹਨ। ਹੇ ਪ੍ਰਭੂ! (ਤੁਸੀਂ) ਕ੍ਰਿਪਾ ਕਰਕੇ (ਉਨ੍ਹਾਂ ਨੂੰ) ਆਪਣੇ ਨਾਮ ਨਾਲ ਜੋੜ ਲਿਆ ਹੈ। ਤੇਰੀ ਰਜ਼ਾ (ਵਿਚ ਰਹਿਣ) ਨਾਲ ਸਾਰੇ ਸੁਖ (ਮਿਲ ਜਾਂਦੇ ਹਨ)।੧।ਰਹਾਉ। (ਜੋ ਵਿਅਕਤੀ) ਅੰਗ ਸੰਗ ਵਸਦੇ (ਪ੍ਰਭੂ) ਨੂੰ ਦੂਰ ਸਮਝਦਾ ਹੈ, ਉਹ ਵਿਅਕਤੀ ਨਿਤ ਝੂਰ ਝੂਰ ਕੇ ਮਰਦਾ ਹੈ।੨। ਜਿਸ (ਪ੍ਰਭੂ) ਨੇ ਸਭ ਕੁਝ ਦਿੱਤਾ ਹੈ, ਉਸ ਨੂੰ (ਜੋ) ਚੇਤਦਾ ਨਹੀਂ ਹੈ, (ਉਸ ਦੇ) ਦਿਨ ਰਾਤ ਭਿਆਨਕ ਵਿਸ਼ (ਅਰਥਾਤ ਮਾਇਆ) ਵਿਚ ਹੀ ਬੀਤ ਜਾਂਦੇ ਹਨ।੩। ਨਾਨਕ ਦਾ ਕਥਨ ਹੈ ਕਿ ਇਕ ਪ੍ਰਭੂ ਨੂੰ ਸਿਮਰੋ। ਪੂਰੇ ਗੁਰੂ ਦੀ ਓਟ ਨਾਲ ਹੀ ਮੁਕਤ ਅਵਸਥਾ (*ਗਤਿ*) ਪ੍ਰਾਪਤ ਹੁੰਦੀ ਹੈ।੪।੩।੯੭।

**ਆਸਾ ਮਹਲਾ ੫**

ਨਾਮ ਜਪਣ ਨਾਲ (ਮਨੁੱਖ ਦਾ) ਤਨ ਮਨ ਆਨੰਦਿਤ ਹੋ ਜਾਂਦਾ ਹੈ। ਸਾਰੇ ਪਾਪ (*ਕਲਮਲ*) ਅਤੇ ਦੋਸ਼ ਦੂਰ ਹੋ ਜਾਂਦੇ ਹਨ।੧। ਹੇ ਮੇਰੇ ਭਾਈ! (ਮਨੁੱਖ ਲਈ) ਉਹੀ ਦਿਨ ਚੰਗਾ ਹੁੰਦਾ ਹੈ, (ਜਿਸ ਦਿਨ) ਹਰਿ ਦੇ ਗੁਣਾਂ ਦਾ ਗਾਇਨ ਕਰਕੇ ਪਰਮ-ਗਤਿ ਪਾ ਲਈਦੀ ਹੈ।ਰਹਾਉ। (ਜੋ ਵਿਅਕਤੀ) ਸਾਧ ਜਨਾਂ ਦੇ ਪੈਰ ਪੂਜਦਾ ਹੈ, (ਉਸ ਦੇ ਸਾਰੇ) ਸੰਕਟ ਅਤੇ ਮਨ ਤੋਂ ਵੈਰ-(ਭਾਵ) ਨਸ਼ਟ ਹੋ ਜਾਂਦੇ ਹਨ।੨। ਪੂਰੇ ਗੁਰੂ ਦੇ ਮਿਲਣ ਨਾਲ (ਮਨ ਦਾ ਸਾਰਾ) ਕਲੇਸ਼ ਖ਼ਤਮ ਹੋ ਜਾਂਦਾ ਹੈ। ਪੰਜ ਦੂਤ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਸਭ ਵਸ ਵਿਚ ਹੋ ਜਾਂਦੇ ਹਨ।੩। ਜਿਸ (ਸਾਧਕ) ਦੇ ਮਨ ਵਿਚ ਹਰਿ ਦਾ ਨਾਮ ਵਸ ਜਾਂਦਾ ਹੈ, ਨਾਨਕ ਉਸ ਤੋਂ ਕੁਰਬਾਨ ਜਾਂਦਾ ਹੈ।੪।੪।੯੮।

**ਆਸਾ ਮਹਲਾ ੫**

ਹੇ ਗਾਇਨ ਕਰਨ ਵਾਲੇ! ਤੂੰ (ਪ੍ਰਭੂ ਦੇ) ਗੁਣਾਂ ਦਾ ਗਾਇਨ ਕਰ ਲੈ, (ਜੋ ਤੇਰੀ) ਜਿੰਦ, ਸ਼ਰੀਰ ਅਤੇ ਪ੍ਰਾਣਾਂ ਦਾ ਆਧਾਰ ਹੈ। ਜਿਸ ਦੀ ਸੇਵਾ ਨਾਲ (ਤੂੰ) ਸਾਰੇ ਸੁਖ ਪਾ ਲਏਂਗਾ ਅਤੇ ਫਿਰ ਕਿਸੇ ਹੋਰ ਪਾਸ (ਸੁਆਲੀ ਬਣ ਕੇ) ਨਹੀਂ ਜਾਵੇਂਗਾ।੧। ਆਨੰਦ ਸਰੂਪੀ ਪ੍ਰਭੂ ਸਦਾ ਆਨੰਦ (ਦਾ ਸੋਮਾ ਹੈ), (ਉਸ) ਗੁਣਾਂ ਦੇ ਖ਼ਜ਼ਾਨੇ ਨੂੰ ਨਿਤ ਨਿਤ ਜਪਣਾ ਚਾਹੀਦਾ ਹੈ। ਉਸ ਪਿਆਰੇ ਸੰਤ/ਗੁਰੂ ਤੋਂ ਬਲਿਹਾਰ (ਜਾਣਾ ਚਾਹੀਦਾ ਹੈ), ਜਿਸ ਦੀ ਕ੍ਰਿਪਾ ਨਾਲ ਪ੍ਰਭੂ ਮਨ ਵਿਚ ਵਸ ਜਾਂਦਾ ਹੈ। ਰਹਾਉ।

ਜਾ ਕਾ ਦਾਨੁ ਨਿਖੁਟੈ ਨਾਹੀ ॥ ਭਲੀ ਭਾਤਿ ਸਭ ਸਹਜਿ ਸਮਾਹੀ ॥
ਜਾ ਕੀ ਬਖਸ ਨ ਮੇਟੈ ਕੋਈ ॥ ਮਨਿ ਵਾਸਾਈਐ ਸਾਚਾ ਸੋਈ ॥੨॥
ਸਗਲ ਸਮਗ੍ਰੀ ਗ੍ਰਿਹ ਜਾ ਕੈ ਪੂਰਨ ॥ ਪ੍ਰਭ ਕੇ ਸੇਵਕ ਦੂਖ ਨ ਝੂਰਨ ॥
ਓਟਿ ਗਹੀ ਨਿਰਭਉ ਪਦੁ ਪਾਈਐ ॥ ਸਾਸਿ ਸਾਸਿ ਸੋ ਗੁਨ ਨਿਧਿ ਗਾਈਐ ॥੩॥
ਦੂਰਿ ਨ ਹੋਈ ਕਤਹੂ ਜਾਈਐ ॥ ਨਦਰਿ ਕਰੇ ਤਾ ਹਰਿ ਹਰਿ ਪਾਈਐ ॥
ਅਰਦਾਸਿ ਕਰੀ ਪੂਰੇ ਗੁਰ ਪਾਸਿ ॥ ਨਾਨਕੁ ਮੰਗੈ ਹਰਿ ਧਨੁ ਰਾਸਿ ॥੪॥੫॥੯੯॥

ਆਸਾ ਮਹਲਾ ੫ ॥
ਪ੍ਰਥਮੇ ਮਿਟਿਆ ਤਨ ਕਾ ਦੂਖ ॥ ਮਨ ਸਗਲ ਕਉ ਹੋਆ ਸੂਖੁ ॥
ਕਰਿ ਕਿਰਪਾ ਗੁਰ ਦੀਨੋ ਨਾਉ ॥ ਬਲਿ ਬਲਿ ਤਿਸੁ ਸਤਿਗੁਰ ਕਉ ਜਾਉ ॥੧॥
ਗੁਰੁ ਪੂਰਾ ਪਾਇਓ ਮੇਰੇ ਭਾਈ ॥
ਰੋਗ ਸੋਗ ਸਭ ਦੂਖ ਬਿਨਾਸੇ ਸਤਿਗੁਰ ਕੀ ਸਰਣਾਈ ॥ ਰਹਾਉ ॥
ਗੁਰ ਕੇ ਚਰਨ ਹਿਰਦੈ ਵਸਾਏ ॥ ਮਨ ਚਿੰਤਤ ਸਗਲੇ ਫਲ ਪਾਏ ॥
ਅਗਨਿ ਬੁਝੀ ਸਭ ਹੋਈ ਸਾਂਤਿ ॥ ਕਰਿ ਕਿਰਪਾ ਗੁਰਿ ਕੀਨੀ ਦਾਤਿ ॥੨॥
ਨਿਥਾਵੇ ਕਉ ਗੁਰਿ ਦੀਨੋ ਥਾਨੁ ॥ ਨਿਮਾਨੇ ਕਉ ਗੁਰਿ ਕੀਨੋ ਮਾਨੁ ॥
ਬੰਧਨ ਕਾਟਿ ਸੇਵਕ ਕਰਿ ਰਾਖੇ ॥ ਅੰਮ੍ਰਿਤ ਬਾਨੀ ਰਸਨਾ ਚਾਖੇ ॥੩॥
ਵਡੈ ਭਾਗਿ ਪੂਜ ਗੁਰ ਚਰਨਾ ॥ ਸਗਲ ਤਿਆਗਿ ਪਾਈ ਪ੍ਰਭ ਸਰਨਾ ॥
ਗੁਰੁ ਨਾਨਕ ਜਾ ਕਉ ਭਇਆ ਦਇਆਲਾ ॥ ਸੋ ਜਨੁ ਹੋਆ ਸਦਾ ਨਿਹਾਲਾ ॥੪॥੬॥੧੦੦॥

ਆਸਾ ਮਹਲਾ ੫ ॥
ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥
ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥
ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥
ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥
ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥੨॥
ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥
ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥੩॥
ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥
ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥੪॥੭॥੧੦੧॥

ਜਿਸ (ਪ੍ਰਭੂ ਦਾ ਦਿੱਤਾ) ਦਾਨ (ਕਦੇ) ਮੁਕਦਾ ਨਹੀਂ ਹੈ, ਜਿਸ ਦੀ ਸਹਿਜ ਅਵਸਥਾ ਵਿਚ ਸਾਰੇ (ਸਾਧਕ) ਭਲੀ ਭਾਂਤ ਸਮਾ ਜਾਂਦੇ ਹਨ, ਜਿਸ ਦੀ ਬਖ਼ਸ਼ਿਸ਼ ਨੂੰ ਕੋਈ ਮਿਟਾ ਨਹੀਂ ਸਕਦਾ, ਉਸ ਸਤਿਸਰੂਪ (ਪ੍ਰਭੂ) ਨੂੰ ਮਨ ਵਿਚ ਵਸਾਉਣਾ ਚਾਹੀਦਾ ਹੈ।੨। ਜਿਸ (ਪ੍ਰਭੂ) ਦੇ ਘਰ ਸਾਰੀ ਸਾਮਗ੍ਰੀ ਪਰਿਪੂਰਣ ਹੈ, (ਜਿਸ) ਪ੍ਰਭੂ ਦੇ ਸੇਵਕ ਦੁਖਾਂ ਕਰਕੇ ਝੂਰਦੇ ਨਹੀਂ ਹਨ, (ਜਿਸ ਦੀ) ਓਟ ਗ੍ਰਹਿਣ ਕਰਨ ਨਾਲ ਭੈ-ਮੁਕਤ ਅਵਸਥਾ ਪਾ ਲਈਦੀ ਹੈ, ਉਸ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦੇ ਸੁਆਸ ਸੁਆਸ (ਗੁਣ) ਗਾਉਣੇ ਚਾਹੀਦੇ ਹਨ।੩। (ਅਸੀਂ) ਕਿਤੇ ਵੀ ਚਲੇ ਜਾਈਏ, (ਉਹ ਪ੍ਰਭੂ ਸਾਡੇ ਤੋਂ) ਦੂਰ ਨਹੀਂ ਹੁੰਦਾ। (ਜੇ ਉਹ) ਮਿਹਰ ਕਰੇ ਤਾਂ ਹਰਿ ਹਰਿ ਦਾ ਨਾਮ ਪਾ ਲਈਦਾ ਹੈ। (ਮੈਂ) ਪੂਰੇ ਗੁਰੂ ਦੇ ਪਾਸ ਬੇਨਤੀ ਕਰਦਾ ਹਾਂ ਕਿ ਨਾਨਕ ਹਰਿ ਰੂਪ ਧਨ ਦੀ ਪੂੰਜੀ ਮੰਗਦਾ ਹੈ।੪।੫।੯੯।

**ਆਸਾ ਮਹਲਾ ੫**

(ਗੁਰੂ ਨੂੰ ਮਿਲਿਆਂ) ਸਭ ਤੋਂ ਪਹਿਲਾਂ ਤਨ ਦਾ ਦੁਖ ਮਿਟ ਗਿਆ, (ਫਿਰ) ਸਾਰੇ ਮਨ ਨੂੰ ਸੁਖ ਪ੍ਰਾਪਤ ਹੋ ਗਿਆ। ਗੁਰੂ ਨੇ ਕ੍ਰਿਪਾ ਕਰਕੇ (ਮੈਨੂੰ) ਨਾਮ ਦੀ ਬਖ਼ਸ਼ਿਸ਼ ਕੀਤੀ। ਉਸ ਸਤਿਗੁਰੂ ਤੋਂ ਬਲਿਹਾਰ ਜਾਂਦਾ ਹਾਂ, ਸਦਕੇ ਜਾਂਦਾ ਹਾਂ।੧। ਹੇ ਮੇਰੇ ਭਾਈ! (ਮੈਨੂੰ) ਪੂਰਾ ਗੁਰੂ ਪ੍ਰਾਪਤ ਹੋ ਗਿਆ ਹੈ। ਸਤਿਗੁਰੂ ਦੀ ਸ਼ਰਣ ਪਿਆਂ ਸਾਰੇ ਰੋਗ, ਸੋਗ ਅਤੇ ਦੁਖ ਨਸ਼ਟ ਹੋ ਗਏ ਹਨ। ਰਹਾਉ। (ਜਦ ਮੈਂ) ਗੁਰੂ ਦੇ ਚਰਣ ਹਿਰਦੇ ਵਿਚ ਵਸਾਏ, (ਤਦ) ਮਨ-ਇਛਿਤ ਸਾਰੇ ਫਲ ਪ੍ਰਾਪਤ ਕਰ ਲਏ। (ਮੇਰੇ ਅੰਦਰੋਂ ਤ੍ਰਿਸ਼ਨਾ ਦੀ) ਅੱਗ ਬੁਝ ਗਈ ਅਤੇ ਸਭ ਤਰ੍ਹਾਂ ਦੀ ਸ਼ਾਂਤੀ ਹੋ ਗਈ। ਗੁਰੂ ਨੇ ਕ੍ਰਿਪਾ ਕਰਕੇ (ਇਹ) ਦਾਤ ਦਿੱਤੀ।੨। (ਮੈਨੂੰ) ਨਿਥਾਵੇਂ ਨੂੰ ਗੁਰੂ ਨੇ ਠਿਕਾਣਾ ਦਿੱਤਾ, ਨਿਮਾਣੇ ਨੂੰ ਗੁਰੂ ਨੇ ਮਾਣ ਬਖ਼ਸ਼ਿਆ, (ਮਾਇਆਵੀ) ਬੰਧਕ ਕਟ ਕੇ ਸੇਵਕ ਵਜੋਂ ਰਖਿਆ ਕੀਤੀ, (ਹੁਣ ਮੇਰੀ) ਜੀਭ (ਗੁਰੂ ਦੀ) ਅੰਮ੍ਰਿਤ ਬਾਣੀ ਦਾ ਸੁਆਦ ਚਖ ਰਹੀ ਹੈ।੩। ਵਡੇ ਭਾਗਾਂ ਕਰਕੇ ਗੁਰੂ ਦੇ ਚਰਣਾਂ ਦੀ ਪੂਜਾ (ਕਰਨੀ ਮਿਲੀ ਹੈ)। ਸਭ (ਪਾਸੇ) ਛਡ ਕੇ ਗੁਰੂ ਦੀ ਸ਼ਰਣ ਪ੍ਰਾਪਤ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਉਪਰ ਗੁਰੂ ਦਿਆਲ ਹੋ ਜਾਂਦਾ ਹੈ, ਉਹ ਸੇਵਕ ਸਦਾ ਲਈ ਆਨੰਦਿਤ ਹੋ ਜਾਂਦਾ ਹੈ।੪।੬।੧੦੦।

**ਆਸਾ ਮਹਲਾ ੫**

(ਨੋਟ: ਗੁਰੂ ਹਰਿਗੋਬਿੰਦ ਜੀ ਦੇ ਜਨਮ ਸਮੇਂ ਪੰਜਵੇਂ ਗੁਰੂ ਦੁਆਰਾ ਗੁਰੂ ਨਾਨਕ ਦੇਵ ਜੀ ਦੇ ਧੰਨਵਾਦ ਵਜੋਂ ਉਚਾਰਿਆ ਸ਼ਬਦ)।

ਸੱਚੇ ਸਤਿਗੁਰੂ (ਨਾਨਕ ਦੇਵ) ਨੇ (ਬਾਲਕ ਨੂੰ) ਭੇਜਿਆ ਹੈ। ਸੰਜੋਗ ਵਸ ਚਿਰਜੀਵੀ (ਬਾਲਕ) ਪੈਦਾ ਹੋਇਆ ਹੈ। (ਜਦੋਂ ਮਾਤਾ ਦੇ) ਪੇਟ ਵਿਚ (ਇਸ ਨੇ) ਆ ਕੇ ਨਿਵਾਸ ਕੀਤਾ, (ਤਦੋਂ) ਮਾਤਾ ਦੇ ਮਨ ਵਿਚ ਬਹੁਤ ਆਨੰਦ ਛਾ ਗਿਆ।੧। ਪ੍ਰਭੂ ਦੇ ਭਗਤ ਵਜੋਂ (ਮੇਰਾ) ਪੁੱਤਰ ਜੰਮਿਆ ਹੈ। ਧੁਰ ਦਰਗਾਹੋਂ ਲਿਖਿਆ (ਭਾਗ) ਸਭ (ਸੰਗਤ) ਵਿਚ ਪ੍ਰਗਟ ਹੋ ਗਿਆ ਹੈ। ਰਹਾਉ। ਦਸ ਮਹੀਨਿਆਂ ਬਾਦ (ਪ੍ਰਭੂ ਦੇ) ਹੁਕਮ ਨਾਲ ਬਾਲਕ ਨੇ ਜਨਮ ਲਿਆ ਹੈ। (ਹਰ ਪ੍ਰਕਾਰ ਦਾ) ਗ਼ਮ ਮਿਟ ਗਿਆ ਹੈ ਅਤੇ ਮਹਾ ਆਨੰਦ ਛਾ ਗਿਆ ਹੈ। 'ਅਨੰਦੁ' (ਨਾਂ ਦੀ) ਗੁਰਬਾਣੀ (ਸਾਧ ਸੰਗਤ ਰੂਪ) ਸਖੀਆਂ ਗਾਉਂਦੀਆਂ ਹਨ। (ਇਹ ਬਾਣੀ ਪਾਠ) ਸੱਚੇ ਸਾਹਿਬ ਦੇ ਮਨ ਨੂੰ ਚੰਗਾ ਲਗਦਾ ਹੈ।੨। ਪਰਿਵਾਰ ਦਾ ਵਾਧਾ ਹੋਇਆ ਹੈ ਅਤੇ (ਖ਼ਾਨਦਾਨ ਦੀ) ਚੰਗੀ ਪੀੜ੍ਹੀ ਚਲ ਪਈ ਹੈ। ਹਰਿ ਨੇ ਧਰਮ ਦੀ ਸ਼ਕਤੀ ਬੰਨ੍ਹ ਕੇ ਬਿਠਾ ਦਿੱਤਾ ਹੈ (ਭਾਵ-ਗੱਦੀ ਦੀ ਵਿਵਸਥਾ ਪੱਕੀ ਕਰ ਦਿੱਤੀ ਹੈ)। ਮਨ ਵਿਚ ਸੋਚੀ (ਮੁਰਾਦ) ਸਤਿਗੁਰੂ ਨੇ ਪੂਰੀ ਕਰਾ ਦਿੱਤੀ ਹੈ। (ਅਸੀਂ) ਚਿੰਤਾ-ਮੁਕਤ ਹੋ ਗਏ ਹਾਂ ਅਤੇ ਇਕ (ਪ੍ਰਭੂ) ਵਿਚ ਲਿਵ ਲਗਾ ਲਈ ਹੈ।੩। ਜਿਸ ਤਰ੍ਹਾਂ ਬਾਲਕ (ਆਪਣੇ) ਪਿਤਾ ਉਤੇ ਬਹੁਤ ਮਾਣ ਕਰਦਾ ਹੈ, (ਉਸੇ ਤਰ੍ਹਾਂ ਮੈਂ) ਗੁਰੂ ਦੇ ਭਾਣੇ ਅਨੁਸਾਰ ਬੁਲਾਇਆ ਹੋਇਆ ਬੋਲ ਰਿਹਾ ਹਾਂ। ਹੇ ਨਾਨਕ! (ਇਹ) ਗੱਲ ਲੁਕੀ ਛਿਪੀ ਨਹੀਂ ਹੈ ਕਿ ਗੁਰੂ (ਨਾਨਕ ਦੇਵ ਜੀ) ਨੇ ਪ੍ਰਸੰਨ ਹੋ ਕੇ (ਇਹ) ਦਾਤ ਬਖ਼ਸ਼ੀ ਹੈ।੪।੭।੧੦੧।

ਆਸਾ ਮਹਲਾ ੫ ॥
ਗੁਰ ਪੂਰੇ ਰਾਖਿਆ ਦੇ ਹਾਥ ॥ ਪ੍ਰਗਟੁ ਭਇਆ ਜਨ ਕਾ ਪਰਤਾਪੁ ॥੧॥
ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ ॥ ਜੀਅ ਕੀ ਅਰਦਾਸਿ ਗੁਰੂ ਪਹਿ ਪਾਈ ॥ ਰਹਾਉ॥
ਸਰਨਿ ਪਰੇ ਸਾਚੇ ਗੁਰਦੇਵ ॥ ਪੂਰਨ ਹੋਈ ਸੇਵਕ ਸੇਵ ॥੨॥
ਜੀਉ ਪਿੰਡੁ ਜੋਬਨੁ ਰਾਖੈ ਪ੍ਰਾਨ ॥ ਕਹੁ ਨਾਨਕ ਗੁਰ ਕਉ ਕੁਰਬਾਨ ॥੩॥੮॥੧੦੨॥

ਆਸਾ ਘਰੁ ੮ ਕਾਫੀ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ ॥ ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ॥੧॥
ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ ॥ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ ॥੧॥ਰਹਾਉ ॥
ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ॥੨॥
ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥
ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ ॥੩॥
ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ ॥
ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ ॥੪॥੧॥੧੦੩॥

ਆਸਾ ਮਹਲਾ ੫ ॥
ਸਰਬ ਸੁਖਾ ਮੈ ਭਾਲਿਆ ਹਰਿ ਜੇਵਡੁ ਨ ਕੋਈ ॥
ਗੁਰ ਤੁਠੇ ਤੇ ਪਾਈਐ ਸਚੁ ਸਾਹਿਬੁ ਸੋਈ॥੧॥
ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ ॥
ਨਾਮੁ ਨ ਵਿਸਰਉ ਇਕੁ ਖਿਨੁ ਚਸਾ ਇਹੁ ਕੀਜੈ ਦਾਨਾ ॥੧॥ ਰਹਾਉ ॥
ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ ॥
ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ ॥੨॥
ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥੩॥
ਨਾਮੁ ਧਿਆਵਹੁ ਸਦ ਸਦਾ ਹਰਿ ਹਰਿ ਮਨੁ ਰੰਗੇ ॥
ਜੀਉ ਪ੍ਰਾਣ ਧਨੁ ਗੁਰੂ ਹੈ ਨਾਨਕ ਕੈ ਸੰਗੇ ॥੪॥੨॥੧੦੪॥

ਆਸਾ ਮਹਲਾ ੫ ॥
ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥ ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥੧॥
ਹਉ ਵੰਞਾ ਕੁਰਬਾਣੁ ਸਾਈ ਆਪਣੇ ॥ ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ ॥੧॥ ਰਹਾਉ॥
ਬਿੰਦਕ ਗਾਲ੍ਹਿ ਸੁਣੀ ਸਚੇ ਤਿਸੁ ਧਣੀ ॥ਸੁਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ ॥੨॥
ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ ॥
ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ ॥੩॥

**ਆਸਾ ਮਹਲਾ ੫**

(ਨੋਟ: ਇਸ ਦਾ ਸੰਬੰਧ ਬਾਲਕ ਹਰਿਗੋਬਿੰਦ ਦੇ ਜ਼ਹਿਰ ਤੋਂ ਬਚਣ ਦੀ ਘਟਨਾ ਨਾਲ ਹੈ)।

ਪੂਰੇ ਗੁਰੂ ਨੇ ਹੱਥ ਦੇ ਕੇ (ਸੇਵਕ ਨੂੰ) ਬਚਾ ਲਿਆ ਹੈ। (ਇਸ ਨਾਲ) ਸੇਵਕ ਦਾ ਪ੍ਰਤਾਪ (ਜਗਤ ਵਿਚ) ਪ੍ਰਗਟ ਹੋ ਗਿਆ ਹੈ।੧। (ਇਸ ਲਈ ਮੈਂ) ਗੁਰੂ ਗੁਰੂ ਜਪਦਾ ਹਾਂ ਅਤੇ ਗੁਰੂ ਗੁਰੂ ਦੀ ਆਰਾਧਨਾ ਕਰਦਾ ਹਾਂ। (ਮੈਂ ਆਪਣੇ) ਹਿਰਦੇ ਦੀ ਮੁਰਾਦ ਗੁਰੂ ਤੋਂ ਪ੍ਰਾਪਤ ਕੀਤੀ ਹੈ। ਰਹਾਉ। (ਜੋ ਸਾਧਕ) ਸੱਚੇ ਗੁਰੂ ਦੀ ਸ਼ਰਣ ਵਿਚ ਪੈ ਗਏ, (ਉਨ੍ਹਾਂ) ਸੇਵਕਾਂ ਦੀ ਸੇਵਾ ਪੂਰੀ ਹੋ ਗਈ।੨। ਨਾਨਕ ਦਾ ਕਥਨ ਹੈ ਕਿ (ਜਿਹੜਾ ਗੁਰੂ) ਜਿੰਦ, ਸ਼ਰੀਰ, ਜੋਬਨ ਅਤੇ ਪ੍ਰਾਣਾਂ ਦੀ ਰਖਿਆ ਕਰਦਾ ਹੈ, (ਉਸ) ਗੁਰੂ ਤੋਂ ਕੁਰਬਾਨ ਜਾਂਦਾ ਹਾਂ।੩।੮।੧੦੨।

**ਆਸਾ ਘਰੁ ੮ ਕਾਫ਼ੀ ਮਹਲਾ ੫**

(ਹੇ ਜਿਗਿਆਸੂ!) ਮੇਰਾ ਸੁਆਮੀ ਸਤਿ-ਸਰੂਪ ਹੈ, ਮੈਂ (ਉਸ ਦਾ) ਮੁੱਲ ਖ਼ਰੀਦਿਆਂ ਹੋਇਆ ਦਾਸ ਹਾਂ। ਮੇਰੀ ਜਿੰਦ ਅਤੇ ਸ਼ਰੀਰ ਸਭ ਕੁਝ ਉਸ ਦਾ ਹੈ। (ਹੇ ਪ੍ਰਭੂ! ਮੇਰਾ) ਸਭ ਕੁਝ ਤੇਰਾ ਹੈ।੧। ਹੇ ਪ੍ਰਭੂ! (ਮੈਂ) ਨਿਮਾਣੇ ਦਾ ਤੂੰ ਹੀ ਮਾਣ ਹੈਂ, (ਮੈਨੂੰ) ਤੇਰਾ ਹੀ ਭਰੋਸਾ ਹੈ। (ਜਿਸ ਦੀ) ਸੱਚੇ ਪ੍ਰਭੂ ਤੋਂ ਬਿਨਾ ਕਿਸੇ ਹੋਰ ਦੀ ਟੇਕ ਹੈ, ਉਸ ਨੂੰ ਕੱਚੇ (ਭਰੋਸੇ ਵਾਲਾ) ਸਮਝੋ।੧।ਰਹਾਉ। (ਹੇ ਪ੍ਰਭੂ!) ਤੇਰਾ ਹੁਕਮ ਅਪਾਰ ਹੈ, (ਇਸ ਦਾ) ਕੋਈ ਅੰਤ ਨਹੀਂ ਪਾ ਸਕਦਾ। ਜਿਸ ਨੂੰ ਪੂਰਾ ਗੁਰੂ ਮਿਲੇਗਾ, ਉਹ (ਤੇਰੀ) ਰਜ਼ਾ ਵਿਚ ਚਲੇਗਾ।੨। (ਮਨੁੱਖ ਦੀਆਂ) ਚਲਾਕੀਆਂ ਅਤੇ ਸਿਆਣਪਾਂ ਕਿਸੇ ਕੰਮ ਨਹੀਂ ਆਉਂਦੀਆਂ। ਪ੍ਰਭੂ ਪ੍ਰਸੰਨ ਹੋ ਕੇ ਜੋ ਪ੍ਰਦਾਨ ਕਰੇ, ਉਹੀ ਸੁਖ ਪ੍ਰਾਪਤ ਕਰ ਸਕੀਦਾ ਹੈ।੩। (ਸੰਸਾਰ ਵਿਚ) ਜੇ ਲੱਖਾਂ ਕਰਮ ਕਮਾ ਲਈਏ, (ਤਾਂ ਵੀ ਤ੍ਰਿਸ਼ਨਾ ਨੂੰ) ਠਲ੍ਹ ਨਹੀਂ ਪੈਂਦੀ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ) ਨਾਮ ਨੂੰ ਆਧਾਰ ਬਣਾਇਆ ਹੈ ਅਤੇ ਹੋਰ ਸਾਰਾ (ਮਾਇਆਵੀ) ਧੰਧਾ ਛਡ ਦਿੱਤਾ ਹੈ।੪।੧।੧੦੩।

**ਆਸਾ ਮਹਲਾ ੫**

ਮੈਂ (ਸੰਸਾਰ ਦੇ) ਸਾਰੇ ਸੁਖਾਂ ਨੂੰ ਪਰਖ ਲਿਆ ਹੈ, ਹਰਿ ਦੇ (ਸੰਯੋਗ ਜਿੰਨਾ) ਹੋਰ ਕੋਈ ਵੱਡਾ (ਸੁਖ) ਨਹੀਂ ਹੈ। ਗੁਰੂ ਦੇ ਪ੍ਰਸੰਨ ਹੋਣ 'ਤੇ ਹੀ ਉਹ ਸੱਚਾ ਸਾਹਿਬ ਪਾਈਦਾ ਹੈ।੧। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਹਮੇਸ਼ਾ ਹਮੇਸ਼ਾ ਕੁਰਬਾਨ ਜਾਂਦਾ ਹਾਂ। (ਹੇ ਸਤਿਗੁਰੂ! ਮੈਨੂੰ) ਇਹ ਦਾਨ ਦਿਓ ਕਿ (ਪ੍ਰਭੂ ਦਾ) ਨਾਮ ਇਕ ਛਿਣ ਜਾਂ ਚਸਾ (ਜਿਤਨੇ ਸਮੇਂ ਲਈ ਵੀ) ਨ ਵਿਸਰੇ।੧।ਰਹਾਉ। ਉਹੀ ਸੱਚਾ ਭਾਗਵਾਨ ਹੈ ਜਿਸ ਦੇ ਹਿਰਦੇ ਵਿਚ ਹਰਿ(-ਨਾਮ) ਰੂਪ ਧਨ (ਮੌਜੂਦ) ਹੈ। ਉਹੀ (ਮਾਇਆ ਦੇ) ਮਹਾ ਜਾਲ ਤੋਂ ਛੁਟਦਾ ਹੈ, ਜਿਸ (ਦੇ ਹਿਰਦੇ ਵਿਚ) ਗੁਰੂ ਦਾ ਸ਼ਬਦ ਨਿਰੰਤਰ (ਟਿਕਿਆ ਰਹਿੰਦਾ ਹੈ)।੨। (ਹੇ ਜਿਗਿਆਸੂ! ਮੈਂ) ਗੁਰੂ ਦੀ ਮਹਿਮਾ ਬਾਰੇ ਕੀ ਕਹਾਂ? ਗੁਰੂ ਸਾਤਵਿਕ ਗਿਆਨ ਅਤੇ ਸਤਿਅਤਾ ਦਾ ਸਰੋਵਰ ਹੈ। ਉਹ ਆਦਿ ਜੁਗਾਦਿ ਤੋਂ, ਜੁਗਾਂ ਜੁਗਾਂਤਰਾਂ ਤੋਂ ਪੂਰਨ ਪਰਮੇਸ਼ਵਰ ਹੈ।੩। (ਪਰਮਾਤਮਾ ਦਾ) ਨਾਮ ਸਦਾ ਸਦਾ ਆਰਾਧਦੇ ਰਹੋ, ਮਨ ਨੂੰ ਹਰਿ ਹਰਿ ਦੇ (ਪ੍ਰੇਮ-) ਰੰਗ (ਵਿਚ ਰੰਗੀ ਰਖੋ)। ਗੁਰੂ ਹੀ ਜਿੰਦ, ਪ੍ਰਾਣ ਅਤੇ ਧਨ ਹੈ ਅਤੇ ਨਾਨਕ ਦੇ (ਸਦਾ) ਅੰਗ ਸੰਗ ਹੈ।੪।੨।੧੦੪।

**ਆਸਾ ਮਹਲਾ ੫**

ਹੇ ਮਾਂ! (ਜਦ) ਅਲੱਖ, ਅਪਾਰ ਪ੍ਰਭੂ ਰਤਾ ਕੁ ਮੇਰੇ ਮਨ ਵਿਚ ਆ ਵਸਦਾ ਹੈ, (ਤਦ) ਮੇਰਾ ਸਭ ਦੁਖ, ਦਰਦ ਅਤੇ ਰੋਗ ਨਸ਼ਟ ਹੋ ਜਾਂਦੇ ਹਨ।੧। ਮੈਂ ਆਪਣੇ ਸਾਈਂ ਤੋਂ ਕੁਰਬਾਨ ਜਾਂਦੀ ਹਾਂ। (ਉਸ ਦਾ ਨਾਮ) ਜਪਣ ਨਾਲ ਮੇਰੇ ਮਨ ਤਨ ਵਿਚ ਬਹੁਤ ਆਨੰਦ ਪੈਦਾ ਹੋ ਜਾਂਦਾ ਹੈ।੧।ਰਹਾਉ। ਹੇ ਮਾਂ! ਮੈਂ ਉਸ ਸੱਚੇ ਪ੍ਰਭੂ ਦੀ ਥੋੜੀ ਜਿੰਨੀ ਗੱਲ ਸੁਣੀ, (ਤਾਂ) ਸੁਖਾਂ ਦਾ ਸੁਖ ਪ੍ਰਾਪਤ ਕਰ ਲਿਆ, (ਜਿਸ ਦੀ) ਕੀਮਤ ਨਹੀਂ ਪਾਈ ਜਾ ਸਕਦੀ।੨। ਹੇ ਮੇਰੀ ਮਾਂ! ਅੱਖਾਂ ਨੂੰ ਚੰਗਾ ਲਗਣ ਵਾਲੇ ਉਸ (ਪ੍ਰਭੂ) ਨੂੰ ਵੇਖ ਕੇ ਮੈਂ ਮੋਹਿਤ (*ਮੁਸ਼ਤਾਕ*) ਹੋ ਗਈ। ਮੈਂ ਗੁਣ-ਹੀਨ ਨੂੰ (ਉਸ ਨੇ) ਆਪ ਲੜ ਲਾ ਲਿਆ।੩। ਵੇਦ,

ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥੩॥੧੦੫॥

ਆਸਾ ਮਹਲਾ ੫ ॥
ਲਾਖ ਭਗਤ ਆਰਾਧਹਿ ਜਪਤੇ ਪੀਉ ਪੀਉ ॥
ਕਵਨ ਜੁਗਤਿ ਮੇਲਾਵਉ ਨਿਰਗੁਣ ਬਿਖਈ ਜੀਉ ॥੧॥
ਤੇਰੀ ਟੇਕ ਗੋਵਿੰਦ ਗੁਪਾਲ ਦਇਆਲ ਪ੍ਰਭ ॥
ਤੂੰ ਸਭਨਾ ਕੇ ਨਾਥ ਤੇਰੀ ਸ੍ਰਿਸਟਿ ਸਭ ॥੧॥ ਰਹਾਉ ॥
ਸਦਾ ਸਹਾਈ ਸੰਤ ਪੇਖਹਿ ਸਦਾ ਹਜੂਰਿ ॥
ਨਾਮ ਬਿਹੂਨੜਿਆ ਸੇ ਮਰਨ੍ਹਿ ਵਿਸੂਰਿ ਵਿਸੂਰਿ ॥੨॥
ਦਾਸ ਦਾਸਤਣ ਭਾਇ ਮਿਟਿਆ ਤਿਨਾ ਗਉਣੁ ॥
ਵਿਸਰਿਆ ਜਿਨ੍ਹਾ ਨਾਮੁ ਤਿਨਾੜਾ ਹਾਲੁ ਕਉਣੁ ॥੩॥
ਜੈਸੇ ਪਸੁ ਹਰ੍ਹਿਆਉ ਤੈਸਾ ਸੰਸਾਰੁ ਸਭ ॥
ਨਾਨਕ ਬੰਧਨ ਕਾਟਿ ਮਿਲਾਵਹੁ ਆਪਿ ਪ੍ਰਭ ॥੪॥੪॥੧੦੬॥

ਆਸਾ ਮਹਲਾ ੫ ॥
ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ ॥ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ॥੧॥
ਆਠ ਪਹਰ ਸਾਲਾਹਿ ਸਿਰਜਨਹਾਰ ਤੂੰ ॥ ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ ॥੧॥ਰਹਾਉ॥
ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ ॥ ਸੋਈ ਲਗੈ ਸਚਿ ਜਿਸੁ ਤੂੰ ਦੇਹਿ ਅਲਾ ॥੨॥
ਜੋ ਨ ਢਹੰਦੋ ਮੂਲਿ ਸੋ ਘਰੁ ਰਾਸਿ ਕਰਿ ॥ ਹਿਕੋ ਚਿਤਿ ਵਸਾਇ ਕਦੇ ਨ ਜਾਇ ਮਰਿ ॥੩॥
ਤਿਨ੍ਹਾ ਪਿਆਰਾ ਰਾਮੁ ਜੋ ਪ੍ਰਭ ਭਾਣਿਆ ॥
ਗੁਰ ਪਰਸਾਦਿ ਅਕਥੁ ਨਾਨਕਿ ਵਖਾਣਿਆ॥੪॥੫॥੧੦੭॥

ਆਸਾ ਮਹਲਾ ੫ ॥
ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ ॥ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥੧॥
ਮਨੁ ਤਨੁ ਹੋਇ ਨਿਹਾਲੁ ਤੁਮ੍ ਸੰਗਿ ਭੇਟਿਆ ॥
ਸੁਖੁ ਪਾਇਆ ਜਨ ਪਰਸਾਦਿ ਦੁਖੁ ਸਭੁ ਮੇਟਿਆ ॥੧॥ ਰਹਾਉ ॥
ਜੇਤੇ ਖੰਡ ਬ੍ਰਹਮੰਡ ਉਧਾਰੇ ਤਿੰਨ੍ ਖੇ ॥ ਜਿਨ੍ ਮਨਿ ਵੁਠਾ ਆਪਿ ਪੂਰੇ ਭਗਤ ਸੇ ॥੨॥
ਜਿਸ ਨੋ ਮੰਨੇ ਆਪਿ ਸੋਈ ਮਾਨੀਐ ॥ ਪ੍ਰਗਟ ਪੁਰਖੁ ਪਰਵਾਣੁ ਸਭ ਠਾਈ ਜਾਨੀਐ॥੩॥
ਦਿਨਸੁ ਰੈਣਿ ਆਰਾਧਿ ਸਮ੍ਹਾਲੇ ਸਾਹ ਸਾਹ ॥
ਨਾਨਕ ਕੀ ਲੋਚਾ ਪੂਰਿ ਸਚੇ ਪਾਤਿਸਾਹ ॥੪॥੬॥੧੦੮॥

ਆਸਾ ਮਹਲਾ ੫ ॥
ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ ॥

ਕਤੇਬ ਅਤੇ ਸੰਸਾਰ ਸਭ ਤੋਂ ਉਹ ਬਾਹਰ (ਵੀ ਵਸ ਰਿਹਾ) ਹੈ (ਭਾਵ-ਸਰਬ ਵਿਆਪਕ ਹੈ)। ਨਾਨਕ ਦਾ ਬਾਦਸ਼ਾਹ/ਪ੍ਰਭੂ (ਸਭ ਥਾਂ) ਹਾਜ਼ਰ ਨਾਜ਼ਰ ਦਿਸਦਾ ਹੈ।੪।੩।੧੦੫।

**ਆਸਾ ਮਹਲਾ ੫**

(ਹੇ ਪਰਮਾਤਮਾ!) ਲੱਖਾਂ ਭਗਤ 'ਪਿਆਰਾ ਪਿਆਰਾ' ਕਹਿੰਦੇ ਹੋਏ (ਤੇਰੀ) ਆਰਾਧਨਾ ਕਰਦੇ ਹਨ। (ਮੈਂ) ਗੁਣ-ਹੀਨ ਅਤੇ ਵਿਕਾਰੀ ਜੀਵ ਕਿਹੜੀ ਜੁਗਤ ਨਾਲ (ਆਪਣੇ ਆਪ ਨੂੰ ਤੇਰੇ ਨਾਲ) ਮਿਲਾਵਾਂ।੧। ਹੇ ਗੋਬਿੰਦ! ਹੇ ਗੋਪਾਲ! ਹੇ ਦਿਆਲੂ ਪ੍ਰਭੂ! (ਮੈਨੂੰ) ਤੇਰੀ ਓਟ ਹੈ। ਤੂੰ ਸਭ ਦਾ ਸੁਆਮੀ ਹੈ ਅਤੇ ਸਾਰੀ ਸ੍ਰਿਸ਼ਟੀ ਤੇਰੀ ਹੈ।੧।ਰਹਾਉ। (ਹੇ ਪ੍ਰਭੂ! ਤੂੰ) ਸੰਤਾਂ ਦਾ ਸਹਾਇਕ ਹੈ, (ਉਹ ਸੰਤ ਵੀ) ਸਦਾ (ਤੈਨੂੰ ਆਪਣੇ) ਨੇੜੇ ਵੇਖਦੇ ਹਨ। (ਪਰ ਜੋ) ਨਾਮ ਤੋਂ ਵਾਂਝੇ (ਵਿਅਕਤੀ) ਹਨ, ਉਹ ਝੂਰ ਝੂਰ ਕੇ ਮਰਦੇ ਹਨ।੨। (ਹੇ ਪ੍ਰਭੂ! ਜੋ ਤੇਰੇ) ਦਾਸਾਂ ਦੇ ਦਾਸ (ਹੋਣ ਵਾਲੀ) ਭਾਵਨਾ ਰਖਦੇ ਹਨ, ਉਨ੍ਹਾਂ ਦਾ ਆਵਾਗਵਣ ਮਿਟ ਗਿਆ ਹੈ। ਜਿਨ੍ਹਾਂ ਨੂੰ (ਤੇਰਾ) ਨਾਮ ਭੁਲ ਗਿਆ ਹੈ, ਉਨ੍ਹਾਂ ਦਾ ਕੀ ਹਾਲ ਹੋਏਗਾ? (ਭਾਵ-ਬੁਰਾ ਹਾਲ ਹੋਵੇਗਾ।)।੩। ਜਿਸ ਤਰ੍ਹਾਂ ਹਰਿਆਇਆ (ਛੁਟੜ) ਪਸ਼ੂ (ਬੇਗਾਨੀਆਂ ਖੇਤੀਆਂ ਚੁਗਦਾ ਹੈ, ਉਸੇ ਤਰ੍ਹਾਂ ਦਾ ਸਾਰਾ ਸੰਸਾਰ ਹੈ)। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਮਾਇਆਵੀ) ਬੰਧਨ ਕਟ ਕੇ (ਮੈਨੂੰ) ਆਪਣੇ ਨਾਲ ਮਿਲਾ ਲਵੋ।੪।੪।੧੦੬।

**ਆਸਾ ਮਹਲਾ ੫**

(ਹੇ ਭਾਈ! ਸੰਸਾਰ ਦੇ) ਸਾਰੇ ਪਦਾਰਥਾਂ ਨੂੰ ਭੁਲਾ ਕੇ ਇਕੋ (ਪ੍ਰਭੂ) ਦਾ ਧਿਆਨ ਕਰ। ਝੂਠਾ ਹੰਕਾਰ ਦੂਰ ਕਰਕੇ ਮਨ ਤਨ (ਪ੍ਰਭੂ ਦੇ ਅਗੇ) ਅਰਪਿਤ ਕਰ ਦੇ।੧। (ਹੇ ਭਾਈ!) ਤੂੰ ਅੱਠੇ ਪਹਿਰ ਸਿਰਜਨਹਾਰ ਪ੍ਰਭੂ ਦੀ ਸਰਾਹਨਾ ਕਰ। ਮੇਰੇ ਉਤੇ ਹੇ ਪ੍ਰਭੂ! ਕ੍ਰਿਪਾ ਕਰ (ਕਿਉਂਕਿ ਮੈਂ) ਤੇਰੀ ਦਾਤ ਦੇ ਆਸਰੇ ਹੀ ਜੀਉਂਦਾ ਹਾਂ।੧ ਰਹਾਉ। (ਹੇ ਜਿਗਿਆਸੂ!) ਉਹੀ ਕੰਮ ਕਰ, ਜਿਸ (ਦੇ ਕੀਤਿਆਂ ਪ੍ਰਭੂ ਦੇ ਦੁਆਰ ਉਤੇ ਤੇਰਾ) ਮੁਖ ਉਜਲਾ ਹੋਵੇ। ਹੇ ਪ੍ਰਭੂ (ਅਲਾ)! ਉਹੀ (ਸਾਧਕ) ਸਤਿਸਰੂਪ ਵਿਚ ਜੁੜਦਾ ਹੈ ਜਿਸ ਨੂੰ ਤੂੰ (ਖ਼ੁਦ ਇਹ ਦਾਤ) ਦਿੰਦਾ ਹੈਂ।੨। ਉਸ (ਹਿਰਦੇ ਰੂਪ) ਘਰ ਨੂੰ (ਨਾਮ-ਸਿਮਰਨ ਦੁਆਰਾ) ਸਹੀ ਕਰ ਜੋ ਬਿਲਕੁਲ ਨਹੀਂ ਢਹਿੰਦਾ। ਇਕ (ਪ੍ਰਭੂ ਨੂੰ) ਚਿਤ ਵਿਚ ਵਸਾ ਜੋ ਕਦੇ ਨਹੀਂ ਮਰਦਾ।੩। ਜੋ (ਮਨੁੱਖ) ਪ੍ਰਭੂ ਨੂੰ ਚੰਗੇ ਲਗਦੇ ਹਨ, ਉਨ੍ਹਾਂ ਨੂੰ ਰਾਮ ਪਿਆਰਾ ਲਗਣ ਲਗ ਜਾਂਦਾ ਹੈ। ਨਾਨਕ ਨੇ ਗੁਰੂ ਦੀ ਕ੍ਰਿਪਾ ਨਾਲ ਅਕਥ (ਪ੍ਰਭੂ) ਦਾ ਬਖਾਨ ਕੀਤਾ ਹੈ।੪।੫।੧੦੭।

**ਆਸਾ ਮਹਲਾ ੫**

(ਹੇ ਭਾਈ!) ਜਿਨ੍ਹਾਂ (ਵਿਅਕਤੀਆਂ) ਨੂੰ ਨਾਮ ਨਹੀਂ ਵਿਸਰਦਾ, ਉਹ ਕਿਹੋ ਜਿਹੇ (ਹੁੰਦੇ ਹਨ)? (ਉਤਰ ਹੈ—) (ਉਨ੍ਹਾਂ ਅਤੇ ਪ੍ਰਭੂ ਵਿਚ ਜ਼ੱਰਾ ਜਿੰਨਾ) ਫ਼ਰਕ ਨ ਸਮਝੋ, (ਉਹ) ਪ੍ਰਭੂ ਵਰਗੇ (ਹੀ ਹੁੰਦੇ ਹਨ)।੧। ਹੇ ਪ੍ਰਭੂ! ਜੋ ਤੇਰੇ ਨਾਲ ਮਿਲੇ ਹਨ (ਅਰਥਾਤ ਤੇਰੇ ਸੰਪਰਕ ਵਿਚ ਆਏ ਹਨ), (ਉਨ੍ਹਾਂ ਦਾ) ਤਨ ਮਨ ਆਨੰਦਿਤ ਹੋ ਗਿਆ ਹੈ। (ਉਨ੍ਹਾਂ) ਸੇਵਕਾਂ ਨੇ (ਗੁਰੂ ਦੀ) ਕ੍ਰਿਪਾ ਨਾਲ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ ਅਤੇ ਸਾਰਾ ਦੁਖ ਮਿਟਾ ਲਿਆ ਹੈ।੧ ਰਹਾਉ। ਜਿਤਨੇ ਖੰਡ ਬ੍ਰਹਿਮੰਡ ਹਨ, ਉਨ੍ਹਾਂ ਭਗਤਾਂ ਨੇ ਉੱਧਾਰ ਦਿੱਤੇ ਹਨ। ਜਿਨ੍ਹਾਂ ਦੇ ਮਨ ਵਿਚ (ਪ੍ਰਭੂ) ਆਪ ਵਸਦਾ ਹੈ, ਉਹੀ ਪੂਰੇ ਭਗਤ ਹਨ।੨। ਜਿਸ ਨੂੰ (ਪ੍ਰਭੂ) ਆਪ ਮੰਨਦਾ ਹੈ, ਉਸੇ ਨੂੰ ਮਾਨਤਾ ਮਿਲਦੀ ਹੈ। (ਉਹ) ਪੁਰਸ਼ ਪ੍ਰਵਾਨਿਤ ਅਤੇ ਪ੍ਰਸਿੱਧ ਹੁੰਦਾ ਹੈ ਅਤੇ ਸਭ ਥਾਵਾਂ 'ਤੇ ਜਾਣਿਆ ਜਾਂਦਾ ਹੈ।੩। ਹੇ ਸੱਚੇ ਪਾਤਿਸ਼ਾਹ! ਨਾਨਕ ਦੀ ਇਹ ਇੱਛਾ ਪੂਰੀ ਕਰ ਦੇ ਕਿ ਦਿਨ ਰਾਤ (ਤੈਨੂੰ) ਆਰਾਧਦਾ ਹੋਇਆ, ਸੁਆਸ ਸੁਆਸ ਯਾਦ ਕਰਦਾ ਰਹਾਂ।੪।੬।੧੦੮।

**ਆਸਾ ਮਹਲਾ ੫**

(ਜੋ) ਸਭ ਥਾਵਾਂ ਵਿਚ ਵਿਆਪਕ ਹੈ, ਉਹੀ ਸਾਡਾ ਸੁਆਮੀ ਹੈ। (ਉਹ) ਇਕੋ ਸਾਹਿਬ ਹੈ

ਏਕੁ ਸਾਹਿਬੁ ਸਿਰਿ ਛਤੁ ਦੂਜਾ ਨਾਹਿ ਕੋਇ ॥੧॥
ਜਿਉ ਭਾਵੈ ਤਿਉ ਰਾਖੁ ਰਾਖਣਹਾਰਿਆ ॥
ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਰਿਆ॥੧॥ ਰਹਾਉ ॥
ਪ੍ਰਤਿਪਾਲੇ ਪ੍ਰਭੁ ਆਪਿ ਘਟਿ ਘਟਿ ਸਾਰੀਐ ॥
ਜਿਸੁ ਮਨਿ ਵੁਠਾ ਆਪਿ ਤਿਸੁ ਨ ਵਿਸਾਰੀਐ॥੨॥
ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ ॥
ਭਗਤਾ ਕਾ ਸਹਾਈ ਜੁਗਿ ਜੁਗਿ ਜਾਣਿਆ ॥੩॥
ਜਪਿ ਜਪਿ ਹਰਿ ਕਾ ਨਾਮੁ ਕਦੇ ਨ ਝੂਰੀਐ ॥
ਨਾਨਕ ਦਰਸ ਪਿਆਸ ਲੋਚਾ ਪੂਰੀਐ ॥੪॥੭॥੧੦੯॥

ਆਸਾ ਮਹਲਾ ੫ ॥
ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ ॥
ਕਿਤੀ ਇਤੁ ਦਰੀਆਇ ਵੰਞਨਿ੍ ਵਹਦਿਆ ॥੧॥
ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ ॥
ਆਠ ਪਹਰ ਗੁਣ ਗਾਇ ਸਾਧੂ ਸੰਗੀਐ ॥੧॥ ਰਹਾਉ ॥
ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ ॥
ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ ॥੨॥
ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ ॥
ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ ॥੩॥
ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ ॥
ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ ॥੪॥੮॥੧੧੦॥

ਆਸਾ ਮਹਲਾ ੫ ॥
ਕੋਇ ਨ ਕਿਸ ਹੀ ਸੰਗਿ ਕਾਹੇ ਗਰਬੀਐ ॥ਏਕੁ ਨਾਮੁ ਆਧਾਰੁ ਭਉਜਲੁ ਤਰਬੀਐ ॥੧॥
ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ ॥
ਦੇਖਿ ਤੁਮ੍ਾਰਾ ਦਰਸਨੋ ਮੇਰਾ ਮਨੁ ਧੀਰੇ ॥੧॥ ਰਹਾਉ ॥
ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋ ॥
ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋ ॥੨॥
ਜੇਤੇ ਮਾਇਆ ਰੰਗ ਤੇਤ ਪਛਾਵਿਆ ॥
ਸੁਖ ਕਾ ਨਾਮੁ ਨਿਧਾਨੁ ਗੁਰਮੁਖਿ ਗਾਵਿਆ ॥੩॥
ਸਚਾ ਗੁਣੀ ਨਿਧਾਨੁ ਤੂੰ ਪ੍ਰਭ ਗਹਿਰ ਗੰਭੀਰੇ ॥
ਆਸ ਭਰੋਸਾ ਖਸਮ ਕਾ ਨਾਨਕ ਕੇ ਜੀਅਰੇ ॥੪॥੯॥੧੧੧॥

ਆਸਾ ਮਹਲਾ ੫ ॥
ਜਿਸੁ ਸਿਮਰਤ ਦੁਖੁ ਜਾਇ ਸਹਜ ਸੁਖੁ ਪਾਈਐ ॥
ਰੈਣਿ ਦਿਨਸੁ ਕਰ ਜੋੜਿ ਹਰਿ ਹਰਿ ਧਿਆਈਐ ॥੧॥
ਨਾਨਕ ਕਾ ਪ੍ਰਭੁ ਸੋਇ ਜਿਸ ਕਾ ਸਭੁ ਕੋਇ ॥

(ਜਿਸ ਦੇ) ਸਿਰ ਉਤੇ (ਸਾਰੀ ਸ੍ਰਿਸ਼ਟੀ ਦੀ ਬਾਦਸ਼ਾਹੀ ਦਾ) ਛਤ੍ਰ ਸਥਿਤ ਹੈ। (ਉਸ ਤੋਂ ਭਿੰਨ) ਦੂਜਾ ਕੋਈ ਨਹੀਂ ਹੈ।੧। ਹੇ ਰਖਣਹਾਰ (ਪ੍ਰਭੂ)! ਜਿਵੇਂ (ਤੈਨੂੰ) ਚੰਗਾ ਲਗੇ, ਉਸੇ ਤਰ੍ਹਾਂ (ਮੇਰੀ) ਰਖਿਆ ਕਰ। ਤੇਰੇ ਤੋਂ ਭਿੰਨ ਹੋਰ ਕੋਈ ਨਜ਼ਰ ਨਾਲ ਨਹੀਂ ਵੇਖਿਆ।੧।ਰਹਾਉ। ਹੇ ਪ੍ਰਭੂ! (ਤੂੰ) ਆਪ ਸਭ ਦੀ ਪਾਲਣਾ ਕਰਦਾ ਹੈਂ ਅਤੇ ਹਰ ਇਕ ਦੇ ਹਿਰਦੇ ਦੀ ਖ਼ਬਰ-ਸਾਰ ਰਖਦਾ ਹੈਂ। ਜਿਸ ਦੇ ਮਨ ਵਿਚ (ਪ੍ਰਭੂ) ਆਪ ਵਸਦਾ ਹੈ, ਉਸ ਨੂੰ ਨਹੀਂ ਭੁਲਾਉਂਦਾ।੨। ਜੋ ਕੁਝ (ਪ੍ਰਭੂ) ਕਰ ਰਿਹਾ ਹੈ, ਉਹ ਆਪ ਹੀ ਆਪਣੇ ਭਾਣੇ ਅਨੁਸਾਰ ਕਰ ਰਿਹਾ ਹੈ। (ਇਹ ਗੱਲ) ਮੰਨੀ ਪ੍ਰਮੰਨੀ ਹੈ ਕਿ (ਪ੍ਰਭੂ) ਹਰ ਇਕ ਯੁਗ ਵਿਚ ਭਗਤਾਂ ਦਾ ਸਹਾਇਕ (ਬਣਿਆ ਰਹਿੰਦਾ ਹੈ)।੩। ਹਰਿ ਦਾ ਨਾਮ ਜਪ ਜਪ ਕੇ (ਫਿਰ) ਕਦੇ ਝੂਰਨਾ ਨਹੀਂ ਪੈਂਦਾ। (ਹੇ ਪ੍ਰਭੂ!) ਨਾਨਕ (ਦੇ ਹਿਰਦੇ ਵਿਚ ਤੇਰੇ) ਦਰਸ਼ਨ ਦੀ ਪਿਆਸ ਹੈ, (ਇਸ) ਚਾਹਨਾ ਨੂੰ ਪੂਰਾ ਕਰ ਦੇ।੪।੭।੧੦੯।

**ਆਸਾ ਮਹਲਾ ੫**

(ਹੇ ਮਨ! ਤੂੰ ਪ੍ਰਭੂ ਦੇ) ਨਾਮ ਨੂੰ ਵਿਸਾਰ ਕੇ ਗ਼ਾਫ਼ਲਾਂ, ਲਾਪਰਵਾਹਾਂ (ਵਾਂਗ) ਕਿਉਂ ਸੌਂ ਰਿਹਾ ਹੈਂ। (ਨਾਮ ਵਿਸਾਰ ਕੇ) ਕਿਤਨੇ ਹੀ (ਜੀਵ ਸੰਸਾਰ ਰੂਪ) ਇਸ ਦਰਿਆ ਵਿਚ ਰੁੜ੍ਹਦੇ ਜਾ ਰਹੇ ਹਨ।੧। ਹੇ ਮਨ! ਹਰਿ ਦੇ ਚਰਣ (ਇਕ) ਜਹਾਜ਼ ਹੈ, (ਉਸ ਉਤੇ) ਚੜ੍ਹ ਕੇ (ਭਵ-ਸਾਗਰ) ਲੰਘ ਜਾਈਦਾ ਹੈ। (ਇਸ ਲਈ) ਸਾਧੂ/ਗੁਰੂ ਦੀ ਸੰਗਤ ਵਿਚ ਅੱਠੇ ਪਹਿਰ (ਪ੍ਰਭੂ ਦਾ) ਗੁਣ-ਗਾਨ ਕਰਨਾ ਚਾਹੀਦਾ ਹੈ।੧।ਰਹਾਉ। (ਮਨੁੱਖ ਸੰਸਾਰ ਵਿਚ) ਅਨੇਕ ਪ੍ਰਕਾਰ ਦੇ ਭੋਗ ਭੋਗਦੇ ਹਨ, ਪਰ ਨਾਮ ਤੋਂ ਬਿਨਾ (ਉਹ) ਸਖਣੇ ਹੀ ਰਹਿੰਦੇ ਹਨ। ਹਰਿ ਦੀ ਭਗਤੀ ਤੋਂ ਬਿਨਾ (ਉਹ) ਮਰ ਮਰ ਕੇ ਰੋਂਦੇ ਹੀ ਰਹਿੰਦੇ ਹਨ (ਭਾਵ—ਉਨ੍ਹਾਂ ਦੀ ਹਾਲਤ ਤਰਸਯੋਗ ਹੋ ਜਾਂਦੀ ਹੈ)।੨। (ਜਿਸ) ਸ਼ਰੀਰ ਉਤੇ ਸੁੰਦਰ ਕਪੜੇ ਪਾਈਦੇ ਹਨ, (ਅਨੇਕ ਪਦਾਰਥਾਂ ਨੂੰ) ਭੋਗੀਦਾ ਹੈ ਅਤੇ ਸੁਗੰਧਿਤ ਵਟਣੇ ਮਲੀਦੇ ਹਨ, (ਪਰ) ਸਿਮਰਨ ਤੋਂ ਬਿਨਾ (ਉਹ) ਸ਼ਰੀਰ ਸੁਆਹ ਮਾਤ੍ਰ ਹੈ, (ਉਸ ਨੇ) ਆਖ਼ਰ ਨਸ਼ਟ ਹੋਣਾ ਹੀ ਹੈ।੩। (ਇਹ) ਸੰਸਾਰ ਬਹੁਤ ਭਿਆਨਕ ਹੈ, (ਕਿਸੇ) ਵਿਰਲੇ ਨੇ ਹੀ (ਇਸ ਦੀ ਵਾਸਤਵਿਕਤਾ ਨੂੰ) ਸਮਝਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਦੇ ਮੱਥੇ ਉਤੇ) ਲੇਖ ਲਿਖਿਆ ਹੁੰਦਾ ਹੈ, ਉਹੀ (ਵਿਅਕਤੀ) ਹਰਿ ਦੀ ਸ਼ਰਣ ਵਿਚ ਪੈ ਕੇ ਖ਼ਲਾਸ ਹੁੰਦੇ ਹਨ।੪।੮।੧੧੦।

**ਆਸਾ ਮਹਲਾ ੫**

(ਜੇ) ਕੋਈ ਵੀ ਕਿਸੇ ਨਾਲ ਨਹੀਂ ਨਿਭਦਾ, (ਤਾਂ ਫਿਰ) ਕਿਸ ਲਈ ਮਾਣ ਕਰੀਏ। ਭਵ-ਸਾਗਰ ਨੂੰ ਤਰਨ ਲਈ ਇਕ ਨਾਮ ਹੀ ਆਧਾਰ ਹੈ।੧। ਹੇ ਮੇਰੇ ਪੂਰੇ ਸਤਿਗੁਰੂ! ਮੈਂ ਗ਼ਰੀਬ ਹਾਂ, ਤੂੰ ਸਤਿਸਰੂਪ ਹੀ ਮੇਰੀ ਟੇਕ ਹੈਂ। ਤੇਰਾ ਦਰਸ਼ਨ ਕਰਕੇ ਮੇਰਾ ਮਨ ਧੀਰਜ ਧਾਰਣ ਕਰਦਾ ਹੈ।੧।ਰਹਾਉ। (ਹੇ ਜਿਗਿਆਸੂ! ਸੰਸਾਰ ਦਾ ਸਾਰਾ) ਰਾਜ ਅਤੇ ਮਾਲ ਜੰਜਾਲ ਮਾਤ੍ਰ ਹੈ, (ਇਸ ਨੂੰ) ਕਿਸੇ ਕੰਮ ਦਾ ਨ ਸਮਝੋ। ਹਰਿ ਦਾ ਕੀਰਤਨ (ਹੀ ਜੀਵਨ ਦਾ ਸਹੀ) ਆਧਾਰ ਹੈ, ਇਹੀ ਸਥਾਈ ਧਨ ਹੈ।੨। ਜਿਤਨੇ ਵੀ ਮਾਇਆ ਦੇ ਰੰਗ-ਤਮਾਸ਼ੇ ਹਨ, ਉਹ ਸਾਰੇ ਪਰਛਾਵੇਂ (ਵਾਂਗ ਅਸਥਾਈ) ਹਨ। (ਪ੍ਰਭੂ ਦਾ) ਨਾਮ ਸੁਖਾਂ ਦਾ ਖ਼ਜ਼ਾਨਾ ਹੈ, (ਉਸ ਨੂੰ ਕਿਸੇ) ਗੁਰਮੁਖ ਨੇ ਹੀ ਗਾਇਆ ਜਾਂ ਸਿਮਰਿਆ ਹੈ।੩। ਹੇ ਪ੍ਰਭੂ! ਤੂੰ ਸਤਿਸਰੂਪ ਅਤੇ ਗੁਣਾਂ ਦਾ ਖ਼ਜ਼ਾਨਾ ਹੈਂ, (ਤੂੰ) ਗਹਿਰ ਅਤੇ ਗੰਭੀਰ ਹੈਂ। ਨਾਨਕ ਦੀ ਜਿੰਦ ਨੂੰ ਪ੍ਰਭੂ ਦੀ ਆਸ ਅਤੇ ਭਰੋਸਾ ਹੈ।੪।੯।੧੧੧।

**ਆਸਾ ਮਹਲਾ ੫**

(ਹੇ ਜਿਗਿਆਸੂ!) ਜਿਸ (ਪ੍ਰਭੂ ਦੇ ਨਾਮ) ਦੇ ਸਿਮਰਨ ਨਾਲ ਦੁਖ ਚਲਾ ਜਾਵੇ ਅਤੇ ਸਹਿਜ ਸੁਖ ਪਾ ਲਈਏ, (ਉਸ ਪ੍ਰਭੂ ਅਗੇ) ਰਾਤ ਦਿਨ ਹੱਥ ਜੋੜ ਕੇ ਹਰਿ ਹਰਿ (-ਨਾਮ) ਦੀ ਆਰਾਧਨਾ ਕਰਨੀ ਚਾਹੀਦੀ ਹੈ।੧। ਨਾਨਕ ਦਾ ਪ੍ਰਭੂ ਉਹ ਹੈ, ਜਿਸ ਦਾ (ਸਿਰਜਿਆ ਹੋਇਆ) ਸਭ ਕੋਈ ਹੈ।

ਸਰਬ ਰਹਿਆ ਭਰਪੂਰਿ ਸਚਾ ਸਚੁ ਸੋਇ ॥੧॥ ਰਹਾਉ ॥
ਅੰਤਰਿ ਬਾਹਰਿ ਸੰਗਿ ਸਹਾਈ ਗਿਆਨ ਜੋਗੁ ॥
ਤਿਸਹਿ ਅਰਾਧਿ ਮਨਾ ਬਿਨਾਸੈ ਸਗਲ ਰੋਗੁ ॥੨॥
ਰਾਖਨਹਾਰੁ ਅਪਾਰੁ ਰਾਖੈ ਅਗਨਿ ਮਾਹਿ ॥
ਸੀਤਲੁ ਹਰਿ ਹਰਿ ਨਾਮੁ ਸਿਮਰਤ ਤਪਤਿ ਜਾਇ ॥੩॥
ਸੁਖ ਸਹਜ ਆਨੰਦ ਘਣਾ ਨਾਨਕ ਜਨ ਧੂਰਾ ॥
ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ ॥੪॥੧੦॥੧੧੨॥

ਆਸਾ ਮਹਲਾ ੫ ॥
ਗੋਬਿੰਦੁ ਗੁਣੀ ਨਿਧਾਨੁ ਗੁਰਮੁਖਿ ਜਾਣੀਐ ॥
ਹੋਇ ਕ੍ਰਿਪਾਲੁ ਦਇਆਲੁ ਹਰਿ ਰੰਗੁ ਮਾਣੀਐ ॥੧॥
ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ ॥
ਅਨਦਿਨੁ ਸਿਮਰਹ ਨਾਮੁ ਤਜਿ ਲਾਜ ਲੋਕਾਣੀਆ ॥੧॥ ਰਹਾਉ ॥
ਜਪਿ ਜਪਿ ਜੀਵਾ ਨਾਮੁ ਹੋਵੈ ਅਨਦੁ ਘਣਾ ॥
ਮਿਥਿਆ ਮੋਹੁ ਸੰਸਾਰੁ ਝੂਠਾ ਵਿਣਸਣਾ ॥੨॥
ਚਰਣ ਕਮਲ ਸੰਗਿ ਨੇਹੁ ਕਿਨੈ ਵਿਰਲੈ ਲਾਇਆ ॥
ਧੰਨੁ ਸੁਹਾਵਾ ਮੁਖੁ ਜਿਨਿ ਹਰਿ ਧਿਆਇਆ ॥੩॥
ਜਨਮ ਮਰਣ ਦੁਖ ਕਾਲ ਸਿਮਰਤ ਮਿਟਿ ਜਾਵਈ ॥
ਨਾਨਕ ਕੈ ਸੁਖੁ ਸੋਇ ਜੋ ਪ੍ਰਭ ਭਾਵਈ ॥੪॥੧੧॥੧੧੩॥

ਆਸਾ ਮਹਲਾ ੫ ॥
ਆਵਹੁ ਮੀਤ ਇਕਤ੍ਰ ਹੋਇ ਰਸ ਕਸ ਸਭਿ ਭੁੰਚਹ ॥
ਅੰਮ੍ਰਿਤ ਨਾਮੁ ਹਰਿ ਹਰਿ ਜਪਹ ਮਿਲਿ ਪਾਪਾ ਮੁੰਚਹ ॥੧॥
ਤਤੁ ਵੀਚਾਰਹੁ ਸੰਤ ਜਨਹੁ ਤਾ ਤੇ ਬਿਘਨੁ ਨ ਲਾਗੈ ॥
ਖੀਨ ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ ॥੧॥ ਰਹਾਉ ॥
ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ ਜਾਰਹੁ ॥
ਸਾਚਾ ਹਟੁ ਪੂਰਾ ਸਉਦਾ ਵਖਰੁ ਨਾਮੁ ਵਾਪਾਰਹੁ ॥੨॥
ਜੀਉ ਪਿੰਡੁ ਧਨੁ ਅਰਪਿਆ ਸੇਈ ਪਤਿਵੰਤੇ ॥
ਆਪਨੜੇ ਪ੍ਰਭ ਭਾਣਿਆ ਨਿਤ ਕੇਲ ਕਰੰਤੇ ॥੩॥
ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥
ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥੪॥੧੨॥੧੧੪॥

ਆਸਾ ਮਹਲਾ ੫ ॥
ਉਦਮੁ ਕੀਆ ਕਰਾਇਆ ਆਰੰਭੁ ਰਚਾਇਆ ॥
ਨਾਮੁ ਜਪੇ ਜਪਿ ਜੀਵਣਾ ਗੁਰਿ ਮੰਤ੍ਰੁ ਦ੍ਰਿੜਾਇਆ ॥੧॥
ਪਾਇ ਪਰਹ ਸਤਿਗੁਰੂ ਕੈ ਜਿਨਿ ਭਰਮੁ ਬਿਦਾਰਿਆ ॥

(ਉਹ) ਸਤਿਸਰੂਪ (ਪ੍ਰਭੂ) ਸਭ ਵਿਚ ਵਿਆਪਕ ਹੈ, (ਸਿਰਫ਼) ਉਹੀ ਸੱਚਾ ਹੈ।੧।ਰਹਾਉ। (ਹੇ ਭਾਈ! ਜੋ ਪ੍ਰਭੂ) ਅੰਦਰ, ਬਾਹਰ, ਅੰਗ-ਸੰਗ (ਸਦਾ) ਸਹਾਇਕ ਹੈ, (ਉਹ ਸਚਮੁਚ) ਜਾਣਨਯੋਗ ਹੈ। ਹੇ ਮਨ! ਉਸ ਦੀ ਆਰਾਧਨਾ ਕਰ, (ਜਿਸ ਦੇ ਫਲਸਰੂਪ) ਸਾਰੇ ਰੋਗ ਨਸ਼ਟ ਹੋ ਜਾਂਦੇ ਹਨ।੨। ਰਖਿਆ ਕਰਨ ਵਾਲਾ (ਪਰਮਾਤਮਾ) ਅਪਰ ਅਪਾਰ ਹੈ, (ਉਹ) ਅਗਨੀ ਵਿਚ ਵੀ ਰਖਿਆ ਕਰਦਾ ਹੈ। ਹਰਿ ਹਰਿ ਦਾ ਨਾਮ (ਬਹੁਤ) ਸ਼ੀਤਲ ਹੈ, (ਉਸ ਨੂੰ) ਸਿਮਰਨ ਨਾਲ (ਤ੍ਰਿਸ਼ਨਾ ਦੀ) ਤਪਸ਼ ਖ਼ਤਮ ਹੋ ਜਾਂਦੀ ਹੈ।੩। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਦਾਸਾਂ ਦੀ ਚਰਣ-ਧੂੜ ਵਿਚ ਬਹੁਤ ਆਨੰਦ ਅਤੇ ਸਹਿਜ ਸੁਖ ਪ੍ਰਾਪਤ ਹੁੰਦਾ ਹੈ। (ਜਿਸ ਨੂੰ) ਪੂਰਾ ਗੁਰੂ ਮਿਲ ਪੈਂਦਾ ਹੈ, (ਉਸ ਦੇ) ਸਾਰੇ ਕਾਰਜ ਸਿਧ ਹੋ ਜਾਂਦੇ ਹਨ।੪।੧੦।੧੧੨।

**ਆਸਾ ਮਹਲਾ ੫**

(ਹੇ ਜਿਗਿਆਸੂ!) ਪ੍ਰਭੂ ਗੁਣਾਂ ਦਾ ਖ਼ਜ਼ਾਨਾ ਹੈ, ਗੁਰੂ ਦੁਆਰਾ ਉਹ ਜਾਣਿਆ ਜਾਂਦਾ ਹੈ। (ਜੇ ਉਹ) ਦਿਆਲੂ ਮਿਹਰਬਾਨ ਹੋ ਜਾਵੇ, (ਤਾਂ) ਹਰਿ ਦਾ ਪ੍ਰੇਮ (*ਰੰਗੁ*) ਮਾਣਿਆ ਜਾ ਸਕੀਦਾ ਹੈ।੧। ਹੇ ਸੰਤ ਜਨੋ! (ਆਉ ਅਸੀਂ) ਮਿਲੀਏ ਅਤੇ ਹਰਿ ਦੀਆਂ ਕਥਾ ਕਹਾਣੀਆਂ ਕਰੀਏ। ਲੋਕ-ਲਾਜ ਛਡ ਕੇ ਹਰ ਰੋਜ਼ ਨਾਮ ਨੂੰ ਸਿਮਰਦੇ ਰਹੀਏ।੧।ਰਹਾਉ। (ਮੈਂ ਪਰਮਾਤਮਾ ਦਾ) ਨਾਮ ਜਪ ਜਪ ਕੇ ਜੀਉਂਦਾ ਹਾਂ (ਅਤੇ ਮੈਨੂੰ) ਬਹੁਤ ਆਨੰਦ (ਹਾਸਲ) ਹੁੰਦਾ ਹੈ। ਸੰਸਾਰ ਦਾ ਮੋਹ ਨਿਰਾਧਾਰ ਹੈ, ਝੂਠਾ ਅਤੇ ਨਸ਼ਟ ਹੋਣ ਵਾਲਾ ਹੈ।੨। (ਪ੍ਰਭੂ ਦੇ) ਚਰਣ-ਕਮਲਾਂ ਨਾਲ ਪ੍ਰੇਮ ਕਿਸੇ ਵਿਰਲੇ (ਵਿਅਕਤੀ ਨੇ) ਲਗਾਇਆ ਹੈ। (ਉਸ ਦਾ) ਮੁਖ ਧੰਨ ਅਤੇ ਸ਼ੋਭਾਸ਼ਾਲੀ ਹੈ, ਜਿਸ ਨੇ ਹਰਿ-(ਨਾਮ) ਦੀ ਆਰਾਧਨਾ ਕੀਤੀ ਹੈ।੩। (ਪਰਮਾਤਮਾ ਦਾ ਨਾਮ) ਸਿਮਰਨ ਨਾਲ ਜਨਮ ਮਰਨ ਦਾ ਦੁਖ ਅਤੇ ਕਾਲ (ਦਾ ਪ੍ਰਭਾਵ) ਮਿਟ ਜਾਂਦਾ ਹੈ। ਨਾਨਕ ਲਈ ਉਹੀ ਸੁਖ ਹੈ, ਜੋ ਪ੍ਰਭੂ ਨੂੰ ਚੰਗਾ ਲਗਦਾ ਹੈ।੪।੧੧।੧੧੩।

**ਆਸਾ ਮਹਲਾ ੫**

ਹੇ ਮਿਤਰੋ! ਆਓ, ਇਕੱਠੇ ਹੋ ਕੇ ਸਾਰੇ ਰਸੀਲੇ (ਪਦਾਰਥ) ਖਾਈਏ, ਅੰਮ੍ਰਿਤ ਰੂਪ ਹਰਿ ਹਰਿ ਨਾਮ ਨੂੰ ਜਪੀਏ ਅਤੇ (ਸਭ) ਮਿਲ ਕੇ ਪਾਪਾਂ ਨੂੰ ਨਸ਼ਟ ਕਰੀਏ।੧। ਹੇ ਸੰਤ ਜਨੋ! (ਵਾਸਤਵਿਕ) ਤੱਤ੍ਵ ਦਾ ਵਿਚਾਰ ਕਰੋ, ਤਾਂ ਜੋ (ਜੀਵਨ-ਪਥ ਵਿਚ) ਕੋਈ ਰੁਕਾਵਟ ਨ ਪਵੇ। ਸਾਰੇ ਚੋਰ (ਕਾਮ ਆਦਿ ਵਿਕਾਰ) ਨਸ਼ਟ ਹੋ ਜਾਂਦੇ ਹਨ (ਕਿਉਂਕਿ) ਗੁਰਮੁਖ ਸੇਵਕ (ਇਨ੍ਹਾਂ ਦੀ ਮਾਰ ਤੋਂ) ਸਚੇਤ ਹੁੰਦਾ ਹੈ।੧।ਰਹਾਉ। ਨਿਮਰਤਾ ਵਾਲੀ ਬੁੱਧੀ (ਸਫ਼ਰ ਦੇ) ਖ਼ਰਚ ਵਜੋਂ ਪੱਲੇ ਬੰਨ੍ਹ ਲਵੋ ਅਤੇ ਹਉਮੈ ਦੀ ਵਿਸ਼ ਸਾੜ ਦਿਓ। (ਸਤਿਸੰਗਤ) ਸੱਚੀ ਦੁਕਾਨ ਹੈ, (ਇਥੇ) ਪੂਰਾ ਸੌਦਾ (ਮਿਲਦਾ ਹੈ), ਉਸ ਨਾਮ ਰੂਪ ਸੌਦੇ ਨੂੰ ਖ਼ਰੀਦੋ।੨। ਜਿਨ੍ਹਾਂ ਨੇ ਜਿੰਦ, ਸ਼ਰੀਰ ਅਤੇ ਧਨ (ਪ੍ਰਭੂ ਨੂੰ) ਅਰਪਿਤ ਕਰ ਦਿੱਤਾ ਹੈ, ਉਹੀ ਪ੍ਰਤਿਸ਼ਠਿਤ ਹਨ। (ਉਹ) ਆਪਣੇ ਪ੍ਰਭੂ ਨੂੰ ਚੰਗੇ ਲਗਦੇ ਹਨ ਅਤੇ ਨਿਤ (ਆਤਮਿਕ ਆਨੰਦ ਦੇਣ ਵਾਲੀ) ਕ੍ਰੀੜਾ ਕਰਦੇ ਹਨ।੩। ਜੋ ਦੁਰਮਤਿ ਰੂਪ ਸ਼ਰਾਬ ਨੂੰ ਪੀਂਦੇ ਹਨ, (ਉਹ) ਕਮਲੀ (ਵਿਭਚਾਰਨ) ਇਸਤਰੀ ਦੇ ਪਤੀ (*ਬਿਖਲੀ ਪਤਿ*) ਵਰਗੇ ਹਨ (ਭਾਵ-ਭੈੜੀ ਇਸਤਰੀ ਦੇ ਬਹਿਕਾਵੇ ਵਿਚ ਆ ਕੇ ਪਤਿਤ ਕੰਮ ਕਰਦੇ ਹਨ)। ਨਾਨਕ (ਦਾ ਕਥਨ ਹੈ ਕਿ) ਜੋ ਹਰਿ-ਨਾਮ ਰੂਪ ਸ਼ਰਾਬ ਨਾਲ ਮਸਤ ਹੁੰਦੇ ਹਨ, (ਉਹੀ) ਸੱਚੇ ਅਮਲੀ ਹਨ।੪।੧੨।੧੧੪।

**ਆਸਾ ਮਹਲਾ ੫**

(ਹੇ ਜਿਗਿਆਸੂ! ਮੈਂ ਉਸੇ ਤਰ੍ਹਾਂ) ਉਦਮ ਕੀਤਾ ਹੈ, (ਜਿਵੇਂ ਪ੍ਰਭੂ ਨੇ) ਕਰਾਇਆ ਹੈ ਅਤੇ (ਨਾਮ ਜਪਣ ਦੇ ਉਦਮ ਦਾ) ਉਦਘਾਟਨ ਕਰ ਦਿੱਤਾ ਹੈ। ਗੁਰੂ ਨੇ ਨਾਮ ਰੂਪ ਮੰਤ੍ਰ (ਮੇਰੇ ਹਿਰਦੇ ਵਿਚ) ਪੱਕਾ ਕਰ ਦਿੱਤਾ ਹੈ, (ਹੁਣ ਮੈਂ) ਨਾਮ ਜਪ ਜਪ ਕੇ ਜੀਉਂਦਾ ਹਾਂ।੧। ਉਸ ਸਤਿਗੁਰੂ ਦੇ ਚਰਣੀ ਪਈਏ

ਕਰਿ ਕਿਰਪਾ ਪ੍ਰਭਿ ਆਪਣੀ ਸਚੁ ਸਾਜਿ ਸਵਾਰਿਆ ॥੧॥ ਰਹਾਉ ॥
ਕਰੁ ਗਹਿ ਲੀਨੇ ਆਪਣੇ ਸਚੁ ਹੁਕਮਿ ਰਜਾਈ ॥
ਜੋ ਪ੍ਰਭਿ ਦਿਤੀ ਦਾਤਿ ਸਾ ਪੂਰਨ ਵਡਿਆਈ ॥੨॥
ਸਦਾ ਸਦਾ ਗੁਣ ਗਾਈਅਹਿ ਜਪਿ ਨਾਮੁ ਮੁਰਾਰੀ ॥
ਨੇਮੁ ਨਿਬਾਹਿਓ ਸਤਿਗੁਰੂ ਪ੍ਰਭਿ ਕਿਰਪਾ ਧਾਰੀ ॥੩॥
ਨਾਮੁ ਧਨੁ ਗੁਣ ਗਾਉ ਲਾਭੁ ਪੂਰੈ ਗੁਰਿ ਦਿਤਾ ॥
ਵਣਜਾਰੇ ਸੰਤ ਨਾਨਕਾ ਪ੍ਰਭੁ ਸਾਹੁ ਅਮਿਤਾ ॥੪॥੧੩॥੧੧੫॥

ਆਸਾ ਮਹਲਾ ੫ ॥
ਜਾ ਕਾ ਠਾਕੁਰੁ ਤੁਹੀ ਪ੍ਰਭ ਤਾ ਕੇ ਵਡਭਾਗਾ ॥
ਓਹੁ ਸੁਹੇਲਾ ਸਦ ਸੁਖੀ ਸਭੁ ਭ੍ਰਮੁ ਭਉ ਭਾਗਾ ॥੧॥
ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ ॥
ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ ॥੧॥ ਰਹਾਉ ॥
ਦੂਜਾ ਨਾਹੀ ਅਉਰੁ ਕੋ ਤਾ ਕਾ ਭਉ ਕਰੀਐ ॥
ਗੁਰ ਸੇਵਾ ਮਹਲੁ ਪਾਈਐ ਜਗੁ ਦੁਤਰੁ ਤਰੀਐ ॥੨॥
ਦ੍ਰਿਸਟਿ ਤੇਰੀ ਸੁਖੁ ਪਾਈਐ ਮਨ ਮਾਹਿ ਨਿਧਾਨਾ ॥
ਜਾ ਕਉ ਤੁਮ ਕਿਰਪਾਲ ਭਏ ਸੇਵਕ ਸੇ ਪਰਵਾਨਾ ॥੩॥
ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥
ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ ॥੪॥੧੪॥੧੧੬॥

ਆਸਾ ਮਹਲਾ ੫ ॥
ਜਾ ਪ੍ਰਭ ਕੀ ਹਉ ਚੇਰੁਲੀ ਸੋ ਸਭ ਤੇ ਊਚਾ ॥
ਸਭੁ ਕਿਛੁ ਤਾ ਕਾ ਕਾਂਢੀਐ ਥੋਰਾ ਅਰੁ ਮੂਚਾ ॥੧॥
ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ ॥
ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ ॥੧॥ ਰਹਾਉ ॥
ਵੇਪਰਵਾਹੁ ਅਨੰਦ ਮੈ ਨਾਉ ਮਾਣਕ ਹੀਰਾ ॥
ਰਜੀ ਧਾਈ ਸਦਾ ਸੁਖੁ ਜਾ ਕਾ ਤੂੰ ਮੀਰਾ ॥੨॥
ਸਖੀ ਸਹੇਰੀ ਸੰਗ ਕੀ ਸੁਮਤਿ ਦ੍ਰਿੜਾਵਉ ॥
ਸੇਵਹੁ ਸਾਧੂ ਭਾਉ ਕਰਿ ਤਉ ਨਿਧਿ ਹਰਿ ਪਾਵਉ ॥੩॥
ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ ॥
ਜਿਸਹਿ ਸੀਗਾਰੇ ਨਾਨਕਾ ਤਿਸੁ ਸੁਖਹਿ ਬਸੇਰਾ ॥੪॥੧੫॥੧੧੭॥

ਆਸਾ ਮਹਲਾ ੫ ॥
ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ ॥
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥੧॥
ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ ॥
ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ ॥੧॥ ਰਹਾਉ ॥

ਜਿਸ ਨੇ (ਸਾਡੇ ਮਨ ਵਿਚੋਂ) ਭਰਮ ਖ਼ਤਮ ਕਰ ਦਿੱਤਾ ਹੈ। ਪਰਮਾਤਮਾ ਨੇ ਆਪਣੀ ਕ੍ਰਿਪਾ ਕਰਕੇ ਸੱਚੇ (ਨਾਮ ਨੂੰ ਜਪਣ ਦੀ) ਵਿਵਸਥਾ (*ਸਾਜਿ*) ਕਰਕੇ (ਸਾਡੇ ਜੀਵਨ ਨੂੰ) ਸਵਾਰ ਦਿੱਤਾ ਹੈ।੧।ਰਹਾਉ। ਸੱਚੇ (ਪ੍ਰਭੂ ਨੇ) ਆਪਣੇ ਹੁਕਮ ਅਤੇ ਰਜ਼ਾ ਵਿਚ (ਮੇਰਾ) ਹੱਥ ਫੜ ਕੇ ਆਪਣੇ ਵਿਚ ਲੀਨ ਕਰ ਲਿਆ ਹੈ। ਪ੍ਰਭੂ ਨੇ (ਨਾਮ ਦੀ) ਜੋ ਦਾਤ ਦਿੱਤੀ ਹੈ, ਉਹ (ਮੇਰੇ ਲਈ) ਪੂਰੀ ਵਡਿਆਈ ਹੈ।੨। (ਹੁਣ ਮੈਂ) ਪ੍ਰਭੂ (*ਮੁਰਾਰੀ*) ਦਾ ਨਾਮ ਜਪਦਾ ਹੋਇਆ ਸਦਾ ਸਦਾ (ਉਸ ਦੇ) ਗੁਣ ਗਾਉਂਦਾ ਹਾਂ। ਪ੍ਰਭੂ ਨੇ ਕ੍ਰਿਪਾ ਕੀਤੀ ਹੈ ਅਤੇ ਸਤਿਗੁਰੂ ਨੇ (ਨਾਮ ਸਿਮਰਨ ਦਾ ਮੇਰਾ) ਨੇਮ ਸਿਰੇ ਚੜ੍ਹਾ ਦਿੱਤਾ ਹੈ।੩। (ਪਰਮਾਤਮਾ ਦਾ) ਨਾਮ ਹੀ (ਮੇਰਾ) ਧਨ ਹੈ, (ਮੈਂ ਸਦਾ ਪ੍ਰਭੂ ਦੇ) ਗੁਣ ਗਾਉਂਦਾ ਰਹਿੰਦਾ ਹਾਂ। (ਮੈਨੂੰ) ਪੂਰੇ ਗੁਰੂ ਨੇ (ਇਹੀ ਵਣਜ ਦਾ) ਲਾਭ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਅਸੀਮ ਸ਼ਾਹ ਹੈ ਅਤੇ ਸੰਤ (ਉਸ ਦੇ ਨਾਮ ਦੇ) ਵਣਜਾਰੇ ਹਨ।੪।੧੩।੧੧੫।

**ਆਸਾ ਮਹਲਾ ੫**

ਹੇ ਪ੍ਰਭੂ! ਜਿਸ ਦਾ ਤੂੰ ਸੁਆਮੀ ਹੈਂ, ਉਸ ਦੇ ਭਾਗ ਵੱਡੇ ਹਨ। ਉਹ ਸੁਖਾਲਾ ਹੈ, ਸਦਾ ਸੁਖੀ ਹੈ, (ਉਸ ਦੇ) ਭਰਮ ਅਤੇ ਭੈ ਦੂਰ ਹੋ ਗਏ ਹਨ।੧। ਮੈਂ ਗੋਬਿੰਦ ਦਾ ਸੇਵਕ ਹਾਂ, (ਉਹ) ਮੇਰਾ ਵੱਡਾ ਮਾਲਕ ਹੈ। (ਜੋ) ਸਭ ਵਿਧੀਆਂ ਨਾਲ ਕਰਨ ਕਰਾਵਨ ਵਾਲਾ ਹੈ, ਉਹ ਮੇਰਾ ਸਤਿਗੁਰੂ ਹੈ।੧।ਰਹਾਉ। (ਸੰਸਾਰ ਵਿਚ ਪ੍ਰਭੂ ਦੇ ਤੁੱਲ) ਹੋਰ ਕੋਈ ਦੂਜਾ ਨਹੀਂ ਹੈ, ਜਿਸ ਦਾ ਭੈ ਮੰਨੀਏ। ਗੁਰੂ ਦੀ ਸੇਵਾ ਨਾਲ (ਪ੍ਰਭੂ ਦਾ) ਮਹਲ ਪ੍ਰਾਪਤ ਕਰ ਲਈਦਾ ਹੈ ਅਤੇ ਦੁਸਤਰ ਸੰਸਾਰ (ਸਾਗਰ) ਨੂੰ ਤਰ ਲਈਦਾ ਹੈ।੨। (ਹੇ ਪ੍ਰਭੂ!) ਤੇਰੀ (ਕ੍ਰਿਪਾ-) ਦ੍ਰਿਸ਼ਟੀ ਨਾਲ ਸੁਖ ਪਾਈਦਾ ਹੈ ਅਤੇ (ਤੇਰੇ ਨਾਮ ਦਾ) ਖ਼ਜ਼ਾਨਾ ਮਨ ਵਿਚ (ਸਥਿਤ ਹੋ ਜਾਂਦਾ ਹੈ)। ਜਿਸ (ਸੇਵਕ) ਉਤੇ ਤੁਸੀਂ ਕ੍ਰਿਪਾਲੂ ਹੁੰਦੇ ਹੋ, ਉਹ ਸੇਵਕ ਪ੍ਰਵਾਨ ਚੜ੍ਹਦਾ ਹੈ।੩। ਹਰਿ ਦਾ ਕੀਰਤਨ ਅੰਮ੍ਰਿਤ-ਰਸ ਹੈ (ਪਰ ਇਹ ਰਸ) ਕੋਈ ਵਿਰਲਾ (ਸੇਵਕ ਹੀ) ਪੀਂਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਸੇਵਕ) ਨੂੰ (ਕੇਵਲ) ਇਕ ਨਾਮ ਹੀ ਮਿਹਨਤਾਨੇ ਵਜੋਂ ਮਿਲਦਾ ਹੈ, (ਜਿਸ ਨੂੰ) ਹਿਰਦੇ ਵਿਚ ਜਪ ਜਪ ਕੇ (ਉਹ) ਜੀਉਂਦਾ ਹੈ।੪।੧੪।੧੧੬।

**ਆਸਾ ਮਹਲਾ ੫**

ਜਿਸ ਪ੍ਰਭੂ ਦੀ ਮੈਂ ਚੇਲੀ ਹਾਂ, ਉਹ ਸਭ ਤੋਂ ਉੱਚਾ ਹੈ। (ਮੇਰੇ ਪਾਸ ਜੋ) ਥੋੜਾ ਅਤੇ ਬਹੁਤਾ ਹੈ, (ਉਹ) ਸਭ ਕੁਝ ਉਸ ਦਾ ਹੀ ਕਿਹਾ ਜਾਂਦਾ ਹੈ।੧। ਮੇਰੀ ਜਿੰਦ, ਪ੍ਰਾਣ ਅਤੇ ਧਨ (ਸਭ ਕੁਝ ਮੈਂ) ਪ੍ਰਭੂ ਦੀ (ਦਾਤ) ਮੰਨਦੀ ਹਾਂ। ਜਿਸ ਦੇ ਨਾਮ ਕਰਕੇ (ਮੈਂ) ਉਜਲੀ ਹੋਈ ਹਾਂ, ਉਸ ਦੀ ਦਾਸੀ ਗਿਣੀ ਜਾਂਦੀ ਹਾਂ।੧।ਰਹਾਉ। (ਹੇ ਪ੍ਰਭੂ! ਤੂੰ) ਬੇਪਰਵਾਹ ਅਤੇ ਆਨੰਦਮਈ ਹੈਂ (ਅਤੇ ਤੇਰਾ) ਨਾਮ (ਮੇਰੇ ਲਈ) ਮਾਣਕ ਜਾਂ ਹੀਰੇ (ਦੇ ਸਮਾਨ ਹੈ)। ਉਹ ਦਾਸੀ (*ਧਾਈ*) ਸਦਾ ਰਜੀ ਹੋਈ ਸੁਖ ਪੂਰਵਕ (ਰਹਿੰਦੀ ਹੈ) ਜਿਸ ਦਾ ਤੂੰ ਸੁਆਮੀ (*ਮੀਰਾ*) ਹੈਂ।੨। ਹੇ ਮੇਰੇ ਸੰਗ ਦੀ ਸਖੀ ਸਹੇਲੀ! (ਮੈਂ ਤੁਹਾਨੂੰ ਇਕ) ਉਤਮ ਮਤਿ ਪੱਕੀ ਕਰਾਉਂਦੀ ਹਾਂ। (ਤੁਸੀਂ) ਪ੍ਰੇਮ ਸਹਿਤ ਸਾਧੂ/ਗੁਰੂ ਦੀ ਸੇਵਾ ਕਰੋ ਤਾਂ ਹਰਿ- (ਨਾਮ ਰੂਪ) ਖ਼ਜ਼ਾਨਾ ਪ੍ਰਾਪਤ ਕਰ ਲਵੋਗੀਆਂ।੩। ਸਾਰੀਆਂ ਹੀ ਸੁਆਮੀ ਦੀਆਂ ਦਾਸੀਆਂ ਹਨ ਅਤੇ ਸਾਰੀਆਂ ਕਹਿੰਦੀਆਂ ਹਨ (ਕਿ ਉਹ ਠਾਕੁਰ) ਮੇਰਾ ਹੈ। ਹੇ ਨਾਨਕ! ਜਿਸ ਨੂੰ (ਪ੍ਰਭੂ) ਸਵਾਰਦਾ ਹੈ, ਉਸੇ ਦਾ ਸੁਖ ਵਿਚ ਨਿਵਾਸ ਹੁੰਦਾ ਹੈ।੪।੧੫।੧੧੭।

**ਆਸਾ ਮਹਲਾ ੫**

ਹੇ ਸਖੀ! (ਤੂੰ) ਸੰਤਾਂ ਦੀ ਦਾਸੀ ਹੋਈ ਰਹਿ। (ਤੂੰ) ਇਹ ਆਚਾਰ ਸਿਖ। ਸਾਰਿਆਂ ਗੁਣਾਂ ਵਿਚੋਂ ਉਤਮ ਗੁਣ (ਇਹ ਹੈ ਕਿ ਤੂੰ ਪਰਮੇਸ਼ਵਰ ਰੂਪ) ਪਤੀ ਨੂੰ ਦੂਰ ਨ ਵੇਖ।੧। ਹੇ ਸੁੰਦਰੀਏ! ਆਪਣੇ ਇਸ ਮਨ ਨੂੰ ਹਰਿ-ਨਾਮ ਦੇ ਗੂੜ੍ਹੇ ਲਾਲ ਰੰਗ ਵਿਚ ਰੰਗ ਲੈ। ਸਿਆਣਪ ਅਤੇ ਚਾਲਾਕੀ ਨੂੰ ਛਡ ਕੇ ਤੂੰ ਪ੍ਰਭੂ ਨੂੰ (ਆਪਣੇ) ਨਾਲ ਜਾਣ।੧।ਰਹਾਉ। ਹੇ ਸਖੀ! (ਜੋ) ਪਤੀ ਕਹੇ, ਉਸ ਨੂੰ ਮੰਨਣਾ ਚਾਹੀਦਾ

ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ ॥
ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ ॥੨॥
ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇ ਰੀ ॥
ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ ॥੩॥
ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ ॥
ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥੪॥੧੬॥੧੧੮॥

ਆਸਾ ਮਹਲਾ ੫ ॥
ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ ॥
ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ ॥੧॥
ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥
ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ ॥੧॥ ਰਹਾਉ ॥
ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥
ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥੨॥
ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥
ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥੩॥
ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥
ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥੪॥੧੭॥੧੧੯॥

ਆਸਾ ਮਹਲਾ ੫ ॥
ਸੁਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥
ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ ॥੧॥
ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ ॥
ਗੁਰੂ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ ॥੧॥ ਰਹਾਉ ॥
ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥
ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ ॥੨॥
ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥੩॥
ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ ॥
ਨਾਨਕ ਰਾਖੇ ਪਾਰਬ੍ਰਹਮਿ ਫਿਰਿ ਦੂਖੁ ਨ ਥੀਆ ॥੪॥੧੮॥੧੨੦॥

ਆਸਾ ਘਰੁ ੯ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥
ਚਿਤਵਉ ਚਿਤਵਿ ਸਰਬ ਸੁਖ ਪਾਵਉ ਆਗੈ ਭਾਵਉ ਕਿ ਨ ਭਾਵਉ ॥
ਏਕੁ ਦਾਤਾਰੁ ਸਗਲ ਹੈ ਜਾਚਿਕ ਦੂਸਰ ਕੈ ਪਹਿ ਜਾਵਉ ॥੧॥
ਹਉ ਮਾਗਉ ਆਨ ਲਜਾਵਉ ॥
ਸਗਲ ਛਤ੍ਰਪਤਿ ਏਕੋ ਠਾਕੁਰੁ ਕਉਨੁ ਸਮਸਰਿ ਲਾਵਉ ॥੧॥ ਰਹਾਉ ॥
ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ ॥

ਹੈ– ਇਸ (ਪ੍ਰਕਾਰ ਦਾ) ਸ਼ਿੰਗਾਰ ਬਣਾਈ ਰਖ। ਦ੍ਵੈਤ-ਭਾਵ ਨੂੰ ਤਿਆਗਣਾ ਚਾਹੀਦਾ ਹੈ—ਇਸ (ਤਰ੍ਹਾਂ ਦਾ) ਪਾਨ ਖਾਇਆ ਕਰ।੨। ਹੇ ਸਹੇਲੀ! ਗੁਰੂ ਦੇ ਸ਼ਬਦ ਨੂੰ ਦੀਪਕ ਬਣਾ ਅਤੇ ਸਾਤਵਿਕ ਗੁਣਾਂ ਦੀ ਇਹ ਸੇਜ (ਹਿਰਦੇ ਵਿਚ) ਵਿਛਾ। ਅੱਠੇ ਪਹਿਰ ਹੱਥ ਜੋੜ ਕੇ (ਖੜੀ) ਰਹਿ ਤਾਂ ਹੀ ਹਰਿ ਰੂਪ ਰਾਜਾ ਮਿਲੇਗਾ।੩। ਨਾਨਕ (ਦਾ ਕਥਨ ਹੈ ਕਿ) ਉਸ (ਜੀਵ ਰੂਪ ਇਸਤਰੀ) ਦਾ ਸਾਰਾ ਆਚਾਰ ਅਤੇ ਸ਼ਿੰਗਾਰ (ਪ੍ਰਵਾਨ ਚੜ੍ਹਦਾ ਹੈ), ਉਹੀ ਅਤਿਅੰਤ ਰੂਪ ਵਾਲੀ ਹੈ ਅਤੇ ਉਹੀ ਸੋਹਾਗਣ ਹੈ, ਜੋ ਕਰਤਾਰ ਨੂੰ ਚੰਗੀ ਲਗਦੀ ਹੈ।੪।੧੬।੧੧੮।

**ਆਸਾ ਮਹਲਾ ੫**

ਜਦ ਤਕ ਮਨ ਦੇ ਭਰਮ ਹਨ, ਤਦ ਤਕ (ਮਨੁੱਖ ਦੀ ਸਥਿਤੀ) ਡਾਵਾਂ-ਡੋਲ ਰਹਿੰਦੀ ਹੈ। ਆਪਣੇ ਗੁਰੂ ਨੇ (ਜਦ) ਭਰਮ ਕਟ ਦਿੱਤੇ, (ਤਾਂ ਉਸ ਨੇ) ਸਥਿਰਤਾ ਪ੍ਰਾਪਤ ਕਰ ਲਈ।੧। ਉਹ ਝਗੜਾਲੂ ਅਤੇ ਦੋਖੀ (ਵਿਕਾਰ) ਗੁਰੂ (ਦੀ ਸ਼ਰਣ ਵਿਚ ਪੈਣ ਨਾਲ) ਥਕ ਗਏ ਹਨ। ਹੁਣ ਅਸੀਂ ਉਨ੍ਹਾਂ ਤੋਂ ਛੁਟ ਗਏ ਹਾਂ ਅਤੇ ਉਹ ਸਾਥੋਂ ਛੁਟ ਗਏ ਹਨ।੧।ਰਹਾਉ। (ਹੇ ਜਿਗਿਆਸੂ! ਜਦ ਤਕ ਜੀਵ) ਮੇਰ-ਤੇਰ (ਦਾ ਵਿਤਕਰਾ) ਜਾਣਦਾ ਸੀ, ਤਦ ਤਕ (ਮਾਇਆਵੀ ਬੰਧਨਾਂ ਵਿਚ) ਬੰਨ੍ਹਿਆ ਹੋਇਆ ਸੀ। (ਜਦੋਂ) ਗੁਰੂ ਨੇ (ਇਸ ਦੀ) ਅਗਿਆਨਤਾ ਕਟ ਦਿੱਤੀ, ਤਦੋਂ (ਇਸ ਦੇ) ਬੰਧਨ ਛੁਟ ਗਏ।੨। ਜਦ ਤਕ ਇਹ (ਪ੍ਰਭੂ ਦਾ) ਹੁਕਮ ਨਹੀਂ ਬੁਝਦਾ ਸੀ, ਤਦ ਤਕ (ਇਹ) ਦੁਖੀ ਰਹਿੰਦਾ ਸੀ। (ਜਦੋਂ ਤੋਂ) ਗੁਰੂ ਨੂੰ ਮਿਲ ਕੇ (ਇਸ ਨੇ) ਹੁਕਮ ਪਛਾਣ ਲਿਆ, ਉਦੋਂ ਤੋਂ ਹੀ ਸੁਖੀ ਹੋ ਗਿਆ।੩। ਨਾਨਕ (ਦਾ ਕਥਨ ਹੈ ਕਿ ਹੁਣ ਇਸ ਜੀਵ ਦਾ) ਨ ਕੋਈ ਵੈਰੀ ਹੈ, ਨ ਦੋਖੀ ਹੈ ਅਤੇ ਨ ਹੀ ਕੋਈ ਮੰਦੀ ਭਾਵਨਾ ਰਖਣ ਵਾਲਾ ਹੈ। (ਹੁਣ ਇਹ) ਗੁਰੂ ਦੀ ਦਸੀ ਸੇਵਾ ਅਨੁਸਾਰ ਸੇਵਕ ਬਣ ਕੇ ਪ੍ਰਭੂ ਦਾ ਗ਼ੁਲਾਮ ਹੋ ਗਿਆ ਹੈ।੪।੧੭।੧੧੯।

**ਆਸਾ ਮਹਲਾ ੫**

ਹਰਿ-ਕੀਰਤਨ ਗਾਉਣ ਨਾਲ ਸੁਖ, ਸਹਿਜ ਅਵਸਥਾ ਅਤੇ ਖ਼ੂਬ ਆਨੰਦ (ਬਣਿਆ ਹੋਇਆ ਹੈ)। ਸਤਿਗੁਰੂ ਨੇ ਆਪਣਾ ਨਾਮ ਦੇ ਕੇ (ਹਰ ਪ੍ਰਕਾਰ ਦੇ) ਗ੍ਰਹਿ ਦੂਰ ਕਰ ਦਿੱਤੇ ਹਨ।੧। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਸਦਾ ਸਦਾ ਸਦਕੇ ਜਾਂਦਾ ਹਾਂ। ਮੈਂ (ਆਪਣੇ) ਗੁਰੂ ਤੋਂ ਵਾਰਨੇ ਜਾਂਦਾ ਹਾਂ, ਜਿਸ ਨੂੰ ਮਿਲ ਕੇ (ਜੀਵਨ ਦਾ) ਸੱਚਾ ਮਨੋਰਥ (ਪ੍ਰਾਪਤ ਹੋ ਜਾਂਦਾ ਹੈ)।੧।ਰਹਾਉ। ਸ਼ਗਨ ਅਤੇ ਅਪਸ਼ਗਨ ਉਸ (ਮਨੁੱਖ) ਨੂੰ ਪ੍ਰਭਾਵਿਤ ਕਰਦੇ ਹਨ ਜਿਸ ਦੇ ਚਿਤ ਵਿਚ (ਪ੍ਰਭੂ ਦਾ ਨਾਮ) ਨਹੀਂ ਆਉਂਦਾ। ਉਸ (ਵਿਅਕਤੀ) ਦੇ ਨੇੜੇ ਜਮ ਨਹੀਂ ਆਉਂਦਾ ਜੋ ਹਰਿ ਪ੍ਰਭੂ ਨੂੰ ਚੰਗਾ ਲਗਦਾ ਹੈ।੨। ਜਿਤਨੇ ਵੀ ਪੁੰਨ-ਦਾਨ, ਜਪ-ਤਪ ਹਨ, (ਉਨ੍ਹਾਂ) ਸਾਰਿਆਂ ਤੋਂ ਉਪਰ ਨਾਮ ਹੈ। ਜੋ (ਵਿਅਕਤੀ ਆਪਣੀ) ਜੀਭ ਨਾਲ ਹਰਿ ਹਰਿ (ਦਾ ਨਾਮ) ਜਪਦਾ ਹੈ, ਉਸ ਦਾ (ਜੀਵਨ-) ਮਨੋਰਥ ਪੂਰਾ ਹੋ ਜਾਂਦਾ ਹੈ।੩। ਨਾਨਕ (ਦਾ ਕਥਨ ਹੈ ਕਿ ਜਿਸ ਮਨੁੱਖ ਨੂੰ) ਪਾਰਬ੍ਰਹਮ ਰਖ ਲੈਂਦਾ ਹੈ, (ਉਸ ਨੂੰ) ਫਿਰ ਦੁਖ ਨਹੀਂ ਹੁੰਦਾ। (ਉਸ ਦਾ) ਭੈ ਨਸ਼ਟ ਹੋ ਜਾਂਦਾ ਹੈ, ਭਰਮ ਅਤੇ ਮੋਹ ਚਲੇ ਜਾਂਦੇ ਹਨ। (ਉਸ ਨੂੰ) ਕੋਈ ਵੀ ਦੂਜਾ ਜਾਂ ਪਰਾਇਆ ਨਹੀਂ ਦਿਸਦਾ।੪।੧੮।੧੨੦।

**ਆਸਾ ਘਰੁ ੯ ਮਹਲਾ ੫**

(ਮੈਂ ਪ੍ਰਭੂ ਨੂੰ) ਯਾਦ ਕਰਦਾ ਹਾਂ, (ਤਾਂ ਜੋ) ਯਾਦ ਕਰ ਕੇ ਸਭ ਤਰ੍ਹਾਂ ਦੇ ਸੁਖ ਪ੍ਰਾਪਤ ਕਰ ਲਵਾਂ। (ਪਰ ਪਤਾ ਨਹੀਂ ਕਿ) ਅਗੇ (ਪ੍ਰਭੂ ਨੂੰ) ਚੰਗਾ ਲਗਾਂਗਾ ਕਿ ਨਹੀਂ। ਇਕ (ਪ੍ਰਭੂ) ਹੀ ਦਾਤਾ ਹੈ, (ਬਾਕੀ) ਸਾਰੇ ਯਾਚਕ ਹਨ, (ਦਸੋ), ਹੋਰ ਕਿਸ ਪਾਸ ਜਾਵਾਂ।੧। ਹੋਰਾਂ ਪਾਸੋਂ ਮੰਗਾਂ, (ਤਾਂ) ਮੈਨੂੰ ਸੰਗ ਆਉਂਦੀ ਹੈ। ਸਾਰੀ ਸ੍ਰਿਸ਼ਟੀ ਦਾ ਰਾਜਾ (*ਛਤ੍ਰਪਤਿ*) ਅਤੇ ਸੁਆਮੀ ਇਕੋ ਹੈ, (ਹੋਰ) ਕਿਸ ਨੂੰ ਉਸ ਦੇ ਤੁੱਲ ਮੰਨਾ?।੧।ਰਹਾਉ। (ਪ੍ਰਭੂ ਦੇ ਦਰਸ਼ਨ ਕਰਨ ਲਈ) ਉਠਦਾ ਹਾਂ, ਬਹਿੰਦਾ ਹਾਂ, (ਅਜਿਹਾ

ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤਕੁਮਾਰ
ਤਿਨ੍ ਕਉ ਮਹਲੁ ਦੁਲਭਾਵਉ ॥੨॥
ਅਗਮ ਅਗਮ ਆਗਾਧਿ ਬੋਧ ਕੀਮਤਿ ਪਰੈ ਨ ਪਾਵਉ ॥
ਤਾਕੀ ਸਰਣਿ ਸਤਿ ਪੁਰਖ ਕੀ ਸਤਿਗੁਰੁ ਪੁਰਖੁ ਧਿਆਵਉ ॥੩॥
ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ ਕਾਟਿਓ ਬੰਧੁ ਗਰਾਵਉ ॥
ਕਹੁ ਨਾਨਕ ਜਉ ਸਾਧਸੰਗੁ ਪਾਇਓ ਤਉ ਫਿਰਿ ਜਨਮਿ ਨ ਆਵਉ ॥੪॥੧॥੧੨੧॥

ਆਸਾ ਮਹਲਾ ੫ ॥
ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ ਸਵਾਰੀ ॥
ਸੰਗਿ ਚਲਨ ਕਉ ਤੋਸਾ ਦੀਨ੍ਾ ਗੋਬਿੰਦ ਨਾਮ ਕੇ ਬਿਉਹਾਰੀ ॥੧॥
ਅਵਰ ਬਿਸਾਰੀ ਬਿਸਾਰੀ ॥
ਨਾਮ ਦਾਨੁ ਗੁਰਿ ਪੂਰੈ ਦੀਓ ਮੈ ਏਹੋ ਆਧਾਰੀ ॥੧॥ ਰਹਾਉ ॥
ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਾਰੀ ॥
ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ ॥੨॥
ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ ॥
ਸਤਸੰਗਤਿ ਮਹਿ ਬਿਸਾਸੁ ਹੋਇ ਹਰਿ ਜੀਵਤ ਮਰਤ ਸੰਗਾਰੀ ॥੩॥
ਜਨ ਨਾਨਕ ਕਉ ਇਹੁ ਦਾਨੁ ਦੇਹੁ ਪ੍ਰਭ ਪਾਵਉ ਸੰਤ ਰੇਨ ਉਰਿ ਧਾਰੀ ॥
ਸ੍ਰਵਨੀ ਕਥਾ ਨੈਨ ਦਰਸੁ ਪੇਖਉ ਮਸਤਕੁ ਗੁਰ ਚਰਨਾਰੀ ॥੪॥੨॥੧੨੨॥

ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੧੦ ਮਹਲਾ ੫ ॥
ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ ॥
ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ ॥੧॥
ਰੇ ਮਨ ਕਿਆ ਕਰਹਿ ਹੈ ਹਾ ਹਾ ॥
ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ ਇਕੁ ਰਾਮ ਭਜਨੁ ਲੈ ਲਾਹਾ ॥੧॥ ਰਹਾਉ ॥
ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ ॥
ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ ॥੨॥
ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ ॥
ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ ॥੩॥
ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ ॥
ਸਦਾ ਕੀਰਤਿ ਕਰਿ ਨਾਨਕ ਹਰਿ ਕੀ ਉਬਰੇ ਸਤਿਗੁਰ ਚਰਣ ਓਟਾਹਾ ॥੪॥੧॥੧੨੩॥

ਕਰਨੋ) ਰਹਿ ਵੀ ਨਹੀਂ ਸਕਦਾ। ਦਰਸ਼ਨ (ਕਰਨ ਲਈ ਆਪ) ਖੋਜਦਾ ਹਾਂ (ਅਤੇ ਹੋਰਨਾਂ ਤੋਂ) ਖੁਜਵਾਉਂਦਾ ਹਾਂ। ਬ੍ਰਹਮਾ ਆਦਿਕ (ਦੇਵਤਿਆਂ), ਸਨਕ ਆਦਿ (ਬ੍ਰਹਮਾ ਦੇ ਪੁੱਤਰਾਂ), ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ— ਉਨ੍ਹਾਂ ਲਈ ਵੀ (ਪ੍ਰਭੂ ਦਾ) ਠਿਕਾਣਾ ਲਭਣਾ ਔਖਾ ਹੈ।੨। (ਉਹ ਪ੍ਰਭੂ) ਪਹੁੰਚ ਤੋਂ ਪਰੇ ਅਤੇ ਜਾਣਨ ਵਜੋਂ ਅਥਾਹ ਹੈ। (ਉਸ ਦੀ) ਕੀਮਤ ਪਰੇ ਤੋਂ ਪਰੇ ਹੈ, (ਜੋ ਮੈਂ) ਪਾ ਨਹੀਂ ਸਕਦਾ। (ਇਸ ਲਈ ਮੈਂ) ਸੱਚੇ ਪੁਰਖ (ਅਰਥਾਤ ਗੁਰੂ) ਦੀ ਸ਼ਰਣ ਤਕੀ ਹੈ (ਅਤੇ ਉਸ) ਸਤਿਗੁਰੂ ਪੁਰਖ ਨੂੰ ਯਾਦ ਕਰਦਾ ਹਾਂ।੩। (ਜਦ) ਪਰਮਾਤਮਾ (ਕਿਸੇ ਵਿਅਕਤੀ ਉਤੇ) ਦਿਆਲ ਅਤੇ ਮਿਹਰਬਾਨ ਹੋ ਜਾਂਦਾ ਹੈ, (ਤਾਂ ਉਸ ਦੇ) ਗਲੇ ਵਿਚੋਂ (ਮਾਇਆਵੀ) ਬੰਧਨ ਕਟ ਦਿੰਦਾ ਹੈ। ਨਾਨਕ ਦਾ ਕਥਨ ਹੈ ਕਿ ਜਦੋਂ ਸਾਧ-ਸੰਗ ਪ੍ਰਾਪਤ ਕਰ ਲਈਦਾ ਹੈ, ਤਾਂ ਫਿਰ ਜਨਮ (ਦੇ ਚੱਕਰ) ਵਿਚ ਨਹੀਂ ਪਈਦਾ।੪।੧।੧੨੧।

**ਆਸਾ ਮਹਲਾ ੫**

(ਮੈਂ ਘਰ ਦੇ) ਅੰਦਰ ਅਤੇ ਬਾਹਰ (ਪ੍ਰਭੂ ਦਾ) ਗੁਣ-ਗਾਨ ਕਰਦਾ ਹਾਂ। ਸੌਂਦਿਆਂ ਜਾਗਦਿਆਂ (ਪਰਮਾਤਮਾ ਦੀਆਂ ਸਿਫ਼ਤਾਂ ਦਾ) ਗਾਇਨ ਕਰਦਾ ਹਾਂ। ਗੋਬਿੰਦ ਦੇ ਨਾਮ ਦੇ ਵਪਾਰੀਆਂ (ਅਰਥਾਤ ਸਤਿਸੰਗੀਆਂ) ਨੇ (ਮੈਨੂੰ) ਨਾਲ ਲੈ ਚਲਣ ਲਈ (ਨਾਮ ਰੂਪ) ਸਫ਼ਰ ਖ਼ਰਚ (*ਤੋਸਾ*) ਦਿੱਤਾ ਹੈ।੧। (ਮੈਂ) ਹੋਰ (ਹਰ ਇਕ ਗੱਲ) ਭੁਲਾ ਦਿੱਤੀ ਹੈ, ਵਿਸਾਰ ਦਿੱਤੀ ਹੈ। ਪੂਰੇ ਗੁਰੂ ਨੇ ਨਾਮ ਦਾ ਦਾਨ ਦਿੱਤਾ ਹੈ, (ਹੁਣ) ਇਹੋ ਮੇਰਾ (ਜੀਵਨ-)ਆਧਾਰ ਹੈ।੧। ਰਹਾਉ। (ਉਸ ਪ੍ਰਭੂ ਨੂੰ ਮੈਂ) ਦੁਖਾਂ ਵਿਚ ਗਾਉਂਦਾ ਹਾਂ, ਸੁਖ ਵਿਚ ਵੀ ਗਾਉਂਦਾ ਹਾਂ ਅਤੇ ਰਾਹ ਪੈਂਡੇ ਵੀ ਯਾਦ ਕਰਦਾ ਹਾਂ। ਗੁਰੂ ਨੇ ਮੇਰੇ ਮਨ ਵਿਚ ਨਾਮ ਦ੍ਰਿੜ੍ਹ ਕਰ ਦਿੱਤਾ ਹੈ ਅਤੇ ਮੇਰੀ ਤ੍ਰਿਸ਼ਨਾ ਬੁਝਾ ਦਿੱਤੀ ਹੈ।੨। (ਮੈਂ ਹੁਣ) ਦਿਨ ਨੂੰ ਗੁਣ-ਗਾਨ ਕਰਦਾ ਹਾਂ, ਰਾਤ ਨੂੰ ਵੀ (ਗੁਣਾਂ ਦਾ) ਗਾਇਨ ਕਰਦਾ ਹਾਂ ਅਤੇ ਜੀਭ ਨਾਲ (*ਰਸਨਾਗੀ*) ਸੁਆਸ ਸੁਆਸ (ਗੁਣ) ਗਾਉਂਦਾ ਹਾਂ। ਸਤਿਸੰਗਤ ਵਿਚ ਵਿਸ਼ਵਾਸ (ਦ੍ਰਿੜ੍ਹ) ਹੁੰਦਾ ਹੈ ਕਿ ਹਰਿ ਜੀਉਂਦਿਆਂ ਮਰਦਿਆਂ (ਸਦਾ) ਅੰਗ-ਸੰਗ ਰਹਿੰਦਾ ਹੈ।੩। ਹੇ ਪ੍ਰਭੂ! ਦਾਸ ਨਾਨਕ ਨੂੰ ਇਹ ਦਾਨ ਦਿਓ ਕਿ (ਮੈਂ) ਸੰਤਾਂ ਦੀ ਚਰਣ-ਧੂੜ ਪ੍ਰਾਪਤ ਕਰਕੇ ਹਿਰਦੇ ਵਿਚ ਧਾਰਣ ਕਰਾਂ। ਕੰਨਾਂ ਨਾਲ (ਹਰਿ) ਕਥਾ (ਸੁਣਾਂ), ਅੱਖਾਂ ਨਾਲ (ਗੁਰੂ ਦਾ) ਦਰਸ਼ਨ ਵੇਖਾਂ ਅਤੇ ਮਸਤਕ ਗੁਰੂ-ਚਰਣਾਂ (ਉਪਰ) ਧਰਾਂ।੪।੨।੧੨੨।

**ਆਸਾ ਘਰੁ ੧੦ ਮਹਲਾ ੫**

ਜਿਸ (ਦੁਨਿਆਵੀ ਪਦਾਰਥ ਜਾਂ ਸੰਬੰਧ) ਨੂੰ (ਹੇ ਮਨ!) ਤੂੰ ਸਥਾਈ ਕਰਕੇ ਮੰਨਦਾ ਹੈਂ, ਉਹ ਦੋ ਦਿਨਾਂ ਦਾ ਪ੍ਰਾਹੁਣਾ ਹੈ। ਪੁੱਤਰ, ਇਸਤਰੀ, ਘਰ ਦੀ ਸਾਰੀ ਸਾਮਗ੍ਰੀ—(ਇਨ੍ਹਾਂ ਨਾਲ) ਸਭ ਝੂਠਾ ਸਨੇਹ ਹੈ।੧। ਹੇ ਮਨ! (ਸੰਸਾਰਿਕ ਪਦਾਰਥਾਂ ਨੂੰ ਪ੍ਰਸੰਨਤਾ ਪੂਰਵਕ ਵੇਖ ਕੇ) ਕੀ 'ਆਹ ਆਹ' ਕਰਦਾ ਹੈਂ। ਅੱਖਾਂ ਖੋਲ੍ਹ ਕੇ ਵੇਖ (ਇਹ ਸਭ ਕੁਝ) ਹਰਿ ਚੰਦਉਰੀ (ਅਰਥਾਤ ਆਕਾਸ਼ ਵਿਚ ਦਿਸਣ ਵਾਲੀ ਮਿਥਿਆ ਨਗਰੀ) ਵਰਗਾ ਹੈ। (ਇਸ ਲਈ) ਇਕ ਪ੍ਰਭੂ ਦਾ ਭਜਨ ਕਰਕੇ (ਜੀਵਨ ਦਾ) ਲਾਭ ਪ੍ਰਾਪਤ ਕਰ।੧। ਰਹਾਉ। ਜਿਸ ਤਰ੍ਹਾਂ ਸ਼ਰੀਰ ਉਤੇ ਪਾਏ ਹੋਏ ਬਸਤ੍ਰ ਦੋ ਚਾਰ ਦਿਨਾਂ ਵਿਚ ਭੁਰ ਜਾਂਦੇ ਹਨ (ਅਰਥਾਤ ਪੁਰਾਣੇ ਹੋ ਜਾਂਦੇ ਹਨ)। ਕੰਧ (*ਭੀਤਿ*) ਉਪਰ ਕਿਤਨਾ ਕੁ ਦੌੜ ਸਕੀਦਾ ਹੈ? ਆਖ਼ਰ ਓੜਕ (ਅਰਥਾਤ ਆਖ਼ੀਰਲਾ ਸਿਰਾ) ਆ ਜਾਂਦਾ ਹੈ।੨। ਜਿਵੇਂ ਪਾਣੀ ਦਾ ਕੁੰਡ (ਭਰ ਕੇ) ਰਖੋ, (ਉਸ ਵਿਚ) ਲੂਣ (*ਸਿੰਧੁ*) ਦੀ ਡਲੀ (ਪੈਂਦਿਆਂ ਹੀ) ਗਲ ਜਾਂਦੀ ਹੈ, ਤਿਵੇਂ ਪਾਰਬ੍ਰਹਮ ਦੀ ਆਗਿਆ ਆਵੇਗੀ (ਤਾਂ ਪ੍ਰਾਣੀ) ਛਿਣਾਂ ਪਲਾਂ ਵਿਚ ਚਲਾ ਜਾਵੇਗਾ।੩। ਹੇ ਮਨ! (ਤੂੰ ਪਰਮਾਤਮਾ ਦੇ) ਲੇਖੇ ਅਨੁਸਾਰ ਚਲਦਾ ਹੈਂ, ਲੇਖੇ ਅਨੁਸਾਰ ਬੈਠਦਾ ਹੈਂ ਅਤੇ ਲੇਖੇ ਅਨੁਸਾਰ ਹੀ ਸੁਆਸ ਲੈਂਦਾ ਹੈਂ। ਹੇ ਨਾਨਕ! (ਤੂੰ) ਸਦਾ ਪ੍ਰਭੂ ਦਾ ਜਸ-ਗਾਨ (*ਕੀਰਤਿ*) ਕਰ (ਕਿਉਂਕਿ) ਸਤਿਗੁਰੂ ਦੇ ਚਰਣਾਂ ਦੀ ਓਟ ਲੈਣ ਵਾਲੇ (ਭਵ-ਸਾਗਰ ਤੋਂ) ਤਰ ਗਏ ਹਨ।੪।੧।੧੨੩।

ਆਸਾ ਮਹਲਾ ੫ ॥
ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥
ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥੧॥
ਜਉ ਕਿਰਪਾ ਗੋਬਿੰਦ ਭਈ ॥
ਸੁਖ ਸੰਪਤਿ ਹਰਿ ਨਾਮ ਫਲ ਪਾਏ ਸਤਿਗੁਰ ਮਿਲਈ ॥੧॥ ਰਹਾਉ ॥
ਮੋਹਿ ਕਿਰਪਨ ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ ॥
ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ ॥੨॥
ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ ॥
ਏਕੁ ਬੋਲੁ ਭੀ ਖਵਤੋ ਨਾਹੀ ਸਾਧਸੰਗਤਿ ਸੀਤਲਈ ॥੩॥
ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ ॥
ਦਾਸੁ ਦਾਸ ਦਾਸ ਕੋ ਕਰੀਅਹੁ ਜਨ ਨਾਨਕ ਹਰਿ ਸਰਣਈ ॥੪॥੨॥੧੨੪॥

ਆਸਾ ਮਹਲਾ ੫ ॥
ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ ॥
ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ ॥੧॥
ਸਤਿਗੁਰ ਤੇਰੀ ਆਸਾਇਆ ॥
ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ ॥੧॥ ਰਹਾਉ ॥
ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ ॥
ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ ॥੨॥
ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ ॥
ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ ॥੩॥
ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ ॥
ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ ॥੪॥੩॥੧੨੫॥

ਆਸਾ ਮਹਲਾ ੫ ॥
ਮਿਥਿਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ ॥
ਜਹ ਜਾਨੋ ਸੋ ਚੀਤਿ ਨ ਆਵੈ ਅਹੰਬੁਧਿ ਭਏ ਆਂਧੇ ॥੧॥
ਮਨ ਬੈਰਾਗੀ ਕਿਉ ਨ ਅਰਾਧੇ ॥
ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ ॥੧॥ ਰਹਾਉ ॥
ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ ॥
ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ ॥੨॥
ਕਾਮ ਕ੍ਰੋਧ ਅਰੁ ਲੋਭ ਮੋਹ ਇਹ ਇੰਦ੍ਰੀ ਰਸਿ ਲਪਟਾਧੇ ॥

**ਆਸਾ ਮਹਲਾ ੫**

(ਸਤਿਗੁਰੂ ਨੂੰ ਮਿਲ ਪੈਣ ਨਾਲ) ਪੁਠੀ ਗੱਲ ਤੋਂ ਸਿੱਧੀ (ਗੱਲ) ਹੋ ਗਈ, ਦੁਸ਼ਟ ਵੈਰੀ ਸੱਜਣ ਬਣ ਗਏ। (ਅਗਿਆਨਤਾ ਦੇ) ਅੰਧਕਾਰ ਵਿਚ (ਗੁਰੂ ਦਾ ਸ਼ਬਦ ਰੂਪ) ਰਤਨ ਚਮਕ ਪਿਆ ਅਤੇ ਮਲੀਨ ਬੁੱਧੀ ਸਾਫ਼-ਸੁਥਰੀ (*ਹਛਨਈ*) ਹੋ ਗਈ।੧। ਜਦੋਂ (ਮੇਰੇ ਉਪਰ) ਗੋਬਿੰਦ ਦੀ ਕ੍ਰਿਪਾ ਹੋ ਗਈ, (ਤਦੋਂ) ਸਤਿਗੁਰੂ ਮਿਲ ਪਏ, (ਜਿਨ੍ਹਾਂ ਤੋਂ ਮੈਨੂੰ) ਸੁਖ ਰੂਪ ਸੰਪੱਤੀ ਅਤੇ ਹਰਿ-ਨਾਮ ਰੂਪ ਫਲ ਹਾਸਲ ਹੋ ਗਏ।੧। ਰਹਾਉ। (ਪਹਿਲਾਂ) ਮੈਨੂੰ ਸ਼ੂਮ/ਨਿਕੰਮੇ (*ਕਿਰਪਨ*) ਨੂੰ ਕੋਈ ਨਹੀਂ ਸੀ ਜਾਣਦਾ, (ਪਰ ਪ੍ਰਭੂ ਦੀ ਮਿਹਰ ਨਾਲ) ਸਾਰੇ ਲੋਕਾਂ (*ਭਵਨ*) ਵਿਚ ਪ੍ਰਸਿੱਧੀ ਹੋ ਗਈ। (ਪਹਿਲਾਂ ਮੈਨੂੰ) ਕਿਸੇ ਨਾਲ ਬੈਠਣਾ ਨਸੀਬ ਨਹੀਂ ਸੀ ਹੁੰਦਾ, (ਪਰ) ਹੁਣ ਸਭ (ਮੇਰੇ) ਚਰਣਾਂ ਦੀ ਸੇਵਾ ਕਰਦੇ ਹਨ।੨। (ਪਹਿਲਾਂ ਮੈਂ) ਅੱਧੀ ਅੱਧੀ ਦਮੜੀ ਨੂੰ ਲਭਦਾ ਫਿਰਦਾ ਸਾਂ (ਪਰ ਹੁਣ ਮੇਰੇ) ਮਨ ਦੀ ਸਾਰੀ ਤ੍ਰਿਸ਼ਨਾ ਬੁਝ ਗਈ ਹੈ। (ਅਗੇ ਕਿਸੇ ਦਾ) ਇਕ ਬੋਲ ਵੀ ਸਹਾਰਿਆਂ (*ਖਵਤੋ*) ਨਹੀਂ ਸੀ ਜਾਂਦਾ, (ਪਰ ਹੁਣ) ਸਾਧ ਸੰਗਤ (ਦੇ ਸੰਪਰਕ ਕਾਰਣ) ਠੰਢੇ ਸੁਭਾ ਵਾਲਾ (ਹੋ ਗਿਆ ਹਾਂ)।੩। (ਮੇਰੀ) ਇਕ ਜੀਭ (*ਜੀਹ*) ਹੈ, (ਉਹ ਪ੍ਰਭੂ ਦੇ) ਕਿਹੜੇ ਕਿਹੜੇ ਗੁਣਾਂ ਦਾ ਬਖਾਨ ਕਰੇ (ਕਿਉਂਕਿ ਪ੍ਰਭੂ) ਅਗਮੋ ਅਗਮ ਹੈ। ਦਾਸ ਨਾਨਕ ਹਰਿ ਦੀ ਸ਼ਰਣ ਵਿਚ ਆਇਆ ਹੈ, (ਇਸ ਲਈ ਹੇ ਪ੍ਰਭੂ ! ਇਸ ਨੂੰ ਆਪਣੇ) ਦਾਸਾਂ ਦੇ ਦਾਸਾਂ ਦਾ ਦਾਸ ਬਣਾ ਲਵੋ।੪।੨।੧੨੪।

**ਆਸਾ ਮਹਲਾ ੫**

ਹੇ ਮੂਰਖ (ਜੀਵ)! (ਆਤਮਿਕ) ਲਾਭ ਪ੍ਰਾਪਤ ਕਰਨ ਲਈ ਤੂੰ ਸੁਸਤ ਹੈਂ, (ਪਰ) ਘਾਟੇ (ਵਾਲੇ ਮਾੜੇ ਕਰਮਾਂ) ਲਈ ਛੇਤੀ ਉਠ ਦੌੜਦਾ ਹੈਂ। ਹੇ ਪਾਪੀ! ਤੂੰ ਸਸਤੇ ਸੌਦੇ ਨੂੰ ਲੈਂਦਾ ਨਹੀਂ ਅਤੇ ਰਿਣ (*ਰੇਨਾਇਆ*) ਨਾਲ ਬੰਨ੍ਹਿਆ ਪਿਆ ਹੈਂ।੧। ਹੇ ਸਤਿਗੁਰੂ! (ਮੈਨੂੰ) ਤੇਰੀ ਆਸ ਹੈ। ਹੇ ਪਾਰਬ੍ਰਹਮ! ਤੇਰਾ ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ, ਮੈਨੂੰ ਇਸ ਦਾ ਸਹਾਰਾ ਹੈ।੧।ਰਹਾਉ। (ਹੇ ਮੂਰਖ! ਤੂੰ) ਗੰਦੇ ਬੋਲ/ਗੀਤ ਸੁਣ ਕੇ (ਉਨ੍ਹਾਂ ਦਾ) ਰਸ ਲੈਂਦਾ ਹੈਂ, (ਪਰ) ਨਾਮ ਲੈਣ ਵੇਲੇ ਆਲਸ ਕਰਦਾ ਹੈਂ। ਨਿੰਦਿਆਂ ਦੀ ਸੋਚ ਲਈ (ਤੂੰ) ਬਹੁਤ ਉਤਸਾਹੀ ਹੈਂ। (ਤੂੰ ਹਰ ਗੱਲ) ਉਲਟੀ ਸਮਝੀ ਹੈ।੨। ਪਰਾਇਆ ਧਨ (ਲੈਣ), ਪਰਾਇਆ ਤਨ (ਮਾਣਨ), ਪਰਾਈ ਨਿੰਦਿਆ (ਕਰਨ) ਅਤੇ ਅਭੱਖ (ਵਸਤੂ ਨੂੰ) ਭਖਣ ਲਈ (ਤੂੰ) ਹਲਕਿਆ ਫਿਰਦਾ ਹੈਂ। ਸੱਚੇ ਧਰਮ ਵਲ (ਤੂੰ) ਰੁਚਿਤ ਨਹੀਂ ਹੁੰਦਾ ਅਤੇ ਸੱਚਾ (ਉਪਦੇਸ਼) ਸੁਣਨ ਲਈ (ਤੈਨੂੰ) ਗੁੱਸਾ ਆਉਂਦਾ ਹੈ (*ਛੋਹਾਇਆ*)।੩। ਹੇ ਦੀਨ-ਦਿਆਲ! ਹੇ ਕ੍ਰਿਪਾਲੂ! ਹੇ ਪ੍ਰਭੂ! ਹੇ ਸੁਆਮੀ! ਭਗਤਾਂ ਨੂੰ (ਕੇਵਲ) ਹਰਿ-ਨਾਮ ਦੀ ਟੇਕ ਹੈ। ਹੇ ਪ੍ਰਭੂ! ਨਾਨਕ ਉਤਸਾਹ ਪੂਰਵਕ (ਤੇਰੀ) ਸ਼ਰਣ ਵਿਚ ਆਇਆ ਹੈ, (ਆਪਣੀ) ਮਰਯਾਦਾ ਦੀ ਪੈਜ ਰਖਦੇ ਹੋਇਆਂ ਅਪਣਾ ਲਵੋ।੪।੩।੧੨੫।

**ਆਸਾ ਮਹਲਾ ੫**

(ਜੋ ਮਨੁੱਖ) ਝੂਠੇ ਸੰਗੀਆਂ ਦੀ ਸੰਗਤ ਵਿਚ ਮਗਨ ਰਹਿੰਦਾ ਹੈ, (ਉਹ) ਮਾਇਆ ਦੇ ਮੋਹ ਕਰਕੇ ਬੰਨ੍ਹਿਆ ਰਹਿੰਦਾ ਹੈ। ਜਿਥੇ (ਅੰਤ ਨੂੰ) ਜਾਣਾ ਹੈ, ਉਹ (ਥਾਂ) ਚਿਤ ਵਿਚ ਨਹੀਂ ਆਉਂਦੀ, ਹਉਮੈ ਵਿਚ ਅੰਨ੍ਹਾ ਹੋਇਆ ਰਹਿੰਦਾ ਹੈ।੧। ਹੇ ਮਨ! (ਮੋਹ ਮਾਇਆ ਤੋਂ) ਉਪਰਾਮ ਹੋ ਕੇ (ਤੂੰ ਪਰਮਾਤਮਾ ਨੂੰ) ਕਿਉਂ ਨਹੀਂ ਆਰਾਧਦਾ। ਤੂੰ (ਸ਼ਰੀਰ ਰੂਪ) ਕੱਚੀ ਕੋਠੜੀ ਵਿਚ ਵਸਦਾ ਹੈਂ (ਅਤੇ ਇਸ ਸ਼ਰੀਰ ਦੇ) ਸੰਗ ਕਰਕੇ (ਤੈਨੂੰ) ਸਭ ਵਿਸ਼ਿਆਂ ਦੇ ਰੋਗ ਵੀ ਲਗੇ ਹੋਏ ਹਨ।੧।ਰਹਾਉ। (ਹੇ ਜੀਵ!) ਮੇਰੀ ਮੇਰੀ ਕਰਦਿਆਂ ਦਿਨ ਰਾਤ ਬਤੀਤ ਹੁੰਦੀ ਹੈ ਅਤੇ ਪਲ ਛਿਣ ਕਰਕੇ ਆਯੂ (*ਅਰਜਾਧੇ*) ਖ਼ਤਮ ਹੋ ਰਹੀ ਹੈ। ਜਿਸ ਤਰ੍ਹਾਂ (ਲੋਕੀਂ) ਮਿਠੇ ਸੁਆਦਾਂ ਵਿਚ ਲੋਭਾਏ ਰਹਿੰਦੇ ਹਨ, (ਤੂੰ ਵੀ) ਝੂਠੇ ਧੰਧਿਆਂ ਦੀ ਦੁਰਗੰਧ (ਵਿਚ ਉਲਝਿਆ ਹੋਇਆ ਹੈਂ)।੨। (ਹੇ ਪ੍ਰਾਣੀ!) ਕਾਮ, ਕ੍ਰੋਧ ਅਤੇ ਲੋਭ, ਮੋਹ ਆਦਿ ਇਨ੍ਹਾਂ

ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੇ ॥੩॥
ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਤਉ ਗੁਰ ਮਿਲਿ ਸਭ ਸੁਖ ਲਾਧੇ ॥
ਕਹੁ ਨਾਨਕ ਦਿਨੁ ਰੈਨਿ ਧਿਆਵਉ ਮਾਰਿ ਕਾਢੀ ਸਗਲ ਉਪਾਧੇ ॥੪॥
ਇਉ ਜਪਿਓ ਭਾਈ ਪੁਰਖੁ ਬਿਧਾਤੇ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ
ਜਨਮ ਮਰਣ ਦੁਖ ਲਾਥੇ ॥੧॥ ਰਹਾਉ ਦੂਜਾ ॥੪॥੪॥੧੨੬॥

ਆਸਾ ਮਹਲਾ ੫ ॥
ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥੧॥
ਅੰਧੇ ਚੇਤਿ ਹਰਿ ਹਰਿ ਰਾਇਆ ॥
ਤੇਰਾ ਸੋ ਦਿਨੁ ਨੇੜੈ ਆਇਆ ॥੧॥ ਰਹਾਉ ॥
ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ ॥
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ ॥੨॥
ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ ॥
ਛੋਡਿ ਜਾਹਿ ਤਿਨ ਹੀ ਸਿਉ ਸੰਗੀ ਸਾਜਨ ਸਿਉ ਬੈਰਾਨਾ ॥੩॥
ਸਗਲ ਸੰਸਾਰੁ ਇਹੈ ਬਿਧਿ ਬਿਆਪਿਓ ਸੋ ਉਬਰਿਓ ਜਿਸੁ ਗੁਰੁ ਪੂਰਾ ॥
ਕਹੁ ਨਾਨਕ ਭਵ ਸਾਗਰੁ ਤਰਿਓ ਭਏ ਪੁਨੀਤ ਸਰੀਰਾ ॥੪॥੫॥੧੨੭॥

ਆਸਾ ਮਹਲਾ ੫ ਦੁਪਦੇ ॥
ਲੂਕਿ ਕਮਾਨੋ ਸੋਈ ਤੁਮ੍ ਪੇਖਿਓ ਮੂੜ ਮੁਗਧ ਮੁਕਰਾਨੀ ॥
ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ ॥੧॥
ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ ॥
ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ ॥੧॥ ਰਹਾਉ ॥
ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ ॥
ਬਖਸਿ ਲੈਹੁ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ ॥੨॥੬॥੧੨੮॥

ਆਸਾ ਮਹਲਾ ੫ ॥
ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ ਰਹਾਉ ॥
ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥

ਇੰਦ੍ਰੀਆਵੀ ਰਸਾਂ ਵਿਚ (ਤੂੰ) ਲਿਪਟਿਆ ਹੋਇਆ ਹੈਂ। ਪ੍ਰਭੂ ਕਰਤਾ ਪੁਰਖ ਨੇ (ਆਵਾਗਵਣ ਦਾ ਅਜਿਹਾ) ਚੱਕਰ ਪਾਇਆ ਹੈ ਕਿ ਬਾਰ ਬਾਰ ਜਨਮ ਲੈਂਦਾ ਫਿਰਦਾ ਹੈਂ।੩। ਜਦੋਂ ਦੀਨਾਂ ਦਾ ਦੁਖ ਨਸ਼ਟ ਕਰਨ ਵਾਲਾ (ਪਰਮਾਤਮਾ) ਮਿਹਰਬਾਨ ਹੁੰਦਾ ਹੈ, ਤਾਂ ਗੁਰੂ ਨੂੰ ਮਿਲ ਕੇ ਸਭ ਸੁਖ ਮਿਲ ਜਾਂਦੇ ਹਨ। ਨਾਨਕ ਦਾ ਕਥਨ ਹੈ ਕਿ (ਪ੍ਰਭੂ ਦੀ) ਦਿਨ ਰਾਤ ਆਰਾਧਨਾ ਕਰੋ (ਜਿਸ ਨੇ ਮੇਰੇ ਅੰਦਰੋਂ) ਸਾਰੇ ਰੋਗ ਖ਼ਤਮ ਕਰ ਕੇ ਕਢ ਦਿੱਤੇ ਹਨ।੪। ਹੇ ਭਾਈ! (ਮੈਂ) ਇਸ ਤਰ੍ਹਾਂ ਕਰਤਾ ਪੁਰਖ ਨੂੰ ਜਪਿਆ ਹੈ। ਜਦੋਂ ਦੀਨਾਂ ਦਾ ਦੁਖ ਨਸ਼ਟ ਕਰਨ ਵਾਲਾ (ਪ੍ਰਭੂ ਮੇਰੇ ਉਤੇ) ਮਿਹਰਬਾਨ ਹੋਇਆ, ਤਾਂ ਜਨਮ ਮਰਨ ਦੇ ਦੁਖ ਦੂਰ ਹੋ ਗਏ।੧।ਰਹਾਉ ਦੂਜਾ।੪।੪।੧੨੬।

**ਆਸਾ ਮਹਲਾ ੫**

(ਹੇ ਗਿਆਨਹੀਨ ਮਨੁੱਖ!) ਥੋੜੇ ਜਿੰਨੇ ਸਮੇਂ ਲਈ ਕਾਮ ਦੇ ਸੁਆਦ (ਨੂੰ ਮਾਣਨ) ਕਾਰਣ (ਤੂੰ) ਕਰੋੜਾਂ ਦਿਨ ਦੁਖ ਪਾਉਂਦਾ ਹੈਂ। (ਤੂੰ) ਘੜੀ ਦੋ ਘੜੀ ਲਈ ਮੌਜ ਮਾਣਦਾ ਹੈਂ, ਫਿਰ ਮੁੜ ਮੁੜ ਕੇ ਪਛਤਾਉਂਦਾ ਹੈਂ।੧। ਹੇ ਅਗਿਆਨੀ! ਹਰਿ ਹਰਿ ਰਾਜੇ ਨੂੰ ਯਾਦ ਕਰ। ਤੇਰਾ ਉਹ ਦਿਨ ਨੇੜੇ ਆ ਰਿਹਾ ਹੈ (ਅਰਥਾਤ ਅੰਤ-ਕਾਲ ਸਮੀਪ ਆ ਗਿਆ ਹੈ)।੧।ਰਹਾਉ। (ਤੂੰ) ਛਿਣ ਭਰ ਲਈ (ਪਰਾਈ ਇਸਤਰੀ ਨੂੰ) ਅੱਖ ਨਾਲ ਵੇਖ ਕੇ (ਵਾਸਤਵਿਕਤਾ ਨੂੰ) ਭੁਲ ਗਿਆ ਹੈਂ; (ਇਹ ਭੁਲਾਵਾ) ਅੱਕ, ਨਿਮ (ਦੇ ਫਲ) ਅਤੇ ਤੁਮੇ (ਨੂੰ ਵੇਖਣ ਵਰਗਾ ਹੈ)। ਜਿਹੋ ਜਿਹਾ ਸੰਗ ਸੱਪ ਨਾਲ ਹੁੰਦਾ ਹੈ, ਉਸੇ ਤਰ੍ਹਾਂ ਦਾ ਪਰਾਈ ਇਸਤਰੀ (ਦਾ ਸੰਗ ਹੁੰਦਾ) ਹੈ।੨। (ਤੂੰ) ਵੈਰਨ (ਮਾਇਆ) ਕਾਰਣ ਪਾਪ ਕਰਦਾ ਹੈਂ, (ਪਰ ਨਾਮ ਵਰਗੀ) ਵਸਤੂ ਨੂੰ ਅਮਾਨਤ ਵਾਂਗ (ਲਾਂਭੇ ਸੰਭਾਲੀ ਰਖਦਾ ਹੈਂ)। ਜੋ (ਸੰਬੰਧੀ) ਛਡ ਜਾਂਦੇ ਹਨ, ਉਨ੍ਹਾਂ ਨਾਲ ਹੀ (ਤੂੰ) ਸੰਗਤ ਬਣਾਈ ਹੋਈ ਹੈ, (ਪਰ) ਸੱਜਣ (ਰੂਪ ਪ੍ਰਭੂ) ਨਾਲ ਵੈਰ ਪਾਲਿਆ ਹੋਇਆ ਹੈ।੩। ਸਾਰਾ ਸੰਸਾਰ ਇਸ ਤਰ੍ਹਾਂ (ਮੋਹ ਮਾਇਆ ਦੇ ਜਾਲ ਵਿਚ) ਫਸਿਆ ਪਿਆ ਹੈ। ਉਹੀ ਬਚਦਾ ਹੈ ਜਿਸ ਦਾ ਗੁਰੂ ਪੂਰਾ ਹੁੰਦਾ ਹੈ। ਨਾਨਕ ਦਾ ਕਥਨ ਹੈ ਕਿ (ਨਾਮ ਦੀ ਆਰਾਧਨਾ ਦੁਆਰਾ ਜਿਨ੍ਹਾਂ ਦੇ) ਸ਼ਰੀਰ ਪਵਿਤਰ ਹੋ ਗਏ, (ਉਨ੍ਹਾਂ ਨੇ ਹੀ) ਭਵ-ਸਾਗਰ ਨੂੰ ਤਰਿਆ ਹੈ।੪।੫।੧੨੭।

**ਆਸਾ ਮਹਲਾ ੫ ਦੁਪਦੇ**

(ਹੇ ਪ੍ਰਭੂ! ਮਨੁੱਖ ਨੇ) ਲੁਕ ਛਿਪ ਕੇ (ਜੋ ਕਰਮ) ਕੀਤਾ, ਉਹ ਤੁਸੀਂ ਵੇਖ ਲਿਆ। (ਪਰ) ਮੂਰਖ ਅਤੇ ਅਗਿਆਨੀ (ਵਿਅਕਤੀ ਕੀਤੇ ਹੋਏ ਕੰਮ ਤੋਂ) ਮੁਕਰ ਜਾਂਦੇ ਹਨ। (ਉਹ) ਆਪਣੇ ਕਮਾਏ ਹੋਏ (ਕਰਮਾਂ ਨੂੰ) ਲੈ ਕੇ ਬੰਨ੍ਹੇ ਜਾਂਦੇ ਹਨ ਅਤੇ ਬਾਦ ਵਿਚ ਪਛਤਾਉਂਦੇ ਹਨ।੧। (ਹੇ ਮੂਰਖ ਮਨੁੱਖ!) ਮੇਰੇ ਪ੍ਰਭੂ ਨੇ (ਤੇਰੀ ਹਰ ਕਰਤੂਤ) ਸਭ ਤਰ੍ਹਾਂ ਨਾਲ ਪਹਿਲਾਂ ਤੋਂ ਹੀ ਜਾਣੀ ਹੋਈ ਹੈ। ਹੇ ਭਰਮਾਂ ਦੇ ਠੱਗੇ ਹੋਏ (ਮਨੁੱਖ! ਤੂੰ ਪ੍ਰਭੂ ਤੋਂ ਪਹਿਲਾਂ) ਪਰਦਾ ਰਖਦਾ ਹੈਂ, (ਪਰ) ਬਾਦ ਵਿਚ ਹਿਰਦੇ ਦੀ ਗੱਲ ਨੂੰ ਮੰਨਦਾ ਹੈਂ।੧।ਰਹਾਉ। (ਪ੍ਰਭੂ ਨੇ) ਜਿਸ ਜਿਸ (ਪਾਸੇ ਵਲ ਜੀਵਾਂ ਨੂੰ) ਲਗਾਇਆ ਹੈ, (ਉਹ) ਉਸ ਉਸ ਪਾਸੇ ਵਲ ਲਗੇ ਹੋਏ ਹਨ, ਕੋਈ ਪ੍ਰਾਣੀ ਕੀ ਕਰ ਸਕਦਾ ਹੈ? (ਭਾਵ-ਪ੍ਰਾਣੀ ਦੇ ਹੱਥ-ਵਸ ਕੁਝ ਨਹੀਂ ਹੈ)। ਹੇ ਪਾਰਬ੍ਰਹਮ ਸੁਆਮੀ! (ਤੁਸੀਂ ਪ੍ਰਾਣੀਆਂ ਨੂੰ) ਬਖ਼ਸ਼ ਲਵੋ, ਨਾਨਕ (ਤੁਹਾਡੇ ਤੋਂ) ਹਮੇਸ਼ਾ ਹਮੇਸ਼ਾ ਕੁਰਬਾਨ ਜਾਂਦਾ ਹੈ।੨।੬।੧੨੮।

**ਆਸਾ ਮਹਲਾ ੫**

(ਪ੍ਰਭੂ) ਆਪਣੇ ਸੇਵਕ ਦੀ (ਮਰਯਾਦਾ ਨੂੰ) ਆਪ ਹੀ ਰਖਦਾ ਹੈ ਅਤੇ ਆਪ ਹੀ (ਉਸ ਤੋਂ) ਨਾਮ ਜਪਾਉਂਦਾ ਹੈ। ਜਿਥੇ ਜਿਥੇ ਵੀ ਸੇਵਕ ਦਾ ਕੰਮ ਜਾਂ ਕਿਰਤ ਹੁੰਦੀ ਹੈ, ਉਥੇ ਉਥੇ (ਸੇਵਕ ਦਾ ਕੰਮ ਸਵਾਰਨ ਲਈ ਪ੍ਰਭੂ) ਉਠ ਕੇ ਜਾ ਪਹੁੰਚਦਾ ਹੈ।੧। (ਪ੍ਰਭੂ) ਸੇਵਕ ਨੂੰ ਨਿਕਟਵਰਤੀ ਹੋ ਕੇ (ਅਰਥਾਤ ਅੰਗ-ਸੰਗ ਹੋ ਕੇ) ਵਿਖਾ ਦਿੰਦਾ ਹੈ। ਸੇਵਕ ਜੋ ਜੋ (ਗੱਲ ਆਪਣੇ) ਸੁਆਮੀ ਨੂੰ ਕਹਿੰਦਾ ਹੈ, ਉਹ ਤਤਕਾਲ ਪੂਰੀ ਹੋ ਜਾਂਦੀ ਹੈ।੧। ਰਹਾਉ। ਮੈਂ ਉਸ ਸੇਵਕ ਤੋਂ ਕੁਰਬਾਨ ਜਾਂਦਾ ਹਾਂ, ਜੋ ਆਪਣੇ

ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥

ਆਸਾ ਘਰੁ ੧੧ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਨਟੂਆ ਭੇਖ ਦਿਖਾਵੈ ਬਹੁ ਬਿਧਿ ਜੈਸਾ ਹੈ ਓਹੁ ਤੈਸਾ ਰੇ ॥
ਅਨਿਕ ਜੋਨਿ ਭ੍ਰਮਿਓ ਭ੍ਰਮ ਭੀਤਰਿ ਸੁਖਹਿ ਨਾਹੀ ਪਰਵੇਸਾ ਰੇ ॥੧॥
ਸਾਜਨ ਸੰਤ ਹਮਾਰੇ ਮੀਤਾ ਬਿਨੁ ਹਰਿ ਹਰਿ ਆਨੀਤਾ ਰੇ ॥
ਸਾਧਸੰਗਿ ਮਿਲਿ ਹਰਿ ਗੁਣ ਗਾਏ ਇਹੁ ਜਨਮੁ ਪਦਾਰਥੁ ਜੀਤਾ ਰੇ ॥੧॥ ਰਹਾਉ ॥
ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨ੍ਹੀ ਕਹਹੁ ਕਵਨ ਬਿਧਿ ਤਰੀਐ ਰੇ ॥
ਘੂਮਨ ਘੇਰ ਅਗਾਹ ਗਾਖਰੀ ਗੁਰ ਸਬਦੀ ਪਾਰਿ ਉਤਰੀਐ ਰੇ ॥੨॥
ਖੋਜਤ ਖੋਜਤ ਖੋਜਿ ਬੀਚਾਰਿਓ ਤਤੁ ਨਾਨਕ ਇਹੁ ਜਾਨਾ ਰੇ ॥
ਸਿਮਰਤ ਨਾਮੁ ਨਿਧਾਨੁ ਨਿਰਮੋਲਕੁ ਮਨੁ ਮਾਣਕੁ ਪਤੀਆਨਾ ਰੇ ॥੩॥੧॥੧੩੦॥

ਆਸਾ ਮਹਲਾ ੫ ਦੁਪਦੇ ॥
ਗੁਰ ਪਰਸਾਦਿ ਮੇਰੈ ਮਨਿ ਵਸਿਆ ਜੋ ਮਾਗਉ ਸੋ ਪਾਵਉ ਰੇ ॥
ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ ਬਹੁਰਿ ਨ ਕਤਹੂੰ ਧਾਵਉ ਰੇ ॥੧॥
ਹਮਰਾ ਠਾਕੁਰੁ ਸਭ ਤੇ ਊਚਾ ਰੈਣਿ ਦਿਨਸੁ ਤਿਸੁ ਗਾਵਉ ਰੇ ॥
ਖਿਨ ਮਹਿ ਥਾਪਿ ਉਥਾਪਨਹਾਰਾ ਤਿਸ ਤੇ ਤੁਝਹਿ ਡਰਾਵਉ ਰੇ ॥੧॥ ਰਹਾਉ ॥
ਜਬ ਦੇਖਉ ਪ੍ਰਭੁ ਅਪੁਨਾ ਸੁਆਮੀ ਤਉ ਅਵਰਹਿ ਚੀਤਿ ਨ ਪਾਵਉ ਰੇ ॥
ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ ਭ੍ਰਮੁ ਭਉ ਮੇਟਿ ਲਿਖਾਵਉ ਰੇ ॥੨॥੨॥੧੩੧॥

ਆਸਾ ਮਹਲਾ ੫ ॥
ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ ॥
ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥੧॥
ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥੧॥ ਰਹਾਉ ॥
ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ ॥
ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ ॥੨॥੩॥੧੩੨॥

ਆਸਾ ਮਹਲਾ ੫ ॥
ਨੀਕੀ ਜੀਅ ਕੀ ਹਰਿ ਕਥਾ ਊਤਮ ਆਨ ਸਗਲ ਰਸ ਫੀਕੀ ਰੇ ॥੧॥ ਰਹਾਉ ॥

ਪ੍ਰਭੂ ਨੂੰ ਚੰਗਾ ਲਗਦਾ ਹੈ। ਉਸ (ਸੇਵਕ) ਦੀ ਸ਼ੋਭਾ ਸੁਣ ਕੇ ਮਨ ਪ੍ਰਸੰਨ ਹੋ ਜਾਂਦਾ ਹੈ, ਉਸ (ਸੇਵਕ ਦੇ ਚਰਣ) ਛੋਹਣ ਲਈ ਨਾਨਕ (ਉਸ ਪਾਸ) ਆਉਂਦਾ ਹੈ।੨।੭।੧੨੯।

**ਆਸਾ ਘਰੁ ੧੧ ਮਹਲਾ ੫**

ਬਹੁਰੂਪੀਆ (*ਨਟੂਆ*) ਬਹੁਤ ਤਰ੍ਹਾਂ ਦੇ ਸੁਆਂਗ (ਧਾਰਣ ਕਰਕੇ ਲੋਕਾਂ ਨੂੰ) ਵਿਖਾਉਂਦਾ ਹੈ, (ਪਰ ਅੰਦਰੋਂ) ਉਹ ਜਿਹੋ ਜਿਹਾ ਹੁੰਦਾ ਹੈ, ਉਹੋ ਜਿਹਾ ਹੀ (ਰਹਿੰਦਾ ਹੈ)। (ਉਹ ਮਾਇਆਵੀ) ਭਰਮ ਵਿਚ ਫਸ ਕੇ ਅਨੇਕ ਜੂਨਾਂ ਵਿਚ ਭਰਮਦਾ ਫਿਰਦਾ ਹੈ, (ਉਸ ਦਾ) ਸੁਖ ਵਿਚ ਪ੍ਰਵੇਸ਼ ਨਹੀਂ ਹੁੰਦਾ।੧। ਹੇ ਸੱਜਣੋਂ! ਹੇ ਸੰਤੋ! ਹੇ ਸਾਡੇ ਮਿਤਰੋ! ਹਰਿ ਹਰਿ ਤੋਂ ਬਿਨਾ (ਸਭ ਕੁਝ) ਅਨਿਤ (ਅਰਥਾਤ ਅਸਥਾਈ) ਹੈ। (ਜਿਸ ਨੇ) ਸਾਧ ਸੰਗਤ ਵਿਚ ਮਿਲ ਕੇ ਹਰਿ ਦੇ ਗੁਣਾਂ ਦਾ ਗਾਇਨ ਕੀਤਾ ਹੈ, (ਉਸ ਨੇ) ਇਹ ਜਨਮ ਰੂਪ ਪਦਾਰਥ ਜਿਤ ਲਿਆ ਹੈ।੧।ਰਹਾਉ। ਤ੍ਰੈਗੁਣਾਤਮਕ ਮਾਇਆ ਪ੍ਰਭੂ ਦੀ ਸਿਰਜੀ ਹੋਈ ਹੈ। ਦਸੋ, ਕਿਸ ਤਰ੍ਹਾਂ ਨਾਲ ਭਵ-ਸਾਗਰ ਨੂੰ ਤਰਿਆ ਜਾਵੇ? (ਇਸ ਸਾਗਰ ਵਿਚ ਬਹੁਤ) ਘੁੰਮਣ ਘੇਰੀਆਂ ਹਨ, (ਇਹ) ਅਥਾਹ ਹੈ ਅਤੇ ਇਸ ਨੂੰ (ਤਰਨਾ) ਔਖਾ ਹੈ। ਗੁਰੂ ਦੇ ਸ਼ਬਦ ਦੁਆਰਾ ਪਾਰ ਉਤਰਿਆ ਜਾ ਸਕੀਦਾ ਹੈ।੨। ਨਾਨਕ ਨੇ ਖੋਜ ਖੋਜ ਕੇ ਇਹ ਤੱਤ੍ਵ ਵਿਚਾਰ ਪੂਰਵਕ ਜਾਣਿਆ ਹੈ ਕਿ (ਪ੍ਰਭੂ ਦਾ) ਨਾਮ ਅਮੋਲ ਖ਼ਜ਼ਾਨਾ ਹੈ, (ਉਸ ਨੂੰ) ਸਿਮਰਨ ਨਾਲ ਮਾਣਕ ਰੂਪੀ ਮਨ ਵਿਸ਼ਵਸਤ ਹੋ ਜਾਂਦਾ ਹੈ।੩।੧।੧੩੦।

**ਆਸਾ ਮਹਲਾ ੫ ਦੁਪਦੇ**

ਹੇ ਭਾਈ! ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ) ਮੇਰੇ ਮਨ ਵਿਚ ਵਸ ਗਿਆ ਹੈ। (ਫਲਸਰੂਪ) ਜੋ (ਕੁਝ) ਮੰਗਦਾ ਹਾਂ, ਉਹ ਪ੍ਰਾਪਤ ਕਰ ਲੈਂਦਾ ਹਾਂ। ਨਾਮ ਦੇ (ਪ੍ਰੇਮ-)ਰੰਗ ਵਿਚ ਇਹ ਮਨ ਤ੍ਰਿਪਤ ਹੋ ਗਿਆ ਹੈ, ਫਿਰ ਕਿਸੇ ਹੋਰ ਪਾਸੇ ਦੌੜਦਾ ਨਹੀਂ ਹੈ।੧। ਮੇਰਾ ਸੁਆਮੀ ਸਭ ਤੋਂ ਸ੍ਰੇਸ਼ਠ ਹੈ, ਰਾਤ ਦਿਨ ਉਸ ਦਾ ਗੁਣ-ਗਾਨ ਕਰਦਾ ਰਹਿੰਦਾ ਹਾਂ। ਛਿਣ ਵਿਚ (ਉਹ) ਸਥਾਪਿਤ ਕਰਕੇ (ਫਿਰ) ਨਸ਼ਟ ਕਰ ਦੇਣ ਵਾਲਾ ਹੈ। (ਇਸ ਲਈ) ਤੈਨੂੰ ਉਸ ਤੋਂ ਡਰਾਉਂਦਾ ਹਾਂ।੧।ਰਹਾਉ। ਜਦ (ਮੈਂ) ਆਪਣਾ ਪ੍ਰਭੂ ਸੁਆਮੀ ਵੇਖਦਾ ਹਾਂ, ਤਦ ਹੋਰ ਕਿਸੇ ਨੂੰ ਚਿਤ ਵਿਚ ਟਿਕਾਉਂਦਾ ਨਹੀਂ ਹਾਂ। ਦਾਸ ਨਾਨਕ ਨੂੰ ਪ੍ਰਭੂ ਨੇ ਆਪ (ਪ੍ਰਤਿਸ਼ਠਾ ਸੂਚਕ ਬਸਤ੍ਰ) ਪਵਾਇਆ ਹੈ। ਭਰਮ ਅਤੇ ਡਰ ਨੂੰ ਮਿਟਾ ਕੇ (ਮੈਂ ਇਹ ਤੱਥ) ਲਿਖਦਾ ਹਾਂ।੨।੨।੧੩੧।

**ਆਸਾ ਮਹਲਾ ੫**

ਹੇ ਭਾਈ! ਚਾਰ ਵਰਨ (ਅਤੇ ਉਨ੍ਹਾਂ) ਚੌਹਾਂ ਦੀ (ਪਾਲਨਾ ਕਰਨ ਵਾਲੇ) ਸ੍ਰੇਸ਼ਠ ਵਿਅਕਤੀ (*ਮਰਦਨ*), ਜਿਨ੍ਹਾਂ ਨੇ ਛੇ ਸ਼ਾਸਤ੍ਰਾਂ ਨੂੰ ਹੱਥ ਦੀ ਤਲੀ ਉਪਰ ਰਖਿਆ ਹੋਇਆ ਹੈ (ਅਰਥਾਤ ਇਨ੍ਹਾਂ ਦੇ ਚੰਗੇ ਗਿਆਤਾ ਹਨ) (ਅਤੇ ਜੋ) ਸੁੰਦਰ, ਸੁਘੜ, ਸਰੂਪਵਾਨ ਅਤੇ ਸਿਆਣੇ ਹਨ, (ਉਨ੍ਹਾਂ ਨੂੰ ਕਾਮ ਆਦਿ) ਪੰਜਾਂ ਨੇ ਮੋਹ ਕੇ ਛਲ ਲਿਆ ਹੈ।੧। ਜਿਸ ਨੇ (ਗੁਰੂ ਨੂੰ) ਮਿਲ ਕੇ ਪੰਜ ਸੂਰਮਿਆਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਮਾਰ ਲਿਆ ਹੋਵੇ, ਅਜਿਹਾ ਬਲਵਾਨ ਕੌਣ ਹੈ? ਜਿਸ ਨੇ ਪੰਜਾਂ ਨੂੰ ਮਾਰ ਕੇ ਅਤੇ ਫਾੜ ਕੇ ਦੂਰ ਕਰ ਦਿੱਤਾ ਹੋਵੇ, ਉਹ ਇਸ ਕਲਿਯੁਗ ਵਿਚ ਪੂਰਾ (ਯੋਧਾ) ਹੈ।੧।ਰਹਾਉ। (ਵਿਕਾਰਾਂ ਦੀ) ਵੱਡੀ ਧਾੜ (ਕਿਸੇ ਦੇ) ਵਸ ਵਿਚ (ਨਹੀਂ ਆਉਂਦੀ) (ਅਤੇ ਨ ਹੀ ਡਰ ਕੇ) ਭਜਦੀ ਹੈ। (ਇਨ੍ਹਾਂ ਦੀ) ਫ਼ੌਜ ਬੜੀ ਦ੍ਰਿੜ੍ਹ (*ਮੁਹਕਮ*) ਅਤੇ ਹਠੀਲੀ ਹੈ। ਨਾਨਕ (ਦਾ ਕਥਨ ਹੈ ਕਿ ਜੋ ਸਾਧਕ) ਸਾਧ-ਸੰਗਤ ਦੇ ਓਟ ਵਿਚ (ਰਹਿੰਦਾ ਹੈ), ਉਸ ਨੇ (ਕਾਮ ਆਦਿਕ ਵੈਰੀਆਂ ਨੂੰ) ਚੰਗੀ ਤਰ੍ਹਾਂ ਦਲ ਕੇ ਦੂਰ ਕੀਤਾ ਹੈ।੨।੩।੧੩੨।

**ਆਸਾ ਮਹਲਾ ੫**

ਹੇ ਭਾਈ! ਹਰਿ ਦੀ ਉਤਮ ਕਥਾ ਜੀਵ ਲਈ ਚੰਗੀ ਹੈ, ਹੋਰ ਸਾਰੇ ਰਸ ਫਿਕੇ ਹਨ।੧।ਰਹਾਉ।

ਬਹੁ ਗੁਨਿ ਧੁਨਿ ਮੁਨਿ ਜਨ ਖਟੂ ਬੇਤੇ ਅਵਰੁ ਨ ਕਿਛੁ ਲਾਈਕੀ ਰੇ ॥੧॥
ਬਿਖਾਰੀ ਨਿਰਾਰੀ ਅਪਾਰੀ ਸਹਜਾਰੀ ਸਾਧਸੰਗਿ ਨਾਨਕ ਪੀਕੀ ਰੇ ॥੨॥੪॥੧੩੩॥

ਆਸਾ ਮਹਲਾ ੫ ॥
ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ ਰਹਾਉ॥
ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥੧॥
ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥੨॥੫॥੧੩੪॥

ਆਸਾ ਮਹਲਾ ੫ ॥
ਨੀਕੀ ਸਾਧ ਸੰਗਾਨੀ ॥ ਰਹਾਉ ॥
ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ ॥੧॥
ਚਾਲਤ ਬੈਸਤ ਸੋਵਤ ਹਰਿ ਜਸੁ ਮਨਿ ਤਨਿ ਚਰਨ ਖਟਾਨੀ ॥੨॥
ਹੰਉ ਹਉਰੋ ਤੂ ਠਾਕੁਰੁ ਗਉਰੋ ਨਾਨਕ ਸਰਨਿ ਪਛਾਨੀ ॥੩॥੬॥੧੩੫॥

ਰਾਗੁ ਆਸਾ ਮਹਲਾ ੫ ਘਰੁ ੧੨ ੧ੴ ਸਤਿਗੁਰ ਪ੍ਰਸਾਦਿ ॥
ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ ॥
ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ ॥੧॥
ਸੋ ਪ੍ਰਭੁ ਜਾਣੀਐ ਸਦ ਸੰਗਿ ॥
ਗੁਰ ਪ੍ਰਸਾਦੀ ਬੂਝੀਐ ਏਕ ਹਰਿ ਕੈ ਰੰਗਿ ॥੧॥ ਰਹਾਉ ॥
ਸਰਣਿ ਸਮਰਥ ਏਕ ਕੇਰੀ ਦੂਜਾ ਨਾਹੀ ਠਾਉ ॥
ਮਹਾ ਭਉਜਲੁ ਲੰਘੀਐ ਸਦਾ ਹਰਿ ਗੁਣ ਗਾਉ ॥੨॥
ਜਨਮ ਮਰਣੁ ਨਿਵਾਰੀਐ ਦੁਖੁ ਨ ਜਮ ਪੁਰਿ ਹੋਇ ॥
ਨਾਮੁ ਨਿਧਾਨੁ ਸੋਈ ਪਾਏ ਕ੍ਰਿਪਾ ਕਰੇ ਪ੍ਰਭੁ ਸੋਇ ॥੩॥
ਏਕ ਟੇਕ ਅਧਾਰੁ ਏਕੋ ਏਕ ਕਾ ਮਨਿ ਜੋਰੁ ॥
ਨਾਨਕ ਜਪੀਐ ਮਿਲਿ ਸਾਧਸੰਗਤਿ ਹਰਿ ਬਿਨੁ ਅਵਰੁ ਨ ਹੋਰੁ ॥੪॥੧॥੧੩੬॥

ਆਸਾ ਮਹਲਾ ੫ ॥
ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ ਦੀਏ ਸਭਿ ਰਸ ਭੋਗ ॥
ਦੀਨ ਬੰਧਪ ਜੀਅ ਦਾਤਾ ਸਰਣਿ ਰਾਖਣ ਜੋਗੁ ॥੧॥
ਮੇਰੇ ਮਨ ਧਿਆਇ ਹਰਿ ਹਰਿ ਨਾਉ ॥
ਹਲਤਿ ਪਲਤਿ ਸਹਾਇ ਸੰਗੇ ਏਕ ਸਿਉ ਲਿਵ ਲਾਉ ॥੧॥ ਰਹਾਉ ॥
ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥
ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥੨॥

ਰਾਗ ਵਿਦਿਆ (*ਧੁਨਿ*) ਦੇ ਬਹੁਤ ਗੁਣਵਾਨ ਅਤੇ ਛੇ ਸ਼ਾਸਤ੍ਰਾਂ ਨੂੰ ਜਾਣਨ ਵਾਲੇ ਮੁਨੀ ਜਨ (ਹਰਿ ਦੀ ਕਥਾ ਤੋਂ ਬਿਨਾ) ਹੋਰ ਕਿਸੇ (ਕਥਾ) ਨੂੰ ਯੋਗ ਨਹੀਂ ਸਮਝਦੇ।੧। ਨਾਨਕ (ਦਾ ਕਥਨ ਹੈ ਕਿ ਹਰਿ-ਕਥਾ) ਵਿਸ਼ਿਆਂ ਨੂੰ ਮਾਰਨ ਵਾਲੀ (*ਬਿਖਾਰੀ*), ਨਿਰਾਲੀ, ਅਪਰ-ਅਪਾਰ ਅਤੇ ਸ਼ਾਂਤੀ ਦੇਣ ਵਾਲੀ ਹੈ। (ਇਹ ਰਸਦਾਇਕ ਕਥਾ) ਸਾਧ ਸੰਗਤ ਵਿਚ ਪੀਤੀ ਜਾਂਦੀ ਹੈ।੨।੪।੧੩੩।

**ਆਸਾ ਮਹਲਾ ੫**

(ਹਰਿ ਦੀ ਕਥਾ) ਸਾਡੀ ਪਿਆਰੀ ਹੈ, ਅੰਮ੍ਰਿਤ ਦੀ ਧਾਰਾ ਹੈ, ਗੁਰੂ ਨੇ ਛਿਣ-ਭਰ ਲਈ ਵੀ (ਮੇਰੇ) ਮਨ ਤੋਂ ਦੂਰ ਨਹੀਂ ਕੀਤੀ।੧।ਰਹਾਉ। (ਇਹ ਹਰਿ-ਕਥਾ) ਕਰਤਾਰ ਦੇ (ਪ੍ਰੇਮ-) ਰੰਗ ਵਿਚ ਰੰਗੀ ਹੋਈ ਹੈ। (ਇਸ ਦੁਆਰਾ ਪ੍ਰਭੂ ਦੇ) ਦਰਸ਼ਨ, ਛੋਹ (*ਪਰਸਨ*), ਆਤਮਿਕ ਖੇੜਾ (*ਸਰਸਨ*) ਅਤੇ ਆਨੰਦ (*ਹਰਸਨ*) (ਪ੍ਰਾਪਤ ਹੁੰਦੇ ਹਨ)।੧। ਛਿਣ ਭਰ ਲਈ ਮਾਣਨ (*ਰਮ*) ਨਾਲ ਗੁਰੂ ਤਕ ਪਹੁੰਚ (*ਗਮ*) ਹੋ ਜਾਂਦੀ ਹੈ। ਸੁਆਸ ਸੁਆਸ (*ਹਰਿ ਦਮ*) (ਸਿਮਰਨ ਨਾਲ) ਜਮ (ਨੇੜੇ) ਨਹੀਂ ਆਉਂਦਾ। ਨਾਨਕ (ਦਾ ਕਥਨ ਹੈ ਕਿ) ਹਰਿ (ਦੀ ਕਥਾ) ਗਲੇ ਦੇ ਹਾਰ ਵਾਂਗ ਹਿਰਦੇ ਵਿਚ (ਧਾਰਣ ਕਰੀ ਰਖਣੀ ਚਾਹੀਦੀ ਹੈ)।੨।੫।੧੩੪।

**ਆਸਾ ਮਹਲਾ ੫**

(ਹੇ ਜਿਗਿਆਸੂ! ਮਨੁੱਖ ਲਈ) ਸਾਧ-ਸੰਗਤ ਬਹੁਤ ਚੰਗੀ (ਚੀਜ਼) ਹੈ।੧।ਰਹਾਉ। (ਇਸ ਵਿਚ) ਹਰ ਪਹਿਰ, ਮਹੂਰਤ, ਪਲ (ਭਾਵ-ਅੱਠੇ ਪਹਿਰ) 'ਗੋਬਿੰਦ ਗੋਬਿੰਦ' ਗਾਇਆ ਜਾਂਦਾ ਹੈ (ਅਤੇ ਇਸੇ ਦਾ) ਬਖਾਨ ਹੁੰਦਾ ਹੈ।੧। ਚਲਦਿਆਂ, ਬਹਿੰਦਿਆਂ, ਸੌਂਦਿਆਂ ਹਰਿ-ਜਸ (ਹੁੰਦਾ ਰਹਿੰਦਾ ਹੈ)। ਮਨ ਅਤੇ ਤਨ (ਹਰਿ-)ਚਰਣ ਵਿਚ ਸਮਾਏ ਰਹਿੰਦੇ ਹਨ (*ਘਟਾਨੀ*)।੨। ਹੇ ਪ੍ਰਭੂ! ਮੈਂ ਤੁਛ ਹਾਂ, ਤੂੰ ਮਹਾਨ ਹੈਂ, (ਇਸ ਲਈ) ਨਾਨਕ ਨੇ ਤੇਰੀ ਸ਼ਰਣ ਪਛਾਣੀ ਹੈ (ਅਰਥਾਤ ਗ੍ਰਹਿਣ ਕੀਤੀ ਹੈ)।੩।੬।੧੩੫।

**ਰਾਗੁ ਆਸਾ ਮਹਲਾ ੫ ਘਰੁ ੧੨**

(ਹੇ ਜਿਗਿਆਸੂ!) ਸਾਰੀਆਂ ਸਿਆਣਪਾਂ ਨੂੰ ਤਿਆਗ ਕੇ ਪਾਰਬ੍ਰਹਮ ਪ੍ਰਭੂ ਦਾ ਭਜਨ ਕਰ। ਇਕ ਸਤਿਸਰੂਪ ਪ੍ਰਭੂ (ਦੇ ਨਾਮ) ਤੋਂ ਬਿਨਾ ਸਭ ਕੁਝ ਸੁਆਹ (ਵਰਗਾ) ਦਿਸਦਾ ਹੈ।੧। ਉਸ ਪ੍ਰਭੂ ਨੂੰ ਸਦਾ ਆਪਣੇ ਨਾਲ ਸਮਝਣਾ ਚਾਹੀਦਾ ਹੈ। ਗੁਰੂ ਦੀ ਕ੍ਰਿਪਾ ਨਾਲ ਇਕ ਹਰਿ ਦੇ ਰੰਗ ਵਿਚ (ਰੰਗੇ ਜਾਣ ਤੋਂ ਬਾਦ ਹੀ ਪਰਮਾਤਮਾ ਨੂੰ) ਸਮਝਿਆ ਜਾ ਸਕਦਾ ਹੈ।੧।ਰਹਾਉ। ਇਕ ਸਮਰਥ (ਪ੍ਰਭੂ) ਦੀ ਹੀ ਸ਼ਰਣ ਹੈ, ਹੋਰ ਕੋਈ ਠਿਕਾਣਾ ਨਹੀਂ ਹੈ। ਸਦਾ ਹਰਿ ਦੇ ਗੁਣਾਂ ਦਾ ਗਾਇਨ ਕਰਨ ਨਾਲ ਮਹਾਨ ਭਵ-ਸਾਗਰ ਲੰਘਿਆ ਜਾ ਸਕਦਾ ਹੈ।੨। (ਇਸ ਨਾਲ) ਜਨਮ ਮਰਨ (ਦਾ ਚੱਕਰ) ਮਿਟਾਇਆ ਜਾ ਸਕੀਦਾ ਹੈ, ਜਮਪੁਰ (ਵਿਚ ਜਾਣ) ਦਾ ਦੁਖ ਵੀ ਨਹੀਂ ਹੁੰਦਾ। ਨਾਮ ਦਾ ਖ਼ਜ਼ਾਨਾ ਉਹੀ ਪ੍ਰਾਪਤ ਕਰਦਾ ਹੈ, (ਜਿਸ ਉਤੇ) ਉਹ ਪ੍ਰਭੂ ਮਿਹਰ ਕਰਦਾ ਹੈ।੩। ਇਕੋ (ਪ੍ਰਭੂ ਦੀ) ਟੇਕ ਹੈ, ਇਕੋ ਦਾ ਆਧਾਰ ਹੈ ਅਤੇ ਇਕੋ ਦਾ ਮਨ ਵਿਚ ਬਲ ਹੈ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗਤ ਵਿਚ ਮਿਲ ਕੇ (ਹਰਿ ਦਾ ਨਾਮ) ਆਰਾਧਣਾ ਚਾਹੀਦਾ ਹੈ (ਕਿਉਂਕਿ) ਹਰਿ ਤੋਂ ਬਿਨਾ ਹੋਰ (ਕੋਈ) ਦੂਜਾ ਨਹੀਂ ਹੈ।੪।੧।੧੩੬।

**ਆਸਾ ਮਹਲਾ ੫**

(ਹੇ ਭਾਈ! ਇਹ) ਜਿੰਦ, ਮਨ, ਤਨ, ਪ੍ਰਾਣ ਅਤੇ ਭੋਗਣ ਯੋਗ ਸਾਰੇ ਰਸ ਪ੍ਰਭੂ ਦੇ ਦਿੱਤੇ ਹੋਏ ਹਨ। (ਉਹ ਪ੍ਰਭੂ) ਦੀਨਾਂ ਦਾ ਬੰਧੂ, ਜੀਵਨ (ਦਾਨ) ਦੇਣ ਵਾਲਾ ਅਤੇ ਸ਼ਰਣ ਵਿਚ ਰਖਣ ਦੇ ਯੋਗ ਹੈ।੧। ਹੇ ਮੇਰੇ ਮਨ! ਹਰਿ ਹਰਿ ਨਾਮ ਦੀ ਆਰਾਧਨਾ ਕਰ (ਕਿਉਂਕਿ ਇਹ ਨਾਮ) ਲੋਕ ਪਰਲੋਕ (*ਹਲਤਿ ਪਲਤਿ*) ਵਿਚ ਸੰਗੀ ਅਤੇ ਸਾਥੀ ਹੈ। (ਇਸ ਲਈ ਉਸ) ਇਕ ਨਾਲ ਲਿਵ ਲਗਾ।੧।ਰਹਾਉ। ਸੰਸਾਰ (ਸਾਗਰ) ਨੂੰ ਤਰਨ ਲਈ ਲੋਕ ਵੇਦਾਂ ਅਤੇ ਸ਼ਾਸਤ੍ਰਾਂ ਨੂੰ ਧਿਆਉਂਦੇ ਹਨ। (ਉਹ) ਅਨੇਕ ਧਰਮ-ਕਰਮ ਅਤੇ ਕ੍ਰਿਆ ਕਰਦੇ ਹਨ, (ਪਰ) ਸਭ ਤੋਂ ਉਪਰ ਨਾਮ ਰੂਪ ਆਚਾਰ ਹੈ।੨। ਸਤਿਗੁਰੂ ਦੇਵ

ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ ॥
ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ ॥੩॥
ਚਰਣ ਸਰਣ ਦਇਆਲ ਤੇਰੀ ਤੂੰ ਨਿਮਾਣੇ ਮਾਣੁ ॥
ਜੀਅ ਪ੍ਰਾਣ ਅਧਾਰੁ ਤੇਰਾ ਨਾਨਕ ਕਾ ਪ੍ਰਭੁ ਤਾਣੁ ॥੪॥੨॥੧੩੭॥

ਆਸਾ ਮਹਲਾ ੫ ॥
ਡੋਲਿ ਡੋਲਿ ਮਹਾ ਦੁਖੁ ਪਾਇਆ ਬਿਨਾ ਸਾਧੂ ਸੰਗ ॥
ਖਾਟਿ ਲਾਭੁ ਗੋਬਿੰਦ ਹਰਿ ਰਸੁ ਪਾਰਬ੍ਰਹਮ ਇਕ ਰੰਗ ॥੧॥
ਹਰਿ ਕੋ ਨਾਮੁ ਜਪੀਐ ਨੀਤਿ ॥
ਸਾਸਿ ਸਾਸਿ ਧਿਆਇ ਸੋ ਪ੍ਰਭੁ ਤਿਆਗਿ ਅਵਰ ਪਰੀਤਿ ॥੧॥ ਰਹਾਉ ॥
ਕਰਣ ਕਾਰਣ ਸਮਰਥ ਸੋ ਪ੍ਰਭੁ ਜੀਅ ਦਾਤਾ ਆਪਿ ॥
ਤਿਆਗਿ ਸਗਲ ਸਿਆਣਪਾ ਆਠ ਪਹਰ ਪ੍ਰਭੁ ਜਾਪਿ ॥੨॥
ਮੀਤੁ ਸਖਾ ਸਹਾਇ ਸੰਗੀ ਊਚ ਅਗਮ ਅਪਾਰੁ ॥
ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥੩॥
ਕਰਿ ਕਿਰਪਾ ਪ੍ਰਭ ਪਾਰਬ੍ਰਹਮ ਗੁਣ ਤੇਰਾ ਜਸੁ ਗਾਉ ॥
ਸਰਬ ਸੂਖ ਵਡੀ ਵਡਿਆਈ ਜਪਿ ਜੀਵੈ ਨਾਨਕੁ ਨਾਉ ॥੪॥੩॥੧੩੮॥

ਆਸਾ ਮਹਲਾ ੫ ॥
ਉਦਮੁ ਕਰਉ ਕਰਾਵਹੁ ਠਾਕੁਰ ਪੇਖਤ ਸਾਧੂ ਸੰਗਿ ॥
ਹਰਿ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭ ਰੰਗਿ ॥੧॥
ਮਨ ਮਹਿ ਰਾਮ ਨਾਮਾ ਜਾਪਿ ॥
ਕਰਿ ਕਿਰਪਾ ਵਸਹੁ ਮੇਰੈ ਹਿਰਦੈ ਹੋਇ ਸਹਾਈ ਆਪਿ ॥੧॥ ਰਹਾਉ ॥
ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ ॥
ਦਇਆ ਕਰਹੁ ਕਿਰਮ ਅਪੁਨੇ ਕਉ ਇਹੈ ਮਨੋਰਥੁ ਸੁਆਉ ॥੨॥
ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ ਹਮਰੈ ਵਸਿ ਕਿਛੁ ਨਾਹਿ ॥
ਜਿਉ ਜਿਉ ਰਾਖਹਿ ਤਿਉ ਤਿਉ ਰਹਣਾ ਤੇਰਾ ਦੀਆ ਖਾਹਿ ॥੩॥
ਜਨਮ ਜਨਮ ਕੇ ਕਿਲਵਿਖ ਕਾਟੈ ਮਜਨੁ ਹਰਿ ਜਨ ਧੂਰਿ ॥
ਭਾਇ ਭਗਤਿ ਭਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ ॥੪॥੪॥੧੩੯॥

ਆਸਾ ਮਹਲਾ ੫ ॥
ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ ॥
ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ ॥੧॥
ਕਲਿਜੁਗੁ ਉਧਾਰਿਆ ਗੁਰਦੇਵ ॥
ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ ॥੧॥ ਰਹਾਉ ॥
ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ ਸਭ ਮਹਿ ਰਹਿਆ ਸਮਾਇ ॥
ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ ॥੨॥
ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥
ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥

ਨੂੰ ਮਿਲਣ 'ਤੇ ਕਾਮ, ਕ੍ਰੋਧ ਅਤੇ ਹੰਕਾਰ ਨਸ਼ਟ ਹੋ ਜਾਂਦੇ ਹਨ। (ਇਸ ਲਈ ਹੇ ਭਾਈ! ਤੂੰ) ਨਾਮ ਨੂੰ ਦ੍ਰਿੜ੍ਹ ਕਰ ਅਤੇ ਹਰਿ ਦੀ ਭਗਤੀ ਕਰ। (ਇਹੀ) ਪ੍ਰਭੂ ਦੀ ਸ੍ਰੇਸ਼ਠ ਸੇਵਾ ਹੈ।੩। ਹੇ ਦਿਆਲੂ! (ਮੈਂ) ਤੇਰੀ ਚਰਣ-ਸ਼ਰਣ ਵਿਚ ਹਾਂ, ਤੂੰ ਨਿਮਾਣੇ ਦਾ ਮਾਣ ਹੈਂ। ਜਿੰਦ ਅਤੇ ਪ੍ਰਾਣਾਂ ਨੂੰ ਤੇਰਾ ਆਧਾਰ ਹੈ। ਹੇ ਪ੍ਰਭੂ! ਨਾਨਕ ਦਾ (ਤੂੰ) ਤ੍ਰਾਣ ਹੈਂ।੪।੨।੧੩੭।

**ਆਸਾ ਮਹਲਾ ੫**

(ਹੇ ਭਾਈ! ਤੂੰ) ਸਾਧ-ਸੰਗ ਤੋਂ ਬਿਨਾ (ਮਨ ਦੀ ਅਸਥਿਰਤਾ ਕਾਰਣ) ਡੋਲ ਡੋਲ ਕੇ ਬਹੁਤ ਦੁਖ ਪਾਇਆ ਹੈ। (ਹੁਣ ਇਸ ਮਨੁੱਖ ਜਨਮ ਵਿਚ) ਇਕ ਪਾਰਬ੍ਰਹਮ ਦੇ (ਪ੍ਰੇਮ-) ਰੰਗ ਦੁਆਰਾ ਗੋਬਿੰਦ ਪ੍ਰਭੂ ਦੇ (ਨਾਮ ਰੂਪ) ਰਸ ਦਾ ਲਾਭ ਪ੍ਰਾਪਤ ਕਰ।੧। ਹਰਿ ਦਾ ਨਾਮ ਨਿਤ ਜਪਣਾ ਚਾਹੀਦਾ ਹੈ। ਉਸ ਪ੍ਰਭੂ ਦੀ ਸੁਆਸ ਸੁਆਸ ਆਰਾਧਨਾ ਕਰ, ਹੋਰ (ਹਰ ਤਰ੍ਹਾਂ ਦੇ) ਪ੍ਰੇਮ ਨੂੰ ਤਿਆਗ ਦੇ।੧।ਰਹਾਉ। ਉਹ ਪ੍ਰਭੂ ਕਰਣ ਕਾਰਣ ਸਮਰਥ ਹੈ, ਆਪ ਹੀ (ਸਭ ਨੂੰ) ਜੀਵਨ ਦੇਣ ਵਾਲਾ ਹੈ। ਸਾਰੀਆਂ ਸਿਆਣਪਾਂ ਛਡ ਕੇ, ਅੱਠੋ ਪਹਿਰ ਪ੍ਰਭੂ ਨੂੰ ਚੇਤੇ ਰਖ।੨। (ਉਹ ਪ੍ਰਭੂ) ਮਿਤਰ, ਸਾਥੀ, ਸਹਾਇਕ, ਸੰਗੀ ਹੈ; ਸਰਵਸ੍ਰੇਸ਼ਠ, ਅਗਮ ਅਤੇ ਅਪਾਰ ਹੈ। (ਉਸ ਦੇ) ਚਰਣ-ਕਮਲਾਂ ਨੂੰ ਹਿਰਦੇ ਵਿਚ ਵਸਾ (ਕਿਉਂਕਿ ਉਹ) ਜਿੰਦ ਦਾ ਆਧਾਰ ਹੈ।੩। ਹੇ ਪਾਰਬ੍ਰਹਮ ਪ੍ਰਭੂ! ਮਿਹਰ ਕਰ (ਤਾਂ ਜੋ ਮੈਂ) ਤੇਰੇ ਜਸ ਦਾ ਗੁਣ-ਗਾਨ ਕਰਦਾ ਰਹਾਂ। (ਇਸ ਗੁਣ-ਗਾਨ ਵਿਚ ਹੀ) ਸਭ ਸੁਖ ਅਤੇ ਵੱਡੀ ਵਡਿਆਈ ਹੈ। ਨਾਨਕ (ਤੇਰਾ) ਨਾਮ ਜਪ ਕੇ ਜੀਉਂਦਾ ਹੈ।੪।੩।੧੩੮।

**ਆਸਾ ਮਹਲਾ ੫**

ਹੇ ਸੁਆਮੀ! ਸਾਧ-ਸੰਗ ਵੇਖਣ ਦਾ (ਮੈਂ) ਉਦਮ ਕਰਾਂ (ਅਤੇ ਤੁਸੀਂ ਮੇਰੇ ਪਾਸੋਂ ਇਹ ਉਦਮ) ਕਰਾਓ। ਹੇ ਪ੍ਰਭੂ! ਹਰਿ ਹਰਿ ਨਾਮ (ਦੇ ਪ੍ਰੇਮ ਦੀ) ਰੰਗਣ (ਮੇਰੇ ਮਨ ਉਤੇ) ਚੜ੍ਹਾ ਦਿਓ ਅਤੇ ਆਪ ਹੀ (ਮੇਰੇ ਮਨ ਨੂੰ ਆਪਣੇ ਪ੍ਰੇਮ-ਰੰਗ ਵਿਚ) ਰੰਗ ਦਿਓ।੧। (ਹੇ ਪ੍ਰਭੂ!) ਮਿਹਰ ਕਰਕੇ ਮੇਰੇ ਹਿਰਦੇ ਵਿਚ ਵਸੋ ਅਤੇ ਆਪ ਹੀ ਸਹਾਇਕ ਹੋਵੇ, (ਤਾਂ ਜੋ ਮੈਂ) ਮਨ ਵਿਚ ਰਾਮ ਨਾਮ ਦਾ ਜਾਪ ਕਰਾਂ।੧।ਰਹਾਉ। ਹੇ ਪ੍ਰੀਤਮ! ਤੁਹਾਡਾ ਨਾਮ ਸੁਣ ਸੁਣ ਕੇ ਪ੍ਰਭੂ ਨੂੰ ਵੇਖਣ ਦਾ ਚਾਉ (ਮਨ ਵਿਚ ਬਣਿਆ ਰਹਿੰਦਾ ਹੈ)। ਆਪਣੇ ਇਸ ਕੀੜੇ (ਵਰਗੇ ਸੇਵਕ) ਉਪਰ ਦਇਆ ਕਰੋ, ਇਹੀ (ਮੇਰਾ) ਮਨੋਰਥ ਅਤੇ ਇੱਛਾ (ਹੈ, ਕ੍ਰਿਪਾ ਕਰਕੇ ਪੂਰੀ ਕਰੋ)।੨। (ਹੇ ਪਰਮਾਤਮਾ! ਮੇਰਾ) ਤਨ ਅਤੇ ਧਨ ਤੇਰਾ ਹੈ, ਤੂੰ ਮੇਰਾ ਸੁਆਮੀ ਹੈਂ, ਸਾਡੇ ਵਸ ਵਿਚ ਕੁਝ ਨਹੀਂ ਹੈ। ਜਿਵੇਂ ਜਿਵੇਂ (ਤੁਸੀਂ) ਰਖਦੇ ਹੋ, ਤਿਵੇਂ ਤਿਵੇਂ ਰਹੀਦਾ ਹੈ ਅਤੇ ਤੇਰਾ ਦਿੱਤਾ ਹੋਇਆ ਹੀ ਖਾਈਦਾ ਹੈ।੩। ਹਰਿ-ਜਨ ਦੀ ਚਰਣ ਧੂੜ ਵਿਚ ਇਸ਼ਨਾਨ (*ਮਜਨ*) ਕਰਨ ਨਾਲ ਜਨਮ-ਜਨਮਾਂਤਰਾਂ ਦੇ ਪਾਪ ਕਟੇ ਜਾਂਦੇ ਹਨ। ਪ੍ਰੇਮ-ਭਗਤੀ ਦੁਆਰਾ ਭਰਮ ਅਤੇ ਭੈ ਨਸ਼ਟ ਹੋ ਜਾਂਦੇ ਹਨ। ਹੇ ਨਾਨਕ! ਪ੍ਰਭੂ ਸਦਾ ਹਾਜ਼ਰ ਹਜ਼ੂਰ ਅਨੁਭਵ ਹੁੰਦਾ ਹੈ।੪।੪।੧੩੯।

**ਆਸਾ ਮਹਲਾ ੫**

ਹੇ ਅਗਮ ਅਗੋਚਰ (ਪ੍ਰਭੂ)! ਤੇਰਾ ਦਰਸ਼ਨ ਉਹ ਪ੍ਰਾਪਤ ਕਰਦਾ ਹੈ ਜਿਸ ਦੇ ਮੱਥੇ ਉਤੇ ਭਾਗ (ਲਿਖਿਆ ਹੋਵੇ)। (ਜਿਸ ਸਾਧਕ ਉਤੇ) ਪ੍ਰਭੂ ਨੇ ਆਪ ਕ੍ਰਿਪਾ ਕੀਤੀ ਹੈ, (ਉਸ ਨੂੰ) ਸਤਿਗੁਰੂ ਨੇ ਹਰਿ-ਨਾਮ ਬਖ਼ਸ਼ਿਆ ਹੈ।੧। ਹੇ ਗੁਰੁਦੇਵ! (ਤੁਸੀਂ) ਕਲਿਯੁਗ ਦਾ ਪਾਰ-ਉਤਾਰਾ ਕੀਤਾ ਹੈ। ਮਲ-ਮੂਤ ਵਰਗੇ (ਜੋ) ਮੂਰਖ ਅਤੇ ਅਗਿਆਨੀ ਸਨ, (ਉਹ) ਸਭ ਤੇਰੀ ਸੇਵਾ ਵਿਚ ਲਗ ਗਏ ਹਨ।੧।ਰਹਾਉ। (ਹੇ ਪ੍ਰਭੂ!) ਤੂੰ ਆਪ (ਸ੍ਰਿਸ਼ਟੀ ਦਾ) ਕਰਤਾ ਹੈਂ, ਸਾਰੀ ਸ੍ਰਿਸ਼ਟੀ ਨੂੰ ਧਾਰਣ ਕਰਨ ਵਾਲਾ ਹੈਂ ਅਤੇ ਸਭ ਵਿਚ ਸਮਾ ਰਿਹਾ ਹੈਂ। ਧਰਮ-ਰਾਜ (ਵੀ ਵੇਖ ਕੇ) ਹੈਰਾਨ ਹੋਇਆ ਹੈ ਕਿ ਸਾਰੀ (ਸ੍ਰਿਸ਼ਟੀ ਤੇਰੀ) ਚਰਣੀ ਆ ਲਗੀ ਹੈ।੨। ਸਤਿਯੁਗ, ਤ੍ਰੇਤਾ ਅਤੇ ਦੁਆਪਰ ਨੂੰ (ਉਤਮ ਯੁਗ) ਕਿਹਾ ਜਾਂਦਾ ਹੈ। (ਪਰ ਹੁਣ) ਕਲਿਯੁਗ ਯੁਗਾਂ ਵਿਚ ਉਤਮ ਹੈ। (ਇਸ ਯੁਗ ਵਿਚ ਜੋ) ਇਸ ਹੱਥ ਕਰਦਾ ਹੈ, ਉਹ ਇਸੇ ਹੱਥ

ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ ਏਹੁ ਤੇਰਾ ਬਿਰਦੁ ॥
ਕਰ ਜੋੜਿ ਨਾਨਕ ਦਾਨੁ ਮਾਗੈ ਅਪਣਿਆ ਸੰਤਾ ਦੇਹਿ ਹਰਿ ਦਰਸੁ ॥੪॥੫॥੧੪੦॥

ਰਾਗੁ ਆਸਾ ਮਹਲਾ ੫ ਘਰੁ ੧੩ ੴ ਸਤਿਗੁਰ ਪ੍ਰਸਾਦਿ ॥
ਸਤਿਗੁਰ ਬਚਨ ਤੁਮ੍ਾਰੇ ॥ ਨਿਰਗੁਣ ਨਿਸਤਾਰੇ ॥੧॥ ਰਹਾਉ ॥
ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥੧॥
ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ ॥੨॥
ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ ॥੩॥
ਕਵਨ ਉਪਮਾ ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ ॥੪॥੧॥੧੪੧॥

ਆਸਾ ਮਹਲਾ ੫ ॥
ਬਾਵਰ ਸੋਇ ਰਹੇ ॥੧॥ ਰਹਾਉ ॥
ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ ਗਹਨ ਗਹੇ ॥੧॥
ਮਿਥਨ ਮਨੋਰਥ ਸੁਪਨ ਆਨੰਦ ਉਲਾਸ ਮਨਿਮੁਖਿ ਸਤਿ ਕਹੇ ॥੨॥
ਅੰਮ੍ਰਿਤੁ ਨਾਮੁ ਪਦਾਰਥੁ ਸੰਗੇ ਤਿਲੁ ਮਰਮੁ ਨ ਲਹੇ ॥੩॥
ਕਰਿ ਕਿਰਪਾ ਰਾਖੇ ਸਤਸੰਗੇ ਨਾਨਕ ਸਰਣਿ ਆਹੇ ॥੪॥੨॥੧੪੨॥

ਆਸਾ ਮਹਲਾ ੫ ਤਿਪਦੇ ॥
ਓਹਾ ਪ੍ਰੇਮ ਪਿਰੀ ॥੧॥ ਰਹਾਉ ॥
ਕਨਿਕ ਮਾਨਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ ॥੧॥
ਰਾਜ ਨ ਭਾਗ ਨ ਹੁਕਮ ਨ ਸਾਦਨ ॥ ਕਿਛੁ ਕਿਛੁ ਨ ਚਾਹੀ ॥੨॥
ਚਰਨਨ ਸਰਨਨ ਸੰਤਨ ਬੰਦਨ ॥ ਸੁਖੋ ਸੁਖੁ ਪਾਹੀ ॥
ਨਾਨਕ ਤਪਤਿ ਹਰੀ ॥ਮਿਲੇ ਪ੍ਰੇਮ ਪਿਰੀ ॥੩॥੩॥੧੪੩॥

ਆਸਾ ਮਹਲਾ ੫ ॥
ਗੁਰਹਿ ਦਿਖਾਇਓ ਲੋਇਨਾ ॥੧॥ ਰਹਾਉ ॥
ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ ॥੧॥
ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ ॥੨॥
ਸੰਤਨ ਪਰਸਨ ਬਲਿਹਾਰੀ ਦਰਸਨ ਨਾਨਕ ਸੁਖਿ ਸੁਖਿ ਸੋਇਨਾ ॥੩॥੪॥੧੪੪॥

ਆਸਾ ਮਹਲਾ ੫ ॥
ਹਰਿ ਹਰਿ ਨਾਮੁ ਅਮੋਲਾ ॥ ਓਹੁ ਸਹਜਿ ਸੁਹੇਲਾ ॥੧॥ ਰਹਾਉ ॥
ਸੰਗਿ ਸਹਾਈ ਛੋਡਿ ਨ ਜਾਈ ਓਹੁ ਅਗਹ ਅਤੋਲਾ ॥੧॥
ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ ਓਲ੍ਹਾ ॥੨॥
ਅਲਖੁ ਲਖਾਇਆ ਗੁਰ ਤੇ ਪਾਇਆ ਨਾਨਕ ਇਹੁ ਹਰਿ ਕਾ ਚੋਲ੍ਹਾ ॥੩॥੫॥੧੪੫॥

ਪ੍ਰਾਪਤ ਕਰ ਲੈਂਦਾ ਹੈ। ਕੋਈ ਵੀ ਕਿਸੇ (ਹੋਰ ਦੀ) ਥਾਂ 'ਤੇ ਪਕੜਿਆ ਨਹੀਂ ਜਾਂਦਾ।੩। ਹੇ ਹਰਿ ਜੀਉ! (ਤੂੰ) ਉਹੀ ਕਰਦਾ ਹੈ ਜੋ ਤੇਰੇ ਭਗਤ ਯਾਚਨਾ ਕਰਦੇ ਹਾਂ। ਇਹ ਤੇਰੀ ਮਰਯਾਦਾ ਹੈ। ਨਾਨਕ ਹੱਥ ਜੋੜ ਕੇ ਦਾਨ ਮੰਗਦਾ ਹੈ ਕਿ ਹੇ ਹਰਿ! (ਮੈਨੂੰ) ਆਪਣੇ ਸੰਤਾਂ ਦਾ ਦਰਸ਼ਨ ਬਖ਼ਸ਼।੪।੫।੧੪੦।

**ਰਾਗੁ ਆਸਾ ਮਹਲਾ ੫ ਘਰੁ ੧੩**

ਹੇ ਸਤਿਗੁਰੂ! ਤੁਹਾਡੇ ਬਚਨਾਂ ਨੇ ਗੁਣ-ਹੀਨਾਂ ਨੂੰ (ਭਵ-ਸਾਗਰ ਤੋਂ) ਤਾਰ ਦਿੱਤਾ।੧।ਰਹਾਉ। (ਜੋ) ਵੱਡੇ ਫ਼ਸਾਦੀ, ਦੁਸ਼ਟ ਅਤੇ ਕੁਬੋਲ ਬੋਲਣ ਵਾਲੇ ਸਨ ਉਹ (ਤੁਹਾਡੀ) ਸੰਗਤ ਕਰਕੇ ਪਵਿਤਰ ਹੋ ਗਏ।੧। (ਜੋ ਅਨੇਕ) ਜਨਮਾਂ ਵਿਚ ਭੌਂਦੇ ਰਹੇ ਸਨ ਅਤੇ ਨਰਕਾਂ ਵਿਚ ਪੈਂਦੇ ਰਹੇ ਸਨ, ਉਨ੍ਹਾਂ ਦੀਆਂ ਕੁਲਾਂ ਨੂੰ ਤਾਰ ਦਿੱਤਾ।੨। (ਜਿਨ੍ਹਾਂ ਵਿਅਕਤੀਆਂ ਨੂੰ) ਕੋਈ ਜਾਣਦਾ ਨਹੀਂ ਸੀ, ਕੋਈ ਆਦਰ ਨਹੀਂ ਦਿੰਦਾ ਸੀ, ਉਹ ਪ੍ਰਭੂ ਦੇ ਦੁਆਰ ਉਤੇ ਪ੍ਰਤਿਸ਼ਠਿਤ ਹੋ ਗਏ ਹਨ।੩। (ਹੇ ਪ੍ਰਭੂ! ਮੈਂ ਤੁਹਾਡੀ) ਕਿਹੜੀ ਉਪਮਾ ਦਿਆਂ, ਕਿਹੜੀ ਵਡਿਆਈ (ਕਹਾਂ), ਨਾਨਕ (ਤਾਂ ਤੁਹਾਡੇ ਤੋਂ) ਛਿਣ ਛਿਣ ਵਿਚ ਕੁਰਬਾਨ ਜਾਂਦਾ ਹੈ।੪।੧।੧੪੧।

**ਆਸਾ ਮਹਲਾ ੫**

ਬਾਵਲੇ (ਵਿਅਕਤੀ ਮਾਇਆਵੀ ਮੋਹ ਵਿਚ) ਸੁਤੇ ਰਹੇ।੧।ਰਹਾਉ। ਟੱਬਰ ਦੇ ਮੋਹ ਅਤੇ ਵਿਸ਼ਿਆਂ ਦੇ ਰਸ ਵਿਚ ਮਸਤੇ ਹੋਇਆਂ ਨੇ ਝੂਠੀਆਂ ਪਕੜਾਂ ਪਕੜੀਆਂ ਹੋਈਆਂ ਹਨ।੧। ਝੂਠੇ ਮਨੋਰਥ, ਆਨੰਦ ਅਤੇ ਖ਼ੁਸ਼ੀਆਂ ਸੁਪਨੇ ਦੇ ਸਮਾਨ ਹਨ, (ਪਰ ਇਨ੍ਹਾਂ ਨੂੰ) ਮਨਮੁਖ ਸਥਾਈ ਕਹਿੰਦੇ ਹਨ।੨। ਨਾਮ ਰੂਪ ਅੰਮ੍ਰਿਤ ਪਦਾਰਥ (ਉਨ੍ਹਾਂ ਦੇ) ਨਾਲ ਹੈ, (ਪਰ ਉਹ ਉਸ ਦਾ) ਤਿਲ ਮਾਤ੍ਰ ਭੇਦ ਨਹੀਂ ਸਮਝਦੇ।੩। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਵਿਅਕਤੀਆਂ ਨੂੰ ਪ੍ਰਭੂ ਨੇ ਕ੍ਰਿਪਾ ਕਰਕੇ ਸਤਿਸੰਗਤ ਵਿਚ ਰਖਿਆ ਹੈ, (ਉਹੀ ਪ੍ਰਭੂ ਦੀ) ਸ਼ਰਣ ਵਿਚ ਪਏ ਹੋਏ ਹਨ।੪।੨।੧੪੨।

**ਆਸਾ ਮਹਲਾ ੫ ਤਿਪਦੇ**

(ਹੇ ਜਿਗਿਆਸੂ! ਮੈਨੂੰ ਤਾਂ) ਪ੍ਰੀਤਮ ਦਾ ਉਹੀ ਪ੍ਰੇਮ (ਚਾਹੀਦਾ ਹੈ)।੧।ਰਹਾਉ। ਸੋਨਾ, ਮਾਣਿਕ, ਹਾਥੀ ਦੇ ਸਿਰੋਂ ਨਿਕਲੇ ਹੋਏ ਮੋਤੀ, ਲਾਲ—ਨਹੀਂ, ਨਹੀਂ, ਨਹੀਂ (ਚਾਹੀਦੇ)।੧। ਰਾਜ, ਭਾਗ, ਹੁਕਮ ਅਤੇ (ਪਦਾਰਥਾਂ ਦੇ) ਸੁਆਦ ਆਦਿ, ਕੁਝ ਵੀ ਨਹੀਂ ਚਾਹੀਦਾ।੨। ਸੰਤਾਂ ਦੀ ਚਰਣ-ਸ਼ਰਣ ਅਤੇ ਬੰਦਨਾ (ਵਿਚ ਹੀ ਮੈਂ) ਸੁਖਾਂ ਦਾ ਸੁਖ ਪਾਉਂਦਾ ਹਾਂ। ਨਾਨਕ (ਦਾ ਕਥਨ ਹੈ ਕਿ ਜੇ) ਪ੍ਰੀਤਮ ਦਾ ਪ੍ਰੇਮ ਮਿਲ ਜਾਵੇ, (ਤਾਂ ਮਨ ਦੀ) ਤਪਸ਼ ਦੂਰ ਹੋ ਜਾਂਦੀ ਹੈ।੩।੩।੧੪੩।

**ਆਸਾ ਮਹਲਾ ੫**

ਗੁਰੂ ਨੇ ਮੈਨੂੰ ਅੱਖਾਂ ਨਾਲ (ਤੇਰਾ) ਦਰਸ਼ਨ ਕਰਾਇਆ ਹੈ।੧। ਰਹਾਉ। ਹੇ ਮੋਹਨ! ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ), ਹਰ ਇਕ ਸ਼ਰੀਰ ਵਿਚ, ਹਰ ਇਕ ਹਿਰਦੇ ਵਿਚ ਤੂੰ ਹੀ, ਤੂੰ ਹੀ (ਵਰਤ ਰਿਹਾ ਹੈਂ)।੧। ਹੇ ਸੋਹਣੇ (ਪ੍ਰਭੂ!) ਕਾਰਣ ਕਰਨ ਵਾਲਾ, ਸ੍ਰਿਸ਼ਟੀ ਨੂੰ ਧਾਰਣ ਕਰਨ ਵਾਲਾ (ਤੂੰ ਹੀ) ਇਕੋ ਇਕ ਹੈਂ।੨। (ਮੈਂ) ਸੰਤਾਂ ਦੀ (ਚਰਣ-) ਛੋਹ ਅਤੇ ਦਰਸ਼ਨ ਤੋਂ ਸਦਕੇ ਜਾਂਦਾ ਹਾਂ, ਨਾਨਕ (ਦਾ ਕਥਨ ਹੈ ਕਿ ਇਸ ਪ੍ਰਕਾਰ ਦੇ) ਸੁਖਾਂ ਦੇ ਸੁਖ ਵਿਚ (ਉਹ) ਬਿਸਰਾਮ ਕਰਦਾ ਹੈ।੩।੪।੧੪੪।

**ਆਸਾ ਮਹਲਾ ੫**

(ਹੇ ਭਾਈ!) ਹਰਿ ਹਰਿ ਦਾ ਨਾਮ ਅਮੋਲਕ ਹੈ। (ਜਿਸ ਪਾਸ ਇਹ ਹੈ) ਉਹ ਸਹਿਜੇ ਹੀ ਸੁਖ ਮਾਣਦਾ ਹੈ।੧।ਰਹਾਉ। ਪ੍ਰਭੂ ਅਥਾਹ ਅਤੇ ਅਤੋਲ ਹੈ। (ਉਹ ਹਰ ਇਕ ਦਾ) ਸੰਗੀ ਅਤੇ ਸਹਾਇਕ ਹੈ, (ਉਹ ਕਿਸੇ ਨੂੰ) ਛਡ ਕੇ ਨਹੀਂ ਜਾਂਦਾ।੧। (ਪ੍ਰਭੂ) ਮੇਰਾ ਪ੍ਰੀਤਮ, ਭਰਾ, ਪਿਤਾ ਅਤੇ ਮਾਤਾ ਹੈ; ਭਗਤਾਂ ਦੀ ਓਟ ਹੈ।੨। ਨਾਨਕ (ਦਾ ਕਥਨ ਹੈ ਕਿ ਪ੍ਰਭੂ ਪ੍ਰੀਤਮ ਮੈਂ) ਗੁਰੂ ਦੁਆਰਾ ਪ੍ਰਾਪਤ ਕੀਤਾ ਹੈ। (ਅਤੇ ਗੁਰੂ ਦੁਆਰਾ ਪ੍ਰਾਪਤ ਕੀਤੇ ਜਾਣ ਦਾ ਪ੍ਰਕਾਰਜ) ਹਰਿ ਦਾ (ਅਦਭੁਤ) ਚੋਜ ਹੈ।੩।੫।੧੪੫।

ਆਸਾ ਮਹਲਾ ੫ ॥
ਆਪੁਨੀ ਭਗਤਿ ਨਿਬਾਹਿ ॥ ਠਾਕੁਰ ਆਇਓ ਆਹਿ ॥੧॥ ਰਹਾਉ ॥
ਨਾਮੁ ਪਦਾਰਥੁ ਹੋਇ ਸਕਾਰਥੁ ਹਿਰਦੈ ਚਰਨ ਬਸਾਹਿ ॥੧॥
ਏਹ ਮੁਕਤਾ ਏਹ ਜੁਗਤਾ ਰਾਖਹੁ ਸੰਤ ਸੰਗਾਹਿ ॥੨॥
ਨਾਮੁ ਧਿਆਵਉ ਸਹਜਿ ਸਮਾਵਉ ਨਾਨਕ ਹਰਿ ਗੁਨ ਗਾਹਿ ॥੩॥੬॥੧੪੬॥

ਆਸਾ ਮਹਲਾ ੫ ॥
ਠਾਕੁਰ ਚਰਣ ਸੁਹਾਵੇ ॥ ਹਰਿ ਸੰਤਨ ਪਾਵੇ ॥੧॥ ਰਹਾਉ ॥
ਆਪੁ ਗਵਾਇਆ ਸੇਵ ਕਮਾਇਆ ਗੁਨ ਰਸਿ ਰਸਿ ਗਾਵੇ ॥੧॥
ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੇ ॥੨॥
ਦਇਆ ਤੁਹਾਰੀ ਕਿਆ ਜੰਤ ਵਿਚਾਰੀ ਨਾਨਕ ਬਲਿ ਬਲਿ ਜਾਵੇ ॥੩॥੭॥੧੪੭॥

ਆਸਾ ਮਹਲਾ ੫
ਏਕੁ ਸਿਮਰਿ ਮਨ ਮਾਹੀ ॥੧॥ ਰਹਾਉ ॥
ਨਾਮੁ ਧਿਆਵਹੁ ਰਿਦੈ ਬਸਾਵਹੁ ਤਿਸੁ ਬਿਨੁ ਕੋ ਨਾਹੀ ॥੧॥
ਪ੍ਰਭ ਸਰਨੀ ਆਈਐ ਸਰਬ ਫਲ ਪਾਈਐ ਸਗਲੇ ਦੁਖ ਜਾਹੀ ॥੨॥
ਜੀਅਨ ਕੋ ਦਾਤਾ ਪੁਰਖੁ ਬਿਧਾਤਾ ਨਾਨਕ ਘਟਿ ਘਟਿ ਆਹੀ ॥੩॥੮॥੧੪੮॥

ਆਸਾ ਮਹਲਾ ੫ ॥
ਹਰਿ ਬਿਸਰਤ ਸੋ ਮੂਆ ॥੧॥ ਰਹਾਉ ॥
ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ ॥੧॥
ਰਾਜੁ ਕਹਾਵੈ ਹਉ ਕਰਮ ਕਮਾਵੈ ਬਾਧਿਓ ਨਲਿਨੀ ਭ੍ਰਮਿ ਸੂਆ ॥੨॥
ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ ਸੋ ਜਨੁ ਨਿਹਚਲੁ ਥੀਆ ॥੩॥੯॥੧੪੯॥

ਆਸਾ ਮਹਲਾ ੫ ਘਰੁ ੧੪ ੴ ਸਤਿਗੁਰ ਪ੍ਰਸਾਦਿ ॥
ਓਹੁ ਨੇਹੁ ਨਵੇਲਾ ॥ ਅਪੁਨੇ ਪ੍ਰੀਤਮ ਸਿਉ ਲਾਗਿ ਰਹੈ ॥੧॥ ਰਹਾਉ ॥
ਜੋ ਪ੍ਰਭ ਭਾਵੈ ਜਨਮਿ ਨ ਆਵੈ ॥ ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥੧॥
ਪ੍ਰਭ ਸੰਗਿ ਮਿਲੀਜੈ ਇਹੁ ਮਨੁ ਦੀਜੈ ॥
ਨਾਨਕ ਨਾਮੁ ਮਿਲੈ ਅਪਨੀ ਦਇਆ ਕਰਹੁ ॥੨॥੧॥੧੫੦॥

ਆਸਾ ਮਹਲਾ ੫ ॥
ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ ॥੧॥ ਰਹਾਉ ॥
ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ ਪ੍ਰਭ ਤੁਮਰੇ ਦਰਸ ਬਿਨੁ ਸੁਖੁ ਨਾਹੀ ॥੧॥
ਵਰਤ ਨੇਮ ਸੰਜਮ ਕਰਿ ਥਾਕੇ ਨਾਨਕ ਸਾਧ ਸਰਨਿ ਪ੍ਰਭ ਸੰਗਿ ਵਸੈ ॥੨॥੨॥੧੫੧॥

ਆਸਾ ਮਹਲਾ ੫

ਹੇ ਸੁਆਮੀ! (ਮੈਂ ਤੇਰੇ ਪਾਸ) ਚਾਉ ਨਾਲ ਆਇਆ ਹਾਂ, ਆਪਣੀ (ਪ੍ਰਦਾਨ ਕੀਤੀ ਹੋਈ) ਭਗਤੀ ਨੂੰ ਨਿਭਾਓ।੧।ਰਹਾਉ।(ਮੇਰੇ) ਹਿਰਦੇ ਵਿਚ ਆਪਣੇ ਚਰਣ ਵਸਾਓ, (ਤਾਂ ਜੋ) ਨਾਮ ਪਦਾਰਥ ਨਾਲ (ਮੇਰਾ ਜੀਵਨ) ਸਕਾਰਥ ਹੋਵੇ।੧। (ਹੇ ਪ੍ਰਭੂ! ਮੈਨੂੰ) ਸੰਤਾਂ ਦੇ ਸੰਗ ਵਿਚ ਰਖੋ। (ਮੇਰੇ ਲਈ) ਇਹੀ ਮੁਕਤ ਅਵਸਥਾ ਹੈ ਅਤੇ ਇਹੀ ਜੀਵਨ-ਜੁਗਤ ਹੈ।੨। ਨਾਨਕ (ਦਾ ਕਥਨ ਹੈ ਕਿ ਮੈਂ) ਹਰਿ ਦੇ ਗੁਣਾਂ ਦਾ ਵਿਚਾਰ ਕਰਕੇ ਨਾਮ ਨੂੰ ਸਿਮਰਦਾ ਰਹਾਂ ਅਤੇ ਸਹਿਜ ਅਵਸਥਾ ਵਿਚ ਸਮਾ ਜਾਵਾਂ।੩।੬।੧੪੬।

ਆਸਾ ਮਹਲਾ ੫

ਪ੍ਰਭੂ ਦੇ ਚਰਣ ਸੋਹਣੇ ਹਨ। (ਉਹ) ਹਰਿ ਦੇ ਸੰਤ ਪ੍ਰਾਪਤ ਕਰਦੇ ਹਨ।੧।ਰਹਾਉ। (ਉਹ) ਆਪਾ ਭਾਵ (ਅਰਥਾਤ ਹਉਮੈ) ਨੂੰ ਦੂਰ ਕਰਕੇ ਸੇਵਾ-ਭਗਤੀ ਕਰਦੇ ਹਨ (ਅਤੇ ਪ੍ਰਭੂ ਦੇ) ਗੁਣ ਆਨੰਦ-ਪੂਰਵਕ ਗਾਉਂਦੇ ਹਨ।੧। (ਉਨ੍ਹਾਂ ਸੰਤਾਂ ਨੂੰ) ਇਕੋ (ਪ੍ਰਭੂ) ਦੀ ਆਸ (ਰਹਿੰਦੀ ਹੈ), (ਉਸ ਦੇ) ਦਰਸ਼ਨ ਦੀ ਪਿਆਸ (ਲਗੀ ਰਹਿੰਦੀ ਹੈ)। (ਉਨ੍ਹਾਂ ਨੂੰ ਇਸ ਤੋਂ ਭਿੰਨ) ਹੋਰ ਕੋਈ ਚੀਜ਼ ਚੰਗੀ ਨਹੀਂ ਲਗਦੀ।੨। (ਹੇ ਪ੍ਰਭੂ!) ਤੇਰੀ ਦਇਆ ਹੈ, (ਨਹੀਂ ਤਾਂ) ਜੀਵ ਵਿਚਾਰੇ ਕੀ ਹਨ। ਨਾਨਕ (ਤੇਰੇ ਤੋਂ) ਕੁਰਬਾਨ ਜਾਂਦਾ ਹੈ।੩।੭।੧੪੭।

ਆਸਾ ਮਹਲਾ ੫

(ਹੇ ਜਿਗਿਆਸੂ!) ਇਕ (ਪ੍ਰਭੂ) ਨੂੰ (ਆਪਣੇ) ਮਨ ਵਿਚ ਸਿਮਰ।੧।ਰਹਾਉ। ਨਾਮ ਨੂੰ ਧਿਆਓ, (ਉਸ ਨੂੰ) ਹਿਰਦੇ ਵਿਚ ਵਸਾਓ। ਉਸ ਤੋਂ ਬਿਨਾ (ਹੋਰ) ਕੋਈ ਨਹੀਂ ਹੈ।੧। ਪ੍ਰਭੂ ਦੀ ਸ਼ਰਣ ਵਿਚ ਆਈਏ, (ਤਾਂ) ਸਭ ਤਰ੍ਹਾਂ ਦੇ ਫਲ ਪ੍ਰਾਪਤ ਕਰ ਲਈਦੇ ਹਨ ਅਤੇ ਸਾਰੇ ਦੁਖ ਚਲੇ ਜਾਂਦੇ ਹਨ।੨। ਨਾਨਕ (ਦਾ ਕਥਨ ਹੈ ਕਿ ਪ੍ਰਭੂ ਸਭ) ਜੀਵਾਂ ਦਾ ਦਾਤਾ ਹੈ, (ਸਭ ਦਾ) ਸਿਰਜਨਹਾਰ ਪੁਰਸ਼ ਹੈ ਅਤੇ ਹਰ ਇਕ ਜੀਵ ਵਿਚ ਮੌਜੂਦ ਹੈ।੩।੮।੧੪੮।

ਆਸਾ ਮਹਲਾ ੫

(ਜਿਸ ਨੂੰ) ਹਰਿ ਭੁਲ ਜਾਂਦਾ ਹੈ, (ਸਮਝੋ) ਉਹ ਮਰ ਗਿਆ ਹੈ।੧। ਰਹਾਉ। (ਜੋ ਵਿਅਕਤੀ) ਨਾਮ ਨੂੰ ਧਿਆਉਂਦਾ ਹੈ, (ਉਹ) ਸਭ ਤਰ੍ਹਾਂ ਦੇ ਫਲ ਪ੍ਰਾਪਤ ਕਰਦਾ ਹੈ। ਉਹ ਸੇਵਕ ਸੁਖੀ ਹੋ ਜਾਂਦਾ ਹੈ।੧। (ਜੋ ਆਪਣੇ ਆਪ ਨੂੰ) ਰਾਜਾ ਅਖਵਾਉਂਦਾ ਹੈ, ਹਉਮੈ ਵਾਲੇ ਕਰਮ ਕਰਦਾ ਹੈ, (ਉਹ) ਨਲਕੀ ਦੇ ਭਰਮ ਵਿਚ ਤੋਤੇ (*ਸੁਆ*) ਦੇ ਫਸਣ (ਵਾਂਗ ਹੈ)।੨। ਨਾਨਕ ਦਾ ਕਥਨ ਹੈ ਕਿ ਜਿਸ (ਸਾਧਕ) ਨੂੰ ਸਤਿਗੁਰੂ ਮਿਲ ਪਿਆ ਹੈ, ਉਹ ਸੇਵਕ (ਆਤਮਿਕ ਤੌਰ 'ਤੇ) ਸਥਿਰ ਹੋ ਜਾਂਦਾ ਹੈ।੩।੯।੧੪੯।

ਆਸਾ ਮਹਲਾ ੫ ਘਰੁ ੧੪

ਉਹ ਪ੍ਰੇਮ (ਸਦਾ) ਨਵਾਂ ਹੈ ਜੋ ਆਪਣੇ ਪ੍ਰੀਤਮ ਨਾਲ ਲਗਿਆ ਰਹਿੰਦਾ ਹੈ।੧।ਰਹਾਉ। ਜੋ (ਵਿਅਕਤੀ) ਪ੍ਰਭੂ ਨੂੰ ਚੰਗਾ ਲਗਦਾ ਹੈ (ਉਹ ਫਿਰ) ਜਨਮਾਂ (ਦੇ ਗੇੜ ਵਿਚ) ਨਹੀਂ ਆਉਂਦਾ। (ਉਹ) ਹਰਿ ਦੀ ਪ੍ਰੇਮ-ਭਗਤੀ ਦੁਆਰ ਪ੍ਰਭੂ ਦੀ ਪ੍ਰੀਤ ਵਿਚ ਲਗਿਆ ਰਹਿੰਦਾ ਹੈ।੧। ਪ੍ਰਭੂ ਨਾਲ (ਤਦ ਹੀ) ਮਿਲਿਆ ਜਾ ਸਕੀਦਾ ਹੈ, (ਜੇ) ਇਹ ਮਨ (ਪ੍ਰਭੂ ਨੂੰ) ਅਰਪਿਤ ਕਰ ਦੇਈਏ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਆਪਣੀ ਦਇਆ ਕਰੋ, (ਤਾਂ ਜੋ) ਨਾਮ ਪ੍ਰਾਪਤ ਹੋ ਜਾਵੇ।੨।੧।੧੫੦।

ਆਸਾ ਮਹਲਾ ੧

ਹੇ ਪਿਆਰੇ ਰਾਮ! (ਮੈਨੂੰ) ਮਿਲ (ਕਿਉਂਕਿ) ਤੇਰੇ (ਮਿਲੇ) ਬਿਨਾ ਕੋਈ (ਵੀ ਉਦਮ ਮੈਨੂੰ) ਧੀਰਜ ਨਹੀਂ ਦੇ ਸਕਦਾ।੧।ਰਹਾਉ। ਸਿਮ੍ਰਿਤੀਆਂ ਅਤੇ ਸ਼ਾਸਤ੍ਰਾਂ (ਵਿਚ ਦਸੇ) ਬਹੁਤ ਕਰਮ ਕੀਤੇ ਹਨ, ਪਰ ਹੇ ਪ੍ਰਭੂ! ਤੁਹਾਡੇ ਦਰਸ਼ਨ ਤੋਂ ਬਿਨਾ (ਕਿਤੇ ਵੀ) ਸੁਖ ਨਹੀਂ ਹੈ।੧। (ਲੋਕੀਂ ਅਨੇਕ ਤਰ੍ਹਾਂ ਦੇ) ਵਰਤ, ਨੇਮ, ਸੰਜਮ ਕਰਕੇ ਥਕ ਗਏ (ਪਰ ਸਫਲ-ਮਨੋਰਥ ਨਹੀਂ ਹੋ ਸਕੇ)। ਨਾਨਕ (ਦਾ ਕਥਨ ਹੈ ਕਿ) ਸਾਧ/

ਆਸਾ ਮਹਲਾ ੫ ਘਰੁ ੧੫ ਪੜਤਾਲ ੧ੴ ਸਤਿਗੁਰ ਪ੍ਰਸਾਦਿ ॥
ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ ॥
ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ ॥੧॥
ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥
ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ ॥੧॥ ਰਹਾਉ ॥
ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥
ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥੨॥
ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ ॥
ਜੇਂਹ ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ ॥੩॥
ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ ॥
ਮਾਨੁ ਤਾਨੁ ਤਜਿ ਸਿਆਨਪ ਸਰਣਿ ਨਾਨਕੁ ਆਇਆ ॥੪॥੧॥੧੫੨॥

ਆਸਾ ਮਹਲਾ ੫ ॥
ਬਾਪਾਰਿ ਗੋਵਿੰਦ ਨਾਏ ॥
ਸਾਧ ਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਬਜਾਏ ॥੧॥ ਰਹਾਉ ॥
ਕਿਰਪਾ ਪਾਏ ਸਹਜਾਏ ਦਰਸਾਏ ਅਬ ਰਾਤਿਆ ਗੋਵਿੰਦ ਸਿਉ ॥
ਸੰਤ ਸੇਵਿ ਪ੍ਰੀਤਿ ਨਾਥ ਰੰਗੁ ਲਾਲਨ ਲਾਏ ॥੧॥
ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ ਨਹੀ ਆਏ ਸਹਜਾਏ ਮਨਿ ਨਿਧਾਨੁ ਪਾਏ ॥
ਸਭ ਤਜੀ ਮਨੈ ਕੀ ਕਾਮ ਕਰਾ ॥
ਚਿਰੁ ਚਿਰੁ ਚਿਰੁ ਚਿਰੁ ਭਇਆ ਮਨਿ ਬਹੁਤੁ ਪਿਆਸ ਲਾਗੀ ॥
ਹਰਿ ਦਰਸਨੋ ਦਿਖਾਵਹੁ ਮੋਹਿ ਤੁਮ ਬਤਾਵਹੁ ॥
ਨਾਨਕ ਦੀਨ ਸਰਣਿ ਆਏ ਗਲਿ ਲਾਏ ॥੨॥੨॥੧੫੩॥

ਆਸਾ ਮਹਲਾ ੫ ॥
ਕੋਊ ਬਿਖਮ ਗਾਰ ਤੋਰੈ ॥
ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ ॥੧॥ ਰਹਾਉ ॥
ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ ॥੧॥
ਸੰਤਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ ॥ ਅਨਦਿਨੋ ਪ੍ਰਭ ਧਿਆਵਉ ॥
ਭ੍ਰਮ ਭੀਤਿ ਜੀਤਿ ਮਿਟਾਵਉ ॥ ਨਿਧਿ ਨਾਮੁ ਨਾਨਕ ਮੋਰੈ ॥੨॥੩॥੧੫੪॥

ਗੁਰੂ ਦੀ ਸ਼ਰਣ (ਵਿਚ ਪੈਣ ਨਾਲ ਹੀ) ਪ੍ਰਭੂ ਦੀ ਸੰਗਤ ਵਿਚ ਵਾਸ ਮਿਲਦਾ ਹੈ।੨।੨।੧੫੧।

**ਆਸਾ ਮਹਲਾ ੫ ਘਰੁ ੧੫ ਪੜਤਾਲ**

(ਜੋ ਵਿਅਕਤੀ) ਮਾਇਆ-ਮੋਹ ਦੇ ਨਸ਼ੇ ਵਿਚ ਸੁਤਾ ਰਹਿੰਦਾ ਹੈ, (ਉਸ ਨੂੰ) ਸੋਚ ਸਮਝ ਨਹੀਂ ਆਉਂਦੀ। (ਜਦੋਂ) ਕੇਸਾਂ ਤੋਂ ਪਕੜ ਕੇ ਜਮ ਉਠਾਉਂਦਾ ਹੈ, ਤਦੋਂ ਹੀ (ਉਹ ਆਪਣੇ) ਘਰ ਜਾਂਦਾ ਹੈ (ਭਾਵ-ਹੋਸ਼ ਵਿਚ ਆਉਂਦਾ ਹੈ)।੧। (ਜੋ ਮਨੁੱਖ) ਵਿਸ਼ਿਆਂ ਦੇ ਲੋਭ ਵਿਚ ਲਗੇ ਹੋਏ ਹਨ, (ਉਹ ਹੋਰਾਂ ਦਾ) ਧਨ ਚੁਰਾ ਕੇ (ਉਨ੍ਹਾਂ ਦਾ) ਚਿਤ ਦੁਖਾਉਂਦੇ ਹਨ। ਛਿਣ ਮਾਤ੍ਰ (ਰਹਿਣ ਵਾਲੀ ਮਾਇਆ ਦੇ) ਮਾਣ ਵਿਚ ਮਸਤੇ ਹੋਏ ਦੁਸ਼ਟ (*ਅਸੁਰ*) ਸਮਝਦੇ ਨਹੀਂ ਹਨ।੧।ਰਹਾਉ। ਵੇਦ, ਸ਼ਾਸਤ੍ਰ ਅਤੇ ਪ੍ਰਭੂ ਦੇ ਸੇਵਕ ਪੁਕਾਰਦੇ ਰਹਿੰਦੇ ਹਨ, (ਪਰ ਮਾਇਆ ਕਾਰਣ) ਬੋਲਾ ਹੋਇਆ (ਮਨੁੱਖ) ਸੁਣਦਾ ਨਹੀਂ ਹੈ। (ਜਦੋਂ ਉਹ) ਪੂਰੀ ਤਰ੍ਹਾਂ ਜੀਵਨ ਦੀ ਬਾਜ਼ੀ ਨੂੰ ਹਾਰ ਕੇ (ਅਵਧੀ) ਮੁਕਾ ਬਹਿੰਦਾ ਹੈ, (ਤਦੋਂ) ਮੂਰਖ ਮਨ ਵਿਚ ਪਛਤਾਉਂਦਾ ਹੈ।੨। ਬਿਨਾ ਕਿਸੇ ਕਾਰਣ (ਉਹ ਮੂਰਖ) ਸਾਰਾ ਡੰਡ ਭਰਦਾ ਰਹਿੰਦਾ ਹੈ, ਪਰ (ਪ੍ਰਭੂ ਦੇ) ਦਰਬਾਰ ਵਿਚ ਪ੍ਰਵਾਨ ਨਹੀਂ ਚੜ੍ਹਦਾ। ਜਿਸ ਕੰਮ (ਕੀਤਿਆਂ) ਪਰਦਾ (ਬਣਿਆ ਰਹਿੰਦਾ ਹੈ), ਉਹ ਕੰਮ (ਉਸ ਨੇ ਜੀਵਨ ਭਰ) ਨਹੀਂ ਕੀਤਾ।੩। (ਹੇ ਜਿਗਿਆਸੂ!) ਇਸ ਤਰ੍ਹਾਂ ਦਾ ਜਗਤ ਮੈਨੂੰ ਗੁਰੂ ਨੇ ਵਿਖਾਇਆ ਹੈ, ਤਾਂ ਹੀ (ਮੈਂ) ਇਕ (ਪ੍ਰਭੂ) ਦਾ ਜਸ ਗਾਇਆ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਮਾਣ, ਤ੍ਰਾਣ, ਸਿਆਣਪ ਆਦਿ ਤਿਆਗ ਕੇ (ਹੇ ਪ੍ਰਭੂ! ਤੇਰੀ) ਸ਼ਰਣ ਵਿਚ ਆਇਆ ਹਾਂ।੪।੧।੧੫੨।

**ਆਸਾ ਮਹਲਾ ੫**

(ਜੋ ਵਿਅਕਤੀ) ਗੋਬਿੰਦ ਦੇ ਨਾਮ ਦਾ ਵਪਾਰ ਕਰਦਾ ਹੈ, ਸਾਧਾਂ ਸੰਤਾਂ ਨੂੰ ਪ੍ਰਸੰਨ ਕਰਦਾ ਹੈ, ਉਹ ਪਿਆਰੇ (ਪ੍ਰਭੂ) ਨੂੰ ਪ੍ਰਾਪਤ ਕਰਦਾ ਹੈ, (ਉਸ ਦੇ) ਗੁਣਾਂ ਦਾ ਗਾਇਨ ਕਰਦਾ ਹੈ। (ਉਸ ਵਿਅਕਤੀ ਦੇ ਹਿਰਦੇ ਵਿਚ) ਪੰਜ ਕਿਸਮਾਂ ਦੇ ਵਾਜੇ ਵਜਣ ਲਗਦੇ ਹਨ।੧।ਰਹਾਉ। (ਅਸੀਂ ਗੁਰੂ ਦੀ) ਕ੍ਰਿਪਾ ਨਾਲ (ਮਾਨਸਿਕ ਸਥਿਰਤਾ) ਪ੍ਰਾਪਤ ਕੀਤੀ ਹੈ, ਸਹਿਜ ਸੁਭਾ (ਪ੍ਰਭੂ ਦੇ) ਦਰਸ਼ਨ ਪਾਏ ਹਨ। ਹੁਣ ਗੋਬਿੰਦ ਦੇ (ਪ੍ਰੇਮ-ਰੰਗ) ਨਾਲ ਰੰਗੇ ਗਏ ਹਾਂ। ਸੰਤਾਂ ਦੀ ਸੇਵਾ ਨਾਲ ਪ੍ਰਭੂ ਦਾ ਪ੍ਰੇਮ ਪ੍ਰਾਪਤ ਹੋਇਆ ਹੈ। ਪ੍ਰਭੂ (ਲਾਲਨ) ਨੇ (ਆਪ ਹੀ) ਪ੍ਰੇਮ ਰੰਗ ਲਗਾ ਦਿੱਤਾ ਹੈ।੧। ਗੁਰੂ ਦੁਆਰਾ ਦਿੱਤੇ ਗਿਆਨ ਦੇ ਮਨ ਵਿਚ ਦ੍ਰਿੜ੍ਹ ਹੋ ਜਾਣ ਨਾਲ ਪ੍ਰਸੰਨ ਹੋ ਗਏ ਹਾਂ। (ਫਿਰ ਆਵਾਗਵਣ ਵਿਚ) ਨਹੀਂ ਆਏ ਹਾਂ। ਸਹਿਜ ਭਾਵ ਨਾਲ ਮਨ ਵਿਚ (ਨਾਮ ਰੂਪ) ਖ਼ਜ਼ਾਨਾ ਪਾ ਲਿਆ ਹੈ। ਮਨ ਵਿਚੋਂ ਕਾਮਨਾ ਵਾਲੀ ਕਾਰ ਛਡ ਦਿੱਤੀ ਹੈ। (ਹੇ ਪ੍ਰਭੂ!) ਬਹੁਤ ਚਿਰ ਹੋ ਗਿਆ ਹੈ, ਮਨ ਵਿਚ (ਤੁਹਾਡੇ ਦਰਸ਼ਨ ਦੀ) ਬਹੁਤ ਪਿਆਸ ਲਗ ਗਈ ਹੈ। (ਹੇ ਸਤਿਗੁਰੂ! ਮੈਨੂੰ) ਹਰਿ ਦਾ ਦਰਸ਼ਨ ਦਿਖਾਓ ਅਤੇ ਮੈਨੂੰ (ਦਰਸ਼ਨ ਕਰਨ ਦੀ ਜੁਗਤ) ਦਸੋ। ਨਾਨਕ (ਦਾ ਕਥਨ ਹੈ ਕਿ ਅਸੀਂ) ਗ਼ਰੀਬ (ਤੇਰੀ) ਸ਼ਰਣ ਵਿਚ ਆਏ ਹਾਂ। (ਤੁਸੀਂ) ਗਲ ਨਾਲ ਲਗਾ ਲਿਆ ਹੈ।੨।੨।੧੫੩।

**ਆਸਾ ਮਹਲਾ ੫**

(ਹੇ ਜਿਗਿਆਸੂ! ਹੈ ਕੋਈ ਅਜਿਹਾ ਜੋ ਮੇਰੇ ਪਾਪਾਂ ਦਾ) ਕਠੋਰ ਕਿਲ੍ਹਾ ਤੋੜੇ। ਆਸ਼ਾ, ਤ੍ਰਿਸ਼ਨਾ, ਧੋਖਾ, ਮੋਹ, ਭਰਮ ਤੋਂ ਰੋਕੇ।੧।ਰਹਾਉ। ਕਾਮ, ਕ੍ਰੋਧ, ਲੋਭ, ਮਾਣ ਆਦਿ ਬੀਮਾਰੀਆਂ ਨੂੰ (ਕੋਈ ਵਿਰਲਾ ਹੀ) ਛਡਦਾ ਹੈ।੧। (ਇਨ੍ਹਾਂ ਬੀਮਾਰੀਆਂ ਨੂੰ ਛਡਣ ਲਈ ਮੈਂ) ਸੰਤਾਂ ਦਾ ਸੰਗ (ਮਾਣਦਾ ਹਾਂ), ਨਾਮ ਨਾਲ ਪ੍ਰੇਮ (ਕਰਦਾ ਹਾਂ) ਅਤੇ ਗੋਬਿੰਦ ਦੇ ਗੁਣਾਂ ਨੂੰ ਗਾਉਂਦਾ ਹਾਂ। ਹਰ ਰੋਜ਼ ਪ੍ਰਭੂ ਦੀ ਆਰਾਧਨਾ ਕਰਦਾ ਹਾਂ। ਭਰਮ ਦੀ ਕੰਧ ਨੂੰ ਜਿਤ ਕੇ ਮਿਟਾ ਦਿੰਦਾ ਹਾਂ। ਹੇ ਨਾਨਕ! ਮੇਰੇ ਪਾਸ (ਕੇਵਲ) ਨਾਮ ਰੂਪ ਖ਼ਜ਼ਾਨਾ ਹੈ।੨।੩।੧੫੪।

ਆਸਾ ਮਹਲਾ ੫ ॥
ਕਾਮੁ ਕ੍ਰੋਧੁ ਲੋਭੁ ਤਿਆਗੁ ॥ ਮਨਿ ਸਿਮਰਿ ਗੋਬਿੰਦ ਨਾਮ ॥
ਹਰਿ ਭਜਨ ਸਫਲ ਕਾਮ ॥੧॥ ਰਹਾਉ ॥
ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ ॥
ਮਨ ਸੰਤਨਾ ਕੈ ਚਰਨਿ ਲਾਗੁ ॥੧॥
ਪ੍ਰਭ ਗੋਪਾਲ ਦੀਨ ਦਇਆਲ ਪਤਿਤ ਪਾਵਨ ਪਾਰਬ੍ਰਹਮ ਹਰਿ ਚਰਣ ਸਿਮਰਿ ਜਾਗੁ॥
ਕਰਿ ਭਗਤਿ ਨਾਨਕ ਪੂਰਨ ਭਾਗੁ ॥੨॥੪॥੧੫੫॥

ਆਸਾ ਮਹਲਾ ੫ ॥
ਹਰਖ ਸੋਗ ਬੈਰਾਗ ਅਨੰਦੀ ਖੇਲੁ ਰੀ ਦਿਖਾਇਓ ॥੧॥ ਰਹਾਉ ॥
ਖਿਨਹੂੰ ਭੈ ਨਿਰਭੈ ਖਿਨਹੂੰ ਖਿਨਹੂੰ ਉਠਿ ਧਾਇਓ ॥
ਖਿਨਹੂੰ ਰਸ ਭੋਗਨ ਖਿਨਹੂੰ ਖਿਨਹੂ ਤਜਿ ਜਾਇਓ ॥੧॥
ਖਿਨਹੂੰ ਜੋਗ ਤਾਪ ਬਹੁ ਪੂਜਾ ਖਿਨਹੂੰ ਭਰਮਾਇਓ ॥
ਖਿਨਹੂੰ ਕਿਰਪਾ ਸਾਧੂ ਸੰਗ ਨਾਨਕ ਹਰਿ ਰੰਗੁ ਲਾਇਓ ॥੨॥੫॥੧੫੬॥

ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ ੴ ਸਤਿਗੁਰ ਪ੍ਰਸਾਦਿ ॥
ਗੋਬਿੰਦ ਗੋਬਿੰਦ ਕਰਿ ਹਾਂ ॥ ਹਰਿ ਹਰਿ ਮਨਿ ਪਿਆਰਿ ਹਾਂ ॥
ਗੁਰਿ ਕਹਿਆ ਸੁ ਚਿਤਿ ਧਰਿ ਹਾਂ ॥ ਅਨ ਸਿਉ ਤੋਰਿ ਫੇਰਿ ਹਾਂ ॥
ਐਸੇ ਲਾਲਨੁ ਪਾਇਓ ਰੀ ਸਖੀ ॥੧॥ ਰਹਾਉ ॥
ਪੰਕਜ ਮੋਹ ਸਰਿ ਹਾਂ ॥
ਪਗੁ ਨਹੀ ਚਲੈ ਹਰਿ ਹਾਂ ॥ ਗਹਡਿਓ ਮੂੜ ਨਰਿ ਹਾਂ ॥
ਅਨਿਨ ਉਪਾਵ ਕਰਿ ਹਾਂ ॥ ਤਉ ਨਿਕਸੈ ਸਰਨਿ ਪੈ ਰੀ ਸਖੀ ॥੧॥
ਥਿਰ ਥਿਰ ਚਿਤ ਥਿਰ ਹਾਂ ॥ ਬਨੁ ਗ੍ਰਿਹੁ ਸਮਸਰਿ ਹਾਂ ॥
ਅੰਤਰਿ ਏਕ ਪਿਰ ਹਾਂ ॥ ਬਾਹਰਿ ਅਨੇਕ ਧਰਿ ਹਾਂ ॥
ਰਾਜਨ ਜੋਗੁ ਕਰਿ ਹਾਂ ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥੨॥੧॥੧੫੭॥

ਆਸਾਵਰੀ ਮਹਲਾ ੫ ॥
ਮਨਸਾ ਏਕ ਮਾਨਿ ਹਾਂ ॥ ਗੁਰ ਸਿਉ ਨੇਤ ਧਿਆਨਿ ਹਾਂ ॥
ਦ੍ਰਿੜੁ ਸੰਤ ਮੰਤ ਗਿਆਨਿ ਹਾਂ ॥ ਸੇਵਾ ਗੁਰ ਚਰਾਨਿ ਹਾਂ ॥
ਤਉ ਮਿਲੀਐ ਗੁਰ ਕ੍ਰਿਪਾਨਿ ਮੇਰੇ ਮਨਾ ॥੧॥ ਰਹਾਉ ॥
ਟੂਟੇ ਅਨ ਭਰਾਨਿ ਹਾਂ ॥
ਰਵਿਓ ਸਰਬ ਥਾਨਿ ਹਾਂ ॥ ਲਹਿਓ ਜਮ ਭਇਆਨਿ ਹਾਂ ॥
ਪਾਇਓ ਪੇਡ ਥਾਨਿ ਹਾਂ ॥ ਤਉ ਚੂਕੀ ਸਗਲ ਕਾਨਿ ॥੧॥
ਲਹਨੋ ਜਿਸੁ ਮਥਾਨਿ ਹਾਂ ॥ ਭੈ ਪਾਵਕ ਪਾਰਿ ਪਰਾਨਿ ਹਾਂ ॥
ਨਿਜ ਘਰਿ ਤਿਸਹਿ ਥਾਨਿ ਹਾਂ ॥ ਹਰਿ ਰਸ ਰਸਹਿ ਮਾਨਿ ਹਾਂ ॥
ਲਾਥੀ ਤਿਸ ਭੁਖਾਨਿ ਹਾਂ ॥ਨਾਨਕ ਸਹਜਿ ਸਮਾਇਓ ਰੇ ਮਨਾ ॥੨॥੨॥੧੫੮॥

ਗੁ॥

**ਆਸਾ ਮਹਲਾ ੫**

(ਹੇ ਭਾਈ!) ਕਾਮ, ਕ੍ਰੋਧ, ਲੋਭ ਨੂੰ ਤਿਆਗ ਕੇ ਮਨ ਵਿਚ ਗੋਬਿੰਦ ਦਾ ਨਾਮ ਸਿਮਰ। ਹਰਿ ਦੇ ਭਜਨ ਨਾਲ ਮਨੋਰਥ ਸਫਲ ਹੋ ਜਾਂਦਾ ਹੈ।੧।ਰਹਾਉ। ਮਾਣ, ਮੋਹ, ਵਿਕਾਰ, ਝੂਠ ਆਦਿ ਨੂੰ ਤਿਆਗ ਦੇ ਅਤੇ ਰਾਮ ਰਾਮ ਰਾਮ ਨੂੰ ਜਪ। ਹੇ ਮਨ! (ਤੂੰ) ਸੰਤਾਂ ਦੇ ਚਰਣੀ ਲਗ।੧। (ਹੇ ਮਨੁੱਖ!) ਪਾਰਬ੍ਰਹਮ ਗੋਪਾਲ, ਦੀਨ ਦਿਆਲ, ਪਤਿਤ-ਪਾਵਨ ਹੈ। (ਇਸ ਲਈ ਮੋਹ ਦੀ ਨੀਂਦਰ ਤੋਂ) ਜਾਗ ਕੇ ਹਰਿ ਦੇ ਚਰਣਾਂ ਦਾ ਸਿਮਰਨ ਕਰ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਾਣੀ!) ਹਰਿ-ਭਗਤੀ ਕਰ, (ਤਾਂ ਜੋ ਤੇਰਾ) ਪੂਰਣ ਭਾਗ (ਹੋ ਜਾਏ)।੨।੪।੧੫੫।

**ਆਸਾ ਮਹਲਾ ੫**

ਹੇ ਸਖੀ! ਆਨੰਦ ਸਰੂਪੀ (ਪ੍ਰਭੂ) ਨੇ (ਇਸ ਜਗਤ ਦੇ ਰੂਪ ਵਿਚ ਇਕ) ਚੋਜ ਵਿਖਾਇਆ ਹੈ ਜਿਸ ਵਿਚ ਹਰਖ, ਸੋਗ ਅਤੇ ਵੈਰਾਗ (ਨਾਲ ਨਾਲ) ਵਰਤ ਰਹੇ ਹਨ।੧।ਰਹਾਉ। (ਇਸ ਵਿਚ ਕਿਤੇ ਇਕ) ਛਿਣ ਵਿਚ ਭੈ ਹੈ, (ਦੂਜੇ) ਛਿਣ ਨਿਰਭੈਅਤਾ ਹੈ, (ਅਗਲੇ) ਛਿਣ ਵਿਚ (ਜੀਵ ਕਿਸੇ ਪਾਸੇ ਵਲ) ਭਜ ਪੈਂਦਾ ਹੈ। (ਇਕ) ਛਿਣ ਵਿਚ ਰਸਦਾਇਕ (ਪਦਾਰਥ ਇਕੱਠੇ ਹਨ ਅਤੇ ਦੂਜੇ) ਛਿਣ ਵਿਚ (ਉਨ੍ਹਾਂ ਦਾ) ਭੋਗ (ਹੋ ਰਿਹਾ ਹੈ)। (ਅਗਲੇ) ਛਿਣ ਵਿਚ (ਸਭ ਕੁਝ) ਤਿਆਗਿਆ ਜਾ ਰਿਹਾ ਹੈ।੧। (ਇਕ) ਛਿਣ ਵਿਚ ਯੋਗ, ਤਪ ਅਤੇ ਬਹੁਤ ਤਰ੍ਹਾਂ ਦੀ ਪੂਜਾ ਹੋ ਰਹੀ ਹੈ (ਅਤੇ ਦੂਜੇ) ਛਿਣ ਵਿਚ (ਮਾਇਆਵੀ) ਭਰਮ (ਪਸਰ ਜਾਂਦੇ ਹਨ)। ਹੇ ਨਾਨਕ! ਛਿਣ ਵਿਚ ਹੀ (ਪ੍ਰਭੂ ਦੀ) ਕ੍ਰਿਪਾ ਨਾਲ ਸਾਧ-ਸੰਗ (ਪ੍ਰਾਪਤ ਹੋ ਜਾਂਦਾ ਹੈ) ਅਤੇ ਹਰਿ (ਆਪਣੇ ਪ੍ਰੇਮ-) ਰੰਗ ਵਿਚ ਰੰਗ ਲੈਂਦਾ ਹੈ।੨।੫।੧੫੬।

**ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ**

ਹੇ ਸਖੀ! ਗੋਬਿੰਦ ਗੋਬਿੰਦ (ਦਾ ਨਾਮ) ਜਪ, ਮਨ ਵਿਚ ਹਰਿ ਹਰਿ ਨਾਲ ਪਿਆਰ ਕਰ। (ਜੋ) ਗੁਰੂ ਨੇ ਕਿਹਾ ਹੈ, ਉਹ ਚਿਤ ਵਿਚ ਰਖ। (ਪਰਮਾਤਮਾ ਤੋਂ) ਭਿੰਨ (ਸੱਤਾ) ਨਾਲੋਂ (ਪ੍ਰੇਮ ਨੂੰ) ਤੋੜ ਕੇ (ਆਪਣਾ ਮਨ) ਮੋੜ ਲੈ। ਇਸ ਤਰ੍ਹਾਂ ਪਿਆਰਾ (ਪ੍ਰਭੂ) ਪਾਇਆ (ਜਾਂਦਾ ਹੈ)।੧।ਰਹਾਉ। (ਸੰਸਾਰ ਰੂਪ) ਸਰੋਵਰ (*ਸਰਿ*) ਵਿਚ ਮੋਹ ਦਾ ਚਿਕੜ (*ਪੰਕਜ*) ਹੈ। ਪੈਰ ਹਰਿ ਵਲ ਨਹੀਂ ਚਲਦੇ। ਮੂਰਖ ਮਨੁੱਖ (ਚਿਕੜ ਵਿਚ) ਫਸਿਆ ਹੋਇਆ ਹੈ। ਅਨੇਕ ਉਪਾ ਕਰ ਚੁਕਾ ਹੈ। (ਪਰ) ਹੇ ਸਖੀ! (ਪੈਰ) ਤਦ ਹੀ ਨਿਕਲ ਸਕਣਗੇ (ਜੇ ਪ੍ਰਭੂ ਦੀ) ਸ਼ਰਣ ਪਵੇਗਾ।੧। ਹੇ ਸਖੀ! (ਆਪਣੇ) ਚਿਤ ਨੂੰ ਪੂਰੀ ਤਰ੍ਹਾਂ ਸਥਿਰ ਰਖ। ਬਨ ਅਤੇ ਘਰ ਨੂੰ ਸਮਾਨ (ਸਮਝ)। (ਹਿਰਦੇ) ਵਿਚ ਇਕ ਪ੍ਰਭੂ (ਨੂੰ ਯਾਦ ਰਖ)। (ਹੋਰ) ਅਨੇਕ (ਗੱਲਾਂ ਨੂੰ ਮਨ ਤੋਂ) ਬਾਹਰ ਰਖ। (ਫਿਰ) ਰਾਜ-ਯੋਗ ਕਰ। ਨਾਨਕ ਦਾ ਕਥਨ ਹੈ ਕਿ (ਇਹ ਜੀਵਨ-ਜੁਗਤ) (ਆਮ) ਲੋਕਾਂ ਨਾਲੋਂ ਅਲਗ-ਥਲਗ ਹੈ।੨।੧।੧੫੭।

**ਆਸਾਵਰੀ ਮਹਲਾ ੫**

ਹੇ ਮੇਰੇ ਮਨ! ਇਕ (ਪ੍ਰਭੂ ਨੂੰ ਮਿਲਣ ਦੀ) ਇੱਛਾ ਧਾਰਣ ਕਰ। ਗੁਰੂ ਨਾਲ (ਮਿਲ ਕੇ) ਨਿਤ (ਪ੍ਰਭੂ ਵਿਚ) ਧਿਆਨ ਧਰ। ਸੰਤਾਂ ਦੇ ਦਿੱਤੇ ਉਪਦੇਸ਼ (*ਮੰਤ*) ਵਿਚ ਦ੍ਰਿੜ੍ਹ ਰਹਿ। ਗੁਰੂ ਦੇ ਚਰਣਾਂ (ਵਿਚ ਰਹਿ ਕੇ) ਸੇਵਾ ਕਰ। ਤਦ ਹੀ ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਨੂੰ) ਮਿਲ ਸਕਦਾ ਹੈਂ।੧।ਰਹਾਉ। (ਜਦੋਂ) ਹੋਰ ਭਰਮ ਟੁਟ ਜਾਂਦੇ ਹਨ, (ਤਾਂ ਪ੍ਰਭੂ) ਸਭ ਥਾਵਾਂ ਵਿਚ ਵਰਤਿਆ ਹੋਇਆ (ਪ੍ਰਤੀਤ ਹੁੰਦਾ ਹੈ)। ਜਮ ਦਾ ਭੈ ਲਹਿ ਜਾਂਦਾ ਹੈ। (ਜਦੋਂ) ਮੂਲ ਠਿਕਾਣਾ ਪਾ ਲਈਦਾ ਹੈ, ਤਾਂ ਸਭ ਤਰ੍ਹਾਂ ਦੀ ਮੁਥਾਜੀ ਦੂਰ ਹੋ ਜਾਂਦੀ ਹੈ।੧। ਹੇ ਮਨ! ਜਿਸ ਦੇ ਮੱਥੇ ਉਤੇ (ਇਹ) ਲੈਣਾ (ਲਿਖਿਆ ਹੁੰਦਾ ਹੈ, ਉਹ) ਭੈ ਰੂਪ ਅਗਨੀ ਤੋਂ ਪਾਰ ਲੰਘ ਜਾਂਦਾ ਹੈ। ਉਸ ਨੂੰ ਆਪਣੇ (ਅਸਲੀ) ਘਰ ਵਿਚ ਠਿਕਾਣਾ ਮਿਲ ਜਾਂਦਾ ਹੈ। (ਉਹ ਹੋਰਨਾਂ) ਰਸਾਂ ਵਿਚੋਂ (ਸ੍ਰੇਸ਼ਠ) ਹਰਿ-ਰਸ ਨੂੰ ਮਾਣਦਾ ਹੈ। ਉਸ ਦੀ (ਮਾਇਆਵੀ) ਭੁਖ ਉਤਰ ਜਾਂਦੀ ਹੈ। ਹੇ ਨਾਨਕ! (ਉਹ) ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।੨।੨।੧੫੮।

ਆਸਾਵਰੀ ਮਹਲਾ ੫ ॥
ਹਰਿ ਹਰਿ ਹਰਿ ਗੁਨੀ ਹਾਂ ॥ ਜਪੀਐ ਸਹਜ ਧੁਨੀ ਹਾਂ ॥
ਸਾਧੂ ਰਸਨ ਭਨੀ ਹਾਂ ॥ ਛੂਟਨ ਬਿਧਿ ਸੁਨੀ ਹਾਂ ॥
ਪਾਈਐ ਵਡ ਪੁਨੀ ਮੇਰੇ ਮਨਾ ॥੧॥ ਰਹਾਉ ॥
ਖੋਜਹਿ ਜਨ ਮੁਨੀ ਹਾਂ ॥
ਸ੍ਰਬ ਕਾ ਪ੍ਰਭ ਧਨੀ ਹਾਂ ॥ ਦੁਲਭ ਕਲਿ ਦੁਨੀ ਹਾਂ ॥
ਦੂਖ ਬਿਨਾਸਨੀ ਹਾਂ ॥ ਪ੍ਰਭ ਪੂਰਨ ਆਸਨੀ ਮੇਰੇ ਮਨਾ ॥੧॥
ਮਨ ਸੋ ਸੇਵੀਐ ਹਾਂ ॥ ਅਲਖ ਅਭੇਵੀਐ ਹਾਂ ॥
ਤਾਂ ਸਿਉ ਪ੍ਰੀਤਿ ਕਰਿ ਹਾਂ ॥ ਬਿਨਸਿ ਨ ਜਾਇ ਮਰਿ ਹਾਂ ॥
ਗੁਰ ਤੇ ਜਾਨਿਆ ਹਾਂ ॥ ਨਾਨਕ ਮਨੁ ਮਾਨਿਆ ਮੇਰੇ ਮਨਾ ॥੨॥੩॥੧੫੯॥

ਆਸਾਵਰੀ ਮਹਲਾ ੫ ॥
ਏਕਾ ਓਟ ਗਹੁ ਹਾਂ ॥ ਗੁਰ ਕਾ ਸਬਦੁ ਕਹੁ ਹਾਂ ॥
ਆਗਿਆ ਸਤਿ ਸਹੁ ਹਾਂ ॥ ਮਨਹਿ ਨਿਧਾਨੁ ਲਹੁ ਹਾਂ ॥
ਸੁਖਹਿ ਸਮਾਈਐ ਮੇਰੇ ਮਨਾ ॥੧॥ ਰਹਾਉ ॥
ਜੀਵਤ ਜੋ ਮਰੈ ਹਾਂ ॥ ਦੁਤਰੁ ਸੋ ਤਰੈ ਹਾਂ ॥
ਸਭ ਕੀ ਰੇਨੁ ਹੋਇ ਹਾਂ ॥ ਨਿਰਭਉ ਕਹਉ ਸੋਇ ਹਾਂ ॥
ਮਿਟੇ ਅੰਦੇਸਿਆ ਹਾਂ ॥ ਸੰਤ ਉਪਦੇਸਿਆ ਮੇਰੇ ਮਨਾ ॥੧॥
ਜਿਸੁ ਜਨ ਨਾਮ ਸੁਖੁ ਹਾਂ ॥ ਤਿਸੁ ਨਿਕਟਿ ਨ ਕਦੇ ਦੁਖੁ ਹਾਂ ॥
ਜੋ ਹਰਿ ਹਰਿ ਜਸੁ ਸੁਨੇ ਹਾਂ ॥ ਸਭੁ ਕੋ ਤਿਸੁ ਮੰਨੇ ਹਾਂ ॥
ਸਫਲੁ ਸੁ ਆਇਆ ਹਾਂ ॥ ਨਾਨਕ ਪ੍ਰਭ ਭਾਇਆ ਮੇਰੇ ਮਨਾ ॥੨॥੪॥੧੬੦॥

ਆਸਾਵਰੀ ਮਹਲਾ ੫ ॥
ਮਿਲਿ ਹਰਿ ਜਸੁ ਗਾਈਐ ਹਾਂ ॥ ਪਰਮ ਪਦੁ ਪਾਈਐ ਹਾਂ ॥
ਉਆ ਰਸ ਜੋ ਬਿਧੇ ਹਾਂ ॥ ਤਾ ਕਉ ਸਗਲ ਸਿਧੇ ਹਾਂ ॥
ਅਨਦਿਨੁ ਜਾਗਿਆ ਹਾਂ ॥ ਨਾਨਕ ਬਡਭਾਗਿਆ ਮੇਰੇ ਮਨਾ ॥੧॥ ਰਹਾਉ ॥
ਸੰਤ ਪਗ ਧੋਈਐ ਹਾਂ ॥ ਦੁਰਮਤਿ ਖੋਈਐ ਹਾਂ ॥
ਦਾਸਹ ਰੇਨੁ ਹੋਇ ਹਾਂ ॥ ਬਿਆਪੈ ਦੁਖੁ ਨ ਕੋਇ ਹਾਂ ॥
ਭਗਤਾਂ ਸਰਨਿ ਪਰੁ ਹਾਂ ॥ ਜਨਮਿ ਨ ਕਦੇ ਮਰੁ ਹਾਂ ॥
ਅਸਥਿਰੁ ਸੇ ਭਏ ਹਾਂ ॥ ਹਰਿ ਹਰਿ ਜਿਨ੍ਹ ਜਪਿ ਲਏ ਮੇਰੇ ਮਨਾ ॥੧॥
ਸਾਜਨੁ ਮੀਤੁ ਤੂੰ ਹਾਂ ॥ ਨਾਮੁ ਦ੍ਰਿੜਾਇ ਮੂੰ ਹਾਂ ॥
ਤਿਸੁ ਬਿਨੁ ਨਾਹਿ ਕੋਇ ਹਾਂ ॥ ਮਨਹਿ ਅਰਾਧਿ ਸੋਇ ਹਾਂ ॥
ਨਿਮਖ ਨ ਵੀਸਰੈ ਹਾਂ ॥ ਤਿਸੁ ਬਿਨੁ ਕਿਉ ਸਰੈ ਹਾਂ ॥
ਗੁਰ ਕਉ ਕੁਰਬਾਨੁ ਜਾਉ ਹਾਂ ॥ ਨਾਨਕੁ ਜਪੇ ਨਾਉ ਮੇਰੇ ਮਨਾ ॥੨॥੫॥੧੬੧॥

ਆਸਾਵਰੀ ਮਹਲਾ ੫ ॥
ਕਾਰਨ ਕਰਨ ਤੂੰ ਹਾਂ ॥ ਅਵਰੁ ਨਾ ਸੁਝੈ ਮੂੰ ਹਾਂ ॥
ਕਰਹਿ ਸੁ ਹੋਈਐ ਹਾਂ ॥ ਸਹਜਿ ਸੁਖਿ ਸੋਈਐ ਹਾਂ ॥
ਧੀਰਜ ਮਨਿ ਭਏ ਹਾਂ ॥ ਪ੍ਰਭ ਕੈ ਦਰਿ ਪਏ ਮੇਰੇ ਮਨਾ ॥੧॥ ਰਹਾਉ ॥

**ਆਸਾਵਰੀ ਮਹਲਾ ੫**

ਹੇ ਮੇਰੇ ਮਨ! ਸਾਰਿਆਂ ਗੁਣਾਂ ਦੇ ਸੁਆਮੀ ਹਰਿ (ਦਾ ਨਾਮ) ਸਹਿਜ ਧੁਨੀ ਨਾਲ ਜਪਣਾ ਚਾਹੀਦਾ ਹੈ। (ਜੋ) ਸਾਧੂ/ਗੁਰੂ ਜੀਭ ਨਾਲ ਮੁਕਤੀ ਦੀ ਵਿਧੀ ਦਾ ਕਥਨ ਕਰਦਾ ਹੈ, (ਉਹ) ਸੁਣਦਾ ਹਾਂ। (ਪਰ ਅਜਿਹੀ ਵਿਧੀ) ਵਡਿਆਂ ਪੁੰਨਾਂ ਨਾਲ ਪ੍ਰਾਪਤ ਹੁੰਦੀ ਹੈ।੧।ਰਹਾਉ। ਹੇ ਮਨ! (ਸਾਰੇ) ਮੁਨੀ-ਜਨ ਸਭ ਦੇ ਸੁਆਮੀ ਪ੍ਰਭੂ ਨੂੰ ਖੋਜਦੇ ਹਨ। ਕਲਿਯੁਗੀ ਦੁਨੀਆ ਵਿਚ (ਪ੍ਰਭੂ ਦਾ ਨਾਮ) ਦੁਰਲਭ ਹੈ। (ਇਹ ਨਾਮ) ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ। ਪ੍ਰਭੂ (ਸਭ ਦੀਆਂ) ਆਸਾਂ ਪੂਰੀਆਂ ਕਰਨ ਵਾਲਾ ਹੈ।੧। ਹੇ ਮਨ! ਉਸ ਅਲੱਖ ਅਤੇ ਅਭੇਵ (ਪ੍ਰਭੂ) ਦੀ ਸੇਵਾ ਕਰਨੀ ਚਾਹੀਦੀ ਹੈ। ਉਸ (ਪ੍ਰਭੂ) ਨਾਲ ਪ੍ਰੇਮ ਕਰ, (ਜੋ) ਨ ਨਸ਼ਟ ਹੁੰਦਾ ਹੈ, ਨ ਜੰਮਦਾ ਅਤੇ ਮਰਦਾ ਹੈ। ਹੇ ਮੇਰੇ ਮਨ! (ਉਹ) ਗੁਰੂ ਦੁਆਰਾ ਜਾਣਿਆ ਜਾਂਦਾ ਹੈ। ਨਾਨਕ ਦਾ ਮਨ (ਪ੍ਰਭੂ ਦੀ ਸਮਰਥਾ ਬਾਰੇ) ਪਤੀਜ ਗਿਆ ਹੈ।੨।੩।੧੫੯।

**ਆਸਾਵਰੀ ਮਹਲਾ ੫**

ਹੇ ਮੇਰੇ ਮਨ! ਇਕੋ (ਪ੍ਰਭੂ) ਦੀ ਓਟ ਪਕੜ। ਗੁਰੂ ਦੇ ਸ਼ਬਦ ਨੂੰ ਕਹਿੰਦਾ ਰਹਿ। (ਪ੍ਰਭੂ ਦੀ) ਆਗਿਆ ਨੂੰ ਸਤਿ ਕਰ ਕੇ ਮੰਨ। ਮਨ ਵਿਚ (ਪ੍ਰਭੂ ਦੇ ਨਾਮ ਦਾ) ਖ਼ਜ਼ਾਨਾ ਲਭ ਲੈ। (ਇਸ ਤਰ੍ਹਾਂ) ਸੁਖ ਵਿਚ ਸਮਾਈਦਾ ਹੈ।੧।ਰਹਾਉ। ਹੇ ਮੇਰੇ ਮਨ! (ਜੋ ਵਿਅਕਤੀ) ਜੀਉਂਦੇ ਜੀ ਮਰਦਾ ਹੈ, ਉਹ ਦੁਸਤਰ (ਭਵ-ਸਾਗਰ) ਨੂੰ ਤਰ ਜਾਂਦਾ ਹੈ। (ਉਹ) ਸਭ ਦੇ ਚਰਣਾਂ ਦੀ ਧੂੜ ਹੋਇਆ (ਰਹਿੰਦਾ ਹੈ)। ਉਹ ਨਿਰਭੈ ਕਿਹਾ ਜਾਂਦਾ ਹੈ। (ਉਸ ਦੇ) ਅੰਦੇਸ਼ੇ ਮਿਟ ਜਾਂਦੇ ਹਨ, (ਜਿਸ ਨੂੰ) ਸੰਤ/ ਗੁਰੂ ਨੇ ਉਦੇਸਿਆ ਹੈ।੧। ਹੇ ਮੇਰੇ ਮਨ! ਜਿਸ ਸੇਵਕ ਪਾਸ ਨਾਮ ਦਾ ਸੁਖ ਹੈ, ਉਸ ਦੇ ਨੇੜੇ ਕਦੇ ਦੁਖ ਨਹੀਂ ਆਉਂਦਾ। ਜੋ (ਵਿਅਕਤੀ) ਹਰਿ ਹਰਿ ਜਸ ਸੁਣਦਾ ਹੈ। ਸਭ ਕੋਈ ਉਸ ਨੂੰ ਮੰਨਦਾ ਹੈ। ਹੇ ਨਾਨਕ! ਉਸ ਦਾ ਆਉਣਾ ਸਫਲ ਹੈ, (ਜੋ) ਪ੍ਰਭੂ ਨੂੰ ਚੰਗਾ ਲਗਦਾ ਹੈ।੨।੪।੧੬੦।

**ਆਸਾਵਰੀ ਮਹਲਾ ੫**

ਹੇ ਮੇਰੇ ਮਨ! (ਸਤਿਸੰਗਤ ਵਿਚ) ਮਿਲ ਕੇ ਹਰਿ-ਜਸ ਗਾਉਣਾ ਚਾਹੀਦਾ ਹੈ। (ਇਸ ਨਾਲ) ਪਰਮ ਸ੍ਰੇਸ਼ਠ ਅਵਸਥਾ ਪ੍ਰਾਪਤ ਕਰ ਲਈਦੀ ਹੈ। (ਜੋ) ਉਸ (ਨਾਮ-) ਰਸ ਵਿਚ ਮਗਨ ਹੋ ਜਾਂਦਾ ਹੈ, ਉਸ ਨੂੰ ਸਾਰੀਆਂ ਸਿਧੀਆਂ (ਪ੍ਰਾਪਤ ਹੋ ਜਾਂਦੀਆਂ ਹਨ)। ਜੋ ਹਰ ਰੋਜ਼ (ਹਰਿ ਭਗਤੀ ਲਈ) ਸਚੇਤ ਰਹਿੰਦਾ ਹੈ, ਹੇ ਨਾਨਕ! ਉਹ ਵੱਡੇ ਭਾਗਾਂ ਵਾਲਾ ਹੈ।੧।ਰਹਾਉ। ਹੇ ਮੇਰੇ ਮਨ! ਸੰਤਾਂ ਦੇ ਚਰਣ ਧੋਣੇ ਚਾਹੀਦੇ ਹਨ। (ਇਸ ਤਰ੍ਹਾਂ) ਦੁਰਮਤਿ ਨਸ਼ਟ ਹੋ ਜਾਂਦੀ ਹੈ। (ਜੋ ਪ੍ਰਭੂ ਦੇ) ਦਾਸਾਂ ਦੀ ਚਰਣ-ਧੂੜ ਹੁੰਦਾ ਹਾਂ। (ਉਸ ਨੂੰ) ਕੋਈ ਵੀ ਦੁਖ ਵਿਆਪਦਾ ਨਹੀਂ ਹੈ। ਭਗਤਾਂ ਦੀ ਸ਼ਰਣ ਪੈ ਜਾ। (ਫਿਰ) ਕਦੇ ਜਨਮ ਮਰਨ ਨਹੀਂ ਹੁੰਦਾ। ਉਹ ਨਿਹਚਲ ਹੋ ਗਏ ਹਨ, ਜਿਨ੍ਹਾਂ ਨੇ ਹਰਿ ਹਰਿ ਦਾ ਨਾਮ ਜਪ ਲਿਆ ਹੈ।੧। (ਹੇ ਪ੍ਰਭੂ!) ਤੂੰ ਮੇਰਾ ਸੱਜਣ ਅਤੇ ਮਿਤਰ ਹੈਂ। ਮੇਰੇ (ਹਿਰਦੇ ਵਿਚ ਤੂੰ) ਨਾਮ ਦ੍ਰਿੜ੍ਹ ਕਰਾ ਦੇ। ਉਸ (ਪ੍ਰਭੂ) ਤੋਂ ਬਿਨਾ ਕੋਈ ਨਹੀਂ ਹੈ। ਉਸ ਨੂੰ ਮਨ ਵਿਚ ਸਿਮਰਦਾ ਰਹਿ। (ਉਸ ਨੂੰ) ਛਿਣ ਭਰ ਲਈ ਵੀ ਭੁਲਣਾ ਨਹੀਂ ਚਾਹੀਦਾ। ਉਸ ਤੋਂ ਬਿਨਾ (ਸੰਸਾਰ ਵਿਚ ਕੋਈ ਕੰਮ) ਕਿਵੇਂ ਸਿਰੇ ਚੜ੍ਹ ਸਕਦਾ ਹੈ। ਹੇ ਮੇਰੇ ਮਨ! ਗੁਰੂ ਤੋਂ ਕੁਰਬਾਨ ਜਾਂਦਾ ਹਾਂ। ਨਾਨਕ (ਪ੍ਰਭੂ ਦਾ) ਨਾਮ ਜਪਦਾ ਹੈ।੨।੫।੧੬੧।

**ਆਸਾਵਰੀ ਮਹਲਾ ੫**

(ਹੇ ਪ੍ਰਭੂ!) ਤੂੰ ਕਾਰਣਾਂ ਦਾ ਕਰਣਧਾਰ ਹੈਂ। (ਤੇਰੇ ਬਿਨਾ) ਮੈਨੂੰ ਹੋਰ ਕੋਈ ਨਹੀਂ ਸੁਝਦਾ। (ਜੋ ਤੂੰ) ਕਰਦਾ ਹੈਂ, ਉਹੀ ਹੁੰਦਾ ਹੈ। (ਇਸ ਕਰਕੇ) ਸਹਿਜ (ਆਤਮਿਕ) ਸੁਖ ਵਿਚ ਸੌਂਈਦਾ ਹੈ। ਹੇ ਮੇਰੇ ਮਨ! (ਮੈਂ) ਮਨ ਵਿਚ ਧੀਰਜ ਧਾਰਣ ਕੀਤਾ ਹੈ ਅਤੇ ਪਰਮਾਤਮਾ ਦੇ ਦੁਆਰ ਉਤੇ ਪਏ

ਸਾਧੂ ਸੰਗਮੇ ਹਾਂ ॥ ਪੂਰਨ ਸੰਜਮੇ ਹਾਂ ॥
ਜਬ ਤੇ ਛੁਟੇ ਆਪ ਹਾਂ ॥ ਤਬ ਤੇ ਮਿਟੇ ਤਾਪ ਹਾਂ ॥
ਕਿਰਪਾ ਧਾਰੀਆ ਹਾਂ ॥ ਪਤਿ ਰਖੁ ਬਨਵਾਰੀਆ ਮੇਰੇ ਮਨਾ ॥੧॥
ਇਹੁ ਸੁਖੁ ਜਾਨੀਐ ਹਾਂ ॥ ਹਰਿ ਕਰੇ ਸੁ ਮਾਨੀਐ ਹਾਂ ॥
ਮੰਦਾ ਨਾਹਿ ਕੋਇ ਹਾਂ ॥ ਸੰਤ ਕੀ ਰੇਨ ਹੋਇ ਹਾਂ ॥
ਆਪੇ ਜਿਸੁ ਰਖੈ ਹਾਂ ॥ ਹਰਿ ਅੰਮ੍ਰਿਤੁ ਸੋ ਚਖੈ ਮੇਰੇ ਮਨਾ ॥੨॥
ਜਿਸ ਕਾ ਨਾਹਿ ਕੋਇ ਹਾਂ ॥ਤਿਸ ਕਾ ਪ੍ਰਭੂ ਸੋਇ ਹਾਂ ॥
ਅੰਤਰਗਤਿ ਬੁਝੈ ਹਾਂ ॥ ਸਭੁ ਕਿਛੁ ਤਿਸੁ ਸੁਝੈ ਹਾਂ ॥
ਪਤਿਤ ਉਧਾਰਿ ਲੇਹੁ ਹਾਂ ॥ ਨਾਨਕ ਅਰਦਾਸਿ ਏਹੁ ਮੇਰੇ ਮਨਾ ॥੩॥੬॥੧੬੨॥

ਆਸਾਵਰੀ ਮਹਲਾ ੫ ਇਕਤੁਕਾ ॥
ਓਇ ਪਰਦੇਸੀਆ ਹਾਂ ॥ ਸੁਨਤ ਸੰਦੇਸਿਆ ਹਾਂ ॥੧॥ ਰਹਾਉ ॥
ਜਾ ਸਿਉ ਰਚਿ ਰਹੇ ਹਾਂ ॥ ਸਭ ਕਉ ਤਜਿ ਗਏ ਹਾਂ ॥
ਸੁਪਨਾ ਜਿਉ ਭਏ ਹਾਂ ॥ ਹਰਿ ਨਾਮੁ ਜਿਨ੍ਹਿ ਲਏ ॥੧॥
ਹਰਿ ਤਜਿ ਅਨ ਲਗੇ ਹਾਂ ॥ ਜਨਮਹਿ ਮਰਿ ਭਗੇ ਹਾਂ ॥
ਹਰਿ ਹਰਿ ਜਨਿ ਲਹੇ ਹਾਂ ॥ਜੀਵਤ ਸੇ ਰਹੇ ਹਾਂ ॥
ਜਿਸਹਿ ਕ੍ਰਿਪਾਲੁ ਹੋਇ ਹਾਂ ॥ ਨਾਨਕ ਭਗਤੁ ਸੋਇ ॥੨॥੭॥੧੬੩॥੨੩੨॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੯ ॥
ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥੧॥ ਰਹਾਉ ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥੧॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥

ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਉਤਰਿ ਅਵਘਟਿ ਸਰਵਰਿ ਨ੍ਹਾਵੈ ॥ ਬਕੈ ਨ ਬੋਲੈ ਹਰਿ ਗੁਣ ਗਾਵੈ ॥
ਜਲੁ ਆਕਾਸੀ ਸੁੰਨਿ ਸਮਾਵੈ ॥ ਰਸੁ ਸਤੁ ਝੋਲਿ ਮਹਾ ਰਸੁ ਪਾਵੈ ॥੧॥
ਐਸਾ ਗਿਆਨੁ ਸੁਨਹੁ ਅਭ ਮੋਰੇ ॥ ਭਰਿਪੁਰਿ ਧਾਰਿ ਰਹਿਆ ਸਭ ਠਉਰੇ ॥੧॥ ਰਹਾਉ ॥
ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ॥ ਸਤਿਗੁਰ ਸਬਦਿ ਕਰੋਧੁ ਜਲਾਵੈ ॥
ਗਗਨਿ ਨਿਵਾਸਿ ਸਮਾਧਿ ਲਗਾਵੈ ॥ ਪਾਰਸੁ ਪਰਸਿ ਪਰਮ ਪਦੁ ਪਾਵੈ ॥੨॥

ਹਾਂ।੧।ਰਹਾਉ। ਹੇ ਮੇਰੇ ਮਨ! ਸਾਧੂ ਦੇ ਸੰਗ ਵਿਚ ਹਾਂ। ਪੂਰੀ ਤਰ੍ਹਾਂ ਸੰਜਮ ਵਿਚ ਹਾਂ। ਜਦੋਂ ਦੇ ਆਪਾ-ਭਾਵ ਤੋਂ ਛੁਟੇ ਹਾਂ, ਉਦੋਂ ਤੋਂ ਕਲੇਸ਼ ਖ਼ਤਮ ਹੋ ਗਏ ਹਨ। ਹੇ ਬਨਵਾਰੀ (ਪ੍ਰਭੂ)! ਕ੍ਰਿਪਾ ਕਰ ਅਤੇ (ਮੇਰੀ) ਪ੍ਰਤਿਸ਼ਠਾ ਬਣਾਈ ਰਖ।੧। ਹੇ ਮੇਰੇ ਮਨ! (ਜੋ) ਹਰਿ ਕਰਦਾ ਹੈ, ਉਸ ਨੂੰ ਮੰਨਣਾ ਚਾਹੀਦਾ ਹੈ। ਇਸੇ ਨੂੰ (ਵਾਸਤਵਿਕ) ਸੁਖ ਜਾਣਨਾ ਚਾਹੀਦਾ ਹੈ। (ਇਸ ਸੰਸਾਰ ਵਿਚ) ਕੋਈ ਮੰਦਾ ਨਹੀਂ (ਦਿਸਦਾ ਹੈ), ਜਦੋਂ ਸੰਤਾਂ ਦੇ ਚਰਣਾਂ ਦੀ ਧੂੜ ਹੋਈਦਾ ਹੈ। ਜਿਸ ਨੂੰ ਪਰਮਾਤਮਾ ਆਪ ਰਖਦਾ ਹੈ, ਹਰਿ (ਨਾਮ ਰੂਪ) ਅੰਮ੍ਰਿਤ ਉਹੀ ਚਖਦਾ ਹੈ।੨। ਜਿਸ (ਜੀਵ) ਦਾ ਕੋਈ ਨਹੀਂ ਹੈ, ਉਸ ਦਾ ਉਹ ਪ੍ਰਭੂ ਹੈ। (ਜੋ) ਅੰਤਰ ਆਤਮੇ (ਦੀ ਗੱਲ) ਨੂੰ ਸਮਝਦਾ ਹੈ, ਉਸ ਨੂੰ ਸਭ ਕੁਝ ਸੁਝਣ ਲਗ ਜਾਂਦਾ ਹੈ। ਹੇ ਮੇਰੇ ਮਨ! ਨਾਨਕ ਦੀ ਇਹ ਅਰਦਾਸ ਹੈ ਕਿ ਪਤਿਤਾਂ ਦਾ ਉੱਧਾਰ ਕਰ ਦਿਓ।੩।੬।੧੬੨।

**ਆਸਾਵਰੀ ਮਹਲਾ ੫ ਇਕਤੁਕਾ**

ਹੇ ਪਰਦੇਸੀ (ਪ੍ਰਾਣੀ)! (ਇਹ) ਸੰਦੇਸ਼ (ਧਿਆਨ ਪੂਰਵਕ) ਸੁਣ।੧।ਰਹਾਉ। ਜਿਸ (ਮਾਇਆ) ਵਿਚ (ਜੋ ਮਨੁੱਖ) ਮਗਨ ਰਹੇ ਹਨ, ਉਹ ਸਭ ਕੁਝ (ਇਸ ਸੰਸਾਰ ਵਿਚ) ਛਡ ਕੇ ਚਲੇ ਗਏ ਹਨ। ਉਹ ਸੁਪਨੇ ਵਰਗੇ ਹੋ ਗਏ ਹਨ (ਅਰਥਾਤ ਭੁਲ ਗਏ ਹਨ)। (ਇਸ ਲਈ ਹੇ ਜੀਵ! ਤੂੰ) ਹਰਿ-ਨਾਮ ਦਾ ਸਿਮਰਨ ਕਿਉਂ ਨਹੀਂ ਕਰਦਾ।੧। ਜੋ (ਵਿਅਕਤੀ) ਹਰਿ (ਦੇ ਨਾਮ ਦਾ ਸਿਮਰਨ) ਛਡ ਕੇ ਹੋਰ ਧੰਧਿਆ ਵਲ ਰੁਚਿਤ ਹੋ ਗਏ ਹਨ, (ਉਹ) ਜੰਮਦੇ ਹਨ ਅਤੇ ਮਰ ਕੇ (ਆਵਾਗਵਣ ਵਿਚ) ਭਜਦੇ ਰਹਿੰਦੇ ਹਨ। (ਜੋ) ਸੇਵਕ ਹਰਿ ਹਰਿ (ਦਾ ਨਾਮ) ਲੈਂਦਾ ਹੈ, ਉਹੀ (ਸਹੀ ਅਰਥਾਂ ਵਿਚ) ਜੀਉਂਦਾ ਹੈ। ਜਿਸ (ਸੇਵਕ) ਉਪਰ ਪ੍ਰਭੂ ਕ੍ਰਿਪਾਲੂ ਹੁੰਦਾ ਹੈ, ਹੇ ਨਾਨਕ! ਉਹੀ ਭਗਤ ਹੈ।੨।੭।੧੬੩।੨੩੨।

**ਰਾਗੁ ਆਸਾ ਮਹਲਾ ੯**

(ਹੇ ਭਾਈ! ਮੈਂ) ਆਪਣੇ ਮਨ ਦੀ ਦੁਖਦਾਇਕ ਅਵਸਥਾ ਦਾ ਕਿਸ ਪਾਸ ਜ਼ਿਕਰ ਕਰਾਂ। ਲੋਭ ਵਿਚ ਗ੍ਰਸਿਆ ਹੋਇਆ (ਇਹ ਮਨ) ਦਸਾਂ ਦਿਸ਼ਾਵਾਂ ਵਲ ਦੌੜਦਾ ਫਿਰਦਾ ਹੈ (ਅਤੇ ਇਸ ਨੂੰ ਹਰ ਵੇਲੇ) ਧਨ ਦੀ ਆਸ ਲਗੀ ਰਹਿੰਦੀ ਹੈ।੧।ਰਹਾਉ। (ਇਹ) ਸੁਖ (ਪ੍ਰਾਪਤ ਕਰਨ) ਲਈ ਬਹੁਤ ਦੁਖ ਪਾਉਂਦਾ ਹੈ, ਅਤੇ ਹਰ ਇਕ (ਵਿਅਕਤੀ ਦੀ) ਸੇਵਾ ਕਰਦਾ ਫਿਰਦਾ ਹੈ। (ਇਹ) ਕੁੱਤੇ (*ਸੁਆਨ*) ਵਾਂਗ ਦੁਆਰ ਦੁਆਰ ਉਤੇ ਭਟਕਦਾ ਫਿਰਦਾ ਹੈ। (ਇਸ ਨੂੰ) ਰਾਮ ਭਜਨ ਦੀ ਹੋਸ਼ ਨਹੀਂ ਹੈ।੧। (ਇਹ) ਮਨੁੱਖ ਜਨਮ ਨੂੰ ਵਿਅਰਥ ਵਿਚ ਨਸ਼ਟ ਕਰ ਦਿੰਦਾ ਹੈ। (ਇਸ ਨੂੰ) ਲੋਕਾਂ ਦੇ ਹਸਣ ਕਰਕੇ ਸ਼ਰਮ ਵੀ ਨਹੀਂ ਆਉਂਦੀ। ਨਾਨਕ (ਦਾ ਕਥਨ ਹੈ ਕਿ ਹੇ ਜੀਵ! ਤੂੰ) ਹਰਿ ਦਾ ਜਸ ਕਿਉਂ ਨਹੀਂ ਗਾਉਂਦਾ। (ਇਸ ਨਾਲ) ਮਨ ਦੀ ਭੈੜੀ ਮਤਿ ਦੂਰ ਹੋ ਜਾਂਦੀ ਹੈ।੨।੧।੨੩੩।

**ਰਾਗੁ ਆਸਾ ਮਹਲਾ ੧ ਅਸਟਪਦੀਆਂ ਘਰੁ ੨**

(ਨੋਟ : ਇਹ ਅਸ਼ਟਪਦੀ ਭਰਥਰੀ ਯੋਗੀ ਨੂੰ ਸੰਬੋਧਿਤ ਹੈ)

(ਜੋ ਸਾਧਕ ਵਿਸ਼ਿਆਂ ਦੀ) ਔਖੀ ਘਾਟੀ ਤੋਂ ਉਤਰ ਕੇ (ਸਤਿਸੰਗ ਰੂਪ) ਸਰੋਵਰ ਵਿਚ ਇਸ਼ਨਾਨ ਕਰਦਾ ਹੈ। (ਜੋ) ਬਕਵਾਦ ਨਹੀਂ ਕਰਦਾ, ਨ ਹੀ ਬੋਲਦਾ ਹੈ, (ਸਗੋਂ) ਹਰਿ ਦੇ ਗੁਣਾਂ ਦਾ ਗਾਨ ਕਰਦਾ ਹੈ। (ਜਿਵੇਂ) ਜਲ ਆਕਾਸ਼ ਵਿਚ (ਟਿਕਿਆ ਰਹਿੰਦਾ ਹੈ, ਤਿਵੇਂ ਉਹ) ਸੁੰਨ ਅਵਸਥਾ (ਅਰਥਾਤ ਆਤਮਿਕ ਅਵਸਥਾ) ਵਿਚ ਸਮਾਇਆ ਰਹਿੰਦਾ ਹੈ। (ਉਹ) ਸੱਚੇ ਰਸ ਨੂੰ ਝੋਲ ਕੇ (ਨਾਮ ਰੂਪ) ਮਹਾ ਰਸ ਪ੍ਰਾਪਤ ਕਰਦਾ ਹੈ।੧। (ਹੇ ਯੋਗੀ!) ਮੇਰੇ ਅੰਤਹਕਰਣ ਦਾ ਅਜਿਹਾ ਗਿਆਨ ਸੁਣੋ। ਪ੍ਰਭੂ (ਸਰਬਤ੍ਰ) ਵਿਆਪਕ ਹੈ, ਸਭ ਠੌਰ ਠਿਕਾਣਿਆਂ ਨੂੰ ਆਧਾਰ ਬਖ਼ਸ਼ ਰਿਹਾ ਹੈ।੧।ਰਹਾਉ। ਜਿਸ (ਸਾਧਕ) ਦਾ ਬ੍ਰਤ ਅਤੇ ਨੇਮ ਸੱਚ ਹੈ, (ਉਸ ਨੂੰ) ਕਾਲ ਦੁਖੀ ਨਹੀਂ ਕਰਦਾ। (ਉਹ) ਸਤਿਗੁਰੂ ਦੇ ਸ਼ਬਦ ਦੁਆਰਾ ਕ੍ਰੋਧ ਨੂੰ ਸਾੜ ਦਿੰਦਾ ਹੈ। (ਉਹ) ਦਸਮ ਦੁਆਰ (*ਗਗਨਿ*) ਵਿਚ ਨਿਵਾਸ ਕਰਕੇ

ਸਚੁ ਮਨ ਕਾਰਣਿ ਤਤੁ ਬਿਲੋਵੈ ॥ ਸੁਭਰ ਸਰਵਰਿ ਮੈਲੁ ਨ ਧੋਵੈ ॥
ਜੈ ਸਿਉ ਰਾਤਾ ਤੈਸੋ ਹੋਵੈ ॥ ਆਪੇ ਕਰਤਾ ਕਰੇ ਸੁ ਹੋਵੈ ॥੩॥
ਗੁਰ ਹਿਵ ਸੀਤਲੁ ਅਗਨਿ ਬੁਝਾਵੈ ॥ ਸੇਵਾ ਸੁਰਤਿ ਬਿਭੂਤ ਚੜਾਵੈ ॥
ਦਰਸਨੁ ਆਪਿ ਸਹਜ ਘਰਿ ਆਵੈ ॥ ਨਿਰਮਲ ਬਾਣੀ ਨਾਦੁ ਵਜਾਵੈ ॥੪॥

ਅੰਤਰਿ ਗਿਆਨੁ ਮਹਾ ਰਸੁ ਸਾਰਾ ॥ ਤੀਰਥ ਮਜਨੁ ਗੁਰ ਵੀਚਾਰਾ ॥
ਅੰਤਰਿ ਪੂਜਾ ਥਾਨੁ ਮੁਰਾਰਾ ॥ ਜੋਤੀ ਜੋਤਿ ਮਿਲਾਵਣਹਾਰਾ ॥੫॥
ਰਸਿ ਰਸਿਆ ਮਤਿ ਏਕੈ ਭਾਇ ॥ ਤਖਤ ਨਿਵਾਸੀ ਪੰਚ ਸਮਾਇ ॥
ਕਾਰ ਕਮਾਈ ਖਸਮ ਰਜਾਇ ॥ ਅਵਿਗਤ ਨਾਥੁ ਨ ਲਖਿਆ ਜਾਇ ॥੬॥
ਜਲ ਮਹਿ ਉਪਜੈ ਜਲ ਤੇ ਦੂਰਿ ॥ ਜਲ ਮਹਿ ਜੋਤਿ ਰਹਿਆ ਭਰਪੂਰਿ ॥
ਕਿਸੁ ਨੇੜੈ ਕਿਸੁ ਆਖਾ ਦੂਰਿ ॥ ਨਿਧਿ ਗੁਣ ਗਾਵਾ ਦੇਖਿ ਹਦੂਰਿ ॥੭॥
ਅੰਤਰਿ ਬਾਹਰਿ ਅਵਰੁ ਨ ਕੋਇ ॥ ਜੋ ਤਿਸੁ ਭਾਵੈ ਸੋ ਫੁਨਿ ਹੋਇ ॥
ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ ॥ਨਿਰਮਲ ਨਾਮੁ ਮੇਰਾ ਆਧਾਰੁ ॥੮॥੧॥

ਆਸਾ ਮਹਲਾ ੧ ॥
ਸਭਿ ਜਪ ਸਭਿ ਤਪ ਸਭ ਚਤੁਰਾਈ ॥ ਊਝੜਿ ਭਰਮੈ ਰਾਹਿ ਨ ਪਾਈ ॥
ਬਿਨੁ ਬੂਝੇ ਕੋ ਥਾਇ ਨ ਪਾਈ ॥ ਨਾਮ ਬਿਹੂਣੈ ਮਾਥੇ ਛਾਈ ॥੧॥
ਸਾਚ ਧਣੀ ਜਗੁ ਆਇ ਬਿਨਾਸਾ ॥ ਛੂਟਸਿ ਪ੍ਰਾਣੀ ਗੁਰਮੁਖਿ ਦਾਸਾ ॥੧॥ ਰਹਾਉ॥
ਜਗੁ ਮੋਹਿ ਬਾਧਾ ਬਹੁਤੀ ਆਸਾ ॥ ਗੁਰਮਤੀ ਇਕਿ ਭਏ ਉਦਾਸਾ ॥
ਅੰਤਰਿ ਨਾਮੁ ਕਮਲੁ ਪਰਗਾਸਾ ॥ ਤਿਨ੍ ਕਉ ਨਾਹੀ ਜਮ ਕੀ ਤ੍ਰਾਸਾ ॥੨॥
ਜਗੁ ਤ੍ਰਿਅ ਜਿਤੁ ਕਾਮਣਿ ਹਿਤਕਾਰੀ ॥ ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ ॥
ਬਿਰਥਾ ਜਨਮੁ ਗਵਾਇਆ ਬਾਜੀ ਹਾਰੀ ॥ ਸਤਿਗੁਰੁ ਸੇਵੇ ਕਰਣੀ ਸਾਰੀ ॥੩॥
ਬਾਹਰਹੁ ਹਉਮੈ ਕਹੈ ਕਹਾਏ ॥ ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ ॥
ਮਾਇਆ ਮੋਹੁ ਗੁਰ ਸਬਦਿ ਜਲਾਏ ॥ ਨਿਰਮਲ ਨਾਮੁ ਸਦ ਹਿਰਦੈ ਧਿਆਏ ॥੪॥

ਸਮਾਧੀ ਲਗਾਉਂਦਾ ਹੈ। (ਉਹ ਗੁਰੂ ਰੂਪ) ਪਾਰਸ ਨੂੰ ਛੋਹ ਕੇ (*ਪਰਸਿ*) ਪਰਮ ਸ੍ਰੇਸ਼ਠ ਅਵਸਥਾ ਨੂੰ ਪ੍ਰਾਪਤ ਕਰਦਾ ਹੈ।੨। (ਉਹ) ਮਨ ਲਈ ਸੱਚੇ ਤੱਤੂ ਨੂੰ ਰਿੜਕਦਾ ਹੈ। (ਫਿਰ) ਚੰਗੀ ਤਰ੍ਹਾਂ ਭਰੇ ਹੋਏ ਸਰੋਵਰ ਵਿਚ (ਆਪਣੇ ਆਪੇ ਨੂੰ ਇਸ ਤਰ੍ਹਾਂ) ਧੋਂਦਾ ਹੈ ਕਿ (ਜ਼ੱਰਾ ਜਿੰਨੀ) ਮੈਲ ਨ ਰਹੇ। ਜਿਸ ਨਾਲ (ਉਹ ਪ੍ਰੇਮ-) ਲੀਨ ਹੁੰਦਾ ਹੈ, ਉਸੇ ਤਰ੍ਹਾਂ ਦਾ ਹੋ ਜਾਂਦਾ ਹੈ। (ਉਹ ਪ੍ਰਭੂ) ਆਪ ਕਰਤਾ ਹੈ, (ਜੋ ਕੁਝ) ਕਰਦਾ ਹੈ, ਉਹੀ ਹੁੰਦਾ ਹੈ।੩। ਗੁਰੂ ਬਰਫ਼ ਵਾਂਗ ਠੰਡਾ ਹੈ, (ਸਾਧਕ ਦੇ ਮਨ ਦੀ ਤ੍ਰਿਸ਼ਨਾ ਰੂਪ) ਅਗਨੀ ਨੂੰ ਬੁਝਾਉਂਦਾ ਹੈ। (ਜੋ ਯੋਗੀ) ਸੁਰਤਿ (ਨੂੰ ਟਿਕਾ ਕੇ) ਸੇਵਾ ਕਰਦਾ ਹੈ, ਮਾਨੋ (ਸ਼ਰੀਰ ਉਪਰ) ਵਿਭੂਤੀ ਮਲਦਾ ਹੈ। ਆਪਣੇ ਆਪ ਨੂੰ ਸਹਿਜ ਸਥਿਤੀ ਵਿਚ ਲਿਆਉਣਾ (ਉਸ ਲਈ ਯੋਗ ਦਾ) ਦਰਸ਼ਨ ਹੈ। (ਉਹ ਆਪਣੇ ਹਿਰਦੇ ਵਿਚ) ਨਿਰਮਲ ਬਾਣੀ ਦਾ ਨਾਦ ਵਜਾਉਂਦਾ ਹੈ।੪।

ਹਿਰਦੇ ਵਿਚ ਗਿਆਨ ਦਾ ਹੋਣਾ, (ਇਹੀ) ਸ੍ਰੇਸ਼ਠ ਮਹਾਨ ਰਸ ਹੈ। ਗੁਰੂ (ਦੇ ਸ਼ਬਦ ਦਾ) ਵਿਚਾਰ ਕਰਨਾ ਹੀ ਤੀਰਥਾਂ ਦਾ ਇਸ਼ਨਾਨ ਹੈ। (ਜਿਸ ਨੇ ਹਿਰਦੇ ਵਿਚ) ਪ੍ਰਭੂ ਦਾ ਸਥਾਨ ਬਣਾਇਆ ਹੋਇਆ ਹੈ, (ਭਾਵ-ਪ੍ਰਭੂ ਨੂੰ ਟਿਕਾਇਆ ਹੋਇਆ ਹੈ) (ਇਹੀ) ਅੰਦਰਲੀ ਪੂਜਾ ਹੈ। (ਉਹ ਸਾਧਕ ਆਪਣੀ) ਜੋਤਿ ਨੂੰ ਬ੍ਰਹਮ-ਜੋਤਿ ਵਿਚ ਮਿਲਾਉਣ ਵਾਲਾ ਹੈ।੫। (ਜਿਸ ਦੀ) ਮਤਿ ਵਿਚ ਇਕ (ਪ੍ਰਭੂ) ਦਾ ਪ੍ਰੇਮ-ਭਾਵ ਹੈ, ਇਹੀ (ਪ੍ਰੇਮ-) ਰਸ ਵਿਚ ਰੰਗਿਆ ਹੋਣਾ ਹੈ। ਉਹ ਤਖ਼ਤ ਉਤੇ ਬੈਠਣ ਦੇ ਯੋਗ ਹੋ ਕੇ ਪੰਜ (ਗਿਆਨ ਇੰਦ੍ਰੀਆਂ) ਨੂੰ (ਪ੍ਰਭੂ ਵਿਚ) ਸਮਾ ਦਿੰਦਾ ਹੈ। (ਉਹ) ਪ੍ਰਭੂ ਦੀ ਇੱਛਾ ਅਨੁਸਾਰ ਹੀ ਕਾਰ ਕਰਦਾ ਹੈ। (ਪ੍ਰਭੂ) ਅਵਿਅਕਤ ਸੁਆਮੀ ਹੈ, (ਉਹ) ਲਖਿਆ ਨਹੀਂ ਜਾ ਸਕਦਾ।੬। (ਕਮਲ ਦਾ ਫਲ) ਜਲ ਤੋਂ ਪੈਦਾ ਹੁੰਦਾ ਹੈ, (ਪਰ) ਜਲ ਤੋਂ ਦੂਰ ਰਹਿੰਦਾ ਹੈ (ਅਰਥਾਤ ਨਿਰਲਿਪਤ ਰਹਿੰਦਾ ਹੈ)। ਜਲ (ਰੂਪ ਜਗਤ) ਵਿਚ (ਆਪਣੀ) ਜੋਤਿ ਦੁਆਰਾ ਭਰਪੂਰ ਹੁੰਦਾ ਹੋਇਆ (ਵੀ ਪ੍ਰਭੂ ਨਿਰਲਿਪਤ ਹੈ)। ਕਿਸ ਨੂੰ (ਉਸ ਦੇ) ਨੇੜੇ ਅਤੇ ਕਿਸ ਨੂੰ ਦੂਰ ਕਿਹਾ ਜਾਵੇ। (ਮੈਂ) ਗੁਣਾਂ ਦੇ ਖ਼ਜ਼ਾਨੇ ਨੂੰ ਹਾਜ਼ਰ-ਨਾਜ਼ਰ ਵੇਖ ਕੇ (ਉਸ ਦੇ ਗੁਣਾਂ ਦਾ) ਗਾਇਨ ਕਰਦਾ ਹਾਂ।੭। ਅੰਦਰ ਬਾਹਰ (ਪ੍ਰਭੂ ਤੋਂ ਬਿਨਾ) ਹੋਰ ਕੋਈ ਨਹੀਂ ਹੈ। ਜੋ ਉਸ ਨੂੰ ਚੰਗਾ ਲਗਦਾ ਹੈ, ਉਹੀ ਫਿਰ ਹੁੰਦਾ ਹੈ। ਹੇ ਭਰਥਰੀ (ਯੋਗੀ)! ਸੁਣ, ਨਾਨਕ ਵਿਚਾਰ ਪੂਰਵਕ ਕਹਿੰਦਾ ਹੈ ਕਿ ਨਿਰਮਲ ਨਾਮ ਹੀ ਮੇਰਾ ਆਧਾਰ ਹੈ।੮।੧।

**ਆਸਾ ਮਹਲਾ ੧**

(ਕਿਸੇ ਵਿਅਕਤੀ ਦਾ ਕੀਤਾ ਹੋਇਆ) ਸਭ ਜਪ, ਸਭ ਤਪ ਅਤੇ ਸਾਰੀ ਚਾਲਾਕੀ, ਕੁਮਾਰਗ ਉਤੇ ਭ੍ਰਮਾਉਣ ਵਾਲੀ ਹੈ, (ਸਹੀ) ਰਸਤੇ ਉਤੇ ਪਾਣ ਵਾਲੀ ਨਹੀਂ ਹੈ। (ਪ੍ਰਭੂ ਨੂੰ) ਸਮਝੇ ਬਿਨਾ ਕੋਈ ਵੀ (ਆਪਣਾ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ। ਨਾਮ ਤੋਂ ਵਿਹੂਣਿਆਂ ਦੇ ਸਿਰ ਵਿਚ ਸੁਆਹ ਹੀ ਪੈਂਦੀ ਹੈ।੧। (ਜਗਤ ਦਾ) ਸੁਆਮੀ ਸਦਾ ਸਦੀਵੀ ਹੈ, (ਪਰ) ਜਗਤ (ਹੋਂਦ ਵਿਚ) ਆਉਂਦਾ ਹੈ ਅਤੇ ਨਸ਼ਟ (ਹੁੰਦਾ ਰਹਿੰਦਾ ਹੈ)। ਗੁਰੂ ਦਾ ਦਾਸ ਬਣਨ 'ਤੇ ਹੀ ਪ੍ਰਾਣੀ (ਆਵਾਗਵਣ ਤੋਂ) ਖ਼ਲਾਸ ਹੁੰਦਾ ਹੈ।੧।ਰਹਾਉ। (ਸਾਰਾ) ਜਗਤ (ਮਾਇਆ ਦੇ) ਮੋਹ ਵਿਚ ਬੰਨ੍ਹਿਆ ਹੋਇਆ ਬਹੁਤ ਆਸਾਂ ਕਰਦਾ ਹੈ। ਇਕ (ਅਜਿਹੇ ਹਨ ਜੋ) ਗੁਰੂ ਦੀ ਮਤਿ ਲੈ ਕੇ (ਮਾਇਆ ਦੇ ਮੋਹ ਤੋਂ) ਉਪਰਾਮ ਹੋ ਗਏ ਹਨ। ਉਨ੍ਹਾਂ ਦੇ ਹਿਰਦੇ ਵਿਚ ਨਾਮ ਰੂਪ ਕਮਲ ਖਿੜ ਜਾਂਦਾ ਹੈ। ਉਨ੍ਹਾਂ ਨੂੰ ਜਮ ਦਾ (ਕੋਈ) ਡਰ ਨਹੀਂ ਰਹਿੰਦਾ ਹੈ।੨। ਜਗਤ ਇਸਤਰੀ ਦੁਆਰ ਜਿਤਿਆ ਹੋਇਆ ਹੈ (ਕਿਉਂਕਿ ਉਹ) ਇਸਤਰੀ ਦਾ ਹੀ ਹਿਤ ਕਰਨ ਵਾਲਾ ਹੈ। (ਉਸ ਨੇ) ਪੁੱਤਰ ਅਤੇ ਇਸਤਰੀ ਵਿਚ ਮਗਨ ਹੋ ਕੇ ਨਾਮ ਨੂੰ ਵਿਸਾਰ ਦਿੱਤਾ ਹੈ। (ਇਸ ਤਰ੍ਹਾਂ ਮਨੁੱਖ ਨੇ) ਆਪਣਾ ਜਨਮ ਗਵਾ ਲਿਆ ਹੈ (ਅਤੇ ਜੀਵਨ ਦੀ) ਬਾਜ਼ੀ ਹਾਰ ਬੈਠਾ ਹੈ। (ਜੋ) ਸਤਿਗੁਰੂ ਨੂੰ ਸੇਵਦਾ ਹੈ, (ਉਸ ਦੀ) ਕਰਣੀ ਉਤਮ ਹੈ।੩। (ਉਹ) ਬਾਹਰੋਂ ਹਉਮੈ (ਦੀ ਗੱਲ) ਕਹਿੰਦਾ ਕਹਾਂਦਾ (ਪ੍ਰਤੀਤ ਹੁੰਦਾ ਹੈ)। (ਪਰ) ਅੰਦਰੋਂ (ਉਹ ਹਉਮੈ ਤੋਂ) ਮੁਕਤ ਹੁੰਦਾ ਹੈ (ਅਤੇ ਉਸ ਦਾ) ਕਦੇ ਲੇਪ ਨਹੀਂ ਲਗਣ ਦਿੰਦਾ। ਮਾਇਆ ਦੇ ਮੋਹ ਨੂੰ ਗੁਰੂ ਸ਼ਬਦ ਦੁਆਰਾ ਨਸ਼ਟ ਕਰ ਦਿੰਦਾ ਹੈ। ਨਿਰਮਲ ਨਾਮ ਨੂੰ ਸਦਾ ਹਿਰਦੇ ਵਿਚ ਧਿਆਉਂਦਾ ਹੈ।੪।

ਧਾਵਤੁ ਰਾਖੈ ਠਾਕਿ ਰਹਾਏ ॥ ਸਿਖ ਸੰਗਤਿ ਕਰਮਿ ਮਿਲਾਏ ॥
ਗੁਰ ਬਿਨੁ ਭੂਲੋ ਆਵੈ ਜਾਏ ॥ ਨਦਰਿ ਕਰੇ ਸੰਜੋਗਿ ਮਿਲਾਏ ॥੫॥
ਰੂੜੋ ਕਹਉ ਨ ਕਹਿਆ ਜਾਈ ॥ ਅਕਥ ਕਥਉ ਨਹ ਕੀਮਤਿ ਪਾਈ ॥
ਸਭ ਦੁਖ ਤੇਰੇ ਸੂਖ ਰਜਾਈ ॥ ਸਭਿ ਦੁਖ ਮੇਟੇ ਸਾਚੈ ਨਾਈ ॥੬॥
ਕਰ ਬਿਨੁ ਵਾਜਾ ਪਗ ਬਿਨੁ ਤਾਲਾ ॥ ਜੇ ਸਬਦੁ ਬੁਝੈ ਤਾ ਸਚੁ ਨਿਹਾਲਾ ॥
ਅੰਤਰਿ ਸਾਚੁ ਸਭੇ ਸੁਖ ਨਾਲਾ ॥ ਨਦਰਿ ਕਰੇ ਰਾਖੈ ਰਖਵਾਲਾ ॥੭॥
ਤ੍ਰਿਭਵਣ ਸੂਝੈ ਆਪੁ ਗਵਾਵੈ ॥ ਬਾਣੀ ਬੂਝੈ ਸਚਿ ਸਮਾਵੈ ॥
ਸਬਦੁ ਵੀਚਾਰੇ ਏਕ ਲਿਵ ਤਾਰਾ ॥ ਨਾਨਕ ਧੰਨੁ ਸਵਾਰਣਹਾਰਾ ॥੮॥੨॥

ਆਸਾ ਮਹਲਾ ੧ ॥
ਲੇਖ ਅਸੰਖ ਲਿਖਿ ਲਿਖਿ ਮਾਨੁ ॥ ਮਨਿ ਮਾਨਿਐ ਸਚੁ ਸੁਰਤਿ ਵਖਾਨੁ ॥
ਕਥਨੀ ਬਦਨੀ ਪੜਿ ਪੜਿ ਭਾਰੁ ॥ ਲੇਖ ਅਸੰਖ ਅਲੇਖੁ ਅਪਾਰੁ ॥੧॥
ਐਸਾ ਸਾਚਾ ਤੂੰ ਏਕੋ ਜਾਣੁ ॥ ਜੰਮਣੁ ਮਰਣਾ ਹੁਕਮੁ ਪਛਾਣੁ ॥੧॥ ਰਹਾਉ ॥
ਮਾਇਆ ਮੋਹਿ ਜਗੁ ਬਾਧਾ ਜਮਕਾਲਿ ॥ ਬਾਂਧਾ ਛੂਟੈ ਨਾਮੁ ਸਮ੍ਾਲਿ ॥
ਗੁਰੁ ਸੁਖਦਾਤਾ ਅਵਰੁ ਨ ਭਾਲਿ ॥ ਹਲਤਿ ਪਲਤਿ ਨਿਬਹੀ ਤੁਧੁ ਨਾਲਿ ॥੨॥
ਸਬਦਿ ਮਰੈ ਤਾਂ ਏਕ ਲਿਵ ਲਾਏ ॥ ਅਚਰੁ ਚਰੈ ਤਾਂ ਭਰਮੁ ਚੁਕਾਏ ॥
ਜੀਵਨ ਮੁਕਤੁ ਮਨਿ ਨਾਮੁ ਵਸਾਏ ॥ ਗੁਰਮੁਖਿ ਹੋਇ ਤ ਸਚਿ ਸਮਾਏ ॥੩॥
ਜਿਨਿ ਧਰ ਸਾਜੀ ਗਗਨੁ ਅਕਾਸੁ ॥ ਜਿਨਿ ਸਭ ਥਾਪੀ ਥਾਪਿ ਉਥਾਪਿ ॥
ਸਰਬ ਨਿਰੰਤਰਿ ਆਪੇ ਆਪਿ ॥ ਕਿਸੈ ਨ ਪੂਛੇ ਬਖਸੇ ਆਪਿ ॥੪॥

ਤੂ ਪੁਰੁ ਸਾਗਰੁ ਮਾਣਕ ਹੀਰੁ ॥ ਤੂ ਨਿਰਮਲੁ ਸਚੁ ਗੁਣੀ ਗਹੀਰੁ ॥
ਸੁਖੁ ਮਾਨੈ ਭੇਟੈ ਗੁਰ ਪੀਰੁ ॥ ਏਕੋ ਸਾਹਿਬੁ ਏਕੁ ਵਜੀਰੁ ॥੫॥
ਜਗੁ ਬੰਦੀ ਮੁਕਤੇ ਹਉ ਮਾਰੀ ॥ ਜਗਿ ਗਿਆਨੀ ਵਿਰਲਾ ਆਚਾਰੀ ॥
ਜਗਿ ਪੰਡਿਤੁ ਵਿਰਲਾ ਵੀਚਾਰੀ ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ ॥੬॥

(ਜੋ ਸਾਧਕ ਵਿਸ਼ੇ-ਵਿਕਾਰਾਂ ਵਲ) ਦੌੜਦੇ (ਮਨ ਨੂੰ) ਰੋਕ ਕੇ ਰਖਦਾ ਹੈ, (ਅਜਿਹੇ) ਸਿੱਖ ਦੀ ਸੰਗਤ (ਪ੍ਰਭੂ ਦੀ) ਮਿਹਰ ਨਾਲ ਮਿਲਦੀ ਹੈ। ਗੁਰੂ ਬਿਨਾ (ਮਨੁੱਖ) ਭੁਲਿਆ ਹੋਇਆ ਆਉਂਦਾ ਜਾਂਦਾ ਰਹਿੰਦਾ ਹੈ। (ਪਰਮਾਤਮਾ) ਕ੍ਰਿਪਾ ਕਰਕੇ ਸੰਜੋਗ-ਵਸ (ਆਪਣੇ ਨਾਲ) ਮਿਲਾ ਲੈਂਦਾ ਹੈ।੫। (ਹੇ ਪ੍ਰਭੂ! ਤੂੰ) ਸੁੰਦਰ ਹੈਂ (ਪਰ ਤੇਰੀ ਸੁੰਦਰਤਾ ਦਾ) ਬਖਾਨ ਨਹੀਂ ਕੀਤਾ ਜਾ ਸਕਦਾ। ਅਕੱਥ (ਪ੍ਰਭੂ) ਦਾ ਕਥਨ ਕਰਨਾ (ਚਾਹੁੰਦਾ ਹਾਂ), (ਪਰ) ਕੀਮਤ ਨਹੀਂ ਪਾ ਸਕਦਾ। ਸਾਰੇ ਦੁਖ ਤੇਰੀ ਰਜ਼ਾ (ਵਿਚ ਰਹਿਣ ਨਾਲ) ਸੁਖ ਬਣ ਜਾਂਦੇ ਹਨ। ਸੱਚੇ ਨਾਮ ਨੇ ਸਭ ਦੁਖਾਂ ਨੂੰ ਮਿਟਾ ਦਿੱਤਾ ਹੈ।੬। ਜੇ (ਕੋਈ ਮਨੁੱਖ) ਸ਼ਬਦ ਨੂੰ ਸਮਝ ਲੈਂਦਾ ਹੈ, ਤਾਂ ਸਚਮੁਚ ਆਨੰਦਿਤ ਹੋ ਜਾਂਦਾ ਹੈ। (ਉਸ ਆਨੰਦੀ ਅਵਸਥਾ ਵਿਚ) ਹੱਥਾਂ ਤੋਂ ਬਿਨਾ ਵਾਜਾ (ਵਜਦਾ ਹੈ) ਅਤੇ ਪੈਰਾਂ ਤੋਂ ਬਿਨਾ ਤਾਲ (ਪੂਰਿਆ ਜਾਂਦਾ ਹੈ)। (ਜੇ) ਹਿਰਦੇ ਵਿਚ ਸਤਿਸਰੂਪ ਪ੍ਰਭੂ (ਆ ਵਸੇ ਤਾਂ) ਸਾਰੇ ਸੁਖ ਨਾਲ ਹੀ (ਪ੍ਰਾਪਤ ਹੋ ਜਾਂਦੇ ਹਨ)। (ਜਿਸ ਉਪਰ ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ, (ਫਿਰ ਆਪ ਹੀ ਉਸ ਦਾ) ਰਖਵਾਲਾ ਬਣਾ ਕੇ ਰਖਿਆ ਕਰਦਾ ਹੈ।੭। ਆਪਾ-ਭਾਵ ਗਵਾਉਣ ਨਾਲ ਤ੍ਰੈਭਵਣ ਦੀ ਸੋਝੀ ਹੋ ਜਾਂਦੀ ਹੈ। (ਜੋ ਸਾਧਕ) ਬਾਣੀ ਨੂੰ ਸਮਝ ਲੈਂਦਾ ਹੈ, (ਉਹ) ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦਾ ਹੈ। (ਉਹ) ਸ਼ਬਦ ਦਾ ਵਿਚਾਰ ਕਰਦਾ ਹੈ ਅਤੇ ਨਿਰੰਤਰ ਇਕ (ਪ੍ਰਭੂ) ਵਿਚ ਲਿਵ ਲਗਾਈ ਰਖਦਾ ਹੈ। ਹੇ ਨਾਨਕ! (ਜੀਵਾਂ ਨੂੰ) ਸਵਾਰਨ ਵਾਲਾ (ਪ੍ਰਭੂ) ਧੰਨ ਹੈ।੮।੨।

**ਆਸਾ ਮਹਲਾ ੧**

(ਵਿਦਵਾਨ ਪ੍ਰਭੂ ਸੰਬੰਧੀ) ਅਸੰਖਾਂ ਲੇਖ ਲਿਖ ਲਿਖ ਕੇ ਮਾਣ/ਹੰਕਾਰ ਕਰਦੇ ਹਨ, (ਪਰ ਸਹੀ) ਵਿਖਿਆਨ (ਤਾਂ ਹੀ ਹੋ ਸਕਦਾ ਹੈ ਜੇ) ਮਨ ਵਿਸ਼ਵਸਤ ਹੋ ਜਾਏ ਅਤੇ ਸੁਰਤਿ ਸਤਿਸਰੂਪ (ਪ੍ਰਭੂ ਵਿਚ ਟਿਕ ਜਾਏ)। (ਪ੍ਰਭੂ ਦੇ ਗੁਣਾਂ ਦਾ) ਕਥਨ ਕਰਨ ਨਾਲ, ਬੋਲਣ ਨਾਲ ਅਤੇ ਬਾਰ ਬਾਰ ਪੜ੍ਹਨ ਨਾਲ (ਹਉਮੈ ਦਾ) ਭਾਰ ਹੀ ਵਧਦਾ ਹੈ। (ਪ੍ਰਭੂ ਬਾਰੇ) ਅਸੰਖ ਲੇਖ ਹਨ, (ਪਰ ਪ੍ਰਭੂ) ਲੇਖਾਂ ਦੀ ਸੀਮਾ ਤੋਂ ਪਰੇ ਅਤੇ ਬੇਅੰਤ ਹੈ।੧। (ਹੇ ਜਿਗਿਆਸੂ!) ਇਹੋ ਜਿਹਾ ਸੱਚਾ ਤੂੰ (ਬਸ) ਇਕੋ (ਪ੍ਰਭੂ) ਨੂੰ ਹੀ ਜਾਣ। (ਸੰਸਾਰ ਵਿਚ) ਜੰਮਣ ਮਰਨ (ਦੇ ਪ੍ਰਕਾਰਜ ਨੂੰ ਵੀ ਉਸ ਦੇ) ਹੁਕਮ ਅਨੁਸਾਰ ਸਮਝ।੧।ਰਹਾਉ। ਮਾਇਆ ਦੇ ਮੋਹ ਕਾਰਣ ਜਗਤ ਨੂੰ ਜਮਕਾਲ ਨੇ ਬੰਨ੍ਹਿਆ ਹੋਇਆ ਹੈ। ਨਾਮ ਦੇ ਸਿਮਰਨ ਨਾਲ (ਇਹ) ਬੰਨ੍ਹਿਆ ਹੋਇਆ ਖ਼ਲਾਸ ਹੋ ਸਕਦਾ ਹੈ। (ਹੇ ਜਿਗਿਆਸੂ!) ਗੁਰੂ ਸੁਖਾਂ ਦਾ ਦਾਤਾ ਹੈ, (ਇਸ ਲਈ) ਕਿਸੇ ਹੋਰ ਨੂੰ ਨ ਲਭ। (ਗੁਰੂ) ਲੋਕ ਪਰਲੋਕ (*ਹਲਤਿ ਪਲਤਿ*) ਤੇਰੇ ਨਾਲ ਨਿਭਦਾ ਹੈ।੨। (ਜੋ ਸਾਧਕ ਗੁਰੂ ਦੇ) ਸ਼ਬਦ ਦੁਆਰਾ (ਜੀਉਂਦੇ ਜੀ) ਮਰਦਾ ਹੈ, ਤਾਂ ਹੀ (ਉਹ) ਇਕ (ਪ੍ਰਭੂ) ਨਾਲ ਲਿਵ ਲਗਾ ਲੈਂਦਾ ਹੈ। (ਜੇ) ਅਗਿਆਨ (*ਅਚਰੁ*) ਨੂੰ ਖ਼ਤਮ (*ਚਰੈ*) ਕਰ ਲਵੇ, ਤਾਂ ਹੀ (ਮਾਇਆਵੀ) ਭਰਮ ਦੂਰ ਹੋ ਸਕਦਾ ਹੈ। (ਜੋ ਵਿਅਕਤੀ ਆਪਣੇ) ਮਨ ਵਿਚ ਨਾਮ ਵਸਾ ਲੈਂਦਾ ਹੈ, (ਉਹ) ਜੀਵਨ-ਮੁਕਤ ਹੋ ਜਾਂਦਾ ਹੈ। (ਜੋ) ਗੁਰੂ ਅਨੁਸਾਰੀ ਹੁੰਦਾ ਹੈ, ਤਦ (ਉਹ ਪ੍ਰਭੂ) ਨਾਲ ਅਭੇਦ ਹੋ ਜਾਂਦਾ ਹੈ।੩। ਜਿਸ (ਪ੍ਰਭੂ) ਨੇ ਧਰਤੀ, ਆਕਾਸ਼ ਅਤੇ ਗਗਨ ਦੀ ਸਿਰਜਨਾ ਕੀਤੀ ਹੈ। ਜਿਸ ਨੇ (ਸਾਰੀ ਸ੍ਰਿਸ਼ਟੀ ਨੂੰ) ਰਚਿਆ ਹੈ, (ਉਹ) ਬਣਾ ਕੇ (ਫਿਰ ਆਪ ਹੀ) ਨਸ਼ਟ ਕਰ ਦਿੰਦਾ ਹੈ। (ਉਹ) ਸਭ ਵਿਚ ਆਪ ਹੀ ਆਪ ਨਿਰੰਤਰ ਵਸ ਰਿਹਾ ਹੈ। (ਉਹ ਕੁਝ ਕਰਨ ਲਗਿਆਂ) ਕਿਸੇ ਨੂੰ ਪੁਛਦਾ ਨਹੀਂ, ਆਪ ਹੀ ਬਖ਼ਸ਼ਣ ਵਾਲਾ ਹੈ।੪।

(ਹੇ ਪ੍ਰਭੂ!) ਤੂੰ ਭਰਪੂਰ ਸਮੁੰਦਰ ਹੈਂ, ਤੂੰ ਹੀ ਮਾਣਕ ਅਤੇ ਹੀਰਾ ਹੈਂ। ਤੂੰ ਨਿਰਮਲ, ਸੱਚਾ ਅਤੇ ਗੁਣਾਂ ਦਾ ਡੂੰਘਾ (ਸਮੁੰਦਰ) ਹੈਂ। (ਜੋ) ਗੁਰੂ ਜਾਂ ਪੀਰ ਨੂੰ ਮਿਲ ਪੈਂਦਾ ਹੈ, ਉਹ ਸੁਖਾਂ ਨੂੰ ਮਾਣਦਾ ਹੈ। ਤੂੰ ਇਕੋ ਹੀ ਸੁਆਮੀ ਹੈਂ ਅਤੇ ਇਕੋ (ਆਪ ਹੀ) ਵਜ਼ੀਰ ਹੈਂ।੫। ਸਾਰਾ ਜਗਤ (ਹਉਮੈ ਦਾ) ਬੰਦੀ ਹੈ। (ਉਹ) ਮੁਕਤੇ ਹਨ (ਜਿਨ੍ਹਾਂ ਨੇ ਆਪਣੀ) ਹਉਮੈ ਮਾਰੀ ਹੋਈ ਹੈ। ਜਗਤ ਵਿਚ ਗਿਆਨੀ (ਬਹੁਤ ਹਨ ਪਰ ਕੋਈ) ਵਿਰਲਾ ਹੀ ਆਚਾਰਵਾਨ ਹੈ। ਜਗਤ ਵਿਚ ਪੰਡਿਤ (ਬਹੁਤ ਹਨ ਪਰ ਕੋਈ) ਵਿਰਲਾ ਹੀ

ਜਗੁ ਦੁਖੀਆ ਸੁਖੀਆ ਜਨੁ ਕੋਇ ॥ ਜਗੁ ਰੋਗੀ ਭੋਗੀ ਗੁਣ ਰੋਇ ॥
ਜਗੁ ਉਪਜੈ ਬਿਨਸੈ ਪਤਿ ਖੋਇ ॥ ਗੁਰਮੁਖਿ ਹੋਵੈ ਬੂਝੈ ਸੋਇ ॥੭॥
ਮਹਘੋ ਮੋਲਿ ਭਾਰਿ ਅਫਾਰੁ ॥ ਅਟਲ ਅਛਲੁ ਗੁਰਮਤੀ ਧਾਰੁ ॥
ਭਾਇ ਮਿਲੈ ਭਾਵੈ ਭਇਕਾਰੁ ॥ ਨਾਨਕੁ ਨੀਚੁ ਕਹੈ ਬੀਚਾਰੁ ॥੮॥੩॥

ਆਸਾ ਮਹਲਾ ੧ ॥
ਏਕੁ ਮਰੈ ਪੰਚੇ ਮਿਲਿ ਰੋਵਹਿ ॥ ਹਉਮੈ ਜਾਇ ਸਬਦਿ ਮਲੁ ਧੋਵਹਿ ॥
ਸਮਝਿ ਸੂਝਿ ਸਹਜ ਘਰਿ ਹੋਵਹਿ ॥ ਬਿਨੁ ਬੂਝੇ ਸਗਲੀ ਪਤਿ ਖੋਵਹਿ ॥੧॥
ਕਉਣੁ ਮਰੈ ਕਉਣੁ ਰੋਵੈ ਓਹੀ ॥ ਕਰਣ ਕਾਰਣ ਸਭਸੈ ਸਿਰਿ ਤੋਹੀ ॥੧॥ ਰਹਾਉ ॥
ਮੂਏ ਕਉ ਰੋਵੈ ਦੁਖੁ ਕੋਇ ॥ ਸੋ ਰੋਵੈ ਜਿਸੁ ਬੇਦਨ ਹੋਇ ॥
ਜਿਸੁ ਬੀਤੀ ਜਾਣੈ ਪ੍ਰਭ ਸੋਇ ॥ ਆਪੇ ਕਰਤਾ ਕਰੇ ਸੁ ਹੋਇ ॥੨॥
ਜੀਵਤ ਮਰਣਾ ਤਾਰੇ ਤਰਣਾ ॥ ਜੈ ਜਗਦੀਸ ਪਰਮ ਗਤਿ ਸਰਣਾ ॥
ਹਉ ਬਲਿਹਾਰੀ ਸਤਿਗੁਰ ਚਰਣਾ ॥ ਗੁਰੁ ਬੋਹਿਥੁ ਸਬਦਿ ਭੈ ਤਰਣਾ ॥੩॥
ਨਿਰਭਉ ਆਪਿ ਨਿਰੰਤਰਿ ਜੋਤਿ ॥ ਬਿਨੁ ਨਾਵੈ ਸੂਤਕੁ ਜਗਿ ਛੋਤਿ ॥
ਦੁਰਮਤਿ ਬਿਨਸੈ ਕਿਆ ਕਹਿ ਰੋਤਿ ॥ ਜਨਮਿ ਮੂਏ ਬਿਨੁ ਭਗਤਿ ਸਰੋਤਿ ॥੪॥

ਮੂਏ ਕਉ ਸਚੁ ਰੋਵਹਿ ਮੀਤ ॥ ਤ੍ਰੈ ਗੁਣ ਰੋਵਹਿ ਨੀਤਾ ਨੀਤ ॥
ਦੁਖੁ ਸੁਖੁ ਪਰਹਰਿ ਸਹਜਿ ਸੁਚੀਤ ॥ ਤਨੁ ਮਨੁ ਸਉਪਉ ਕ੍ਰਿਸਨ ਪਰੀਤਿ ॥੫॥
ਭੀਤਰਿ ਏਕੁ ਅਨੇਕ ਅਸੰਖ ॥ ਕਰਮ ਧਰਮ ਬਹੁ ਸੰਖ ਅਸੰਖ ॥
ਬਿਨੁ ਭੈ ਭਗਤੀ ਜਨਮੁ ਬਿਰੰਥ ॥ ਹਰਿ ਗੁਣ ਗਾਵਹਿ ਮਿਲਿ ਪਰਮਾਰੰਥ ॥੬॥
ਆਪਿ ਮਰੈ ਮਾਰੇ ਭੀ ਆਪਿ ॥ ਆਪਿ ਉਪਾਏ ਥਾਪਿ ਉਥਾਪਿ ॥
ਸ੍ਰਿਸਟਿ ਉਪਾਈ ਜੋਤੀ ਤੂ ਜਾਤਿ ॥ ਸਬਦੁ ਵੀਚਾਰਿ ਮਿਲਣੁ ਨਹੀ ਭ੍ਰਾਤਿ ॥੭॥
ਸੂਤਕੁ ਅਗਨਿ ਭਖੈ ਜਗੁ ਖਾਇ ॥ ਸੂਤਕੁ ਜਲਿ ਥਲਿ ਸਭ ਹੀ ਥਾਇ ॥
ਨਾਨਕ ਸੂਤਕਿ ਜਨਮਿ ਮਰੀਜੈ ॥ ਗੁਰ ਪਰਸਾਦੀ ਹਰਿ ਰਸੁ ਪੀਜੈ ॥੮॥੪॥

ਵਿਚਾਰਵਾਨ ਹੈ। ਸਤਿਗੁਰੂ ਨੂੰ ਮਿਲੇ ਬਿਨਾ (ਸਾਰੀ ਖ਼ਲਕਤ) ਹੰਕਾਰੀ ਹੋਈ ਫਿਰਦੀ ਹੈ।੬। (ਸਾਰਾ) ਜਗਤ ਦੁਖੀ ਹੈ, ਕੋਈ ਵਿਰਲਾ ਸੇਵਕ ਹੀ ਸੁਖੀ ਹੈ। ਜਗਤ (ਵਿਕਾਰ-ਗ੍ਰਸਤ) ਹੋਣ ਕਰਕੇ ਰੋਗੀ ਅਤੇ ਭੋਗੀ (ਬਣਿਆ ਹੋਇਆ ਹੈ); (ਆਤਮਿਕ) ਗੁਣਾਂ ਲਈ ਰੋਂਦਾ ਹੈ। ਜਗਤ ਪੈਦਾ ਹੁੰਦਾ ਹੈ, ਮਰਦਾ ਹੈ (ਅਤੇ ਇਸ ਤਰ੍ਹਾਂ ਆਪਣੀ) ਪ੍ਰਤਿਸ਼ਠਾ ਨਸ਼ਟ ਕਰਦਾ ਹੈ। (ਜੋ) ਗੁਰਮੁਖ ਹੁੰਦਾ ਹੈ, ਉਹੀ (ਵਾਸਤਵਿਕਤਾ ਨੂੰ) ਸਮਝਦਾ ਹੈ।੭। (ਪ੍ਰਭੂ) ਮਹਿੰਗੇ ਮੁੱਲ ਵਾਲਾ ਹੈ। (ਉਹ) ਬਹੁਤ ਅਧਿਕ ਭਾਰ ਵਾਲਾ ਹੈ। (ਉਹ) ਅਟਲ ਹੈ, ਅਛਲ ਹੈ, ਗੁਰਮਤਿ (ਦੁਆਰਾ ਹਿਰਦੇ ਵਿਚ) ਧਾਰਿਆ ਜਾਂਦਾ ਹੈ। (ਉਹ) ਪ੍ਰੇਮ ਦੁਆਰਾ ਮਿਲਦਾ ਹੈ। ਨਿਮਾਣਾ ਨਾਨਕ ਵਿਚਾਰ-ਪੂਰਵਕ ਕਹਿੰਦਾ ਹੈ ਕਿ (ਉਸ ਦੇ) ਭੈ ਵਿਚ ਕਾਰ ਕਰਨ ਵਾਲਾ (ਉਸ ਨੂੰ) ਚੰਗਾ ਲਗਦਾ ਹੈ।੮।੩।

**ਆਸਾ ਮਹਲਾ ੧**

(ਜੇ) ਇਕ (ਵਿਅਕਤੀ) ਮਰਦਾ ਹੈ, (ਤਾਂ) ਪੰਜੇ (ਸੰਬੰਧੀ—ਮਾਤਾ, ਪਿਤਾ, ਭਰਾ, ਇਸਤਰੀ, ਪੁੱਤਰ) ਮਿਲ ਕੇ ਰੋਂਦੇ ਹਨ। ਹਉਮੈ ਦੇ ਦੂਰ ਹੋ ਜਾਣ ਨਾਲ (ਮਨੁੱਖ) ਸ਼ਬਦ ਦੁਆਰਾ (ਮਨ ਦੀ) ਮੈਲ ਧੋਂਦਾ ਹੈ। (ਵਾਸਤਵਿਕਤਾ ਨੂੰ) ਸਮਝ ਬੁਝ ਕੇ ਸਹਿਜ ਅਵਸਥਾ ਵਿਚ ਟਿਕਦਾ ਹੈ। ਬਿਨਾ (ਅਸਲੀਅਤ ਨੂੰ) ਬੁਝਿਆਂ (ਆਪਣੀ) ਸਾਰੀ ਪਤ ਖੋਹ ਲੈਂਦਾ ਹੈ।੧। ਕੌਣ ਮਰਦਾ ਹੈ ? ਉਸ (ਮਰੇ ਹੋਏ ਨੂੰ) ਕੌਣ ਰੋਂਦਾ ਹੈ? (ਹੇ ਪ੍ਰਭੂ !) ਤੂੰ ਹੀ ਕਰਣ ਕਾਰਣ ਸਮਰਥ ਸਭ ਦੇ ਸਿਰ ਉਪਰ ਹੈਂ। ੧।ਰਹਾਉ। ਮਰੇ ਹੋਏ ਦੇ ਦੁਖ ਨੂੰ ਕੋਈ ਹੀ ਰੋਂਦਾ ਹੈ। ਰੋਂਦਾ ਉਹ ਹੈ, ਜਿਸ ਨੂੰ (ਆਪਣਾ) ਦੁਖ ਹੁੰਦਾ ਹੈ। ਜਿਸ (ਦੇ ਸਿਰ 'ਤੇ ਜੋ) ਬੀਤਦੀ ਹੈ, (ਉਹ ਇਸ ਨੂੰ) ਉਸ ਪ੍ਰਭੂ ਦੀ (ਰਜ਼ਾ ਵਜੋਂ) ਜਾਣਦਾ ਹੈ। (ਪਰਮਾਤਮਾ) ਆਪ ਕਰਤਾ ਹੈ, (ਜੋ ਉਹ) ਕਰਦਾ ਹੈ, ਉਹੀ ਕੁਝ ਹੁੰਦਾ ਹੈ।੨। ਜੀਉਂਦੇ-ਜੀ ਮਰਨਾ ਹੀ (ਵਾਸਤਵਿਕ ਮਰਨਾ ਹੈ)। (ਪ੍ਰਭੂ ਆਪ) ਤਾਰੇ, (ਤਾਂ ਹੀ ਭਵ-ਸਾਗਰ ਤੋਂ) ਤਰਨਾ ਹੁੰਦਾ ਹੈ। ਹੇ ਜਗਦੀਸ਼! ਤੇਰੀ ਜੈ ਹੋਵੇ। (ਤੇਰੀ) ਸ਼ਰਣ (ਵਿਚ ਪਿਆਂ ਹੀ) ਪਰਮ-ਗਤਿ (ਪ੍ਰਾਪਤ ਹੁੰਦੀ ਹੈ)। ਮੈਂ ਸਤਿਗੁਰੂ ਦੇ ਚਰਣਾਂ ਤੋਂ ਬਲਿਹਾਰ ਜਾਂਦਾ ਹਾਂ। ਗੁਰੂ ਜਹਾਜ਼ ਹੈ, (ਉਸ ਦੇ) ਸ਼ਬਦ ਦੁਆਰਾ ਭਵ-ਸਾਗਰ ਤਰਣਾ ਹੁੰਦਾ ਹੈ।੩। (ਪ੍ਰਭੂ) ਆਪ ਨਿਰਭੈ ਹੈ। (ਸਾਰਿਆਂ ਵਿਚ ਉਸ ਦੀ) ਜੋਤਿ ਨਿਰੰਤਰ ਵਿਆਪਤ ਹੈ। ਨਾਮ ਤੋਂ ਬਿਨ ਜਗਤ ਵਿਚ ਸੂਤਕ ਦੀ ਭਿਟ (ਵਰਤ ਰਹੀ ਹੈ)। ਦੁਰਮਤਿ ਕਰਕੇ (ਜਗਤ) ਨਸ਼ਟ ਹੋ ਰਿਹਾ ਹੈ, ਕੋਈ ਕੀ ਕਹਿ ਕੇ ਰੋਵੇ? ਭਗਤੀ ਦੇ ਸਰੋਤ ਤੋਂ ਬਿਨਾ (ਲੋਕੀਂ) ਜੰਮ ਜੰਮ ਕੇ ਮਰਦੇ ਰਹਿੰਦੇ ਹਨ।੪।

ਮੋਏ ਹੋਏ ਨੂੰ ਸਚਮੁਚ (ਉਸ ਦੇ) ਮਿਤਰ ਰੋਂਦੇ ਹਨ। (ਉਹ) ਤ੍ਰੈਗੁਣੀ (ਮਿਤਰ ਹੀ) ਨਿਤ ਪ੍ਰਤਿ ਰੋਂਦੇ ਹਨ। (ਜੋ ਵਿਅਕਤੀ) ਦੁਖ ਸੁਖ ਦਾ ਤਿਆਗ ਕਰਕੇ ਸਹਿਜ ਅਵਸਥਾ ਵਿਚ ਸਚੇਤ (ਹੋ ਕੇ ਸਥਿਤ ਹੋ ਜਾਂਦਾ ਹੈ)। (ਉਹ ਆਪਣਾ) ਤਨ ਮਨ ਪ੍ਰਭੂ (*ਕ੍ਰਿਸਨ*) ਦੀ ਪ੍ਰੀਤ ਨੂੰ ਅਰਪਿਤ ਕਰ ਦਿੰਦਾ ਹੈ।੫। ਅਨੇਕਾਂ ਅਸੰਖਾਂ (ਜੀਵਾਂ) ਵਿਚ ਇਕ ਪ੍ਰਭੂ ਹੀ ਹੈ। ਕਰਮ ਧਰਮ ਵੀ ਬਹੁਤ ਅਣਗਿਣਤ ਹਨ। (ਹਰਿ ਦੇ) ਭੈ ਅਤੇ ਭਗਤੀ ਤੋਂ ਬਿਨਾ ਜਨਮ ਵਿਅਰਥ ਹੈ। ਪਰਮਾਰਥੀ (ਲੋਕ) ਮਿਲ ਕੇ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਹਨ।੬। (ਜੀਵ ਵਜੋਂ ਪਰਮਾਤਮਾ) ਆਪ ਮਰਦਾ ਹੈ ਅਤੇ ਮਾਰਦਾ ਵੀ ਆਪ ਹੀ ਹੈ। ਆਪ ਪੈਦਾ ਕਰਦਾ ਹੈ (ਆਪ ਹੀ) ਸਥਾਪਿਤ ਕਰਕੇ ਵਿਸਥਾਪਿਤ ਕਰ ਦਿੰਦਾ ਹੈ। (ਹੇ ਪ੍ਰਭੂ ! ਤੂੰ ਆਪ) ਸ੍ਰਿਸ਼ਟੀ ਪੈਦਾ ਕੀਤੀ ਹੈ (ਅਤੇ ਉਸ ਵਿਚ ਵਿਆਪਤ) ਜੋਤਿ ਦੁਆਰਾ ਤੂੰ ਜਾਣਿਆ ਜਾਂਦਾ ਹੈਂ। ਸ਼ਬਦ ਦੇ ਵਿਚਾਰ ਨਾਲ (ਪ੍ਰਭੂ ਦਾ) ਸੰਯੋਗ ਪ੍ਰਾਪਤ ਹੁੰਦਾ ਹੈ (ਅਤੇ ਕੋਈ) ਭਰਮ-ਭੁਲੇਖਾ ਨਹੀਂ ਰਹਿੰਦਾ।੭। ਸੂਤਕ ਅਗਨੀ ਵਿਚ ਹੈ (ਜੋ) ਭਖਦੀ ਹੈ ਅਤੇ ਜਗਤ ਨੂੰ ਭਸਮ ਕਰਦੀ ਹੈ। ਸੂਤਕ ਜਲ ਥਲ ਵਿਚ ਹੈ, ਸਭ ਹੀ ਥਾਵਾਂ ਵਿਚ ਹੈ। ਨਾਨਕ (ਦਾ ਕਥਨ ਹੈ ਕਿ ਸੂਤਕ) ਦੇ ਭਰਮ ਵਿਚ ਫਸ ਕੇ (ਜਗਤ) ਜਨਮ ਮਰਨ (ਦੇ ਚੱਕਰ ਵਿਚ ਪਿਆ ਹੋਇਆ ਹੈ)। (ਸੂਤਕ ਤੋਂ ਛੁਟਕਾਰੇ ਲਈ) ਗੁਰੂ ਦੀ ਕ੍ਰਿਪਾ ਨਾਲ ਹਰਿ ਦਾ (ਪ੍ਰੇਮ-) ਰਸ ਪੀਤਾ ਜਾਂਦਾ ਹੈ।੮।੪।

ਰਾਗੁ ਆਸਾ ਮਹਲਾ ੧ ॥
ਆਪੁ ਵੀਚਾਰੈ ਸੁ ਪਰਖੇ ਹੀਰਾ ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ ॥
ਗੁਰੁ ਮਾਨੈ ਮਨ ਤੇ ਮਨੁ ਧੀਰਾ ॥੧॥
ਐਸਾ ਸਾਹੁ ਸਰਾਫੀ ਕਰੈ ॥ ਸਾਚੀ ਨਦਰਿ ਏਕ ਲਿਵ ਤਰੈ ॥੧॥ ਰਹਾਉ ॥
ਪੂੰਜੀ ਨਾਮੁ ਨਿਰੰਜਨ ਸਾਰੁ ॥ ਨਿਰਮਲੁ ਸਾਚਿ ਰਤਾ ਪੈਕਾਰੁ ॥
ਸਿਫਤਿ ਸਹਜ ਘਰਿ ਗੁਰੁ ਕਰਤਾਰੁ ॥੨॥
ਆਸਾ ਮਨਸਾ ਸਬਦਿ ਜਲਾਏ ॥ ਰਾਮ ਨਰਾਇਨੁ ਕਹੈ ਕਹਾਏ ॥
ਗੁਰ ਤੇ ਵਾਟ ਮਹਲੁ ਘਰੁ ਪਾਏ ॥੩॥
ਕੰਚਨ ਕਾਇਆ ਜੋਤਿ ਅਨੂਪੁ ॥ ਤ੍ਰਿਭਵਣ ਦੇਵਾ ਸਗਲ ਸਰੂਪੁ ॥
ਮੈ ਸੋ ਧਨੁ ਪਲੈ ਸਾਚੁ ਅਖੂਟੁ ॥੪॥

ਪੰਚ ਤੀਨਿ ਨਵ ਚਾਰਿ ਸਮਾਵੈ ॥ ਧਰਣਿ ਗਗਨੁ ਕਲ ਧਾਰਿ ਰਹਾਵੈ ॥
ਬਾਹਰਿ ਜਾਤਉ ਉਲਟਿ ਪਰਾਵੈ ॥੫॥
ਮੂਰਖੁ ਹੋਇ ਨ ਆਖੀ ਸੂਝੈ ॥ ਜਿਹਵਾ ਰਸੁ ਨਹੀ ਕਹਿਆ ਬੂਝੈ ॥
ਬਿਖੁ ਕਾ ਮਾਤਾ ਜਗ ਸਿਉ ਲੂਝੈ ॥੬॥
ਊਤਮ ਸੰਗਤਿ ਊਤਮੁ ਹੋਵੈ ॥ ਗੁਣ ਕਉ ਧਾਵੈ ਅਵਗਣ ਧੋਵੈ ॥
ਬਿਨੁ ਗੁਰ ਸੇਵੇ ਸਹਜੁ ਨ ਹੋਵੈ ॥੭॥
ਹੀਰਾ ਨਾਮੁ ਜਵੇਹਰ ਲਾਲੁ ॥ ਮਨੁ ਮੋਤੀ ਹੈ ਤਿਸ ਕਾ ਮਾਲੁ ॥
ਨਾਨਕ ਪਰਖੈ ਨਦਰਿ ਨਿਹਾਲੁ ॥੮॥੫॥

ਆਸਾ ਮਹਲਾ ੧ ॥
ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ ॥ ਗੁਰਮੁਖਿ ਮਹਲੀ ਮਹਲੁ ਪਛਾਨੁ ॥
ਗੁਰਮੁਖਿ ਸੁਰਤਿ ਸਬਦੁ ਨੀਸਾਨੁ ॥੧॥
ਐਸੇ ਪ੍ਰੇਮ ਭਗਤਿ ਵੀਚਾਰੀ ॥
ਗੁਰਮੁਖਿ ਸਾਚਾ ਨਾਮੁ ਮੁਰਾਰੀ ॥੧॥ ਰਹਾਉ ॥
ਅਹਿਨਿਸਿ ਨਿਰਮਲੁ ਥਾਨਿ ਸੁਥਾਨੁ ॥ ਤੀਨ ਭਵਨ ਨਿਹਕੇਵਲ ਗਿਆਨੁ ॥
ਸਾਚੇ ਗੁਰ ਤੇ ਹੁਕਮੁ ਪਛਾਨੁ ॥੨॥
ਸਾਚਾ ਹਰਖੁ ਨਾਹੀ ਤਿਸੁ ਸੋਗੁ ॥ ਅੰਮ੍ਰਿਤੁ ਗਿਆਨੁ ਮਹਾ ਰਸੁ ਭੋਗੁ ॥
ਪੰਚ ਸਮਾਈ ਸੁਖੀ ਸਭੁ ਲੋਗੁ ॥੩॥
ਸਗਲੀ ਜੋਤਿ ਤੇਰਾ ਸਭੁ ਕੋਈ ॥ ਆਪੇ ਜੋੜਿ ਵਿਛੋੜੇ ਸੋਈ ॥
ਆਪੇ ਕਰਤਾ ਕਰੇ ਸੁ ਹੋਈ ॥੪॥

**ਰਾਗੁ ਆਸਾ ਮਹਲਾ ੧**

(ਜੋ) ਆਪਣੇ ਆਪ ਨੂੰ ਵਿਚਾਰਦਾ ਹੈ, ਉਹੀ (ਪ੍ਰਭੂ ਰੂਪ) ਹੀਰੇ ਨੂੰ ਪਰਖ ਸਕਦਾ ਹੈ। ਪੂਰਾ ਗੁਰੂ (ਸੇਵਕ ਨੂੰ) ਇਕ ਕ੍ਰਿਪਾ-ਦ੍ਰਿਸ਼ਟੀ ਨਾਲ ਹੀ ਤਾਰ ਦਿੰਦਾ ਹੈ। (ਜੋ ਸਾਧਕ) ਮਨ ਤੋਂ ਗੁਰੂ ਨੂੰ ਮੰਨ ਲੈਂਦਾ ਹੈ, (ਉਸ ਦੇ) ਮਨ ਨੂੰ ਧੀਰਜ (ਪ੍ਰਾਪਤ ਹੋ ਜਾਂਦਾ ਹੈ)।੧। (ਗੁਰੂ ਰੂਪ) ਅਜਿਹਾ ਸ਼ਾਹ ਸਰਾਫ਼ੀ ਕਰਦਾ ਹੈ (ਕਿ ਉਸ ਦੀ) ਸੱਚੀ ਨਜ਼ਰ ਨਾਲ ਇਕ (ਪ੍ਰਭੂ) ਵਿਚ ਲਿਵ ਲਗਾ ਕੇ (ਜਿਗਿਆਸੂ ਭਵ-ਸਾਗਰ ਵਿਚੋਂ) ਤਰ ਜਾਂਦਾ ਹੈ।੧।ਰਹਾਉ। (ਜੋ ਸਾਧਕ) ਪ੍ਰਭੂ ਦੇ ਸ੍ਰੇਸ਼ਠ ਨਾਮ ਨੂੰ (ਜੀਵਨ-) ਪੂੰਜੀ ਬਣਾਉਂਦਾ ਹੈ, (ਉਹ) ਸਤਿਸਰੂਪ (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗਿਆ ਹੋਇਆ ਪਵਿਤਰ ਨਿਆਰੀਆ (*ਪੈਕਾਰੁ*—ਰੇਤ ਜਾਂ ਮਿੱਟੀ ਤੋਂ ਸੋਨਾ ਵਖ ਕਰਨ ਵਾਲਾ) ਬਣ ਜਾਂਦਾ ਹੈ। (ਪ੍ਰਭੂ ਦਾ) ਜਸ-ਗਾਨ ਕਰਕੇ ਗੁਰੂ ਕਰਤਾਰ ਦੇ ਸਹਿਜ-ਘਰ ਵਿਚ (ਵਸ ਜਾਂਦਾ ਹੈ)।੨। (ਜੋ ਸਾਧਕ) ਆਸਾ ਅਤੇ ਮਨਸਾ ਨੂੰ (ਗੁਰੂ ਦੇ) ਸ਼ਬਦ ਦੁਆਰਾ ਸਾੜ ਦਿੰਦਾ ਹੈ, (ਉਹ) ਪ੍ਰਭੂ ਦਾ ਨਾਮ (ਆਪ) ਜਪਦਾ ਹੈ (ਅਤੇ ਹੋਰਾਂ ਤੋਂ) ਜਪਵਾਉਂਦਾ ਹੈ। (ਉਹ) ਗੁਰੂ ਤੋਂ ਪ੍ਰਭੂ ਦੇ ਮਹਲ ਜਾਂ ਘਰ ਦਾ ਰਸਤਾ ਪ੍ਰਾਪਤ ਕਰ ਲੈਂਦਾ ਹੈ।੩। (ਉਸ ਸਾਧਕ ਦਾ) ਸ਼ਰੀਰ ਸੋਨੇ ਵਰਗਾ ਹੋ ਜਾਂਦਾ ਹੈ। (ਉਸ ਦੇ ਅੰਦਰ) ਅਨੂਪਮ ਜੋਤਿ (ਜਗਣ ਲਗਦੀ ਹੈ)। (ਉਸ ਵਿਚ) ਤਿੰਨ ਭਵਨਾਂ (ਅਰਥਾਤ ਲੋਕਾਂ) ਦਾ ਪ੍ਰਕਾਸ਼ (ਦੇਵਾ) ਹੁੰਦਾ ਹੈ। ਸਾਰਾ (ਸੰਸਾਰ ਉਸ ਲਈ ਹਰਿ ਦਾ) ਸਰੂਪ ਹੈ। ਮੇਰੇ ਪਲੈ ਉਹ (ਨਾਮ ਰੂਪ) ਧਨ ਹੈ, (ਜੋ ਸਦਾ) ਸੱਚਾ ਅਤੇ ਅਖੁਟ ਹੈ।੪।

(ਉਹ ਪ੍ਰਭੂ) ਪੰਜ (ਤਤ੍ਵਾਂ ਵਿਚ) , ਤਿੰਨ (ਗੁਣਾਂ ਵਿਚ), ਨੌਂ (ਖੰਡਾਂ ਵਿਚ) ਅਤੇ ਚਾਰ (ਕੂੰਟਾਂ ਵਿਚ) ਸਮਾਇਆ ਹੋਇਆ ਹੈ। ਧਰਤੀ ਅਤੇ ਆਕਾਸ਼ ਨੂੰ (ਆਪਣੀ) ਸ਼ਕਤੀ ਨਾਲ ਟਿਕਾਈ ਰਖਦਾ ਹੈ। (ਉਹ) ਬਾਹਰ ਵਲ ਜਾਣ ਵਾਲੇ (ਮਨ ਨੂੰ) ਉਲਟਾ ਕੇ ਪਰਤਾਉਂਦਾ ਹੈ।੫। (ਜਿਸ ਨੂੰ) ਅੱਖਾਂ ਨਾਲ (ਪ੍ਰਭੂ) ਨਹੀਂ ਸੁਝਦਾ (ਉਹ) ਮੂਰਖ ਹੈ। (ਉਸ ਦੀ) ਜੀਭ ਵਿਚ ਰਸ ਨਹੀਂ ਹੁੰਦਾ ਅਤੇ (ਗੁਰੂ ਦੇ) ਕਹੇ ਨੂੰ ਨਹੀਂ ਸਮਝਦਾ। ਮਾਇਆ ਵਿਚ ਮਸਤਿਆ ਜਗਤ ਨਾਲ ਉਲਝਦਾ ਰਹਿੰਦਾ ਹੈ।੬। ਚੰਗੀ ਸੰਗਤ ਨਾਲ (ਮਨੁੱਖ) ਚੰਗਾ ਹੋ ਜਾਂਦਾ ਹੈ। (ਉਹ) ਗੁਣ (ਪ੍ਰਾਪਤੀ) ਲਈ ਦੌੜਦਾ ਹੈ ਅਤੇ ਔਗੁਣਾਂ (ਦੀ ਮੈਲ) ਨੂੰ ਧੋਂਦਾ ਹੈ। ਗੁਰੂ ਦੀ ਸੇਵਾ ਤੋਂ ਬਿਨਾ ਸਹਿਜ ਅਵਸਥਾ ਪ੍ਰਾਪਤ ਨਹੀਂ ਹੁੰਦੀ।੭। (ਪ੍ਰਭੂ ਦਾ) ਨਾਮ ਹੀਰਾ, ਜਵਾਹਰ ਅਤੇ ਲਾਲ (ਦੇ ਸਮਾਨ) ਹੈ। ਮਨ ਮੋਤੀ ਵਰਗਾ ਹੈ। (ਜੋ) ਉਸ (ਸ੍ਰੇਸ਼ਠ ਪੁਰਸ਼ ਦਾ) ਧਨ ਹੈ। ਹੇ ਨਾਨਕ! (ਪ੍ਰਭੂ ਜਿਸ ਉਤੇ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, (ਉਸ ਨੂੰ) ਪਰਖ ਕੇ ਨਿਹਾਲ ਕਰ ਦਿੰਦਾ ਹੈ।੮।੫।

**ਆਸਾ ਮਹਲਾ ੧**

(ਹੇ ਜਿਗਿਆਸੂ!) ਗੁਰੂ ਦੁਆਰਾ ਗਿਆਨ ਅਤੇ ਧਿਆਨ (ਪ੍ਰਾਪਤ ਕਰਕੇ ਆਪਣੇ) ਮਨ ਵਿਚ (ਇਸ ਨੂੰ) ਮਾਣ। ਗੁਰੂ ਦੁਆਰਾ ਈਸ਼ਵਰੀ ਦਰਗਾਹ ਦੇ ਸੁਆਮੀ ਨੂੰ ਪਛਾਣ। ਗੁਰੂ ਦੁਆਰਾ ਸ਼ਬਦ ਵਿਚ ਸੁਰਤਿ ਨੂੰ ਟਿਕਾ—(ਇਹੀ ਤੇਰੇ ਜੀਵਨ ਦਾ) ਨੀਸਾਣ (ਅਰਥਾਤ ਰਾਹਦਾਰੀ) ਹੈ।੧। ਇਸ ਤਰ੍ਹਾਂ ਪ੍ਰੇਮ-ਭਗਤੀ ਵਿਚਾਰੀ ਜਾਂਦੀ ਹੈ। ਗੁਰੂ ਦੁਆਰਾ ਪ੍ਰਭੂ (*ਮੁਰਾਰੀ*) ਦਾ ਸੱਚਾ ਨਾਮ (ਪ੍ਰਾਪਤ ਹੁੰਦਾ ਹੈ)।੧।ਰਹਾਉ। (ਜੋ ਸਾਧਕ) ਦਿਨ ਰਾਤ (ਆਪਣੇ ਹਿਰਦੇ ਰੂਪ) ਸਥਾਨ ਨੂੰ (ਪਰਮਾਤਮਾ ਦਾ) ਪਵਿਤਰ ਸਥਾਨ ਬਣਾਈ ਰਖਦਾ ਹੈ, (ਉਸ ਨੂੰ) ਤਿੰਨ ਭਵਨਾਂ (ਲੋਕਾਂ) ਤੋਂ ਪਵਿਤਰ ਗਿਆਨ ਮਿਲਦਾ ਹੈ। ਸੱਚੇ ਗੁਰੂ ਦੁਆਰਾ (ਉਸ ਨੂੰ) ਹੁਕਮ ਦੀ ਪਛਾਣ (ਹੁੰਦੀ ਹੈ)।੨। (ਉਸ ਦੇ ਹਿਰਦੇ ਵਿਚ) ਸੱਚਾ ਸੁਖ ਹੁੰਦਾ ਹੈ, (ਉਸ ਨੂੰ) ਕੋਈ ਸੋਗ ਨਹੀਂ ਪੋਹੰਦਾ। ਗਿਆਨ ਰੂਪ ਅੰਮ੍ਰਿਤ (ਪੀਣ ਲਈ) ਅਤੇ ਮਹਾ ਰਸ ਭੋਜਨ ਕਰਨ ਲਈ (ਮਿਲਦਾ ਹੈ)। ਪੰਜ ਵਿਕਾਰਾਂ ਦੀ ਸਮਾਈ ਨਾਲ (ਅਰਥਾਤ ਖ਼ਾਤਮੇ ਨਾਲ) ਸਾਰੇ ਲੋਕ ਸੁਖੀ ਹੋ ਜਾਂਦੇ ਹਨ।੩। ਸਾਰੀ (ਸ੍ਰਿਸ਼ਟੀ ਵਿਚ ਤੇਰੀ) ਜੋਤਿ ਹੈ ਅਤੇ ਸਭ ਕੋਈ (ਜੀਵ) ਤੇਰਾ ਹੀ ਹੈ। (ਉਹ) ਆਪ ਹੀ ਜੋੜ ਕੇ ਫਿਰ ਵਿਛੋੜਨ ਵਾਲਾ ਹੈ। (ਉਹ) ਆਪ ਕਰਤਾ ਹੈ, (ਜੋ ਉਹ) ਕਰਦਾ ਹੈ, ਉਹੀ ਹੁੰਦਾ ਹੈ।੪।

ਢਾਹਿ ਉਸਾਰੇ ਹੁਕਮਿ ਸਮਾਵੈ ॥ ਹੁਕਮੋ ਵਰਤੈ ਜੋ ਤਿਸੁ ਭਾਵੈ ॥
ਗੁਰ ਬਿਨੁ ਪੂਰਾ ਕੋਇ ਨ ਪਾਵੈ ॥੫॥
ਬਾਲਕ ਬਿਰਧਿ ਨ ਸੁਰਤਿ ਪਰਾਨਿ ॥ ਭਰਿ ਜੋਬਨਿ ਬੂਡੈ ਅਭਿਮਾਨਿ ॥
ਬਿਨੁ ਨਾਵੈ ਕਿਆ ਲਹਸਿ ਨਿਦਾਨਿ ॥੬॥
ਜਿਸ ਕਾ ਅਨੁ ਧਨੁ ਸਹਜਿ ਨ ਜਾਨਾ ॥ ਭਰਮਿ ਭੁਲਾਨਾ ਫਿਰਿ ਪਛੁਤਾਨਾ ॥
ਗਲਿ ਫਾਹੀ ਬਉਰਾ ਬਉਰਾਨਾ ॥੭॥
ਬੂਡਤ ਜਗੁ ਦੇਖਿਆ ਤਉ ਡਰਿ ਭਾਗੇ ॥ ਸਤਿਗੁਰਿ ਰਾਖੇ ਸੇ ਵਡਭਾਗੇ ॥
ਨਾਨਕ ਗੁਰ ਕੀ ਚਰਣੀ ਲਾਗੇ ॥੮॥੬॥

ਆਸਾ ਮਹਲਾ ੧ ॥
ਗਾਵਹਿ ਗੀਤੇ ਚੀਤਿ ਅਨੀਤੇ ॥ ਰਾਗ ਸੁਣਾਇ ਕਹਾਵਹਿ ਬੀਤੇ ॥
ਬਿਨੁ ਨਾਵੈ ਮਨਿ ਝੂਠੁ ਅਨੀਤੇ ॥੧॥
ਕਹਾ ਚਲਹੁ ਮਨ ਰਹਹੁ ਘਰੇ ॥
ਗੁਰਮੁਖਿ ਰਾਮ ਨਾਮਿ ਤ੍ਰਿਪਤਾਸੇ ਖੋਜਤ ਪਾਵਹੁ ਸਹਜਿ ਹਰੇ ॥੧॥ ਰਹਾਉ ॥
ਕਾਮੁ ਕ੍ਰੋਧੁ ਮਨਿ ਮੋਹੁ ਸਰੀਰਾ ॥ ਲਬੁ ਲੋਭੁ ਅਹੰਕਾਰੁ ਸੁ ਪੀਰਾ ॥
ਰਾਮ ਨਾਮ ਬਿਨੁ ਕਿਉ ਮਨੁ ਧੀਰਾ ॥੨॥
ਅੰਤਰਿ ਨਾਵਣੁ ਸਾਚੁ ਪਛਾਣੈ ॥ ਅੰਤਰ ਕੀ ਗਤਿ ਗੁਰਮੁਖਿ ਜਾਣੈ ॥
ਸਾਚ ਸਬਦ ਬਿਨੁ ਮਹਲੁ ਨ ਪਛਾਣੈ ॥੩॥
ਨਿਰੰਕਾਰ ਮਹਿ ਆਕਾਰੁ ਸਮਾਵੈ ॥ ਅਕਲ ਕਲਾ ਸਚੁ ਸਾਚਿ ਟਿਕਾਵੈ ॥
ਸੋ ਨਰੁ ਗਰਭ ਜੋਨਿ ਨਹੀ ਆਵੈ ॥੪॥

ਜਹਾਂ ਨਾਮੁ ਮਿਲੈ ਤਹ ਜਾਉ ॥ ਗੁਰ ਪਰਸਾਦੀ ਕਰਮ ਕਮਾਉ ॥
ਨਾਮੇ ਰਾਤਾ ਹਰਿ ਗੁਣ ਗਾਉ ॥੫॥
ਗੁਰ ਸੇਵਾ ਤੇ ਆਪੁ ਪਛਾਤਾ ॥ ਅੰਮ੍ਰਿਤ ਨਾਮੁ ਵਸਿਆ ਸੁਖਦਾਤਾ ॥
ਅਨਦਿਨੁ ਬਾਣੀ ਨਾਮੇ ਰਾਤਾ ॥੬॥
ਮੇਰਾ ਪ੍ਰਭੁ ਲਾਏ ਤਾ ਕੋ ਲਾਗੈ ॥ ਹਉਮੈ ਮਾਰੇ ਸਬਦੇ ਜਾਗੈ ॥
ਐਥੈ ਓਥੈ ਸਦਾ ਸੁਖੁ ਆਗੈ ॥੭॥
ਮਨੁ ਚੰਚਲੁ ਬਿਧਿ ਨਾਹੀ ਜਾਣੈ ॥ ਮਨਮੁਖਿ ਮੈਲਾ ਸਬਦੁ ਨ ਪਛਾਣੈ ॥
ਗੁਰਮੁਖਿ ਨਿਰਮਲੁ ਨਾਮੁ ਵਖਾਣੈ ॥੮॥
ਹਰਿ ਜੀਉ ਆਗੈ ਕਰੀ ਅਰਦਾਸਿ ॥ ਸਾਧੂ ਜਨ ਸੰਗਤਿ ਹੋਇ ਨਿਵਾਸੁ ॥
ਕਿਲਵਿਖ ਦੁਖ ਕਾਟੇ ਹਰਿ ਨਾਮੁ ਪ੍ਰਗਾਸੁ ॥੯॥
ਕਰਿ ਬੀਚਾਰੁ ਆਚਾਰੁ ਪਰਾਤਾ ॥ ਸਤਿਗੁਰ ਬਚਨੀ ਏਕੋ ਜਾਤਾ ॥
ਨਾਨਕ ਰਾਮ ਨਾਮਿ ਮਨੁ ਰਾਤਾ ॥੧੦॥੭॥

(ਪ੍ਰਭੂ ਸੰਸਾਰ ਨੂੰ) ਢਾਹ ਕੇ ਫਿਰ ਉਸਾਰ ਦਿੰਦਾ ਹੈ (ਅਤੇ ਆਪਣੇ) ਹੁਕਮ ਵਿਚ ਸਮਾ ਲੈਂਦਾ ਹੈ। ਜੋ ਉਸ ਨੂੰ ਚੰਗਾ ਲਗਦਾ ਹੈ, (ਉਸੇ ਅਨੁਸਾਰ) ਹੁਕਮ ਵਰਤਦਾ ਹੈ। ਗੁਰੂ ਤੋਂ ਬਿਨਾ ਪੂਰਣ (ਬ੍ਰਹਮ) ਨੂੰ ਕੋਈ ਵੀ ਪ੍ਰਾਪਤ ਨਹੀਂ ਕਰ ਸਕਦਾ।੫। ਬਾਲ ਅਵਸਥਾ ਅਤੇ ਬਿਰਧ ਅਵਸਥਾ ਵਿਚ ਪ੍ਰਾਣੀ ਨੂੰ ਕੋਈ ਸੁਰਤਿ ਨਹੀਂ ਹੁੰਦੀ। ਪੂਰੀ ਜਵਾਨੀ ਵੇਲੇ ਹੰਕਾਰ ਵਿਚ ਡੁਬਿਆ ਹੁੰਦਾ ਹੈ। ਨਾਮ ਤੋਂ ਬਿਨਾ ਅੰਤ ਵੇਲੇ (*ਨਿਦਾਨਿ*) ਕੀ (ਲਾਭ) ਪ੍ਰਾਪਤ ਕਰੇਗਾ।੬। ਜਿਸ (ਪ੍ਰਭੂ) ਦਾ ਅਨ ਅਤੇ ਧਨ (ਦਿੱਤਾ ਹੋਇਆ ਹੈ), (ਉਸ ਨੂੰ ਮਨੁੱਖ ਨੇ) ਸਹਿਜ ਢੰਗ ਨਾਲ ਜਾਣਨ (ਦਾ ਉਦਮ) ਨਹੀਂ ਕੀਤਾ। (ਮਾਇਆਵੀ) ਭਰਮਾਂ ਵਿਚ ਭੁਲਿਆ ਹੋਇਆ, ਫਿਰ ਪਛਤਾਉਂਦਾ ਹੈ। ਗਲ ਵਿਚ (ਜਮਕਾਲ ਦੀ) ਫਾਹੀ (ਪਈ ਹੋਈ ਹੈ ਅਤੇ) ਝਲਾ ਹੋਇਆ ਫਿਰਦਾ ਹੈ।੭। ਨਾਨਕ (ਦਾ ਕਥਨ ਹੈ ਕਿ ਧਰਮੀ ਲੋਕਾਂ ਨੇ ਜਦੋਂ) ਜਗਤ ਨੂੰ ਡੁਬਦੇ ਹੋਏ ਵੇਖਿਆ, ਤਾਂ ਡਰ ਦੇ ਮਾਰੇ ਭਜ ਕੇ ਗੁਰੂ ਦੀ ਸ਼ਰਣ ਵਿਚ ਜਾ ਪਏ। (ਜਿਨ੍ਹਾਂ ਨੂੰ) ਸਤਿਗੁਰੂ ਨੇ ਬਚਾ ਲਿਆ, ਉਹ ਵਡਿਆਂ ਭਾਗਾਂ ਵਾਲੇ ਹਨ।੮।੬।

**ਆਸਾ ਮਹਲਾ ੧**

(ਜੋ ਲੋਕ ਵਿਖਾਵੇ ਲਈ ਭਗਤੀ ਦੇ) ਗੀਤ ਗਾਉਂਦੇ ਹਨ, (ਪਰ ਉਨ੍ਹਾਂ ਦੇ) ਚਿਤ ਵਿਚ ਮਾੜੇ ਵਿਚਾਰ ਹੁੰਦੇ ਹਨ। ਰਾਗ ਸੁਣਾ ਕੇ (ਉਹ ਆਪਣੇ ਆਪ ਨੂੰ) ਵੀਤਰਾਗੀ ਅਖਵਾਉਂਦੇ ਹਨ। (ਪਰ) ਨਾਮ ਤੋਂ ਬਿਨਾ (ਉਨ੍ਹਾਂ ਦੇ) ਮਨ ਵਿਚ ਝੂਠ ਅਤੇ ਅਨਾਚਾਰ ਹੁੰਦਾ ਹੈ।੧। ਹੇ ਮਨ! ਕਿਥੇ ਚਲਿਆ ਹੈਂ, (ਆਪਣੇ) ਘਰ ਵਿਚ ਹੀ ਟਿਕਿਆ ਰਹਿ। ਗੁਰਮੁਖ (ਸਾਧਕ) ਰਾਮ-ਨਾਮ ਨਾਲ ਤ੍ਰਿਪਤ ਹੁੰਦਾ ਹੈ। (ਇਸ ਤਰ੍ਹਾਂ) ਖੋਜਦਿਆਂ (ਉਹ) ਸਹਿਜ ਸੁਭਾ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ।੧।ਰਹਾਉ। (ਜਿਸ ਮਨੁੱਖ ਦੇ) ਮਨ ਅਤੇ ਸ਼ਰੀਰ ਵਿਚ ਕਾਮ, ਕ੍ਰੋਧ, ਮੋਹ, ਲਬ, ਲੋਭ ਅਤੇ ਹੰਕਾਰ ਦਾ ਕਲੇਸ਼ ਹੈ, (ਉਸ ਦਾ) ਮਨ ਰਾਮ-ਨਾਮ ਤੋਂ ਬਿਨਾ ਕਿਵੇਂ ਧੀਰਜ ਧਾਰਣ ਕਰ ਸਕਦਾ ਹੈ।੨। (ਜੋ ਸਾਧਕ) ਹਿਰਦੇ ਵਿਚ (ਆਤਮਿਕ) ਇਸ਼ਨਾਨ ਕਰਦਾ ਹੈ (ਭਾਵ-ਵਿਕਾਰਾਂ ਤੋਂ ਮੁਕਤ ਹੁੰਦਾ ਹੈ, ਉਹੀ) ਸੱਚ ਨੂੰ ਪਛਾਣ ਸਕਦਾ ਹੈ। (ਉਹ) ਅੰਦਰ ਦੀ ਸਥਿਤੀ ਗੁਰੂ ਦੁਆਰਾ ਜਾਣ ਲੈਂਦਾ ਹੈ। ਸੱਚੇ ਸ਼ਬਦ ਤੋਂ ਬਿਨਾ (ਉਹ) ਪ੍ਰਭੂ ਦਾ ਠਿਕਾਣਾ ਪਛਾਣ ਨਹੀਂ ਸਕਦਾ।੩। (ਜੋ ਵਿਅਕਤੀ) ਨਿਰਾਕਾਰ ਪ੍ਰਭੂ ਵਿਚ (ਸ੍ਰਿਸ਼ਟੀ ਦਾ) ਆਕਾਰ ਸਮਾਇਆ ਹੋਇਆ (ਅਨੁਭਵ ਕਰਦਾ ਹੈ) ਅਤੇ ਕਲਾ ਰਹਿਤ (*ਅਕਲ*) ਕਲਾ ਵਾਲੇ ਸਤਿਸਰੂਪੀ ਪ੍ਰਭੂ ਨੂੰ (ਆਪਣੇ ਅੰਦਰ) ਟਿਕਾਉਂਦਾ ਹੈ, ਉਹ ਮਨੁੱਖ ਫਿਰ ਗਰਭ ਜੂਨ ਵਿਚ ਨਹੀਂ ਆਉਂਦਾ (ਭਾਵ-ਮੁਕਤ ਅਵਸਥਾ ਪ੍ਰਾਪਤ ਕਰ ਲੈਂਦਾ ਹੈ)।੪।

(ਹੇ ਜਿਗਿਆਸੂ!) ਜਿਥੇ (ਪਰਮਾਤਮਾ ਦਾ) ਨਾਮ ਮਿਲਦਾ ਹੈ, ਉਥੇ ਜਾਓ। ਗੁਰੂ ਦੀ ਕ੍ਰਿਪਾ ਨਾਲ (ਚੰਗੇ) ਕਰਮ ਕਰੋ। ਨਾਮ (ਦੇ ਰੰਗ) ਵਿਚ ਰਤੇ ਹੋਇਆਂ ਹਰਿ ਦੇ ਗੁਣਾਂ ਦਾ ਗਾਇਨ ਕਰੋ।੫। (ਜਿਸ ਨੇ) ਗੁਰੂ ਦੀ ਸੇਵਾ ਦੁਆਰਾ ਆਪਣੇ ਆਪ ਨੂੰ ਪਛਾਣਿਆ ਹੈ, (ਉਸ ਦੇ ਹਿਰਦੇ ਵਿਚ) ਸੁਖਦਾਇਕ ਨਾਮ ਵਸ ਗਿਆ ਹੈ। (ਉਹ) ਹਰ ਰੋਜ਼ ਨਾਮ ਅਤੇ ਬਾਣੀ ਵਿਚ ਰੰਗਿਆ ਰਹਿੰਦਾ ਹੈ।੬। (ਜੇ) ਮੇਰਾ ਪ੍ਰਭੂ (ਕਿਸੇ ਨੂੰ ਨਾਮ ਵਿਚ) ਲਗਾਏ, ਤਾਂ ਹੀ ਕੋਈ ਲਗਦਾ ਹੈ। (ਉਹ) ਹਉਮੈ ਨੂੰ ਮਾਰ ਕੇ, ਸ਼ਬਦ ਦੁਆਰਾ (ਮਾਇਆਵੀ ਪ੍ਰਪੰਚ ਤੋਂ) ਸਚੇਤ ਹੋ ਜਾਂਦਾ ਹੈ। (ਫਿਰ) ਲੋਕ ਪਰਲੋਕ ਵਿਚ ਸਦਾ (ਉਸ ਦੇ) ਸਾਹਮਣੇ ਸੁਖ ਉਪਸਥਿਤ ਰਹਿੰਦਾ ਹੈ।੭। (ਮਨੁੱਖ ਦਾ) ਮਨ ਚੰਚਲ ਹੁੰਦਾ ਹੈ, (ਉਹ ਨਾਮ ਜਪਣ ਦੀ) ਵਿਧੀ ਨੂੰ ਨਹੀਂ ਜਾਣਦਾ। ਮੈਲੇ (ਮਨ ਵਾਲਾ) ਮਨਮੁਖ ਸ਼ਬਦ (ਦੇ ਭੇਦ) ਨੂੰ ਨਹੀਂ ਪਛਾਣਦਾ। ਗੁਰਮੁਖ (ਸਾਧਕ) ਨਿਰਮਲ ਨਾਮ ਦਾ ਬਖਾਨ ਕਰਦਾ ਹੈ।੮। (ਮੈਂ) ਹਰਿਜੀ ਅਗੇ ਬੇਨਤੀ ਕਰਦਾ ਹਾਂ (ਕਿ ਮੇਰਾ) ਸਾਧੂ-ਜਨਾਂ ਦੀ ਸੰਗਤ ਵਿਚ ਨਿਵਾਸ ਹੋਵੇ। (ਜਿਸ ਕਰਕੇ ਮੇਰੇ ਮਨ ਵਿਚ) ਹਰਿ-ਨਾਮ ਦਾ ਪ੍ਰਕਾਸ਼ ਹੋਵੇ (ਅਤੇ ਮੇਰੇ) ਪਾਪਾਂ ਤੇ ਦੁਖਾਂ ਨੂੰ ਕਟ ਦੇਵੇ।੯। ਸਤਿਗੁਰੂ ਦੇ ਬੋਲਾਂ ਨਾਲ (ਜਿਸ ਨੇ) ਇਕ (ਪ੍ਰਭੂ) ਨੂੰ ਜਾਣ ਲਿਆ ਹੈ, (ਉਸ ਨੇ) ਵਿਚਾਰ ਕਰਕੇ (ਉਤਮ) ਆਚਾਰ ਨੂੰ ਪਛਾਣ ਲਿਆ ਹੈ। ਨਾਨਕ ਦਾ ਮਨ ਰਾਮ-ਨਾਮ ਵਿਚ ਰੰਗਿਆ ਗਿਆ ਹੈ।੧੦।੭।

ਆਸਾ ਮਹਲਾ ੧ ॥
ਮਨੁ ਮੈਗਲੁ ਸਾਕਤੁ ਦੇਵਾਨਾ ॥ ਬਨ ਖੰਡਿ ਮਾਇਆ ਮੋਹਿ ਹੈਰਾਨਾ ॥
ਇਤ ਉਤ ਜਾਹਿ ਕਾਲ ਕੇ ਚਾਪੇ ॥ ਗੁਰਮੁਖਿ ਖੋਜਿ ਲਹੈ ਘਰੁ ਆਪੇ ॥੧॥
ਬਿਨੁ ਗੁਰ ਸਬਦੈ ਮਨੁ ਨਹੀ ਠਉਰਾ ॥
ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ ॥੧॥ ਰਹਾਉ॥
ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ ॥ ਬਿਨੁ ਸਮਝੇ ਜਮ ਕਾ ਦੁਖੁ ਸਹਸੀ ॥
ਆਪੇ ਬਖਸੇ ਸਤਿਗੁਰੁ ਮੇਲੈ ॥ ਕਾਲੁ ਕੰਟਕੁ ਮਾਰੇ ਸਚੁ ਪੇਲੈ ॥੨॥
ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥ ਇਹੁ ਮਨੁ ਪੰਚ ਤਤੁ ਤੇ ਜਨਮਾ ॥
ਸਾਕਤੁ ਲੋਭੀ ਇਹੁ ਮਨੁ ਮੂੜਾ ॥ ਗੁਰਮੁਖਿ ਨਾਮੁ ਜਪੈ ਮਨੁ ਰੂੜਾ ॥੩॥
ਗੁਰਮੁਖਿ ਮਨੁ ਅਸਥਾਨੇ ਸੋਈ ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥
ਇਹੁ ਮਨੁ ਜੋਗੀ ਭੋਗੀ ਤਪੁ ਤਾਪੈ ॥ ਗੁਰਮੁਖਿ ਚੀਨੈ੍ ਹਰਿ ਪ੍ਰਭੁ ਆਪੈ ॥੪॥

ਮਨੁ ਬੈਰਾਗੀ ਹਉਮੈ ਤਿਆਗੀ ॥ ਘਟਿ ਘਟਿ ਮਨਸਾ ਦੁਬਿਧਾ ਲਾਗੀ ॥
ਰਾਮ ਰਸਾਇਣੁ ਗੁਰਮੁਖਿ ਚਾਖੈ ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ ॥੫॥
ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ॥ ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ॥
ਮਾਰੇ ਪੰਚ ਅਪੁਨੈ ਵਸਿ ਕੀਏ ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ ॥੬॥
ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥
ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥ ਆਤਮੁ ਚੀਨਿ੍ ਭਏ ਨਿਰੰਕਾਰੀ ॥੭॥
ਇਹੁ ਮਨੁ ਨਿਰਮਲੁ ਦਰਿ ਘਰਿ ਸੋਈ ॥ ਗੁਰਮੁਖਿ ਭਗਤਿ ਭਾਉ ਧੁਨਿ ਹੋਈ ॥
ਅਹਿਨਿਸਿ ਹਰਿ ਜਸੁ ਗੁਰ ਪਰਸਾਦਿ ॥ ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ ॥੮॥
ਰਾਮ ਰਸਾਇਣਿ ਇਹੁ ਮਨੁ ਮਾਤਾ ॥ ਸਰਬ ਰਸਾਇਣੁ ਗੁਰਮੁਖਿ ਜਾਤਾ ॥
ਭਗਤਿ ਹੇਤੁ ਗੁਰ ਚਰਣ ਨਿਵਾਸਾ ॥ ਨਾਨਕ ਹਰਿ ਜਨ ਕੇ ਦਾਸਨਿ ਦਾਸਾ ॥੯॥੮॥

ਆਸਾ ਮਹਲਾ ੧ ॥
ਤਨੁ ਬਿਨਸੈ ਧਨੁ ਕਾ ਕੋ ਕਹੀਐ ॥ ਬਿਨੁ ਗੁਰ ਰਾਮ ਨਾਮੁ ਕਤ ਲਹੀਐ ॥
ਰਾਮ ਨਾਮ ਧਨੁ ਸੰਗਿ ਸਖਾਈ ॥ ਅਹਿਨਿਸਿ ਨਿਰਮਲੁ ਹਰਿ ਲਿਵ ਲਾਈ ॥੧॥
ਰਾਮ ਨਾਮ ਬਿਨੁ ਕਵਨੁ ਹਮਾਰਾ ॥
ਸੁਖ ਦੁਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ ॥੧॥ ਰਹਾਉ ॥
ਕਨਿਕ ਕਾਮਨੀ ਹੇਤੁ ਗਵਾਰਾ ॥ ਦੁਬਿਧਾ ਲਾਗੇ ਨਾਮੁ ਵਿਸਾਰਾ ॥

**ਆਸਾ ਮਹਲਾ ੧**

ਪਤਿਤ (*ਸਾਕਤੁ*) ਮਨ ਪਾਗਲ ਹਾਥੀ (*ਮੈਗਲੁ*) ਵਰਗਾ ਹੈ। ਮਾਇਆ ਦੇ ਮੋਹ ਵਿਚ (ਫਸਿਆ ਹੋਇਆ) ਸੰਸਾਰ ਰੂਪ ਜੰਗਲ ਵਿਚ ਘਬਰਾਇਆ ਹੋਇਆ (ਫਿਰ ਰਿਹਾ ਹੈ)। ਕਾਲ ਦਾ ਦਬਾਇਆ ਹੋਇਆ ਇਧਰ ਉਧਰ ਜਾਂਦਾ ਹੈ। (ਪਰ) ਗੁਰਮੁਖ (ਸਾਧਕ) ਆਪਣੇ ਹਿਰਦੇ ਰੂਪ ਘਰ ਵਿਚ (ਪ੍ਰਭੂ ਨੂੰ) ਖੋਜ ਲੈਂਦਾ ਹੈ।੧। ਗੁਰੂ ਦੇ ਸ਼ਬਦ ਤੋਂ ਬਿਨਾ ਮਨ (ਆਪਣੇ) ਠਿਕਾਣੇ ਨਹੀਂ ਆਉਂਦਾ। (ਇਸ ਲਈ) ਅਤਿ ਨਿਰਮਲ ਰਾਮ-ਨਾਮ ਨੂੰ ਸਿਮਰੋ। ਹੋਰਨਾਂ (ਰਸਾਂ) ਨੂੰ ਤਿਆਗ ਦਿਓ (ਕਿਉਂਕਿ ਉਹ) ਹਉਮੈ (ਕਾਰਣ) ਕੌੜੇ ਹਨ।੧।ਰਹਾਉ। ਇਹ ਮਨ ਮੂਰਖ ਹੈ। ਦਸੋ, ਕਿਵੇਂ (ਭਟਕਣੋਂ) ਰਹਿ ਸਕੇਗਾ। (ਪ੍ਰਭੂ ਨੂੰ) ਸਮਝੇ ਬਿਨਾ ਜਮ ਦਾ ਦੁਖ ਸਹਾਰਦਾ ਰਹੇਗਾ। (ਪ੍ਰਭੂ) ਆਪ ਹੀ ਬਖ਼ਸ਼ ਕੇ (ਇਸ ਨੂੰ) ਸਤਿਗੁਰੂ ਨਾਲ ਮਿਲਾ ਦਿੰਦਾ ਹੈ। (ਫਲਸਰੂਪ ਇਹ) ਸਤਿਸਰੂਪ (ਪ੍ਰਭੂ) ਦੁਆਰਾ ਪ੍ਰੇਰਿਆ ਕਾਲ ਰੂਪ ਕੰਡੇ ਨੂੰ ਖ਼ਤਮ ਕਰ ਦਿੰਦਾ ਹੈ।੨। ਇਹ ਮਨ ਕਰਮ ਕਰਨ ਵਾਲਾ ਹੈ, ਇਹ ਮਨ ਧਰਮ ਨੂੰ ਪਾਲਣ ਵਾਲਾ ਹੈ। ਇਹ ਮਨ ਪੰਜ ਤੱਤ੍ਵਾਂ ਤੋਂ ਪੈਦਾ ਹੋਇਆ ਹੈ। ਇਹ ਮੂਰਖ ਮਨ ਪਾਪੀ ਅਤੇ ਲੋਭੀ ਹੈ। ਗੁਰੂ ਦੁਆਰਾ ਨਾਮ ਜਪਣ ਕਰਕੇ ਸੁੰਦਰ (*ਰੂੜਾ*) (ਬਣ ਜਾਂਦਾ ਹੈ)।੩। ਗੁਰਮੁਖ (ਸਾਧਕ) ਦਾ ਮਨ ਉਸ (ਪ੍ਰਭੂ ਨੂੰ ਆਪਣੇ ਅੰਦਰ) ਸਥਾਨ ਦਿੰਦਾ ਹੈ। ਗੁਰਮੁਖ ਨੂੰ ਤਿੰਨ ਲੋਕਾਂ ਦੀ ਸੋਝੀ ਹੋ ਜਾਂਦੀ ਹੈ। ਇਹ ਮਨ ਜੋਗ ਕਰਨ ਵਾਲਾ, (ਰਸਾਂ ਦਾ) ਭੋਗ ਕਰਨ ਵਾਲਾ ਅਤੇ ਤਪ ਸਾਧਣ ਵਾਲਾ ਹੈ। ਗੁਰਮੁਖ ਆਪ ਹੀ ਹਰਿ ਪ੍ਰਭੂ ਨੂੰ ਪਛਾਣ ਲੈਂਦਾ ਹੈ।੪।

ਹਉਮੈ ਨੂੰ ਤਿਆਗਣ ਨਾਲ (ਇਹ) ਮਨ ਵੈਰਾਗੀ (ਬਣ ਜਾਂਦਾ ਹੈ)। ਹਰ ਇਕ ਹਿਰਦੇ/ਸ਼ਰੀਰ ਵਿਚ ਇੱਛਾ ਅਤੇ ਦੁਬਿਧਾ ਲਗੀ ਹੋਈ ਹੈ। ਗੁਰਮੁਖ (ਸਾਧਕ) ਰਾਮ(-ਨਾਮ ਰੂਪ) ਰਸਾਇਣ ਚਖਦਾ ਹੈ। ਮਹਲ ਵਾਲਾ ਹਰਿ ਆਪਣੇ ਦਰ-ਘਰ ਵਿਚ (ਉਸ ਦੀ) ਪ੍ਰਤਿਸ਼ਠਾ ਬਣਾਈ ਰਖਦਾ ਹੈ।੫। ਇਹ ਮਨ (ਕਦੇ) ਰਾਜਾ, (ਕਦੇ) ਰਣ-ਜੋਧਾ (ਬਣ ਜਾਂਦਾ ਹੈ)। (ਕਦੇ) ਇਹ ਮਨ ਗੁਰੂ ਦੁਆਰਾ ਨਾਮ (ਵਿਚ ਲੀਨ ਹੋ ਕੇ) ਨਿਰਭੈ ਹੋ ਜਾਂਦਾ ਹੈ। ਪੰਜਾਂ (ਵਿਕਾਰਾਂ) ਨੂੰ ਮਾਰ ਕੇ ਆਪਣੇ ਵਸ ਵਿਚ ਕਰ ਲੈਂਦਾ ਹੈ। ਹਉਮੈ ਨੂੰ ਗ੍ਰਸ ਕੇ (ਸਭ ਨੂੰ) ਇਕ ਥਾਂ (ਇਕੱਠਾ) ਕਰ ਦਿੰਦਾ ਹੈ।੬। ਗੁਰਮੁਖ (ਸਾਧਕ) ਰਾਗ(-ਦ੍ਵੇਸ਼) ਅਤੇ ਹੋਰ ਸੁਆਦਾਂ ਨੂੰ ਤਿਆਗ ਦਿੰਦਾ ਹੈ। ਗੁਰਮੁਖ ਦਾ ਇਹ ਮਨ (ਸਭ ਕੁਝ ਤਿਆਗ ਕੇ) ਭਗਤੀ ਵਿਚ ਸਾਵਧਾਨ ਹੁੰਦਾ ਹੈ। (ਉਸ ਦਾ ਮਨ) ਅਨਹਦ ਸ਼ਬਦ ਸੁਣ ਕੇ ਪਤੀਜ ਜਾਂਦਾ ਹੈ ਅਤੇ ਸ਼ਬਦ ਦਾ ਵਿਚਾਰ ਕਰਨ ਵਾਲਾ (ਹੋ ਜਾਂਦਾ ਹੈ)। ਆਤਮ-ਤੱਤ੍ਵ ਨੂੰ ਪਛਾਣ ਕੇ ਨਿਰਾਕਾਰ (ਪ੍ਰਭੂ ਦਾ) ਸੇਵਕ ਬਣ ਜਾਂਦਾ ਹੈ।੭। ਉਸ (ਪ੍ਰਭੂ) ਦੇ ਦਰ-ਘਰ ਵਿਚ ਇਹ ਮਨ ਪਵਿਤਰ ਹੋ ਜਾਂਦਾ ਹੈ। ਗੁਰਮੁਖ ਨੂੰ ਪ੍ਰੇਮ-ਭਗਤੀ ਦੀ ਧੁਨੀ ਹੋਣ ਲਗਦੀ ਹੈ। ਹਰ ਰੋਜ਼ ਗੁਰੂ ਦੀ ਕ੍ਰਿਪਾ ਨਾਲ ਹਰਿ-ਜਸ ਕਰਦਾ ਹੈ। ਉਹ ਆਦਿ ਜੁਗਾਦਿ ਪ੍ਰਭੂ ਹਰ ਇਕ ਸ਼ਰੀਰ/ਹਿਰਦੇ (ਵਿਚ ਵਰਤਿਆ ਦਿਸਦਾ ਹੈ)।੮। ਇਹ ਮਨ ਰਾਮ(-ਨਾਮ ਰੂਪ) ਰਸਾਇਣ ਵਿਚ ਮਸਤ ਹੋ ਜਾਂਦਾ ਹੈ। ਗੁਰੂ ਰਾਹੀਂ ਸਾਰੇ ਰਸਾਂ ਦੇ ਸਰੋਤ (ਪ੍ਰਭੂ) ਨੂੰ ਜਾਣ ਲੈਂਦਾ ਹੈ। ਭਗਤੀ ਲਈ-(ਇਸ ਦਾ) ਗੁਰੂ ਦੇ ਚਰਣਾਂ ਵਿਚ ਨਿਵਾਸ ਹੋ ਜਾਂਦਾ ਹੈ। ਹੇ ਨਾਨਕ! (ਫਿਰ ਇਹ) ਹਰਿ ਦੇ ਸੇਵਕਾਂ ਦੇ ਦਾਸਾਂ ਦਾ ਦਾਸ ਹੋ ਜਾਂਦਾ ਹੈ।੯।੮।

**ਆਸਾ ਮਹਲਾ ੧**

ਸ਼ਰੀਰ ਦੇ ਨਸ਼ਟ ਹੋ ਜਾਣ 'ਤੇ ਧਨ ਨੂੰ ਕਿਸ ਦਾ ਦਸੀਏ? ਗੁਰੂ ਤੋਂ ਬਿਨਾ ਰਾਮ ਦਾ ਨਾਮ ਕਿਸ ਤਰ੍ਹਾਂ ਪ੍ਰਾਪਤ ਕਰੀਏ? ਰਾਮ-ਨਾਮ ਰੂਪ ਧਨ ਹੀ (ਅਸਲੀ) ਸੰਗੀ ਸਾਥੀ ਹੈ। ਹਰ ਰੋਜ਼ ਹਰਿ ਵਿਚ ਲਿਵ ਲਗਾ ਕੇ ਪਵਿਤਰ ਹੋਈਦਾ ਹੈ।੧। ਰਾਮ-ਨਾਮ ਤੋਂ ਬਿਨਾ (ਹੋਰ) ਸਾਡਾ ਕੌਣ ਹੈ? ਸੁਖ ਦੁਖ ਨੂੰ ਸਮਾਨ ਸਮਝ ਕੇ (ਮੈਂ) ਨਾਮ ਨੂੰ ਨਹੀਂ ਛਡਦਾ। (ਪ੍ਰਭੂ) ਆਪ ਹੀ ਬਖ਼ਸ਼ ਕੇ ਮਿਲਾਉਣ ਵਾਲਾ ਹੈ।੧।ਰਹਾਉ। ਮੂਰਖ (ਮਨੁੱਖ) ਨੇ ਸੋਨੇ ਅਤੇ ਇਸਤਰੀ ਦੇ ਪਿਆਰ ਕਾਰਣ ਦੁਬਿਧਾ ਵਿਚ ਲਗ ਕੇ ਨਾਮ ਨੂੰ ਭੁਲਾ ਦਿੱਤਾ ਹੈ। (ਹੇ ਪ੍ਰਭੂ!) ਜਿਸ ਨੂੰ ਤੂੰ ਬਖ਼ਸ਼ਦਾ ਹੈਂ, (ਉਸ ਨੂੰ) ਨਾਮ ਜਪਾਉਂਦਾ ਹੈ। (ਪ੍ਰਭੂ

ਜਿਸੁ ਤੂੰ ਬਖਸਹਿ ਨਾਮੁ ਜਪਾਇ ॥ ਦੂਤੁ ਨ ਲਾਗਿ ਸਕੈ ਗੁਨ ਗਾਇ ॥੨॥
ਹਰਿ ਗੁਰੁ ਦਾਤਾ ਰਾਮ ਗੁਪਾਲਾ ॥ ਜਿਉ ਭਾਵੈ ਤਿਉ ਰਾਖੁ ਦਇਆਲਾ ॥
ਗੁਰਮੁਖਿ ਰਾਮੁ ਮੇਰੈ ਮਨਿ ਭਾਇਆ ॥ ਰੋਗ ਮਿਟੇ ਦੁਖੁ ਠਾਕਿ ਰਹਾਇਆ ॥੩॥
ਅਵਰੁ ਨ ਅਉਖਧੁ ਤੰਤ ਨ ਮੰਤਾ ॥ ਹਰਿ ਹਰਿ ਸਿਮਰਣੁ ਕਿਲਵਿਖ ਹੰਤਾ ॥
ਤੂੰ ਆਪਿ ਭੁਲਾਵਹਿ ਨਾਮੁ ਵਿਸਾਰਿ ॥ ਤੂੰ ਆਪੇ ਰਾਖਹਿ ਕਿਰਪਾ ਧਾਰਿ ॥੪॥

ਰੋਗੁ ਭਰਮੁ ਭੇਦੁ ਮਨਿ ਦੂਜਾ ॥ ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ ॥
ਆਦਿ ਪੁਰਖ ਗੁਰ ਦਰਸ ਨ ਦੇਖਹਿ ॥ ਵਿਣੁ ਗੁਰ ਸਬਦੈ ਜਨਮੁ ਕਿ ਲੇਖਹਿ ॥੫॥
ਦੇਖਿ ਅਚਰਜੁ ਰਹੇ ਬਿਸਮਾਦਿ ॥ ਘਟਿ ਘਟਿ ਸੁਰ ਨਰ ਸਹਜ ਸਮਾਧਿ ॥
ਭਰਿਪੁਰਿ ਧਾਰਿ ਰਹੇ ਮਨ ਮਾਹੀ ॥ ਤੁਮ ਸਮਸਰਿ ਅਵਰੁ ਕੋ ਨਾਹੀ ॥੬॥
ਜਾ ਕੀ ਭਗਤਿ ਹੇਤੁ ਮੁਖਿ ਨਾਮੁ ॥ ਸੰਤ ਭਗਤ ਕੀ ਸੰਗਤਿ ਰਾਮੁ ॥
ਬੰਧਨ ਤੋਰੇ ਸਹਜਿ ਧਿਆਨੁ ॥ ਛੂਟੈ ਗੁਰਮੁਖਿ ਹਰਿ ਗੁਰ ਗਿਆਨੁ ॥੭॥
ਨਾ ਜਮਦੂਤ ਦੂਖੁ ਤਿਸੁ ਲਾਗੈ ॥ ਜੋ ਜਨੁ ਰਾਮ ਨਾਮਿ ਲਿਵ ਜਾਗੈ ॥
ਭਗਤਿ ਵਛਲੁ ਭਗਤਾ ਹਰਿ ਸੰਗਿ ॥ ਨਾਨਕ ਮੁਕਤਿ ਭਏ ਹਰਿ ਰੰਗਿ ॥੮॥੯॥

ਆਸਾ ਮਹਲਾ ੧ ਇਕਤੁਕੀ ॥
ਗੁਰੁ ਸੇਵੇ ਸੋ ਠਾਕੁਰ ਜਾਨੈ ॥ ਦੂਖੁ ਮਿਟੈ ਸਚੁ ਸਬਦਿ ਪਛਾਨੈ ॥੧॥
ਰਾਮੁ ਜਪਹੁ ਮੇਰੀ ਸਖੀ ਸਖੈਨੀ ॥ ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥੧॥ ਰਹਾਉ॥
ਬੰਧਨ ਮਾਤ ਪਿਤਾ ਸੰਸਾਰਿ ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥੨॥
ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ ਕਲਤੁ ਮਨਿ ਬੀਆ ॥੩॥
ਬੰਧਨ ਕਿਰਖੀ ਕਰਹਿ ਕਿਰਸਾਨ ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥
ਬੰਧਨ ਸਉਦਾ ਅਣਵੀਚਾਰੀ ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥
ਬੰਧਨ ਸਾਹ ਸੰਚਹਿ ਧਨੁ ਜਾਇ ॥ ਬਿਨੁ ਹਰਿ ਭਗਤਿ ਨ ਪਵਈ ਥਾਇ ॥੬॥
ਬੰਧਨ ਬੇਦੁ ਬਾਦੁ ਅਹੰਕਾਰ ॥ ਬੰਧਨਿ ਬਿਨਸੈ ਮੋਹ ਵਿਕਾਰ ॥੭॥
ਨਾਨਕ ਰਾਮ ਨਾਮ ਸਰਣਾਈ ॥ ਸਤਿਗੁਰਿ ਰਾਖੇ ਬੰਧੁ ਨ ਪਾਈ ॥੮॥੧੦॥

ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥

ਦਾ) ਗੁਣ-ਗਾਨ ਕਰਨ ਨਾਲ ਜਮਦੂਤ (ਮਨੁੱਖ ਦੇ ਨੇੜੇ) ਨਹੀਂ ਲਗ ਸਕਦੇ।੨। ਹੇ ਹਰਿ-ਗੁਰੂ, ਦਾਤਾਰ, ਰਾਮ, ਗੋਪਾਲ ਅਤੇ ਦਿਆਲ (ਪ੍ਰਭੂ !) ਜਿਵੇਂ (ਤੈਨੂੰ) ਚੰਗਾ ਲਗਦਾ ਹੈ, ਉਸੇ ਤਰ੍ਹਾਂ ਰਖ ਲੈ। ਗੁਰੂ ਦੀ ਸਿਖਿਆ ਦੁਆਰਾ (ਜਦੋਂ) ਰਾਮ (ਦਾ ਨਾਮ) ਮੇਰੇ ਮਨ ਨੂੰ ਚੰਗਾ ਲਗਣ ਲਗ ਗਿਆ, (ਤਦੋਂ ਮੇਰੇ) ਰੋਗ ਮਿਟ ਗਏ ਅਤੇ (ਮ੍ਰਿਤੂ ਵਾਲੇ) ਦੁਖ ਨੂੰ ਰੋਕ ਦਿੱਤਾ।੩। (ਦੁਖਾਂ ਤੋਂ ਬਚਣ ਲਈ) ਨ ਕੋਈ ਦਵਾਈ ਹੈ, ਨ ਕੋਈ ਤੰਤ੍ਰ ਮੰਤ੍ਰ ਹੈ। ਹਰਿ ਹਰਿ (ਦੇ ਨਾਮ ਦਾ) ਸਿਮਰਨ ਪਾਪਾਂ ਨੂੰ ਨਸ਼ਟ ਕਰਨ ਵਾਲਾ ਹੈ। (ਹੇ ਪ੍ਰਭੂ !) ਤੂੰ ਆਪ ਹੀ ਨਾਮ ਨੂੰ ਵਿਸਰਵਾ ਕੇ (ਮਨੁੱਖ ਨੂੰ) ਭੁਲਾਉਂਦਾ ਹੈ (ਅਰਥਾਤ ਕੁਮਾਰਗ 'ਤੇ ਪਾਉਂਦਾ ਹੈ)। ਤੂੰ ਆਪ ਹੀ ਕ੍ਰਿਪਾ ਧਾਰ ਕੇ (ਉਸ ਦੀ) ਰਖਿਆ ਕਰਦਾ ਹੈਂ।੪।

(ਜਿਨ੍ਹਾਂ ਲੋਕਾਂ) ਦੇ ਮਨ ਵਿਚ ਦ੍ਵੈਤ ਹੈ, (ਉਹ) ਰੋਗ, ਭਰਮ ਅਤੇ ਭੇਦ (ਦੇ ਸ਼ਿਕਾਰ ਹਨ)। ਗੁਰੂ ਤੋਂ ਬਿਨਾ ਭਰਮ ਵਿਚ ਪੈ ਕੇ ਦ੍ਵੈਤ ਭਾਵ ਵਾਲਾ ਜਾਪ ਕਰਦੇ ਹਨ। (ਜਿਨ੍ਹਾਂ ਦੇ) ਗੁਰੂ ਦੁਆਰਾ ਆਦਿ ਪੁਰਖ ਦਾ ਦਰਸ਼ਨ ਨਹੀਂ ਵੇਖਿਆ, ਗੁਰੂ ਦੇ ਸ਼ਬਦ ਤੋਂ ਬਿਨਾ (ਉਨ੍ਹਾਂ ਦਾ) ਜਨਮ ਕਿਸ ਲੇਖੇ ਵਿਚ ਹੈ? (ਭਾਵ ਵਿਅਰਥ ਹੈ)।੫। (ਹੇ ਪ੍ਰਭੂ ! ਤੇਰਾ) ਅਸਚਰਜ ਵੇਖ ਕੇ ਵਿਸਮਾਦੀ ਹੋ ਰਹੇ ਹਾਂ। (ਤੂੰ) ਹਰ ਇਕ ਸ਼ਰੀਰ/ਹਿਰਦੇ ਵਿਚ, ਦੇਵਤੇ ਅਤੇ ਮਨੁੱਖ ਵਿਚ ਸਹਿਜ ਸਮਾਧੀ (ਲਗਾਈ ਹੋਈ ਹੈ)। (ਤੂੰ ਹਰ ਇਕ ਵਿਚ) ਵਿਆਪਤ ਹੈਂ, (ਸਭ ਨੇ) ਮਨ ਵਿਚ ਧਾਰਨ ਕੀਤਾ ਹੋਇਆ ਹੈ। (ਹੇ ਪ੍ਰਭੂ !) ਤੇਰੇ ਸਮਾਨ ਹੋਰ ਕੋਈ ਨਹੀਂ ਹੈ।੬। ਜਿਸ (ਪ੍ਰਭੂ) ਦੀ ਭਗਤੀ ਲਈ ਮੁਖ ਤੋਂ ਨਾਮ (ਸਿਮਰਿਆ ਜਾਂਦਾ ਹੈ), (ਉਹ) ਰਾਮ-(ਨਾਮ) ਸੰਤਾਂ ਦੀ ਸੰਗਤ (ਤੋਂ ਪ੍ਰਾਪਤ ਹੁੰਦਾ ਹੈ)। (ਨਾਮ ਮਨੁੱਖ ਦੇ) ਬੰਧਨ ਤੋੜਦਾ ਹੈ ਅਤੇ ਸਹਿਜ ਵਿਚ ਧਿਆਨ (ਲਗਾਉਂਦਾ ਹੈ)। ਗੁਰੂ ਦੁਆਰਾ ਹਰਿ ਦਾ ਗਿਆਨ ਪ੍ਰਾਪਤ ਕਰਕੇ (ਮਨੁੱਖ) ਮੁਕਤ ਹੋ ਜਾਂਦਾ ਹੈ।੭। ਜੋ ਸੇਵਕ ਰਾਮ-ਨਾਮ ਵਿਚ ਲਿਵ ਲਗਾ ਕੇ ਸਚੇਤ ਹੋ ਜਾਂਦਾ ਹੈ, ਉਸ ਨੂੰ ਜਮਦੂਤ ਦਾ ਦੁਖ ਨਹੀਂ ਲਗ ਸਕਦਾ। ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ ਹਰਿ (ਆਪਣੇ) ਭਗਤਾਂ ਦੇ ਸੰਗ (ਰਹਿੰਦਾ ਹੈ)। ਹੇ ਨਾਨਕ ! ਹਰਿ ਨਾਲ ਪ੍ਰੇਮ (ਕਰਕੇ ਭਗਤ ਲੋਕ) ਮੁਕਤ ਹੋ ਗਏ ਹਨ।੮।੯।

**ਆਸਾ ਮਹਲਾ ੧ ਇਕਤੁਕੀ**

ਜੋ (ਮਨੁੱਖ) ਗੁਰੂ ਨੂੰ ਸੇਵਦਾ ਹੈ, ਉਹ ਪ੍ਰਭੂ ਨੂੰ ਜਾਣ ਲੈਂਦਾ ਹੈ। (ਉਸ ਦਾ) ਦੁਖ ਮਿਟ ਜਾਂਦਾ ਹੈ ਅਤੇ ਸੱਚੇ ਸ਼ਬਦ ਨੂੰ ਪਛਾਣ ਲੈਂਦਾ ਹੈ।੧। ਹੇ ਮੇਰੀ ਸਖੀ, ਸਹੇਲੀ ! ਰਾਮ (ਦਾ ਨਾਮ) ਜਪੋ। ਸਤਿਗੁਰੂ ਦੀ ਸੇਵਾ ਦੁਆਰਾ ਪ੍ਰਭੂ ਨੂੰ ਅੱਖਾਂ ਨਾਲ ਵੇਖੋ।੧।ਰਹਾਉ। (ਪ੍ਰਭੂ ਦੇ ਨਾਮ ਤੋਂ ਬਿਨਾ) ਮਾਤਾ, ਪਿਤਾ, ਸੰਸਾਰ ਬੰਧਨ ਹਨ। ਪੁੱਤਰ, ਪੁੱਤਰੀ ਅਤੇ ਇਸਤਰੀ ਬੰਧਨ ਹਨ।੨। ਹਉਮੈ ਵਿਚ ਕੀਤੇ ਕਰਮ ਧਰਮ ਬੰਧਨ ਹਨ। ਮਨ ਵਿਚ ਦ੍ਵੈਤ ਭਾਵ (ਕਾਰਣ) ਪੁੱਤਰ, ਇਸਤਰੀ ਬੰਧਨ ਹਨ।੩। (ਹਉਮੈ ਵਿਚ) ਕਿਸਾਨ ਵਲੋਂ ਕੀਤੀ ਖੇਤੀ ਬੰਧਨ ਹੈ। (ਉਨ੍ਹਾਂ ਤੋਂ) ਮਾਲੀਆ ਮੰਗਣ ਵਾਲਾ ਰਾਜਾ ਹਉਮੈ (ਕਾਰਣ) ਸਜ਼ਾ ਭੁਗਤਦਾ ਹੈ।੪। ਬਿਨਾ ਵਿਚਾਰੇ ਕੀਤਾ ਸੌਦਾ ਬੰਧਨ ਹੈ (ਕਿਉਂਕਿ) ਮਾਇਆ ਦੇ ਮੋਹ ਦੇ ਖਿਲਾਰੇ ਨਾਲ ਤ੍ਰਿਪਤੀ ਨਹੀਂ ਹੁੰਦੀ।੫। ਸ਼ਾਹੂਕਾਰ ਧਨ ਸੰਚਦਾ ਹੈ, (ਫਿਰ) ਚਲਾ ਜਾਂਦਾ ਹੈ, (ਇਹ ਵੀ) ਬੰਧਨ ਹੈ। ਹਰਿ ਦੀ ਭਗਤੀ ਤੋਂ ਬਿਨਾ (ਕੋਈ ਵੀ ਕੰਮ) ਸਿਰੇ ਨਹੀਂ ਚੜ੍ਹਦਾ।੬। ਵੇਦਾਂ (ਦਾ ਪਾਠ) ਅਤੇ ਵਾਦ-ਵਿਵਾਦ ਦਾ ਹੰਕਾਰ ਬੰਧਨ ਹੈ। ਮੋਹ ਆਦਿ ਵਿਕਾਰਾਂ ਦੇ ਬੰਧਨ ਵਿਚ ਪੈ ਕੇ (ਮਨੁੱਖ) ਨਸ਼ਟ ਹੋ ਜਾਂਦਾ ਹੈ।੭। ਨਾਨਕ (ਦਾ ਕਥਨ ਹੈ ਕਿ ਜੋ ਮਨੁੱਖ) ਰਾਮ-ਨਾਮ ਦੀ ਸ਼ਰਣ (ਵਿਚ ਆ ਜਾਂਦੇ ਹਨ, ਉਨ੍ਹਾਂ ਨੂੰ) ਸਤਿਗੁਰੂ ਬਚਾ ਲੈਂਦਾ ਹੈ, (ਫਿਰ ਉਹ) ਬੰਧਨ ਵਿਚ ਨਹੀਂ ਪੈਂਦੇ।੮।੧੦।

**ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩**

(ਨੋਟ: ਇਸ ਸ਼ਬਦ ਦਾ ਸੰਬੰਧ ਬਾਬਾ ਬਾਦਸ਼ਾਹ ਦੇ ਹਮਲੇ ਨਾਲ ਹੈ)।

ਜਿਨ੍ਹਾਂ ਦੇ ਸਿਰ ਉਤੇ ਸੰਧੂਰ ਨਾਲ ਭਰੀਆਂ ਮਾਂਗਾਂ ਵਾਲੀਆਂ ਪਟੀਆਂ ਸ਼ੋਭਦੀਆਂ ਸਨ,

ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥੧॥
ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ ਰਹਾਉ ॥
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥੨॥
ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਲਹਨ੍ਹਿ ਖੜੀਆ ॥
ਗਰੀ ਛੁਹਾਰੇ ਖਾਂਦੀਆ ਮਾਣਨ੍ਹਿ ਸੇਜੜੀਆ ॥
ਤਿਨ੍ਹ ਗਲਿ ਸਿਲਕਾ ਪਾਈਆ ਤੁਟਨ੍ਹਿ ਮੋਤਸਰੀਆ ॥੩॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥੪॥

ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥
ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥੬॥
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥
ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥੭॥੧੧॥

ਆਸਾ ਮਹਲਾ ੧ ॥
ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥
ਇਹੁ ਜਗੁ ਤੇਰਾ ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥੧॥ ਰਹਾਉ ॥
ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥
ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥੨॥

ਉਨ੍ਹਾਂ ਦੇ ਸਿਰਾਂ (ਦੇ ਵਾਲ) ਕੈਂਚੀ ਨਾਲ ਮੁੰਨੇ ਜਾ ਰਹੇ ਹਨ (ਅਤੇ ਉਨ੍ਹਾਂ ਦੇ) ਗਲੇ ਵਿਚ ਮਿੱਟੀ ਪੈ ਰਹੀ ਹੈ। (ਜੋ) ਮਹਲਾਂ ਅੰਦਰ (ਬੈਠੀਆਂ) ਹੁੰਦੀਆਂ ਸਨ, (ਉਨ੍ਹਾਂ ਨੂੰ) ਹੁਣ ਲੋਕਾਂ ਦੇ ਸਾਹਮਣੇ (ਸਰੇ-ਆਮ) ਬੈਠਣਾ ਵੀ ਨਸੀਬ ਨਹੀਂ ਹੁੰਦਾ।੧। ਹੇ ਪ੍ਰਭੂ! (ਤੈਨੂੰ) ਪ੍ਰਣਾਮ ਹੈ, ਨਮਸਕਾਰ ਹੈ। ਹੇ ਆਦਿ ਪੁਰਖ! ਤੇਰਾ ਅੰਤ ਨਹੀਂ ਪਾਇਆ ਜਾ ਸਕਦਾ। (ਤੂੰ ਆਪ ਹੀ) ਭਾਣੇ ਵਰਤਾ ਵਰਤਾ ਕੇ ਵੇਖ ਰਿਹਾ ਹੈਂ।੧।ਰਹਾਉ। ਜਦੋਂ ਵਿਆਹੀਆਂ ਹੋਈਆਂ (ਇਸਤਰੀਆਂ) ਆਈਆਂ ਸਨ, (ਉਨ੍ਹਾਂ) ਨਾਲ ਲਾੜੇ ਸ਼ੋਭਦੇ ਸਨ। (ਉਹ) ਪਾਲਕੀਆਂ ਵਿਚ ਚੜ੍ਹ ਕੇ ਆਈਆਂ ਸਨ (ਅਤੇ ਉਨ੍ਹਾਂ ਦੀਆਂ ਬਾਹਾਂ ਵਿਚ) ਹਾਥੀ-ਦੰਦ ਦੇ (ਚੂੜੇ) ਸਜੇ ਹੋਏ ਸਨ। (ਉਨ੍ਹਾਂ) ਉਪਰੋਂ ਪਾਣੀ ਵਾਰਿਆ ਜਾਂਦਾ ਸੀ (ਅਤੇ ਉਨ੍ਹਾਂ) ਕੋਲ (ਸ਼ੀਸ਼ੇ ਨਾਲ ਸਜੇ) ਪੱਖੇ ਚਮਕਦੇ ਸਨ।੨। (ਸਹੁਰੇ ਘਰ) ਬੈਠੀਆਂ (ਉਹ) ਇਕ ਲਖ ਰੁਪਏ (ਸ਼ਗਨ ਵਜੋਂ) ਲੈਂਦੀਆਂ ਸਨ ਅਤੇ ਲਖ ਹੀ ਖੜੋਤੀਆਂ ਹੋਈਆਂ ਲੈਂਦੀਆਂ ਸਨ। (ਉਹ) ਗਰੀ-ਛੁਹਾਰੇ ਖਾਂਦੀਆਂ ਸਨ ਅਤੇ ਸੇਜਾਂ ਮਾਣਦੀਆਂ ਸਨ। (ਹੁਣ) ਉਨ੍ਹਾਂ ਦੇ ਗਲਿਆਂ ਵਿਚ (ਵੈਰੀਆਂ ਨੇ) ਰੱਸੀਆਂ ਪਾਈਆਂ ਹੋਈਆਂ ਹਨ ਅਤੇ ਮੋਤੀਆਂ ਦੇ ਹਾਰ ਟੁਟ ਰਹੇ ਹਨ।੩। ਧਨ ਅਤੇ ਜੋਬਨ ਦੋਵੇਂ (ਉਨ੍ਹਾਂ ਇਸਤਰੀਆਂ ਦੇ) ਵੈਰੀ ਹੋ ਗਏ ਸਨ, ਜਿਨ੍ਹਾਂ ਨੇ (ਉਨ੍ਹਾਂ ਨੂੰ) ਨਸ਼ਿਆਇਆ ਹੋਇਆ ਸੀ। (ਬਾਬਰ ਨੇ ਆਪਣੇ) ਸਿਪਾਹੀਆਂ ਨੂੰ ਹੁਕਮ ਦੇ ਰਖਿਆ ਸੀ, (ਇਸ ਲਈ ਉਹ ਉਨ੍ਹਾਂ ਦੀ) ਪ੍ਰਤਿਸ਼ਠਾ ਖ਼ਤਮ ਕਰਕੇ ਲੈ ਚਲੇ ਸਨ। ਜੇ ਉਸ (ਪ੍ਰਭੂ) ਨੂੰ ਚੰਗਾ ਲਗੇ (ਤਾਂ) ਵਡਿਆਈ ਦਿੰਦਾ ਹੈ ਅਤੇ ਜੇ ਚਾਹੇ (ਤਾਂ) ਸਜ਼ਾ ਦਿੰਦਾ ਹੈ।੪।

ਜੇ ਪਹਿਲਾਂ ਤੋਂ ਹੀ (ਆਪਣੇ ਕਰਤੱਵ ਨੂੰ) ਪਛਾਣੀਏ, ਤਾਂ ਸਜ਼ਾ ਕਿਉਂ ਮਿਲੇ। (ਪਠਾਣ) ਬਾਦਸ਼ਾਹਾਂ (ਦੇ ਹਾਕਮਾਂ ਨੇ) ਤਮਾਸ਼ਿਆਂ ਅਤੇ ਸੁਆਦਾਂ ਦੇ ਚਾਉ ਵਿਚ ਆਪਣੀ ਸੂਝ ਭੁਲਾਈ ਹੋਈ ਹੈ। ਬਾਬਰ ਦੀ ਦੁਹਾਈ (ਹਰ ਪਾਸੇ) ਫਿਰ ਗਈ ਹੈ। (ਹੁਣ) ਸ਼ਹਿਜ਼ਾਦਿਆਂ (*ਕੁਇਰੁ*) ਨੂੰ ਵੀ ਰੋਟੀ ਖਾਣੀ (ਨਸੀਬ ਨਹੀਂ) ਹੁੰਦੀ।੫। ਕਈ (ਪਠਾਣ ਇਸਤਰੀਆਂ ਦੀ ਨਮਾਜ਼ ਦਾ) ਸਮਾਂ ਖੁੰਝ ਰਿਹਾ ਹੈ ਅਤੇ ਕਈ (ਹਿੰਦੂ-ਇਸਤਰੀਆਂ ਦੀ) ਪੂਜਾ ਦਾ ਸਮਾਂ ਜਾ ਰਿਹਾ ਹੈ। ਬਿਨਾ ਚੌਕਿਆਂ ਦੇ ਹਿੰਦੂ-ਇਸਤਰੀਆਂ ਇਸ਼ਨਾਨ ਕਰਕੇ ਕਿਵੇਂ ਟਿੱਕੇ ਲਗਾਉਣ। (ਉਨ੍ਹਾਂ ਨੇ ਜੋਬਨ ਅਤੇ ਧਨ ਦੀ ਮਸਤੀ ਵਿਚ) ਕਦੇ ਰਾਮ ਨੂੰ ਨਹੀਂ ਚੇਤਿਆ ਸੀ, (ਪਰ) ਹੁਣ (ਜ਼ਾਲਮ ਸਿਪਾਹੀਆਂ ਨੂੰ ਸਹਿਜ ਕਰਨ ਲਈ) 'ਖੁਦਾ' ਕਹਿਣਾ ਵੀ ਨਹੀਂ ਮਿਲਦਾ।੬। (ਬਾਬਰ ਦੇ ਹਮਲੇ ਤੋਂ ਬਾਦ ਬਚ ਗਏ) ਕਈ ਆਪਣੇ ਘਰ ਆਉਂਦੇ ਹਨ ਅਤੇ ਕਈ ਮਿਲ ਮਿਲ ਕੇ ਸੁਖ-ਸਾਂਦ ਪੁਛਦੇ ਹਨ। ਕਈਆਂ (ਦੇ ਭਾਗਾਂ ਵਿਚ) ਇਹੀ ਲਿਖਿਆ ਹੈ ਕਿ ਬੈਠ ਬੈਠ ਕੇ ਆਪਣੇ ਦੁਖ ਰੋਂਦੇ ਰਹਿਣ। ਨਾਨਕ (ਦਾ ਕਥਨ ਹੈ ਕਿ) ਜੋ ਉਸ ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ, ਮਨੁੱਖ ਦੇ (ਵਸ ਵਿਚ) ਕੀ ਹੈ।੭।੧੧।

**ਆਸਾ ਮਹਲਾ ੧**

(ਨੋਟ: ਇਸ ਸ਼ਬਦ ਦਾ ਸੰਬੰਧ ਬਾਬਰ ਦੇ ਹਮਲੇ ਨਾਲ ਹੈ)।

ਉਹ ਖੇਡਾਂ, ਤਬੇਲੇ, ਘੋੜੇ ਕਿਥੇ ਹਨ? ਉਹ ਨਗਾਰੇ ਅਤੇ ਤੂਤੀਆਂ ਕਿਥੇ ਹਨ? ਤਲਵਾਰਾਂ ਬੰਨ੍ਹ ਕੇ ਰਣ ਵਿਚ ਗਡੇ ਰਹਿਣ ਵਾਲੇ ਉਹ (ਯੋਧੇ) ਕਿਥੇ ਗਏ, (ਉਨ੍ਹਾਂ ਦੀਆਂ) ਲਾਲ ਪੁਸ਼ਾਕਾਂ (*ਕਵਾਈ*) ਕਿਥੇ ਗਈਆਂ? ਕਿਥੇ ਗਏ ਹਨ ਉਹ ਸੀਸ਼ੇ (ਅਤੇ ਉਨ੍ਹਾਂ ਵਿਚ ਵੇਖੇ ਜਾਣ ਵਾਲੇ) ਸੁੰਦਰ ਮੁਖੜੇ ? ਇਥੇ ਦਿਸਦੇ ਨਹੀਂ ਹਨ।੧। (ਹੇ ਪ੍ਰਭੂ!) ਇਹ ਜਗਤ ਤੇਰਾ ਹੈ, ਤੂੰ (ਇਸ ਦਾ) ਮਾਲਕ ਹੈਂ। ਇਕ ਘੜੀ ਵਿਚ ਸਥਾਪਿਤ ਕਰਕੇ (ਫਿਰ) ਵਿਸਥਾਪਿਤ ਕਰ ਦਿੰਦਾ ਹੈ ਅਤੇ ਦੌਲਤ (*ਜਰੁ*) ਭਰਾਵਾਂ ਨੂੰ ਵੰਡ ਦਿੰਦੀ ਹੈ (ਅਰਥਾਤ ਨਿਖੇੜ ਦਿੰਦੀ ਹੈ)।੧।ਰਹਾਉ। ਕਿਥੇ ਹਨ ਉਹ ਘਰ, ਦੁਆਰ, ਮੰਡਪ, ਮਹਲ; ਕਿਥੇ ਹਨ ਉਹ ਸੁੰਦਰ (*ਬੰਕ*) ਸਰਾਵਾਂ? ਕਿਥੇ ਹੈ ਉਹ ਸੁਖਦਾਇਕ ਸੇਜ ਅਤੇ ਇਸਤਰੀ (*ਕਾਮਣਿ*) ਜਿਸ ਨੂੰ ਵੇਖ ਕੇ ਨੀਂਦਰ ਨਹੀਂ ਸੀ ਆ ਪਾਉਂਦੀ। ਕਿਥੇ ਹਨ ਉਹ ਪਾਨਾਂ ਦਾ ਬੀੜਾ ਬਣਾਉਣ ਵਾਲੀਆਂ ਅਤੇ ਪਰਦੇ (*ਹਰਮਾ*) ਵਿਚ ਰਹਿਣ ਵਾਲੀਆਂ ਇਸਤਰੀਆਂ, (ਸਭ) ਛਾਈ

ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥੩॥
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥

ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ ॥
ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ ॥੫॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ ॥
ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ ॥੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥੭॥੧੨॥

ੴ ਸਤਿਗੁਰ ਪ੍ਰਸਾਦਿ ॥ ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥
ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥
ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥੧॥
ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ ਰਹਾਉ ॥
ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥
ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥੨॥
ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥
ਤੁਮ ਰੋਵਹੁਗੇ ਓਸ ਨੋ ਤੁਮ੍ ਕਉ ਕਉਣੁ ਰੋਈ ॥੩॥
ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥
ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ ॥੪॥

ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥
ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥੫॥
ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥
ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥

ਮਾਈ ਹੋ ਗਈਆਂ ਹਨ (ਅਰਥਾਤ ਉਡ ਪੁਡ ਗਈਆਂ ਹਨ)।੨। ਇਸ ਦੌਲਤ (*ਜਰ*) ਕਰਕੇ ਬਹੁਤ (ਲੋਕਾਈ) ਖ਼ੁਆਰ ਹੋਈ ਹੈ ਅਤੇ ਇਸ ਦੌਲਤ ਨੇ ਬਹੁਤ (ਜਨਤਾ) ਨੂੰ ਕੁਰਾਹੇ ਪਾਇਆ ਹੈ। (ਇਹ ਦੌਲਤ) ਪਾਪਾਂ ਤੋਂ ਬਿਨਾ ਇਕੱਠੀ ਨਹੀਂ ਹੁੰਦੀ ਅਤੇ ਮਰਨ ਵੇਲੇ ਨਾਲ ਵੀ ਨਹੀਂ ਜਾਂਦੀ। ਜਿਸ (ਵਿਅਕਤੀ) ਨੂੰ ਕਰਤਾ ਪੁਰਖ ਆਪ ਕੁਰਾਹੇ ਪਾਂਦਾ ਹੈ, (ਪਹਿਲਾਂ ਉਸ ਦੀ) ਚੰਗਿਆਈ ਖੋਹ ਲੈਂਦਾ ਹੈ।੩। ਜਦੋਂ (ਪਠਾਣ ਹਾਕਮਾਂ ਨੇ) ਸੁਣਿਆ ਕਿ ਬਾਬਰ (*ਮੀਰ*) ਨੇ ਚੜ੍ਹਾਈ ਕਰ ਦਿੱਤੀ ਹੈ, (ਤਾਂ) ਕਰੋੜਾਂ ਹੀ ਪੀਰਾਂ ਨੇ (ਜਾਦੂ, ਟੂਣਿਆਂ, ਤਾਵੀਜ਼ਾਂ ਰਾਹੀਂ) ਰੋਕਣ ਦਾ ਯਤਨ ਕੀਤਾ (ਪਰ ਉਹ ਰੋਕ ਨ ਸਕੇ)। ਥਾਨ, ਠਿਕਾਣੇ, ਪੱਕੇ (*ਬਿਜ*—ਵਜ੍ਰ) ਮਹਲ/ਮੰਦਿਰ ਸੜ ਕੇ (ਸੁਆਹ ਹੋ ਗਏ)। (ਪਠਾਣ) ਸ਼ਹਿਜ਼ਾਦਿਆਂ (*ਕੁਇਰ*) ਨੂੰ ਟੋਟੇ ਟੋਟੇ ਕਰ ਕੇ (ਮਿੱਟੀ ਵਿਚ) ਰੁਲਾ ਦਿੱਤਾ ਗਿਆ। (ਪਰ ਸਾਰੇ ਯਤਨਾਂ ਦੇ ਬਾਵਜੂਦ) ਕੋਈ ਵੀ ਮੁਗ਼ਲ ਅੰਨ੍ਹਾ ਨ ਹੋਇਆ ਅਤੇ ਕਿਸੇ (ਪੀਰ) ਨੇ ਵੀ ਕੋਈ ਕਰਾਮਾਤ ਨ ਕਰ ਵਿਖਾਈ।੪।

ਮੁਗ਼ਲਾਂ ਅਤੇ ਪਠਾਣਾਂ ਦੀ ਲੜਾਈ ਹੋਈ ਅਤੇ ਯੁੱਧ-ਭੂਮੀ ਵਿਚ ਤਲਵਾਰ ਚਲਾਈ ਗਈ। ਉਨ੍ਹਾਂ (ਮੁਗ਼ਲਾਂ) ਨੇ ਸ਼ਿਸਤਾਂ ਲਗਾ ਕੇ ਬੰਦੂਕਾਂ ਚਲਾਈਆਂ ਅਤੇ ਉਨ੍ਹਾਂ (ਪਠਾਣਾਂ) ਨੇ ਹਾਥੀਆਂ ਨੂੰ ਚਿੜ੍ਹਾਇਆ (ਅਰਥਾਤ ਉਕਸਾਇਆ)। ਹੇ ਭਾਈ! ਜਿਨ੍ਹਾਂ ਦੀ (ਜੀਵਨ-ਅਵਧੀ ਦੀ) ਚਿੱਠੀ ਈਸ਼ਵਰੀ ਦਰਗਾਹ ਵਿਚ ਹੀ ਫਟ ਗਈ, ਉਨ੍ਹਾਂ ਦਾ ਮਰਨਾ ਅਵਸ਼ ਸੰਭਾਵੀ ਹੋ ਗਿਆ।੫। ਕਈ ਹਿੰਦੂ ਇਸਤਰੀਆਂ, ਕਈ ਪਠਾਣੀਆਂ (*ਤੁਰਕਾਣੀ*), ਕਈ ਭਟਿਆਣੀਆਂ ਅਤੇ ਕਈ ਠਕੁਰਾਣੀਆਂ ਦੇ ਬਸਤ੍ਰ/ਬੁਰਕੇ ਸਿਰ ਤੋਂ ਲੈ ਕੇ ਪੈਰਾਂ ਤਕ ਫਟੇ ਹੋਏ ਸਨ ਅਤੇ ਕਈਆਂ ਦਾ ਵਾਸਾ ਮਸਾਣਾਂ ਵਿਚ ਹੋ ਗਿਆ ਸੀ। ਜਿਨ੍ਹਾਂ ਦੇ ਬਾਂਕੇ (ਪਤੀ) ਘਰਾਂ ਨੂੰ ਨਹੀਂ ਪਰਤੇ, ਉਨ੍ਹਾਂ ਦੀ ਰਾਤ ਕਿਵੇਂ ਗੁਜ਼ਰੇ।੬। ਪ੍ਰਭੂ ਆਪ ਹੀ ਕਰਦਾ ਅਤੇ ਕਰਾਉਂਦਾ ਹੈ। ਕਿਸ ਨੂੰ ਕਹਿ ਕੇ ਸੁਣਾਈਏ (ਭਾਵ—ਕਿਸ ਅਗੇ ਫ਼ਰਿਆਦੀ ਹੋਈਏ)। (ਹੇ ਪ੍ਰਭੂ!) ਦੁਖ ਅਤੇ ਸੁਖ ਤੇਰੀ ਇੱਛਾ ਅਨੁਸਾਰ ਹੁੰਦੇ ਹਨ, (ਫਿਰ) ਕਿਸ ਪਾਸ ਜਾ ਕੇ ਰੋਈਏ। ਨਾਨਕ (ਦਾ ਕਥਨ ਹੈ ਕਿ) ਹੁਕਮ ਕਰਨ ਵਾਲਾ (ਪ੍ਰਭੂ ਆਪਣੇ) ਹੁਕਮ ਵਿਚ ਹੀ (ਸਭ ਕੁਝ) ਚਲਾਉਂਦਾ ਹੈ ਅਤੇ ਪ੍ਰਸੰਨ ਹੁੰਦਾ ਹੈ। (ਆਪਣੇ ਭਾਗਾਂ ਵਿਚ) ਲਿਖਿਆ ਹੋਇਆ (ਫਲ ਹੀ) ਪਾਈਦਾ ਹੈ।੭।੧੨।

**ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ**

ਜਿਵੇਂ ਚਰਾਂਦ (*ਗੋਇਲਿ*) ਵਿਚ ਚਰਵਾਹਾ (*ਗੋਇਲੀ*) (ਅਲਪ ਕਾਲ ਲਈ ਹੁੰਦਾ ਹੈ), ਉਸੇ ਤਰ੍ਹਾਂ ਸੰਸਾਰ (ਦੀ ਸਥਿਤੀ ਹੈ)। (ਜੋ) ਆਦਮੀ (ਬੜੇ ਯਤਨਾਂ ਨਾਲ) ਘਰ-ਬਾਰ ਬਣਾਉਂਦੇ ਹਨ, (ਉਹ) ਕੂੜਾ ਉਦਮ ਕਰਦੇ ਹਨ।੧। ਹੇ ਸੁਤੇ ਹੋਇਓ! ਜਾਗੋ, ਜਾਗੋ। (ਜੀਵ ਰੂਪ) ਵਣਜਾਰਾ (ਇਸ ਸੰਸਾਰ ਤੋਂ) ਜਾ ਰਿਹਾ ਹੈ।੧। ਰਹਾਉ। (ਹੇ ਭਾਈ!) ਨਿਤ ਰਹਿਣ ਲਈ ਘਰ-ਬਾਰ (ਤਾਂ) ਉਸਾਰੀਏ, ਜੇ (ਸੰਸਾਰ ਵਿਚ ਸਥਾਈ) ਰਹਿਣਾ ਹੋਵੇ। ਜੇ ਕੋਈ (ਵਿਅਕਤੀ ਇਹ) ਜਾਣ ਲਵੇ ਕਿ ਸ਼ਰੀਰ (*ਪਿੰਡੁ*) ਦੇ ਢਹਿ ਢੇਰੀ ਹੋ ਜਾਣ 'ਤੇ ਜੀਵਾਤਮਾ ਚਲਾ ਜਾਵੇਗਾ।੨। (ਕਿਸੇ ਦੇ ਮਰਨ 'ਤੇ ਤੁਸੀਂ) 'ਉਹ ਉਹ' ਕੀ ਕਰਦੇ ਹੋ, ਉਹ ਪਰਮਾਤਮਾ ਹੁਣ ਹੈ (ਅਤੇ ਭਵਿਸ਼ ਵਿਚ ਵੀ) ਹੋਵੇਗਾ। ਤੁਸੀਂ ਤਾਂ ਉਸ (ਮਰੇ ਹੋਏ) ਨੂੰ ਰੋਵੋਗੇ, (ਪਰ) ਤੁਹਾਨੂੰ ਕੌਣ ਰੋਵੇਗਾ।੩। ਹੇ ਭਰਾਵੋ! (ਤੁਸੀਂ ਇਸ ਤਰ੍ਹਾਂ ਰੋ ਕੇ ਕੇਵਲ) ਵਿਵਹਾਰਿਕ ਕਾਰਵਾਈ ਕਰਦੇ ਹੋ। ਤੁਸੀਂ (ਇਹ) ਕੂੜਾ ਉਦਮ ਕਰਦੇ ਹੋ। ਉਹ (ਮ੍ਰਿਤ ਵਿਅਕਤੀ ਤੁਹਾਡਾ ਰੋਣਾ) ਬਿਲਕੁਲ ਨਹੀਂ ਸੁਣਦਾ, ਤੁਸੀਂ ਲੋਕਾਂ ਨੂੰ ਸੁਣਾਉਂਦੇ ਹੋ।੪।

ਹੇ ਨਾਨਕ! ਜਿਸ (ਪਰਮਾਤਮਾ ਦੇ ਹੁਕਮ ਅਨੁਸਾਰ ਜੀਵ ਮਾਇਆ ਦੇ ਮੋਹ ਵਿਚ) ਸੁਤਾ ਹੋਇਆ ਹੈ, ਉਹੀ (ਉਸ ਨੂੰ) ਜਗਾ ਸਕਦਾ ਹੈ। ਜੋ (ਵਿਅਕਤੀ) ਆਪਣੇ (ਵਾਸਤਵਿਕ) ਘਰ ਨੂੰ ਬੂਝ ਲਏ, ਤਾਂ ਉਸ ਨੂੰ (ਮੋਹ ਦੀ) ਨੀਂਦਰ ਨਹੀਂ ਵਿਆਪਦੀ।੫। (ਹੇ ਜਿਗਿਆਸੂ!) ਜੇ ਚਲਣ ਵਾਲਾ (ਮਨੁੱਖ ਆਪਣੇ ਨਾਲ ਕੁਝ) ਲੈ ਕੇ ਚਲਿਆ ਹੈ, (ਤਾਂ ਤੁਸੀਂ ਵੀ) ਨਾਲ ਲਈ ਕੁਝ ਇਕੱਠਾ ਕਰ ਲਵੋ। ਉਸ ਦਾ ਧਨ ਇਕੱਠਾ ਕਰਨਾ ਵੇਖ ਕੇ (ਤੁਸੀਂ) ਵਿਚਾਰ ਪੂਰਵਕ (ਤੱਥ ਨੂੰ) ਸਮਝ ਲਵੋ।੬। (ਹੇ

ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥
ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥੭॥
ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥
ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥੮॥
ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥੯॥
ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ ॥
ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥੧੦॥੧੩॥

ਆਸਾ ਮਹਲਾ ੧ ॥
ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ ॥
ਜੇ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ ॥੧॥
ਦਰੁ ਬੀਭਾ ਮੈ ਨੀਮ੍ਹਿ ਕੋ ਕੈ ਕਰੀ ਸਲਾਮੁ ॥
ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ ॥੧॥ ਰਹਾਉ ॥
ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥੨॥
ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ ॥
ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ ॥੩॥
ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ॥
ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ ॥੪॥
ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥੫॥
ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥
ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ॥੬॥
ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥੭॥
ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਞਾਣੈ ॥
ਨਾਨਕ ਨਾਮੁ ਨ ਵੀਸਰੈ ਸਾਚੇ ਮਨੁ ਮਾਨੈ ॥੮॥੧੪॥

ਆਸਾ ਮਹਲਾ ੧ ॥
ਮਨਸਾ ਮਨਹਿ ਸਮਾਇਲੇ ਭਉਜਲੁ ਸਚਿ ਤਰਣਾ ॥
ਆਦਿ ਜੁਗਾਦਿ ਦਇਆਲੁ ਤੂ ਠਾਕੁਰ ਤੇਰੀ ਸਰਣਾ ॥੧॥
ਤੂ ਦਾਤੌ ਹਮ ਜਾਚਿਕਾ ਹਰਿ ਦਰਸਨੁ ਦੀਜੈ ॥
ਗੁਰਮੁਖਿ ਨਾਮੁ ਧਿਆਈਐ ਮਨ ਮੰਦਰੁ ਭੀਜੈ ॥੧॥ ਰਹਾਉ ॥
ਕੂੜਾ ਲਾਲਚੁ ਛੋਡੀਐ ਤਉ ਸਾਚੁ ਪਛਾਣੈ ॥
ਗੁਰ ਕੈ ਸਬਦਿ ਸਮਾਈਐ ਪਰਮਾਰਥੁ ਜਾਣੈ ॥੨॥

ਭਾਈ!) ਲਾਭ ਵਾਲੇ ਮਨੋਰਥ (*ਮਖਸੂਦ*) ਵਾਲਾ ਵਪਾਰ ਕਰੋ। ਨਹੀਂ ਤਾਂ ਪਛਤਾਂਦੇ ਰਹੋਗੇ। ਔਗੁਣਾਂ ਨੂੰ ਛਡੋ ਅਤੇ ਗੁਣ (ਇਕੱਠੇ) ਕਰੋ। ਇਸ ਤਰ੍ਹਾਂ ਤੱਤੂ ਨੂੰ ਪ੍ਰਾਪਤ ਕਰੋ।੭। ਧਰਮ ਨੂੰ ਭੂਮੀ ਬਣਾ ਕੇ ਸਤਿ ਨੂੰ ਬੀਜੋ। ਇਸ ਪ੍ਰਕਾਰ ਦੀ ਖੇਤੀ (*ਕਿਰਸ*) ਕਰੋ। (ਸਹੀ) ਵਪਾਰੀ ਤਦ ਹੀ ਜਾਣੇ ਜਾਓਗੇ, (ਜੇ) ਲਾਭ ਲੈ ਕੇ ਚਲੋਗੇ।੮। (ਜੇ ਪ੍ਰਭੂ ਦੀ) ਮਿਹਰ ਹੋਵੇ, ਤਾਂ ਸਤਿਗੁਰੂ ਮਿਲ ਪੈਂਦਾ ਹੈ। (ਫਿਰ ਜਿਗਿਆਸੂ ਇਸ) ਵਿਚਾਰ ਨੂੰ ਸਮਝਦਾ ਹੈ। (ਤਦ ਉਹ) ਨਾਮ ਦਾ ਬਖਾਨ ਕਰਦਾ ਹੈ, ਨਾਮ ਸੁਣਦਾ ਹੈ ਅਤੇ ਨਾਮ ਦਾ ਹੀ ਵਪਾਰ ਕਰਦਾ ਹੈ।੯। (ਵਪਾਰ ਵਿਚ) ਜਿਵੇਂ ਲਾਭ ਹੁੰਦਾ ਹੈ, ਉਸੇ ਤਰ੍ਹਾਂ ਨੁਕਸਾਨ ਵੀ ਹੁੰਦਾ ਹੈ, ਇਹੀ ਪਰੰਪਰਾ ਚਲਦੀ ਆਈ ਹੈ। ਹੇ ਨਾਨਕ! ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ (ਉਸ ਦੀ) ਵਡਿਆਈ ਹੈ।੧੦।੧੩।

**ਆਸਾ ਮਹਲਾ ੧**

(ਮੈਂ ਸੰਸਾਰ ਦੀਆਂ) ਚਾਰੇ ਕੁੰਟਾਂ ਢੂੰਢ-ਭਾਲ ਲਈਆਂ ਹਨ, (ਇਸ ਸੰਸਾਰ ਵਿਚ) ਮੇਰਾ ਕੋਈ ਵੀ ਨਹੀਂ ਹੈ। ਹੇ ਸੁਆਮੀ! ਜੇ ਤੈਨੂੰ ਚੰਗਾ ਲਗੇ, (ਤਾਂ) ਤੂੰ ਮੇਰਾ (ਸੁਆਮੀ ਹੈਂ ਅਤੇ) ਮੈਂ ਤੇਰਾ (ਸੇਵਕ) ਹਾਂ।੧। ਮੇਰਾ (ਤੇਰੇ ਤੋਂ ਬਿਨਾ) ਹੋਰ ਕੋਈ ਦਰ ਨਹੀਂ ਹੈ, ਕਿਸ ਨੂੰ ਸਲਾਮ ਕਰਾਂ? ਮੇਰਾ ਇਕੋ ਤੂੰ ਹੀ ਮਾਲਕ ਹੈਂ, (ਤੇਰਾ) ਸੱਚਾ ਨਾਮ (ਮੇਰੇ) ਮੁਖ ਵਿਚ (ਰਹਿੰਦਾ ਹੈ)।੧।ਰਹਾਉ। ਕਈ ਸਿਧ-ਪੀਰ ਬਣਨ ਲਈ ਸਿੱਧਾਂ ਨੂੰ ਸੇਵਦੇ ਹਨ ਅਤੇ ਰਿਧੀਆਂ ਸਿਧੀਆਂ ਦੀ ਯਾਚਨਾ ਕਰਦੇ ਹਨ। (ਮੇਰੀ ਪ੍ਰਾਰਥਨਾ ਹੈ ਕਿ) ਸੱਚੇ ਗੁਰੂ ਦੀ ਮਤਿ ਕਰਕੇ ਮੈਨੂੰ ਇਕ (ਪ੍ਰਭੂ) ਦਾ ਨਾਮ ਨ ਭੁਲੇ।੨। ਜੋਗੀ, ਭੋਗੀ ਅਤੇ ਕਾਪੜੀ (ਆਦਿ ਸਾਧ) ਕਿਸ ਲਈ ਦੇਸ-ਦੇਸਾਂਤਰਾਂ ਵਿਚ ਫਿਰਦੇ ਹਨ? (ਉਹ) ਗੁਰੂ ਦੇ ਸ਼ਬਦ ਨੂੰ ਨਹੀਂ ਪਛਾਣਦੇ (ਜੋ) ਸਦਾ ਸਦੀਵੀ ਸਾਰ ਤੱਤੂ ਹੈ।੩। ਪੰਡਿਤ, ਪਾਂਧੇ ਅਤੇ ਜੋਤਿਸ਼ੀ ਹਰ ਰੋਜ਼ ਪੁਰਾਣ ਪੜ੍ਹਦੇ ਹਨ। (ਪਰ ਉਹ) ਅੰਦਰ (ਸਥਿਤ) ਵਸਤੂ ਨੂੰ ਨਹੀਂ ਜਾਣਦੇ; ਬ੍ਰਹਮ ਤਾਂ ਹਿਰਦੇ ਵਿਚ ਲੁਕਿਆ ਹੋਇਆ ਹੈ।੪।

ਕਈ ਤਪਸਵੀ ਹਨ (ਜੋ) ਬਨ ਵਿਚ ਤਪਸਿਆ ਕਰਦੇ ਹਨ ਅਤੇ ਨਿਤ ਤੀਰਥਾਂ ਉਤੇ ਵਸਦੇ ਹਨ। (ਉਹ ਤਾਮਸੀ ਰੁਚੀ ਵਾਲੇ) ਆਪਣੇ ਆਪ ਨੂੰ ਨਹੀਂ ਪਛਾਣਦੇ, ਕਿਸ ਲਈ ਉਪਰਾਮ ਹੋ ਗਏ ਹਨ?।੫। ਕਈ ਯਤਨ-ਪੂਰਵਕ ਵੀਰਜ ਨੂੰ ਰੋਕ ਕੇ ਰਖਦੇ ਹਨ, ਉਹ 'ਜਤੀ' ਅਖਵਾਉਂਦੇ ਹਨ। ਗੁਰੂ ਦੇ ਸ਼ਬਦ ਤੋਂ ਬਿਨਾ (ਉਹ ਕਾਮ ਤੋਂ) ਖ਼ਲਾਸ ਨਹੀਂ ਹੁੰਦੇ, ਭਰਮ ਵਿਚ ਪਏ ਹੋਏ ਆਉਂਦੇ ਜਾਂਦੇ ਰਹਿੰਦੇ ਹਨ (ਅਰਥਾਤ ਜੰਮਦੇ ਮਰਦੇ ਰਹਿੰਦੇ ਹਨ)।੬। ਕਈ ਗ੍ਰਿਹਸਥੀ ਸੇਵਕ ਸਾਧਕ ਹਨ ਜੋ ਗੁਰੂ ਦੀ ਮਤਿ ਅਨੁਸਾਰ (ਜੀਵਨ ਬਤੀਤ ਕਰਨ ਵਿਚ) ਲਗੇ ਹੋਏ ਹਨ। (ਉਹ) ਨਾਮ, ਦਾਨ ਅਤੇ ਇਸ਼ਨਾਨ ਨੂੰ ਦ੍ਰਿੜ੍ਹਤਾ ਪੂਰਵਕ ਕਰਕੇ ਹਰਿ ਭਗਤੀ ਦੁਆਰਾ ਸਚੇਤ ਹੋ ਗਏ ਹਨ।੭। ਗੁਰੂ ਤੋਂ (ਪ੍ਰਭੂ ਦਾ) ਦਰ ਘਰ ਜਾਣਿਆ ਜਾਂਦਾ ਹੈ। ਅਜਿਹਾ (ਸਾਧਕ ਉਥੇ ਜਾ ਕੇ) ਈਸ਼ਵਰੀ ਦਰਗਾਹ ਨੂੰ ਪਛਾਣ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਮਨੁੱਖ ਨੂੰ) ਨਾਮ ਨਹੀਂ ਭੁਲਦਾ ਅਤੇ ਸਤਿਸਰੂਪ ਪ੍ਰਭੂ ਵਿਚ (ਉਸ ਦਾ) ਮਨ ਪਸੀਜ ਜਾਂਦਾ ਹੈ।੮।੧੪।

**ਆਸਾ ਮਹਲਾ ੧**

(ਮਨ ਦੀ) ਇੱਛਾ/ਵਾਸਨਾ ਨੂੰ ਮਨ ਵਿਚ ਹੀ ਸਮੋ ਕੇ ਸੱਚ ਦੁਆਰਾ ਭਵ-ਸਾਗਰ ਨੂੰ ਤਰਿਆ ਜਾਂਦਾ ਹੈ। ਹੇ ਸੁਆਮੀ! ਤੂੰ ਆਦਿ ਜੁਗਾਦਿ ਤੋਂ ਦਿਆਲੂ ਹੈ, (ਅਸੀਂ) ਤੇਰੀ ਸ਼ਰਣ ਵਿਚ ਹਾਂ।੧। ਹੇ ਹਰਿ! ਤੂੰ ਦਾਤਾ ਹੈਂ, ਅਸੀਂ (ਜੀਵ) ਯਾਚਕ ਹਾਂ, (ਕ੍ਰਿਪਾ ਪੂਰਵਕ) ਦਰਸ਼ਨ ਦਿਓ। ਗੁਰੂ ਦੀ ਸਿਖਿਆ ਦੁਆਰਾ ਨਾਮ ਧਿਆਉਣਾ ਚਾਹੀਦਾ ਹੈ, (ਇਸ ਨਾਲ) ਮਨ ਰੂਪ ਮੰਦਿਰ (ਨਾਮ ਰਸ ਨਾਲ) ਭਿਜ ਜਾਂਦਾ ਹੈ।੧।ਰਹਾਉ। (ਮਾਇਆ ਦਾ) ਕੂੜਾ ਲਾਲਚ ਛਡਣਾ ਚਾਹੀਦਾ ਹੈ, ਤਾਂ ਹੀ ਸੱਚ ਦੀ ਪਛਾਣ ਹੁੰਦੀ ਹੈ। ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਵਿਚ) ਲੀਨ ਹੋਈਦਾ ਹੈ ਅਤੇ ਪਰਮਾਰਥ ਨੂੰ

ਇਹੁ ਮਨੁ ਰਾਜਾ ਲੋਭੀਆ ਲੁਭਤਉ ਲੋਭਾਈ ॥
ਗੁਰਮੁਖਿ ਲੋਭੁ ਨਿਵਾਰੀਐ ਹਰਿ ਸਿਉ ਬਣਿ ਆਈ ॥੩॥
ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ॥
ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ ਗਡਾਵੈ ॥੪॥
ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥
ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ ॥੫॥
ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ ॥
ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ ॥੬॥
ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ ॥
ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ ॥੭॥
ਹਰਿ ਕਾ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੀਆ ॥
ਨਾਨਕ ਨਾਮੁ ਨ ਵੀਸਰੈ ਮਥਿ ਅੰਮ੍ਰਿਤੁ ਪੀਆ ॥੮॥੧੫॥

ਆਸਾ ਮਹਲਾ ੧ ॥
ਚਲੇ ਚਲਣਹਾਰ ਵਾਟ ਵਟਾਇਆ ॥
ਧੰਧੁ ਪਿਟੇ ਸੰਸਾਰੁ ਸਚੁ ਨ ਭਾਇਆ ॥੧॥
ਕਿਆ ਭਵੀਐ ਕਿਆ ਢੂਢੀਐ ਗੁਰ ਸਬਦਿ ਦਿਖਾਇਆ ॥
ਮਮਤਾ ਮੋਹੁ ਵਿਸਰਜਿਆ ਅਪਨੈ ਘਰਿ ਆਇਆ ॥੧॥ ਰਹਾਉ ॥
ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ ॥
ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ ॥੨॥
ਮੋਇਆ ਕਉ ਕਿਆ ਰੋਵਹੁ ਰੋਇ ਨ ਜਾਣਹੂ ॥
ਰੋਵਹੁ ਸਚੁ ਸਲਾਹਿ ਹੁਕਮੁ ਪਛਾਣਹੂ ॥੩॥
ਹੁਕਮੀ ਵਜਹੁ ਲਿਖਾਇ ਆਇਆ ਜਾਣੀਐ ॥
ਲਾਹਾ ਪਲੈ ਪਾਇ ਹੁਕਮੁ ਸਿਞਾਣੀਐ ॥੪॥

ਹੁਕਮੀ ਪੈਧਾ ਜਾਇ ਦਰਗਹ ਭਾਣੀਐ ॥
ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ ॥੫॥
ਲਾਹਾ ਸਚੁ ਨਿਆਉ ਮਨਿ ਵਸਾਈਐ ॥
ਲਿਖਿਆ ਪਲੈ ਪਾਇ ਗਰਬੁ ਵਞਾਈਐ ॥੬॥
ਮਨਮੁਖੀਆ ਸਿਰਿ ਮਾਰ ਵਾਦਿ ਖਪਾਈਐ ॥
ਠਗਿ ਮੁਠੀ ਕੂੜਿਆਰ ਬੰਨ੍ਹਿ ਚਲਾਈਐ ॥੭॥
ਸਾਹਿਬੁ ਰਿਦੈ ਵਸਾਇ ਨ ਪਛੋਤਾਵਹੀ ॥
ਗੁਨਹਾਂ ਬਖਸਣਹਾਰੁ ਸਬਦੁ ਕਮਾਵਹੀ ॥੮॥
ਨਾਨਕੁ ਮੰਗੈ ਸਚੁ ਗੁਰਮੁਖਿ ਘਾਲੀਐ ॥
ਮੈ ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਲੀਐ ॥੯॥੧੬॥

ਜਾਣਿਆ ਜਾਂਦਾ ਹੈ।੨। ਇਹ ਮਨ ਲੋਭੀ ਰਾਜੇ ਵਰਗਾ ਹੈ ਜੋ ਲੋਭ ਵਿਚ ਲੋਭਾਇਮਾਨ ਰਹਿੰਦਾ ਹੈ। ਗੁਰੂ ਦੀ ਸਿਖਿਆ ਦੁਆਰਾ ਲੋਭ ਨੂੰ ਖ਼ਤਮ ਕਰੀਏ, (ਤਾਂ ਹੀ) ਹਰਿ ਨਾਲ ਬਣ ਆਉਂਦੀ ਹੈ।੩। (ਜੇ) ਕਲਰੀ ਭੂਮੀ ਵਿਚ ਖੇਤੀ ਬੀਜ ਦੇਈਏ, (ਤਾਂ ਉਸ ਵਿਚੋਂ) ਕਿਵੇਂ ਲਾਭ ਮਿਲ ਸਕਦਾ ਹੈ। ਮਨਮੁਖ ਵਿਅਕਤੀ ਸੱਚ ਵਿਚ ਭਿਜਦਾ ਨਹੀਂ, ਝੂਠ (ਆਖ਼ਰ) ਝੂਠ ਵਿਚ ਹੀ ਰਲ ਜਾਂਦਾ ਹੈ।੪।

ਹੇ ਅਗਿਆਨੀਓ! ਲਾਲਚ ਨੂੰ ਛਡ ਦਿਓ, (ਕਿਉਂਕਿ) ਲਾਲਚ ਵਿਚ ਬਹੁਤ ਦੁਖ ਹੁੰਦਾ ਹੈ। (ਜੇ) ਸੱਚਾ ਸਾਹਿਬ ਮਨ ਵਿਚ ਵਸ ਜਾਵੇ, ਤਾਂ ਹਉਮੈ ਦੀ ਜ਼ਿਹਰ ਖ਼ਤਮ ਹੋ ਜਾਂਦੀ ਹੈ।੫। ਹੇ ਭਾਈ! ਦੁਬਿਧਾ ਵਾਲਾ ਕੁਮਾਰਗ ਛਡ ਦਿਓ, (ਨਹੀਂ ਤਾਂ) ਲੁਟੇ ਜਾਓਗੇ। ਸਤਿਗੁਰੂ ਦੀ ਸ਼ਰਣ (ਵਿਚ ਪੈ ਕੇ) ਹਰ ਰੋਜ਼ ਨਾਮ ਦੀ ਸਰਾਹਨਾ ਕਰਨੀ ਚਾਹੀਦੀ ਹੈ।੬। ਮਨਮੁਖ ਪੱਥਰ ਜਾਂ ਚਿਟਾਨ ਵਰਗਾ ਹੈ। (ਉਸ ਦਾ) ਜੀਵਨ ਫਿਕਾ ਅਤੇ ਧਿੱਕਾਰਨਯੋਗ ਹੈ। (ਪੱਥਰ ਨੂੰ) ਪਾਣੀ ਵਿਚ ਭਾਵੇਂ ਕਿਤਨਾ ਹੀ (ਚਿਰ) ਰਖ ਲਵੋ, (ਉਸ ਦਾ) ਅੰਦਰਲਾ ਸੁਕਾ ਹੀ ਰਹਿੰਦਾ ਹੈ।੭। ਹਰਿ ਦਾ ਨਾਮ (ਗੁਣਾਂ ਦਾ) ਖ਼ਜ਼ਾਨਾ ਹੈ, (ਜੋ) ਪੂਰੇ ਗੁਰੂ ਨੇ ਬਖ਼ਸ਼ਿਆ ਹੈ। ਨਾਨਕ (ਦਾ ਕਥਨ ਹੈ ਕਿ ਉਸ ਨੂੰ) ਨਾਮ ਨਹੀਂ ਵਿਸਰਦਾ (ਕਿਉਂਕਿ ਨਾਮ ਨੂੰ) ਮਥ ਕੇ ਅੰਮ੍ਰਿਤ ਰਸ ਪੀ ਲਿਆ ਹੈ।੮।੧੫।

**ਆਸਾ ਮਹਲਾ ੧**

ਚਲਣ ਵਾਲੇ (ਸਾਰੇ ਪ੍ਰਾਣੀ) ਰਸਤੇ ਬਦਲ ਬਦਲ ਕੇ ਚਲੇ ਜਾ ਰਹੇ ਹਨ (ਭਾਵ-ਇਕ ਜਨਮ ਖ਼ਤਮ ਹੋਣ ਉਪਰੰਤ ਦੂਜੇ ਜਨਮ ਦੀ ਯਾਤ੍ਰਾ ਕਰ ਰਹੇ ਹਨ)। ਸੰਸਾਰ ਵਿਅਰਥ ਵਿਚ ਵਿਹਾਰਕ ਕੰਮ ਕਰੀ ਜਾ ਰਿਹਾ ਹੈ। (ਇਸ ਨੂੰ) ਸਤਿਸਰੂਪ ਚੰਗਾ ਨਹੀਂ ਲਗਦਾ।੧। (ਹੇ ਭਾਈ!) ਕਿਸ ਲਈ (ਇਧਰ ਉਧਰ) ਫਿਰੀਏ ਅਤੇ ਕਿਸ ਲਈ (ਬਾਹਰ) ਲਭੀਏ, (ਜਦੋਂ ਕਿ) ਗੁਰੂ-ਸ਼ਬਦ ਦੁਆਰਾ (ਪ੍ਰਭੂ ਨੇ ਆਪਣਾ ਆਪ) ਵਿਖਾ ਦਿੱਤਾ ਹੈ। ਮਮਤਾ ਅਤੇ ਮੋਹ ਦੂਰ ਹੋ ਗਿਆ ਹੈ (ਅਤੇ ਮਨ) ਆਪਣੇ ਠਿਕਾਣੇ 'ਤੇ ਆ ਗਿਆ ਹੈ।੧।ਰਹਾਉ। ਸੱਚੇ ਆਚਾਰ ਵਾਲਾ (ਪ੍ਰਭੂ) ਸੱਚ ਦੁਆਰਾ ਪ੍ਰਾਪਤ ਹੁੰਦਾ ਹੈ, ਕੂੜ ਦੁਆਰਾ (ਹਰਿ) ਨਹੀਂ ਪਾਇਆ ਜਾ ਸਕਦਾ। ਸੱਚੇ (ਪ੍ਰਭੂ) ਨਾਲ ਚਿਤ ਜੋੜਨ ਨਾਲ ਫਿਰ (ਜਨਮ ਧਾਰਣ ਕਰਨਾ) ਨਹੀਂ ਪੈਂਦਾ।੨। (ਹੇ ਜਿਗਿਆਸੂ!) ਮੋਏ ਹੋਇਆਂ ਨੂੰ ਕਿਸ ਲਈ ਰੋਂਦੇ ਹੋ, (ਵਾਸਤਵਿਕ) ਰੋਣਾ ਤਾਂ (ਤੁਸੀਂ) ਸਮਝਦੇ ਹੀ ਨਹੀਂ। (ਤੁਸੀਂ) ਸੱਚੇ (ਪ੍ਰਭੂ ਦੀ) ਸਰਾਹਨਾ ਵਾਲਾ ਰੋਣਾ ਰੋਵੋ (ਅਤੇ ਉਸ ਦੇ) ਹੁਕਮ ਨੂੰ ਪਛਾਣੋ।੩। (ਜੋ) ਹੁਕਮ ਅਨੁਸਾਰ ਰੋਜ਼ੀ/ਤਨਖ਼ਾਹ (ਧੁਰ ਦਰਗਾਹੋਂ) ਲਿਖਾ ਕੇ ਆਇਆ ਹੈ, (ਉਸੇ ਨੂੰ ਸਹੀ ਅਰਥਾਂ ਵਿਚ) ਆਇਆ ਸਮਝਣਾ ਚਾਹੀਦਾ ਹੈ। (ਉਹ) ਹੁਕਮ ਨੂੰ ਪਛਾਣ ਕੇ (ਨਾਮ ਰੂਪ) ਲਾਭ (ਆਪਣੇ) ਪਲੈ ਪਾ ਲੈਂਦਾ ਹੈ।੪।

(ਜੇ ਪ੍ਰਭੂ ਨੂੰ) ਭਾਏ ਤਾਂ ਹੁਕਮ ਅਨੁਸਾਰ (ਜੀਵ ਈਸ਼ਵਰੀ ਦਰਗਾਹ ਵਿਚ) ਸਿਰੋਪਾ ਹਾਸਲ ਕਰਦਾ ਹੈ (ਅਰਥਾਤ ਪ੍ਰਤਿਸ਼ਠਿਤ ਹੁੰਦਾ ਹੈ)। ਹੁਕਮ ਅਨੁਸਾਰ ਹੀ ਰੱਬੀ ਕੈਦ ਵਿਚ ਪੈਂਦਾ ਅਤੇ ਸਿਰ ਉਤੇ ਮਾਰ ਸਹਿੰਦਾ ਹੈ।੫। (ਜੇ ਹਰਿ ਨੂੰ) ਮਨ ਵਿਚ ਵਸਾ ਲਈਏ, (ਤਾਂ) ਸੱਚੇ ਪ੍ਰਭੂ ਦੇ ਨਿਆਂ ਦਾ ਲਾਭ ਪ੍ਰਾਪਤ ਹੁੰਦਾ ਹੈ। ਹੰਕਾਰ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ (ਕਿਉਂਕਿ ਪ੍ਰਭੂ ਦੀ ਦਰਗਾਹ ਤੋਂ) ਲਿਖੇ ਅਨੁਸਾਰ ਹੀ ਪਲੈ ਪੈਂਦਾ ਹੈ।੬। ਮਨਮੁਖ ਵਿਅਕਤੀਆਂ ਦੇ ਸਿਰ ਉਤੇ ਮਾਰ ਪੈਂਦੀ ਹੈ, (ਉਹ) ਝਗੜਿਆਂ ਵਿਚ ਹੀ ਖਪ ਜਾਂਦੇ ਹਨ। ਕੂੜੀ ਦੁਨੀਆ ਠਗੀ ਹੋਈ ਲੁਟੀ ਜਾ ਰਹੀ ਹੈ ਅਤੇ ਬੰਨ੍ਹ ਕੇ ਅਗੇ ਤੋਰੀ ਜਾ ਰਹੀ ਹੈ।੭। (ਜੇ) ਪ੍ਰਭੂ ਨੂੰ ਹਿਰਦੇ ਵਿਚ ਵਸਾ ਲਿਆ ਜਾਵੇ, (ਤਾਂ) ਪਛਤਾਉਣਾ ਨਹੀਂ ਪੈਂਦਾ। (ਜੇ) ਸ਼ਬਦ ਦੀ ਸਾਧਨਾ ਕਰੀਏ (ਤਾਂ ਪ੍ਰਭੂ) ਗੁਨਾਹਾਂ ਨੂੰ ਬਖ਼ਸ਼ਣ ਵਾਲਾ ਹੈ।੮। (ਹੇ ਪ੍ਰਭੂ!) ਨਾਨਕ (ਤੇਰੇ ਪਾਸੋਂ) ਸੱਚ ਮੰਗਦਾ ਹੈ, ਜੋ ਗੁਰੂ ਦੁਆਰਾ ਕਮਾਇਆ ਜਾਂਦਾ ਹੈ। ਮੇਰਾ ਤੇਰੇ ਬਿਨਾ ਹੋਰ ਕੋਈ ਨਹੀਂ ਹੈ, (ਮੈਨੂੰ) ਮਿਹਰ ਦੀ ਦ੍ਰਿਸ਼ਟੀ ਨਾਲ ਨਿਹਾਲ ਕਰ ਦੇ।੯।੧੬।

ਆਸਾ ਮਹਲਾ ੧ ॥
ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ ॥
ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ ॥੧॥
ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ ॥
ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ ॥੧॥ ਰਹਾਉ ॥
ਆਪਿ ਮਿਲਾਵੈ ਸਚੁ ਤਾ ਮਨਿ ਭਾਵਈ ॥
ਚਲੈ ਸਦਾ ਰਜਾਇ ਅੰਕਿ ਸਮਾਵਈ ॥੨॥
ਸਚਾ ਸਾਹਿਬੁ ਮਨਿ ਵਸੈ ਵਸਿਆ ਮਨਿ ਸੋਈ ॥
ਆਪੇ ਦੇ ਵਡਿਆਈਆ ਦੇ ਤੋਟਿ ਨ ਹੋਈ ॥੩॥
ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥
ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ ॥੪॥

ਆਪਨੜਾ ਮਨੁ ਵੇਚੀਐ ਸਿਰੁ ਦੀਜੈ ਨਾਲੇ ॥
ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ ॥੫॥
ਜੰਮਣ ਮਰਣਾ ਆਖੀਐ ਤਿਨਿ ਕਰਤੈ ਕੀਆ ॥
ਆਪੁ ਗਵਾਇਆ ਮਰਿ ਰਹੇ ਫਿਰਿ ਮਰਣੁ ਨ ਥੀਆ ॥੬॥
ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ ॥
ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ ॥੭॥
ਰਤਨਾ ਪਾਰਖੁ ਸੋ ਧਣੀ ਤਿਨਿ ਕੀਮਤਿ ਪਾਈ ॥
ਨਾਨਕ ਸਾਹਿਬੁ ਮਨਿ ਵਸੈ ਸਚੀ ਵਡਿਆਈ ॥੮॥੧੭॥

ਆਸਾ ਮਹਲਾ ੧ ॥
ਜਿਨ੍ਹੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ ॥
ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥੧॥
ਬਿਨੁ ਨਾਵੈ ਕਿਉ ਛੂਟੀਐ ਜੇ ਜਾਣੈ ਕੋਈ ॥
ਗੁਰਮੁਖਿ ਹੋਇ ਤ ਛੂਟੀਐ ਮਨਮੁਖਿ ਪਤਿ ਖੋਈ ॥੧॥ ਰਹਾਉ ॥
ਜਿਨ੍ਹੀ ਏਕੋ ਸੇਵਿਆ ਪੂਰੀ ਮਤਿ ਭਾਈ ॥
ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣਾਈ ॥੨॥
ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ ॥
ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ ॥੩॥
ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ ॥
ਆਪਿ ਦਿਖਾਵੈ ਵਾਟੜੀਂ ਸਚੀ ਭਗਤਿ ਦ੍ਰਿੜਾਏ ॥੪॥

ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਏ ॥
ਬਿਨੁ ਹਰਿ ਨਾਮ ਨ ਛੂਟਸੀ ਮਰਿ ਨਰਕ ਸਮਾਏ ॥੫॥
ਜਨਮਿ ਮਰੈ ਭਰਮਾਈਐ ਹਰਿ ਨਾਮੁ ਨ ਲੇਵੈ ॥
ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ ਸੇਵੈ ॥੬॥

**ਆਸਾ ਮਹਲਾ ੧**

(ਮੈਂ ਪ੍ਰਭੂ ਨੂੰ) ਜੰਗਲ ਵਿਚ ਲਭਣ ਲਈ ਕਿਸ ਵਾਸਤੇ ਜਾਵਾਂ (ਜਦੋਂ ਕਿ) ਮੇਰੇ ਹਿਰਦੇ ਅੰਦਰ ਹੀ ਹਰਾ ਭਰਾ ਬਨ (ਮੌਜੂਦ) ਹੈ। (ਗੁਰੂ ਦੇ) ਸ਼ਬਦ ਦੁਆਰਾ ਸਤਿਸਰੂਪ (ਪ੍ਰਭੂ) ਛੇਤੀ ਹੀ (ਹਿਰਦੇ ਰੂਪ) ਘਰ ਵਿਚ ਆ ਟਿਕਦਾ ਹੈ।੧। ਜਿਥੇ ਵੇਖਦਾ ਹਾਂ, ਉਥੇ ਹੀ ਉਹ (ਪ੍ਰਭੂ ਮੌਜੂਦ) ਹੈ। (ਉਸ ਤੋਂ ਭਿੰਨ ਕੋਈ) ਹੋਰ ਜਾਣਿਆ ਨਹੀਂ ਜਾਂਦਾ। ਗੁਰੂ ਦੀ ਸੇਵਾ (*ਕਾਰ*) ਕਰਕੇ ਹੀ (ਪ੍ਰਭੂ ਦਾ) ਮਹਲ ਪਛਾਣਿਆ ਜਾਂਦਾ ਹੈ।੧ ।ਰਹਾਉ। (ਜੇ) ਸੱਚਾ (ਪ੍ਰਭੂ ਕਿਸੇ ਵਿਅਕਤੀ ਨੂੰ) ਆਪਣੇ ਨਾਲ ਮਿਲਾਉਂਦਾ ਹੈ, ਤਾਂ ਹੀ (ਉਸ ਵਿਅਕਤੀ ਦੇ) ਮਨ ਵਿਚ (ਪ੍ਰਭੂ) ਚੰਗਾ ਲਗਣ ਲਗ ਜਾਂਦਾ ਹੈ। ਉਹ (ਵਿਅਕਤੀ) ਹਮੇਸ਼ਾ (ਪ੍ਰਭੂ ਦੀ) ਰਜ਼ਾ ਵਿਚ ਚਲਦਾ ਹੈ (ਅਤੇ ਉਸ ਦੀ) ਗੋਦ ਵਿਚ ਸਮ ਜਾਂਦਾ ਹੈ।੨। (ਜਿਸ ਦੇ) ਮਨ ਵਿਚ ਸੱਚਾ ਸਾਹਿਬ ਵਸ ਜਾਂਦਾ ਹੈ, (ਤਾਂ ਉਸ ਨੂੰ ਸਭ ਦੇ) ਮਨ ਵਿਚ ਵਸਿਆ ਉਹ (ਪ੍ਰਭੂ ਹੀ ਦਿਸ ਪੈਂਦਾ ਹੈ)। (ਉਹ ਪ੍ਰਭੂ) ਆਪ ਵਡਿਆਈਆਂ ਦਿੰਦਾ ਹੈ ਅਤੇ ਦੇਣ 'ਤੇ ਕੋਈ ਘਾਟ ਨਹੀਂ ਹੁੰਦੀ।੩। ਐਰੇ-ਗ਼ੈਰੇ ਦੀ ਨੌਕਰੀ ਕਰਨ ਵਾਲਾ (ਵਿਅਕਤੀ ਪ੍ਰਭੂ ਦੀ) ਦਰਗਾਹ ਕਿਵੇਂ ਪ੍ਰਾਪਤ ਕਰ ਸਕਦਾ ਹੈ? ਜੇ (ਕੋਈ ਵਿਅਕਤੀ) ਪੱਥਰ ਦੀ ਬੇੜੀ ਉਪਰ ਚੜ੍ਹਦਾ ਹੈ, (ਉਹ) ਭਾਰ ਨਾਲ ਹੀ ਡੁਬ ਜਾਂਦਾ ਹੈ।੪।

(ਜੇ) ਆਪਣੇ ਮਨ ਨੂੰ (ਗੁਰੂ ਪਾਸ) ਵੇਚ ਦੇਈਏ ਅਤੇ ਸਿਰ ਵੀ ਨਾਲ ਹੀ ਦੇ ਦੇਈਏ, (ਤਾਂ) ਗੁਰੂ ਦੀ ਸਿਖਿਆ ਦੁਆਰਾ ਆਪਣਾ ਹਿਰਦਾ ਭਾਲ ਕੇ (ਨਾਮ ਰੂਪ) ਵਸਤੂ ਪਛਾਣ ਲਈਦੀ ਹੈ।੫। (ਜੋ) ਜੰਮਣਾ ਮਰਣਾ ਕਿਹਾ ਜਾਂਦਾ ਹੈ, ਉਸ ਨੂੰ ਕਰਤਾ ਪੁਰਖ ਨੇ ਹੀ ਕੀਤਾ ਹੋਇਆ ਹੈ। (ਜੋ ਸਾਧਕ) ਆਪਾ ਭਾਵ ਗਵਾ ਕੇ (ਜੀਵਿਤ ਹੁੰਦੇ ਹੋਏ ਵੀ) ਮਰ ਰਿਹਾ ਹੈ, ਉਸ ਦਾ ਫਿਰ ਮਰਨਾ ਨਹੀਂ ਹੁੰਦਾ।੬। ਜੀਵ ਉਹੀ ਕਾਰ ਕਰਦਾ ਹੈ (ਜੋ) ਧੁਰ ਦਰਗਾਹ ਦੀ ਫ਼ਰਮਾਈ ਹੋਈ ਹੁੰਦੀ ਹੈ। ਜੇ (ਕੋਈ ਆਪਣਾ) ਮਨ ਭੇਟਾ ਕਰਕੇ ਸਤਿਗੁਰੂ ਨੂੰ ਮਿਲਦਾ ਹੈ, (ਤਾਂ ਉਸ ਦੀ) ਕੌਣ ਕੀਮਤ ਪਾ ਸਕਦਾ ਹੈ?।੭। (ਗੁਣ ਰੂਪ) ਰਤਨਾਂ ਦਾ ਪਾਰਖੂ ਉਹ ਪ੍ਰਭੂ (ਆਪ ਹੈ) ਅਤੇ ਉਸ ਨੇ ਹੀ (ਇਨ੍ਹਾਂ ਦੀ) ਕੀਮਤ ਪਾਈ ਹੈ। ਹੇ ਨਾਨਕ! (ਜਿਸ ਦੇ) ਮਨ ਵਿਚ ਪ੍ਰਭੂ ਵਸਦਾ ਹੈ, (ਉਸ ਨੂੰ) ਸੱਚੀ ਪ੍ਰਤਿਸ਼ਠਾ (ਪ੍ਰਾਪਤ ਹੁੰਦੀ ਹੈ)।੮।੧੭।

**ਆਸਾ ਮਹਲਾ ੧**

ਜਿਨ੍ਹਾਂ (ਮਨੁੱਖਾਂ) ਨੇ ਦ੍ਵੈਤ ਦੇ ਭਰਮ ਵਿਚ ਭੁਲ ਕੇ ਨਾਮ ਨੂੰ ਵਿਸਾਰ ਦਿੱਤਾ ਹੈ, (ਉਹ) ਮੂਲ (ਪ੍ਰਭੂ) ਨੂੰ ਛਡ ਕੇ (ਮਾਇਆ ਰੂਪ) ਡਾਲੀ ਨਾਲ ਲਗੇ ਹੋਏ ਹਨ, (ਉਹ) ਕੀ ਸੁਆਹ ਪ੍ਰਾਪਤ ਕਰਨਗੇ?।੧। ਜੇ ਕੋਈ ਇਹ ਜਾਣ ਲਵੇ ਕਿ ਨਾਮ ਤੋਂ ਬਿਨਾ (ਸੰਸਾਰਿਕ ਪ੍ਰਪੰਚ ਤੋਂ) ਕਿਵੇਂ ਖ਼ਲਾਸ ਹੋਇਆ ਜਾ ਸਕੀਦਾ ਹੈ (ਭਾਵ—ਨਹੀਂ ਹੋ ਸਕੀਦਾ ਹੈ)। ਗੁਰਮੁਖ ਹੋਣ 'ਤੇ ਹੀ (ਮਾਇਆ ਦੇ ਮੋਹ ਤੋਂ) ਛੁਟਕਾਰਾ ਹੁੰਦਾ ਹੈ, ਮਨਮੁਖ (ਵਿਅਕਤੀ ਆਪਣੀ) ਪ੍ਰਤਿਸ਼ਠਾ ਨਸ਼ਟ ਕਰ ਲੈਂਦਾ ਹੈ।੧ ।ਰਹਾਉ। ਹੇ ਭਾਈ! ਜਿਨ੍ਹਾਂ (ਸਾਧਕਾਂ) ਨੇ ਇਕੋ (ਪ੍ਰਭੂ) ਦਾ ਸਿਮਰਨ ਕੀਤਾ ਹੈ, (ਉਨ੍ਹਾਂ ਦੀ) ਮਤਿ ਪੂਰੀ ਅਥਵਾ ਸਹੀ ਹੁੰਦੀ ਹੈ। (ਉਹ) ਸੇਵਕ ਹਰਿ ਦੀ ਸ਼ਰਣ ਵਿਚ ਪਏ ਰਹਿੰਦੇ ਹਨ, (ਜੋ) ਆਦਿ ਜੁਗਾਦਿ ਅਤੇ ਮਾਇਆ ਰਹਿਤ (*ਨਿਰੰਜਨਾ*) ਹੈ।੨। ਹੇ ਭਾਈ! ਮੇਰਾ ਪ੍ਰਭੂ ਇਕ ਹੈ, (ਕੋਈ) ਹੋਰ ਨਹੀਂ ਹੈ। ਸੱਚੇ (ਪ੍ਰਭੂ) ਦੁਆਰਾ, (ਉਸ ਦੀ) ਕ੍ਰਿਪਾ ਨਾਲ (ਆਤਮਿਕ) ਸੁਖ ਪਾਈਦਾ ਹੈ।੩। ਗੁਰੂ ਤੋਂ ਬਿਨਾ (ਪ੍ਰਭੂ ਨੂੰ) ਕਿਸੇ ਨੇ ਪ੍ਰਾਪਤ ਨਹੀਂ ਕੀਤਾ (ਭਾਵੇਂ) ਕਿਤਨੀ (ਲੋਕਾਈ ਹੋਰ ਕੀ ਕੁਝ) ਕਹੀ ਕਹਾਈ ਜਾਂਦੀ ਹੈ। (ਉਹ ਪ੍ਰਭੂ) ਆਪ ਹੀ (ਸਹੀ) ਮਾਰਗ ਵਿਖਾਉਂਦਾ ਹੈ ਅਤੇ ਸੱਚੀ ਭਗਤੀ ਦ੍ਰਿੜ੍ਹ ਕਰਾਉਂਦਾ ਹੈ।੪।

ਮਨਮੁਖ ਨੂੰ ਜੇ ਸਮਝਾ ਵੀ ਲਈਏ, ਤਾਂ ਵੀ (ਉਹ) ਕੁਰਾਹੇ ਜਾਂਦਾ ਹੈ। ਹਰਿ ਦੇ ਨਾਮ (ਦੇ ਸਿਮਰਨ) ਤੋਂ ਬਿਨਾ (ਉਹ) ਖ਼ਲਾਸ ਨਹੀਂ ਹੋ ਸਕਦਾ, ਮਰ ਕੇ ਨਰਕਾਂ ਵਿਚ ਹੀ ਸਮਾਉਂਦਾ ਹੈ।੫। (ਜੋ ਵਿਅਕਤੀ) ਹਰਿ ਦਾ ਨਾਮ ਨਹੀਂ ਸਿਮਰਦਾ, (ਉਹ) ਜੰਮਦਾ ਮਰਦਾ (ਹੋਇਆਂ ਜੂਨਾਂ ਵਿਚ) ਭਟਕਦਾ ਰਹਿੰਦਾ ਹੈ। ਬਿਨਾ ਗੁਰੂ ਦੀ ਸੇਵਾ ਕੀਤੇ ਉਸ (ਪ੍ਰਭੂ) ਦੀ ਮਹੱਤਵ-ਸਥਾਪਨਾ ਨਹੀਂ ਕੀਤੀ ਜਾ

ਜੇਹੀ ਸੇਵ ਕਰਾਈਐ ਕਰਣੀ ਭੀ ਸਾਈ ॥
ਆਪਿ ਕਰੇ ਕਿਸੁ ਆਖੀਐ ਵੇਖੈ ਵਡਿਆਈ ॥੭॥
ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ ॥
ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ ॥੮॥੧੮॥

ਆਸਾ ਮਹਲਾ ੧ ॥
ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ ॥
ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ ॥੧॥
ਮੈ ਓਲ੍ਹਗੀਆ ਓਲ੍ਹਗੀ ਹਮ ਛੋਰੂ ਥਾਰੇ ॥
ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ ॥੧॥ ਰਹਾਉ ॥
ਦਰਸਨ ਕੀ ਪਿਆਸਾ ਘਣੀ ਭਾਣੈ ਮਨਿ ਭਾਈਐ ॥
ਮੇਰੇ ਠਾਕੁਰ ਹਾਥਿ ਵਡਿਆਈਆ ਭਾਣੈ ਪਤਿ ਪਾਈਐ ॥੨॥
ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ ॥
ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ ॥੩॥
ਆਪਿ ਕਰੇ ਆਪੇ ਹਰੇ ਵੇਖੈ ਵਡਿਆਈ ॥
ਗੁਰਮੁਖਿ ਹੋਇ ਨਿਹਾਲੀਐ ਇਉ ਕੀਮਤਿ ਪਾਈ ॥੪॥

ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ ॥
ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ ॥੫॥
ਮਨਮੁਖ ਤੋਟਾ ਨਿਤ ਹੈ ਭਰਮਹਿ ਭਰਮਾਏ ॥
ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ ॥੬॥
ਤਾ ਜਗਿ ਆਇਆ ਜਾਣੀਐ ਸਾਚੈ ਲਿਵ ਲਾਏ ॥
ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਏ ॥੭॥
ਅਹਿਨਿਸਿ ਰਹੈ ਨਿਰਾਲਮੋ ਕਾਰ ਧੁਰ ਕੀ ਕਰਣੀ ॥
ਨਾਨਕ ਨਾਮਿ ਸੰਤੋਖੀਆ ਰਾਤੇ ਹਰਿ ਚਰਣੀ ॥੮॥੧੯॥

ਆਸਾ ਮਹਲਾ ੧ ॥
ਕੇਤਾ ਆਖਣੁ ਆਖੀਐ ਤਾ ਕੇ ਅੰਤ ਨ ਜਾਣਾ ॥
ਮੈ ਨਿਧਰਿਆ ਧਰ ਏਕ ਤੂੰ ਮੈ ਤਾਣੁ ਸਤਾਣਾ ॥੧॥
ਨਾਨਕ ਕੀ ਅਰਦਾਸਿ ਹੈ ਸਚ ਨਾਮਿ ਸੁਹੇਲਾ ॥
ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ ॥੧॥ ਰਹਾਉ ॥
ਹਉਮੈ ਗਰਬੁ ਗਵਾਈਐ ਪਾਈਐ ਵੀਚਾਰੁ ॥
ਸਾਹਿਬ ਸਿਉ ਮਨੁ ਮਾਨਿਆ ਦੇ ਸਾਚੁ ਅਧਾਰੁ ॥੨॥
ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ ॥
ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ ॥੩॥

ਸਕਦੀ।੬। (ਪ੍ਰਭੂ) ਜਿਹੋ ਜਿਹੀ ਸੇਵਾ ਕਰਾਉਂਦਾ ਹੈ, ਉਹੋ ਜਿਹੀ (ਅਸੀਂ) ਕਰਨੀ ਹੁੰਦੀ ਹੈ। (ਉਹ ਪ੍ਰਭੂ) ਆਪ ਹੀ ਕਰਦਾ ਹੈ, (ਉਸ ਤੋਂ ਭਿੰਨ ਕਰਨ ਵਾਲਾ) ਕਿਸ ਨੂੰ ਕਹੀਏ? (ਉਹ ਆਪ ਹੀ ਆਪਣੀ) ਵਡਿਆਈ ਨੂੰ ਵੇਖਦਾ ਹੈ।੭। ਗੁਰੂ ਦੀ ਸੇਵਾ ਉਹੀ (ਮਨੁੱਖ) ਕਰਦਾ ਹੈ, ਜਿਸ ਤੋਂ (ਉਹ) ਆਪ ਕਰਾਉਂਦਾ ਹੈ। ਹੇ ਨਾਨਕ! (ਆਪਣਾ) ਸਿਰ ਗੁਰੂ ਨੂੰ ਅਰਪਿਤ ਕਰਕੇ ਮੁਕਤ ਹੋਈਦਾ ਹੈ ਅਤੇ (ਈਸ਼ਵਰੀ) ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੮।੧੮।

**ਆਸਾ ਮਹਲਾ ੧**

ਮੇਰਾ ਸੁਆਮੀ ਸੁੰਦਰ ਹੈ ਅਤੇ ਗੁਰਬਾਣੀ ਵੀ ਸੁੰਦਰ ਹੈ। ਵਡਿਆਂ ਭਾਗਾਂ ਕਰਕੇ ਸਤਿਗੁਰੂ ਮਿਲਦਾ ਹੈ ਅਤੇ ਨਿਰਵਾਣ-ਪਦ ਪਾਈਦਾ ਹੈ।੧। (ਹੇ ਪ੍ਰਭੂ!) ਮੈਂ ਤੇਰੇ ਕੰਮੀਆਂ ਦਾ ਕੰਮੀ (*ਓਲ੍ਹਗੀ*) ਹਾਂ, ਅਸੀਂ ਤੇਰੇ ਛੋਟੇ (ਅਰਥਾਤ ਤੁਛ ਜਿਹੇ) ਦਾਸ ਹਾਂ। ਜਿਵੇਂ ਤੂੰ ਰਖੇਂ, ਉਸੇ ਤਰ੍ਹਾਂ ਰਹਾਂ, ਸਾਡੇ ਮੁਖ ਵਿਚ (ਆਪਣਾ) ਨਾਮ (ਦੇਈ ਰਖ)।੧। ਰਹਾਉ। (ਹੇ ਪ੍ਰਭੂ! ਮੇਰੇ ਮਨ ਵਿਚ ਤੇਰਾ) ਦਰਸ਼ਨ ਕਰਨ ਦੀ ਬਹੁਤ ਅਧਿਕ ਪਿਆਸ ਹੈ। (ਤੈਨੂੰ) ਭਾਵੇ, (ਤਾਂ ਤੂੰ) ਮਨ ਨੂੰ ਚੰਗਾ ਲਗਣ ਲਗ ਪੈਂਦਾ ਹੈਂ। ਮੇਰੇ ਸੁਆਮੀ ਦੇ ਹੱਥ ਵਿਚ (ਸਭ) ਵਡਿਆਈਆਂ ਹਨ, (ਉਸ ਦੀ) ਰਜ਼ਾ ਵਿਚ ਹੀ ਪ੍ਰਤਿਸ਼ਠਾ ਪਾਈਦੀ ਹੈ।੨। ਸੱਚੇ (ਪ੍ਰਭੂ) ਨੂੰ ਦੂਰ ਨਹੀਂ ਸਮਝਣਾ ਚਾਹੀਦਾ, ਉਹ (ਸਭ ਦੇ) ਅੰਦਰ (ਵਸਦਾ ਹੈ)। ਜਿਥੇ ਵੀ (ਮੈਂ) ਵੇਖਦਾ ਹਾਂ, ਉਥੇ ਹੀ (ਉਹ) ਵਰਤ ਰਿਹਾ ਹੈ। ਕੌਣ (ਉਸ ਦੀ) ਕੀਮਤ ਪਾ ਸਕਦਾ ਹੈ?।੩। (ਪ੍ਰਭੂ) ਆਪ ਹੀ (ਪੈਦਾ) ਕਰਦਾ ਹੈ ਅਤੇ ਆਪ ਹੀ (ਜਾਨ) ਲੈ ਲੈਂਦਾ ਹੈ। (ਆਪ ਹੀ ਆਪਣੀ) ਵਡਿਆਈ ਵੇਖਦਾ ਹੈ। ਗੁਰੂ ਦੇ ਸਨਮੁਖ ਹੋ ਕੇ ਵੇਖੀਏ (*ਨਿਹਾਲੀਐ*), (ਤਾਂ) ਇਸ ਤਰ੍ਹਾਂ ਕੀਮਤ ਪਾਈਦੀ ਹੈ।੪।

(ਜੇ) ਗੁਰੂ ਦੇ ਦਸੇ ਅਨੁਸਾਰ ਕਰਮ ਕਰੀਏ (ਤਾਂ) ਜੀਉਂਦੇ ਜੀ (ਆਤਮਿਕ ਸੁਖ ਰੂਪ) ਲਾਭ ਪ੍ਰਾਪਤ ਹੋ ਜਾਂਦਾ ਹੈ। (ਪਰ) ਸਤਿਗੁਰੂ ਤਦ ਹੀ ਪ੍ਰਾਪਤ ਹੁੰਦਾ ਹੈ (ਜੇ) ਪੂਰਬਲੇ (ਕਰਮਾਂ ਦੇ ਫਲ ਵਜੋਂ ਭਾਗਾਂ ਵਿਚ) ਲਿਖਿਆ ਹੋਵੇ।੫। ਮਨਮੁਖ ਨੂੰ ਨਿਤ ਘਾਟਾ ਹੀ ਘਾਟਾ ਹੈ, ਭਰਮਾਂ ਵਿਚ ਹੀ ਭਟਕਦਾ ਰਹਿੰਦਾ ਹੈ। ਮਨਮੁਖ ਅਗਿਆਨੀ (ਪ੍ਰਭੂ ਨੂੰ) ਯਾਦ ਨਹੀਂ ਕਰਦਾ, (ਦਸੋ, ਉਹ) ਕਿਵੇਂ ਦਰਸ਼ਨ ਪਾ ਸਕਦਾ ਹੈ।੬। ਤਾਂ ਹੀ (ਜੀਵ ਦਾ) ਜਗਤ ਵਿਚ ਆਇਆ (ਸਫਲ) ਸਮਝੋ, (ਜੇ) ਸੱਚੇ ਪ੍ਰਭੂ ਨਾਲ ਲਿਵ ਲਗਾਵੇ। (ਜੋ ਮਨੁੱਖ) ਗੁਰੂ ਨੂੰ ਮਿਲ ਪੈਂਦੇ ਹਨ, (ਉਹ) ਪਾਰਸ ਹੋ ਜਾਂਦੇ ਹਨ, (ਉਹ ਆਪਣੀ) ਜੋਤਿ ਬ੍ਰਹਮ-ਜੋਤਿ ਵਿਚ ਮਿਲਾ ਦਿੰਦੇ ਹਨ।੭। (ਪ੍ਰਭੂ ਦੇ ਸੇਵਕ) ਦਿਨ ਰਾਤ (ਸੰਸਾਰਿਕ ਪ੍ਰਪੰਚ ਤੋਂ) ਨਿਰਲੇਪ ਰਹਿੰਦੇ ਹਨ ਅਤੇ ਧੁਰ ਦਰਗਾਹੋਂ (ਬਖ਼ਸ਼ੀ ਹੋਈ) ਕਾਰ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ) ਨਾਮ (ਵਿਚ ਜੁੜੇ ਰਹਿਣ ਕਰਕੇ ਉਹ) ਸੰਤੁਸ਼ਟ ਹਨ ਅਤੇ ਹਰਿ ਦੇ ਚਰਣਾਂ ਵਿਚ ਮਗਨ (*ਰਾਤੇ*) ਰਹਿੰਦੇ ਹਨ।੮।੧੯।

**ਆਸਾ ਮਹਲਾ ੧**

(ਪ੍ਰਭੂ ਦੇ ਗੁਣਾਂ ਦਾ ਭਾਵੇਂ) ਕਿਤਨਾ ਹੀ ਬਖਾਨ ਕਰ ਲਈਏ, (ਪਰ) ਉਸ ਦਾ ਅੰਤ ਨਹੀਂ ਜਾਣਿਆ ਜਾ ਸਕਦਾ। ਮੈਂ ਨਿਆਸਰੇ ਦਾ ਇਕ ਤੂੰ ਹੀ ਆਸਰਾ ਹੈਂ, ਮੇਰਾ (ਤੂੰ ਹੀ) ਤਕੜਾ ਤ੍ਰਾਣ ਹੈਂ।੧। ਨਾਨਕ ਦੀ ਬੇਨਤੀ ਹੈ ਕਿ (ਮੈਂ) ਸੱਚੇ ਨਾਮ (ਨੂੰ ਸਿਮਰ ਕੇ) ਸੁਖੀ ਰਹਾਂ। (ਜਦੋਂ) ਆਪਾ-ਭਾਵ ਦੂਰ ਹੋ ਜਾਂਦਾ ਹੈ, (ਤਦੋਂ) ਸਮਝ ਆਉਂਦੀ ਹੈ ਕਿ ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦਾ) ਮੇਲ (ਪ੍ਰਾਪਤ ਹੁੰਦਾ ਹੈ)।੧ ।ਰਹਾਉ। ਜੇ ਹਉਮੈ ਅਤੇ ਹੰਕਾਰ ਨੂੰ ਗਵਾ ਦੇਈਏ, ਤਾਂ ਵਿਚਾਰ ਕਰਨ ਦੀ (ਸੂਝ) ਪ੍ਰਾਪਤ ਹੁੰਦੀ ਹੈ। ਜਦੋਂ ਪ੍ਰਭੂ ਨਾਲ ਮਨ ਪਤੀਜ ਜਾਂਦਾ ਹੈ, (ਤਾਂ ਉਹ) ਸੱਚੇ (ਨਾਮ ਦਾ) ਆਧਾਰ (ਬਖ਼ਸ਼ਦਾ ਹੈ)।੨। ਦਿਨ-ਰਾਤ ਨਾਮ ਵਿਚ ਸੰਤੁਸ਼ਟ ਰਹਿਣਾ, ਇਹੀ ਸੱਚੀ ਸੇਵਾ ਹੈ। (ਜੋ ਸਾਧਕ) ਰਜ਼ਾ (ਵਾਲੇ ਪ੍ਰਭੂ) ਦੇ ਹੁਕਮ ਵਿਚ ਚਲਦਾ ਹੈ, ਉਸ ਨੂੰ (ਕੋਈ) ਵਿਘਨ ਨਹੀਂ ਪੈਂਦਾ।੩। ਜੋ ਪ੍ਰਭੂ ਦੇ ਹੁਕਮ ਵਿਚ

ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥
ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ ॥੪॥
ਨਿਤ ਨਿਤ ਖਰਾ ਸਮਾਲੀਐ ਸਚੁ ਸਉਦਾ ਪਾਈਐ ॥
ਖੋਟੇ ਨਦਰਿ ਨ ਆਵਨੀ ਲੇ ਅਗਨਿ ਜਲਾਈਐ ॥੫॥
ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥
ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥੬॥
ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ ॥
ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ ॥੭॥
ਹੁਕਮਿ ਸੰਜੋਗੀ ਆਇਆ ਚਲੁ ਸਦਾ ਰਜਾਈ ॥
ਅਉਗਣਿਆਰੇ ਕਉ ਗੁਣੁ ਨਾਨਕੈ ਸਚੁ ਮਿਲੈ ਵਡਾਈ ॥੮॥੨੦॥

ਆਸਾ ਮਹਲਾ ੧ ॥
ਮਨੁ ਰਾਤਉ ਹਰਿ ਨਾਇ ਸਚੁ ਵਖਾਣਿਆ ॥ਲੋਕਾ ਦਾ ਕਿਆ ਜਾਇ ਜਾ ਤੁਧੁ ਭਾਣਿਆ ॥੧॥
ਜਉ ਲਗੁ ਜੀਉ ਪਰਾਣ ਸਚੁ ਧਿਆਈਐ ॥
ਲਾਹਾ ਹਰਿ ਗੁਣ ਗਾਇ ਮਿਲੈ ਸੁਖੁ ਪਾਈਐ ॥੧॥ ਰਹਾਉ ॥
ਸਚੀ ਤੇਰੀ ਕਾਰ ਦੇਹਿ ਦਇਆਲ ਤੂੰ ॥ਹਉ ਜੀਵਾ ਤੁਧੁ ਸਾਲਾਹਿ ਮੈ ਟੇਕ ਅਧਾਰੁ ਤੂੰ ॥੨॥
ਦਰਿ ਸੇਵਕੁ ਦਰਵਾਨੁ ਦਰਦੁ ਤੂੰ ਜਾਣਹੀ ॥ ਭਗਤਿ ਤੇਰੀ ਹੈਰਾਨੁ ਦਰਦੁ ਗਵਾਵਹੀ ॥੩॥
ਦਰਗਹ ਨਾਮੁ ਹਦੂਰਿ ਗੁਰਮੁਖਿ ਜਾਣਸੀ ॥ ਵੇਲਾ ਸਚੁ ਪਰਵਾਣੁ ਸਬਦੁ ਪਛਾਣਸੀ ॥੪॥

ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮੁ ਸੇਇ ॥ ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ ॥੫॥
ਸਚੇ ਸਚਾ ਨੇਹੁ ਸਚੈ ਲਾਇਆ ॥ ਆਪੇ ਕਰੇ ਨਿਆਉ ਜੋ ਤਿਸੁ ਭਾਇਆ ॥੬॥
ਸਚੇ ਸਚੀ ਦਾਤਿ ਦੇਹਿ ਦਇਆਲੁ ਹੈ ॥ ਤਿਸੁ ਸੇਵੀ ਦਿਨੁ ਰਾਤਿ ਨਾਮੁ ਅਮੋਲੁ ਹੈ ॥੭॥
ਤੂੰ ਉਤਮੁ ਹਉ ਨੀਚੁ ਸੇਵਕੁ ਕਾਂਢੀਆ ॥ਨਾਨਕ ਨਦਰਿ ਕਰੇਹੁ ਮਿਲੈ ਸਚੁ ਵਾਂਢੀਆ ॥੮॥੨੧॥

ਆਸਾ ਮਹਲਾ ੧ ॥
ਆਵਣ ਜਾਣਾ ਕਿਉ ਰਹੈ ਕਿਉ ਮੇਲਾ ਹੋਈ ॥
ਜਨਮ ਮਰਣ ਕਾ ਦੁਖੁ ਘਣੋ ਨਿਤ ਸਹਸਾ ਦੋਈ ॥੧॥
ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ ॥
ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ ॥੧॥ ਰਹਾਉ ॥
ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ ॥

ਚਲਦਾ ਹੈ, ਉਹ (ਪ੍ਰਭੂ ਦੇ) ਖ਼ਜ਼ਾਨੇ ਵਿਚ ਪੈਂਦਾ ਹੈ (ਭਾਵ-ਪ੍ਰਵਾਨ ਚੜ੍ਹਦਾ ਹੈ)। ਖੋਟਿਆਂ (ਮਨਮੁਖਾਂ ਨੂੰ ਕਿਤੇ ਵੀ) ਠਿਕਾਣਾ ਨਹੀਂ ਮਿਲਦਾ, (ਉਹ) ਜੂਠਿਆਂ ਵਿਚ ਜਾ ਰਲਦੇ ਹਨ।੪।

ਨਿਤ ਨਿਤ ਖਰੇ ਨੂੰ ਸੰਭਾਲਿਆ ਜਾਂਦਾ ਹੈ, (ਉਸ ਦੁਆਰਾ ਹੀ) ਸੱਚ ਰੂਪ ਸੌਦਾ ਪਾਈਦਾ ਹੈ। ਖੋਟੇ (ਪ੍ਰਭੂ ਦੀ) ਨਜ਼ਰ ਵਿਚ ਨਹੀਂ ਚੜ੍ਹਦੇ, (ਉਨ੍ਹਾਂ ਨੂੰ) ਲੈ ਕੇ ਅਗਨੀ ਵਿਚ ਸਾੜਿਆ ਜਾਂਦਾ ਹੈ।੫। ਜਿਨ੍ਹਾਂ (ਸਾਧਕਾਂ) ਨੇ ਆਪਣੇ ਆਪ ਨੂੰ ਪਛਾਣਿਆ ਹੈ, ਉਹੀ ਪਰਮਾਤਮ-ਰੂਪ (ਹੋ ਜਾਂਦੇ ਹਨ)। (ਉਹ ਸਮਝ ਲੈਂਦੇ ਹਨ ਕਿ) ਇਕੋ (ਪਰਮਾਤਮਾ) ਹੀ ਅੰਮ੍ਰਿਤ ਦਾ ਬ੍ਰਿਛ ਹੈ, (ਜਿਸ ਦਾ) ਫਲ ਵੀ ਅੰਮ੍ਰਿਤ ਹੁੰਦਾ ਹੈ।੬। ਜਿਨ੍ਹਾਂ (ਸਾਧਕਾਂ ਨੇ) ਅੰਮ੍ਰਿਤ ਫਲ ਚਖਿਆ ਹੈ, (ਉਹ) ਸੱਚੇ ਨਾਮ ਨਾਲ ਰਜੇ ਰਹਿੰਦੇ ਹਨ। ਉਨ੍ਹਾਂ (ਦੇ ਮਨ ਅੰਦਰ ਕੋਈ) ਭਰਮ ਜਾਂ ਭੇਦ ਨਹੀਂ ਰਹਿੰਦਾ, (ਉਨ੍ਹਾਂ ਦੀ) ਰਸਨਾ (ਹਰਿ ਨਾਮ ਰੂਪ ਰਸ ਵਿਚ) ਰਸੀ ਰਹਿੰਦੀ ਹੈ।੭। (ਹੇ ਮਨੁੱਖ! ਤੂੰ) ਸੰਯੋਗ ਵਸ (ਪ੍ਰਭੂ ਦੇ) ਹੁਕਮ ਨਾਲ (ਜਗਤ ਵਿਚ) ਆਇਆ ਹੈਂ, (ਇਸ ਲਈ) ਸਦਾ (ਉਸ ਦੀ) ਰਜ਼ਾ ਵਿਚ ਚਲ। (ਹੇ ਪ੍ਰਭੂ!) ਗੁਣਾਂ ਤੋਂ ਵਾਂਝੇ ਨਾਨਕ ਨੂੰ ਗੁਣ (ਬਖਸ਼, ਤਾਂ ਜੋ) ਸੱਚ ਰੂਪ ਵਡਿਆਈ ਮਿਲ ਜਾਏ।੮।੨੦।

**ਆਸਾ ਮਹਲਾ ੧**

(ਜਿਸ ਵਿਅਕਤੀ ਦਾ) ਮਨ ਹਰਿ-ਨਾਮ ਵਿਚ ਰੰਗਿਆ ਜਾਵੇ, (ਉਹ) ਸੱਚ ਦਾ ਬਖਾਨ ਕਰਦਾ ਹੈ। (ਹੇ ਪ੍ਰਭੂ!) ਜਦ (ਕੋਈ ਮਨੁੱਖ) ਤੈਨੂੰ ਚੰਗਾ ਲਗਣ ਲਗ ਜਾਵੇ, (ਤਾਂ) ਲੋਕਾਂ ਦਾ ਕੀ ਜਾਂਦਾ ਹੈ।੧। ਜਦ ਤਕ ਜਿੰਦ ਅਤੇ ਪ੍ਰਾਣ ਹਨ, (ਤਦ ਤਕ) ਸੱਚੇ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ। ਹਰਿ ਦੇ ਗੁਣਾਂ ਨੂੰ ਗਾਉਣ ਨਾਲ (ਹਰਿ ਨਾਮ ਰੂਪ) ਲਾਭ ਮਿਲਦਾ ਹੈ ਅਤੇ (ਆਤਮਿਕ) ਸੁਖ ਪਾਈਦਾ ਹੈ।੧।ਰਹਾਉ। ਹੇ ਦਿਆਲੂ ਪ੍ਰਭੂ! ਤੇਰੀ ਕਾਰ/ਸੇਵਾ ਸੱਚੀ ਹੈ, (ਮੈਨੂੰ) ਬਖ਼ਸ਼ ਦੇ। ਮੈਂ ਤੇਰੀ ਸਰਾਹਨਾ ਕਰ ਕਰ ਕੇ ਜੀਉਂਦਾ ਹਾਂ, ਮੇਰੀ ਟੇਕ ਅਤੇ ਆਧਾਰ ਤੂੰ ਹੀ ਹੈਂ।੨। (ਹੇ ਪ੍ਰਭੂ!) ਸੇਵਕ (ਤੇਰੇ) ਦੁਆਰ ਉਤੇ ਦਰਬਾਨ (ਵਾਂਗ ਖੜਾ ਹੈ), ਤੂੰ ਹੀ ਉਸ ਦਾ ਦਰਦ ਜਾਣਦਾ ਹੈਂ। ਤੇਰੀ ਭਗਤੀ ਹੈਰਾਨ ਕਰਨ ਵਾਲੀ ਹੈ, (ਉਹ ਸਾਧਕ ਦੇ) ਸਾਰੇ ਦਰਦ ਖ਼ਤਮ ਕਰ ਦਿੰਦੀ ਹੈ।੩। ਗੁਰਮੁਖ (ਸਾਧਕ) ਜਾਣਦਾ ਹੈ ਕਿ (ਪ੍ਰਭੂ ਦੀ) ਦਰਗਾਹ ਅਤੇ ਹਜ਼ੂਰੀ ਵਿਚ (ਕੇਵਲ) ਨਾਮ ਹੀ (ਸਵੀਕਾਰਿਆ ਜਾਂਦਾ ਹੈ)। (ਜਿਹੜਾ) ਸ਼ਬਦ ਨੂੰ ਪਛਾਣਦਾ ਹੈ, (ਉਸ ਦਾ ਜੀਵਨ ਰੂਪ) ਸਮਾਂ ਸੱਚੇ ਪ੍ਰਭੂ ਦੁਆਰਾ ਪ੍ਰਵਾਨ ਚੜ੍ਹਦਾ ਹੈ।੪।

ਜਿਨ੍ਹਾਂ (ਵਿਅਕਤੀਆਂ) ਨੂੰ ਪ੍ਰਭੂ ਨਾਮ (ਰੂਪ ਦਾਤ ਦਿੰਦਾ ਹੈ, ਉਹ) ਸਤ, ਸੰਤੋਖ ਅਤੇ ਪ੍ਰੇਮ ਨੂੰ (ਜੀਵਨ ਰੂਪ) ਮਾਰਗ ਦਾ ਖ਼ਰਚਾ ਬਣਾਉਂਦਾ ਹੈ। (ਜੋ ਵਿਅਕਤੀ) ਮਨ ਤੋਂ ਵਿਕਾਰ ਛਡ ਦਿੰਦਾ ਹੈ, (ਉਸ ਨੂੰ) ਸੱਚਾ (ਪ੍ਰਭੂ) ਸੱਚਾ ਨਾਮ ਪ੍ਰਦਾਨ ਕਰਦਾ ਹੈ।੫। ਸੱਚੇ (ਪ੍ਰਭੂ ਨੇ) ਸੱਚਾ ਪ੍ਰੇਮ, (ਉਸ) ਸੱਚੇ ਨੇ (ਆਪ ਹੀ) ਲਗਾਇਆ ਹੈ। (ਉਹ) ਆਪ ਹੀ ਨਿਆਂ ਕਰਦਾ ਹੈ ਜੋ ਉਸ ਨੂੰ ਚੰਗਾ ਲਗਦਾ ਹੈ।੬। ਸੱਚੇ ਪ੍ਰਭੂ ਦੀ ਦਾਤ ਸੱਚੀ ਹੈ, (ਉਹ ਆਪ) ਦਿਆਲ ਹੋ ਕੇ ਦਿੰਦਾ ਹੈ। (ਮੈਂ) ਉਸ ਨੂੰ ਦਿਨ ਰਾਤ ਸੇਵਦਾ ਹਾਂ (ਜਿਸ ਦਾ) ਨਾਮ ਅਮੋਲਕ ਹੈ।੭। (ਹੇ ਪ੍ਰਭੂ!) ਤੂੰ ਉਤਮ ਹੈਂ ਮੈਂ ਨੀਚ ਹਾਂ, (ਪਰ ਮੈਂ ਤੇਰਾ) ਸੇਵਕ ਅਖਵਾਉਂਦਾ ਹਾਂ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਮਿਹਰ ਕਰੋ ਕਿ ਵਿਛੜੇ ਹੋਇਆਂ (ਵਾਢੀਆ) ਨੂੰ ਸੱਚਾ (ਨਾਮ) ਮਿਲ ਜਾਵੇ।੮।੨੧।

**ਆਸਾ ਮਹਲਾ ੧**

(ਸੰਸਾਰ ਵਿਚ) ਆਨਾ ਜਾਨਾ (ਅਰਥਾਤ ਆਵਾਗਵਣ) ਕਿਵੇਂ ਰਹਿ ਸਕਦਾ ਹੈ? (ਪ੍ਰਭੂ ਨਾਲ) ਮੇਲ ਕਿਵੇਂ ਹੋ ਸਕਦਾ ਹੈ? ਜਨਮ ਮਰਨ ਦਾ ਬਹੁਤ ਵੱਡਾ ਦੁਖ ਹੈ (ਕਿਉਂਕਿ ਇਸ ਨਾਲ) ਸੰਸ਼ਾ ਅਤੇ ਦ੍ਵੈਤ-ਭਾਵ ਬਣਿਆ ਰਹਿੰਦਾ ਹੈ।੧। ਨਾਮ ਤੋਂ ਬਿਨਾ ਜੀਉਣਾ ਵੀ ਕੀ (ਜੀਉਣਾ) ਹੈ। (ਅਜਿਹੀ) ਚਾਲਾਕੀ ਨੂੰ ਫਿਟਕਾਰ ਅਤੇ ਧਿੱਕਾਰ ਹੈ, (ਜਿਸ ਕਰਕੇ) ਸਾਧ ਜਾਂ ਸਤਿਗੁਰੂ ਦੀ ਸੇਵਾ ਨ ਕੀਤੀ ਜਾਵੇ ਅਤੇ ਹਰਿ-ਭਗਤੀ ਚੰਗੀ ਨ ਲਗੇ।੧।ਰਹਾਉ। ਆਉਣ ਜਾਣ (ਅਰਥਾਤ ਆਵਾਗਵਣ) (ਦਾ ਚੱਕਰ)

ਰਾਮ ਨਾਮੁ ਧਨੁ ਰਾਸਿ ਦੇਇ ਬਿਨਸੈ ਭ੍ਰਮੁ ਕੂਰਾ ॥੨॥
ਸੰਤ ਜਨਾ ਕਉ ਮਿਲਿ ਰਹੈ ਧਨੁ ਧਨੁ ਜਸੁ ਗਾਏ ॥
ਆਦਿ ਪੁਰਖੁ ਅਪਰੰਪਰਾ ਗੁਰਮੁਖਿ ਹਰਿ ਪਾਏ ॥੩॥
ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ ॥
ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ ॥੪॥

ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ॥
ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ ॥੫॥
ਜਿਉ ਅੰਧੁਲੈ ਹਥਿ ਟੋਹਣੀ ਹਰਿ ਨਾਮੁ ਹਮਾਰੈ ॥
ਰਾਮ ਨਾਮੁ ਹਰਿ ਟੇਕ ਹੈ ਨਿਸਿ ਦਉਤ ਸਵਾਰੈ ॥੬॥
ਜਿਉ ਤੂੰ ਰਾਖਹਿ ਤਿਉ ਰਹਾ ਹਰਿ ਨਾਮ ਅਧਾਰਾ ॥
ਅੰਤਿ ਸਖਾਈ ਪਾਇਆ ਜਨ ਮੁਕਤਿ ਦੁਆਰਾ ॥੭॥
ਜਨਮ ਮਰਣ ਦੁਖ ਮੇਟਿਆ ਜਪਿ ਨਾਮੁ ਮੁਰਾਰੇ ॥
ਨਾਨਕ ਨਾਮੁ ਨ ਵੀਸਰੈ ਪੂਰਾ ਗੁਰੁ ਤਾਰੇ ॥੮॥੨੨॥

ਆਸਾ ਮਹਲਾ ੩ ਅਸਟਪਦੀਆ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥
ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥੧॥
ਤਾ ਕੇ ਚਰਣ ਜਪੈ ਜਨੁ ਨਾਨਕੁ ਬੋਲੇ ਅੰਮ੍ਰਿਤ ਬਾਣੀ ॥੧॥ ਰਹਾਉ ॥
ਤੇਤੀਸ ਕਰੋੜੀ ਦਾਸ ਤੁਮ੍ਾਰੇ ਰਿਧਿ ਸਿਧਿ ਪ੍ਰਾਣ ਅਧਾਰੀ ॥
ਤਾ ਕੇ ਰੂਪ ਨ ਜਾਹੀ ਲਖਣੇ ਕਿਆ ਕਰਿ ਆਖਿ ਵੀਚਾਰੀ ॥੨॥
ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ ਚਾਰੇ ਤੇਰੀਆ ਖਾਣੀ ॥
ਕਰਮੁ ਹੋਵੈ ਤਾ ਪਰਮ ਪਦੁ ਪਾਈਐ ਕਥੇ ਅਕਥ ਕਹਾਣੀ ॥੩॥
ਤੂੰ ਕਰਤਾ ਕੀਆ ਸਭੁ ਤੇਰਾ ਕਿਆ ਕੋ ਕਰੇ ਪਰਾਣੀ ॥
ਜਾ ਕਉ ਨਦਰਿ ਕਰਹਿ ਤੂੰ ਅਪਣੀ ਸਾਈ ਸਚਿ ਸਮਾਣੀ ॥੪॥

ਨਾਮੁ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ ॥
ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ ਹੋਰ ਮਨਮੁਖਿ ਫਿਰੈ ਇਆਣੀ ॥੫॥
ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥
ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥੬॥
ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ ॥
ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ ॥੭॥
ਤੂੰ ਸਚਾ ਤੇਰਾ ਕੀਆ ਸਭੁ ਸਾਚਾ ਦੇਹਿ ਤ ਸਾਚੁ ਵਖਾਣੀ ॥
ਜਾ ਕਉ ਸਚੁ ਬੁਝਾਵਹਿ ਅਪਣਾ ਸਹਜੇ ਨਾਮਿ ਸਮਾਣੀ ॥੮॥੧॥੨੩॥

ਤਦ ਮਿਟਦਾ ਹੈ (ਜਦ) ਪੂਰਾ ਗੁਰੂ ਪ੍ਰਾਪਤ ਹੁੰਦਾ ਹੈ। (ਪੂਰਾ ਗੁਰੂ ਜਿਗਿਆਸੂ ਨੂੰ) ਰਾਮ-ਨਾਮ ਰੂਪ ਧਨ /ਪੂੰਜੀ ਦਿੰਦਾ ਹੈ ਅਤੇ ਕੂੜਾ ਭਰਮ ਮਿਟ ਜਾਂਦਾ ਹੈ।੨। (ਜੋ ਵਿਅਕਤੀ) ਸੰਤ ਸਾਧਕਾਂ (ਦੀ ਸੰਗਤ ਵਿਚ) ਮਿਲ ਬਹਿੰਦਾ ਹੈ ਅਤੇ ਧੰਨ ਧੰਨ ਕਰਦਾ (ਪ੍ਰਭੂ ਦਾ) ਜਸ ਗਾਉਂਦਾ ਹੈ, ਉਹ ਗੁਰਮੁਖ (ਸਾਧਕ) ਅਪਰੰਪਾਰ ਆਦਿ ਪੁਰਖ ਨੂੰ ਪ੍ਰਾਪਤ ਕਰ ਲੈਂਦਾ ਹੈ।੩। ਜਿਵੇਂ ਨਟ/ਮਦਾਰੀ ਨੇ ਸੁਆਂਗ/ਤਮਾਸ਼ਾ ਬਣਾਇਆ ਹੁੰਦਾ ਹੈ, (ਉਸੇ ਤਰ੍ਹਾਂ) ਸੰਸਾਰ ਵੀ ਇਕ ਖੇਡ ਹੈ। ਛਿਣ ਪਲ ਲਈ (ਇਹ) ਖੇਲ ਦੇਖੀਦਾ ਹੈ, (ਕਿਉਂਕਿ ਇਸ ਨੂੰ) ਉਜੜਦਿਆਂ ਦੇਰ ਨਹੀਂ ਲਗਦੀ।੪।

(ਸੰਸਾਰ) ਹਉਮੈ ਰੂਪ ਚੌਪੜ ਦੀ ਖੇਡ ਖੇਡਦਾ ਹੈ ਝੂਠ ਅਤੇ ਹੰਕਾਰ (ਦੀਆਂ ਨਰਦਾਂ) ਨਾਲ। ਸਾਰਾ ਜਗਤ (ਇਸ ਖੇਡ ਵਿਚ) ਹਾਰਦਾ ਹੈ, ਜਿਤਦਾ (ਕੇਵਲ) ਉਹ ਹੈ ਜੋ ਗੁਰੂ ਦੇ ਸ਼ਬਦ ਉਪਰ ਵਿਚਾਰ ਕਰਦਾ ਹੈ।੫। ਜਿਵੇਂ ਅੰਨ੍ਹੇ ਵਿਅਕਤੀ ਦੇ ਹੱਥ ਵਿਚ ਸੋਟੀ ਹੁੰਦੀ ਹੈ, (ਉਸੇ ਤਰ੍ਹਾਂ) ਸਾਡੇ ਲਈ ਹਰਿ-ਨਾਮ ਹੈ। ਹੇ ਹਰਿ! ਰਾਮ ਦਾ ਨਾਮ (ਸਾਡੀ) ਟੇਕ ਹੈ (ਜੋ) ਰਾਤ ਦਿਨ (ਸਾਨੂੰ) ਸਵਾਰਦਾ ਹੈ।੬। (ਹੇ ਪ੍ਰਭੂ!) ਜਿਵੇਂ ਤੂੰ ਰਖੇਂ, (ਮੈਂ) ਉਸੇ ਤਰ੍ਹਾਂ ਰਹਾਂ; ਹਰਿ-ਨਾਮ (ਮੇਰੇ ਜੀਵਨ ਦਾ) ਆਧਾਰ ਹੈ। (ਨਾਮ ਦੇ ਰੂਪ ਵਿਚ ਮੈਂ) ਮਾਨੋ ਅੰਤ-ਕਾਲ ਦਾ ਸਾਥੀ ਅਤੇ ਮੁਕਤੀ ਦਾ ਦੁਆਰ ਪ੍ਰਾਪਤ ਕਰ ਲਿਆ ਹੋਵੇ।੭। ਪ੍ਰਭੂ ਦੇ ਨਾਮ ਜਪਣ ਨਾਲ ਜਨਮ ਮਰਨ ਦਾ ਦੁਖ ਮੇਟਿਆ ਜਾ ਸਕੀਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੂੰ ਪ੍ਰਭੂ ਦਾ) ਨਾਮ ਨਹੀਂ ਵਿਸਰਦਾ, (ਉਸ ਨੂੰ) ਪੂਰਾ ਗੁਰੂ (ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ।੮।੨੨।

**ਆਸਾ ਮਹਲਾ ੩ ਅਸਟਪਦੀਆ ਘਰੁ ੨**

(ਹੇ ਪਰਮਾਤਮਾ!) ਤੇਰਾ (ਨਾਮ ਰੂਪ) ਸਰੋਵਰ ਹੀ (ਮੇਰੇ ਲਈ) ਸ਼ਾਸਤ੍ਰ, ਵੇਦ ਅਤੇ ਸਮ੍ਰਿਤੀਆਂ ਹੈ (ਅਤੇ ਤੇਰੇ) ਚਰਣਾਂ ਵਿਚ (ਸੁਰਤਿ ਦਾ) ਸਮਾਉਣਾ ਹੀ ਗੰਗਾ (ਨਦੀ) ਹੈ। (ਹੇ ਪ੍ਰਭੂ!) ਤੂੰ ਸਾਰੇ ਅਸਚਰਜਮਈ ਵਿਸਤਾਰ (ਦਾ ਸੁਆਮੀ ਹੈ), ਤਿੰਨ ਸ਼ਾਖਾਵਾਂ (ਗੁਣਾਂ) ਵਾਲੀ (ਮਾਇਆ) ਦਾ ਮੂਲ ਹੈਂ, (ਮੇਰੀ) ਮਤਿ (ਤੇਰੇ ਵਿਚ ਮਗਨ ਹੋ ਕੇ) ਆਨੰਦਿਤ ਹੋ ਰਹੀ ਹੈ।੧। ਦਾਸ ਨਾਨਕ ਉਸ (ਪ੍ਰਭੂ) ਦੇ ਚਰਣਾਂ ਨੂੰ ਜਪਦਾ ਹੈ (ਭਾਵ—ਧਿਆਨ ਧਰਦਾ ਹੈ) ਅਤੇ (ਉਸ ਦੀ) ਅੰਮ੍ਰਿਤ-ਬਾਣੀ ਨੂੰ ਉਚਾਰਦਾ ਹੈ।੧।ਰਹਾਉ। ਤੇਤੀ ਕਰੋੜ (ਦੇਵਤੇ) ਤੇਰੇ ਦਾਸ ਹਨ। ਰਿਧੀਆਂ-ਸਿਧੀਆਂ ਅਤੇ ਪ੍ਰਾਣਾਂ ਦਾ (ਤੂੰ) ਆਧਾਰ ਹੈਂ। ਉਸ (ਪ੍ਰਭੂ) ਦੇ ਰੂਪ ਜਾਣੇ ਨਹੀਂ ਜਾ ਸਕਦੇ, (ਮੈਂ) ਕੀ ਆਖ ਕੇ ਵਿਚਾਰ ਕਰਾਂ।੨। ਇਸ ਜਗਤ ਵਿਚ ਤਿੰਨੋ ਗੁਣ (ਰਜੋ, ਸਤੋ, ਤਮੋ) ਤੇਰੇ ਹੀ ਹਨ ਅਤੇ ਚਾਰੇ ਖਾਣੀਆਂ ਵੀ ਤੇਰੀਆਂ ਹੀ ਹਨ। (ਜੇ ਤੇਰੀ) ਕ੍ਰਿਪਾ ਹੋਵੇ, ਤਾਂ ਪਰਮ-ਪਦ ਪ੍ਰਾਪਤ ਕਰ ਲਈਦਾ ਹੈ (ਅਤੇ ਤੇਰੀ) ਅਕਥਨੀ ਕਹਾਣੀ ਨੂੰ ਕਥਿਆ ਜਾ ਸਕਦਾ ਹੈ।੩। ਤੂੰ ਕਰਤਾ ਪੁਰਖ ਹੈਂ, ਸਾਰਾ (ਸੰਸਾਰ) ਤੇਰਾ ਕੀਤਾ ਹੋਇਆ ਹੈ। ਕੋਈ ਪ੍ਰਾਣੀ ਕੀ ਕਰ ਸਕਦਾ ਹੈ? ਜਿਸ ਉਤੇ ਤੂੰ ਆਪਣੀ ਮਿਹਰ ਕਰਦਾ ਹੈਂ, ਉਹੀ ਸਤਿਸਰੂਪ ਵਿਚ ਸਮਾਉਂਦਾ ਹੈ।੪।

ਸਭ ਕੋਈ ਤੇਰਾ ਨਾਮ ਲੈਂਦਾ ਹੈ। ਜਿਤਨੀ (ਲੋਕਾਈ ਹੈ ਸਭ) ਆਉਣ ਜਾਣ ਵਾਲੀ ਹੈ। ਜਦ ਤੈਨੂੰ ਚੰਗਾ ਲਗਦਾ ਹੈ, ਤਦ (ਕੋਈ) ਗੁਰਮੁਖ (ਵਿਅਕਤੀ ਵਾਸਤਵਿਕਤਾ ਨੂੰ) ਸਮਝਦਾ ਹੈ। ਹੋਰ ਬੇਸਮਝ ਮਨਮੁਖ (ਲੋਕਾਈ ਭੁਲੀ) ਫਿਰਦੀ ਹੈ। (ਪ੍ਰਭੂ ਨੇ) ਬ੍ਰਹਮਾ ਨੂੰ ਚਾਰ ਵੇਦ ਦਿੱਤੇ, (ਉਹ ਇਨ੍ਹਾਂ ਨੂੰ) ਪੜ੍ਹ ਪੜ੍ਹ ਕੇ ਵਿਚਾਰ ਕਰਦਾ ਰਹਿੰਦਾ ਹੈ। (ਉਹ) ਵਿਚਾਰਾ ਉਸ (ਪ੍ਰਭੂ) ਦਾ ਹੁਕਮ ਨਹੀਂ ਸਮਝਦਾ ਅਤੇ ਨਰਕਾਂ ਸੁਅਰਗਾਂ ਵਿਚ ਪੈਂਦਾ ਰਹਿੰਦਾ ਹੈ।੬। (ਪ੍ਰਭੂ ਨੇ) ਜੁਗਾਂ ਜੁਗਾਂ ਦੇ ਰਾਜੇ ਕੀਤੇ ਹਨ। (ਉਨ੍ਹਾਂ ਨੂੰ ਲੋਕੀਂ) ਅਵਤਾਰ ਵਜੋਂ ਸਲਾਹੁੰਦੇ ਹਨ। ਉਨ੍ਹਾਂ ਨੇ ਵੀ ਉਸ (ਪ੍ਰਭੂ) ਦਾ ਅੰਤ ਨਹੀਂ ਪਾਇਆ। (ਮੈਂ) ਕੀ ਕਹਿ ਕੇ (ਉਸ ਦੇ ਗੁਣਾਂ ਦਾ) ਵਿਚਾਰ ਕਰਾਂ?।੭। (ਹੇ ਪ੍ਰਭੂ!) ਤੂੰ ਸੱਚਾ (ਸੁਆਮੀ) ਹੈਂ, ਤੇਰੇ ਕੀਤਾ ਹੋਇਆ ਸਾਰਾ (ਜਗਤ ਵੀ) ਸੱਚਾ ਹੈ। (ਜੇ ਬਲ) ਬਖ਼ਸ਼ੇ, ਤਾਂ ਹੀ (ਮੈਂ) ਸੱਚੇ (ਨਾਮ) ਦਾ ਬਖਾਨ ਕਰ ਸਕਦਾ ਹਾਂ। ਜਿਸ ਨੂੰ (ਤੂੰ) ਆਪਣਾ ਸੱਚਾ ਸਰੂਪ ਸਮਝਾ ਦਿੰਦਾ ਹੈਂ, (ਉਹ) ਸਹਿਜ ਸੁਭਾ ਨਾਮ ਵਿਚ ਸਮਾ ਜਾਂਦਾ ਹੈ।੮।੧।੨੩।

ਆਸਾ ਮਹਲਾ ੩ ॥
ਸਤਿਗੁਰ ਹਮਰਾ ਭਰਮੁ ਗਵਾਇਆ ॥ ਹਰਿ ਨਾਮੁ ਨਿਰੰਜਨੁ ਮੰਨਿ ਵਸਾਇਆ ॥
ਸਬਦੁ ਚੀਨਿ ਸਦਾ ਸੁਖੁ ਪਾਇਆ ॥੧॥
ਸੁਣਿ ਮਨ ਮੇਰੇ ਤਤੁ ਗਿਆਨੁ ॥
ਦੇਵਣ ਵਾਲਾ ਸਭ ਬਿਧਿ ਜਾਣੈ ਗੁਰਮੁਖਿ ਪਾਈਐ ਨਾਮੁ ਨਿਧਾਨੁ ॥੧॥ ਰਹਾਉ ॥
ਸਤਿਗੁਰ ਭੇਟੇ ਕੀ ਵਡਿਆਈ ॥ ਜਿਨਿ ਮਮਤਾ ਅਗਨਿ ਤ੍ਰਿਸਨਾ ਬੁਝਾਈ ॥
ਸਹਜੇ ਮਾਤਾ ਹਰਿ ਗੁਣ ਗਾਈ ॥੨॥
ਵਿਣੁ ਗੁਰ ਪੂਰੇ ਕੋਇ ਨ ਜਾਣੀ ॥ ਮਾਇਆ ਮੋਹਿ ਦੂਜੈ ਲੋਭਾਣੀ ॥
ਗੁਰਮੁਖਿ ਨਾਮੁ ਮਿਲੈ ਹਰਿ ਬਾਣੀ ॥੩॥
ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥ ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥
ਦਰਿ ਸਾਚੈ ਦੀਸੈ ਸਚਿਆਰੁ ॥੪॥
ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ ॥ ਆਪੁ ਪਛਾਣਿ ਹਰਿ ਪਾਵੈ ਸੋਇ ॥
ਸਾਚੀ ਬਾਣੀ ਮਹਲੁ ਪਰਾਪਤਿ ਹੋਇ ॥੫॥
ਗੁਰ ਸੇਵਾ ਤੇ ਸਭ ਕੁਲ ਉਧਾਰੇ ॥ ਨਿਰਮਲ ਨਾਮੁ ਰਖੈ ਉਰਿ ਧਾਰੇ ॥
ਸਾਚੀ ਸੋਭਾ ਸਾਚਿ ਦੁਆਰੇ ॥੬॥
ਸੇ ਵਡਭਾਗੀ ਜਿ ਗੁਰਿ ਸੇਵਾ ਲਾਏ ॥ ਅਨਦਿਨੁ ਭਗਤਿ ਸਚੁ ਨਾਮੁ ਦ੍ਰਿੜਾਏ ॥
ਨਾਮੇ ਉਧਰੇ ਕੁਲ ਸਬਾਏ ॥੭॥
ਨਾਨਕੁ ਸਾਚੁ ਕਹੈ ਵੀਚਾਰੁ ॥ ਹਰਿ ਕਾ ਨਾਮੁ ਰਖਹੁ ਉਰਿ ਧਾਰਿ ॥
ਹਰਿ ਭਗਤੀ ਰਾਤੇ ਮੋਖ ਦੁਆਰੁ ॥੮॥੨॥੨੪॥

ਆਸਾ ਮਹਲਾ ੩ ॥
ਆਸਾ ਆਸ ਕਰੇ ਸਭੁ ਕੋਈ ॥ ਹੁਕਮੈ ਬੂਝੈ ਨਿਰਾਸਾ ਹੋਈ ॥
ਆਸਾ ਵਿਚਿ ਸੁਤੇ ਕਈ ਲੋਈ ॥ ਸੋ ਜਾਗੈ ਜਾਗਾਵੈ ਸੋਈ ॥੧॥
ਸਤਿਗੁਰਿ ਨਾਮੁ ਬੁਝਾਇਆ ਵਿਣੁ ਨਾਵੈ ਭੁਖ ਨ ਜਾਈ ॥
ਨਾਮੇ ਤ੍ਰਿਸਨਾ ਅਗਨਿ ਬੁਝੈ ਨਾਮੁ ਮਿਲੈ ਤਿਸੈ ਰਜਾਈ ॥੧॥ ਰਹਾਉ ॥
ਕਲਿ ਕੀਰਤਿ ਸਬਦੁ ਪਛਾਨੁ ॥ ਏਹਾ ਭਗਤਿ ਚੂਕੈ ਅਭਿਮਾਨੁ ॥
ਸਤਿਗੁਰੁ ਸੇਵਿਐ ਹੋਵੈ ਪਰਵਾਨੁ ॥ ਜਿਨਿ ਆਸਾ ਕੀਤੀ ਤਿਸ ਨੋ ਜਾਨੁ ॥੨॥
ਤਿਸੁ ਕਿਆ ਦੀਜੈ ਜਿ ਸਬਦੁ ਸੁਣਾਏ ॥ ਕਰਿ ਕਿਰਪਾ ਨਾਮੁ ਮੰਨਿ ਵਸਾਏ ॥
ਇਹੁ ਸਿਰੁ ਦੀਜੈ ਆਪੁ ਗਵਾਏ ॥ ਹੁਕਮੈ ਬੂਝੇ ਸਦਾ ਸੁਖੁ ਪਾਏ ॥੩॥
ਆਪਿ ਕਰੇ ਤੈ ਆਪਿ ਕਰਾਏ ॥ ਆਪੇ ਗੁਰਮੁਖਿ ਨਾਮੁ ਵਸਾਏ ॥
ਆਪਿ ਭੁਲਾਵੈ ਆਪਿ ਮਾਰਗਿ ਪਾਏ ॥ ਸਚੈ ਸਬਦਿ ਸਚਿ ਸਮਾਏ ॥੪॥

ਗੁ॥

**ਆਸਾ ਮਹਲਾ ੩**

ਸਤਿਗੁਰੂ ਨੇ ਸਾਡਾ ਭਰਮ ਦੂਰ ਕਰ ਦਿੱਤਾ ਹੈ। ਮਾਇਆ-ਮੁਕਤ ਪ੍ਰਭੂ ਦਾ ਨਾਮ ਮਨ ਵਿਚ ਵਸਾ ਦਿੱਤਾ ਹੈ। ਸ਼ਬਦ ਨੂੰ ਪਛਾਣ ਕੇ ਸਦੀਵੀ ਸੁਖ ਪਾ ਲਿਆ।੧। ਹੇ ਮੇਰੇ ਮਨ! (ਤੂੰ) ਤੱਤ੍ਵ ਗਿਆਨ (ਦੀ ਗੱਲ) ਸੁਣ। ਦਾਤਾਰ ਪ੍ਰਭੂ ਸਭ ਵਿਧੀਆਂ ਜਾਣਦਾ ਹੈ, ਗੁਰੂ ਦੁਆਰਾ ਨਾਮ ਰੂਪ ਖ਼ਜ਼ਾਨਾ ਪਾਈਦਾ ਹੈ।੧।ਰਹਾਉ। ਸਤਿਗੁਰੂ ਨੂੰ ਮਿਲ ਪੈਣ ਦੀ ਵਡਿਆਈ (ਸੁਣ)। ਜਿਸ ਨੇ (ਮਾਇਆ ਦਾ) ਮੋਹ ਅਤੇ ਤ੍ਰਿਸ਼ਨਾ ਦੀ ਅਗ ਬੁਝਾ ਦਿੱਤੀ ਹੈ। (ਹੁਣ ਮੇਰਾ ਮਨ) ਸਹਿਜ ਅਵਸਥਾ ਵਿਚ ਮਸਤਿਆ ਹਰਿ ਗੁਣ ਗਾ ਰਿਹਾ ਹੈ।੨। ਗੁਰੂ ਤੋਂ ਬਿਨਾ (ਵਾਸਤਵਿਕਤਾ ਦਾ ਭੇਦ) ਕੋਈ ਨਹੀਂ ਜਾਣ ਸਕਦਾ। (ਸਾਰੀ ਲੋਕਾਈ) ਮਾਇਆ ਦੇ ਮੋਹ ਅਤੇ ਦ੍ਵੈਤ ਭਾਵ ਵਿਚ ਲੋਭਾਇਮਾਨ ਹੈ। ਗੁਰੂ ਦੁਆਰਾ ਹਰਿ ਦ ਨਾਮ ਅਤੇ ਬਾਨੀ ਮਿਲਦੀ ਹੈ।੩। ਗੁਰੂ ਦੀ ਸੇਵਾ ਸਾਰਿਆਂ ਤਪਾਂ ਤੋਂ ਉਤਮ ਅਤੇ ਸ੍ਰੇਸ਼ਠ ਤਪ ਹੈ। (ਇਸ ਸੇਵਾ ਨਾਲ) ਹਰਿਜੀ ਮਨ ਵਿਚ ਆ ਵਸਦਾ ਹੈ (ਜੋ) ਸਾਰਿਆਂ ਦੁਖਾਂ ਨੂੰ ਭੁਲਾ ਦੇਣ ਵਾਲਾ ਹੈ। (ਫਲਸਰੂਪ ਸਾਧਕ) ਸੱਚੇ (ਪਰਮਾਤਮਾ) ਦੇ ਦੁਆਰ ਉਤੇ ਸਚਿਆਰ ਦਿਸਦਾ ਹੈ।੪।

ਗੁਰੂ ਦੀ ਸੇਵਾ ਦੁਆਰਾ ਤਿੰਨ ਭਵਨਾਂ ਦੀ ਸੋਝੀ ਹੁੰਦੀ ਹੈ। (ਸਾਧਕ) ਆਪਣੇ ਆਪ ਨੂੰ ਪਛਾਣ ਕੇ, ਉਸ ਹਰਿ ਨੂੰ ਪ੍ਰਾਪਤ ਕਰ ਲੈਂਦਾ ਹੈ। ਸੱਚੀ ਬਾਨੀ ਰਾਹੀਂ (ਹਰਿ ਦਾ) ਮਹਲ ਪ੍ਰਾਪਤ ਹੋ ਜਾਂਦਾ ਹੈ।੫। ਗੁਰੂ ਦੀ ਸੇਵਾ ਦੁਆਰਾ (ਸੇਵਕ) ਸਾਰੇ ਕੁਲ ਨੂੰ ਤਾਰ ਲੈਂਦਾ ਹੈ। (ਪ੍ਰਭੂ ਦੇ) ਨਿਰਮਲ ਨਾਮ ਨੂੰ ਹਿਰਦੇ ਵਿਚ ਧਾਰੀ ਰਖਦਾ ਹੈ। ਸਤਿਸਰੂਪ (ਪ੍ਰਭੂ) ਦੇ ਦੁਆਰ ਉਤੇ ਸੱਚੀ ਸ਼ੋਭਾ ਪ੍ਰਾਪਤ ਹੁੰਦੀ ਹੈ।੬। ਉਹ ਵਡਿਆਂ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ ਗੁਰੂ ਨੇ ਆਪਣੀ ਸੇਵਾ ਵਿਚ ਲਗਾਇਆ ਹੈ। (ਗੁਰੂ ਉਨ੍ਹਾਂ ਦੇ ਹਿਰਦੇ ਵਿਚ) ਹਰ ਰੋਜ਼, ਭਗਤੀ ਅਤੇ ਸੱਚਾ ਨਾਮ ਦ੍ਰਿੜ੍ਹ ਕਰਾਉਂਦਾ ਹੈ। ਨਾਮ ਦੁਆਰਾ ਸਾਰੇ ਕੁਲ ਤਰ ਜਾਂਦੇ ਹਨ।੭। ਨਾਨਕ ਵਿਚਾਰ ਪੂਰਵਕ ਸੱਚ ਕਹਿੰਦਾ ਹੈ ਕਿ ਹਰਿ ਦਾ ਨਾਮ ਹਿਰਦੇ ਵਿਚ ਧਾਰਣ ਕਰੀ ਰਖੋ। (ਜੋ) ਹਰਿ ਭਗਤੀ ਵਿਚ ਰੰਗੇ ਜਾਂਦੇ ਹਨ, (ਉਹ) ਮੋਖ-ਦੁਆਰ (ਪ੍ਰਾਪਤ ਕਰ ਲੈਂਦੇ ਹਨ)।੮।੨।੨੪।

**ਆਸਾ ਮਹਲਾ ੩**

(ਸੰਸਾਰ ਵਿਚ) ਸਭ ਕੋਈ ਆਸਾਂ ਹੀ ਆਸਾਂ ਕਰਦਾ ਹੈ। (ਜੋ ਪ੍ਰਭੂ ਦੇ) ਹੁਕਮ ਨੂੰ ਸਮਝਦਾ ਹੈ, (ਉਹ) ਆਸਾ-ਰਹਿਤ ਹੋ ਜਾਂਦਾ ਹੈ। ਆਸਾ (ਦੇ ਜਾਲ) ਵਿਚ ਫਸ ਕੇ ਕਿਤਨੀ ਹੀ ਲੋਕਾਈ ਸੁਤੀ ਪਈ ਹੈ। (ਇਸ ਤੋਂ) ਉਹੀ ਸਚੇਤ ਹੁੰਦਾ ਹੈ, (ਜਿਸ ਨੂੰ) ਉਹ (ਪਰਮਾਤਮਾ ਆਪ) ਸਾਵਧਾਨ ਕਰਦਾ ਹੈ।੧। (ਜਿਸ ਨੂੰ) ਸਤਿਗੁਰੂ ਨੇ ਨਾਮ-(ਸਿਮਰਨ) ਸਮਝਾ ਦਿੱਤਾ ਹੈ (ਉਸ ਨੂੰ ਸਪਸ਼ਟ ਹੋ ਜਾਂਦਾ ਹੈ ਕਿ) ਨਾਮ ਤੋਂ ਬਿਨਾ ਮਾਇਆਵੀ ਭੁਖ ਨਹੀਂ ਜਾਂਦੀ। ਨਾਮ ਦੁਆਰਾ ਹੀ ਤ੍ਰਿਸ਼ਨਾ ਦੀ ਅੱਗ ਬੁਝਦੀ ਹੈ। ਨਾਮ ਉਸ (ਪ੍ਰਭੂ) ਦੀ ਰਜ਼ਾ ਵਿਚ ਮਿਲਦਾ ਹੈ।੧।ਰਹਾਉ। ਕਲਿਯੁਗ ਵਿਚ ਸ਼ਬਦ ਨੂੰ ਪਛਾਣਨਾ ਹੀ (ਹਰਿ-)ਜਸ (*ਕੀਰਤਿ*) ਹੈ। ਇਹੀ ਭਗਤੀ ਹੈ, (ਇਸ ਨਾਲ ਮਨ ਵਿਚੋਂ) ਅਭਿਮਾਨ ਦੂਰ ਹੁੰਦਾ ਹੈ। ਸਤਿਗੁਰੂ ਦੀ ਸੇਵਾ ਨਾਲ ਹੀ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹੀਦਾ ਹੈ। ਜਿਸ (ਪ੍ਰਭੂ) ਨੇ ਆਸਾ ਪੈਦਾ ਕੀਤੀ ਹੈ, ਉਸ ਨੂੰ ਪਛਾਣ।੨। ਉਸ (ਗੁਰੂ) ਨੂੰ ਕੀ ਭੇਟਾ ਕਰੀਏ ਜੋ ਸ਼ਬਦ ਸੁਣਾਉਂਦਾ ਹੈ ਅਤੇ ਕ੍ਰਿਪਾ ਕਰਕੇ ਨਾਮ (ਸਾਡੇ) ਮਨ ਵਿਚ ਵਸਾਉਂਦਾ ਹੈ। (ਉਸ ਮਹਾਪੁਰਸ਼ ਅਗੇ) ਆਪਾ ਭਾਵ ਖ਼ਤਮ ਕਰਕੇ ਸਿਰ ਭੇਟਾ ਕਰ ਦੇਣਾ ਚਾਹੀਦਾ ਹੈ। (ਜੋ) ਪ੍ਰਭੂ ਦਾ ਹੁਕਮ ਬੁਝ ਲੈਂਦਾ ਹੈ, (ਉਹ) ਸਦਾ ਸੁਖ ਪਾਉਂਦਾ ਹੈ।੩। (ਉਹ ਪ੍ਰਭੂ ਸਭ ਕੁਝ) ਆਪ ਕਰਦਾ ਹੈ ਅਤੇ ਆਪ ਹੀ (ਪ੍ਰਾਣੀਆਂ ਤੋਂ) ਕਰਾਉਂਦਾ ਹੈ। ਆਪ ਹੀ ਗੁਰੂ ਦੁਆਰਾ ਨਾਮ (ਜਿਗਿਆਸੂਆਂ ਦੇ ਮਨ ਵਿਚ) ਵਸਾਉਂਦਾ ਹੈ। (ਉਹ ਪ੍ਰਾਣੀਆਂ ਨੂੰ) ਆਪ ਭੁਲਾਉਂਦਾ ਹੈ ਅਤੇ ਆਪ ਹੀ ਮਾਰਗ ਉਪਰ ਪਾਉਂਦਾ ਹੈ। (ਮਨੁੱਖ) ਸੱਚੇ ਸ਼ਬਦ ਦੁਆਰਾ ਸੱਚ ਵਿਚ ਸਮਾਉਂਦਾ ਹੈ।੪।

ਸਚਾ ਸਬਦੁ ਸਚੀ ਹੈ ਬਾਣੀ ॥ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ ॥
ਮਨਮੁਖਿ ਮੋਹਿ ਭਰਮਿ ਭੋਲਾਣੀ ॥ ਬਿਨੁ ਨਾਵੈ ਸਭ ਫਿਰੈ ਬਉਰਾਣੀ ॥੫॥
ਤੀਨਿ ਭਵਨ ਮਹਿ ਏਕਾ ਮਾਇਆ ॥ ਮੂਰਖਿ ਪੜਿ ਪੜਿ ਦੂਜਾ ਭਾਉ ਦ੍ਰਿੜਾਇਆ ॥
ਬਹੁ ਕਰਮ ਕਮਾਵੈ ਦੁਖੁ ਸਬਾਇਆ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥੬॥
ਅੰਮ੍ਰਿਤੁ ਮੀਠਾ ਸਬਦੁ ਵੀਚਾਰਿ ॥ ਅਨਦਿਨੁ ਭੋਗੇ ਹਉਮੈ ਮਾਰਿ ॥
ਸਹਜਿ ਅਨੰਦਿ ਕਿਰਪਾ ਧਾਰਿ ॥ ਨਾਮਿ ਰਤੇ ਸਦਾ ਸਚਿ ਪਿਆਰਿ ॥੭॥
ਹਰਿ ਜਪਿ ਪੜੀਐ ਗੁਰ ਸਬਦੁ ਵੀਚਾਰਿ ॥ ਹਰਿ ਜਪਿ ਪੜੀਐ ਹਉਮੈ ਮਾਰਿ ॥
ਹਰਿ ਜਪੀਐ ਭਇ ਸਚਿ ਪਿਆਰਿ ॥ ਨਾਨਕ ਨਾਮੁ ਗੁਰਮਤਿ ਉਰ ਧਾਰਿ ॥੮॥੩॥੨੫॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੩ ਅਸਟਪਦੀਆ ਘਰੁ ੮ ਕਾਫੀ॥
ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ ॥
ਗੁਰ ਤੇ ਨਾਮੁ ਪਾਈਐ ਵਡੀ ਵਡਿਆਈ ॥੧॥
ਏਕੋ ਨਾਮੁ ਚੇਤਿ ਮੇਰੇ ਭਾਈ ॥ ਜਗਤੁ ਜਲੰਦਾ ਦੇਖਿ ਕੈ ਭਜਿ ਪਏ ਸਰਣਾਈ ॥੧॥ਰਹਾਉ॥
ਗੁਰ ਤੇ ਗਿਆਨੁ ਊਪਜੈ ਮਹਾ ਤਤੁ ਬੀਚਾਰਾ ॥
ਗੁਰ ਤੇ ਘਰੁ ਦਰੁ ਪਾਇਆ ਭਗਤੀ ਭਰੇ ਭੰਡਾਰਾ ॥੨॥
ਗੁਰਮੁਖਿ ਨਾਮੁ ਧਿਆਈਐ ਬੂਝੈ ਵੀਚਾਰਾ ॥
ਗੁਰਮੁਖਿ ਭਗਤਿ ਸਲਾਹ ਹੈ ਅੰਤਰਿ ਸਬਦੁ ਅਪਾਰਾ ॥੩॥
ਗੁਰਮੁਖਿ ਸੂਖੁ ਊਪਜੈ ਦੁਖੁ ਕਦੇ ਨ ਹੋਈ ॥
ਗੁਰਮੁਖਿ ਹਉਮੈ ਮਾਰੀਐ ਮਨੁ ਨਿਰਮਲੁ ਹੋਈ ॥੪॥
ਸਤਿਗੁਰਿ ਮਿਲਿਐ ਆਪੁ ਗਇਆ ਤ੍ਰਿਭਵਣ ਸੋਝੀ ਪਾਈ ॥
ਨਿਰਮਲ ਜੋਤਿ ਪਸਰਿ ਰਹੀ ਜੋਤੀ ਜੋਤਿ ਮਿਲਾਈ ॥੫॥
ਪੂਰੈ ਗੁਰਿ ਸਮਝਾਇਆ ਮਤਿ ਊਤਮ ਹੋਈ ॥
ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ ॥੬॥
ਪੂਰਾ ਸਤਿਗੁਰੁ ਤਾਂ ਮਿਲੈ ਜਾਂ ਨਦਰਿ ਕਰੇਈ ॥
ਕਿਲਵਿਖ ਪਾਪ ਸਭ ਕਟੀਅਹਿ ਫਿਰਿ ਦੁਖੁ ਬਿਘਨੁ ਨ ਹੋਈ ॥੭॥
ਆਪਣੈ ਹਥਿ ਵਡਿਆਈਆ ਦੇ ਨਾਮੇ ਲਾਏ ॥
ਨਾਨਕ ਨਾਮੁ ਨਿਧਾਨੁ ਮਨਿ ਵਸਿਆ ਵਡਿਆਈ ਪਾਏ ॥੮॥੪॥੨੬॥

ਆਸਾ ਮਹਲਾ ੩ ॥
ਸੁਣਿ ਮਨ ਮੰਨਿ ਵਸਾਇ ਤੂੰ ਆਪੇ ਆਇ ਮਿਲੈ ਮੇਰੇ ਭਾਈ ॥
ਅਨਦਿਨੁ ਸਚੀ ਭਗਤਿ ਕਰਿ ਸਚੈ ਚਿਤੁ ਲਾਈ ॥੧॥
ਏਕੋ ਨਾਮੁ ਧਿਆਇ ਤੂੰ ਸੁਖੁ ਪਾਵਹਿ ਮੇਰੇ ਭਾਈ ॥

(ਪਰਮਾਤਮਾ ਦਾ) ਸ਼ਬਦ ਸੱਚਾ ਹੈ ਅਤੇ (ਗੁਰੂ ਦੀ) ਬਾਣੀ ਵੀ ਸੱਚੀ ਹੈ। (ਸੱਚੀ ਬਾਣੀ) ਗੁਰੂ ਦੁਆਰਾ ਵਖਰੇ ਵਖਰੇ ਯੁਗ ਵਿਚ ਕਹਿ ਕੇ ਬਖਾਨ ਕੀਤੀ ਜਾਂਦੀ ਰਹੀ ਹੈ। ਮਨਮੁਖੀ (ਬਿਰਤੀ ਵਾਲੀ ਲੌਕਾਈ) ਮੋਹ ਅਤੇ ਭਰਮ ਵਿਚ ਭੁਲੀ ਪਈ ਹੈ। ਨਾਮ ਤੋਂ ਬਿਨਾ (ਲੋਕਾਈ) ਦਿਵਾਨੀ ਹੋਈ ਫਿਰਦੀ ਹੈ।੫। ਤਿੰਨਾਂ ਭਵਨਾਂ ਵਿਚ ਇਕੋ ਮਾਇਆ ਦੇ ਮੋਹ (ਦਾ ਵਰਤਾਰਾ ਹੈ)। ਮੂਰਖ (ਧਰਮੀ ਲੋਕਾਂ ਨੇ ਧਰਮ-ਗ੍ਰੰਥਾਂ ਨੂੰ) ਪੜ੍ਹ ਪੜ੍ਹ ਕੇ ਦ੍ਵੈਤ-ਭਾਵ ਦ੍ਰਿੜ੍ਹ ਕਰਾਇਆ ਹੈ। (ਸ਼ਾਸਤ੍ਰ ਅਨੁਸਾਰੀ) ਅਨੇਕ ਕਰਮ ਕਰਨੇ ਸਭ ਦੁਖ ਹੀ ਸਹੇੜਨਾ ਹੈ। ਸਤਿਗੁਰੂ ਦੀ ਸੇਵਾ ਕਰਨ ਨਾਲ ਸਦਾ ਸੁਖ ਪ੍ਰਾਪਤ ਹੁੰਦਾ ਹੈ।੬। ਸ਼ਬਦ ਨੂੰ ਵਿਚਾਰ ਕੇ ਮਿਠਾ ਅੰਮ੍ਰਿਤ (ਰੂਪ ਰਸ ਕਢੀਂਦਾ) ਹੈ। ਹਉਮੈ ਨੂੰ ਮਾਰ ਕੇ ਹਰ ਰੋਜ਼ (ਅੰਮ੍ਰਿਤ ਰਸ ਨੂੰ) ਭੋਗਿਆ ਜਾਂਦਾ ਹੈ। (ਗੁਰੂ) ਕ੍ਰਿਪਾ ਕਰਕੇ (ਸਾਧਕ ਨੂੰ) ਸਹਿਜ ਆਨੰਦ ਦੀ ਅਵਸਥਾ (ਵਿਚ ਪਹੁੰਚਾਉਂਦਾ ਹੈ)। ਨਾਮ ਵਿਚ ਰੰਗੇ ਹੋਏ ਸਦਾ ਸੱਚੇ (ਪ੍ਰਭੂ) ਦੇ ਪ੍ਰੇਮ ਵਿਚ (ਸਥਿਤ ਰਹਿੰਦੇ ਹਨ)।੭। ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਹਰਿ ਦੇ ਜਪ ਨੂੰ ਪੜ੍ਹਨਾ ਚਾਹੀਦਾ ਹੈ। ਹਰਿ ਦਾ ਜਪ ਹਉਮੈ ਨੂੰ ਮਾਰ ਕੇ ਉਚਾਰਨਾ ਚਾਹੀਦਾ ਹੈ। ਹਰਿ ਨੂੰ ਭੈ ਅਤੇ ਸੱਚੇ ਪਿਆਰ ਨਾਲ ਜਪਣਾ ਚਾਹੀਦਾ ਹੈ। ਹੇ ਨਾਨਕ! ਗੁਰੂ ਦੇ ਮਤਿ ਅਨੁਸਾਰ ਨਾਮ ਨੂੰ ਹਿਰਦੇ ਵਿਚ ਧਾਰਣ ਕਰਨਾ ਚਾਹੀਦਾ ਹੈ।੮।੩।੨੫।

**ਰਾਗੁ ਆਸਾ ਮਹਲਾ ੩ ਅਸ਼ਟਪਦੀਆਂ ਘਰੁ ੮ ਕਾਫੀ**

ਗੁਰੂ ਤੋਂ ਸ਼ਾਂਤੀ ਉਪਜਦੀ ਹੈ, ਜਿਸ ਨੇ (ਮੇਰੀ) ਤ੍ਰਿਸ਼ਨਾ ਦੀ ਅਗਨੀ ਬੁਝਾਈ ਹੈ। ਗੁਰੂ ਤੋਂ ਨਾਮ ਪ੍ਰਾਪਤ ਹੁੰਦਾ ਹੈ, (ਜਿਸ ਨਾਲ) ਬਹੁਤ ਪ੍ਰਤਿਸ਼ਠਾ ਮਿਲਦੀ ਹੈ।੧। ਹੇ ਮੇਰੇ ਭਾਈ! ਇਕ ਨਾਮ ਨੂੰ ਸਿਮਰ। (ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਹੋਏ ਸੰਸਾਰ ਨੂੰ ਵੇਖ ਕੇ (ਗੁਰੂ ਦੀ) ਸ਼ਰਣ ਵਿਚ ਭਜ ਕੇ ਆ ਪਏ ਹਾਂ।੧।ਰਹਾਉ। (ਇਹ) ਮਹਾਨ ਤੱਤ੍ਵ ਵਿਚਾਰ ਲਿਆ ਹੈ ਕਿ ਗੁਰੂ ਤੋਂ ਗਿਆਨ ਪੈਦਾ ਹੁੰਦਾ ਹੈ। ਗੁਰੂ ਰਾਹੀਂ ਹੀ (ਪ੍ਰਭੂ ਦਾ) ਘਰ ਅਤੇ ਦਰ ਪਾਈਦਾ ਹੈ ਅਤੇ ਭਗਤੀ ਨਾਲ ਭੰਡਾਰੇ ਭਰੇ ਰਹਿੰਦੇ ਹਨ।੨। ਗੁਰੂ ਦੁਆਰ ਨਾਮ ਨੂੰ ਧਿਆਉਣਾ ਚਾਹੀਦਾ ਹੈ, (ਤਾਂ ਹੀ ਤੱਤ੍ਵ ਦੇ) ਵਿਚਾਰ ਦੀ ਸੂਝ ਪ੍ਰਾਪਤ ਹੁੰਦੀ ਹੈ। ਗੁਰੂ ਦੁਆਰਾ (ਪ੍ਰਭੂ ਦੀ) ਭਗਤੀ ਅਤੇ ਉਸਤਤ ਹੁੰਦੀ ਹੈ ਅਤੇ (ਹਿਰਦੇ) ਅੰਦਰ ਅਪਾਰ ਸ਼ਬਦ (ਵਸ ਜਾਂਦਾ ਹੈ)।੩। ਗੁਰੂ ਦੁਆਰਾ ਸੁਖ ਪੈਦਾ ਹੁੰਦਾ ਹੈ (ਫਿਰ) ਕਦੇ ਦੁਖ ਨਹੀਂ ਹੁੰਦਾ। ਗੁਰੂ ਰਾਹੀਂ ਹਉਮੈ ਮਾਰੀ ਜਾਂਦੀ ਹੈ ਅਤੇ ਮਨ ਨਿਰਮਲ ਹੋ ਜਾਂਦਾ ਹੈ।੪।

ਸਤਿਗੁਰੂ ਦੇ ਮਿਲਣ ਨਾਲ ਆਪਾ-ਭਾਵ ਖ਼ਤਮ ਹੋ ਜਾਂਦਾ ਹੈ ਅਤੇ ਤਿੰਨਾਂ ਭਵਨਾਂ ਦੀ ਸੋਝੀ ਹੋ ਜਾਂਦੀ ਹੈ। (ਇਹ ਵੀ ਪਤਾ ਚਲ ਜਾਂਦਾ ਹੈ ਕਿ ਪ੍ਰਭੂ ਦੀ) ਨਿਰਮਲ ਜੋਤਿ (ਸਰਬਤ੍ਰ) ਪਸਰ ਰਹੀ ਹੈ। (ਹਉਮੈ ਦੀ ਸਮਾਪਤੀ ਤੋਂ ਬਾਦ ਜੀਵ ਦੀ) ਜੋਤਿ ਬ੍ਰਹਮ-ਜੋਤਿ ਵਿਚ ਮਿਲ ਜਾਂਦੀ ਹੈ।੫। (ਜਦੋਂ) ਪੂਰਾ ਗੁਰੂ ਸਮਝਾ ਦਿੰਦਾ ਹੈ, (ਤਾਂ) ਮਤਿ ਉਤਮ ਹੋ ਜਾਂਦੀ ਹੈ। (ਜਿਗਿਆਸੂ ਦਾ ਹਿਰਦਾ) ਅੰਦਰੋਂ ਠੰਡਾ ਅਤੇ ਸ਼ਾਂਤ ਹੋ ਜਾਂਦਾ ਹੈ ਅਤੇ ਨਾਮ ਦੁਆਰਾ ਸੁਖ ਮਿਲ ਜਾਂਦਾ ਹੈ।੬। ਪੂਰਾ ਸਤਿਗੁਰੂ ਤਦ ਮਿਲਦਾ ਹੈ, ਜਦ (ਪਰਮਾਤਮਾ) ਕ੍ਰਿਪਾ ਕਰਦਾ ਹੈ। ਫਿਰ ਸਭ ਪਾਪ ਅਤੇ ਵਿਕਾਰ ਕਟੇ ਜਾਂਦੇ ਹਨ ਅਤੇ ਦੁਖ ਜਾਂ ਵਿਘਨ ਨਹੀਂ ਹੁੰਦਾ।੭। (ਪ੍ਰਭੂ ਦੇ) ਆਪਣੇ ਹੱਥ ਵਿਚ (ਸਾਰੀਆਂ) ਵਡਿਆਈਆਂ ਹਨ। ਨਾਮ ਵਿਚ ਲਗਾ ਕੇ (ਉਹ ਵਡਿਆਈਆਂ) ਪ੍ਰਦਾਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਰੂਪ ਖ਼ਜ਼ਾਨਾ (ਜਿਸ ਦੇ) ਮਨ ਵਿਚ ਵਸ ਜਾਂਦਾ ਹੈ, (ਉਹ) ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ।੮।੪।੨੬।

**ਆਸਾ ਮਹਲਾ ੩**

ਹੇ ਮਨ! ਸੁਣ, ਤੂੰ (ਆਪਣੇ) ਅੰਦਰ (ਹਰਿ-ਨਾਮ ਨੂੰ) ਵਸਾ। ਹੇ ਮੇਰੇ ਭਾਈ! (ਪ੍ਰਭੂ) ਆਪ ਹੀ ਆ ਕੇ ਮਿਲ ਪੈਂਦਾ ਹੈ। ਸੱਚੇ (ਪ੍ਰਭੂ) ਨਾਲ ਚਿਤ ਲਗਾ ਕੇ ਹਰ ਰੋਜ਼ ਸੱਚੀ ਭਗਤੀ ਕਰ।੧। ਹੇ ਮੇਰੇ ਭਾਈ! ਤੂੰ ਇਕੋ (ਪ੍ਰਭੂ ਦੇ) ਨਾਮ ਦੀ ਆਰਾਧਨਾ ਕਰ (ਇਸ ਨਾਲ) ਸੁਖ ਪ੍ਰਾਪਤ ਕਰੇਂਗਾ। (ਆਪਣੇ

ਹਉਮੈ ਦੂਜਾ ਦੂਰਿ ਕਰਿ ਵਡੀ ਵਡਿਆਈ ॥੧॥ ਰਹਾਉ ॥
ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ ਵਿਣੁ ਸਤਿਗੁਰ ਪਾਈ ਨ ਜਾਇ ॥
ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ ॥੨॥
ਆਪੈ ਥੈ ਸਭੁ ਰਖਿਓਨੁ ਕਿਛੁ ਕਹਣੁ ਨ ਜਾਈ ॥
ਆਪੇ ਦੇਇ ਸੁ ਪਾਈਐ ਗੁਰਿ ਬੂਝ ਬੁਝਾਈ ॥੩॥
ਜੀਅ ਜੰਤ ਸਭਿ ਤਿਸ ਦੇ ਸਭਨਾ ਕਾ ਸੋਈ ॥
ਮੰਦਾ ਕਿਸ ਨੋ ਆਖੀਐ ਜੇ ਦੂਜਾ ਹੋਈ ॥੪॥
ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ ॥
ਆਪਿ ਭਵਾਲੀ ਦਿਤੀਅਨੁ ਅੰਤਰਿ ਲੋਭੁ ਵਿਕਾਰਾ ॥੫॥
ਇਕ ਆਪੇ ਗੁਰਮੁਖਿ ਕੀਤਿਅਨੁ ਬੂਝਨਿ ਵੀਚਾਰਾ ॥
ਭਗਤਿ ਭੀ ਓਨਾ ਨੋ ਬਖਸੀਅਨੁ ਅੰਤਰਿ ਭੰਡਾਰਾ ॥੬॥
ਗਿਆਨੀਆ ਨੋ ਸਭੁ ਸਚੁ ਹੈ ਸਚੁ ਸੋਝੀ ਹੋਈ ॥
ਓਇ ਭੁਲਾਏ ਕਿਸੈ ਦੇ ਨ ਭੁਲਨੀ ਸਚੁ ਜਾਣਨਿ ਸੋਈ ॥੭॥
ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ ॥
ਨਾਨਕ ਬਿਨੁ ਸਤਿਗੁਰ ਵਸਿ ਨ ਆਵਨੀ ਨਾਮਿ ਹਉਮੈ ਮਾਰੀ ॥੮॥੫॥੨੭॥

ਆਸਾ ਮਹਲਾ ੩ ॥
ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ ॥
ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ ॥੧॥
ਸਤਿਗੁਰ ਤੇ ਹਰਿ ਪਾਈਐ ਭਾਈ ॥
ਅੰਤਰਿ ਨਾਮੁ ਨਿਧਾਨੁ ਹੈ ਪੂਰੈ ਸਤਿਗੁਰਿ ਦੀਆ ਦਿਖਾਈ ॥੧॥ ਰਹਾਉ ॥
ਹਰਿ ਕਾ ਗਾਹਕੁ ਹੋਵੈ ਸੋ ਲਏ ਪਾਏ ਰਤਨੁ ਵੀਚਾਰਾ ॥
ਅੰਦਰੁ ਖੋਲੈ ਦਿਬ ਦਿਸਟਿ ਦੇਖੈ ਮੁਕਤਿ ਭੰਡਾਰਾ ॥੨॥
ਅੰਦਰਿ ਮਹਲ ਅਨੇਕ ਹਹਿ ਜੀਉ ਕਰੇ ਵਸੇਰਾ ॥
ਮਨ ਚਿੰਦਿਆ ਫਲੁ ਪਾਇਸੀ ਫਿਰਿ ਹੋਇ ਨ ਫੇਰਾ ॥੩॥
ਪਾਰਖੀਆ ਵਥੁ ਸਮਾਲਿ ਲਈ ਗੁਰ ਸੋਝੀ ਹੋਈ ॥
ਨਾਮੁ ਪਦਾਰਥੁ ਅਮੁਲੁ ਸਾ ਗੁਰਮੁਖਿ ਪਾਵੈ ਕੋਈ ॥੪॥
ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਭਾਈ ॥
ਭਰਮੇ ਭੂਲਾ ਸਭੁ ਜਗੁ ਫਿਰੈ ਮਨਮੁਖਿ ਪਤਿ ਗਵਾਈ ॥੫॥
ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ ॥
ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ ॥੬॥
ਜਿਨ੍ਹੀ ਘਰੁ ਜਾਤਾ ਆਪਣਾ ਸੇ ਸੁਖੀਏ ਭਾਈ ॥
ਅੰਤਰਿ ਬ੍ਰਹਮੁ ਪਛਾਣਿਆ ਗੁਰ ਕੀ ਵਡਿਆਈ ॥੭॥
ਆਪੇ ਦਾਨੁ ਕਰੇ ਕਿਸੁ ਆਖੀਐ ਆਪੇ ਦੇਇ ਬੁਝਾਈ ॥
ਨਾਨਕ ਨਾਮੁ ਧਿਆਇ ਤੂੰ ਦਰਿ ਸਚੈ ਸੋਭਾ ਪਾਈ ॥੮॥੬॥੨੮॥

ਅੰਦਰੋਂ) ਹਉਮੈ ਅਤੇ ਦ੍ਵੈਤ-ਭਾਵ ਦੂਰ ਕਰ ਦੇ, (ਅਜਿਹਾ ਕਰਨ ਨਾਲ) ਬਹੁਤ ਪ੍ਰਤਿਸ਼ਠਾ ਹੁੰਦੀ ਹੈ।੧।ਰਹਾਉ। ਇਸ ਭਗਤੀ ਨੂੰ ਦੇਵਤੇ, ਮਨੁੱਖ, ਮੁਨੀ ਲੋਕ ਲੋਚਦੇ ਹਨ। (ਇਹ ਭਗਤੀ) ਸਤਿਗੁਰੂ ਤੋਂ ਬਿਨਾ ਪਾਈ ਨਹੀਂ ਜਾ ਸਕਦੀ। ਪੰਡਿਤ ਅਤੇ ਜੋਤਿਸ਼ੀ (ਗ੍ਰੰਥਾਂ ਨੂੰ) ਪੜ੍ਹਦੇ ਰਹੇ, (ਪਰ) ਉਨ੍ਹਾਂ ਨੂੰ ਸਮਝ ਨਹੀਂ ਆਈ।੨। (ਪ੍ਰਭੂ ਨੇ) ਸਭ ਕੁਝ ਆਪ ਠਿਕਾਣੇ ਸਿਰ (ਥੈ) ਰਖਿਆ ਹੋਇਆ ਹੈ। (ਉਸ ਦੇ ਵਿਧਾਨ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। (ਜੋ ਕੁਝ ਪ੍ਰਭੂ) ਆਪ ਦਿੰਦਾ ਹੈ, ਉਹੀ ਪਾਈਦਾ ਹੈ; ਗੁਰੂ ਨੇ (ਇਹ) ਸੋਝੀ ਕਰਾ ਦਿੱਤੀ ਹੈ।੩। ਸਭ ਜੀਵ ਅਤੇ ਜੰਤੂ ਉਸ (ਪ੍ਰਭੂ) ਦੇ ਹਨ, ਉਹੀ ਸਭ ਦਾ (ਸੁਆਮੀ ਹੈ)। ਮੰਦਾ ਕਿਸ ਨੂੰ ਕਹੀਏ? ਜੇ (ਉਸ ਤੋਂ ਭਿੰਨ ਕੋਈ) ਦੂਜਾ ਹੋਏ।੪।

ਇਕੋ (ਪ੍ਰਭੂ ਦਾ ਸਰਬਤ੍ਰ) ਹੁਕਮ ਵਰਤਦਾ ਹੈ, (ਸਭ ਦੇ) ਸਿਰ ਉਤੇ ਇਕੋ ਦੀ ਕਾਰ ਹੈ। (ਉਨ੍ਹਾਂ ਵਿਅਕਤੀਆਂ ਨੂੰ ਪ੍ਰਭੂ ਦੇ) ਆਪ ਹੀ ਚੱਕਰ (*ਭਵਾਲੀ*) ਵਿਚ ਪਾਇਆ ਹੈ, (ਜਿਨ੍ਹਾਂ ਦੇ) ਅੰਦਰ ਲੋਭ ਅਤੇ ਵਿਕਾਰ ਹਨ।੫। ਕਈਆਂ ਨੂੰ (ਪ੍ਰਭੂ ਨੇ) ਆਪ ਹੀ ਗੁਰਮੁਖ ਬਣਾਇਆ ਹੈ (ਜੋ ਭਗਤੀ ਦੇ) ਵਿਚਾਰ ਨੂੰ ਸਮਝਦੇ ਹਨ। (ਪ੍ਰਭੂ ਨੇ) ਭਗਤੀ ਵੀ ਉਨ੍ਹਾਂ ਨੂੰ ਬਖ਼ਸ਼ੀ ਹੈ, (ਉਨ੍ਹਾਂ ਦੇ) ਅੰਦਰ (ਨਾਮ ਦੇ) ਭੰਡਾਰ ਭਰੇ ਭਰੇ ਪਏ ਹਨ।੬। ਗਿਆਨੀ ਵਿਅਕਤੀਆਂ ਨੂੰ ਸਭ ਪਾਸੇ ਸੱਚਾ (ਪ੍ਰਭੂ ਦਿਸਦਾ ਹੈ), ਉਨ੍ਹਾਂ ਨੂੰ ਸਤਿਸਰੂਪ (ਪ੍ਰਭੂ) ਦੀ ਸੋਝੀ ਹੋ ਜਾਂਦੀ ਹੈ। ਉਹ ਕਿਸੇ ਦੇ ਭੁਲਾਏ ਹੋਏ ਨਹੀਂ ਭੁਲਦੇ, ਉਹ ਸੱਚੇ (ਪ੍ਰਭੂ) ਨੂੰ ਚੰਗੀ ਤਰ੍ਹਾਂ ਜਾਣਦੇ ਹਨ।੭। (ਉਨ੍ਹਾਂ ਦੇ) ਹਿਰਦੇ ਰੂਪ ਘਰ ਵਿਚ ਪੰਜ (ਵਿਕਾਰ) ਵਸਦੇ ਹਨ, (ਪਰ ਉਹ ਹੁਣ) ਵਿਚਾਰਵਾਨ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਤੋਂ ਬਿਨਾ (ਇਹ ਪੰਜ) ਵਸ ਵਿਚ ਨਹੀਂ ਆਉਂਦੇ, ਨਾਮ-ਸਾਧਨਾ ਰਾਹੀਂ ਹਉਮੈ ਮਾਰੀ ਜਾਂਦੀ ਹੈ।੮।੫।੨੭।

**ਆਸਾ ਮਹਲਾ ੩**

(ਹਿਰਦੇ ਰੂਪ) ਘਰ ਵਿਚ ਹੀ ਸਭ ਵਸਤੂ ਹੈ, (ਇਸ ਤੋਂ) ਬਾਹਰ ਕੁਝ ਵੀ ਨਹੀਂ ਹੈ। ਗੁਰੂ ਦੀ ਕ੍ਰਿਪਾ ਨਾਲ ਜਦੋਂ ਅੰਦਰਲੇ ਕਪਾਟ ਖੁਲ੍ਹ ਜਾਂਦੇ ਹਨ (ਤਾਂ ਉਹ ਵਸਤੂ) ਅੰਦਰ ਹੀ ਪਾ ਲਈਦੀ ਹੈ।੧। ਹੇ ਭਾਈ! ਸਤਿਗੁਰੂ ਦੁਆਰਾ ਹਰਿ ਨੂੰ ਪਾਈਦਾ ਹੈ। (ਸਾਡੇ ਹਿਰਦੇ) ਅੰਦਰ ਨਾਮ ਦਾ ਖ਼ਜ਼ਾਨਾ ਹੈ, ਪੂਰੇ ਸਤਿਗੁਰੂ ਨੇ (ਸਾਨੂੰ) ਵਿਖਾ ਦਿੱਤਾ ਹੈ।੧।ਰਹਾਉ। ਜੋ ਹਰਿ(-ਨਾਮ) ਦਾ ਗਾਹਕ ਹੁੰਦਾ ਹੈ, ਉਹ (ਇਹ ਵਸਤੂ) ਲੈਂਦਾ ਹੈ ਅਤੇ ਰਤਨਾਂ ਵਰਗੇ (ਕੀਮਤੀ) ਵਿਚਾਰ ਪਾ ਲੈਂਦਾ ਹੈ। (ਆਪਣਾ) ਹਿਰਦਾ ਖੋਲ੍ਹਦਾ ਹੈ ਅਤੇ ਦੈਵੀ ਦ੍ਰਿਸ਼ਟੀ ਨਾਲ ਮੁਕਤੀ ਦੇ ਭੰਡਾਰ (ਨਾਮ) ਨੂੰ ਵੇਖਦਾ ਹੈ।੨। (ਮਨੁੱਖ ਦੇ ਹਿਰਦੇ) ਅੰਦਰ ਅਨੇਕ ਮਹਲ ਹਨ, ਜੀਵਾਤਮਾ ਵੀ ਅੰਦਰ ਨਿਵਾਸ ਕਰਦਾ ਹੈ। (ਉਹ ਗੁਰੂ ਤੋਂ) ਮਨ-ਇਛਿਆ ਫਲ ਪਾ ਲੈਂਦਾ ਹੈ, (ਉਸ ਨੂੰ) ਫਿਰ ਜਨਮ-ਮਰਨ ਦਾ ਗੇੜ ਨਹੀਂ ਪੈਂਦਾ।੩। (ਜਿਨ੍ਹਾਂ ਨੂੰ) ਗੁਰੂ ਨੇ ਸੋਝੀ ਬਖ਼ਸ਼ੀ ਹੈ, (ਉਨ੍ਹਾਂ) ਪਾਰਖੂਆਂ ਨੇ (ਨਾਮ ਰੂਪ) ਵਸਤੂ ਸੰਭਾਲ ਲਈ ਹੈ। ਨਾਮ ਰੂਪ ਪਦਾਰਥ ਅਮੋਲਕ ਹੈ, ਕੋਈ ਗੁਰਮੁਖ ਹੀ ਉਸ ਨੂੰ ਪ੍ਰਾਪਤ ਕਰਦਾ ਹੈ।੪।

ਹੇ ਭਾਈ! (ਜੋ ਵਿਅਕਤੀ) ਬਾਹਰ ਲਭਦਾ ਹੈ, ਉਹ ਕੀ ਲੈ ਸਕਦਾ ਹੈ (ਕਿਉਂਕਿ ਨਾਮ ਰੂਪ) ਵਸਤੂ (ਹਿਰਦੇ ਰੂਪ) ਘਰ ਵਿਚ ਹੀ ਹੈ। ਭਰਮ ਵਿਚ ਭੁਲਿਆ ਹੋਇਆ ਸਾਰਾ ਜਗਤ ਫਿਰ ਰਿਹਾ ਹੈ, ਮਨਮੁਖ ਨੇ (ਆਪਣੀ) ਪ੍ਰਤਿਸ਼ਠਾ ਖ਼ਤਮ ਕਰਵਾ ਲਈ ਹੈ।੫। (ਮਨਮੁਖ ਵਿਅਕਤੀ) ਆਪਣਾ ਘਰ ਦਰ ਛਡ ਦਿੰਦਾ ਹੈ ਅਤੇ (ਉਹ) ਝੂਠਾ ਪਰਾਏ ਘਰ ਜਾਂਦਾ ਹੈ। ਚੋਰ ਵਾਂਗ ਪਕੜਿਆ ਜਾਂਦਾ ਹੈ ਅਤੇ ਨਾਮ ਤੋਂ ਬਿਨਾ ਚੋਟਾਂ ਖਾਂਦਾ ਹੈ।੬। ਹੇ ਭਾਈ! ਜਿਨ੍ਹਾਂ ਨੇ ਆਪਣਾ ਘਰ ਜਾਣ ਲਿਆ ਹੈ, ਉਹ ਸੁਖੀ ਹਨ। (ਉਨ੍ਹਾਂ ਨੇ ਆਪਣੇ) ਅੰਦਰ ਬ੍ਰਹਮ ਨੂੰ ਪਛਾਣ ਲਿਆ ਹੈ। (ਇਹ ਸਾਰੀ) ਗੁਰੂ ਦੀ ਵਡਿਆਈ ਹੈ।੭। (ਪ੍ਰਭੂ) ਆਪ ਹੀ (ਨਾਮ ਦਾ) ਦਾਨ ਕਰਦਾ ਹੈ, (ਹੋਰ) ਕਿਸ ਨੂੰ ਕਹੀਏ। (ਉਹ) ਆਪ ਹੀ (ਸਭ ਕੁਝ) ਸਮਝਾ ਦਿੰਦਾ ਹੈ। ਹੇ ਨਾਨਕ! ਤੂੰ ਨਾਮ ਦੀ ਆਰਾਧਨਾ ਕਰ, (ਤਾਂ ਹੀ) ਸੱਚੇ ਪ੍ਰਭੂ ਦੇ ਦੁਆਰ ਉਤੇ ਸ਼ੋਭਾ ਪਾਈਦੀ ਹੈ।੮।੬।੨੮।

ਆਸਾ ਮਹਲਾ ੩ ॥
ਆਪੈ ਆਪੁ ਪਛਾਣਿਆ ਸਾਦੁ ਮੀਠਾ ਭਾਈ ॥
ਹਰਿ ਰਸਿ ਚਾਖਿਐ ਮੁਕਤੁ ਭਏ ਜਿਨ੍ਹਾ ਸਾਚੋ ਭਾਈ ॥੧॥
ਹਰਿ ਜੀਉ ਨਿਰਮਲ ਨਿਰਮਲਾ ਨਿਰਮਲ ਮਨਿ ਵਾਸਾ ॥
ਗੁਰਮਤੀ ਸਾਲਾਹੀਐ ਬਿਖਿਆ ਮਾਹਿ ਉਦਾਸਾ ॥੧॥ ਰਹਾਉ ॥
ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ ॥
ਗੁਰਮਤੀ ਘਟਿ ਚਾਨਣਾ ਨਾਮੁ ਅੰਤਿ ਸਖਾਈ ॥੨॥
ਨਾਮੇ ਹੀ ਨਾਮਿ ਵਰਤਦੇ ਨਾਮੇ ਵਰਤਾਰਾ ॥
ਅੰਤਰਿ ਨਾਮੁ ਮੁਖਿ ਨਾਮੁ ਹੈ ਨਾਮੇ ਸਬਦਿ ਵੀਚਾਰਾ ॥੩॥
ਨਾਮੁ ਸੁਣੀਐ ਨਾਮੁ ਮੰਨੀਐ ਨਾਮੇ ਵਡਿਆਈ ॥
ਨਾਮੁ ਸਲਾਹੇ ਸਦਾ ਸਦਾ ਨਾਮੇ ਮਹਲੁ ਪਾਈ ॥੪॥

ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ ॥
ਨਾਮੇ ਹੀ ਸੁਖੁ ਊਪਜੈ ਨਾਮੇ ਸਰਣਾਈ ॥੫॥
ਬਿਨੁ ਨਾਵੈ ਕੋਇ ਨ ਮੰਨੀਐ ਮਨਮੁਖਿ ਪਤਿ ਗਵਾਈ ॥
ਜਮ ਪੁਰਿ ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ ॥੬॥
ਨਾਮੈ ਕੀ ਸਭ ਸੇਵਾ ਕਰੈ ਗੁਰਮੁਖਿ ਨਾਮੁ ਬੁਝਾਈ ॥
ਨਾਮਹੁ ਹੀ ਨਾਮੁ ਮੰਨੀਐ ਨਾਮੇ ਵਡਿਆਈ ॥੭॥
ਜਿਸ ਨੋ ਦੇਵੈ ਤਿਸੁ ਮਿਲੈ ਗੁਰਮਤੀ ਨਾਮੁ ਬੁਝਾਈ ॥
ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ ਪੂਰੈ ਭਾਗਿ ਕੋ ਪਾਈ ॥੮॥੭॥੨੯॥

ਆਸਾ ਮਹਲਾ ੩ ॥
ਦੋਹਾਗਣੀ ਮਹਲੁ ਨ ਪਾਇਨ੍ਹੀ ਨ ਜਾਣਨਿ ਪਿਰ ਕਾ ਸੁਆਉ ॥
ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ ॥੧॥
ਇਹੁ ਮਨੂਆ ਕਿਉ ਕਰਿ ਵਸਿ ਆਵੈ ॥
ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ ॥੧॥ ਰਹਾਉ ॥
ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ ॥
ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸਹਜਿ ਸੀਗਾਰੁ ॥੨॥
ਸਦਾ ਰਾਵਹਿ ਪਿਰੁ ਆਪਣਾ ਸਚੀ ਸੇਜ ਸੁਭਾਇ ॥
ਪਿਰ ਕੈ ਪ੍ਰੇਮਿ ਮੋਹੀਆ ਮਿਲਿ ਪ੍ਰੀਤਮ ਸੁਖੁ ਪਾਇ ॥੩॥
ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ ॥
ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ ॥੪॥

ਸੋਹਾਗਣੀ ਵਿਚਿ ਰੰਗੁ ਰਖਿਓਨੁ ਸਚੈ ਅਲਖਿ ਅਪਾਰਿ ॥
ਸਤਿਗੁਰੁ ਸੇਵਨਿ ਆਪਣਾ ਸਚੈ ਭਾਇ ਪਿਆਰਿ ॥੫॥

**ਆਸਾ ਮਹਲਾ ੩**

ਹੇ ਭਾਈ! (ਜਿਨ੍ਹਾਂ ਨੇ) ਆਪਣੇ ਆਪ ਨੂੰ ਪਛਾਣ ਲਿਆ ਹੈ, (ਉਨ੍ਹਾਂ ਨੂੰ ਨਾਮ ਦੇ ਰਸ ਦਾ) ਸੁਆਦ ਮਿਠਾ ਲਗਿਆ ਹੈ। ਜਿਨ੍ਹਾਂ ਨੂੰ ਸਤਿਸਰੂਪ (ਪ੍ਰਭੂ) ਚੰਗਾ ਲਗਣ ਲਗ ਜਾਂਦਾ ਹੈ, (ਉਹ) ਹਰਿ-ਰਸ ਨੂੰ ਚਖ ਕੇ ਮੁਕਤ ਹੋ ਜਾਂਦੇ ਹਨ।੧। (ਹੇ ਜਿਗਿਆਸੂ!) ਹਰਿਜੀ ਪਵਿਤਰ ਅਤੇ ਨਿਰਮਲ ਹਨ ਅਤੇ ਨਿਰਮਲ ਮਨ ਵਿਚ ਵਾਸ ਕਰਦੇ ਹਨ। ਗੁਰੂ ਦੀ ਮਤਿ ਦੁਆਰਾ (ਉਸ ਦੀ) ਸਰਾਹਨਾ ਕਰਨੀ ਚਾਹੀਦੀ ਹੈ। (ਇਸ ਤਰ੍ਹਾਂ) ਮਾਇਆ ਵਿਚ (ਰਹਿੰਦੇ ਹੋਇਆਂ ਵੀ) ਨਿਰਲੇਪ ਰਿਹਾ ਜਾ ਸਕਦਾ ਹੈ।੧।ਰਹਾਉ। ਹੇ ਭਾਈ! (ਗੁਰੂ ਦੇ) ਸ਼ਬਦ ਤੋਂ ਬਿਨਾ ਆਪਣੇ ਆਪ ਦੀ ਸਮਝ ਨਹੀਂ ਆ ਸਕਦੀ। (ਸ਼ਬਦ ਤੋਂ ਬਿਨਾ) ਸਾਰੀ (ਲੋਕਾਈ) ਅੰਨ੍ਹੀ ਹੈ। ਗੁਰੂ ਦੀ ਮਤਿ ਦੁਆਰਾ ਹਿਰਦੇ ਵਿਚ ਪ੍ਰਕਾਸ਼ ਹੁੰਦਾ ਹੈ। ਅੰਤ ਸਮੇਂ ਨਾਮ ਹੀ ਮਦਦਗਾਰ ਸਿਧ ਹੁੰਦਾ ਹੈ।੨। ਉਹ ਕੇਵਲ ਨਾਮ ਵਿਚ ਹੀ ਰਹਿੰਦੇ ਹਨ ਅਤੇ ਨਾਮ ਦਾ ਹੀ (ਜੀਵਨ ਵਿਚ) ਵਿਵਹਾਰ ਕਰਦੇ ਹਨ। (ਉਨ੍ਹਾਂ ਦੇ) ਅੰਦਰ ਨਾਮ ਹੈ, ਮੁਖ ਵਿਚ ਨਾਮ ਹੈ ਅਤੇ ਸ਼ਬਦ ਰਾਹੀਂ ਨਾਮ ਦਾ ਵਿਚਾਰ ਕਰਦੇ ਹਨ।੩। ਨਾਮ ਨੂੰ ਸੁਣਨਾ ਚਾਹੀਦਾ ਹੈ, ਨਾਮ ਨੂੰ ਮੰਨਣਾ ਚਾਹੀਦਾ ਹੈ ਅਤੇ ਨਾਮ ਦੁਆਰਾ ਪ੍ਰਤਿਸ਼ਠਾ (ਪ੍ਰਾਪਤ ਹੁੰਦੀ ਹੈ)। (ਜੋ ਵਿਅਕਤੀ) ਸਦਾ ਸਦਾ ਨਾਮ ਨੂੰ ਸਲਾਹੁੰਦਾ ਹੈ, (ਉਹ) ਨਾਮ ਦੁਆਰਾ (ਈਸ਼ਵਰੀ) ਮਹਲ ਪ੍ਰਾਪਤ ਕਰਦਾ ਹੈ।੪।

ਨਾਮ ਦੁਆਰਾ ਹਿਰਦੇ ਵਿਚ ਪ੍ਰਕਾਸ਼ ਹੁੰਦਾ ਹੈ, ਨਾਮ ਦੁਆਰਾ ਸ਼ੋਭਾ ਮਿਲਦੀ ਹੈ। ਨਾਮ ਦੁਆਰਾ (ਆਤਮਿਕ) ਸੁਖ ਦੀ ਉਪਲਬਧੀ ਹੁੰਦੀ ਹੈ। ਨਾਮ ਦੁਆਰਾ ਹੀ (ਪ੍ਰਭੂ ਦੀ) ਸ਼ਰਣ ਵਿਚ ਪਈਦਾ ਹੈ।੫। ਨਾਮ ਤੋਂ ਬਿਨਾ ਕੋਈ ਵੀ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਨਹੀਂ ਚੜ੍ਹਦਾ। ਮਨਮੁਖ ਵਿਅਕਤੀ ਆਪਣੀ ਪ੍ਰਤਿਸ਼ਠਾ ਖ਼ਤਮ ਕਰ ਲੈਂਦਾ ਹੈ। (ਉਹ) ਜਮ-ਪੁਰੀ ਵਿਚ ਬੰਨ੍ਹੇ ਹੋਏ ਮਾਰੇ ਜਾਂਦੇ ਹਨ ਅਤੇ ਵਿਅਰਥ ਵਿਚ ਜਨਮ ਗਵਾ ਲੈਂਦੇ ਹਨ।੬। (ਹੇ ਜਿਗਿਆਸੂ! ਸਾਰੀ ਲੋਕਾਈ) ਨਾਮ ਦੀ ਸੇਵਾ ਕਰਦੀ ਹੈ। ਗੁਰੂ ਦੁਆਰਾ ਨਾਮ-(ਸਾਧਨਾ) ਦੀ ਸੋਝੀ ਪ੍ਰਾਪਤ ਹੁੰਦੀ ਹੈ। ਨਾਮ ਦੁਆਰਾ ਹੀ ਨਾਮ ਦੀ ਮਾਨਤਾ ਹੁੰਦੀ ਹੈ। ਨਾਮ ਦੁਆਰਾ ਹੀ (ਈਸ਼ਵਰੀ ਦਰਗਾਹ ਵਿਚ) ਵਡਿਆਈ ਮਿਲਦੀ ਹੈ।੭। (ਨਾਮ) ਉਸ ਨੂੰ ਮਿਲਦਾ ਹੈ, ਜਿਸ ਨੂੰ (ਪ੍ਰਭੂ ਆਪ) ਪ੍ਰਦਾਨ ਕਰਦਾ ਹੈ। ਗੁਰੂ ਦੀ ਮਤਿ ਦੁਆਰਾ ਨਾਮ ਦੀ ਸਮਝ ਆਉਂਦੀ ਹੈ। ਨਾਨਕ (ਦਾ ਕਥਨ ਹੈ ਕਿ) ਸਭ ਕੁਝ ਨਾਮ ਦੇ ਵਸ ਵਿਚ ਹੈ, ਕੋਈ ਪੂਰੇ ਭਾਗਾਂ ਵਾਲਾ ਹੀ (ਇਸ ਨੂੰ) ਪ੍ਰਾਪਤ ਕਰਦਾ ਹੈ।੮।੭।੨੯।

**ਆਸਾ ਮਹਲਾ ੩**

ਪਤੀ ਤੋਂ ਵਿਛੁੰਨੀਆਂ ਇਸਤਰੀਆਂ (ਪ੍ਰਭੂ ਰੂਪ ਪਤੀ ਦਾ) ਮਹਲ ਪ੍ਰਾਪਤ ਨਹੀਂ ਕਰ ਸਕਦੀਆਂ, ਨ ਹੀ ਪਤੀ (ਦੇ ਸੰਜੋਗ) ਦਾ ਸੁਆਦ ਜਾਣਦੀਆਂ ਹਨ। (ਉਹ) ਫਿਕਾ ਬੋਲਦੀਆਂ ਹਨ, ਨਿਵਣਾ ਨਹੀਂ ਜਾਣਦੀਆਂ ਅਤੇ ਦ੍ਵੈਤ-ਭਾਵ ਵਿਚ (ਉਨ੍ਹਾਂ ਦੀ) ਰੁਚੀ ਹੁੰਦੀ ਹੈ।੧। ਇਹ ਮਨ ਕਿਸ ਤਰ੍ਹਾਂ ਵਸ ਵਿਚ ਆਉਂਦਾ ਹੈ? ਗੁਰੂ ਦੀ ਕ੍ਰਿਪਾ ਨਾਲ (ਇਸ ਨੂੰ) ਰੋਕੀਦਾ ਹੈ, ਗਿਆਨ ਦੀ ਮਤਿ ਦੁਆਰਾ ਇਹ ਘਰ ਵਿਚ ਆਉਂਦਾ ਹੈ।੧।ਰਹਾਉ। ਸੋਹਾਗਣਾਂ ਨੂੰ (ਪ੍ਰਭੂ ਨੇ) ਆਪ ਪ੍ਰੇਮ ਵਿਚ ਲਗਾ ਕੇ ਸਵਾਰਿਆ ਹੈ। (ਉਹ) ਸਤਿਗੁਰੂ ਦੇ ਭਾਣੇ ਵਿਚ ਚਲਦੀਆਂ ਹਨ। ਨਾਮ ਦੁਆਰਾ ਸਹਿਜ/ ਸ਼ਾਂਤ ਅਵਸਥਾ ਦਾ ਸ਼ਿੰਗਾਰ ਕਰਦੀਆਂ ਹਨ।੨। (ਉਹ) ਸਦਾ ਆਪਣੇ ਪਤੀ ਨੂੰ ਸਹਿਜ ਸੁਭਾ ਸੱਚੀ ਸੇਜ ਉਤੇ ਮਾਣਦੀਆਂ ਹਨ। (ਉਹ) ਪਤੀ ਦੇ ਪ੍ਰੇਮ ਵਿਚ ਮੋਹੀਆਂ ਹੋਈਆਂ ਪ੍ਰੀਤਮ ਨੂੰ ਮਿਲ ਕੇ ਸੁਖ ਪਾਉਂਦੀਆਂ ਹਨ।੩। ਸ਼ੋਭਾਸ਼ਾਲੀ (ਸੋਹਾਗਣ) ਇਸਤਰੀ ਲਈ (ਗੁਰੂ ਦਾ) ਗਿਆਨ ਹੀ ਅਪਾਰ ਸ਼ਿੰਗਾਰ ਹੈ। (ਉਹ) ਮਾਣਮਤੀ (*ਸਭਰਾਈ*) ਅਤੇ ਸੁੰਦਰੀ ਹੈ (ਕਿਉਂਕਿ) ਪਤੀ ਦੇ ਹਿਤ ਅਤੇ ਪਿਆਰ (ਵਿਚ ਰਹਿੰਦੀ ਹੈ)।੪।

ਸੱਚੇ ਅਲੱਖ ਅਪਾਰ (ਪ੍ਰਭੂ ਰੂਪ ਪਤੀ) ਨੇ ਸੋਹਾਗਣਾਂ ਵਿਚ (ਆਪਣਾ) ਪ੍ਰੇਮ ਟਿਕਾ ਰਖਿਆ ਹੈ। (ਉਹ) ਆਪਣੇ ਸਤਿਗੁਰੂ ਨੂੰ ਸੱਚੇ ਪ੍ਰੇਮ ਅਤੇ ਸਨੇਹ ਨਾਲ ਸੇਵਦੀਆਂ ਹਨ।੫। ਸੋਹਾਗਣਾਂ ਨੇ ਗੁਣਾਂ

ਸੋਹਾਗਣੀ ਸੀਗਾਰੁ ਬਣਾਇਆ ਗੁਣ ਕਾ ਗਲਿ ਹਾਰੁ ॥
ਪ੍ਰੇਮ ਪਿਰਮਲੁ ਤਨਿ ਲਾਵਣਾ ਅੰਤਰਿ ਰਤਨੁ ਵੀਚਾਰੁ ॥੬॥
ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥੭॥
ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥
ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ ॥੮॥੮॥੩੦॥

ਆਸਾ ਮਹਲਾ ੩ ॥
ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ ॥
ਐਥੈ ਘਰਿ ਘਰਿ ਜਾਪਦੇ ਆਗੈ ਜੁਗਿ ਜੁਗਿ ਪਰਗਟੁ ਹੋਇ ॥੧॥
ਏ ਮਨ ਰੂੜੇ ਰੰਗੁਲੇ ਤੂੰ ਸਚਾ ਰੰਗੁ ਚੜਾਇ ॥
ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ ॥੧॥ ਰਹਾਉ ॥
ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ ॥
ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ ॥੨॥
ਬਿਨੁ ਗੁਰ ਕੋਇ ਨ ਰੰਗੀਐ ਗੁਰਿ ਮਿਲਿਐ ਰੰਗੁ ਚੜਾਉ ॥
ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ ॥੩॥
ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ ॥
ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ ॥੪॥

ਜਿਸ ਨੋ ਆਪੇ ਰੰਗੇ ਸੁ ਰਪਸੀ ਸਤਸੰਗਤਿ ਮਿਲਾਇ ॥
ਪੂਰੇ ਗੁਰ ਤੇ ਸਤਸੰਗਤਿ ਊਪਜੈ ਸਹਜੇ ਸਚਿ ਸੁਭਾਇ ॥੫॥
ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥
ਜਿਨ੍ਹਿ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ ॥੬॥
ਇਕਿ ਗੁਣ ਵਿਹਾਝਹਿ ਅਉਗਣ ਵਿਕਣਹਿ ਗੁਰ ਕੈ ਸਹਜਿ ਸੁਭਾਇ ॥
ਗੁਰ ਸੇਵਾ ਤੇ ਨਾਉ ਪਾਇਆ ਵੁਠਾ ਅੰਦਰਿ ਆਇ ॥੭॥
ਸਭਨਾ ਕਾ ਦਾਤਾ ਏਕੁ ਹੈ ਸਿਰਿ ਧੰਧੈ ਲਾਇ ॥
ਨਾਨਕ ਨਾਮੇ ਲਾਇ ਸਵਾਰਿਅਨੁ ਸਬਦੇ ਲਏ ਮਿਲਾਇ ॥੮॥੯॥੩੧॥

ਆਸਾ ਮਹਲਾ ੩ ॥
ਸਭ ਨਾਵੈ ਨੋ ਲੋਚਦੀ ਜਿਸੁ ਕ੍ਰਿਪਾ ਕਰੇ ਸੋ ਪਾਏ ॥
ਬਿਨੁ ਨਾਵੈ ਸਭੁ ਦੁਖੁ ਹੈ ਸੁਖੁ ਤਿਸੁ ਜਿਸੁ ਮੰਨਿ ਵਸਾਏ ॥੧॥
ਤੂੰ ਬੇਅੰਤੁ ਦਇਆਲੁ ਹੈ ਤੇਰੀ ਸਰਣਾਈ ॥
ਗੁਰ ਪੂਰੇ ਤੇ ਪਾਈਐ ਨਾਮੇ ਵਡਿਆਈ ॥੧॥ ਰਹਾਉ ॥
ਅੰਤਰਿ ਬਾਹਰਿ ਏਕੁ ਹੈ ਬਹੁ ਬਿਧਿ ਸ੍ਰਿਸਟਿ ਉਪਾਈ ॥

ਦੇ ਹਾਰ ਨਾਲ ਗਲੇ ਦਾ ਸ਼ਿੰਗਾਰ ਬਣਾਇਆ ਹੈ। (ਉਨ੍ਹਾਂ ਨੇ) ਪ੍ਰੇਮ ਰੂਪ ਸੁੰਗਧੀ (*ਪਿਰਮਲੁ*) ਨੂੰ ਤਨ ਉਤੇ ਲਗਾਇਆ ਹੈ (ਅਤੇ ਹਿਰਦੇ) ਅੰਦਰ (ਪ੍ਰਭੂ ਦੇ ਗੁਣਾਂ ਦੇ) ਵਿਚਾਰ ਰੂਪ ਰਤਨ (ਨੂੰ ਸੰਭਾਲਿਆ ਹੋਇਆ ਹੈ)।੬। (ਜੋ ਸਾਧਕ) ਭਗਤੀ ਵਿਚ ਰੰਗੇ ਹੋਏ ਹਨ, ਉਹ ਉਤਮ ਹਨ। (ਉਨ੍ਹਾਂ ਦੀ) ਜਾਤਿ ਪਾਤਿ (ਗੁਰੂ ਦੇ) ਸ਼ਬਦ (ਦੁਆਰਾ ਨਿਰਧਾਰਿਤ) ਹੁੰਦੀ ਹੈ। ਨਾਮ ਤੋਂ ਬਿਨਾ ਸਭ (ਲੋਕਾਈ) ਨੀਚ ਜਾਤਿ ਵਾਲੀ ਹੈ, ਜਿਵੇਂ ਗੰਦਗੀ ਦਾ ਕੀੜਾ ਹੁੰਦਾ ਹੈ।੭। ਸਾਰੀ (ਲੋਕਾਈ) ਹਉਮੈ (ਹੰਕਾਰ) ਕਰਦੀ ਫਿਰ ਰਹੀ ਹੈ। (ਗੁਰੂ ਦੇ) ਸ਼ਬਦ ਤੋਂ ਬਿਨਾ ਹਉਮੈ ਨਸ਼ਟ ਨਹੀਂ ਹੁੰਦੀ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰਤਿਆਂ ਦੀ ਹਉਮੈ ਚਲੀ ਜਾਂਦੀ ਹੈ ਅਤੇ (ਉਹ) ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦੇ ਹਨ।੮।੮।੩੦।

**ਆਸਾ ਮਹਲਾ ੩**

(ਜੋ ਵਿਅਕਤੀ) ਸੱਚੇ (ਪ੍ਰਭੂ ਦੇ ਪ੍ਰੇਮ) ਵਿਚ ਰੰਗੇ ਜਾਂਦੇ ਹਨ, ਉਹ ਨਿਰਮਲ (ਜੀਵਨ ਵਾਲੇ ਹੁੰਦੇ) ਹਨ। (ਉਨ੍ਹਾਂ ਦੀ) ਸ਼ੋਭਾ ਸਦਾ ਸੱਚੀ ਰਹਿੰਦੀ ਹੈ। (ਉਹ ਇਸ ਸੰਸਾਰ ਵਿਚ) ਘਰ ਘਰ ਵਿਚ ਜਾਣੇ ਜਾਂਦੇ ਹਨ ਅਤੇ ਅਗੇ (ਪਰਲੋਕ ਵਿਚ ਉਨ੍ਹਾਂ ਦੀ ਸ਼ੋਭਾ) ਜੁਗਾਂ ਜੁਗਾਂਤਰਾਂ ਤਕ ਪ੍ਰਗਟ ਹੁੰਦੀ ਰਹਿੰਦੀ ਹੈ।੧। ਹੇ ਸੁੰਦਰ ਅਤੇ ਰਸਿਕ ਮਨ! ਤੂੰ (ਆਪਣੇ ਉਪਰ) ਸੱਚਾ ਰੰਗ ਚੜ੍ਹਾ ਲੈ। (ਜੇ ਤੂੰ) ਸੁੰਦਰ ਬਾਣੀ ਵਿਚ ਰੰਗਿਆ ਜਾਏਂ, (ਤਾਂ) ਇਹ ਰੰਗ ਨ ਉਤਰਦਾ ਹੈ ਅਤੇ ਨ ਹੀ ਨਸ਼ਟ ਹੁੰਦਾ ਹੈ।੧।ਰਹਾਉ। ਅਸੀਂ ਨੀਚ, ਮੈਲੇ, ਅਤਿ ਅਭਿਮਾਨੀ ਅਤੇ ਦ੍ਵੈਤ-ਭਾਵ ਦੇ ਵਿਕਾਰਾਂ ਵਿਚ ਗ੍ਰਸਤ ਹਾਂ। ਗੁਰੂ ਰੂਪ ਪਾਰਸ ਦੇ ਮਿਲਣ ਨਾਲ ਸੋਨਾ (ਅਰਥਾਤ ਸ੍ਰੇਸ਼ਠ) ਬਣ ਗਏ ਹਾਂ, ਅਪਾਰ (ਪ੍ਰਭੂ) ਦੀ ਨਿਰਮਲ ਜੋਤਿ (ਸਾਡੇ ਅੰਦਰ ਜਗਣ ਲਗ ਗਈ ਹੈ)।੨। ਗੁਰੂ ਤੋਂ ਬਿਨਾ ਕੋਈ ਵੀ (ਪ੍ਰੇਮ-ਰੰਗ ਵਿਚ) ਰੰਗਿਆ ਨਹੀਂ ਜਾਂਦਾ। ਗੁਰੂ ਦੇ ਮਿਲਣ ਨਾਲ ਰੰਗ ਚੜ੍ਹ ਜਾਂਦਾ ਹੈ। ਗੁਰੂ ਦੇ ਭੈ ਅਤੇ ਪ੍ਰੇਮ ਵਿਚ ਜੋ ਰੰਗੇ ਜਾਂਦੇ ਹਨ, (ਉਹ ਪ੍ਰਭੂ ਦੇ) ਜਸ-ਗਾਨ ਦੁਆਰਾ ਸੱਚ ਵਿਚ ਸਮਾ ਜਾਂਦੇ ਹਨ।੩। (ਪ੍ਰਭੂ ਦੇ) ਭੈ ਤੋਂ ਬਿਨਾ (ਮਨ ਰੂਪ ਕਪੜੇ ਨੂੰ) ਪਾਹ ਨਹੀਂ ਲਗ ਸਕਦੀ ਅਤੇ ਨ ਹੀ ਮਨ ਨਿਰਮਲ ਹੁੰਦਾ ਹੈ। (ਪ੍ਰਭੂ ਦੇ) ਭੈ ਤੋਂ ਬਿਨਾ ਕੀਤੇ ਕਰਮ (ਮਨੁੱਖ ਨੂੰ ਝੂਠਾ ਬਣਾਉਂਦੇ ਹਨ ਅਤੇ) ਝੂਠੇ ਨੂੰ ਕੋਈ ਠਿਕਾਣਾ ਨਹੀਂ ਮਿਲਦਾ।੪।

ਜਿਸ (ਵਿਅਕਤੀ) ਨੂੰ ਸਤਿਸੰਗਤ ਵਿਚ ਮਿਲਾ ਕੇ (ਪ੍ਰਭੂ) ਆਪ ਰੰਗਦਾ ਹੈ, ਉਹੀ ਰੰਗਿਆ ਜਾਂਦਾ ਹੈ। ਪੂਰੇ ਗੁਰੂ ਤੋਂ ਸਤਿਸੰਗਤ ਉਪਜਦੀ ਹੈ, (ਫਿਰ) ਸਹਿਜ ਸੁਭਾ ਸੱਚੇ (ਪ੍ਰਭੂ) ਦੇ ਰੰਗ ਵਿਚ (ਰੰਗਿਆ ਜਾਈਦਾ ਹੈ)।੫। ਸਤਿਸੰਗਤ ਤੋਂ ਬਿਨਾ ਸਭ (ਮਨੁੱਖ) ਇਸ ਤਰ੍ਹਾਂ ਰਹਿੰਦੇ ਹਨ, ਜਿਵੇਂ ਪਸ਼ੂ ਜਾਂ ਡੰਗਰ (ਰਹਿੰਦੇ ਹਨ)। ਜਿਸ (ਪ੍ਰਭੂ) ਨੇ ਪੈਦਾ ਕੀਤੇ ਹਨ, ਉਸ ਨੂੰ ਨਹੀਂ ਜਾਣਦੇ, ਨਾਮ ਤੋਂ ਬਿਨਾ ਸਭ ਚੋਰ ਹਨ।੬। ਕਈ ਗੁਰੂ ਦੇ ਸਹਿਜ ਸੁਭਾ ਦੁਆਰਾ ਗੁਣਾਂ ਨੂੰ ਖ਼ਰੀਦਦੇ ਹਨ ਅਤੇ ਔਗੁਣਾਂ ਨੂੰ ਵੇਚਦੇ ਹਨ। (ਉਨ੍ਹਾਂ ਨੇ) ਗੁਰੂ ਦੀ ਸੇਵਾ ਕਰਨ ਨਾਲ ਨਾਮ ਪ੍ਰਾਪਤ ਕੀਤਾ ਹੈ, (ਜੋ) ਅੰਦਰ ਆ ਕੇ ਵਸ ਗਿਆ ਹੈ।੭। ਸਾਰੇ (ਜੀਵਾਂ ਦਾ ਪ੍ਰਭੂ ਹੀ) ਇਕੋ ਦਾਤਾ ਹੈ (ਅਤੇ ਸਭ ਨੂੰ) ਕੰਮ-ਕਾਰ ਵਿਚ ਲਗਾਇਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਨਾਮ ਵਿਚ ਲਗਾ ਕੇ (ਉਨ੍ਹਾਂ ਦਾ ਜੀਵਨ) ਸਵਾਰ ਦਿੱਤਾ ਹੈ ਅਤੇ ਸ਼ਬਦ ਦੁਆਰਾ ਆਪਣੇ ਵਿਚ ਮਿਲਾ ਲਿਆ ਹੈ।੮।੯।੩੧।

**ਆਸਾ ਮਹਲਾ ੩**

(ਹੇ ਜਿਗਿਆਸੂ!) ਸਾਰੀ (ਲੋਕਾਈ) ਨਾਮ ਨੂੰ (ਪ੍ਰਾਪਤ ਕਰਨਾ) ਚਾਹੁੰਦੀ ਹੈ, (ਪਰ) ਜਿਸ ਉਤੇ (ਪ੍ਰਭੂ) ਕ੍ਰਿਪਾ ਕਰਦਾ ਹੈ, ਉਹੀ ਪ੍ਰਾਪਤ ਕਰਦਾ ਹੈ। ਨਾਮ ਤੋਂ ਬਿਨਾ ਸਭ ਦੁਖ ਹੈ, ਸੁਖ ਉਸ ਨੂੰ (ਹੁੰਦਾ ਹੈ) ਜਿਸ ਦੇ ਮਨ ਵਿਚ (ਪ੍ਰਭੂ ਨਾਮ ਨੂੰ) ਵਸਾਉਂਦਾ ਹੈ।੧। ਹੇ ਪ੍ਰਭੂ! ਤੂੰ ਬੇਅੰਤ ਹੈ, ਦਿਆਲ ਹੈ, (ਮੈਂ) ਤੇਰੀ ਸ਼ਰਣ ਵਿਚ (ਆਇਆ ਹਾਂ)। ਪੂਰੇ ਗੁਰੂ ਤੋਂ (ਨਾਮ) ਪ੍ਰਾਪਤ ਹੁੰਦਾ ਹੈ ਅਤੇ ਨਾਮ ਦੁਆਰਾ ਹੀ ਪ੍ਰਤਿਸ਼ਠਾ ਮਿਲਦੀ ਹੈ।੧।ਰਹਾਉ। ਹੇ ਭਾਈ! ਅੰਦਰ ਬਾਹਰ ਇਕ (ਪ੍ਰਭੂ ਹੀ ਵਰਤ ਰਿਹਾ) ਹੈ। (ਉਸ

ਹੁਕਮੇ ਕਾਰ ਕਰਾਇਦਾ ਦੂਜਾ ਕਿਸੁ ਕਹੀਐ ਭਾਈ ॥੨॥
ਬੁਝਣਾ ਅਬੁਝਣਾ ਤੁਧੁ ਕੀਆ ਇਹ ਤੇਰੀ ਸਿਰਿ ਕਾਰ ॥
ਇਕਨ੍ਹਾ ਬਖਸਿਹਿ ਮੇਲਿ ਲੈਹਿ ਇਕਿ ਦਰਗਹ ਮਾਰਿ ਕਢੇ ਕੂੜਿਆਰ ॥੩॥
ਇਕਿ ਧੁਰਿ ਪਵਿਤ ਪਾਵਨ ਹਹਿ ਤੁਧੁ ਨਾਮੇ ਲਾਏ ॥
ਗੁਰ ਸੇਵਾ ਤੇ ਸੁਖੁ ਊਪਜੈ ਸਚੈ ਸਬਦਿ ਬੁਝਾਏ ॥੪॥

ਇਕਿ ਕੁਚਲ ਕੁਚੀਲ ਵਿਖਲੀਪਤੇ ਨਾਵਹੁ ਆਪਿ ਖੁਆਏ ॥
ਨਾ ਓਨ ਸਿਧਿ ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ ॥੫॥
ਨਦਰਿ ਕਰੇ ਜਿਸੁ ਆਪਣੀ ਤਿਸ ਨੋ ਭਾਵਨੀ ਲਾਏ ॥
ਸਤੁ ਸੰਤੋਖੁ ਇਹ ਸੰਜਮੀ ਮਨੁ ਨਿਰਮਲੁ ਸਬਦੁ ਸੁਣਾਏ ॥੬॥
ਲੇਖਾ ਪੜਿ ਨ ਪਹੂਚੀਐ ਕਥਿ ਕਹਣੈ ਅੰਤੁ ਨ ਪਾਇ ॥
ਗੁਰ ਤੇ ਕੀਮਤਿ ਪਾਈਐ ਸਚਿ ਸਬਦਿ ਸੋਝੀ ਪਾਇ ॥੭॥
ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ ॥
ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ
ਪਾਈਐ ਗੁਰ ਕੈ ਹੇਤਿ ਅਪਾਰਿ ॥੮॥੧੦॥੩੨॥

ਆਸਾ ਮਹਲਾ ੩ ॥
ਸਚਿ ਰਤੀਆ ਸੋਹਾਗਣੀ ਜਿਨਾ ਗੁਰ ਕੈ ਸਬਦਿ ਸੀਗਾਰਿ ॥
ਘਰ ਹੀ ਸੋ ਪਿਰੁ ਪਾਇਆ ਸਚੈ ਸਬਦਿ ਵੀਚਾਰਿ ॥੧॥
ਅਵਗਣ ਗੁਣੀ ਬਖਸਾਇਆ ਹਰਿ ਸਿਉ ਲਿਵ ਲਾਈ ॥
ਹਰਿ ਵਰੁ ਪਾਇਆ ਕਾਮਣੀ ਗੁਰਿ ਮੇਲਿ ਮਿਲਾਈ ॥੧॥ ਰਹਾਉ ॥
ਇਕਿ ਪਿਰੁ ਹਦੂਰਿ ਨ ਜਾਣਨ੍ਹੀ ਦੂਜੈ ਭਰਮਿ ਭੁਲਾਇ ॥
ਕਿਉ ਪਾਇਨ੍ਹਿ ਡੋਹਾਗਣੀ ਦੁਖੀ ਰੈਣਿ ਵਿਹਾਇ ॥੨॥
ਜਿਨ ਕੈ ਮਨਿ ਸਚੁ ਵਸਿਆ ਸਚੀ ਕਾਰ ਕਮਾਇ ॥
ਅਨਦਿਨੁ ਸੇਵਹਿ ਸਹਜ ਸਿਉ ਸਚੇ ਮਾਹਿ ਸਮਾਇ ॥੩॥
ਦੋਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ ॥
ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ ॥੪॥

ਸਚਾ ਸਾਹਿਬੁ ਏਕੁ ਹੈ ਮਤੁ ਮਨ ਭਰਮਿ ਭੁਲਾਹਿ ॥
ਗੁਰ ਪੂਛਿ ਸੇਵਾ ਕਰਹਿ ਸਚੁ ਨਿਰਮਲੁ ਮੰਨਿ ਵਸਾਹਿ ॥੫॥
ਸੋਹਾਗਣੀ ਸਦਾ ਪਿਰੁ ਪਾਇਆ ਹਉਮੈ ਆਪੁ ਗਵਾਇ ॥
ਪਿਰ ਸੇਤੀ ਅਨਦਿਨੁ ਗਹਿ ਰਹੀ ਸਚੀ ਸੇਜ ਸੁਖੁ ਪਾਇ ॥੬॥

ਨੇ) ਕਈ ਢੰਗਾਂ ਦੀ ਸ੍ਰਿਸ਼ਟੀ ਪੈਦਾ ਕੀਤੀ ਹੈ। (ਉਹ ਸਭ ਤੋਂ ਆਪਣੇ) ਹੁਕਮ ਨਾਲ ਕੰਮ ਕਰਾਉਂਦਾ ਹੈ, ਦੂਜਾ ਕਿਸ ਨੂੰ ਕਹੀਏ ।੨। (ਹੇ ਪ੍ਰਭੂ !) ਸਮਝਣ ਅਤੇ ਨ ਸਮਝਣ ਦਾ ਵਿਧਾਨ ਤੂੰ ਆਪ ਕੀਤਾ ਹੈ। ਇਹ (ਦੋਵੇਂ) ਤੇਰੀ ਹੀ (ਹਰ ਇਕ ਦੇ) ਸਿਰ ਉਤੇ ਕਾਰ ਹੈ। ਕਈਆਂ ਨੂੰ ਬਖ਼ਸ਼ ਕੇ ਆਪਣੇ ਨਾਲ ਮੇਲ ਲੈਂਦਾ ਹੈ ਅਤੇ ਕਈ ਕੂੜਿਆਂ ਨੂੰ (ਆਪਣੀ) ਦਰਗਾਹ ਵਿਚੋਂ ਮਾਰ ਕੇ (ਬਾਹਰ) ਕਢ ਦਿੰਦਾ ਹੈ ।੩। ਕਈ ਧੁਰ (ਦਰਗਾਹ) ਤੋਂ ਪਵਿਤਰ ਅਤੇ ਪਾਵਨ ਹਨ ਅਤੇ (ਉਨ੍ਹਾਂ ਨੂੰ) ਨਾਮ ਨਾਲ ਜੋੜਿਆ ਹੋਇਆ ਹੈ। ਗੁਰੂ ਦੀ ਸੇਵਾ ਦੁਆਰਾ ਸੁਖ ਪੈਦਾ ਹੁੰਦਾ ਹੈ, (ਇਹ ਤੱਥ ਉਨ੍ਹਾਂ ਨੂੰ) ਸੱਚੇ ਸ਼ਬਦ ਦੁਆਰਾ ਸਮਝਾ ਦਿੱਤਾ ਹੈ ।੪।

ਕਈ ਖੋਟੀ ਚਾਲ ਵਾਲੇ (*ਕੁਚਲ*), ਗੰਦੇ (*ਕੁਚੀਲ*) ਅਤੇ ਵਿਸ਼ਿਆਂ ਵਿਚ ਲਿਪਟੇ ਹੋਏ (*ਵਿਖਲੀਪਤੇ*) ਹਨ। (ਉਨ੍ਹਾਂ ਨੂੰ ਪ੍ਰਭੂ ਨੇ) ਆਪ ਨਾਮ ਤੋਂ ਵਿਹੂਣਾ ਕੀਤਾ ਹੋਇਆ ਹੈ। ਉਨ੍ਹਾਂ ਪਾਸ ਨ ਸਿੱਧੀ ਹੈ, ਨ ਬੁੱਧੀ ਹੈ ਅਤੇ ਨ (ਉਹ) ਸੰਜਮੀ ਹਨ। (ਬਸ) ਉਖੜੇ ਹੋਏ (*ਉਤਵਤਾਏ*) ਫਿਰ ਰਹੇ ਹਨ ।੫। ਜਿਸ ਉਤੇ (ਪ੍ਰਭੂ) ਆਪਣੀ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਸ ਨੂੰ ਸ਼ਰਧਾ ਲਈ ਪ੍ਰੇਰਦਾ ਹੈ। ਇਸ ਨਾਲ (ਮਨੁੱਖ) ਸਤ ਅਤੇ ਸੰਤੋਖ (ਨੂੰ ਧਾਰਣ ਕਰਨ ਵਾਲਾ) ਸੰਜਮੀ ਬਣ ਜਾਂਦਾ ਹੈ। (ਉਸ ਨੂੰ ਗੁਰੂ) ਸ਼ਬਦ ਸੁਣਾ ਕੇ (ਉਸ ਦਾ) ਮਨ ਨਿਰਮਲ ਕਰ ਦਿੰਦਾ ਹੈ ।੬। ਲੇਖਿਆਂ ਜਾਂ ਗਿਣਤੀ ਮਿਣਤੀ ਨਾਲ (ਉਸ ਪ੍ਰਭੂ ਤਕ) ਪਹੁੰਚਿਆ ਨਹੀਂ ਜਾ ਸਕਦਾ। ਕਥਨ ਕਰਨ ਜਾਂ ਕਹਿਣ ਨਾਲ ਵੀ (ਉਸ ਦਾ) ਅੰਤ ਨਹੀਂ ਪਾਇਆ ਜਾ ਸਕੀਦਾ। ਗੁਰੂ ਦੁਆਰਾ ਉਸ ਦੀ ਕੀਮਤ ਪਾਈ ਜਾ ਸਕਦੀ ਹੈ ਅਤੇ ਸੱਚੇ ਸ਼ਬਦ ਨਾਲ ਸੋਝੀ ਪ੍ਰਾਪਤ ਹੁੰਦੀ ਹੈ ।੭। (ਹੇ ਜਿਗਿਆਸੂ !) ਤੂੰ ਗੁਰੂ ਦੇ ਸ਼ਬਦ ਦੁਆਰਾ ਵਿਚਾਰ ਕਰਕੇ (ਆਪਣੇ) ਮਨ ਅਤੇ ਸ਼ਰੀਰ ਨੂੰ ਸੋਧ ਲੈ। ਨਾਨਕ (ਦਾ ਕਥਨ ਹੈ ਕਿ) ਇਸ ਦੇਹੀ ਵਿਚ ਨਾਮ ਦਾ ਖ਼ਜ਼ਾਨਾ ਹੈ, (ਜੋ) ਗੁਰੂ ਨਾਲ ਕੀਤੇ ਅਪਾਰ ਹਿਤ ਦੁਆਰਾ ਪਾਈਦਾ ਹੈ ।੮।੧੦।੩੨।

**ਆਸਾ ਮਹਲਾ ੩**

ਸੱਚੇ (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗੀਆਂ ਹੋਈਆਂ ਸੋਹਾਗਣਾਂ (ਉਹ) ਹਨ, ਜਿਨ੍ਹਾਂ ਨੇ ਗੁਰੂ ਦੇ ਸ਼ਬਦ ਨੂੰ (ਆਪਣਾ) ਸ਼ਿੰਗਾਰ ਬਣਾਇਆ ਹੈ। ਸੱਚੇ ਸ਼ਬਦ ਦੇ ਵਿਚਾਰ ਰਾਹੀਂ (ਉਨ੍ਹਾਂ ਨੇ ਹਿਰਦੇ ਰੂਪ) ਘਰ ਵਿਚ ਉਹ (ਪਰਮਾਤਮਾ ਰੂਪ) ਪਤੀ ਪਾ ਲਿਆ ਹੈ ।੧। (ਜਿਸ ਸਾਧਕ ਰੂਪ ਇਸਤਰੀ ਨੇ) ਗੁਣਾਂ ਦੁਆਰਾ ਔਗੁਣਾਂ ਨੂੰ ਬਖ਼ਸ਼ਾ ਲਿਆ ਹੈ ਅਤੇ ਹਰਿ ਨਾਲ ਲਿਵ ਲਗਾ ਲਈ ਹੈ, (ਉਸ) ਇਸਤਰੀ ਨੇ ਹਰਿ ਰੂਪ (ਪਤੀ ਨੂੰ) ਪਾ ਲਿਆ ਹੈ। ਗੁਰੂ ਨੇ (ਉਸ ਜੀਵ ਇਸਤਰੀ ਨੂੰ ਆਪਣੇ ਨਾਲ) ਮੇਲ ਕੇ ਪ੍ਰਭੂ ਨਾਲ ਮਿਲਾ ਲਿਆ ਹੈ ।੧ ।ਰਹਾਉ। ਕਈ (ਜੀਵ ਰੂਪ ਇਸਤਰੀਆਂ) ਪਤੀ ਨੂੰ (ਆਪਣੇ) ਨਿਕਟ ਨਹੀਂ ਸਮਝਦੀਆਂ, (ਉਹ) ਦ੍ਵੈਤ-ਭਾਵ ਦੇ ਭਰਮ ਵਿਚ ਭੁਲੀਆਂ ਹੋਈਆਂ ਹਨ। (ਉਹ) ਦੋਹਾਗਣਾਂ ਕਿਵੇਂ (ਪ੍ਰੀਤਮ ਨੂੰ) ਪਾ ਸਕਦੀਆਂ ਹਨ? (ਉਹ ਜੀਵਨ ਰੂਪ) ਰਾਤ ਨੂੰ ਦੁਖਾਂ ਨਾਲ ਗੁਜ਼ਾਰਦੀਆਂ ਹਨ ।੨। ਜਿਨ੍ਹਾਂ (ਜੀਵ-ਇਸਤਰੀਆਂ) ਦੇ ਮਨ ਵਿਚ ਸੱਚਾ (ਪ੍ਰਭੂ) ਆ ਵਸਦਾ ਹੈ, (ਉਹ) ਸੱਚੀ ਕਾਰ ਕਰਦੀਆਂ ਹਨ। (ਉਹ) ਸਹਿਜ ਭਾਵ ਨਾਲ ਹਰ ਰੋਜ਼ (ਪ੍ਰਭੂ ਦਾ) ਸਿਮਰਨ ਕਰਦੀਆਂ ਹਨ ਅਤੇ ਸੱਚੇ ਵਿਚ ਸਮਾ ਜਾਂਦੀਆਂ ਹਨ ।੩। ਦੋਹਾਗਣਾਂ (ਮਾਇਆਵੀ) ਭਰਮ ਵਿਚ ਭੁਲਾਈਆਂ ਹੋਈਆਂ ਹਨ। ਕੂੜ ਬੋਲ ਕੇ (ਵਿਸ਼ਿਆਂ ਦੀ) ਜ਼ਹਿਰ ਦਾ ਪਾਨ ਕਰਦੀਆਂ ਹਨ। (ਉਹ) ਆਪਣੇ (ਪ੍ਰਭੂ-) ਪਤੀ ਨੂੰ ਨਹੀਂ ਪਛਾਣਦੀਆਂ, ਸੁੰਨੀ ਸੇਜ ਉਤੇ ਦੁਖ ਪਾਉਂਦੀਆਂ ਹਨ ।੪।

ਹੇ ਮਨ! ਮਤਾਂ ਭਰਮ ਵਿਚ ਭੁਲ ਜਾਏਂ, ਸੱਚਾ ਸਾਹਿਬ ਇਕੋ ਹੀ ਹੈ। (ਜੇ) ਗੁਰੂ ਨੂੰ ਪੁਛ ਕੇ (ਪ੍ਰਭੂ ਦੀ) ਸੇਵਾ ਕਰੇਂ, ਤਾਂ ਸੱਚ-ਸਰੂਪੀ ਨਿਰਮਲ (ਪ੍ਰਭੂ) ਨੂੰ ਮਨ ਵਿਚ ਵਸਾ ਲਏਂਗਾ ।੫। ਸੋਹਾਗਣ (ਇਸਤਰੀ) ਨੇ ਹਉਮੈ ਅਤੇ ਆਪਾ-ਭਾਵ ਨੂੰ ਗਵਾ ਕੇ ਸਦਾ (ਪਰਮਾਤਮਾ ਰੂਪ) ਪਤੀ ਪਾ ਲਿਆ ਹੈ। (ਉਹ) ਪਤੀ ਨਾਲ ਹਰ ਰੋਜ਼ ਜੁੜੀ ਰਹਿੰਦੀ ਹੈ ਅਤੇ ਸੱਚੀ ਸੇਜ ਉਤੇ ਸੁਖ ਪਾਉਂਦੀ ਹੈ ।੬।

ਮੇਰੀ ਮੇਰੀ ਕਰਿ ਗਏ ਪਲੈ ਕਿਛੁ ਨ ਪਾਇ ॥
ਮਹਲੁ ਨਾਹੀ ਡੋਹਾਗਣੀ ਅੰਤਿ ਗਈ ਪਛੁਤਾਇ ॥੭॥
ਸੋ ਪਿਰੁ ਮੇਰਾ ਏਕੁ ਹੈ ਏਕਸੁ ਸਿਉ ਲਿਵ ਲਾਇ ॥
ਨਾਨਕ ਜੇ ਸੁਖੁ ਲੋੜਹਿ ਕਾਮਣੀ ਹਰਿ ਕਾ ਨਾਮੁ ਮੰਨਿ ਵਸਾਇ ॥੮॥੧੧॥੩੩॥

ਆਸਾ ਮਹਲਾ ੩ ॥
ਅੰਮ੍ਰਿਤੁ ਜਿਨ੍ਹਾ ਚਖਾਇਓਨੁ ਰਸੁ ਆਇਆ ਸਹਜਿ ਸੁਭਾਇ ॥
ਸਚਾ ਵੇਪਰਵਾਹੁ ਹੈ ਤਿਸ ਨੋ ਤਿਲੁ ਨ ਤਮਾਇ ॥੧॥
ਅੰਮ੍ਰਿਤੁ ਸਚਾ ਵਰਸਦਾ ਗੁਰਮੁਖਾ ਮੁਖਿ ਪਾਇ ॥
ਮਨੁ ਸਦਾ ਹਰੀਆਵਲਾ ਸਹਜੇ ਹਰਿ ਗੁਣ ਗਾਇ ॥੧॥ ਰਹਾਉ ॥
ਮਨਮੁਖਿ ਸਦਾ ਦੋਹਾਗਣੀ ਦਰਿ ਖੜੀਆ ਬਿਲਲਾਹਿ ॥
ਜਿਨ੍ਹਾ ਪਿਰ ਕਾ ਸੁਆਦੁ ਨ ਆਇਓ ਜੋ ਧੁਰਿ ਲਿਖਿਆ ਸੁੋ ਕਮਾਹਿ ॥੨॥
ਗੁਰਮੁਖਿ ਬੀਜੇ ਸਚੁ ਜਮੈ ਸਚੁ ਨਾਮੁ ਵਾਪਾਰੁ ॥
ਜੋ ਇਤੁ ਲਾਹੈ ਲਾਇਅਨੁ ਭਗਤੀ ਦੇਇ ਭੰਡਾਰ ॥੩॥
ਗੁਰਮੁਖਿ ਸਦਾ ਸੋਹਾਗਣੀ ਭੈ ਭਗਤਿ ਸੀਗਾਰਿ ॥
ਅਨਦਿਨੁ ਰਾਵਹਿ ਪਿਰੁ ਆਪਣਾ ਸਚੁ ਰਖਹਿ ਉਰ ਧਾਰਿ ॥੪॥

ਜਿਨ੍ਹਾ ਪਿਰੁ ਰਾਵਿਆ ਆਪਣਾ ਤਿਨ੍ਹਾ ਵਿਟਹੁ ਬਲਿ ਜਾਉ ॥
ਸਦਾ ਪਿਰ ਕੈ ਸੰਗਿ ਰਹਹਿ ਵਿਚਹੁ ਆਪੁ ਗਵਾਇ ॥੫॥
ਤਨੁ ਮਨੁ ਸੀਤਲੁ ਮੁਖ ਉਜਲੇ ਪਿਰ ਕੈ ਭਾਇ ਪਿਆਰਿ ॥
ਸੇਜ ਸੁਖਾਲੀ ਪਿਰੁ ਰਵੈ ਹਉਮੈ ਤ੍ਰਿਸਨਾ ਮਾਰਿ ॥੬॥
ਕਰਿ ਕਿਰਪਾ ਘਰਿ ਆਇਆ ਗੁਰ ਕੈ ਹੇਤਿ ਅਪਾਰਿ ॥
ਵਰੁ ਪਾਇਆ ਸੋਹਾਗਣੀ ਕੇਵਲ ਏਕੁ ਮੁਰਾਰਿ ॥੭॥
ਸਭੇ ਗੁਨਹ ਬਖਸਾਇ ਲਇਓਨੁ ਮੇਲੇ ਮੇਲਣਹਾਰਿ ॥
ਨਾਨਕ ਆਖਣੁ ਆਖੀਐ ਜੇ ਸੁਣਿ ਧਰੇ ਪਿਆਰੁ ॥੮॥੧੨॥੩੪॥

ਆਸਾ ਮਹਲਾ ੩ ॥
ਸਤਿਗੁਰ ਤੇ ਗੁਣ ਊਪਜੈ ਜਾ ਪ੍ਰਭੁ ਮੇਲੈ ਸੋਇ ॥
ਸਹਜੇ ਨਾਮੁ ਧਿਆਈਐ ਗਿਆਨੁ ਪਰਗਟੁ ਹੋਇ ॥੧॥
ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ ॥
ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥
ਗੁਰਮੁਖਿ ਆਪੁ ਪਛਾਣਿਆ ਤਿਨੀ ਇਕ ਮਨਿ ਧਿਆਇਆ ॥
ਸਦਾ ਰਵਹਿ ਪਿਰੁ ਆਪਣਾ ਸਚੈ ਨਾਮਿ ਸੁਖੁ ਪਾਇਆ ॥੨॥

(ਜੋ ਵਿਅਕਤੀ) ਮੇਰੀ ਮੇਰੀ ਕਰਕੇ (ਸੰਸਾਰ ਤੋਂ) ਚਲੇ ਗਏ, (ਉਨ੍ਹਾਂ ਦੇ) ਪਲੇ ਕੁਝ ਵੀ ਨਹੀਂ ਪਿਆ। ਦੋਹਾਗਣ (ਜੀਵ ਰੂਪ ਇਸਤਰੀ) ਨੂੰ (ਪ੍ਰਭੂ ਦਾ) ਮਹਲ ਪ੍ਰਾਪਤ ਨਹੀਂ ਹੁੰਦਾ, ਅੰਤ ਵੇਲੇ ਪਛਤਾਉਂਦੀ ਹੋਈ ਚਲੀ ਜਾਂਦੀ ਹੈ।੭। ਉਹ ਮੇਰਾ (ਪ੍ਰਭੂ ਰੂਪ) ਪਤੀ (ਕੇਵਲ) ਇਕ ਹੈ। ਉਸ ਇਕ ਨਾਲ ਹੀ ਲਿਵ ਲਗਾ। ਨਾਨਕ (ਦਾ ਕਥਨ ਹੈ ਕਿ) ਹੇ (ਜੀਵ ਰੂਪ) ਇਸਤਰੀ! ਜੇ (ਤੂੰ) ਸੁਖ ਹਾਸਲ ਕਰਨਾ ਚਾਹੁੰਦੀ ਹੈਂ, ਤਾਂ ਹਰਿ ਦੇ ਨਾਮ ਨੂੰ ਮਨ ਵਿਚ ਵਸਾ।੮।੧੧।੩੩।

**ਆਸਾ ਮਹਲਾ ੩**

(ਪ੍ਰਭੂ ਨੇ) ਜਿਨ੍ਹਾਂ ਨੂੰ ਅੰਮ੍ਰਿਤ (ਰੂਪ ਨਾਮ ਦਾ ਰਸ) ਚਖਾਇਆ ਹੈ, (ਉਨ੍ਹਾਂ ਨੂੰ) ਸਹਿਜ ਸੁਭਾ ਸੁਆਦ ਆਇਆ ਹੈ। ਸੱਚਾ (ਪ੍ਰਭੂ) ਬੇਪਰਵਾਹ ਹੈ, ਉਸ ਨੂੰ ਜ਼ੱਰਾ ਜਿੰਨਾ ਵੀ ਲਾਲਚ (*ਤਮਾਇ*) ਨਹੀਂ ਹੈ।੧। (ਨਾਮ ਰੂਪ) ਸੱਚਾ ਅੰਮ੍ਰਿਤ ਵਰ੍ਹਦਾ ਹੈ, (ਪ੍ਰਭੂ) ਗੁਰਮੁਖ ਵਿਅਕਤੀਆਂ ਦੇ ਮੂੰਹ ਵਿਚ ਪਾਉਂਦਾ ਹੈ। ਸਹਿਜ ਸੁਭਾ ਹਰਿ ਦਾ ਗੁਣ-ਗਾਨ ਕਰਨ ਨਾਲ (ਉਨ੍ਹਾਂ ਦਾ) ਮਨ ਸਦਾ ਹਰਾ ਭਰਾ ਰਹਿੰਦਾ ਹੈ (ਭਾਵ—ਖਿੜਿਆ ਰਹਿੰਦਾ ਹੈ)।੧।ਰਹਾਉ। ਮਨਮੁਖ (ਦੀ ਸਥਿਤੀ) ਸਦਾ ਦੋਹਾਗਣ (ਇਸਤਰੀਆਂ) ਵਾਲੀ ਹੈ, ਜੋ (ਈਸ਼ਵਰੀ ਦੁਆਰ ਉਤੇ) ਖੜੋਤੀਆਂ ਵਿਲ੍ਕਦੀਆਂ ਹਨ। ਜਿਨ੍ਹਾਂ ਨੂੰ (ਪ੍ਰਭੂ ਰੂਪ) ਪਤੀ ਦੇ (ਸੰਯੋਗ ਸੁਖ ਦਾ) ਸੁਆਦ ਨਹੀਂ ਆਇਆ, (ਤਾਂ ਉਨ੍ਹਾਂ ਦੇ ਭਾਗਾਂ ਵਿਚ) ਜੋ ਧੁਰੋਂ ਲਿਖਿਆ ਹੋਇਆ ਹੈ, ਉਹੀ ਕਮਾ ਰਹੀਆਂ ਹਨ।੨। ਗੁਰਮੁਖ (ਸਾਧਕ ਆਪਣੇ ਸ਼ਰੀਰ ਰੂਪ ਖੇਤ ਵਿਚ) ਸੱਚ ਬੀਜਦਾ ਹੈ ਅਤੇ ਸੱਚ ਹੀ ਜੰਮਦਾ ਹੈ। (ਉਹ ਸੱਚੇ) ਨਾਮ ਦਾ ਵਪਾਰ ਕਰਦਾ ਹੈ। (ਪ੍ਰਭੂ ਨੇ) ਜਿਨ੍ਹਾਂ ਨੂੰ ਇਸ ਲਾਭਵੰਦੇ (ਸੌਦੇ ਵਿਚ) ਲਗਾਇਆ ਹੋਇਆ ਹੈ, (ਉਨ੍ਹਾਂ ਨੂੰ) ਭਗਤੀ ਦੇ ਭੰਡਾਰ ਬਖ਼ਸ਼ ਦਿੰਦਾ ਹੈ।੩। ਗੁਰਮੁਖ ਸਦਾ ਸੋਹਾਗਣ (ਇਸਤਰੀਆਂ ਦੇ ਸਮਾਨ ਹਨ)। (ਉਨ੍ਹਾਂ ਦਾ) ਸ਼ਿੰਗਾਰ (ਪ੍ਰਭੂ ਦਾ) ਭੈ ਅਤੇ ਭਗਤੀ ਹੁੰਦਾ ਹੈ। ਉਹ ਹਰ ਰੋਜ਼ ਆਪਣੇ ਪਤੀ ਦਾ (ਸੰਯੋਗ) ਮਾਣਦੀਆਂ ਹਨ ਅਤੇ ਸੱਚੇ (ਨਾਮ ਨੂੰ) ਹਿਰਦੇ ਵਿਚ ਧਾਰਣ ਕਰੀ ਰਖਦੀਆਂ ਹਨ।੪।

ਜਿਨ੍ਹਾਂ (ਗੁਰਮੁਖ ਰੂਪ) ਇਸਤਰੀਆਂ ਨੇ ਆਪਣਾ ਪਤੀ ਮਾਨਿਆ ਹੈ, (ਮੈਂ) ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ। (ਉਹ) ਆਪਾ ਭਾਵ ਗਵਾ ਕੇ ਸਦਾ ਪਤੀ ਦੇ ਸੰਗ ਵਿਚ ਰਹਿੰਦੀਆਂ ਹਨ।੫। ਪਤੀ ਦੇ ਪ੍ਰੇਮ-ਭਾਵ ਕਰਕੇ (ਉਨ੍ਹਾਂ ਦੇ) ਤਨ ਅਤੇ ਮਨ ਠੰਡੇ ਅਤੇ ਮੁਖ ਉਜਲੇ ਰਹਿੰਦੇ ਹਨ। (ਉਹ) ਹਉਮੈ ਅਤੇ ਤ੍ਰਿਸ਼ਨਾ ਨੂੰ ਮਾਰ ਕੇ ਸੁਖਦਾਇਕ ਸੇਜ ਉਤੇ ਪਤੀ ਦਾ ਆਨੰਦ ਮਾਣਦੀਆਂ ਹਨ।੬। ਗੁਰੂ ਦੇ ਅਪਾਰ ਹਿਤ ਕਾਰਣ (ਪ੍ਰਭੂ) ਕ੍ਰਿਪਾ-ਪੂਰਵਕ (ਜਿਨ੍ਹਾਂ ਦੇ ਹਿਰਦੇ ਰੂਪ) ਘਰ ਵਿਚ ਆ ਗਿਆ ਹੈ, (ਉਨ੍ਹਾਂ) ਸੋਹਾਗਣਾਂ ਨੇ ਵਰ ਪ੍ਰਾਪਤ ਕਰ ਲਿਆ (ਜੋ) ਕੇਵਲ ਇਕ ਪ੍ਰਭੂ ਹੈ।੭। (ਅਜਿਹੇ ਗੁਰਮੁਖ ਸਾਧਕਾਂ ਨੇ ਆਪਣੇ) ਸਾਰੇ ਪਾਪ ਬਖ਼ਸ਼ਵਾ ਲਏ ਹਨ ਅਤੇ ਮੇਲਣ ਵਾਲੇ (ਪ੍ਰਭੂ ਨੇ ਆਪਣੇ ਨਾਲ) ਮਿਲਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਅਸੀਂ) ਅਜਿਹੇ ਬੋਲ ਬੋਲੀਏ (ਭਾਵ—ਸ਼ਬਦ ਨੂੰ ਉਚਾਰੀਏ), ਜਿਸ ਨੂੰ ਸੁਣ ਕੇ (ਪ੍ਰਭੂ) ਪਿਆਰ ਕਰੇ।੮।੧੨।੩੪।

**ਆਸਾ ਮਹਲਾ ੩**

ਜਦੋਂ ਪ੍ਰਭੂ (ਗੁਰੂ ਨਾਲ) ਮਿਲਾਉਂਦਾ ਹੈ, ਤਾਂ ਸਤਿਗੁਰੂ ਤੋਂ (ਕਈ ਪ੍ਰਕਾਰ ਦੇ) ਗੁਣ ਪੈਦਾ ਹੁੰਦੇ ਹਨ। (ਫਿਰ ਜੇ) ਸਹਿਜ ਸੁਭਾ ਨਾਮ ਦੀ ਆਰਾਧਨਾ ਕਰੀਏ ਤਾਂ ਗਿਆਨ ਪ੍ਰਗਟ ਹੁੰਦਾ ਹੈ।੧। ਹੇ ਮਨ! ਮਤਾਂ (ਇਹ) ਸਮਝੇਂ ਕਿ ਹਰਿ ਦੂਰ ਹੈ, (ਉਸ ਨੂੰ) ਸਦਾ (ਆਪਣੇ) ਨੇੜੇ ਵੇਖ। (ਉਹ ਪ੍ਰਭੂ ਜੀਵਾਂ ਦੀ) ਸਦਾ ਸੁਣਦਾ ਹੈ, ਸਦਾ ਵੇਖਦਾ ਹੈ ਅਤੇ ਸ਼ਬਦ (ਰੂਪ) ਵਿਚ (ਸਰਬਤ੍ਰ) ਭਰਪੂਰ ਰਹਿੰਦਾ ਹੈ।੧।ਰਹਾਉ। ਜਿਨ੍ਹਾਂ ਗੁਰਮੁਖ (ਰੂਪ ਇਸਤਰੀਆਂ) ਨੇ ਆਪਣੇ ਆਪ ਨੂੰ (ਅਰਥਾਤ ਆਪਣੀ ਵਾਸਤਵਿਕਤਾ ਨੂੰ) ਪਛਾਣਿਆ ਹੈ, ਉਨ੍ਹਾਂ ਨੇ ਇਕਾਗ੍ਰ ਹੋ ਕੇ (ਪ੍ਰਭੂ ਨੂੰ) ਆਰਾਧਿਆ ਹੈ। (ਉਹ) ਸਦਾ ਆਪਣੇ (ਪ੍ਰਭੂ ਰੂਪ) ਪਤੀ ਨਾਲ ਰਮਣ ਕਰਦੀਆਂ ਹਨ ਅਤੇ ਸੱਚੇ ਨਾਮ ਦੁਆਰਾ ਸੁਖ ਪ੍ਰਾਪਤ

ਏ ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ ਵੀਚਾਰੁ ॥
ਹਰਿ ਸਰਣਾਈ ਭਜਿ ਪਉ ਪਾਇਹਿ ਮੋਖ ਦੁਆਰੁ ॥੩॥
ਸਬਦਿ ਸੁਣੀਐ ਸਬਦਿ ਬੁਝੀਐ ਸਚਿ ਰਹੈ ਲਿਵ ਲਾਇ ॥
ਸਬਦੇ ਹਉਮੈ ਮਾਰੀਐ ਸਚੈ ਮਹਲਿ ਸੁਖੁ ਪਾਇ ॥੪॥

ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥
ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ ॥੫॥
ਜਿਨੀ ਨਾਮੁ ਵਿਸਾਰਿਆ ਸੇ ਮੁਏ ਮਰਿ ਜਾਹਿ ॥
ਹਰਿ ਰਸ ਸਾਦੁ ਨ ਆਇਓ ਬਿਸਟਾ ਮਾਹਿ ਸਮਾਹਿ ॥੬॥
ਇਕਿ ਆਪੇ ਬਖਸਿ ਮਿਲਾਇਅਨੁ ਅਨਦਿਨੁ ਨਾਮੇ ਲਾਇ ॥
ਸਚੁ ਕਮਾਵਹਿ ਸਚਿ ਰਹਹਿ ਸਚੇ ਸਚਿ ਸਮਾਹਿ ॥੭॥
ਬਿਨੁ ਸਬਦੈ ਸੁਣੀਐ ਨ ਦੇਖੀਐ ਜਗੁ ਬੋਲਾ ਅੰਨ੍ਹਾ ਭਰਮਾਇ ॥
ਬਿਨੁ ਨਾਵੈ ਦੁਖੁ ਪਾਇਸੀ ਨਾਮੁ ਮਿਲੈ ਤਿਸੈ ਰਜਾਇ ॥੮॥
ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ ॥
ਨਾਨਕ ਨਾਮੁ ਤਿਨ੍ਹਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣੁ ॥੯॥੧੩॥੩੫॥

ਆਸਾ ਮਹਲਾ ੩ ॥
ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥
ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ ॥੧॥
ਹਰਿ ਹਰਿ ਨਾਮੁ ਜਨ ਕੀ ਪਤਿ ਹੋਇ ॥
ਸਫਲੁ ਤਿਨ੍ਹਾ ਕਾ ਜਨਮੁ ਹੈ ਤਿਨ੍ ਮਾਨੈ ਸਭੁ ਕੋਇ ॥੧॥ ਰਹਾਉ ॥
ਹਉਮੈ ਮੇਰਾ ਜਾਤਿ ਹੈ ਅਤਿ ਕ੍ਰੋਧੁ ਅਭਿਮਾਨੁ ॥
ਸਬਦਿ ਮਰੈ ਤਾ ਜਾਤਿ ਜਾਇ ਜੋਤੀ ਜੋਤਿ ਮਿਲੈ ਭਗਵਾਨੁ ॥੨॥
ਪੂਰਾ ਸਤਿਗੁਰੁ ਭੇਟਿਆ ਸਫਲ ਜਨਮੁ ਹਮਾਰਾ ॥
ਨਾਮੁ ਨਵੈ ਨਿਧਿ ਪਾਇਆ ਭਰੇ ਅਖੁਟ ਭੰਡਾਰਾ ॥੩॥
ਆਵਹਿ ਇਸੁ ਰਾਸੀ ਕੇ ਵਾਪਾਰੀਏ ਜਿਨ੍ਹਾ ਨਾਮੁ ਪਿਆਰਾ ॥
ਗੁਰਮੁਖਿ ਹੋਵੈ ਸੋ ਧਨੁ ਪਾਏ ਤਿਨ੍ਹਾ ਅੰਤਰਿ ਸਬਦੁ ਵੀਚਾਰਾ ॥੪॥

ਭਗਤੀ ਸਾਰ ਨ ਜਾਣਨ੍ਹੀ ਮਨਮੁਖ ਅਹੰਕਾਰੀ ॥
ਧੁਰਹੁ ਆਪਿ ਖੁਆਇਅਨੁ ਜੂਐ ਬਾਜੀ ਹਾਰੀ ॥੫॥
ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥
ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥੬॥

ਕਰਦੀਆਂ ਹਨ।੨। ਹੇ ਮਨ! (ਇਸ ਸੰਸਾਰ ਵਿਚ) ਤੇਰਾ ਕੋਈ ਨਹੀਂ ਹੈ। (ਇਹ ਤੱਥ) ਸ਼ਬਦ ਦਾ ਵਿਚਾਰ ਕਰਕੇ ਵੇਖ ਲੈ। (ਇਸ ਲਈ ਤੂੰ) ਹਰਿ ਦੀ ਸ਼ਰਣ ਵਿਚ ਭਜ ਕੇ ਪੈ ਜਾ, (ਅਜਿਹਾ ਕਰਨ ਨਾਲ) ਤੂੰ ਮੋਖ-ਦੁਆਰ ਪਾ ਲਏਂਗਾ।੩। (ਜੋ ਸਾਧਕ) ਸੱਚੇ (ਪ੍ਰਭੂ) ਵਿਚ ਲਿਵ ਲਗਾਈ ਰਖਦਾ ਹੈ, (ਉਸ ਨੂੰ ਬੋਧ ਹੋ ਜਾਂਦਾ ਹੈ ਕਿ) ਸ਼ਬਦ ਦੁਆਰਾ (ਹਰਿ ਜਸ) ਸੁਣਿਆ ਜਾ ਸਕਦਾ ਹੈ, ਸ਼ਬਦ ਦੁਆਰਾ (ਹਰਿ-ਜਸ) ਸਮਝਿਆ ਜਾ ਸਕਦਾ ਹੈ। ਸ਼ਬਦ ਰਾਹੀਂ ਹਉਮੈ ਨੂੰ ਮਾਰਿਆ ਜਾਂਦਾ ਹੈ। (ਅਜਿਹਾ ਕਰਨ ਨਾਲ) ਸੱਚੇ ਮਹਲ ਵਿਚ (ਆਤਮਿਕ) ਸੁਖ ਪਾਈਦਾ ਹੈ।੪।

(ਹੇ ਜਿਗਿਆਸੂ!) ਇਸ ਜਗਤ ਵਿਚ ਨਾਮ ਦੀ ਹੀ ਸ਼ੋਭਾ ਹੈ, ਨਾਮ ਤੋਂ ਬਿਨਾ ਸ਼ੋਭਾ ਨਹੀਂ ਹੁੰਦੀ। ਮਾਇਆ ਦੀ ਇਹ ਸ਼ੋਭਾ ਚਾਰ ਦਿਨਾਂ ਦੀ ਹੁੰਦੀ ਹੈ, (ਇਸ ਨੂੰ) ਜਾਂਦਿਆਂ ਦੇਰ ਨਹੀਂ ਲਗਦੀ।੫। ਜਿਨ੍ਹਾਂ ਨੇ ਨਾਮ ਨੂੰ ਭੁਲਾ ਦਿੱਤਾ ਹੈ, ਉਹ (ਆਤਮਿਕ ਤੌਰ 'ਤੇ) ਮੋਏ ਹੋਏ ਹਨ (ਅਤੇ ਇਸ ਤਰ੍ਹਾਂ) ਮਰ ਕੇ (ਸੰਸਾਰ ਤੋਂ) ਚਲੇ ਜਾਂਦੇ ਹਨ। (ਉਨ੍ਹਾਂ ਨੂੰ) ਹਰਿ-ਰਸ ਦਾ ਸੁਆਦ ਨਹੀਂ ਆਉਂਦਾ, (ਉਹ) ਗੰਦਗੀ ਵਿਚ ਹੀ ਪਏ ਰਹਿੰਦੇ ਹਨ।੬। ਕਈਆਂ ਨੂੰ (ਪ੍ਰਭੂ) ਆਪ ਹੀ ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ (ਅਤੇ ਉਨ੍ਹਾਂ ਨੂੰ) ਹਰ ਰੋਜ਼ ਨਾਮ ਵਿਚ ਲਗਾਈ ਰਖਦਾ ਹੈ। (ਉਹ ਹਮੇਸ਼ਾ) ਸੱਚ ਕਮਾਉਂਦੇ ਹਨ, ਸੱਚ ਵਿਚ ਰਹਿੰਦੇ ਹਨ ਅਤੇ ਸੱਚੇ ਪ੍ਰਭੂ ਵਿਚ ਸਮਾ ਜਾਂਦੇ ਹਨ।੭। ਬਿਨਾ (ਗੁਰੂ ਦੇ) ਸ਼ਬਦ ਤੋਂ (ਪ੍ਰਭੂ ਬਾਰੇ) ਨ ਸੁਣਿਆ ਜਾ ਸਕਦਾ ਹੈ ਅਤੇ ਨ ਹੀ (ਉਸ ਨੂੰ) ਵੇਖਿਆ ਜਾ ਸਕਦਾ ਹੈ। (ਨਾਮ ਤੋਂ ਬਿਨਾ) ਜਗਤ ਅੰਨ੍ਹਾ ਅਤੇ ਬੋਲਾ ਹੈ ਅਤੇ ਭਟਕਦਾ ਰਹਿੰਦਾ ਹੈ। (ਸੰਸਾਰ) ਨਾਮ ਤੋਂ ਬਿਨਾ ਦੁਖ ਪਾਏਗਾ। ਨਾਮ ਉਸ (ਪ੍ਰਭੂ) ਦੀ ਰਜ਼ਾ ਨਾਲ ਮਿਲਦਾ ਹੈ।੮। ਜਿਨ੍ਹਾਂ (ਵਿਅਕਤੀਆਂ) ਨੇ ਬਾਣੀ ਨਾਲ ਚਿਤ ਲਗਾਇਆ ਹੈ, ਉਹ ਸੇਵਕ ਨਿਰਮਲ ਹਨ (ਅਤੇ ਪ੍ਰਭੂ ਦੇ ਦੁਆਰ ਉਪਰ) ਪ੍ਰਵਾਨ ਹਨ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ ਨਾਮ ਕਦੇ ਵੀ ਭੁਲਦਾ ਨਹੀਂ ਹੈ, ਉਹ ਸੱਚੇ ਪ੍ਰਭੂ ਦੇ ਦਰ ਉਤੇ ਜਾਣੇ ਜਾਂਦੇ ਹਨ।੯।੧੩।੩੫।

**ਆਸਾ ਮਹਲਾ ੩**

(ਗੁਰੂ ਦੇ) ਸ਼ਬਦ ਦੁਆਰਾ ਹੀ ਭਗਤ ਜਾਣੇ ਜਾਂਦੇ ਹਨ, ਜਿਨ੍ਹਾਂ ਦੀ ਬਾਣੀ ਸੱਚੀ ਹੁੰਦੀ ਹੈ। (ਉਨ੍ਹਾਂ ਦੇ) ਅੰਦਰੋਂ ਆਪਾ ਭਾਵ ਦੂਰ ਹੋ ਗਿਆ ਹੁੰਦਾ ਹੈ, (ਉਨ੍ਹਾਂ ਨੇ) ਨਾਮ ਨੂੰ ਮਾਨਤਾ ਦਿੱਤੀ ਹੁੰਦੀ ਹੈ ਅਤੇ ਸੱਚੇ ਪ੍ਰਭੂ ਨਾਲ (ਉਨ੍ਹਾਂ ਦਾ) ਮੇਲ ਹੋਇਆ ਹੁੰਦਾ ਹੈ।੧। ਹਰਿ ਹਰਿ ਨਾਮ ਨਾਲ ਹੀ ਭਗਤਾਂ ਦੀ ਇਜ਼ਤ ਹੁੰਦੀ ਹੈ, ਉਨ੍ਹਾਂ ਦਾ ਜਨਮ ਸਫਲ ਹੁੰਦਾ ਹੈ ਅਤੇ (ਉਨ੍ਹਾਂ ਨੂੰ) ਹਰ ਕੋਈ ਮੰਨਦਾ ਹੈ।੧।ਰਹਾਉ। ਹਉਮੈ ਅਤੇ ਮੇਰਾ-ਪਨ ਜਾਤਿ-ਗਤ ਵਖਰਤਾ (ਦਾ ਅਹਿਸਾਸ) ਹੈ। (ਇਸ ਨਾਲ) ਬਹੁਤ ਕ੍ਰੋਧ ਅਤੇ ਅਭਿਮਾਨ (ਪੈਦਾ ਹੁੰਦੇ ਹਨ)। (ਜੇ ਗੁਰੂ ਦੇ) ਸ਼ਬਦ ਰਾਹੀਂ (ਹਉਮੈ) ਮਰ ਜਾਏ ਤਾਂ ਜਾਤਿ (ਦੀ ਵਖਰਤਾ ਦਾ ਅਹਿਸਾਸ) ਦੂਰ ਹੋ ਜਾਂਦਾ ਹੈ। (ਫਿਰ ਜੀਵ-) ਜੋਤਿ ਬ੍ਰਹਮ ਜੋਤਿ ਵਿਚ ਮਿਲ ਜਾਂਦੀ ਹੈ।੨। (ਸਾਨੂੰ) ਪੂਰਾ ਗੁਰੂ ਮਿਲ ਪਿਆ ਹੈ, (ਫਲਸਰੂਪ) ਸਾਡਾ ਜਨਮ ਸਫਲ ਹੋ ਗਿਆ ਹੈ। ਨਾਮ ਦੁਆਰਾ ਨੌਂ ਨਿਧੀਆਂ ਪ੍ਰਾਪਤ ਹੋ ਗਈਆਂ ਹਨ, (ਜਿਸ ਕਰਕੇ ਸਾਡੇ ਪਾਸ) ਅਖੁਟ ਭੰਡਾਰ ਭਰੇ ਗਏ ਹਨ।੩। ਇਸ (ਭਗਤੀ ਰੂਪ) ਪੂੰਜੀ ਦੇ ਵਪਾਰੀ ਆਉਂਦੇ ਹਨ, ਜਿਨ੍ਹਾਂ ਨੂੰ ਨਾਮ ਪਿਆਰਾ ਹੁੰਦਾ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ (ਨਾਮ ਰੂਪ) ਧਨ ਪ੍ਰਾਪਤ ਕਰਦਾ ਹੈ। ਉਨ੍ਹਾਂ (ਭਗਤਾਂ ਦੇ ਮਨ) ਅੰਦਰ ਸ਼ਬਦ ਦਾ ਵਿਚਾਰ (ਭਰਿਆ ਰਹਿੰਦਾ ਹੈ)।੪।

ਮਨਮੁਖ ਹੰਕਾਰੀ ਭਗਤੀ ਦੀ ਸਾਰ ਨੂੰ ਨਹੀਂ ਜਾਣਦੇ। (ਉਹ) ਧੁਰੋਂ ਹੀ (ਆਪ ਪ੍ਰਭੂ ਦੁਆਰਾ) ਖੁੰਝਾਏ ਹੋਏ ਹਨ। (ਉਨ੍ਹਾਂ ਨੇ ਆਪਣੀ ਜੀਵਨ ਰੂਪ) ਬਾਜ਼ੀ ਜੂਏ ਵਿਚ ਹਾਰੀ ਹੁੰਦੀ ਹੈ।੫। ਪਿਆਰੇ (ਗੁਰੂ) ਤੋਂ ਬਿਨਾ ਭਗਤੀ ਨਹੀਂ ਹੋ ਸਕਦੀ ਅਤੇ ਨ ਹੀ ਸ਼ਰੀਰ ਵਿਚ ਸੁਖ ਵਰਤ ਸਕਦਾ ਹੈ। (ਗੁਰੂ ਪਾਸੋਂ) ਪ੍ਰੇਮ ਰੂਪ ਪਦਾਰਥ ਪਾਈਦਾ ਹੈ। ਗੁਰੂ ਦੀ ਭਗਤੀ ਨਾਲ ਮਨ ਵਿਚ ਧੀਰਜ ਹੁੰਦਾ ਹੈ।੬।

ਜਿਸ ਨੋ ਭਗਤਿ ਕਰਾਏ ਸੋ ਕਰੇ ਗੁਰ ਸਬਦ ਵੀਚਾਰਿ ॥
ਹਿਰਦੈ ਏਕੋ ਨਾਮੁ ਵਸੈ ਹਉਮੈ ਦੁਬਿਧਾ ਮਾਰਿ ॥੭॥
ਭਗਤਾ ਕੀ ਜਤਿ ਪਤਿ ਏਕੋੁ ਨਾਮੁ ਹੈ ਆਪੇ ਲਏ ਸਵਾਰਿ ॥
ਸਦਾ ਸਰਣਾਈ ਤਿਸ ਕੀ ਜਿਉ ਭਾਵੈ ਤਿਉ ਕਾਰਜੁ ਸਾਰਿ ॥੮॥
ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ ॥
ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ ॥੯॥੧੪॥੩੬॥

ਆਸਾ ਮਹਲਾ ੩ ॥
ਅਨ ਰਸ ਮਹਿ ਭੋਲਾਇਆ ਬਿਨੁ ਨਾਮੈ ਦੁਖ ਪਾਇ ॥
ਸਤਿਗੁਰੁ ਪੁਰਖੁ ਨ ਭੇਟਿਓ ਜਿ ਸਚੀ ਬੂਝ ਬੁਝਾਇ ॥੧॥
ਏ ਮਨ ਮੇਰੇ ਬਾਵਲੇ ਹਰਿ ਰਸੁ ਚਖਿ ਸਾਦੁ ਪਾਇ ॥
ਅਨ ਰਸਿ ਲਾਗਾ ਤੂੰ ਫਿਰਹਿ ਬਿਰਥਾ ਜਨਮੁ ਗਵਾਇ ॥੧॥ ਰਹਾਉ ॥
ਇਸੁ ਜੁਗ ਮਹਿ ਗੁਰਮੁਖ ਨਿਰਮਲੇ ਸਚਿ ਨਾਮਿ ਰਹਹਿ ਲਿਵ ਲਾਇ ॥
ਵਿਣੁ ਕਰਮਾ ਕਿਛੁ ਪਾਈਐ ਨਹੀ ਕਿਆ ਕਰਿ ਕਹਿਆ ਜਾਇ ॥੨॥
ਆਪੁ ਪਛਾਣਹਿ ਸਬਦਿ ਮਰਹਿ ਮਨਹੁ ਤਜਿ ਵਿਕਾਰ ॥
ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ ॥੩॥
ਬਿਨੁ ਨਾਵੈ ਸੁਖੁ ਨ ਪਾਈਐ ਨਾ ਦੁਖੁ ਵਿਚਹੁ ਜਾਇ ॥
ਇਹੁ ਜਗੁ ਮਾਇਆ ਮੋਹਿ ਵਿਆਪਿਆ ਦੂਜੈ ਭਰਮਿ ਭੁਲਾਇ ॥੪॥

ਦੋਹਾਗਣੀ ਪਿਰ ਕੀ ਸਾਰ ਨ ਜਾਣਹੀ ਕਿਆ ਕਰਿ ਕਰਹਿ ਸੀਗਾਰੁ ॥
ਅਨਦਿਨੁ ਸਦਾ ਜਲਦੀਆ ਫਿਰਹਿ ਸੇਜੈ ਰਵੈ ਨ ਭਤਾਰੁ ॥੫॥
ਸੋਹਾਗਣੀ ਮਹਲੁ ਪਾਇਆ ਵਿਚਹੁ ਆਪੁ ਗਵਾਇ ॥
ਗੁਰ ਸਬਦੀ ਸੀਗਾਰੀਆ ਅਪਣੇ ਸਹਿ ਲਈਆ ਮਿਲਾਇ ॥੬॥
ਮਰਣਾ ਮਨਹੁ ਵਿਸਾਰਿਆ ਮਾਇਆ ਮੋਹੁ ਗੁਬਾਰੁ ॥
ਮਨਮੁਖ ਮਰਿ ਮਰਿ ਜੰਮਹਿ ਭੀ ਮਰਹਿ ਜਮ ਦਰਿ ਹੋਹਿ ਖੁਆਰੁ ॥੭॥
ਆਪਿ ਮਿਲਾਇਅਨੁ ਸੇ ਮਿਲੇ ਗੁਰ ਸਬਦਿ ਵੀਚਾਰਿ ॥
ਨਾਨਕ ਨਾਮਿ ਸਮਾਣੇ ਮੁਖ ਉਜਲੇ ਤਿਤੁ ਸਚੈ ਦਰਬਾਰਿ ॥੮॥੨੨॥੧੫॥੩੭॥

ਆਸਾ ਮਹਲਾ ੫ ਅਸਟਪਦੀਆ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਪੰਚ ਮਨਾਏ ਪੰਚ ਰੁਸਾਏ ॥ ਪੰਚ ਵਸਾਏ ਪੰਚ ਗਵਾਏ ॥੧॥
ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ ॥
ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ ॥੧॥ ਰਹਾਉ ॥
ਸਾਚ ਧਰਮ ਕੀ ਕਰਿ ਦੀਨੀ ਵਾਰਿ ॥ ਫਰਹੇ ਮੁਹਕਮ ਗੁਰ ਗਿਆਨੁ ਬੀਚਾਰਿ ॥੨॥

ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਜਿਸ ਨੂੰ (ਪ੍ਰਭੂ) ਭਗਤੀ ਕਰਾਉਂਦਾ ਹੈ, ਉਹੀ ਕਰਦਾ ਹੈ। ਹਉਮੈ ਅਤੇ ਦ੍ਵੈਤ-ਭਾਵ ਨੂੰ ਮਾਰਨ ਨਾਲ ਹਿਰਦੇ ਵਿਚ ਇਕੋ ਨਾਮ ਵਸਣ ਲਗਦਾ ਹੈ।੭। ਭਗਤ-ਸਾਧਕਾਂ ਦੀ ਜਾਤਿ-ਪਾਤਿ ਇਕੋ ਨਾਮ ਹੀ ਹੈ। (ਨਾਮ) ਆਪ ਹੀ (ਉਨ੍ਹਾਂ ਨੂੰ) ਸਵਾਰ ਲੈਂਦਾ ਹੈ। ਉਹ (ਪ੍ਰਭੂ) ਦੀ ਸ਼ਰਣ ਵਿਚ (ਪਏ ਰਹਿੰਦੇ ਹਨ)। ਜਿਵੇਂ ਉਸ ਨੂੰ ਚੰਗਾ ਲਗਦਾ ਹੈ, ਤਿਵੇਂ (ਸੇਵਕਾਂ ਦੇ) ਕਾਰਜ ਸਵਾਰਦਾ ਹੈ।੮। ਪ੍ਰਭੂ ਦੀ ਭਗਤੀ (ਬੜੀ) ਨਿਰਾਲੀ ਹੈ। ਗੁਰੂ (ਦੇ ਸ਼ਬਦ) ਦੇ ਵਿਚਾਰ ਦੁਆਰਾ (ਉਸ ਦੀ) ਸਮਝ ਆਉਂਦੀ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਹਿਰਦੇ ਵਿਚ ਵਸ ਜਾਂਦਾ ਹੈ ਅਤੇ ਭੈ ਸੰਯੁਕਤ ਭਗਤੀ ਨਾਮ ਦੁਆਰਾ (ਜਿਗਿਆਸੂ ਦਾ ਜੀਵਨ) ਸਵਾਰ ਦਿੰਦੀ ਹੈ।੯।੧੪।੩੬।

**ਆਸਾ ਮਹਲਾ ੩**

(ਮਨਮੁਖ ਵਿਅਕਤੀ) ਹੋਰ ਰਸ ਵਿਚ ਭੁਲਾਇਆ ਹੋਇਆ ਹੈ, (ਉਹ) ਨਾਮ ਤੋਂ ਬਿਨਾ ਦੁਖ ਪਾਉਂਦਾ ਹੈ। ਸਤਿਗੁਰੂ ਪੁਰਖ ਨੂੰ (ਉਹ) ਮਿਲਿਆ ਹੀ ਨਹੀਂ, ਜੋ ਸੱਚੀ ਸੂਝ ਕਰਾਉਂਦਾ ਹੈ।੧। ਹੇ ਮੇਰੇ ਬਾਵਲੇ ਮਨ! ਹਰਿ ਰਸ ਨੂੰ ਚਖ ਕੇ ਸੁਆਦ ਮਾਣ ਲੈ। ਤੂੰ ਹੋਰਨਾਂ ਰਸਾਂ ਵਿਚ ਲਗਾ ਫਿਰਦਾ ਹੈਂ (ਅਤੇ ਆਪਣੇ ਕੀਮਤੀ) ਜਨਮ ਨੂੰ ਵਿਅਰਥ ਵਿਚ ਗਵਾ ਰਿਹਾ ਹੈ।੧।ਰਹਾਉ। ਇਸ ਜੁਗ ਵਿਚ ਗੁਰਮੁਖ (ਸਾਧਕ) ਹੀ ਨਿਰਮਲ ਹਨ, (ਉਹ) ਸੱਚੇ ਨਾਮ ਵਿਚ ਲਿਵ ਲਗਾਈ ਰਖਦੇ ਹਨ। ਬਿਨਾ ਚੰਗੇ ਕਰਮਾਂ ਦੇ ਕੁਝ ਵੀ ਪ੍ਰਾਪਤ ਨਹੀਂ ਹੁੰਦਾ। (ਇਸ ਦੇ ਸੰਬੰਧ ਵਿਚ) ਕੀ ਕੀਤਾ ਅਤੇ ਕੀ ਕਿਹਾ ਜਾਵੇ।੨। ਮਨ ਵਿਚੋਂ ਵਿਕਾਰਾਂ ਨੂੰ ਕਢ ਕੇ (ਗੁਰੂ ਦੇ) ਸ਼ਬਦ ਵਿਚ (ਜੋ) ਮਰਦੇ ਹਨ, (ਉਹ) ਆਪਣੀ (ਵਾਸਤਵਿਕਤਾ) ਨੂੰ ਪਛਾਣ ਲੈਂਦੇ ਹਨ। (ਉਹ) ਦੌੜ ਕੇ ਗੁਰੂ ਦੀ ਸ਼ਰਣ ਵਿਚ ਪੈ ਜਾਂਦੇ ਹਨ। (ਉਨ੍ਹਾਂ ਨੂੰ) ਬਖ਼ਸ਼ਣਹਾਰ (ਪ੍ਰਭੂ) ਬਖ਼ਸ਼ ਦਿੰਦਾ ਹੈ।੩। ਬਿਨਾ ਨਾਮ ਦੇ (ਆਤਮਿਕ) ਸੁਖ ਨਹੀਂ ਪਾਈਦਾ, ਨ ਹੀ (ਮਨ) ਵਿਚੋਂ ਦੁਖ ਜਾਂਦਾ ਹੈ। ਇਹ ਸੰਸਾਰ ਮਾਇਆ ਦੇ ਮੋਹ ਵਿਚ ਰੁਚਿਤ ਹੈ ਅਤੇ ਦ੍ਵੈਤ-ਭਾਵ ਕਰਕੇ ਭਰਮ ਵਿਚ ਭੁਲਿਆ ਰਹਿੰਦਾ ਹੈ।੪।

ਦੋਹਾਗਣ (ਇਸਤਰੀਆਂ) ਪਤੀ ਦੇ (ਸੰਯੋਗ ਸੁਖ ਦੀ) ਸਾਰ ਨੂੰ ਨਹੀਂ ਜਾਣਦੀਆਂ, (ਫਿਰ) ਕਿਸ ਲਈ ਸ਼ਿੰਗਾਰ ਕਰਦੀਆਂ ਹਨ। (ਉਹ) ਹਰ ਰੋਜ਼ ਹਮੇਸ਼ਾ ਸੜਦੀਆਂ ਫਿਰਦੀਆਂ ਹਨ। ਸੇਜ ਉਤੇ (ਉਨ੍ਹਾਂ ਨੂੰ) ਪਤੀ ਮਾਣਦਾ ਹੀ ਨਹੀਂ ਹੈ।੫। ਸੋਹਾਗਣ (ਇਸਤਰੀਆਂ ਆਪਣੇ) ਵਿਚੋਂ ਆਪਾ-ਭਾਵ ਖ਼ਤਮ ਕਰਕੇ (ਪ੍ਰਭੂ ਦਾ) ਮਹਲ ਪ੍ਰਾਪਤ ਕਰ ਲੈਂਦੀਆਂ ਹਨ। (ਉਹ) ਗੁਰੂ ਦੇ ਸ਼ਬਦ ਨਾਲ ਸ਼ਿੰਗਾਰੀਆਂ ਹੋਈਆਂ ਹਨ ਅਤੇ (ਉਨ੍ਹਾਂ ਨੂੰ) ਆਪਣਾ ਪਤੀ ਨਾਲ ਮਿਲਾ ਲੈਂਦਾ ਹੈ।੬। ਮਾਇਆ ਦੇ ਮੋਹ ਦੇ ਅੰਧਕਾਰ ਵਿਚ (ਮਨਮੁਖ ਵਿਅਕਤੀ) ਮੌਤ ਨੂੰ ਮਨੋ ਭੁਲਾ ਦਿੰਦਾ ਹੈ। ਮਨਮੁਖ (ਵਿਅਕਤੀ) ਮਰ ਮਰ ਕੇ ਜੰਮਦੇ ਹਨ, ਫਿਰ ਵੀ (ਆਤਮਿਕ ਤੌਰ 'ਤੇ) ਮਰਦੇ ਹਨ। (ਉਹ) ਜਮ ਦੇ ਦੁਆਰ ਉਤੇ ਖ਼ੁਆਰ ਹੁੰਦੇ ਹਨ।੭। (ਜਿਨ੍ਹਾਂ ਨੂੰ ਪਰਮਾਤਮਾ) ਆਪ ਮਿਲਾਉਂਦਾ ਹੈ, ਉਹੀ ਗੁਰੂ ਦੇ ਸ਼ਬਦ ਨੂੰ ਵਿਚਾਰਨ ਨਾਲ ਮਿਲਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਸਮਾਉਂਦੇ ਹਨ, (ਉਨ੍ਹਾਂ ਦੇ) ਉਸ ਸੱਚੇ (ਪ੍ਰਭੂ) ਦੇ ਦਰਬਾਰ ਵਿਚ ਮੁਖ ਉਜਲੇ ਹੁੰਦੇ ਹਨ।੮।੨੨।੧੫।੩੭।

**ਆਸਾ ਮਹਲਾ ੫ ਅਸਟਪਦੀਆ ਘਰੁ ੨**

(ਜਦ ਮੈਂ) ਪੰਜ (ਗੁਣ—ਸਤਿ, ਸੰਤੋਖ, ਦਯਾ, ਧਰਮ ਅਤੇ ਧੀਰਜ) ਮੰਨਾ ਲਏ (ਅਰਥਾਤ ਧਾਰਣ ਕਰ ਲਏ), (ਤਦ) ਪੰਜ (ਵਿਕਾਰ—ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ) ਰੁਸਾ ਦਿੱਤੇ (ਅਰਥਾਤ ਉਨ੍ਹਾਂ ਨਾਲੋਂ ਸੰਬੰਧ ਤੋੜ ਲਿਆ)। ਪੰਜ (ਦੈਵੀ ਗੁਣ) ਅਪਣਾ ਲਏ ਅਤੇ ਪੰਜ (ਦੋਖੀ ਵਿਕਾਰ) ਗਵਾ ਲਏ।੧। ਹੇ ਮੇਰੇ ਭਾਈ! ਇਸ ਤਰ੍ਹਾਂ (ਮੇਰਾ ਸ਼ਰੀਰ ਰੂਪ) ਨਗਰ ਵਸ ਗਿਆ। ਗੁਰੂ ਦੁਆਰਾ ਗਿਆਨ ਦ੍ਰਿੜ੍ਹ ਕਰਨ ਤੇ ਪਾਪ (ਦੁਰਤੁ) ਦੂਰ ਹੋ ਗਿਆ।੧।ਰਹਾਉ। (ਗੁਰੂ ਨੇ ਮੇਰੇ ਸ਼ਰੀਰ ਦੀ ਰਖਿਆ ਲਈ ਇਰਦ ਗਿਰਦ) ਸੱਚੇ ਨਾਮ ਦੀ ਵਾੜ ਕਰ ਦਿੱਤੀ ਹੈ। ਗੁਰੂ ਦੇ ਗਿਆਨ ਨੂੰ ਵਿਚਾਰ ਕੇ (ਦੁਆਰ ਦੇ)

ਨਾਮੁ ਖੇਤੀ ਬੀਜਹੁ ਭਾਈ ਮੀਤ ॥ ਸਉਦਾ ਕਰਹੁ ਗੁਰੁ ਸੇਵਹੁ ਨੀਤ ॥੩॥
ਸਾਂਤਿ ਸਹਜ ਸੁਖ ਕੇ ਸਭਿ ਹਾਟ ॥ ਸਾਹ ਵਾਪਾਰੀ ਏਕੈ ਥਾਟ ॥੪॥

ਜੇਜੀਆ ਡੰਨੁ ਕੋ ਲਏ ਨ ਜਗਾਤਿ ॥ ਸਤਿਗੁਰਿ ਕਰਿ ਦੀਨੀ ਧੁਰ ਕੀ ਛਾਪ ॥੫॥
ਵਖਰੁ ਨਾਮੁ ਲਦਿ ਖੇਪ ਚਲਾਵਹੁ ॥ ਲੈ ਲਾਹਾ ਗੁਰਮੁਖਿ ਘਰਿ ਆਵਹੁ ॥੬॥
ਸਤਿਗੁਰੁ ਸਾਹੁ ਸਿਖ ਵਣਜਾਰੇ ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ ॥੭॥
ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ ॥ ਅਬਿਚਲ ਨਗਰੀ ਨਾਨਕ ਦੇਵ ॥੮॥੧॥

ਆਸਾਵਰੀ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਮੇਰੇ ਮਨ ਹਰਿ ਸਿਉ ਲਾਗੀ ਪ੍ਰੀਤਿ ॥
ਸਾਧਸੰਗਿ ਹਰਿ ਹਰਿ ਜਪਤ ਨਿਰਮਲ ਸਾਚੀ ਰੀਤਿ ॥੧॥ ਰਹਾਉ ॥
ਦਰਸਨ ਕੀ ਪਿਆਸ ਘਣੀ ਚਿਤਵਤ ਅਨਿਕ ਪ੍ਰਕਾਰ ॥
ਕਰਹੁ ਅਨੁਗ੍ਰਹੁ ਪਾਰਬ੍ਰਹਮ ਹਰਿ ਕਿਰਪਾ ਧਾਰਿ ਮੁਰਾਰਿ ॥੧॥
ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ ॥
ਜਿਸੁ ਵਖਰ ਕਉ ਚਾਹਤਾ ਸੋ ਪਾਇਓ ਨਾਮਹਿ ਰੰਗਿ ॥੨॥
ਜੇਤੇ ਮਾਇਆ ਰੰਗ ਰਸ ਬਿਨਸਿ ਜਾਹਿ ਖਿਨ ਮਾਹਿ ॥
ਭਗਤ ਰਤੇ ਤੇਰੇ ਨਾਮ ਸਿਉ ਸੁਖੁ ਭੁੰਚਹਿ ਸਭ ਠਾਇ ॥੩॥
ਸਭੁ ਜਗੁ ਚਲਤਉ ਪੇਖੀਐ ਨਿਹਚਲੁ ਹਰਿ ਕੋ ਨਾਉ ॥
ਕਰਿ ਮਿਤ੍ਰਾਈ ਸਾਧ ਸਿਉ ਨਿਹਚਲੁ ਪਾਵਹਿ ਠਾਉ ॥੪॥

ਮੀਤ ਸਾਜਨ ਸੁਤ ਬੰਧਪਾ ਕੋਊ ਹੋਤ ਨ ਸਾਥ ॥
ਏਕੁ ਨਿਵਾਹੂ ਰਾਮ ਨਾਮ ਦੀਨਾ ਕਾ ਪ੍ਰਭੁ ਨਾਥ ॥੫॥
ਚਰਨ ਕਮਲ ਬੋਹਿਥ ਭਏ ਲਗਿ ਸਾਗਰੁ ਤਰਿਓ ਤੇਹ ॥
ਭੇਟਿਓ ਪੂਰਾ ਸਤਿਗੁਰੂ ਸਾਚਾ ਪ੍ਰਭ ਸਿਉ ਨੇਹ ॥੬॥
ਸਾਧ ਤੇਰੇ ਕੀ ਜਾਚਨਾ ਵਿਸਰੁ ਨ ਸਾਸਿ ਗਿਰਾਸਿ ॥
ਜੋ ਤੁਧੁ ਭਾਵੈ ਸੋ ਭਲਾ ਤੇਰੈ ਭਾਣੈ ਕਾਰਜ ਰਾਸਿ ॥੭॥
ਸੁਖ ਸਾਗਰ ਪ੍ਰੀਤਮ ਮਿਲੇ ਉਪਜੇ ਮਹਾ ਅਨੰਦ ॥
ਕਹੁ ਨਾਨਕ ਸਭ ਦੁਖ ਮਿਟੇ ਪ੍ਰਭ ਭੇਟੇ ਪਰਮਾਨੰਦ ॥੮॥੧॥੨॥

ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ ਜਤਿ ੴ ਸਤਿਗੁਰ ਪ੍ਰਸਾਦਿ ॥
ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ ਬਲਿ ਜਾਉ ॥੧॥
ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ ਸੋ ਕਿਉ ਤਜਣਾ ਜਾਇ ॥੨॥
ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮੁ ਦੇਇ ਮਿਲਾਇ ॥੩॥
ਸੁਖ ਸੀਗਾਰ ਬਿਖਿਆ ਕੇ ਫੀਕੇ ਤਜਿ ਛੋਡੇ ਮੇਰੀ ਮਾਇ ॥੪॥
ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ ॥੫॥

ਫਟੇ ਪੱਕੇ (*ਮੁਹਕਮ*) ਕਰ ਦਿੱਤੇ ਹਨ।੨। ਹੇ ਭਰਾਵੋ! ਹੇ ਮਿਤਰੋ! (ਆਪਣੇ ਸ਼ਰੀਰ ਵਿਚ) ਨਾਮ ਦੀ ਖੇਤੀ ਬੀਜੋ। (ਸੱਚੇ ਨਾਮ ਦਾ) ਸੌਦਾ ਕਰੋ ਅਤੇ ਨਿਤ ਗੁਰੂ ਦੀ ਸੇਵਾ ਕਰੋ।੩। ਸਾਰੀਆਂ ਦੁਕਾਨਾਂ ਸ਼ਾਂਤੀ ਅਤੇ ਸਹਿਜ ਸੁਖ ਦੀਆਂ ਹੋਣਗੀਆਂ ਅਤੇ ਸ਼ਾਹ ਅਤੇ ਸੌਦਾਗਰ ਇਕੋ ਢੰਗ ਦੇ ਹੋ ਜਾਣਗੇ।੪।

(ਉਨ੍ਹਾਂ ਦੇ ਸੌਦੇ ਉਤੇ) ਕੋਈ ਜਜ਼ੀਆ, ਡੰਡ ਜਾਂ ਮਹਿਸੂਲ (*ਜਗਾਤਿ*) ਵਸੂਲ ਨਹੀਂ ਕਰਦਾ (ਕਿਉਂਕਿ) ਸਤਿਗੁਰੂ ਨੇ ਧੁਰ ਤੋਂ ਹੀ (ਮਾਫ਼ੀ ਦੀ) ਮੋਹਰ ਲਗਾ ਦਿੱਤੀ ਹੈ।੫। (ਹੇ ਜਿਗਿਆਸੂ!) ਨਾਮ ਰੂਪ ਸੌਦਾ ਲਦ ਕੇ (ਆਪਣੇ ਮਾਲ ਦੀ) ਖੇਪ ਨੂੰ ਅਗੇ ਚਲਾਓ। ਗੁਰਮੁਖ ਬਣ ਕੇ ਲਾਭ ਪ੍ਰਾਪਤ ਕਰਦੇ ਹੋਏ ਘਰ ਨੂੰ ਆਓ।੬। (ਅਧਿਆਤਮਿਕ ਵਪਾਰ ਵਿਚ) ਸਤਿਗੁਰੂ ਸ਼ਾਹ ਹੈ ਅਤੇ ਸਿੱਖ ਵਣਜਾਰਾ ਹੈ। (ਇਸ ਵਣਜ ਦੀ) ਪੂੰਜੀ ਨਾਮ ਹੈ। ਸੱਚੇ ਪ੍ਰਭੂ ਨੂੰ ਯਾਦ ਕਰਨਾ ਲੇਖਾ ਹੈ।੭। ਇਸ ਘਰ ਵਿਚ ਉਹ ਵਸਦਾ ਹੈ ਜਿਸ ਨੂੰ ਪੂਰਾ ਗੁਰੂ ਸੇਵਾ ਬਖ਼ਸ਼ਦਾ ਹੈ। ਹੇ ਨਾਨਕ! (ਉਹ ਸਾਧਕ) ਅਬਿਚਲ ਨਗਰੀ (ਦਾ ਨਿਵਾਸੀ ਬਣ ਜਾਂਦਾ ਹੈ)।੮।੧।

**ਆਸਾਵਰੀ ਮਹਲਾ ੫ ਘਰੁ ੩**

ਹੇ ਮੇਰੇ ਮਨ! (ਜਿਸ ਵਿਅਕਤੀ ਦੀ) ਪ੍ਰੀਤ ਹਰਿ ਨਾਲ ਲਗ ਜਾਂਦੀ ਹੈ, ਸਾਧ ਸੰਗਤ ਵਿਚ ਹਰਿ ਹਰਿ (ਦਾ ਨਾਮ) ਜਪਦਿਆਂ (ਜੀਵਨ ਜੀਉਣਾ ਉਸ ਦੀ) ਨਿਰਮਲ ਅਤੇ ਸੱਚੀ ਰੀਤ ਬਣ ਜਾਂਦੀ ਹੈ।੧।ਰਹਾਉ। ਹੇ ਪ੍ਰਭੂ! ਅਨੇਕ ਤਰ੍ਹਾਂ ਨਾਲ ਤੇਰਾ ਚੇਤਾ ਕਰਦਿਆਂ ਦਰਸ਼ਨ ਕਰਨ ਦੀ ਪਿਆਸ ਬਹੁਤ ਵਧ ਗਈ ਹੈ। ਹੇ ਪਾਰਬ੍ਰਹਮ! ਹੇ ਮੁਰਾਰੀ! ਕ੍ਰਿਪਾ (*ਅਨੁਗ੍ਰਹੁ*) ਕਰੋ, ਮਿਹਰ ਕਰੋ (ਆਪਣਾ ਦੀਦਾਰ ਬਖ਼ਸ਼ੋ)।੧। (ਜਨਮ-ਜਨਮਾਂਤਰਾਂ ਦੇ ਗੇੜ ਕਟ ਕੇ) ਪਰਦੇਸੀ ਵਜੋਂ ਆਇਆ ਮਨ ਸਾਧ-ਸੰਗ ਨਾਲ ਆ ਮਿਲਦਾ ਹੈ। (ਉਹ) ਜਿਸ ਸੌਦੇ ਨੂੰ ਚਾਹੁੰਦਾ ਆ ਰਿਹਾ ਸੀ, ਉਹ ਨਾਮ (ਰੰਗ) ਵਿਚ ਰੰਗੇ ਜਾਣ ਨਾਲ (ਉਸ ਨੂੰ) ਪਾ ਲੈਂਦਾ ਹੈ।੨। ਮਾਇਆ ਦੇ ਜਿਤਨੇ ਰੰਗ ਅਤੇ ਰਸ ਹਨ, (ਉਹ) ਛਿਣ ਭਰ ਵਿਚ ਨਸ਼ਟ ਹੋ ਜਾਂਦੇ ਹਨ। ਤੇਰੇ ਭਗਤ ਨਾਮ ਨਾਲ ਰਤੇ ਰਹਿੰਦੇ ਹਨ ਅਤੇ ਸਭ ਥਾਵਾਂ 'ਤੇ ਸੁਖ ਮਾਣਦੇ ਹਨ।੩। ਸਾਰਾ ਜਗਤ ਚਲਾਇਮਾਨ ਦਿਸਦਾ ਹੈ, ਹਰਿ ਦਾ ਨਾਮ ਹੀ (ਕੇਵਲ) ਸਥਿਰ ਹੈ। (ਇਸ ਲਈ ਤੂੰ) ਸਾਧ/ਗੁਰੂ ਨਾਲ ਮਿਤਰਾਚਾਰੀ ਕਾਇਮ ਕਰ, (ਫਿਰ ਤੂੰ) ਸਥਾਈ ਠਿਕਾਣਾ ਪ੍ਰਾਪਤ ਕਰ ਲਵੇਂਗਾ।੪।

ਮਿਤਰ, ਸੱਜਣ, ਪੁੱਤਰ, ਬੰਧੂ, (ਇਨ੍ਹਾਂ ਵਿਚੋਂ) ਕੋਈ ਵੀ ਨਾਲ ਨਹੀਂ ਨਿਭਦਾ। ਨਾਲ ਨਿਭਣ ਵਾਲਾ ਇਕ ਰਾਮ ਦਾ ਨਾਮ ਹੀ ਹੈ। ਦੀਨਾਂ (ਗ਼ਰੀਬਾਂ) ਦਾ ਮਾਲਕ ਪ੍ਰਭੂ ਹੀ ਹੈ।੫। (ਜਿਸ ਲਈ ਗੁਰੂ ਦੇ) ਚਰਣ-ਕਮਲ ਜਹਾਜ਼ ਹੋ ਗਏ, (ਉਹ) ਉਨ੍ਹਾਂ ਨਾਲ ਲਗ ਕੇ (ਭਵ-ਸਾਗਰ) ਤਰ ਗਿਆ। (ਉਸ ਨੂੰ) ਪੂਰਾ ਸਤਿਗੁਰੂ ਮਿਲ ਪਿਆ, ਸੱਚੇ ਪ੍ਰਭੂ ਨਾਲ (ਉਸ ਦਾ) ਸਨੇਹ ਹੋ ਗਿਆ।੬। ਤੇਰੇ ਸੇਵਕ ਦੀ ਇਹ ਯਾਚਨਾ ਹੈ ਕਿ (ਤੂੰ) ਸੁਆਸ ਗਿਰਾਸ ਨ ਵਿਸਰ। ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਚੰਗਾ ਹੈ। ਤੇਰੇ ਭਾਣੇ ਕਰਕੇ ਹੀ ਕਾਰਜ ਰਾਸ ਹੋਏ ਹਨ।੭। (ਜਿਸ ਨੂੰ) ਸੁਖ-ਸਾਗਰ ਰੂਪ ਪ੍ਰੀਤਮ (ਪ੍ਰਭੂ) ਮਿਲਦਾ ਹੈ, (ਉਸ ਦੇ ਹਿਰਦੇ ਵਿਚ) ਮਹਾ ਆਨੰਦ ਪੈਦਾ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਪਰਮਾਨੰਦ ਪ੍ਰਭੂ ਮਿਲ ਪਏ, (ਉਸ ਦੇ) ਦੁਖ ਦੂਰ ਹੋ ਜਾਂਦੇ ਹਨ।੮।੧।੨।

**ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਦੀ ਜਤਿ**

ਹੇ ਪਿਆਰੇ! (ਉਸ) ਪਾਰਬ੍ਰਹਮ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ, (ਉਸ ਦੇ) ਦਰਸ਼ਨ ਤੋਂ (ਮੈਂ) ਕੁਰਬਾਨ ਜਾਂਦਾ ਹਾਂ।੧। ਹੇ ਪਿਆਰੇ! ਜਿਸ ਨੂੰ ਸਿਮਰਨ ਨਾਲ ਦੁਖ ਵਿਸਰ ਜਾਵੇ, ਉਸ ਨੂੰ ਕਿਉਂ ਤਿਆਗਿਆ ਜਾਵੇ।੨। ਹੇ ਪਿਆਰੇ! (ਮੈਂ) ਇਹ ਸ਼ਰੀਰ (ਉਸ) ਸੰਤ ਪਾਸ ਵੇਚ ਦਿਆਂ, (ਜੋ ਮੈਨੂੰ) ਪ੍ਰੀਤਮ ਮਿਲਾ ਦੇਵੇ।੩। ਹੇ ਮੇਰੀ ਮਾਤਾ! ਮਾਇਆ ਦੇ (ਸਾਰੇ) ਸੁਖ ਅਤੇ ਸ਼ਿੰਗਾਰ ਫਿਕੇ ਹਨ। (ਇਸ ਲਈ ਮੈਂ) ਛਡ ਦਿੱਤੇ ਹਨ।੪। ਹੇ ਪਿਆਰੇ! ਸਤਿਗੁਰੂ ਦੀ ਚਰਣੀ ਪੈਣ ਨਾਲ ਕਾਮ, ਕ੍ਰੋਧ, ਲੋਭ

ਜੋ ਜਨ ਰਾਤੇ ਰਾਮ ਸਿਉ ਪਿਆਰੇ ਅਨਤ ਨ ਕਾਹੂ ਜਾਇ ॥੬॥
ਹਰਿ ਰਸੁ ਜਿਨ੍ਹੀ ਚਾਖਿਆ ਪਿਆਰੇ ਤ੍ਰਿਪਤਿ ਰਹੇ ਆਘਾਇ ॥੭॥
ਅੰਚਲੁ ਗਹਿਆ ਸਾਧ ਕਾ ਨਾਨਕ ਭੈ ਸਾਗਰੁ ਪਾਰਿ ਪਰਾਇ ॥੮॥੧॥੩॥

ਜਨਮ ਮਰਣ ਦੁਖੁ ਕਟੀਐ ਪਿਆਰੇ ਜਬ ਭੇਟੈ ਹਰਿ ਰਾਇ ॥੧॥
ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ ਜੀਵਨੁ ਦਰਸੁ ਦਿਖਾਇ ॥੨॥
ਜੋ ਜੀਅ ਤੁਝ ਤੇ ਬੀਛੁਰੇ ਪਿਆਰੇ ਜਨਮਿ ਮਰਹਿ ਬਿਖੁ ਖਾਇ ॥੩॥
ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ ਤਿਸ ਕੈ ਲਾਗਉ ਪਾਇ ॥੪॥
ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥੫॥
ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ ॥੬॥
ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ ॥੭॥
ਨਾਨਕ ਰੰਗਿ ਰਤੇ ਨਾਰਾਇਣੈ ਪਿਆਰੇ ਮਾਤੇ ਸਹਜਿ ਸੁਭਾਇ ॥੮॥੨॥੪॥

ਸਭ ਬਿਧਿ ਤੁਮ ਹੀ ਜਾਨਤੇ ਪਿਆਰੇ ਕਿਸੁ ਪਹਿ ਕਹਉ ਸੁਨਾਇ ॥੧॥
ਤੂੰ ਦਾਤਾ ਜੀਆ ਸਭਨਾ ਕਾ ਤੇਰਾ ਦਿਤਾ ਪਹਿਰਹਿ ਖਾਇ ॥੨॥
ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ ॥੩॥
ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ ਕਰਣੁ ਨ ਜਾਇ ॥੪॥
ਦਿਨੁ ਰੈਣਿ ਸਭ ਸੁਹਾਵਣੇ ਪਿਆਰੇ ਜਿਤੁ ਜਪੀਐ ਹਰਿ ਨਾਉ ॥੫॥
ਸਾਈ ਕਾਰ ਕਮਾਵਣੀ ਪਿਆਰੇ ਧੁਰਿ ਮਸਤਕਿ ਲੇਖੁ ਲਿਖਾਇ ॥੬॥
ਏਕੋ ਆਪਿ ਵਰਤਦਾ ਪਿਆਰੇ ਘਟਿ ਘਟਿ ਰਹਿਆ ਸਮਾਇ ॥੭॥
ਸੰਸਾਰ ਕੂਪ ਤੇ ਉਧਰਿ ਲੈ ਪਿਆਰੇ ਨਾਨਕ ਹਰਿ ਸਰਣਾਇ ॥੮॥੩॥੨੨॥ ੧੫॥੨॥੪੨॥

ਰਾਗੁ ਆਸਾ ਮਹਲਾ ੧ ਪਟੀ ਲਿਖੀ ੴ ਸਤਿਗੁਰ ਪ੍ਰਸਾਦਿ ॥
ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥
ਸੇਵਤ ਰਹੇ ਚਿਤੁ ਜਿਨ੍ਹ ਕਾ ਲਾਗਾ ਆਇਆ ਤਿਨ੍ਹ ਕਾ ਸਫਲੁ ਭਇਆ ॥੧॥
ਮਨ ਕਾਹੇ ਭੂਲੇ ਮੂੜ ਮਨਾ ॥
ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥੧॥ ਰਹਾਉ ॥
ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ ॥
ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ ॥੨॥

ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ ॥
ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ਹੀ ਸਚੁ ਕਮਾਇਆ ॥੩॥
ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ ॥
ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ॥੪॥
ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥

(ਆਦਿ ਵਿਕਾਰ ਮੈਨੂੰ) ਛਡ ਗਏ ਹਨ।੫। ਹੇ ਪਿਆਰੇ! ਜੋ ਸੇਵਕ ਰਾਮ-ਨਾਮ ਵਿਚ ਰੰਗੇ ਹੋਏ ਹਨ,
(ਉਹ) ਹੋਰ ਕਿਤੇ ਨਹੀਂ ਜਾਂਦੇ।੬। ਹੇ ਪਿਆਰੇ! ਜਿਨ੍ਹਾਂ ਨੇ ਹਰਿ-(ਨਾਮ ਰੂਪ) ਰਸ ਚਖਿਆ ਹੈ, (ਉਹ)
ਤ੍ਰਿਪਤ (ਹੋ ਜਾਂਦੇ ਹਨ), ਰਜੇ ਰਹਿੰਦੇ ਹਨ।੭। ਹੇ ਨਾਨਕ! (ਜਿਨ੍ਹਾਂ ਨੇ) ਸਾਧ/ਗੁਰੂ ਦਾ ਪੱਲਾ ਫੜ
ਲਿਆ ਹੈ, (ਉਹ) ਭਵ-ਸਾਗਰ ਤੋਂ ਪਾਰ ਲੰਘ ਜਾਂਦੇ ਹਨ।੮।੧।੩।

ਹੇ ਪਿਆਰੇ! ਜਦੋਂ ਹਰਿ ਰੂਪ ਰਾਜਾ ਮਿਲਦਾ ਹੈ, ਤਾਂ ਜਨਮ-ਮਰਨ ਦਾ ਦੁਖ ਕਟਿਆ
ਜਾਂਦਾ ਹੈ।੧। ਮੇਰਾ ਪ੍ਰਭੂ ਸੁੰਦਰ, ਸੁਘੜ ਅਤੇ ਸੁਜਾਨ ਹੈ। (ਉਸ ਦੇ) ਦਰਸ਼ਨ ਦਿਖਾਉਣ ਨਾਲ ਹੀ
ਜੀਵਨ (ਦਾ ਸੰਚਾਰ ਹੋ ਜਾਂਦਾ ਹੈ)।੨। ਹੇ ਪਿਆਰੇ! ਜੋ ਜੀਵ ਤੇਰੇ ਨਾਲੋਂ ਵਿਛੜ ਜਾਂਦੇ ਹਨ, (ਉਹ
ਮਾਇਆ ਰੂਪ) ਵਿਸ਼ ਖਾ ਕੇ ਜੰਮਦੇ ਮਰਦੇ ਰਹਿੰਦੇ ਹਨ।੩। ਹੇ ਪਿਆਰੇ! ਜਿਸ ਨੂੰ ਤੂੰ ਮਿਲਾਉਂਦਾ ਹੈ,
ਉਹੀ ਮਿਲਦਾ ਹੈ। (ਮੈਂ) ਉਸ ਦੇ ਚਰਣੀ ਲਗਦਾ ਹਾਂ।੪। ਹੇ ਪਿਆਰੇ! ਜੋ ਸੁਖ ਦਰਸ਼ਨ ਦੇਖਣ ਨਾਲ
ਪ੍ਰਾਪਤ ਹੁੰਦਾ ਹੈ, (ਉਸ ਨੂੰ) ਮੁਖ ਤੋਂ ਕਿਹਾ ਨਹੀਂ ਜਾ ਸਕਦਾ।੫। ਹੇ ਪਿਆਰੇ! (ਪ੍ਰਭੂ ਨਾਲ ਕੀਤੀ)
ਸੱਚੀ ਪ੍ਰੀਤ ਨਹੀਂ ਟੁੱਟਦੀ, ਜੁਗਾਂ ਜੁਗਾਂਤਰਾਂ ਤਕ (ਅੰਦਰ) ਟਿਕੀ ਰਹਿੰਦੀ ਹੈ।੬। ਹੇ ਪਿਆਰੇ! ਜੋ ਤੈਨੂੰ
ਚੰਗਾ ਲਗਦਾ ਹੈ, ਉਹੀ ਚੰਗਾ ਹੈ। ਤੇਰੀ ਰਜ਼ਾ ਅਮਰ ਹੈ।੭। ਹੇ ਪਿਆਰੇ! ਨਾਨਕ (ਦਾ ਕਥਨ ਹੈ ਕਿ
ਜੋ) ਨਾਰਾਇਣ ਦੇ (ਪ੍ਰੇਮ-)ਰੰਗ ਵਿਚ ਰੰਗੇ ਹੋਏ ਹਨ, (ਉਹ) ਸਹਿਜ ਸੁਭਾ (ਪ੍ਰਭੂ ਦੇ ਪ੍ਰੇਮ ਵਿਚ) ਮਸਤ
ਰਹਿੰਦੇ ਹਨ।੮।੨।੪।

ਹੇ ਪਿਆਰੇ! ਸਭ ਦੀ ਸਥਿਤੀ ਤੁਸੀਂ ਹੀ ਜਾਣਦੇ ਹੋ, (ਮੈਂ ਹੋਰ) ਕਿਸ ਨੂੰ ਕਹਿ ਕੇ ਸੁਣਾਵਾਂ।੧।
ਤੂੰ ਸਾਰਿਆਂ ਜੀਵਾਂ ਦਾ ਦਾਤਾ ਹੈਂ, (ਸਾਰੇ) ਤੇਰਾ ਦਿੱਤਾ ਖਾਂਦੇ ਅਤੇ ਪਹਿਨਦੇ ਹਨ।੨। ਹੇ ਪਿਆਰੇ!
ਸੁਖ ਦੁਖ ਤੇਰੀ ਆਗਿਆ (ਵਿਚ ਹਨ)। (ਜੀਵ ਲਈ ਤੇਰੇ ਤੋਂ ਬਿਨਾ) ਦੂਜੀ ਕੋਈ ਥਾਂ ਨਹੀਂ ਹੈ।੩।
ਹੇ ਪਿਆਰੇ! ਜੋ ਤੂੰ ਕਰਾਉਂਦਾ ਹੈਂ, ਉਹੀ ਕਰਦਾ ਹਾਂ। ਹੋਰ ਕੁਝ ਕੀਤਾ ਨਹੀਂ ਜਾਂਦਾ।੪। ਹੇ ਪਿਆਰੇ!
(ਉਹ) ਦਿਨ-ਰਾਤ ਸਭ ਸੋਹਣੇ ਲਗਦੇ ਹਨ, ਜਿਨ੍ਹਾਂ ਵਿਚ ਹਰਿ ਦਾ ਨਾਮ ਜਪਿਆ ਜਾਂਦਾ ਹੈ।੫। ਹੇ
ਪਿਆਰੇ! ਉਹੀ ਕਾਰ ਕਰਨੀ ਪੈਂਦੀ ਹੈ, ਜੋ ਧੁਰ ਤੋਂ ਮੱਥੇ ਉਤੇ ਲਿਖੀ ਹੁੰਦੀ ਹੈ।੬। ਹੇ ਪਿਆਰੇ! (ਹਰ
ਪਾਸੇ) ਇਕ (ਪ੍ਰਭੂ) ਹੀ ਆਪ ਵਰਤਦਾ ਹੈ ਅਤੇ ਹਰ ਇਕ ਹਿਰਦੇ ਵਿਚ ਸਮਾਇਆ ਹੋਇਆ ਹੈ।੭। ਹੇ
੧੫॥੨॥੪੨॥ ਪਿਆਰੇ! ਨਾਨਕ (ਦਾ ਕਥਨ ਹੈ ਕਿ ਮੈਂ) ਹਰਿ ਦੀ ਸ਼ਰਣ ਵਿਚ ਪਿਆ ਹਾਂ। (ਮੈਨੂੰ) ਸੰਸਾਰ ਰੂਪ ਖੂਹ
ਤੋਂ ਕਢ ਲੈ।੮।੩।੨੨।੧੫।੨।੪੨।

**ਰਾਗ ਆਸਾ ਮਹਲਾ ੧ ਪਟੀ ਲਿਖੀ**

ਸੱਸੇ (ਅੱਖਰ ਦਾ ਉਪਦੇਸ਼ ਹੈ) ਜਿਸ ਨੇ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਹੈ, ਸਭ ਦਾ ਸੁਆਮੀ
।੧॥ (ਉਹੀ) ਇਕ ਹੈ। (ਜੋ ਉਸ ਨੂੰ) ਸੇਵਦੇ ਰਹਿੰਦੇ ਹਨ, ਜਿਨ੍ਹਾਂ ਦਾ ਚਿਤ (ਉਸ ਨਾਲ) ਲਗਿਆ ਹੋਇਆ
ਹੈ, ਉਨ੍ਹਾਂ ਦਾ (ਇਸ ਸੰਸਾਰ ਵਿਚ) ਆਉਣਾ ਸਫਲ ਹੁੰਦਾ ਹੈ।੧। ਹੇ ਮਨ! ਹੇ ਮੂਰਖ ਮਨ! (ਤੂੰ ਉਸ ਨੂੰ)
ਕਿਸ ਲਈ ਭੁਲਾਉਂਦਾ ਹੈਂ (ਇਸ ਲਈ ਕਿ ਤੂੰ ਆਪਣੇ ਆਪ ਨੂੰ ਪੜ੍ਹਿਆ ਹੋਇਆ ਸਮਝਦਾ ਹੈਂ)। ਹੇ
ਵੀਰ! (ਤੂੰ) ਤਦ ਪੜ੍ਹਿਆ (ਹੋਇਆ ਜਾਣਿਆ ਜਾਵੇਂਗਾ) ਜਦ (ਤੂੰ ਆਪਣੇ ਕਰਮਾਂ ਦਾ) ਲੇਖਾ
ਦੇਵੇਂਗਾ।੧ ।ਰਹਾਉ। ਈੜੀ (ਦਾ ਸੰਦੇਸ਼ ਹੈ—) ਆਦਿ ਪੁਰਖ (ਪ੍ਰਭੂ ਸਭ ਨੂੰ) ਰਿਜ਼ਕ ਦੇਣ ਵਾਲਾ ਹੈ
ਅਤੇ ਉਹ ਆਪ ਹੀ ਸਦਾ ਸਦੀਵੀ ਹੈ। ਇਨ੍ਹਾਂ ਅੱਖਰਾਂ ਵਿਚੋਂ ਜੋ (ਕੋਈ) ਗੁਰਮੁਖ (ਪਰਮਾਤਮਾ ਨੂੰ)
ਸਮਝ ਲੈਂਦਾ ਹੈ, ਉਸ ਦੇ ਸਿਰ ਉਪਰ (ਕਰਮਾਂ ਦਾ) ਲੇਖਾ ਨਹੀਂ ਹੁੰਦਾ।੨।

ਊੜਾ (ਦਾ ਸੰਦੇਸ਼ ਹੈ—) ਉਪਮਾ ਉਸ (ਪ੍ਰਭੂ) ਦੀ ਕਰੀਏ, ਜਿਸ ਦਾ ਅੰਤ ਨਹੀਂ ਪਾਇਆ
ਜਾਂਦਾ। ਜਿਨ੍ਹਾਂ ਨੇ ਸੱਚੀ ਕਮਾਈ ਕੀਤੀ ਹੈ, (ਜੋ) ਸੇਵਾ ਕਰਦੇ ਹਨ, ਉਹੀ (ਇਸ ਦਾ) ਫਲ ਪਾਉਂਦੇ
ਹਨ।੩। ਙੰਙਾ (ਦਾ ਸੰਦੇਸ਼ ਹੈ—) ਜਿਸ ਕਿਸੇ ਨੂੰ (ਆਤਮ-)ਗਿਆਨ ਦੀ ਸੋਝੀ ਹੋ ਜਾਏ, ਉਹੀ
ਪੜ੍ਹਿਆ ਹੋਇਆ ਪੰਡਿਤ ਹੈ। ਜੋ ਸਾਰਿਆਂ ਜੀਵਾਂ ਵਿਚ ਇਕੋ (ਪ੍ਰਭੂ) ਨੂੰ ਜਾਣਦਾ ਹੈ, ਤਾਂ (ਉਹ) ਕੋਈ
ਹਉਮੈ (ਦੀ ਗੱਲ) ਨਹੀਂ ਕਹਿ ਸਕਦਾ।੪। ਕੱਕਾ (ਦਾ ਸੰਦੇਸ਼ ਹੈ—) ਜਦੋਂ (ਕਿਸੇ ਮਨੁੱਖ ਦੇ) ਕੇਸ ਚਿੱਟੇ

ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥੫॥

ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ ॥
ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ ॥੬॥
ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ ॥
ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ ਤਈ ਕੀਆ ॥੭॥
ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ ॥
ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ ॥੮॥

ਚਚੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ ॥
ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ ॥੯॥
ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ ॥
ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨੑ ਗੁਰੂ ਮਿਲਿਆ ॥੧੦॥
ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ ॥
ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ ॥੧੧॥

ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ ॥
ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ ॥੧੨॥
ਞੰਞੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ ॥
ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ ॥੧੩॥
ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ ॥
ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥੧੪॥

ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨੑ ਕਾ ਚਿਤੁ ਲਾਗਾ ॥
ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ ॥੧੫॥
ਡਡੈ ਡੰਫੁ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ ॥
ਤਿਸੈ ਸਰੇਵਹੁ ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ ॥੧੬॥
ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ ॥
ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ ॥੧੭॥

ਹੋ ਜਾਣ ਅਤੇ ਬਿਨਾ ਸਾਬਣ (ਲਗਾਇਆ) ਸਫ਼ੈਦ ਹੋ ਜਾਣ (ਤਾਂ ਸਮਝੋ ਕਿ) ਜਮਰਾਜ ਦੇ ਦੂਤ (*ਹੇਰੂ*) ਆ ਗਏ ਹਨ (ਅਤੇ ਉਨ੍ਹਾਂ ਨੇ ਜੀਵ ਨੂੰ) ਮਾਇਆ ਦੇ ਸੰਗਲ ਨਾਲ ਬੰਨ੍ਹ ਲਿਆ ਹੈ।੫।

ਖੱਖਾ (ਦਾ ਸੰਦੇਸ਼ ਹੈ—) ਖੁਦਾ (*ਖ਼ੰਦਕਾਰ*) (ਜੋ) ਦੁਨੀਆ (*ਆਲਮੁ*) ਦਾ ਬਾਦਸ਼ਾਹ ਹੈ, ਜਿਸ ਨੇ ਮਨੁੱਖ ਨੂੰ ਖ਼ਰੀਦ ਕੇ (ਭਾਵ—ਆਪਣਾ ਸੇਵਕ ਬਣਾ ਕੇ) ਅਤੇ ਖ਼ਰਚਾ ਦੇ ਕੇ (ਸੰਸਾਰ ਵਿਚ ਭੇਜਿਆ ਹੈ), ਜਿਸ (ਦੀ ਮਰਯਾਦਾ) ਦੇ ਬੰਧਨ ਵਿਚ ਸਾਰਾ ਜਗਤ ਬੰਨ੍ਹਿਆ ਹੋਇਆ ਹੈ, (ਉਸ ਤੋਂ ਬਿਨਾ) ਹੋਰ ਕਿਸੇ ਦਾ ਹੁਕਮ ਨਹੀਂ ਚਲ ਸਕਦਾ।੬। ਗੱਗਾ (ਤੋਂ ਭਾਵ ਹੈ—) ਜਿਸ (ਵਿਅਕਤੀ) ਨੇ ਗੋਬਿੰਦ ਦੀ ਬਾਣੀ (*ਗੋਇ*) ਗਾਉਣੀ ਛਡੀ ਹੈ ਅਤੇ ਗੱਲਾਂ (ਸਿਖ ਕੇ) ਹੰਕਾਰੀ ਹੋ ਗਿਆ ਹੈ। (ਪ੍ਰਭੂ ਨੇ ਜੀਵ ਰੂਪ) ਜਿਨ੍ਹਾਂ ਭਾਂਡਿਆਂ ਨੂੰ ਘੜ ਕੇ (ਪਕਾਉਣ ਨਿਮਿਤ ਕਰਮਾਚਾਰ ਦੀ) ਜੋ ਆਵੀ ਸਿਰਜੀ ਹੈ, ਉਸ (ਹੰਕਾਰੀ) ਨੂੰ ਵੀ ਚੜ੍ਹਾਉਣ ਲਈ (ਉਸ ਆਵੀ ਨੂੰ) ਤਪਾਇਆ ਹੋਇਆ (*ਤਈ ਕੀਆ*) ਹੈ।੭। ਘੱਘਾ (ਤੋਂ ਭਾਵ ਹੈ—) ਜੋ (ਸਾਧਕ) ਸੇਵਕ ਬਣ ਕੇ ਘਾਲਣਾ ਘਾਲਦਾ ਹੈ, (ਉਹ) ਗੁਰੂ ਦੇ ਸ਼ਬਦ ਨਾਲ ਲਗਿਆ ਰਹਿੰਦਾ ਹੈ ਅਤੇ ਮਾੜੇ ਚੰਗੇ ਨੂੰ ਸਮਾਨ ਸਮਝਦਾ ਹੈ। (ਇਸ ਵਿਧੀ ਨਾਲ ਉਹ) ਪ੍ਰਭੂ ਨਾਲ ਰਮਣ ਕਰਦਾ ਰਹਿੰਦਾ ਹੈ।੮।

ਚੱਚਾ (ਤੋਂ ਸੰਦੇਸ਼ ਹੈ—) ਜਿਸ ਪ੍ਰਭੂ ਨੇ ਚਾਰ ਵੇਦ ਰਚੇ ਹਨ, ਚਾਰ ਖਾਣੀਆਂ ਅਤੇ ਚਾਰ ਯੁਗ ਬਣਾਏ ਹਨ, (ਉਹ) ਜੋਗੀ ਰੂਪ (ਪ੍ਰਭੂ) ਯੁਗਾਂ ਯੁਗਾਂ ਤੋਂ ਚਾਰ ਖਾਣੀਆਂ ਨੂੰ ਭੋਗਣ ਵਾਲਾ ਹੈ। (ਉਹ) ਆਪ ਹੀ ਪੜ੍ਹਿਆ ਹੋਇਆ ਪੰਡਿਤ ਵੀ ਹੋ ਗਿਆ ਹੈ।੯। ਛੱਛਾ (ਤੋਂ ਉਪਦੇਸ਼ ਹੈ—) ਸਭ (ਜੀਵਾਂ) ਅੰਦਰ ਮਾਇਆ (*ਛਾਇਆ*) ਵਰਤ ਰਹੀ ਹੈ। ਭਰਮ ਵੀ ਤੇਰਾ ਕੀਤਾ ਹੋਇਆ ਹੈ। (ਤੂੰ) ਆਪ ਹੀ ਭਰਮ ਪੈਦਾ ਕਰਕੇ (ਆਪ ਹੀ ਸਭ ਨੂੰ) ਭੁਲਾਉਂਦਾ ਹੈਂ। (ਜਿਨ੍ਹਾਂ ਉਤੇ) ਤੇਰੀ ਮਿਹਰ ਹੁੰਦੀ ਹੈ, ਉਨ੍ਹਾਂ ਨੂੰ ਹੀ ਗੁਰੂ ਮਿਲਦਾ ਹੈ।੧੦। ਜੱਜਾ (ਤੋਂ ਭਾਵ ਹੈ—) ਚੌਰਾਸੀ ਲੱਖ ਜੂਨਾਂ ਵਿਚ (ਜਿਸ) ਗਿਆਨ (*ਜਾਨੁ*) ਦੀ ਭਿਖਿਆ ਮੰਗਦਾ ਹੋਇਆ (ਜੀਵ) ਫਿਰਦਾ ਰਿਹਾ ਹੈ, (ਉਹ) ਸੇਵਕ (ਗਿਆਨ ਦੀ) ਯਾਚਨਾ ਕਰਦਾ ਹੈ। ਇਕੋ (ਪ੍ਰਭੂ) ਲੈਂਦਾ ਹੈ, ਇਕੋ ਦਿੰਦਾ ਹੈ, (ਉਸ ਤੋਂ ਭਿੰਨ) ਹੋਰ ਕੋਈ ਦੂਜਾ ਮੈਂ ਨਹੀਂ ਸੁਣਿਆ ਹੈ।੧੧।

ਝੱਝਾ (ਤੋਂ ਭਾਵ ਹੈ—) ਹੇ ਪ੍ਰਾਣੀ! (ਤੂੰ) ਝੂਰ ਝੂਰ ਕੇ ਕਿਉਂ ਮਰਦਾ ਹੈਂ? (ਪ੍ਰਭੂ ਨੇ) ਜੋ ਕੁਝ ਦੇਣਾ ਹੈ, ਉਹ ਦੇ ਰਿਹਾ ਹੈ। ਜਿਵੇਂ ਜਿਵੇਂ ਜੀਵਾਂ ਦਾ ਰਿਜ਼ਕ ਨਿਰਧਾਰਿਤ ਹੈ, (ਉਸੇ ਤਰ੍ਹਾਂ ਪ੍ਰਭੂ) ਦੇ ਦੇ ਕੇ ਵੇਖਦਾ ਹੈ ਅਤੇ (ਆਪਣਾ) ਹੁਕਮ ਚਲਾਉਂਦਾ ਹੈ।੧੨। ਞੰਞਾ (ਤੋਂ ਸੰਦੇਸ਼ ਹੈ—) ਜਦ (ਪ੍ਰਭੂ) ਮਿਹਰ ਕਰਦਾ ਹੈ, (ਤਾਂ ਮੈਂ) ਵੇਖਦਾ ਹਾਂ ਕਿ (ਪ੍ਰਭੂ ਤੋਂ ਭਿੰਨ) ਹੋਰ ਕੋਈ ਨਹੀਂ ਹੈ। ਇਕੋ (ਪ੍ਰਭੂ) ਹੀ ਸਭ ਥਾਵਾਂ 'ਤੇ ਰਮਣ ਕਰ ਰਿਹਾ ਹੈ ਅਤੇ ਇਕੋ ਹੀ (ਸਭ ਦੇ) ਮਨ ਵਿਚ ਵਸ ਰਿਹਾ ਹੈ।੧੩। ਟੱਟਾ (ਅੱਖਰ ਤੋਂ ਭਾਵ ਹੈ—) ਹੇ ਪ੍ਰਾਣੀ! ਕੀ (ਪ੍ਰਪੰਚਕ) ਧੰਧੇ ਖੜੇ ਕਰਦੇ ਹੋ। ਇਕ ਘੜੀ ਜਾਂ ਦੋ ਘੜੀਆਂ ਨੂੰ (ਸੰਸਾਰ ਤੋਂ) ਉਠ ਕੇ ਚਲੇ ਜਾਣਾ ਹੈ। (ਇਸ ਵਾਸਤੇ) ਜੂਏ ਵਿਚ ਆਪਣਾ ਜਨਮ ਨ ਹਾਰੋ। ਭਜ ਕੇ ਹਰਿ ਦੀ ਸ਼ਰਣ ਵਿਚ ਪੈ ਜਾਓ।੧੪।

ਠੱਠਾ (ਤੋਂ ਭਾਵ ਹੈ—) ਜਿਨ੍ਹਾਂ (ਜਿਗਿਆਸੂਆਂ) ਦਾ ਚਿਤ ਹਰਿ-ਚਰਣਾਂ ਵਿਚ ਜੁੜ ਗਿਆ ਹੈ, ਉਨ੍ਹਾਂ ਦੇ (ਹਿਰਦੇ) ਅੰਦਰ ਠੰਡ ਵਰਤ ਗਈ ਹੈ। (ਜਿਨ੍ਹਾਂ ਦਾ) ਚਿਤ ਜੁੜਿਆ ਹੈ, ਉਹ ਸੇਵਕ (ਸੰਸਾਰ ਸਮੁੰਦਰ) ਤਰ ਗਏ ਹਨ। ਤੇਰੀ ਕ੍ਰਿਪਾ ਨਾਲ ਹੀ (ਉਨ੍ਹਾਂ ਨੇ) ਸੁਖ ਪ੍ਰਾਪਤ ਕੀਤਾ ਹੈ।੧੫। ਡੱਡਾ (ਤੋਂ ਸੰਦੇਸ਼ ਹੈ—) ਹੇ ਪ੍ਰਾਣੀ! ਕਿਸ ਲਈ ਵਿਖਾਵਾ (*ਡੰਫੁ*) ਕਰਦਾ ਹੈਂ। ਜੋ ਕੁਝ ਵੀ (ਸੰਸਾਰ ਵਿਚ ਸਿਰਜਿਆ) ਹੋਇਆ ਹੈ, ਉਹ ਸਭ ਚਲਾਇਮਾਨ ਹੈ। (ਜੋ ਪ੍ਰਭੂ) ਸਭ ਵਿਚ ਨਿਰੰਤਰ ਵਰਤ ਰਿਹਾ ਹੈ, ਉਸ ਦਾ ਸਿਮਰਨ ਕਰੋ ਤਾਂ ਹੀ (ਆਤਮਿਕ) ਸੁਖ ਪ੍ਰਾਪਤ ਕਰੋਗੇ।੧੬। ਢੱਢਾ (ਤੋਂ ਭਾਵ ਹੈ—) (ਪ੍ਰਭੂ) ਆਪ ਹੀ (ਸ੍ਰਿਸ਼ਟੀ ਨੂੰ) ਉਸਾਰਦਾ ਹੈ ਅਤੇ ਆਪ ਹੀ ਢਾਹੁੰਦਾ ਹੈ। ਉਸ ਨੂੰ ਜਿਵੇਂ ਚੰਗਾ ਲਗਦਾ ਹੈ, ਤਿਵੇਂ ਕਰਦਾ ਹੈ। (ਉਹ ਜੀਵਾਂ ਨੂੰ) ਸਿਰਜ ਸਿਰਜ ਕੇ ਵੇਖਦਾ ਹੈ, ਹੁਕਮ ਚਲਾਉਂਦਾ ਹੈ ਅਤੇ ਉਸ ਨੂੰ ਤਾਰਦਾ ਹੈ, ਜਿਸ ਉਤੇ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ।੧੭।

ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ ॥
ਆਪੇ ਆਪਿ ਮਿਲਾਏ ਕਰਤਾ ਪੁਨਰਪਿ ਜਨਮੁ ਨ ਹੋਈ ॥੧੮॥
ਤਤੈ ਤਾਰੂ ਭਵਜਲੁ ਹੋਆ ਤਾ ਕਾ ਅੰਤੁ ਨ ਪਾਇਆ ॥
ਨਾ ਤਰ ਨਾ ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ ॥੧੯॥
ਥਥੈ ਥਾਨਿ ਥਾਨੰਤਰਿ ਸੋਈ ਜਾ ਕਾ ਕੀਆ ਸਭੁ ਹੋਆ ॥
ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ ॥੨੦॥

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥
ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ ॥
ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ ॥੨੨॥
ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮ੍ਹਲਿਆ ॥
ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ ॥੨੩॥

ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ ॥
ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥੨੪॥
ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ ॥
ਗੁਰ ਪਰਸਾਦੀ ਸੇ ਨਰ ਉਬਰੇ ਜਿ ਹਰਿ ਸਰਣਾਗਤਿ ਭਜਿ ਪਇਆ ॥੨੫॥
ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ ॥
ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ ॥੨੬॥

ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ ॥
ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ ॥੨੭॥
ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ ॥
ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ ॥੨੮॥
ਯਯੈ ਜਨਮੁ ਨ ਹੋਵੀ ਕਦ ਹੀ ਜੇ ਕਰਿ ਸਚੁ ਪਛਾਣੈ ॥
ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ ॥੨੯॥

ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ ॥
ਜੰਤ ਉਪਾਇ ਧੰਧੈ ਸਭ ਲਾਏ ਕਰਮੁ ਹੋਆ ਤਿਨ ਨਾਮੁ ਲਇਆ ॥੩੦॥
ਲਲੈ ਲਾਇ ਧੰਧੈ ਜਿਨਿ ਛੋਡੀ ਮੀਠਾ ਮਾਇਆ ਮੋਹੁ ਕੀਆ ॥
ਖਾਣਾ ਪੀਣਾ ਸਮ ਕਰਿ ਸਹਣਾ ਭਾਣੈ ਤਾ ਕੈ ਹੁਕਮੁ ਪਇਆ ॥੩੧॥

ਣਾਣਾ (ਤੋਂ ਭਾਵ ਹੈ—) (ਜਿਸ ਦੇ) ਹਿਰਦੇ ਅੰਦਰ (ਪ੍ਰਭੂ) ਵਰਤ ਰਿਹਾ ਹੈ, ਉਹੀ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। ਕਰਤਾ ਪੁਰਖ (ਉਸ ਨੂੰ) ਆਪਣੇ ਆਪ (ਨਾਲ) ਮਿਲਾ ਲੈਂਦਾ ਹੈ, (ਉਸ ਵਿਅਕਤੀ ਦਾ) ਪੁਨਰ-ਜਨਮ ਨਹੀਂ ਹੁੰਦਾ।੧੮। ਤੱਤਾ (ਤੋਂ ਸੰਦੇਸ਼ ਹੈ—) ਭਵ-ਸਾਗਰ ਬਹੁਤ ਡੂੰਘਾ (ਸਮੁੰਦਰ) ਹੈ। ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। (ਸਾਡੇ ਕੋਲ) ਨ ਤਰੀ/ਬੇੜੀ ਹੈ, ਨ ਤੁਲਹਾ, (ਇਸ ਕਰਕੇ) ਅਸੀਂ ਡੁਬ ਰਹੇ ਹਾਂ। ਹੇ ਤਾਰਣ ਵਾਲੇ ਰਾਜੇ! (ਸਾਨੂੰ) ਤਾਰ ਲੈ।੧੯। ਥੱਥਾ (ਅੱਖਰ ਅਨੁਸਾਰ—) ਜਿਸ (ਪ੍ਰਭੂ) ਦਾ ਸਭ ਕੁਝ ਕੀਤਾ ਹੋਇਆ ਹੈ, ਉਹੀ ਸਥਾਨ ਅਤੇ ਸਥਾਨਾਂਤਰਾਂ (ਵਿਚ ਵਿਆਪ ਰਿਹਾ ਹੈ)। ਕੀ ਮਾਇਆ ਅਤੇ ਕੀ (ਮਾਇਆ ਦੁਆਰਾ ਪਸਾਰੇ) ਭਰਮ, (ਕਿਸੇ ਦੀ ਕੋਈ ਸੱਤਾ ਨਹੀਂ ਹੈ)। ਜੋ ਉਸ (ਪ੍ਰਭੂ) ਨੂੰ ਚੰਗਾ ਲਗੇ, ਉਹੀ ਭਲਾ ਹੈ।੨੦।

ਦੱਦਾ (ਤੋਂ ਭਾਵ ਹੈ—) (ਮੈਂ) ਕਿਸੇ ਨੂੰ ਦੋਸ਼ ਨਹੀਂ ਦਿੰਦਾ, ਦੋਸ਼ ਤਾਂ ਆਪਣਿਆਂ ਕਰਮਾਂ ਦਾ ਹੈ। ਜੋ ਮੈਂ ਕੀਤਾ ਹੈ, ਉਸੇ (ਅਨੁਸਾਰ ਫਲ) ਮੈਂ ਪ੍ਰਾਪਤ ਕੀਤਾ ਹੈ। ਹੋਰਨਾਂ ਵਿਅਕਤੀਆਂ ਨੂੰ ਦੋਸ਼ ਨਹੀਂ ਦੇਣਾ ਚਾਹੀਦਾ।੨੧। ਧੱਧਾ (ਤੋਂ ਭਾਵ ਹੈ—) ਜਿਸ (ਪ੍ਰਭੂ) ਨੇ ਆਪਣੀ ਸ਼ਕਤੀ (*ਕਲਾ*) ਧਾਰ ਕੇ (ਜੀਵਾਂ ਅੰਦਰ) ਛਡੀ ਹੈ, ਜਿਸ ਨੇ ਹਰ ਚੀਜ਼ ਵਿਚ (ਆਪਣਾ) ਰੰਗ ਭਰ ਦਿੱਤਾ ਹੈ, ਉਸ ਦਾ ਦਿੱਤਾ ਹੋਇਆ ਹੀ ਸਭ ਨੇ ਲਿਆ ਹੈ। (ਆਪਣੇ ਆਪਣੇ) ਕਰਮਾਂ ਅਨੁਸਾਰ (ਹਰ ਇਕ ਦਾ) ਹੁਕਮ (ਰੂਪ) ਲੇਖ ਲਿਖਿਆ ਗਿਆ ਹੈ।੨੨। ਨੰਨਾ (ਤੋਂ ਭਾਵ ਹੈ—) ਪ੍ਰਭੂ (*ਨਾਹ*) ਨਿਤ (ਸੋਹਾਗਣਾਂ) ਦਾ ਭੋਗ ਭੋਗਦਾ ਹੈ। (ਪਰ ਮੈਂ ਉਸ ਨੂੰ) ਨ ਵੇਖਿਆ ਹੈ ਅਤੇ ਨ ਹੀ ਸਿਮਰਿਆ ਹੈ। ਹੇ ਭੈਣ! ਮੈਂ ਗੱਲਾਂ ਨਾਲ ਹੀ ਸੋਹਾਗਣ (ਬਣੀ ਫਿਰਦੀ ਹਾਂ), (ਪ੍ਰਭੂ ਰੂਪ) ਪਤੀ ਮੈਨੂੰ ਕਦੇ ਨਹੀਂ ਮਿਲਿਆ ਹੈ।੨੩।

ਪੱਪਾ (ਤੋਂ ਸੰਦੇਸ਼ ਹੈ—) (ਸ੍ਰਿਸ਼ਟੀ ਦਾ) ਪਰਮਾਤਮਾ ਹੀ ਬਾਦਸ਼ਾਹ ਹੈ। ਉਸ ਨੇ ਵੇਖਣ ਲਈ (ਸਾਰਾ) ਪ੍ਰਪੰਚ ਰਚਿਆ ਹੈ। (ਉਹ ਆਪ) ਵੇਖਦਾ ਹੈ ਅਤੇ (ਆਪ ਹੀ) ਸਭ ਕੁਝ ਜਾਣਦਾ ਹੈ। (ਉਹ) ਅੰਦਰ ਅਤੇ ਬਾਹਰ ਵਰਤ ਰਿਹਾ ਹੈ।੨੪। ਫੱਫਾ (ਤੋਂ ਭਾਵ ਹੈ—) ਸਾਰਾ ਜਗਤ (ਮਾਇਆ ਦੇ ਮੋਹ ਦੀ) ਫਾਹੀ ਵਿਚ ਫਸਿਆ ਹੋਇਆ ਹੈ ਅਤੇ ਜਮ ਦੇ ਸੰਗਲ ਨਾਲ ਬੰਨ੍ਹ ਲਿਆ ਗਿਆ ਹੈ। ਗੁਰੂ ਦੀ ਕ੍ਰਿਪਾ ਨਾਲ ਉਹ ਮਨੁੱਖ ਬਚਦੇ ਹਨ ਜੋ ਭਜ ਕੇ ਹਰਿ ਦੀ ਸ਼ਰਣ ਵਿਚ ਪੈ ਜਾਂਦੇ ਹਨ।੨੫। ਬੱਬਾ (ਤੋਂ ਸੰਦੇਸ਼ ਹੈ—) (ਪ੍ਰਭੂ) ਚਾਰ ਯੁਗਾਂ ਨੂੰ ਚੌਪੜ ਬਣਾ ਕੇ (ਸ਼ਤਰੰਜ ਦੀ) ਖੇਡ ਖੇਡਣ ਲਗ ਗਿਆ ਹੈ। ਜੀਵ-ਜੰਤੂਆਂ ਨੂੰ ਨਰਦਾਂ (*ਸਾਰੀ*) ਬਣਾ ਕੇ ਆਪ ਹੀ ਪਾਸੇ ਸੁਟਣ ਲਗ ਪਿਆ ਹੈ।੨੬।

ਭੱਭਾ (ਤੋਂ ਭਾਵ ਹੈ—) ਜਿਨ੍ਹਾਂ ਨੂੰ ਗੁਰੂ ਦੀ ਕ੍ਰਿਪਾ ਨਾਲ (ਈਸ਼ਵਰੀ) ਭੈ ਪ੍ਰਾਪਤ ਹੋ ਜਾਂਦਾ ਹੈ, (ਉਹੀ ਉਸ ਨੂੰ) ਲਭਦੇ ਹਨ (ਅਤੇ ਉਸ ਲਭਤ ਦਾ) ਫਲ ਪਾਉਂਦੇ ਹਨ। ਮਨਮੁਖ (ਵਿਅਕਤੀ ਹੋਰ ਹੋਰ ਪਾਸੇ) ਫਿਰਦੇ ਹਨ, (ਉਹ) ਮੂਰਖ (ਪ੍ਰਭੂ ਨੂੰ) ਯਾਦ ਨਹੀਂ ਕਰਦੇ। (ਉਨ੍ਹਾਂ ਨੂੰ) ਚੌਰਾਸੀ ਲੱਖ ਜੂਨਾਂ ਦਾ ਗੇੜ ਪੈਂਦਾ ਹੈ।੨੭। ਮੰਮਾ (ਤੋਂ ਸੰਦੇਸ਼ ਹੈ—) (ਮਾਇਆਵੀ) ਮੋਹ (ਆਤਮਿਕ) ਮੌਤ (ਦਾ ਕਾਰਣ ਰੂਪ ਹੈ)। ਜਦੋਂ ਮੌਤ (ਸਿਰ ਉਪਰ) ਆ ਜਾਂਦੀ ਹੈ, ਤਦੋਂ ਪ੍ਰਭੂ ਚੇਤੇ ਆਉਂਦਾ ਹੈ। ਸ਼ਰੀਰ ਅੰਦਰ (ਜਦ ਤਕ ਪ੍ਰਾਣ ਸਨ, ਤਦ ਤਕ) ਹੋਰ ਕੁਝ ਹੀ ਪੜ੍ਹਦਾ ਰਿਹਾ। (ਉਸ ਨੂੰ ਮਧੁਸੂਦਨ ਵਾਲਾ) ਮੰਮਾ ਅੱਖਰ ਭੁਲ ਹੀ ਗਿਆ।੨੮। ਯੱਯਾ (ਤੋਂ ਭਾਵ ਹੈ—) ਜੇਕਰ (ਜਿਗਿਆਸੂ) ਸਤਿਸਰੂਪ ਨੂੰ ਪਛਾਣ ਲਵੇ, (ਤਾਂ ਉਸ ਨੂੰ) ਕਦੇ ਵੀ ਜਨਮ ਨ ਲੈਣਾ ਪਵੇ। ਗੁਰਮੁਖ (ਵਿਅਕਤੀ ਸੱਚ) ਆਖਦਾ ਹੈ, (ਸੱਚ) ਸਮਝਦਾ ਹੈ ਅਤੇ ਇਕੋ (ਸਤਿਸਰੂਪ ਪ੍ਰਭੂ) ਨੂੰ ਜਾਣਦਾ ਹੈ।੨੯।

ਰਾਰਾ (ਦਾ ਸੰਦੇਸ਼ ਹੈ—) (ਪ੍ਰਭੂ ਨੇ) ਜਿਤਨੇ ਜੀਵ ਜੰਤ ਪੈਦਾ ਕੀਤੇ ਹਨ, (ਉਨ੍ਹਾਂ) ਸਾਰਿਆਂ ਦੇ ਅੰਦਰ (ਉਹ ਆਪ) ਵਰਤ ਰਿਹਾ ਹੈ। ਜੀਵ-ਜੰਤ ਉਤਪੰਨ ਕਰਕੇ ਸਭ ਨੂੰ ਧੰਧੇ ਲਗਾਇਆ ਹੈ। (ਜਿਨ੍ਹਾਂ ਉਤੇ) ਮਿਹਰ ਹੁੰਦੀ ਹੈ, ਉਨ੍ਹਾਂ ਨੇ ਨਾਮ ਸਿਮਰਿਆ ਹੈ।੩੦। ਲੱਲਾ (ਤੋਂ ਭਾਵ ਹੈ—) ਜਿਸ ਨੇ (ਸ੍ਰਿਸ਼ਟੀ ਨੂੰ ਪੈਦਾ ਕਰਕੇ) ਧੰਧੇ ਵਿਚ ਲਗਾ ਛਡਿਆ ਹੈ ਅਤੇ ਮਾਇਆ ਦਾ ਮੋਹ ਮਿਠਾ ਕਰ ਦਿੱਤਾ ਹੈ। ਉਸ ਦੇ ਭਾਣੇ ਵਿਚ ਹੀ ਹੁਕਮ ਵਰਤਦਾ ਹੈ, ਖਾਣਾ ਪੀਣਾ (ਅਰਥਾਤ ਦੁਖ ਸੁਖ ਸਹਿਣਾ) ਸਭ

ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ ॥
ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥੩੨॥

ੜਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਆ ॥
ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਣੁ ਕੀਆ ॥੩੩॥
ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ ॥
ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ ਅਨਦਿਨੁ ਲਾਹਾ ਹਰਿ ਨਾਮੁ ਲੀਆ॥੩੪॥
ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ ॥
ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ ॥੩੫॥੧॥

ਰਾਗੁ ਆਸਾ ਮਹਲਾ ੩ ਪਟੀ ੴ ਸਤਿਗੁਰ ਪ੍ਰਸਾਦਿ ॥
ਅਯੋ ਅੰਙੈ ਸਭੁ ਜਗੁ ਆਇਆ ਕਾਖੈ ਘੰਙੈ ਕਾਲੁ ਭਇਆ ॥
ਰੀਰੀ ਲਲੀ ਪਾਪ ਕਮਾਣੇ ਪੜਿ ਅਵਗਣ ਗੁਣ ਵੀਸਰਿਆ ॥੧॥
ਮਨ ਐਸਾ ਲੇਖਾ ਤੂੰ ਕੀ ਪੜਿਆ ॥
ਲੇਖਾ ਦੇਣਾ ਤੇਰੈ ਸਿਰਿ ਰਹਿਆ ॥੧॥ ਰਹਾਉ ॥
ਸਿਧੰਙਾਇਐ ਸਿਮਰਹਿ ਨਾਹੀ ਨੰਨੈ ਨਾ ਤੁਧੁ ਨਾਮੁ ਲਇਆ ॥
ਛਛੈ ਛੀਜਹਿ ਅਹਿਨਿਸਿ ਮੂੜੇ ਕਿਉ ਛੂਟਹਿ ਜਮਿ ਪਾਕੜਿਆ ॥੨॥
ਬਬੈ ਬੂਝਹਿ ਨਾਹੀ ਮੂੜੇ ਭਰਮਿ ਭੁਲੇ ਤੇਰਾ ਜਨਮੁ ਗਇਆ ॥
ਅਣਹੋਦਾ ਨਾਉ ਧਰਾਇਓ ਪਾਧਾ ਅਵਰਾ ਕਾ ਭਾਰੁ ਤੁਧੁ ਲਇਆ ॥੩॥
ਜਜੈ ਜੋਤਿ ਹਿਰਿ ਲਈ ਤੇਰੀ ਮੂੜੇ ਅੰਤਿ ਗਇਆ ਪਛੁਤਾਵਹਿਗਾ ॥
ਏਕੁ ਸਬਦੁ ਤੂੰ ਚੀਨਹਿ ਨਾਹੀ ਫਿਰਿ ਫਿਰਿ ਜੂਨੀ ਆਵਹਿਗਾ ॥੪॥

ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ ਅਵਰਾ ਨੋ ਨ ਸਿਖਾਲਿ ਬਿਖਿਆ ॥
ਪਹਿਲਾ ਫਾਹਾ ਪਇਆ ਪਾਧੇ ਪਿਛੋ ਦੇ ਗਲਿ ਚਾਟੜਿਆ ॥੫॥
ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥੬॥
ਮੰਮੈ ਮਤਿ ਹਿਰਿ ਲਈ ਤੇਰੀ ਮੂੜੇ ਹਉਮੈ ਵਡਾ ਰੋਗੁ ਪਇਆ ॥
ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ ॥੭॥
ਕਕੈ ਕਾਮਿ ਕ੍ਰੋਧਿ ਭਰਮਿਓਹੁ ਮੂੜੇ ਮਮਤਾ ਲਾਗੇ ਤੁਧੁ ਹਰਿ ਵਿਸਰਿਆ ॥
ਪੜਹਿ ਗੁਣਹਿ ਤੂੰ ਬਹੁਤੁ ਪੁਕਾਰਹਿ ਵਿਣੁ ਬੂਝੇ ਤੂੰ ਡੂਬਿ ਮੁਆ ॥੮॥

ਲਈ ਇਕ ਸਮਾਨ ਹੈ।੩੧। ਵੱਵਾ (ਅੱਖਰ ਅਨੁਸਾਰ—) ਜਿਸ ਪ੍ਰਭੂ ਪਰਮਾਤਮਾ ਨੇ ਵੇਖਣ ਲਈ (ਸਗੁਣ) ਰੂਪ ਧਾਰਿਆ ਹੈ, (ਉਹ ਆਪ ਹੀ ਸਭ ਨੂੰ) ਵੇਖਦਾ ਚਾਖਦਾ ਹੈ, ਸਭ ਕੁਝ ਜਾਣਦਾ ਹੈ ਅਤੇ ਅੰਦਰ ਬਾਹਰ ਵਰਤ ਰਿਹਾ ਹੈ।੩੨।

ੜਾੜਾ (ਅੱਖਰ ਤੋਂ ਭਾਵ ਹੈ—) ਹੇ ਪ੍ਰਾਣੀ! (ਪੜ੍ਹਨ ਦੇ ਬਾਵਜੂਦ ਤੂੰ) ਕਿਉਂ ਝਗੜਾ ਕਰਦਾ ਹੈਂ। (ਤੂੰ) ਸਦਾ ਉਸ ਦੀ ਆਰਾਧਨਾ ਕਰ ਜੋ ਅਮਰ ਹੈ। ਉਸ (ਪ੍ਰਭੂ ਨੂੰ) ਸਿਮਰੋ, ਸਤਿਸਰੂਪ ਵਿਚ ਸਮਾਵੋ, ਉਸ ਤੋਂ (ਆਪਣੇ ਆਪ ਨੂੰ) ਕੁਰਬਾਨ ਕਰ ਦਿਓ।੩੩। ਹਾਹਾ (ਦਾ ਸੰਦੇਸ਼ ਹੈ—) ਜਿਸ ਨੇ ਜੀਵ ਪੈਦਾ ਕਰਕੇ (ਉਨ੍ਹਾਂ ਨੂੰ) ਰੋਜ਼ੀ ਦਿੱਤੀ ਹੈ, (ਉਸ ਤੋਂ ਭਿੰਨ ਸੰਸਾਰ ਵਿਚ) ਹੋਰ ਕੋਈ ਦਾਤਾ ਨਹੀਂ ਹੈ। (ਇਸ ਲਈ) ਹਰਿ ਨਾਮ ਨੂੰ ਧਿਆਓ, ਹਰਿ-ਨਾਮ ਨੂੰ ਯਾਦ ਕਰੋ। (ਇਸ ਤਰ੍ਹਾਂ) ਹਰ ਰੋਜ਼ ਹਰਿ-ਨਾਮ ਦਾ ਲਾਭ ਖਟੋ।੩੪। ਐੜਾ (ਤੋਂ ਭਾਵ ਹੈ—) ਜਿਸ ਨੇ ਆਪ (ਸ੍ਰਿਸ਼ਟੀ) ਦੀ ਰਚਨਾ ਕਰ ਛਡੀ ਹੈ, (ਉਸ ਨੇ) ਜੋ ਕੁਝ ਕਰਨਾ ਹੈ, ਉਹ ਕਰੀ ਜਾ ਰਿਹਾ ਹੈ। ਨਾਨਕ ਸ਼ਾਇਰ ਇਸ ਤਰ੍ਹਾਂ ਕਹਿੰਦਾ ਹੈ ਕਿ (ਉਹ ਪ੍ਰਭੂ ਆਪ ਹੀ) ਕਰਦਾ ਕਰਾਉਂਦਾ ਹੈ ਅਤੇ ਸਭ ਕੁਝ ਜਾਣਦਾ ਹੈ।੩੫।੧।

**ਰਾਗ ਆਸਾ ਮਹਲਾ ੩ ਪਟੀ**

'ਅਯੋ ਅੰਙੈ' (ਪਰਥਾਇ ਦਸਿਆ ਹੈ—) ਸਾਰਾ ਜਗਤ (ਹੋਂਦ ਵਿਚ) ਆਇਆ ਹੋਇਆ ਹੈ। 'ਕਾਖੈ ਘੰਙੈ' (ਦਾ ਸੰਦੇਸ਼ ਹੈ—) (ਉਸ ਸਾਰੇ ਜਗਤ ਉਪਰ) ਕਾਲ ਖੜੋਤਾ ਹੈ। 'ਰੀਰੀ ਲਲੀ' (ਤੋਂ ਭਾਵ ਹੈ—) (ਜਗਤ ਵਿਚ ਆਏ ਜੀਵ) ਪਾਪ ਕਮਾਉਣ ਲਗ ਗਏ ਹਨ। ਔਗੁਣਾਂ ਵਿਚ ਪੈ ਕੇ ਗੁਣ ਭੁਲ ਗਏ ਹਨ।੧। ਹੇ ਮਨ! ਇਹੋ ਜਿਹਾ ਲੇਖਾ-ਜੋਖਾ ਤੂੰ ਕੀ ਪੜ੍ਹਿਆ ਹੈਂ, (ਕਿਉਂਕਿ) ਲੇਖਾ ਦੇਣਾ (ਤਾਂ ਅਜੇ) ਤੇਰੇ ਸਿਰ ਉਤੇ ਬਾਕੀ ਪਿਆ ਹੈ।੧ ਰਹਾਉ। 'ਸਿਧੰਙਾਇਐ' (ਰਾਹੀਂ ਸੰਦੇਸ਼ ਹੈ—) (ਹੇ ਪ੍ਰਾਣੀ! ਤੂੰ ਪ੍ਰਭੂ ਨੂੰ) ਸਿਮਰਦਾ ਨਹੀਂ ਹੈਂ। ਨੰਨੇ (ਦੁਆਰਾ ਕਿਹਾ ਹੈ—) ਤੂੰ ਕਦੇ (ਪਰਮਾਤਮਾ) ਦਾ ਨਾਮ ਨਹੀਂ ਲਿਆ। ਛਛੇ (ਤੋਂ ਭਾਵ ਹੈ—) ਹੇ ਮੂਰਖ! (ਤੂੰ) ਦਿਨ ਰਾਤ ਛਿਜ ਰਿਹਾ ਹੈਂ (ਅਰਥਾਤ ਕਮਜ਼ੋਰ ਹੋ ਰਿਹਾ ਹੈਂ), ਜਮ ਦੁਆਰਾ ਪਕੜੇ ਜਾਣ 'ਤੇ (ਤੂੰ) ਕਿਵੇਂ ਖ਼ਲਾਸ ਹੋਵੇਂਗਾ।੨। ਬੱਬੇ (ਅੱਖਰ ਦਾ ਉਪਦੇਸ਼ ਹੈ—) ਹੇ ਮੂਰਖ! (ਤੂੰ) ਸਮਝਦਾ ਨਹੀਂ ਹੈਂ, ਭਰਮ ਵਿਚ ਭੁਲਿਆਂ ਤੇਰਾ ਜਨਮ ਨਸ਼ਟ ਹੋ ਗਿਆ ਹੈ। (ਪਾਂਧੇ ਵਾਲੇ ਗੁਣ) ਨ ਹੋਣ 'ਤੇ ਵੀ (ਤੂੰ ਆਪਣਾ) ਨਾਂ ਪਾਂਧਾ ਰਖਵਾ ਲਿਆ ਹੈ। ਹੋਰਨਾਂ (ਚਾਟੜਿਆਂ ਦੇ ਵਿਗੜਨ) ਦਾ ਭਾਰ ਤੂੰ ਆਪਣੇ ਸਿਰ ਲੈ ਲਿਆ ਹੈ।੩। ਜੱਜੇ (ਦਾ ਸੰਦੇਸ਼ ਹੈ—) ਹੇ ਮੂਰਖ! (ਅਗਿਆਨਤਾ ਕਾਰਣ) ਤੇਰੀ ਜੋਤਿ ਖੋਹ ਲਈ ਗਈ ਹੈ। (ਇਸ ਲਈ) ਅੰਤ ਵੇਲੇ ਪਛਤਾਉਂਦਾ ਹੋਇਆ ਜਾਏਂਗਾ। ਇਕ (ਪ੍ਰਭੂ) ਦੇ ਸ਼ਬਦ ਨੂੰ ਤੂੰ ਸਮਝਦਾ ਨਹੀਂ ਹੈਂ, ਇਸ ਕਰਕੇ (ਤੂੰ) ਬਾਰ ਬਾਰ ਜੂਨਾਂ ਵਿਚ ਆਵੇਂਗਾ।੪।

ਹੇ ਪੰਡਿਤ! (ਜੋ) ਤੇਰੇ ਸਿਰ/ਮੱਥੇ ਉਤੇ ਲਿਖਿਆ ਹੈ, ਉਸ ਨੂੰ ਪੜ੍ਹ। ਹੋਰਨਾਂ ਨੂੰ ਮਾਇਆ ਦਾ ਵਪਾਰ ਨ ਸਮਝਾ। (ਕਿਉਂਕਿ ਇਸ ਮਾਇਆ-ਯੁਕਤ ਪੜ੍ਹਾਈ ਕਾਰਣ) ਪਹਿਲਾਂ ਪਾਂਧੇ ਦੇ ਫਾਹੀ ਪਾਈ ਜਾਏਗੀ, ਬਾਦ ਵਿਚ ਚਾਟੜਿਆਂ/ਚੇਲਿਆਂ ਦੇ ਗੱਲ ਵਿਚ (ਪਾਈ ਜਾਏਗੀ)।੫। ਸੱਸੇ (ਤੋਂ ਭਾਵ ਹੈ—) ਹੇ ਮੂਰਖ (ਪੰਡਿਤ)! ਤੇਰਾ ਸੰਜਮ ਖ਼ਤਮ ਹੋ ਗਿਆ ਹੈ (ਕਿਉਂਕਿ) ਤੂੰ ਇਕ ਦਾਨ ਅਨੁਚਿਤ ਥਾਂ ਤੋਂ ਲੈ ਲਿਆ ਹੈ। ਜੋ ਧੀ ਤੇਰੇ ਜਜਮਾਨ ਦੀ ਹੈ, ਉਹ ਤੇਰੀ ਵੀ (ਧੀ) ਹੈ। ਇਸ ਪ੍ਰਕਾਰ ਦੇ ਧਾਨ/ਭੋਜਨ ਖਾਣ ਨਾਲ ਤੇਰਾ ਜਨਮ ਭ੍ਰਸ਼ਟ ਹੋ ਗਿਆ ਹੈ।੬। ਮੰਮੇ (ਤੋਂ ਸੰਕੇਤ ਹੈ—) ਹੇ ਮੂਰਖ (ਪੰਡਿਤ)! (ਮਾਇਆ ਨੇ) ਤੇਰੀ ਮਤਿ ਖੋਹ ਲਈ ਹੈ (ਅਤੇ ਤੈਨੂੰ) ਹਉਮੈ ਦਾ ਵੱਡਾ ਰੋਗ ਲਗ ਗਿਆ ਹੈ। (ਤੂੰ) ਆਪਣੇ ਅੰਤਰ-ਆਤਮੇ ਵਿਚ ਬ੍ਰਹਮ ਨੂੰ ਨਹੀਂ ਪਛਾਣਿਆ (ਕਿਉਂਕਿ ਤੂੰ) ਮਾਇਆ ਦੇ ਮੁਥਾਜ ਹੋ ਗਿਆ ਹੈਂ।੭। ਕੱਕੇ (ਤੋਂ ਭਾਵ ਹੈ—) ਹੇ ਮੂਰਖ (ਪੰਡਿਤ)! (ਤੂੰ) ਕਾਮ ਅਤੇ ਕ੍ਰੋਧ ਵਿਚ ਭਰਮਿਆ ਹੋਇਆ ਹੈਂ। ਮਮਤਾ ਵਿਚ ਲਗ ਕੇ ਤੂੰ ਹਰਿ ਨੂੰ ਵਿਸਾਰ ਦਿੱਤਾ ਹੈ। ਤੂੰ ਪੜ੍ਹਦਾ ਹੈ, ਵਿਚਾਰਦਾ ਹੈਂ ਅਤੇ ਬਹੁਤ (ਉੱਚਾ ਉੱਚਾ) ਪਾਠ ਕਰਦਾ ਹੈਂ। (ਪਰ ਪ੍ਰਭੂ ਨੂੰ) ਬਿਨਾ ਸਮਝੇ ਤੂੰ (ਭਵ-ਸਾਗਰ

ਤਤੈ ਤਾਮਸਿ ਜਲਿਓਹੁ ਮੂੜੇ ਥਥੈ ਥਾਨ ਭਰਿਸਟੁ ਹੋਆ ॥
ਘਘੈ ਘਰਿ ਘਰਿ ਫਿਰਹਿ ਤੂੰ ਮੂੜੇ ਦਦੈ ਦਾਨੁ ਨ ਤੁਧੁ ਲਇਆ ॥੯॥

ਪਪੈ ਪਾਰਿ ਨ ਪਵਹੀ ਮੂੜੇ ਪਰਪੰਚਿ ਤੂੰ ਪਲਚਿ ਰਹਿਆ ॥
ਸਚੈ ਆਪਿ ਖੁਆਇਓਹੁ ਮੂੜੇ ਇਹੁ ਸਿਰਿ ਤੇਰੈ ਲੇਖੁ ਪਇਆ ॥੧੦॥
ਭਭੈ ਭਵਜਲਿ ਡੁਬੋਹੁ ਮੂੜੇ ਮਾਇਆ ਵਿਚਿ ਗਲਤਾਨੁ ਭਇਆ ॥
ਗੁਰ ਪਰਸਾਦੀ ਏਕੋ ਜਾਣੈ ਏਕ ਘੜੀ ਮਹਿ ਪਾਰਿ ਪਇਆ ॥੧੧॥
ਵਵੈ ਵਾਰੀ ਆਈਆ ਮੂੜੇ ਵਾਸੁਦੇਉ ਤੁਧੁ ਵੀਸਰਿਆ ॥
ਏਹ ਵੇਲਾ ਨ ਲਹਸਹਿ ਮੂੜੇ ਫਿਰਿ ਤੂੰ ਜਮ ਕੈ ਵਸਿ ਪਇਆ ॥੧੨॥
ਝਝੈ ਕਦੇ ਨ ਝੂਰਹਿ ਮੂੜੇ ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ ॥
ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥੧੩॥
ਧਧੈ ਧਾਵਤ ਵਰਜਿ ਰਖੁ ਮੂੜੇ ਅੰਤਰਿ ਤੇਰੈ ਨਿਧਾਨੁ ਪਇਆ ॥
ਗੁਰਮੁਖਿ ਹੋਵਹਿ ਤਾ ਹਰਿ ਰਸੁ ਪੀਵਹਿ ਜੁਗਾ ਜੁਗੰਤਰਿ ਖਾਹਿ ਪਇਆ ॥੧੪॥

ਗਗੈ ਗੋਬਿਦੁ ਚਿਤਿ ਕਰਿ ਮੂੜੇ ਗਲੀ ਕਿਨੈ ਨ ਪਾਇਆ ॥
ਗੁਰ ਕੇ ਚਰਨ ਹਿਰਦੈ ਵਸਾਇ ਮੂੜੇ ਪਿਛਲੇ ਗੁਨਹ ਸਭ ਬਖਸਿ ਲਇਆ ॥੧੫॥
ਹਾਹੈ ਹਰਿ ਕਥਾ ਬੂਝੁ ਤੂੰ ਮੂੜੇ ਤਾ ਸਦਾ ਸੁਖੁ ਹੋਈ ॥
ਮਨਮੁਖਿ ਪੜਹਿ ਤੇਤਾ ਦੁਖੁ ਲਾਗੈ ਵਿਣੁ ਸਤਿਗੁਰ ਮੁਕਤਿ ਨ ਹੋਈ ॥੧੬॥
ਰਾਰੈ ਰਾਮੁ ਚਿਤਿ ਕਰਿ ਮੂੜੇ ਹਿਰਦੈ ਜਿਨ੍ ਕੈ ਰਵਿ ਰਹਿਆ ॥
ਗੁਰ ਪਰਸਾਦੀ ਜਿਨ੍ੀ ਰਾਮੁ ਪਛਾਤਾ ਨਿਰਗੁਣ ਰਾਮੁ ਤਿਨ੍ੀ ਬੂਝਿ ਲਹਿਆ ॥੧੭॥
ਤੇਰਾ ਅੰਤੁ ਨ ਜਾਈ ਲਖਿਆ ਅਕਥੁ ਨ ਜਾਈ ਹਰਿ ਕਥਿਆ ॥
ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ ਤਿਨ੍ ਕਾ ਲੇਖਾ ਨਿਬੜਿਆ ॥੧੮॥੧॥੨॥

ਰਾਗੁ ਆਸਾ ਮਹਲਾ ੧ ਛੰਤ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ ॥
ਧਨ ਪਿਰ ਨੇਹੁ ਘਣਾ ਰਸਿ ਪ੍ਰੀਤਿ ਦਇਆਲਾ ਰਾਮ ॥
ਧਨ ਪਿਰਹਿ ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ ॥
ਸੇਜਾ ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ ॥
ਕਰਿ ਦਇਆ ਮਇਆ ਦਇਆਲ ਸਾਚੇ ਸਬਦਿ ਮਿਲਿ ਗੁਣ ਗਾਵਓ ॥
ਨਾਨਕਾ ਹਰਿ ਵਰੁ ਦੇਖਿ ਬਿਗਸੀ ਮੁੰਧ ਮਨਿ ਓਮਾਹਓ ॥੧॥

ਵਿਚ ਆਤਮਿਕ ਤੌਰ 'ਤੇ) ਡੁਬ ਮਰਿਆ ਹੈਂ।੮। ਤੱਤੇ (ਤੋਂ ਭਾਵ ਹੈ—) ਹੇ ਮੂਰਖ! ਕ੍ਰੋਧ ਨਾਲ ਸੜ ਰਿਹਾ ਹੈਂ। ਥੱਥੇ (ਅੱਖਰ ਦੁਆਰਾ ਪਤਾ ਚਲਦਾ ਹੈ ਕਿ ਤੇਰਾ ਹਿਰਦਾ ਰੂਪ) ਸਥਾਨ ਭ੍ਰਸ਼ਟ ਹੋ ਗਿਆ ਹੈ। ਘੱਘੇ (ਰਾਹੀਂ ਪਤਾ ਚਲਦਾ ਹੈ ਕਿ) ਹੇ ਮੂਰਖ! ਤੂੰ ਘਰ ਬਾਰ ਫਿਰਦਾ ਪਿਆ ਹੈਂ। ਦੱਦੇ (ਦੁਆਰਾ ਆਖਿਆ ਗਿਆ ਹੈ— ਤੂੰ) (ਗੁਰੂ ਤੋਂ ਨਾਮ ਦਾ) ਦਾਨ ਨਹੀਂ ਲਿਆ।੯।

ਪੱਪੇ (ਤੋਂ ਭਾਵ ਹੈ—) ਹੇ ਮੂਰਖ! (ਤੂੰ ਪ੍ਰਭੂ) ਦਾ ਪਾਰ ਨਹੀਂ ਪਾ ਸਕਦਾ (ਕਿਉਂਕਿ) ਤੂੰ (ਸੰਸਾਰਿਕ) ਪ੍ਰਪੰਚ ਵਿਚ ਮਗਨ ਹੋਇਆ ਪਿਆ ਹੈਂ। ਹੇ ਮੂਰਖ! ਸੱਚੇ (ਪਰਮਾਤਮਾ) ਨੇ ਆਪ ਹੀ (ਤੈਨੂੰ) ਖੁਆਰ ਕੀਤਾ ਹੈ। ਇਹੀ ਤੇਰੇ ਸਿਰ/ਮੱਥੇ ਉਤੇ ਲੇਖ ਲਿਖਿਆ ਹੋਇਆ ਹੈ।੧੦। ਭੱਭੇ (ਤੋਂ ਸੰਕੇਤ ਹੈ—) ਹੇ ਮੂਰਖ! (ਤੂੰ) ਭਵ-ਸਾਗਰ ਵਿਚ ਡੁਬ ਰਿਹਾ ਹੈਂ ਅਤੇ ਮਾਇਆ ਵਿਚ ਰੁਝ ਗਿਆ (*ਗਲਤਾਨ*) ਹੈਂ। (ਜੋ) ਗੁਰੂ ਦੀ ਕ੍ਰਿਪਾ ਨਾਲ ਇਕ (ਪ੍ਰਭੂ) ਨੂੰ ਪਛਾਣ ਲੈਂਦਾ ਹੈ, ਉਹ ਘੜੀ ਭਰ ਵਿਚ (ਭਵ-ਸਾਗਰ) ਤੋਂ ਪਾਰ ਲੰਘ ਜਾਂਦਾ ਹੈ।੧੧। ਵੱਵੇ (ਤੋਂ ਭਾਵ ਹੈ—) ਹੇ ਮੂਰਖ! (ਸੰਸਾਰ ਸਾਗਰ ਤੋਂ ਤਰਨ ਦੀ ਤੇਰੀ) ਵਾਰੀ ਆ ਗਈ ਹੈ, ਪਰ ਤੈਨੂੰ ਪ੍ਰਭੂ ਭੁਲ ਗਿਆ ਹੈ। ਹੇ ਮੂਰਖ! (ਮਨੁੱਖ ਜਨਮ ਦਾ) ਇਹ ਅਵਸਰ (ਫਿਰ) ਪ੍ਰਾਪਤ ਨਹੀਂ ਹੋ ਸਕੇਗਾ। ਫਿਰ ਤੂੰ ਜਮ ਦੇ ਵਸ ਪੈ ਜਾਏਂਗਾ।੧੨। ਝੱਝੇ (ਦਾ ਸੰਦੇਸ਼ ਹੈ—) ਹੇ ਮੂਰਖ! (ਤੂੰ) ਕਦੇ ਵੀ ਨਹੀਂ ਝੂਰੇਂਗਾ, (ਜੇ) ਤੂੰ ਸਤਿਗੁਰੂ ਦਾ ਉਪਦੇਸ਼ ਸੁਣ ਕੇ (ਕੁਝ ਕਰਕੇ) ਵਿਖਾ। ਸਤਿਗੁਰੂ ਤੋਂ ਬਿਨਾ ਹੋਰ ਕੋਈ ਗੁਰੂ ਨਹੀਂ ਹੈ। ਨਿਗੁਰੇ (ਵਿਅਕਤੀ) ਦਾ ਨਾਂ (ਲੈਣਾ) ਵੀ ਮਾੜਾ ਹੈ।੧੩। ਧੱਧੇ (ਤੋਂ ਭਾਵ ਹੈ—) ਹੇ ਮੂਰਖ! (ਤੂੰ ਆਪਣੇ ਮਨ ਨੂੰ ਬਾਹਰ) ਭਜਣੋਂ ਰੋਕ ਕੇ ਰਖ (ਕਿਉਂਕਿ) ਤੇਰੇ ਅੰਦਰ ਹੀ (ਸਭ ਸੁਖਾਂ ਦਾ) ਖ਼ਜ਼ਾਨਾ (ਹਰਿ ਨਾਮ) ਪਿਆ ਹੈ। (ਜੇ ਤੂੰ) ਗੁਰੂ ਦੀ ਸਿਖਿਆ ਦੇ ਅਨੁਰੂਪ ਹੋ ਜਾਵੇ ਤਾਂ ਹਰਿ-ਰਸ ਦਾ ਪਾਨ ਕਰੇਂਗਾ। (ਇਸ ਨੂੰ ਤੂੰ) ਜੁਗਾਂ ਜੁਗਾਂਤਰ ਤਕ ਖਾਂਦਾ ਰਹੀਂ (ਇਹ ਮੁਕਣ ਵਿਚ ਨਹੀਂ ਆਏਗਾ)।੧੪।

ਗੱਗੇ (ਦਾ ਭਾਵ ਹੈ—) ਹੇ ਮੂਰਖ! (ਤੂੰ) ਗੋਬਿੰਦ ਨੂੰ ਚਿਤ ਵਿਚ (ਯਾਦ) ਕਰ। ਗੱਲਾਂ ਨਾਲ ਕਿਸੇ ਨੇ ਵੀ (ਉਸ ਨੂੰ) ਨਹੀਂ ਪਾਇਆ। ਹੇ ਮੂਰਖ! ਗੁਰੂ ਦੇ ਚਰਣਾਂ ਨੂੰ ਹਿਰਦੇ ਵਿਚ ਵਸਾ ਲੈ। (ਅਜਿਹਾ ਕਰਨ ਨਾਲ ਤੇਰੇ) ਸਭ ਪਿਛਲੇ ਗੁਨਾਹ ਬਖ਼ਸ਼ ਲਏ ਜਾਣਗੇ।੧੫। ਹਾਹੇ (ਤੋਂ ਉਪਦੇਸ਼ ਹੈ—) ਹੇ ਮੂਰਖ! ਤੂੰ ਹਰਿ-ਕਥਾ ਨੂੰ ਸਮਝ, ਤਾਂ ਸਦਾ ਸੁਖ (ਦੀ ਅਵਸਥਾ) ਹੋ ਜਾਏਗੀ। ਮਨਮੁਖ (ਵਿਅਕਤੀ) ਜਿਤਨਾ ਪੜ੍ਹਦੇ ਹਨ, (ਉਨ੍ਹਾਂ ਨੂੰ) ਉਤਨਾ ਹੀ ਦੁਖ ਲਗਦਾ ਹੈ। ਸਤਿਗੁਰੂ ਤੋਂ ਬਿਨਾ (ਮਾਇਆਵੀ ਪ੍ਰਪੰਚ ਤੋਂ) ਖ਼ਲਾਸੀ ਨਹੀਂ ਹੋ ਸਕਦੀ।੧੬। ਰਾਰੇ (ਅੱਖਰ ਦੁਆਰਾ ਸੰਦੇਸ਼ ਹੈ—) ਹੇ ਮੂਰਖ (ਪੰਡਿਤ)! ਜਿਨ੍ਹਾਂ ਦੇ ਹਿਰਦੇ ਵਿਚ (ਪ੍ਰਭੂ) ਵਸ ਰਿਹਾ ਹੈ, (ਉਨ੍ਹਾਂ ਦੇ ਸੰਪਰਕ ਵਿਚ ਜਾ ਕੇ ਤੂੰ) ਰਾਮ-(ਨਾਮ) ਨੂੰ ਚੇਤੇ ਕਰ। ਜਿਨ੍ਹਾਂ ਨੇ ਰਾਮ ਨੂੰ ਗੁਰੂ ਦੀ ਕ੍ਰਿਪਾ ਦੁਆਰਾ ਪਛਾਣਿਆ ਹੈ, ਉਨ੍ਹਾਂ ਨੇ ਨਿਰਗੁਣ ਬ੍ਰਹਮ ਨੂੰ ਸਮਝ ਲਿਆ ਹੈ।੧੭। ਹੇ ਹਰਿ! ਤੇਰਾ ਅੰਤ ਜਾਣਿਆ ਨਹੀਂ ਜਾ ਸਕਦਾ, ਕਥਨ ਤੋਂ ਪਰੇ (ਤੇਰੇ ਸਰੂਪ ਦਾ) ਕਥਨ ਨਹੀਂ ਕੀਤਾ ਜਾ ਸਕਦਾ। ਹੇ ਨਾਨਕ! ਜਿਨ੍ਹਾਂ ਨੂੰ ਸਤਿਗੁਰੂ ਮਿਲ ਪਿਆ ਹੈ, ਉਨ੍ਹਾਂ ਦੇ (ਸੰਸਕਾਰਾਂ ਦਾ) ਲੇਖਾ ਨਿਬੜ ਗਿਆ ਹੈ।੧੮।੧।੨।

**ਰਾਗੁ ਆਸਾ ਮਹਲਾ ੧ ਛੰਤ ਘਰੁ ੧**

ਹੇ ਜੋਬਨਵੰਤ ਅਲ੍ਹੜ ਮੁਟਿਆਰੇ! ਮੇਰਾ ਪਤੀ (ਬੜਾ) ਰਸਿਕ ਹੈ। (ਜੇ) ਇਸਤਰੀ ਪ੍ਰਤਿ ਪਤੀ ਦਾ ਪ੍ਰੇਮ ਬਹੁਤ ਹੋਵੇ, ਤਾਂ ਦਿਆਲੂ (ਪਤੀ) ਖ਼ੁਸ਼ ਹੋ ਕੇ ਪ੍ਰੇਮ ਕਰਦਾ ਹੈ। (ਜਦ) ਪ੍ਰਭੂ ਸੁਆਮੀ ਆਪ ਕ੍ਰਿਪਾ ਕਰਦਾ ਹੈ, (ਤਦ) ਇਸਤਰੀ ਦਾ ਪਤੀ ਨਾਲ ਮੇਲ ਹੁੰਦਾ ਹੈ। ਪਤੀ ਦੇ ਸੰਗ ਵਿਚ ਸੇਜ ਸੋਹਣੀ ਲਗਦੀ ਹੈ ਅਤੇ (ਇਸਤਰੀ ਦੇ) ਸਤ ਸਰੋਵਰ (ਪੰਜ ਗਿਆਨ ਇੰਦ੍ਰੀਆਂ ਅਤੇ ਮਨ ਤੇ ਬੁੱਧੀ) ਅੰਮ੍ਰਿਤ ਨਾਲ ਭਰ ਜਾਂਦੇ ਹਨ। ਹੇ ਦਿਆਲੂ ਸੱਚੇ (ਪ੍ਰਭੂ)! ਦਇਆ ਕਰ, ਮਿਹਰ ਕਰ (ਤਾਂ ਜੋ ਮੈਂ) ਸੱਚੇ ਸ਼ਬਦ ਵਿਚ ਮਗਨ ਹੋ ਕੇ (ਤੇਰਾ) ਜਸ-ਗਾਨ ਕਰਾਂ। ਹੇ ਨਾਨਕ! ਹਰਿ ਰੂਪ ਪਤੀ ਨੂੰ ਵੇਖ ਕੇ ਇਸਤਰੀ ਖ਼ੁਸ਼ ਹੋ ਜਾਂਦੀ ਹੈ ਅਤੇ (ਉਸ ਦੇ) ਮਨ ਵਿਚ ਚਾਉ (ਪੈਦਾ ਹੋ ਜਾਂਦਾ ਹੈ)।੧।

ਮੁੰਧ ਸਹਜਿ ਸਲੋਨੜੀਏ ਇਕ ਪ੍ਰੇਮ ਬਿਨੰਤੀ ਰਾਮ ॥
ਮੈ ਮਨਿ ਤਨਿ ਹਰਿ ਭਾਵੈ ਪ੍ਰਭ ਸੰਗਮਿ ਰਾਤੀ ਰਾਮ ॥
ਪ੍ਰਭ ਪ੍ਰੇਮਿ ਰਾਤੀ ਹਰਿ ਬਿਨੰਤੀ ਨਾਮਿ ਹਰਿ ਕੈ ਸੁਖਿ ਵਸੈ ॥
ਤਉ ਗੁਣ ਪਛਾਣਹਿ ਤਾ ਪ੍ਰਭੁ ਜਾਣਹਿ ਗੁਣਹ ਵਸਿ ਅਵਗਣ ਨਸੈ ॥
ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ ਕਹਣਿ ਸੁਨਣਿ ਨ ਧੀਜਏ ॥
ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ ਰਸਨ ਰਸਿ ਮਨੁ ਭੀਜਏ ॥੨॥

ਸਖੀਹੋ ਸਹੇਲੜੀਹੋ ਮੇਰਾ ਪਿਰੁ ਵਣਜਾਰਾ ਰਾਮ ॥
ਹਰਿ ਨਾਮੋੁ ਵਣੰਜੜਿਆ ਰਸਿ ਮੋਲਿ ਅਪਾਰਾ ਰਾਮ ॥
ਮੋਲਿ ਅਮੋਲੋ ਸਚ ਘਰਿ ਢੋਲੋ ਪ੍ਰਭ ਭਾਵੈ ਤਾ ਮੁੰਧ ਭਲੀ ॥
ਇਕਿ ਸੰਗਿ ਹਰਿ ਕੈ ਕਰਹਿ ਰਲੀਆ ਹਉ ਪੁਕਾਰੀ ਦਰਿ ਖਲੀ ॥
ਕਰਣ ਕਾਰਣ ਸਮਰਥ ਸ੍ਰੀਧਰ ਆਪਿ ਕਾਰਜੁ ਸਾਰਏ ॥
ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ ॥੩॥

ਹਮ ਘਰਿ ਸਾਚਾ ਸੋਹਿਲੜਾ ਪ੍ਰਭ ਆਇਅੜੇ ਮੀਤਾ ਰਾਮ ॥
ਰਾਵੇ ਰੰਗਿ ਰਾਤੜਿਆ ਮਨੁ ਲੀਅੜਾ ਦੀਤਾ ਰਾਮ ॥
ਆਪਣਾ ਮਨੁ ਦੀਆ ਹਰਿ ਵਰੁ ਲੀਆ ਜਿਉ ਭਾਵੈ ਤਿਉ ਰਾਵਏ ॥
ਤਨੁ ਮਨੁ ਪਿਰ ਆਗੈ ਸਬਦਿ ਸਭਾਗੈ ਘਰਿ ਅੰਮ੍ਰਿਤ ਫਲੁ ਪਾਵਏ ॥
ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ ਭਾਇ ਮਿਲੈ ਮਨਿ ਭਾਣੇ ॥
ਨਾਨਕ ਠਾਕੁਰ ਮੀਤ ਹਮਾਰੇ ਹਮ ਨਾਹੀ ਲੋਕਾਣੇ ॥੪॥੧॥

ਆਸਾ ਮਹਲਾ ੧ ॥
ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ ॥
ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ ॥
ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਣਕਾਰੇ ॥੧॥

ਤਿਤੁ ਅਗਮ ਤਿਤੁ ਅਗਮ ਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ ॥
ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ ॥
ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ ਪਾਈਐ ਗੁਣੀ ਨਿਧਾਨਾ ॥
ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ ॥

ਹੇ ਸਹਿਜ ਸੁਭਾਵਿਕ ਸੁੰਦਰਤਾ ਵਾਲੀਏ! (ਮੈਂ) ਪ੍ਰੇਮ ਨਾਲ ਭਰੀ ਹੋਈ ਇਕ ਬੇਨਤੀ ਕਰਦੀ ਹਾਂ– (ਮੈਨੂੰ ਦਸ ਕਿ) ਮੇਰੇ ਤਨ ਮਨ ਨੂੰ ਹਰਿ ਕਿਵੇਂ ਚੰਗਾ ਲਗੇ (ਅਤੇ ਮੈਂ) ਪ੍ਰਭੂ ਦੇ ਸੰਗ ਵਿਚ ਰੰਗੀ ਜਾਵਾਂ। (ਉਤਰ ਹੈ—) (ਜੋ ਇਸਤਰੀ) ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੀ ਜਾਂਦੀ ਹੈ ਅਤੇ ਹਰਿ (ਅਗੇ) ਬੇਨਤੀ ਕਰਦੀ ਹੈ, (ਉਹ) ਹਰਿ-ਨਾਮ ਦੁਆਰਾ (ਆਤਮਿਕ) ਸੁਖ ਵਿਚ ਵਸਦੀ ਹੈ। (ਜੇ ਤੂੰ) ਉਸ ਦੇ ਗੁਣਾਂ ਨੂੰ ਪਛਾਣੇਗੀ, ਤਾਂ ਹੀ ਪ੍ਰਭੂ ਨੂੰ ਜਾਣੇਗੀ। (ਤੇਰੇ ਹਿਰਦੇ ਵਿਚ) ਗੁਣਾਂ ਦੇ ਵਸਣ ਨਾਲ ਔਗੁਣ ਨਸ ਜਾਣਗੇ। (ਹੇ ਪ੍ਰਭੂ!) ਤੇਰੇ ਬਿਨਾ (ਮੈਂ) ਇਕ ਝਟ ਲਈ ਵੀ ਰਹਿ ਨਹੀਂ ਸਕਦੀ, (ਨਿਰੇ) ਕਹਿਣ ਸੁਣਨ ਨਾਲ (ਮੈਨੂੰ) ਧੀਰਜ ਨਹੀਂ ਆਉਂਦਾ। ਹੇ ਨਾਨਕ! (ਇਸ ਤਰ੍ਹਾਂ ਕਹਿ ਕੇ ਉਹ ਇਸਤਰੀ) 'ਪ੍ਰਿਯ ਪ੍ਰਿਯ' ਕਰਕੇ ਪੁਕਾਰਦੀ ਹੈ। (ਉਸ ਦਾ) ਮਨ ਅਤੇ ਰਸਨਾ (ਪ੍ਰੇਮ-) ਰਸ ਨਾਲ ਭਰ ਜਾਂਦੀ ਹੈ।੨।

ਹੇ ਸਖੀਓ! ਹੇ ਸਹੇਲੀਓ! ਮੇਰਾ ਪਤੀ (ਪ੍ਰੇਮ ਦਾ) ਵਣਜਾਰਾ ਹੈ। (ਜਿਸ ਨੇ) ਹਰਿ-ਨਾਮ ਦਾ ਵਣਜ ਕੀਤਾ ਹੈ, (ਉਸ ਨੂੰ ਸੋਝੀ ਹੈ ਕਿ ਉਸ ਪ੍ਰਭੂ) ਦਾ ਰਸ ਅਪਾਰ ਮੁੱਲ ਵਾਲਾ ਹੈ। ਅਮੋਲਕ ਮੁੱਲ ਵਾਲਾ (ਪ੍ਰਭੂ) ਸੱਚੇ ਘਰ ਵਿਚ ਰਹਿੰਦਾ ਹੈ। (ਜੇ) ਪ੍ਰਭੂ ਨੂੰ ਚੰਗਾ ਲਗੇ, ਤਾਂ ਇਸਤਰੀ ਵੀ ਚੰਗੀ ਹੋ ਜਾਂਦੀ ਹੈ। ਕਈ (ਜੀਵ-ਇਸਤਰੀਆਂ) ਹਰਿ ਦੇ ਸੰਗ ਵਿਚ ਆਨੰਦ ਮਾਣਦੀਆਂ ਹਨ। (ਪਰ) ਮੈਂ (ਆਪਣੇ) ਦੁਆਰ ਉਤੇ ਖੜ੍ਹੋਤੀ ਪੁਕਾਰ ਰਹੀ ਹਾਂ। ਕਰਣ ਕਾਰਣ ਸਮਰਥ ਪ੍ਰਭੂ ਆਪ ਹੀ (ਜੀਵਾਂ ਦੇ) ਕਾਰਜ ਸਵਾਰ ਦਿੰਦਾ ਹੈ। ਹੇ ਨਾਨਕ! (ਪਰਮਾਤਮਾ ਦੀ) ਮਿਹਰ ਨਾਲ ਇਸਤਰੀ (*ਧਨ*) ਸੋਹਾਗਣ ਹੋ ਜਾਂਦੀ ਹੈ ਅਤੇ ਸ਼ਬਦ ਨੂੰ ਹਿਰਦੇ ਵਿਚ ਆਧਾਰ (ਵਜੋਂ) ਗ੍ਰਹਿਣ ਕਰ ਲੈਂਦੀ ਹੈ।੩।

(ਹੇ ਸਖੀਓ!) ਮੇਰੇ (ਹਿਰਦੇ ਰੂਪ) ਘਰ ਵਿਚ ਸੱਚਾ ਮੰਗਲਮਈ ਗੀਤ (*ਸੋਹਿਲੜਾ*) (ਗਾਇਆ ਜਾ ਰਿਹਾ ਹੈ, ਕਿਉਂਕਿ ਮੇਰਾ) ਪ੍ਰਭੂ ਮਿਤਰ (ਹਿਰਦੇ ਵਿਚ) ਆ ਵਸਿਆ ਹੈ। (ਪ੍ਰੇਮ-) ਰੰਗ ਵਿਚ ਰਤਾ ਹੋਇਆ (ਪ੍ਰਭੂ-ਪਤੀ ਮੇਰੇ ਨਾਲ) ਰਮਣ ਕਰਦਾ ਹੈ। (ਮੈਂ ਆਪਣੇ ਪਤੀ ਨੂੰ) ਮਨ ਦਿੱਤਾ ਅਤੇ (ਉਸ ਦਾ) ਲਿਆ ਹੈ। (ਮੈਂ) ਆਪਣਾ ਮਨ ਦਿੱਤਾ ਹੈ, (ਤਾਂ) ਹਰਿ ਰੂਪ ਵਰ ਪ੍ਰਾਪਤ ਕੀਤਾ ਹੈ, (ਹੁਣ) ਜਿਵੇਂ ਉਸ ਨੂੰ ਚੰਗਾ ਲਗਦਾ ਹੈ, ਉਸ ਤਰ੍ਹਾਂ ਮਾਣਦਾ ਹੈ। (ਗੁਰੂ ਦੇ) ਸ਼ਬਦ ਦੁਆਰਾ ਤਨ ਮਨ ਨੂੰ ਪਤੀ ਅਗੇ (ਅਰਪਿਤ ਕਰੀਏ ਤਾਂ) ਭਾਗਸ਼ਾਲੀ ਹੋ ਕੇ (ਹਿਰਦੇ ਰੂਪ) ਘਰ ਵਿਚ (ਨਾਮ-ਰੂਪ) ਅੰਮ੍ਰਿਤ ਫਲ ਪ੍ਰਾਪਤ ਕਰ ਲਈਦਾ ਹੈ। ਨ ਬੁੱਧੀ ਜਾਂ (ਧਰਮ ਪੁਸਤਕਾਂ ਦੇ) ਪਾਠ ਕਰਨ ਦੁਆਰਾ ਅਤੇ ਨ ਹੀ ਬਹੁਤ ਚਾਲਾਕੀਆਂ ਨਾਲ (ਪ੍ਰਭੂ-ਪਤੀ ਨੂੰ) ਪਾਇਆ ਜਾ ਸਕੀਦਾ ਹੈ। (ਉਹ ਤਾਂ) ਪ੍ਰੇਮ ਨਾਲ ਮਿਲਦਾ ਹੈ, (ਜੇ ਉਸ ਦੇ) ਮਨ ਨੂੰ ਚੰਗਾ ਲਗੇ। ਹੇ ਨਾਨਕ! ਪ੍ਰਭੂ (*ਠਾਕੁਰ*) ਸਾਡੇ ਮਿਤਰ ਹਨ ਅਤੇ ਅਸੀਂ ਵੀ ਗ਼ੈਰ-ਲੋਕ ਨਹੀਂ ਹਾਂ।੪।੧।

**ਆਸਾ ਮਹਲਾ ੧**

(ਹੇ ਜਿਗਿਆਸੂ!) ਨਿਰੰਤਰ ਅਨਹਦ ਸ਼ਬਦ (ਮੇਰੇ ਹਿਰਦੇ ਵਿਚ) ਆਨੰਦ-ਦਾਇਕ (ਧੁਨੀ ਨਾਲ) ਵਜਦਾ ਹੈ। ਮੇਰਾ ਮਨ ਪਿਆਰੇ ਲਾਲ (ਦੇ ਪ੍ਰੇਮ ਵਿਚ) ਰੰਗਿਆ ਗਿਆ ਹੈ। ਮੇਰਾ ਬੈਰਾਗੀ ਮਨ ਹਰ ਰੋਜ਼ ਰਤਾ ਹੋਇਆ ਏਕਾਂਤ ਅਵਸਥਾ (*ਸੁੰਨ ਮੰਡਲਿ*) ਰੂਪ ਘਰ ਵਿਚ ਟਿਕਿਆ ਰਹਿੰਦਾ ਹੈ। (ਜੋ ਪ੍ਰਭੂ) ਆਦਿ ਪੁਰਖ, ਅਪਰ-ਅਪਾਰ ਪਿਆਰਾ ਹੈ, ਸਤਿਗੁਰੂ ਨੇ (ਉਸ) ਅਲੱਖ ਦਾ ਦਰਸ਼ਨ ਕਰਾ ਦਿੱਤਾ ਹੈ। ਆਪਣੇ ਆਸਣ ਉਤੇ ਸਥਿਰ ਬੈਠਣ ਵਾਲੇ ਉਸ ਨਾਰਾਇਣ ਵਿਚ ਮਨ ਵਿਚਾਰ-ਪੂਰਵਕ ਲੀਨ ਹੋ ਗਿਆ ਹੈ। ਹੇ ਨਾਨਕ! ਨਾਮ ਵਿਚ ਰਤੇ ਹੋਏ ਬੈਰਾਗੀ (ਸਾਧਕ ਦੇ ਹਿਰਦੇ ਵਿਚ) ਅਨਹਦ ਝੰਕਾਰ (ਹੋ ਰਹੀ ਹੈ)।੧।

ਉਸ ਅਗਮ (ਪ੍ਰਭੂ) ਦੇ ਅਗਮਪੁਰੇ ਵਿਚ, ਦਸੋ, ਕਿਵੇਂ ਜਾਈਏ। (ਉਤਰ ਹੈ—) ਸੱਚੇ (ਨਾਮ ਦੇ ਸਿਮਰਨ ਦਾ) ਸੰਜਮ (ਧਾਰ ਕੇ) ਅਤੇ ਗੁਣਾਂ ਨੂੰ (ਹਿਰਦੇ ਵਿਚ) ਸੰਭਾਲ ਕੇ ਗੁਰੂ ਦਾ ਸ਼ਬਦ ਕਮਾਉਣਾ ਚਾਹੀਦਾ ਹੈ। ਸੱਚੇ ਸ਼ਬਦ ਨੂੰ ਕਮਾਉਣ ਨਾਲ ਆਪਣੇ (ਵਾਸਤਵਿਕ) ਘਰ ਵਿਚ ਜਾਈਦਾ ਹੈ ਅਤੇ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਪਾ ਲਈਦਾ ਹੈ। ਉਸ (ਪ੍ਰਭੂ) ਦੀਆਂ ਨ ਸ਼ਾਖਾਂ ਹਨ, ਨ ਜੜ੍ਹ ਹੈ,

ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ ॥
ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ ॥੨॥

ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ॥
ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ ॥
ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ ॥
ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿ ਧਾਰੇ ॥
ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ ॥
ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥੩॥

ਹਉ ਬਨੁ ਬਨੋ ਦੇਖਿ ਰਹੀ ਤ੍ਰਿਣੁ ਦੇਖਿ ਸਬਾਇਆ ਰਾਮ ॥
ਤ੍ਰਿਭਵਣੋ ਤੁਝਹਿ ਕੀਆ ਸਭੁ ਜਗਤੁ ਸਬਾਇਆ ਰਾਮ ॥
ਤੇਰਾ ਸਭੁ ਕੀਆ ਤੂੰ ਥਿਰੁ ਥੀਆ ਤੁਧੁ ਸਮਾਨਿ ਕੋ ਨਾਹੀ ॥
ਤੂੰ ਦਾਤਾ ਸਭ ਜਾਚਿਕ ਤੇਰੇ ਤੁਧੁ ਬਿਨੁ ਕਿਸੁ ਸਾਲਾਹੀ ॥
ਅਣਮੰਗਿਆ ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਨਾਨਕੁ ਕਹੈ ਵੀਚਾਰਾ ॥੪॥੨॥

ਆਸਾ ਮਹਲਾ ੧ ॥
ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ ॥
ਸਚੁ ਸਾਹਿਬੋ ਆਦਿ ਪੁਰਖੁ ਅਪਰੰਪਰੋ ਧਾਰੇ ਰਾਮ ॥
ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ ॥
ਆਦਿ ਜੁਗਾਦੀ ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋ ॥
ਕਰਮ ਧਰਮ ਕੀ ਸਾਰ ਨ ਜਾਣੈ ਸੁਰਤਿ ਮੁਕਤਿ ਕਿਉ ਪਾਈਐ ॥
ਨਾਨਕ ਗੁਰਮੁਖਿ ਸਬਦਿ ਪਛਾਣੈ ਅਹਿਨਿਸਿ ਨਾਮੁ ਧਿਆਈਐ ॥੧॥

ਮੇਰਾ ਮਨੋ ਮੇਰਾ ਮਨੁ ਮਾਨਿਆ ਨਾਮੁ ਸਖਾਈ ਰਾਮ ॥
ਹਉਮੈ ਮਮਤਾ ਮਾਇਆ ਸੰਗਿ ਨ ਜਾਈ ਰਾਮ ॥
ਮਾਤਾ ਪਿਤ ਭਾਈ ਸੁਤ ਚਤੁਰਾਈ ਸੰਗਿ ਨ ਸੰਪੈ ਨਾਰੇ ॥
ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ ਚਰਣ ਤਲੈ ਵੀਚਾਰੇ ॥
ਆਦਿ ਪੁਰਖਿ ਇਕੁ ਚਲਤੁ ਦਿਖਾਇਆ ਜਹ ਦੇਖਾ ਤਹ ਸੋਈ ॥
ਨਾਨਕ ਹਰਿ ਕੀ ਭਗਤਿ ਨ ਛੋਡਉ ਸਹਜੇ ਹੋਇ ਸੁ ਹੋਈ ॥੨॥

ਮੇਰਾ ਮਨੋ ਮੇਰਾ ਮਨੁ ਨਿਰਮਲੁ ਸਾਚੁ ਸਮਾਲੇ ਰਾਮ ॥
ਅਵਗਣ ਮੇਟਿ ਚਲੇ ਗੁਣ ਸੰਗਮ ਨਾਲੇ ਰਾਮ ॥
ਅਵਗਣ ਪਰਹਰਿ ਕਰਣੀ ਸਾਰੀ ਦਰਿ ਸਚੈ ਸਚਿਆਰੋ ॥
ਆਵਣੁ ਜਾਵਣੁ ਠਾਕਿ ਰਹਾਏ ਗੁਰਮੁਖਿ ਤਤੁ ਵੀਚਾਰੋ ॥

ਨ ਪੱਤਰ ਹਨ ਅਤੇ ਨ ਹੀ ਡਾਲੀਆਂ ਹਨ, (ਪਰ) ਸਭ ਦੇ ਸਿਰ ਉਤੇ ਛਾਇਆ ਹੋਇਆ ਹੈ। (ਸਾਰੀ ਲੋਕਾਈ) ਜਪ, ਤਪ ਅਤੇ ਸੰਜਮ ਕਰਕੇ ਥਕ ਗਈ ਹੈ, (ਪਰ ਪ੍ਰਭੂ) ਹਠ-ਪੂਰਵਕ ਇੰਦ੍ਰੀਆਂ ਨੂੰ ਰੋਕਣ (*ਨਿਗ੍ਰਹਿ*) ਨਾਲ ਨਹੀਂ ਪਾਇਆ ਜਾ ਸਕਦਾ। ਹੇ ਨਾਨਕ! ਸਤਿਗੁਰੂ ਦੁਆਰਾ ਸੂਝ ਪ੍ਰਦਾਨ ਕੀਤੇ ਜਾਣ 'ਤੇ ਜਗਤ ਨੂੰ ਜੀਵਨ ਦੇਣ ਵਾਲਾ (ਪ੍ਰਭੂ) ਸਹਿਜ ਹੀ ਮਿਲ ਪੈਂਦਾ ਹੈ।੨।

ਗੁਰੂ (ਇਕ) ਸਮੁੰਦਰ ਹੈ, ਰਤਨਾਂ ਦੀ ਖਾਣ ਹੈ, ਉਸ ਵਿਚ ਬਹੁਤ ਅਧਿਕ ਰਤਨ ਹਨ। ਹੇ ਮੇਰੇ ਮਨ! (ਸਤਿਸੰਗਤ ਰੂਪ) ਸੱਤ ਸਮੁੰਦਰਾਂ ਦੇ ਨਿਰਮਲ (ਜਲ) ਵਿਚ ਇਸ਼ਨਾਨ ਕਰ। ਨਿਰਮਲ ਜਲ ਵਿਚ (ਤਾਂ ਹੀ) ਇਸ਼ਨਾਨ ਕੀਤਾ ਜਾ ਸਕਦਾ ਹੈ, ਜੇ ਪ੍ਰਭੂ ਨੂੰ ਚੰਗਾ ਲਗੇ। (ਤਦ ਹੀ) ਵਿਚਾਰ ਪੂਰਵਕ ਪੰਜ (ਗੁਣ—ਸਤ, ਸੰਤੋਖ, ਦਇਆ, ਧਰਮ ਅਤੇ ਧੀਰਜ) ਮਿਲ ਪੈਂਦੇ ਹਨ। ਕਾਮ, ਕ੍ਰੋਧ, ਕਪਟ ਆਦਿ ਵਿਸ਼ਿਆਂ ਨੂੰ ਤਿਆਗ ਕੇ, ਸੱਚੇ ਨਾਮ ਨੂੰ ਹਿਰਦੇ ਵਿਚ ਧਾਰਣ ਕਰ। (ਫਲਸਰੂਪ) ਹਉਮੈ, ਲੋਭ ਦੀ ਲਹਿਰ ਅਤੇ ਲਬ ਦੇ ਥਕਣ ਨਾਲ (ਅਰਥਾਤ ਹਾਰਨ ਨਾਲ) ਦੀਨ ਦਿਆਲ (ਪ੍ਰਭੂ) ਪਾ ਲਈਦੇ ਹਨ। ਹੇ ਨਾਨਕ! ਗੁਰੂ ਵਰਗਾ ਹੋਰ ਕੋਈ ਤੀਰਥ ਨਹੀਂ ਹੈ। ਗੁਰੂ ਸੱਚੇ ਪ੍ਰਭੂ ਦਾ ਹੀ ਰੂਪ ਹੈ।੩।

ਮੈਂ ਬਨ ਬਨ ਢੂੰਢ ਚੁਕੀ ਹਾਂ ਅਤੇ ਸਾਰਾ ਘਾਹ (ਅਰਥਾਤ ਬਨਸਪਤੀ) ਦੇਖ ਚੁਕੀ ਹਾਂ। ਤਿੰਨੋ ਭਵਨ ਤੇਰੇ ਕੀਤੇ ਹੋਏ ਹਨ, ਸਾਰਾ ਜਗਤ ਤੇਰਾ (ਸਿਰਜਿਆ ਹੋਇਆ ਹੈ)। ਸਾਰਾ (ਜਗਤ) ਤੇਰਾ ਕੀੜਾ ਹੋਇਆ ਹੈ (ਜੋ ਨਾਸ਼ਮਾਨ ਹੈ, ਪਰ) ਤੂੰ ਸਦਾ ਸਦੀਵੀ ਹੈਂ, ਤੇਰੇ ਸਮਾਨ ਕੋਈ ਨਹੀਂ ਹੈ। ਤੂੰ ਦਾਤਾ ਹੈਂ, ਸਭ ਤੇਰੇ ਯਾਚਕ ਹਨ, ਤੇਰੇ ਬਿਨਾ (ਹੋਰ) ਕਿਸ ਦੀ ਉਸਤਤ ਕਰਾਂ? ਹੇ ਦਾਤੇ ! (ਤੂੰ) ਬਿਨਾ ਮੰਗੇ ਹੀ ਦਾਨ ਦਿੰਦਾ ਹੈਂ, ਤੇਰੀ ਭਗਤੀ ਦੇ ਭੰਡਾਰ ਭਰੇ ਪਏ ਹਨ। ਨਾਨਕ ਵਿਚਾਰ ਪੂਰਵਕ ਕਹਿੰਦਾ ਹੈ ਕਿ ਰਾਮ-ਨਾਮ ਤੋਂ ਬਿਨਾ ਖ਼ਲਾਸੀ ਨਹੀਂ ਹੋ ਸਕਦੀ।੪।੨।

**ਆਸਾ ਮਹਲਾ ੧**

ਮੇਰਾ ਮਨ, ਮੇਰਾ ਮਨ ਪਿਆਰੇ ਰਾਮ (ਦੇ ਰੰਗ ਵਿਚ) ਰੰਗਿਆ ਗਿਆ ਹੈ, (ਉਹ) ਸਦਾ ਸਥਾਈ, ਆਦਿ ਪੁਰਖ, ਅਪਰ-ਅਪਾਰ (ਅਤੇ ਸਭ ਨੂੰ) ਧਾਰਣ ਕਰਨ ਵਾਲਾ ਹੈ। (ਉਹ) ਅਗਮ, ਅਗੋਚਰ, ਅਪਰ-ਅਪਾਰ, ਪਾਰਬ੍ਰਹਮ ਅਤੇ ਪ੍ਰਮੁਖ ਹੈ। (ਉਹ) ਆਦਿ ਤੋਂ, ਜੁਗਾਦਿ ਤੋਂ ਸੀ, (ਹੁਣ ਵੀ) ਹੈ ਅਤੇ (ਭਵਿਸ਼ ਵਿਚ ਵੀ) ਹੋਵੇਗਾ। (ਉਸ ਤੋਂ ਭਿੰਨ) ਹੋਰ ਸਭ ਕੁਝ ਨੂੰ ਨਾਸ਼ਮਾਨ ਮਨੋ। (ਮੈਨੂੰ) ਕਰਮ ਧਰਮ ਦੀ ਸੋਝੀ ਨਹੀਂ ਹੈ (ਅਤੇ ਨ ਇਸ ਗੱਲ ਦੀ ਸੋਝੀ ਹੈ ਕਿ) ਸੁਰਤਿ ਅਤੇ ਮੁਕਤੀ ਕਿਵੇਂ ਪਾਈਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਸ਼ਬਦ (ਵਿਚ ਮਗਨ ਹੋ ਕੇ ਇਸ ਗੱਲ ਨੂੰ) ਪਛਾਣਦਾ ਹੈ ਕਿ ਦਿਨ-ਰਾਤ ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ।੧।

ਮੇਰਾ ਮਨ, ਮੇਰਾ ਮਨ ਵਿਸ਼ਵਸਤ ਹੋ ਗਿਆ ਹੈ ਕਿ (ਰਾਮ-)ਨਾਮ ਹੀ (ਅੰਤ-ਕਾਲ ਦਾ) ਸਾਥੀ ਹੈ। ਹਉਮੈ, ਮਮਤਾ ਅਤੇ ਮਾਇਆ ਸੰਗ ਨਹੀਂ ਜਾਂਦੀਆਂ ਹਨ। ਮਾਤਾ, ਪਿਤਾ, ਭਰਾ, ਪੁੱਤਰ, ਚਤੁਰਤਾ, ਸੰਪੱਤੀ, ਇਸਤਰੀ ਆਦਿ ਨਾਲ ਨਹੀਂ ਜਾਂਦੇ। (ਇਸ ਲਈ ਮੈਂ) ਮਾਇਆ (*ਸਾਇਰ ਕੀ ਪੁਤ੍ਰੀ*) ਨੂੰ ਪਰੇ ਹਟਾ ਕੇ ਤਿਆਗ ਦਿੱਤਾ ਹੈ ਅਤੇ (ਉਸ ਨੂੰ) ਵਿਚਾਰ-ਪੂਰਵਕ ਚਰਨਾਂ ਤਲੇ (ਦਬਾ ਦਿੱਤਾ ਹੈ)। ਆਦਿ ਪੁਰਖ ਨੇ (ਜਗਤ ਦੇ ਰੂਪ ਵਿਚ) ਇਕ ਕੌਤਕ ਵਿਖਾਇਆ ਹੈ। (ਮੈਂ ਜਗਤ ਵਿਚ) ਜਿਥੇ ਵੇਖਦਾ ਹਾਂ, ਉਥੇ ਉਹ (ਵਿਆਪਕ ਹੈ)। ਨਾਨਕ (ਦਾ ਕਥਨ ਹੈ ਕਿ ਮੈਂ) ਹਰਿ ਦੀ ਭਗਤੀ ਨੂੰ ਨਹੀਂ ਛਡਦਾ, (ਜੋ ਕੁਝ) ਹੋ ਰਿਹਾ ਹੈ (ਉਹ) ਸਹਿਜ ਸੁਭਾ ਹੀ ਹੋਈ ਜਾ ਰਿਹਾ ਹੈ।੨।

ਸਤਿਸਰੂਪ (ਰਾਮ) ਨੂੰ ਸਿਮਰ ਕੇ ਮੇਰਾ ਮਨ, ਮੇਰਾ ਮਨ ਨਿਰਮਲ (ਹੋ ਗਿਆ ਹੈ)। (ਇਸ ਨੇ) ਔਗੁਣ ਮਿਟਾ ਦਿੱਤੇ ਹਨ ਅਤੇ (ਆਪਣੇ) ਨਾਲ ਗੁਣਾਂ ਦਾ ਸੰਗ ਬਣਾ ਲਿਆ ਹੈ। ਔਗੁਣਾਂ ਨੂੰ ਤਿਆਗ ਕੇ (ਨਾਮ ਸਿਮਰਨ ਦੀ) ਉਤਮ ਕਰਣੀ (ਅਪਣਾ ਲਈ ਹੈ)। (ਇਸ ਕਰਕੇ) ਸੱਚੇ (ਪ੍ਰਭੂ) ਦੇ ਦੁਆਰ ਉਤੇ 'ਸਚਿਆਰ' ਹੋ ਗਿਆ ਹੈ। (ਸੱਚਾ ਸਾਧਕ) ਆਵਾਗਵਣ (ਦਾ ਪ੍ਰਕਾਰਜ) ਰੋਕ ਦਿੰਦਾ ਹੈ। (ਉਹ) ਗੁਰੂ ਦੀ ਸਿਖਿਆ ਦੁਆਰਾ (ਵਾਸਤਵਿਕ) ਤੱਤ੍ਵ ਦਾ ਵਿਚਾਰ ਕਰਦਾ ਹੈ। (ਹੇ ਕਰਤਾ ਪੁਰਖ!)

ਸਾਜਨੁ ਮੀਤੁ ਸੁਜਾਣੁ ਸਖਾ ਤੂੰ ਸਚਿ ਮਿਲੈ ਵਡਿਆਈ ॥
ਨਾਨਕ ਨਾਮੁ ਰਤਨੁ ਪਰਗਾਸਿਆ ਐਸੀ ਗੁਰਮਤਿ ਪਾਈ ॥੩॥

ਸਚੁ ਅੰਜਨੋ ਅੰਜਨੁ ਸਾਰਿ ਨਿਰੰਜਨਿ ਰਾਤਾ ਰਾਮ ॥
ਮਨਿ ਤਨਿ ਰਵਿ ਰਹਿਆ ਜਗਜੀਵਨੋ ਦਾਤਾ ਰਾਮ ॥
ਜਗਜੀਵਨੁ ਦਾਤਾ ਹਰਿ ਮਨਿ ਰਾਤਾ ਸਹਜਿ ਮਿਲੈ ਮੇਲਾਇਆ ॥
ਸਾਧ ਸਭਾ ਸੰਤਾ ਕੀ ਸੰਗਤਿ ਨਦਰਿ ਪ੍ਰਭੂ ਸੁਖੁ ਪਾਇਆ ॥
ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ ॥
ਨਾਨਕ ਹਉਮੈ ਮਾਰਿ ਪਤੀਣੇ ਵਿਰਲੇ ਦਾਸ ਉਦਾਸਾ ॥੪॥੩॥

ਰਾਗੁ ਆਸਾ ਮਹਲਾ ੧ ਛੰਤ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥
ਸਭਨਾ ਕਾ ਦਾਤਾ ਕਰਮ ਬਿਧਾਤਾ ਦੂਖ ਬਿਸਾਰਣਹਾਰੁ ਜੀਉ ॥
ਦੂਖ ਬਿਸਾਰਣਹਾਰੁ ਸੁਆਮੀ ਕੀਤਾ ਜਾ ਕਾ ਹੋਵੈ ॥
ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ ॥
ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ ॥
ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥੧॥

ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥
ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ ਕਬਹੁ ਨ ਆਵਹਿ ਹਾਰਿ ਜੀਉ ॥
ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ ਤਿਨ੍ ਜਮੁ ਨੇੜਿ ਨ ਆਵੈ ॥
ਜੰਮਣੁ ਮਰਣੁ ਤਿਨ੍ਾ ਕਾ ਚੂਕਾ ਜੋ ਹਰਿ ਲਾਗੇ ਪਾਵੈ ॥
ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ ਹਰਿ ਹਰਿ ਨਾਮੁ ਉਰ ਧਾਰਿ ਜੀਉ ॥
ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥੨॥

ਜਿਨਿ ਜਗਤੁ ਉਪਾਇਆ ਧੰਧੈ ਲਾਇਆ ਤਿਸੈ ਵਿਟਹੁ ਕੁਰਬਾਣੁ ਜੀਉ॥
ਤਾ ਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ ॥
ਹਰਿ ਦਰਗਹ ਮਾਨੁ ਸੋਈ ਜਨੁ ਪਾਵੈ ਜੋ ਨਰੁ ਏਕੁ ਪਛਾਣੈ ॥
ਓਹੁ ਨਵ ਨਿਧਿ ਪਾਵੈ ਗੁਰਮਤਿ ਹਰਿ ਧਿਆਵੈ ਨਿਤ ਹਰਿ ਗੁਣ ਆਖਿ ਵਖਾਣੈ ॥
ਅਹਿਨਿਸਿ ਨਾਮੁ ਤਿਸੈ ਕਾ ਲੀਜੈ ਹਰਿ ਊਤਮੁ ਪੁਰਖੁ ਪਰਧਾਨੁ ਜੀਉ ॥
ਜਿਨਿ ਜਗਤੁ ਉਪਾਇਆ ਧੰਧੈ ਲਾਇਆ ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥੩॥

ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ॥

ਤੂੰ (ਮੇਰਾ) ਸੱਜਣ, ਮਿਤਰ ਅਤੇ ਸੂਝਵਾਨ ਸਾਥੀ ਹੈਂ। ਸੱਚ (ਵਿਚ ਜੁੜੇ ਰਹਿਣ ਨਾਲ ਤੇਰੇ ਦੁਆਰ ਉਪਰ) ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਅਜਿਹੀ ਮਤਿ ਪ੍ਰਾਪਤ ਕੀਤੀ ਹੈ (ਕਿ ਹਿਰਦੇ ਵਿਚ) ਨਾਮ ਰੂਪ ਰਤਨ ਪ੍ਰਗਟ ਹੋ ਗਿਆ ਹੈ।੩।

ਸੱਚ ਰੂਪ ਸੁਰਮੇ ਨੂੰ ਪਾ ਕੇ (ਮੈਂ) ਮਾਇਆ ਰਹਿਤ (*ਨਿਰੰਜਨਿ*) ਵਿਚ ਲੀਨ ਹੋ ਗਿਆ ਹਾਂ। (ਹੁਣ ਮੇਰੇ) ਮਨ ਤਨ ਵਿਚ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ (ਰਾਮ) ਵਰਤ ਰਿਹਾ ਹੈ। ਜਗਜੀਵਨ ਦਾਤਾ ਹਰਿ (ਮੇਰੇ) ਮਨ ਵਿਚ ਰਚ ਮਿਚ ਗਿਆ ਹੈ। (ਉਹ ਗੁਰੂ ਰਾਹੀਂ) ਸਹਿਜ ਸੁਭਾ ਮਿਲਾਇਆਂ ਮਿਲ ਜਾਂਦਾ ਹੈ। ਸਾਧਾਂ ਦੀ ਸਭਾ, ਸੰਤਾਂ ਦੀ ਸੰਗਤ ਅਤੇ ਪ੍ਰਭੂ ਦੀ ਮਿਹਰ ਦੀ ਦ੍ਰਿਸ਼ਟੀ ਨਾਲ ਆਨੰਦ ਪ੍ਰਾਪਤ ਹੁੰਦਾ ਹੈ। ਹਰਿ ਦੀ ਭਗਤੀ ਵਿਚ ਰੰਗੇ ਹੋਏ (ਉਹੀ) ਬੈਰਾਗੀ ਹਨ (ਜਿਨ੍ਹਾਂ ਦੀ) ਮੋਹ ਦੀ ਤ੍ਰਿਸ਼ਨਾ ਖ਼ਤਮ ਹੋ ਗਈ ਹੈ। ਨਾਨਕ (ਦਾ ਕਥਨ ਹੈ ਕਿ ਜੋ) ਹਉਮੈ ਨੂੰ ਮਾਰ ਕੇ ਪਤੀਜ ਗਏ ਹਨ, (ਉਹੋ ਜਿਹੇ) ਵਿਰਲੇ ਹੀ ਨਿਰਲੇਪ ਸੇਵਕ ਹਨ।੪।੩।

**ਰਾਗੁ ਆਸਾ ਮਹਲਾ ੧ ਛੰਤ ਘਰੁ ੨**

ਹੇ ਸੱਚੇ ਸਿਰਜਣਹਾਰ ਜੀਉ ! ਜਿਥੇ ਮੈਂ ਜਾਂਦਾ ਹਾਂ, ਤੂੰ ਸਭ ਥਾਵਾਂ ਵਿਚ (ਵਿਦਮਾਨ) ਹੈਂ। (ਤੂੰ) ਸਭ ਦਾ ਦਾਤਾ, (ਉਨ੍ਹਾਂ ਨੂੰ) ਕਰਮਾਂ ਅਨੁਸਾਰ ਫਲ ਦੇਣ ਵਾਲਾ ਅਤੇ ਦੁਖਾਂ ਨੂੰ ਵਿਸਾਰਨ ਵਾਲਾ (ਅਰਥਾਤ ਦੂਰ ਕਰਨ ਵਾਲਾ) ਹੈਂ ਜੀ। (ਤੂੰ) ਦੁਖਾਂ ਨੂੰ ਵਿਸਾਰਨ ਵਾਲਾ ਸੁਆਮੀ ਹੈਂ, ਜਿਸ ਦਾ ਕੀਤਾ ਹੋਇਆ (ਸਭ ਕੁਝ) ਹੁੰਦਾ ਹੈ। (ਜੀਵਾਂ ਦੇ) ਕਰੋੜਾ ਪਾਪਾਂ ਨੂੰ ਇਕ ਘੜੀ ਵਿਚ ਨਸ਼ਟ ਕਰਨ ਵਾਲਾ ਹੈਂ। ਹੰਸਾਂ (ਨਿਰਮਲ ਵਿਅਕਤੀਆਂ) ਦੀ ਹੰਸਾਂ ਵਾਂਗ, ਬਗਲਿਆਂ (ਨੀਚ ਵਿਅਕਤੀਆਂ) ਦੀ ਬਗਲਿਆਂ ਵਾਂਗ ਹਰ ਇਕ ਦਾ ਹਿਰਦੇ ਵਿਚ ਵਿਚਾਰ ਕਰਦਾ ਹੈ। ਹੇ ਸੱਚੇ ਸਿਰਜਣਹਾਰ ਜੀਉ ! ਜਿਥੇ ਮੈਂ ਜਾਂਦਾ ਹਾਂ, ਤੂੰ ਸਭ ਥਾਵਾਂ ਵਿਚ (ਮੌਜੂਦ) ਹੈਂ।੧।

ਜਿਨ੍ਹਾਂ ਨੇ ਮਨ ਨੂੰ ਟਿਕਾ ਕੇ (ਪਰਮਾਤਮਾ ਨੂੰ) ਆਰਾਧਿਆ ਹੈ, ਉਨ੍ਹਾਂ ਨੇ ਸੁਖ ਪ੍ਰਾਪਤ ਕੀਤਾ ਹੈ। ਉਹੋ ਜਿਹੇ (ਵਿਅਕਤੀ) ਸੰਸਾਰ ਵਿਚ ਵਿਰਲੇ ਹਨ ਜੀ। ਉਨ੍ਹਾਂ ਦੇ ਜਮ ਨੇੜੇ ਨਹੀਂ ਫਟਕਦਾ, (ਜੋ) ਗੁਰੂ ਸ਼ਬਦ ਦੀ ਕਮਾਈ ਕਰਦੇ ਹਨ। (ਉਨ੍ਹਾਂ ਨੂੰ ਜੀਵਨ ਵਿਚ) ਕਦੇ ਹਾਰ ਨਹੀਂ ਆਉਂਦੀ ਹੈ ਜੀ। ਉਹ ਕਦੇ ਵੀ ਹਾਰਦੇ ਨਹੀਂ ਹਨ, ਹਰਿ ਹਰਿ ਦੇ ਗੁਣਾਂ ਨੂੰ ਯਾਦ ਕਰਦੇ ਹਨ, ਉਨ੍ਹਾਂ ਦੇ ਨੇੜੇ ਜਮ ਨਹੀਂ ਆਉਂਦਾ। ਉਨ੍ਹਾਂ ਦਾ ਜਨਮ-ਮਰਨ ਖ਼ਤਮ ਹੋ ਜਾਂਦਾ ਹੈ ਜੋ ਹਰਿ ਦੇ ਚਰਣਾਂ ਨਾਲ ਜੁੜਦੇ ਹਨ। (ਉਨ੍ਹਾਂ ਨੇ) ਗੁਰੂ ਦੀ ਮਤਿ ਦੁਆਰਾ ਹਰਿ ਦਾ (ਨਾਮ) ਰਸ ਅਤੇ ਹਰਿ ਦਾ (ਨਾਮ) ਫਲ ਪਾਇਆ ਹੈ ਅਤੇ ਹਰਿ ਹਰਿ ਦਾ ਨਾਮ ਹਿਰਦੇ ਵਿਚ ਵਸਾ ਲਿਆ ਹੈ ਜੀ। ਜਿਨ੍ਹਾਂ ਨੇ ਮਨ ਨੂੰ ਟਿਕਾ ਕੇ (ਪਰਮਾਤਮਾ ਨੂੰ) ਆਰਾਧਿਆ ਹੈ, ਉਨ੍ਹਾਂ ਨੇ ਸੁਖ ਪ੍ਰਾਪਤ ਕੀਤਾ ਹੈ। ਉਹੋ ਜਿਹੇ (ਵਿਅਕਤੀ) ਸੰਸਾਰ ਵਿਚ ਵਿਰਲੇ ਹਨ ਜੀ।੨।

ਜਿਸ (ਪਰਮਾਤਮਾ) ਨੇ ਜਗਤ ਪੈਦਾ ਕੀਤਾ ਹੈ, (ਸਭ ਨੂੰ) ਧੰਧੇ ਵਿਚ ਲਗਾਇਆ ਹੈ, (ਮੈਂ) ਉਸ ਤੋਂ ਵਾਰਨੇ (ਜਾਂਦਾ ਹਾਂ) ਜੀ। ਉਸ ਦੀ ਸੇਵਾ ਕਰੀਏ, ਲਾਭ ਖਟੀਏ, (ਇਸ ਵਿਧੀ ਨਾਲ) ਹਰਿ ਦੀ ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰੀਦੀ ਹੈ ਜੀ। ਹਰਿ ਦੀ ਦਰਗਾਹ ਵਿਚ ਉਹੀ ਸੇਵਕ ਮਾਣ ਪ੍ਰਾਪਤ ਕਰਦਾ ਹੈ, ਜੋ ਮਨੁੱਖ ਇਕ (ਪ੍ਰਭੂ) ਨੂੰ ਪਛਾਣਦਾ ਹੈ। ਉਹ (ਵਿਅਕਤੀ) ਨੌਂ ਨਿਧੀਆਂ ਪ੍ਰਾਪਤ ਕਰਦਾ ਹੈ ਜੋ ਗੁਰੂ ਦੀ ਮਤਿ ਅਨੁਸਾਰ ਹਰਿ ਦੀ ਆਰਾਧਨਾ ਕਰਦਾ ਹੈ ਅਤੇ ਨਿਤ ਹਰਿ ਦੇ ਗੁਣਾਂ ਨੂੰ ਕਹਿ ਕੇ ਬਖਾਨ ਕਰਦਾ ਹੈ। ਦਿਨ ਰਾਤ ਉਸੇ (ਪ੍ਰਭੂ) ਦਾ ਨਾਮ ਲੈਣਾ ਚਾਹੀਦਾ ਹੈ (ਜੋ) ਹਰਿ ਉਤਮ ਪੁਰਖ ਅਤੇ ਪ੍ਰਮੁਖ ਹੈ ਜੀ। ਜਿਸ (ਪਰਮਾਤਮਾ) ਨੇ ਜਗਤ ਪੈਦਾ ਕੀਤਾ ਹੈ, (ਸਭ ਨੂੰ) ਧੰਧੇ ਵਿਚ ਲਗਾਇਆ ਹੈ, (ਮੈਂ) ਉਸ ਤੋਂ ਵਾਰਨੇ (ਜਾਂਦਾ ਹਾਂ) ਜੀ।੩।

(ਜੋ ਵਿਅਕਤੀ ਪਰਮਾਤਮਾ ਦਾ) ਨਾਮ ਲੈਂਦੇ ਹਨ, ਉਹ ਸ਼ੋਭਾਸ਼ਾਲੀ ਹੁੰਦੇ ਹਨ। ਉਨ੍ਹਾਂ ਨੂੰ

ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ ਜੇ ਜੁਗ ਕੇਤੇ ਜਾਹਿ ਜੀਉ ॥
ਜੇ ਜੁਗ ਕੇਤੇ ਜਾਹਿ ਸੁਆਮੀ ਤਿਨ ਫਲ ਤੋਟਿ ਨ ਆਵੈ ॥
ਤਿਨ੍ਹ ਜਰਾ ਨ ਮਰਣਾ ਨਰਕਿ ਨ ਪਰਣਾ ਜੋ ਹਰਿ ਨਾਮੁ ਧਿਆਵੈ ॥
ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ ॥
ਨਾਮੁ ਲੈਨ੍ਹਿ ਸਿ ਸੋਹਹਿ ਤਿਨ੍ਹ ਸੁਖ ਫਲ ਹੋਵਹਿ
ਮਾਨਹਿ ਸੇ ਜਿਣਿ ਜਾਹਿ ਜੀਉ ॥੪॥੧॥੪॥

ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੧ ਛੰਤ ਘਰੁ ੩ ॥
ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ ॥
ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ ॥
ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾਪਏ ॥
ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ ॥
ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ ॥੧॥

ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ ॥
ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ॥
ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ ॥
ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ ॥
ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ ॥੨॥

ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ ॥
ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮ ਜਾਲੇ ਰਾਮ ॥
ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ॥
ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ ॥
ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ ॥੩॥

ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥
ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ ॥
ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ ॥
ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ ॥

ਸੁਖ ਰੂਪ ਫਲ (ਪ੍ਰਾਪਤ) ਹੁੰਦਾ ਹੈ, ਮਾਨਤਾ ਮਿਲਦੀ ਹੈ। ਉਹ (ਜੀਵਨ ਦੀ ਬਾਜ਼ੀ) ਜਿਤ ਕੇ ਜਾਂਦੇ ਹਨ। ਜੇ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, (ਤਾਂ) ਉਨ੍ਹਾਂ ਨੂੰ ਫਲ (ਪ੍ਰਾਪਤੀ ਵਿਚ) ਕਮੀ ਨਹੀਂ ਆਉਂਦੀ, ਭਾਵੇਂ ਕਿਤਨੇ ਹੀ ਯੁਗ (ਕਿਉਂ ਨ) ਬੀਤ ਜਾਣ। ਹੇ ਸੁਆਮੀ! ਭਾਵੇਂ ਕਿਤਨੇ ਹੀ ਯੁਗ (ਕਿਉਂ ਨ) ਬੀਤ ਜਾਣ, ਉਨ੍ਹਾਂ ਨੂੰ ਫਲ ਦੀ ਕਮੀ ਨਹੀਂ ਆਉਂਦੀ। ਜੋ (ਵਿਅਕਤੀ) ਹਰਿ ਦਾ ਨਾਮ ਆਰਾਧਦੇ ਹਨ, ਉਨ੍ਹਾਂ ਨੂੰ ਨ ਬੁਢੇਪਾ ਅਤੇ ਨ ਹੀ ਮ੍ਰਿਤੂ (ਪ੍ਰਭਾਵਿਤ) ਕਰਦੀ (ਅਤੇ ਉਹ) ਨਰਕਾਂ ਵਿਚ ਨਹੀਂ ਪੈਂਦੇ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਹਰਿ ਹਰਿ (ਦਾ ਸਿਮਰਨ) ਕਰਦੇ ਰਹਿੰਦੇ ਹਨ, ਉਹ (ਕਦੇ ਵੀ) ਸੁਕਦੇ ਨਹੀਂ (ਭਾਵ—ਖੇੜੇ ਦੀ ਅਵਸਥਾ ਵਿਚ ਰਹਿੰਦੇ ਹਨ) ਅਤੇ ਦੁਖ ਦਾ ਅਨੁਭਵ ਨਹੀਂ ਕਰਦੇ। (ਜੋ ਵਿਅਕਤੀ ਪਰਮਾਤਮਾ ਦਾ) ਨਾਮ ਲੈਂਦੇ ਹਨ, ਉਹ ਸ਼ੋਭਾਸ਼ਾਲੀ ਹੁੰਦੇ ਹਨ। ਉਨ੍ਹਾਂ ਨੂੰ ਸੁਖ ਰੂਪ ਫਲ (ਪ੍ਰਾਪਤ) ਹੁੰਦਾ ਹੈ, ਮਾਨਤਾ ਮਿਲਦੀ ਹੈ। ਉਹ (ਜੀਵਨ ਦੀ ਬਾਜ਼ੀ) ਜਿਤ ਕੇ ਜਾਂਦੇ ਹਨ।੪।੧।੪।

**ਆਸਾ ਮਹਲਾ ੧ ਛੰਤ ਘਰੁ ੩**

ਹੇ ਕਾਲੇ ਹਰਨ! (ਅਰਥਾਤ ਵਿਕਾਰੀ ਮਨ) ਤੂੰ ਸੁਣ, (ਵਿਸ਼ਿਆਂ ਦੀ) ਵਾੜੀ ਵਿਚ ਕਿਉਂ ਲੀਨ ਹੈਂ? (ਇਸ ਵਾੜੀ ਵਿਚਲਾ) ਵਿਸ਼-ਯੁਕਤ ਫਲ ਚਾਰ ਦਿਨ ਮਿਠਾ (ਲਗਦਾ) ਹੈ, ਫਿਰ ਦੁਖਦਾਇਕ ਹੋ ਜਾਂਦਾ ਹੈ। ਫਿਰ ਦੁਖਦਾਇਕ ਹੋ ਜਾਂਦਾ ਹੈ (ਜਿਸ ਵਿਚ ਤੂੰ) ਬਹੁਤ ਮਸਤ ਹੈਂ। ਨਾਮ ਤੋਂ ਬਿਨਾ (ਇਹ ਫਲ) ਦੁਖਦਾਈ ਹੈ। ਉਹ (ਵਾੜੀ ਅਸਥਿਰ ਹੈ) ਜਿਵੇਂ ਸੰਮੁਦਰ (*ਸਾਇਰ*) ਲਹਿਰਾਂ ਦਿੰਦਾ ਹੈ, ਜਾਂ ਜਿਵੇਂ ਬਿਜਲੀ ਚਮਕਦੀ ਹੈ। ਹਰਿ ਤੋਂ ਬਿਨਾ ਕੋਈ (ਹੋਰ) ਰਖਿਆ ਕਰਨ ਵਾਲਾ ਨਹੀਂ ਹੈ। ਉਸ ਨੂੰ ਹੀ ਤੂੰ ਵਿਸਾਰ ਦਿੱਤਾ ਹੈ। ਨਾਨਕ ਦਾ ਕਥਨ ਹੈ ਕਿ ਹੇ ਮਨ! ਸਤਿਸਰੂਪ (ਪ੍ਰਭੂ) ਨੂੰ ਸਿਮਰ, (ਨਹੀਂ ਤਾਂ) ਹੇ ਕਾਲੇ ਹਰਨ! (ਤੂੰ ਵਿਕਾਰਾਂ ਵਿਚ ਫਸਿਆ ਹੋਇਆ) ਮਰ ਜਾਏਂਗਾ।੧।

(ਮਾਇਕ ਪਦਾਰਥਾਂ ਰੂਪ) ਫੁਲਾਂ ਉਤੇ ਫਿਰਨ ਵਾਲੇ (ਹੇ ਜੀਵ ਰੂਪ) ਭੌਰੇ! (ਤੈਨੂੰ) ਬਹੁਤ ਦੁਖ (ਸਹਾਰਨਾ) ਪਵੇਗਾ। ਮੈਂ ਸੱਚੇ ਵਿਚਾਰ ਦੁਆਰਾ ਆਪਣੇ ਗੁਰੂ ਨੂੰ ਪੁਛ ਲਿਆ ਹੈ। (ਹਾਂ) ਮੈਂ ਵਿਚਾਰ ਪੂਰਵਕ ਆਪਣੇ ਗੁਰੂ ਨੂੰ ਪੁਛਿਆ ਹੈ ਕਿ (ਜੀਵ ਰੂਪ) ਭੌਰਾ (ਵਿਸ਼ੇ ਵਾਸਨਾਵਾਂ ਦੀਆਂ) ਵੇਲਾਂ ਵਿਚ ਮਗਨ ਹੈ (ਇਸ ਦਾ ਕੀ ਬਣੇਗਾ?)। (ਉਤਰ ਹੈ—) (ਜਦ ਜੀਵਨ ਰੂਪ ਰਾਤ ਮੁਕੇਗੀ ਤਾਂ) ਸੂਰਜ ਚੜ੍ਹ ਪਵੇਗਾ ਅਤੇ ਸ਼ਰੀਰ ਢਹਿ ਢੇਰੀ ਹੋ ਜਾਵੇਗਾ। (ਸ਼ਰੀਰ ਨੂੰ) ਤਾਉਣੀ ਵਿਚ ਪਾਏ ਤੇਲ ਵਾਂਗ ਤਪਾਇਆ ਜਾਵੇਗਾ। (ਹੇ ਜੀਵ ਰੂਪ ਭੌਰੇ!) ਸ਼ਬਦ ਤੋਂ ਬਿਨਾ (ਤੂੰ) ਭੂਤਨੇ (ਵਰਗਾ) ਹੈਂ। ਜਮ ਦੇ ਰਸਤੇ ਵਿਚ ਬੰਨ੍ਹਿਆ ਹੋਇਆ ਚੋਟਾਂ ਖਾਵੇਂਗਾ। ਨਾਨਕ ਦਾ ਕਥਨ ਹੈ ਕਿ ਹੇ ਮਨ! ਸਤਿਸਰੂਪ (ਪ੍ਰਭੂ) ਨੂੰ ਸਿਮਰ, (ਨਹੀਂ ਤਾਂ) ਹੇ ਕਾਲੇ ਭੌਰੇ! (ਵਿਕਾਰ ਗ੍ਰਸਤ ਹੋ ਕੇ) ਮਰ ਜਾਏਂਗਾ।੨।

ਹੇ ਮੇਰੇ ਪਰਦੇਸੀ ਜੀਉੜੇ! (ਤੂੰ ਮਾਇਆਵੀ) ਜਾਲ ਵਿਚ ਕਿਉਂ ਫਸ ਰਿਹਾ ਹੈਂ? (ਜੇ) ਸੱਚਾ ਸਾਹਿਬ (ਤੇਰੇ) ਮਨ ਵਿਚ ਵਸਿਆ ਹੋਵੇ, (ਤਾਂ ਤੂੰ) ਜਮ ਦੇ ਜਾਲ ਵਿਚ ਕਿਉਂ ਫਸੇਂ? ਸ਼ਿਕਾਰੀ (*ਬਧਿਕਿ*) ਦੇ ਜਾਲ ਸੁਟਣ 'ਤੇ ਮਛਲੀ (ਉਸ ਵਿਚ ਫਸ ਕੇ ਜਲ ਤੋਂ) ਵਿਛੜ ਗਈ ਅਤੇ ਅੱਖਾਂ ਭਰ ਕੇ ਰੋਈ। (ਇਹੀ ਸਥਿਤੀ ਮਨੁੱਖ ਦੀ ਹੈ। ਉਸ ਨੂੰ ਅਹਿਸਾਸ ਹੋ ਗਿਆ ਕਿ) ਸੰਸਾਰ (ਕੇਵਲ) ਮਾਇਆ ਦਾ ਮਿਠਾ ਮੋਹ ਹੈ। ਅੰਤ (ਵਿਚ ਸੋਝੀ ਆਈ) ਅਤੇ ਭਰਮ ਦੂਰ ਹੋ ਗਿਆ। (ਹੇ ਜੀਵ!) ਹਰਿ ਨਾਲ ਚਿਤ ਲਗਾ ਕੇ ਭਗਤੀ ਕਰ ਅਤੇ ਮਨ ਤੋਂ ਸਾਰੇ ਸੰਸ਼ੇ ਦੂਰ ਕਰ ਦੇ। ਨਾਨਕ ਦਾ ਕਥਨ ਹੈ ਕਿ ਹੇ ਮਨ! ਹੇ ਮੇਰੇ ਪਰਦੇਸੀ ਜੀਉੜੇ! ਸਤਿਸਰੂਪ ਨੂੰ ਯਾਦ ਕਰ।੩।

ਨਦੀਆਂ ਦੇ ਵਹਿਣਾਂ ਦੇ ਨਿਖੜ ਜਾਣ 'ਤੇ (ਉਨ੍ਹਾਂ ਦਾ ਫਿਰ) ਮੇਲ ਸੰਜੋਗ ਨਾਲ ਹੀ ਹੁੰਦਾ ਹੈ। ਕਿਸੇ ਸਿਦਕੀ ਸਾਧਕ (*ਜੋਗੀ*) ਨੂੰ ਸੋਝੀ ਪ੍ਰਾਪਤ ਹੋ ਜਾਂਦੀ ਹੈ ਕਿ ਹਰ ਯੁਗ ਮਾਇਆ ਦੇ ਮਿਠੇ ਜ਼ਹਿਰ ਨਾਲ ਭਰਿਆ ਹੈ। ਜਿਸ ਨੇ ਸਤਿਗੁਰੂ ਨੂੰ ਸਿਮਰਿਆ ਹੈ, ਉਹ ਸਹਿਜ ਅਵਸਥਾ ਨੂੰ ਜਾਣਦਾ ਹੈ ਅਤੇ ਹਰਿ ਨੂੰ ਪਛਾਣਦਾ ਹੈ। ਬਿਨਾ ਹਰਿ ਦੇ ਨਾਮ ਦੇ (ਮਾਇਆਵੀ) ਭਰਮਾਂ ਵਿਚ ਭੁਲੇ ਹੋਏ ਮੂਰਖ

ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ ॥
ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ ॥੪॥੧॥੫॥

ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੧ ॥
ਹਮ ਘਰੇ ਸਾਚਾ ਸੋਹਿਲਾ ਸਾਚੈ ਸਬਦਿ ਸੁਹਾਇਆ ਰਾਮ ॥
ਧਨ ਪਿਰ ਮੇਲੁ ਭਇਆ ਪ੍ਰਭਿ ਆਪਿ ਮਿਲਾਇਆ ਰਾਮ ॥
ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ ਕਾਮਣਿ ਸਹਜੇ ਮਾਤੀ ॥
ਗੁਰ ਸਬਦਿ ਸੀਗਾਰੀ ਸਚਿ ਸਵਾਰੀ ਸਦਾ ਰਾਵੇ ਰੰਗਿ ਰਾਤੀ ॥
ਆਪੁ ਗਵਾਏ ਹਰਿ ਵਰੁ ਪਾਏ ਤਾ ਹਰਿ ਰਸੁ ਮੰਨਿ ਵਸਾਇਆ ॥
ਕਹੁ ਨਾਨਕ ਗੁਰ ਸਬਦਿ ਸਵਾਰੀ ਸਫਲਿਉ ਜਨਮੁ ਸਬਾਇਆ ॥੧॥

ਦੂਜੜੈ ਕਾਮਣਿ ਭਰਮਿ ਭੁਲੀ ਹਰਿ ਵਰੁ ਨ ਪਾਏ ਰਾਮ ॥
ਕਾਮਣਿ ਗੁਣੁ ਨਾਹੀ ਬਿਰਥਾ ਜਨਮੁ ਗਵਾਏ ਰਾਮ ॥
ਬਿਰਥਾ ਜਨਮੁ ਗਵਾਏ ਮਨਮੁਖਿ ਇਆਣੀ ਅਉਗਣਵੰਤੀ ਝੂਰੇ ॥
ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਤਾ ਪਿਰੁ ਮਿਲਿਆ ਹਦੂਰੇ ॥
ਦੇਖਿ ਪਿਰੁ ਵਿਗਸੀ ਅੰਦਰਹੁ ਸਰਸੀ ਸਚੈ ਸਬਦਿ ਸੁਭਾਏ ॥
ਨਾਨਕ ਵਿਣੁ ਨਾਵੈ ਕਾਮਣਿ ਭਰਮਿ ਭੁਲਾਣੀ ਮਿਲਿ ਪ੍ਰੀਤਮ ਸੁਖੁ ਪਾਏ ॥੨॥

ਪਿਰੁ ਸੰਗਿ ਕਾਮਣਿ ਜਾਣਿਆ ਗੁਰਿ ਮੇਲਿ ਮਿਲਾਈ ਰਾਮ ॥
ਅੰਤਰਿ ਸਬਦਿ ਮਿਲੀ ਸਹਜੇ ਤਪਤਿ ਬੁਝਾਈ ਰਾਮ ॥
ਸਬਦਿ ਤਪਤਿ ਬੁਝਾਈ ਅੰਤਰਿ ਸਾਂਤਿ ਆਈ ਸਹਜੇ ਹਰਿ ਰਸੁ ਚਾਖਿਆ ॥
ਮਿਲਿ ਪ੍ਰੀਤਮ ਅਪਣੇ ਸਦਾ ਰੰਗੁ ਮਾਣੇ ਸਚੈ ਸਬਦਿ ਸੁਭਾਖਿਆ ॥
ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥
ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਚੈ ਸਬਦਿ ਮਿਲਾਈ ॥੩॥

ਸਾਧਨ ਮਨਿ ਅਨਦੁ ਭਇਆ ਹਰਿ ਜੀਉ ਮੇਲਿ ਪਿਆਰੇ ਰਾਮ ॥
ਸਾਧਨ ਹਰਿ ਕੈ ਰਸਿ ਰਸੀ ਗੁਰ ਕੈ ਸਬਦਿ ਅਪਾਰੇ ਰਾਮ ॥
ਸਬਦਿ ਅਪਾਰੇ ਮਿਲੇ ਪਿਆਰੇ ਸਦਾ ਗੁਣ ਸਾਰੇ ਮਨਿ ਵਸੇ ॥
ਸੇਜ ਸੁਹਾਵੀ ਜਾ ਪਿਰਿ ਰਾਵੀ ਮਿਲਿ ਪ੍ਰੀਤਮ ਅਵਗਣ ਨਸੇ ॥
ਜਿਤੁ ਘਰਿ ਨਾਮੁ ਹਰਿ ਸਦਾ ਧਿਆਈਐ ਸੋਹਿਲੜਾ ਜੁਗ ਚਾਰੇ ॥

ਅਤੇ ਅਚੇਤ (ਜੀਵ) ਖ਼ੁਆਰ ਹੁੰਦੇ ਹਨ। (ਜਿਨ੍ਹਾਂ ਦੇ) ਹਿਰਦੇ ਵਿਚ ਹਰਿ ਦਾ ਸੱਚਾ ਨਾਮ ਨਹੀਂ ਅਤੇ ਨ ਹੀ ਭਗਤੀ ਹੈ, ਉਹ ਅੰਤ ਸਮੇਂ ਢਾਹਾਂ ਮਾਰ ਕੇ ਰੋਂਦੇ ਹਨ। ਨਾਨਕ ਦਾ ਕਥਨ ਹੈ ਕਿ ਸੱਚਾ (ਪ੍ਰਭੂ ਆਪਣੇ) ਸੱਚੇ ਸ਼ਬਦ ਰਾਹੀਂ ਚਿਰਾਂ ਤੋਂ ਵਿਛੜਿਆਂ ਨੂੰ ਮੇਲ ਲੈਂਦਾ ਹੈ।੪।੧।੫।

**ਆਸਾ ਮਹਲਾ ੩ ਛੰਤ ਘਰੁ ੧**

ਸਾਡੇ (ਹਿਰਦੇ ਰੂਪ) ਘਰ ਵਿਚ ਸੱਚਾ ਖ਼ੁਸ਼ੀ ਦਾ ਗੀਤ, ਸੱਚੇ ਸ਼ਬਦ ਦੁਆਰਾ ਸੋਹਣਾ ਲਗ ਰਿਹਾ ਹੈ। (ਜੀਵ) ਇਸਤਰੀ ਦਾ ਪਤੀ (ਪਰਮਾਤਮਾ) ਨਾਲ ਮੇਲ ਹੋ ਗਿਆ ਹੈ। ਪ੍ਰਭੂ ਨੇ (ਜੀਵ ਨੂੰ) ਆਪ ਹੀ ਮਿਲਾਇਆ ਹੈ। ਪਰਮਾਤਮਾ ਨੇ ਆਪ ਮਿਲਾਇਆ ਹੈ, (ਜੀਵ ਦੇ) ਮਨ ਵਿਚ ਸੱਚਾ (ਨਾਮ) ਵਸਾਇਆ ਹੈ। (ਜੀਵ ਰੂਪ) ਇਸਤਰੀ ਸਹਿਜ ਅਵਸਥਾ ਵਿਚ ਮਸਤ ਹੋ ਗਈ ਹੈ। (ਜੀਵ ਇਸਤਰੀ) ਗੁਰੂ ਦੇ ਸ਼ਬਦ ਦੁਆਰਾ ਸ਼ਿੰਗਾਰੀ ਗਈ ਹੈ ਅਤੇ ਸੱਚੇ (ਨਾਮ) ਨਾਲ ਸਵਾਰੀ ਗਈ ਹੈ। (ਪ੍ਰੇਮ-) ਰੰਗ ਵਿਚ ਰੰਗੀ ਹੋਈ ਸਦਾ ਆਨੰਦ ਮਾਣ ਰਹੀ ਹੈ। (ਜੋ ਜੀਵ-ਇਸਤਰੀ) ਆਪਾ-ਭਾਵ ਗਵਾ ਦਿੰਦੀ ਹੈ, (ਉਹ ਹਰਿ ਰੂਪ) ਵਰ ਪ੍ਰਾਪਤ ਕਰ ਲੈਂਦੀ ਹੈ, ਤਾਂ ਹਰਿ-ਰਸ ਨੂੰ ਮਨ ਵਿਚ ਵਸਾਉਂਦੀ ਹੈ। ਨਾਨਕ ਦਾ ਕਥਨ ਹੈ ਕਿ ਜੋ ਜੀਵ-ਇਸਤਰੀ ਗੁਰੂ ਦੇ ਸ਼ਬਦ ਦੁਆਰਾ ਸਵਾਰੀ ਗਈ ਹੈ, (ਉਸ ਦਾ) ਸਾਰਾ ਜਨਮ ਸਫਲ-ਮਨੋਰਥ ਹੋ ਗਿਆ ਹੈ।੧।

(ਕਿਸੇ) ਦੂਜੇ (ਦੇ ਪਿਆਰ ਵਿਚ ਲਗੀ) ਇਸਤਰੀ ਭਰਮ ਵਿਚ ਭੁਲੀ ਹੋਈ ਹੈ, (ਉਹ) ਹਰਿ ਰੂਪ ਵਰ ਨੂੰ ਨਹੀਂ ਪਾ ਸਕਦੀ। (ਜਿਸ ਜੀਵ-) ਇਸਤਰੀ ਵਿਚ ਕੋਈ (ਆਤਮਿਕ) ਗੁਣ ਨਹੀਂ ਹੈ, (ਉਹ) ਆਪਣਾ ਜਨਮ ਵਿਅਰਥ ਵਿਚ ਗਵਾ ਦਿੰਦੀ ਹੈ। (ਉਹ) ਮਨਮੁਖ ਨਾਸਮਝ (ਇਸਤਰੀ) ਵਿਅਰਥ ਵਿਚ ਜਨਮ ਗਵਾ ਦਿੰਦੀ ਹੈ ਅਤੇ ਔਗੁਣ-ਭਰੀ ਹੋਣ ਕਰਕੇ ਝੂਰਦੀ ਰਹਿੰਦੀ ਹੈ। (ਜਦੋਂ ਜੀਵ-ਇਸਤਰੀ ਨੇ) ਆਪਣੇ ਗੁਰੂ ਨੂੰ ਸੇਵ ਕੇ ਸਥਾਈ ਆਨੰਦ ਪ੍ਰਾਪਤ ਕੀਤਾ, ਤਾਂ (ਉਸ ਨੂੰ ਪ੍ਰਭੂ-ਰੂਪ) ਪਤੀ ਪਾਸ ਵਸਦਾ ਮਿਲ ਪਿਆ। ਸੱਚੇ ਸ਼ਬਦ ਦੁਆਰਾ ਸਹਿਜ ਸੁਭਾ (ਆਪਣੇ) ਪਤੀ ਨੂੰ ਵੇਖ ਕੇ ਖਿੜ ਗਈ ਅਤੇ ਅੰਦਰੋਂ ਆਨੰਦਿਤ ਹੋ ਗਈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਜੀਵ-ਇਸਤਰੀ ਭਰਮਾਂ ਵਿਚ ਭੁਲੀ ਰਹੀ, (ਪਰ ਹੁਣ) ਪ੍ਰੀਤਮ ਨੂੰ ਮਿਲ ਕੇ (ਆਤਮਿਕ) ਸੁਖ ਪ੍ਰਾਪਤ ਕਰ ਰਹੀ ਹੈ।੨।

ਜੀਵ-ਇਸਤਰੀ ਨੇ ਪਤੀ-ਪਰਮਾਤਮਾ ਨੂੰ (ਆਪਣੇ) ਸੰਗ ਵਿਚ ਜਾਣਿਆ ਹੈ, ਗੁਰੂ ਨੇ (ਆਪਣੇ ਨਾਲ) ਮੇਲ ਕੇ (ਫਿਰ ਪ੍ਰਭੂ ਨਾਲ) ਮਿਲਾਇਆ ਹੈ। (ਗੁਰੂ ਦੇ) ਸ਼ਬਦ ਰਾਹੀਂ (ਜੀਵ-ਇਸਤਰੀ) ਦਿਲੋਂ ਮਿਲੀ ਹੈ ਅਤੇ ਸਹਿਜੇ ਹੀ (ਅੰਦਰਲੀ) ਤਪਸ਼ ਬੁਝ ਗਈ ਹੈ। (ਗੁਰੂ ਦੇ) ਸ਼ਬਦ ਨੇ ਤਪਸ਼ ਬੁਝਾ ਦਿੱਤੀ ਹੈ, ਅੰਦਰ ਸ਼ਾਂਤੀ ਵਰਤ ਗਈ ਹੈ ਅਤੇ ਸਹਿਜ ਸੁਭਾ ਹਰਿ-(ਨਾਮ ਦਾ) ਰਸ ਚਖ ਲਿਆ ਹੈ। (ਉਹ ਹੁਣ) ਆਪਣੇ ਪ੍ਰੀਤਮ ਨੂੰ ਮਿਲ ਕੇ ਸਦਾ ਪ੍ਰੇਮ ਨੂੰ ਮਾਣਦੀ ਹੈ ਅਤੇ ਸੱਚੇ ਸ਼ਬਦ ਰਾਹੀਂ ਸ਼ੁਭ ਬੋਲ ਬੋਲਦੀ ਹੈ। ਪੜ੍ਹ ਪੜ੍ਹ ਕੇ ਪੰਡਿਤ ਅਤੇ (ਚੁਪ ਰਹਿ ਰਹਿ ਕੇ) ਮੋਨੀ ਥਕ ਗਏ ਹਨ, (ਪਰ) ਭੇਖਾਂ ਨਾਲ (ਕਿਸੇ ਨੇ) ਮੁਕਤੀ ਪ੍ਰਾਪਤ ਨਹੀਂ ਕੀਤੀ। ਹੇ ਨਾਨਕ! ਭਗਤੀ ਤੋਂ ਬਿਨਾ ਜਗਤ ਝਲਾ ਹੋਇਆ ਪਿਆ ਹੈ। (ਪ੍ਰਭੂ ਨੇ) ਸੱਚੇ ਸ਼ਬਦ ਦੁਆਰਾ (ਆਪਣੇ ਨਾਲ ਜੀਵ-ਇਸਤਰੀ ਨੂੰ) ਮਿਲਾ ਲਿਆ ਹੈ।੩।

ਪਿਆਰੇ ਹਰਿਜੀ ਦੇ ਮੇਲ ਕਾਰਣ (ਜੀਵ-) ਇਸਤਰੀ ਦਾ ਮਨ ਆਨੰਦਿਤ ਹੋ ਗਿਆ ਹੈ। ਗੁਰੂ ਦੇ ਅਪਾਰ ਸ਼ਬਦ ਕਰਕੇ ਜੀਵ-ਇਸਤਰੀ ਹਰਿ ਦੇ (ਪ੍ਰੇਮ) ਰਸ ਵਿਚ ਰਸ-ਲੀਨ ਹੋ ਗਈ ਹੈ। ਅਪਾਰ ਸ਼ਬਦ ਦੁਆਰਾ (ਜਦੋਂ) ਪਿਆਰੇ (ਪ੍ਰਭੂ) ਨੂੰ ਮਿਲ ਪੈਂਦੀ ਹੈ, (ਤਦੋਂ) ਸਦਾ (ਪ੍ਰਭੂ ਦੇ) ਗੁਣ ਗਾਉਂਦੀ ਹੈ (ਅਤੇ ਪ੍ਰੀਤਮ) ਮਨ ਵਿਚ ਵਸ ਜਾਂਦਾ ਹੈ। ਜਦੋਂ ਪਤੀ ਨੇ (ਜੀਵ-ਇਸਤਰੀ ਦੀ ਹਿਰਦੇ ਰੂਪ) ਸੋਹਣੀ ਸੇਜ ਨੂੰ ਮਾਣਿਆ, (ਤਾਂ) ਪ੍ਰੀਤਮ ਨੂੰ ਮਿਲਣ 'ਤੇ (ਉਸ ਦੇ ਅੰਦਰੋਂ) ਔਗੁਣ ਦੂਰ ਹੋ ਗਏ। ਜਿਸ (ਹਿਰਦੇ ਰੂਪ) ਘਰ ਵਿਚ ਹਰਿ ਦਾ ਨਾਮ ਸਦਾ ਸਿਮਰਿਆ ਜਾਂਦਾ ਹੈ, (ਉਥੇ) ਚੌਹਾਂ ਯੁਗਾਂ ਵਿਚ (ਅਰਥਾਤ ਹਮੇਸ਼ਾ) ਖ਼ੁਸ਼ੀ ਭਰਿਆ ਗੀਤ (ਗਾਇਆ ਜਾਂਦਾ ਹੈ)। ਹੇ ਨਾਨਕ! (ਜੋ ਸਾਧਕ) ਨਾਮ ਵਿਚ

ਨਾਨਕ ਨਾਮਿ ਰਤੇ ਸਦਾ ਅਨਦੁ ਹੈ ਹਰਿ ਮਿਲਿਆ ਕਾਰਜ ਸਾਰੇ ॥੪॥੧॥੬॥

ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੩ ॥
ਸਾਜਨ ਮੇਰੇ ਪ੍ਰੀਤਮਹੁ ਤੁਮ ਸਹ ਕੀ ਭਗਤਿ ਕਰੇਹੋ ॥
ਗੁਰੁ ਸੇਵਹੁ ਸਦਾ ਆਪਣਾ ਨਾਮੁ ਪਦਾਰਥੁ ਲੇਹੋ ॥
ਭਗਤਿ ਕਰਹੁ ਤੁਮ ਸਹੈ ਕੇਰੀ ਜੋ ਸਹ ਪਿਆਰੇ ਭਾਵਏ ॥
ਆਪਣਾ ਭਾਣਾ ਤੁਮ ਕਰਹੁ ਤਾ ਫਿਰਿ ਸਹ ਖੁਸੀ ਨ ਆਵਏ ॥
ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰ ਦੁਆਰੈ ਕੋ ਪਾਵਏ ॥
ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ ॥੧॥

ਮੇਰੇ ਮਨ ਬੈਰਾਗੀਆ ਤੂੰ ਬੈਰਾਗੁ ਕਰਿ ਕਿਸੁ ਦਿਖਾਵਹਿ ॥
ਹਰਿ ਸੋਹਿਲਾ ਤਿਨ੍ ਸਦ ਸਦਾ ਜੋ ਹਰਿ ਗੁਣ ਗਾਵਹਿ ॥
ਕਰਿ ਬੈਰਾਗੁ ਤੂੰ ਛੋਡਿ ਪਾਖੰਡੁ ਸੋ ਸਹੁ ਸਭੁ ਕਿਛੁ ਜਾਣਏ ॥
ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ ਹੁਕਮੁ ਪਛਾਣਏ ॥
ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥
ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ ॥੨॥

ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ ॥
ਮਨ ਸਿਆਣਪ ਛੋਡੀਐ ਗੁਰ ਕਾ ਸਬਦੁ ਸਮਾਲੇ ॥
ਸਾਥਿ ਤੇਰੈ ਸੋ ਸਹੁ ਸਦਾ ਹੈ ਇਕੁ ਖਿਨੁ ਹਰਿ ਨਾਮੁ ਸਮਾਲਹੇ ॥
ਜਨਮ ਜਨਮ ਕੇ ਤੇਰੇ ਪਾਪ ਕਟੇ ਅੰਤਿ ਪਰਮ ਪਦੁ ਪਾਵਹੇ ॥
ਸਾਚੇ ਨਾਲਿ ਤੇਰਾ ਗੰਢੁ ਲਾਗੈ ਗੁਰਮੁਖਿ ਸਦਾ ਸਮਾਲੇ ॥
ਇਉ ਕਹੈ ਨਾਨਕੁ ਜਹ ਮਨ ਤੂੰ ਧਾਵਦਾ ਤਹ ਹਰਿ ਤੇਰੈ ਸਦਾ ਨਾਲੇ ॥੩॥

ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ ॥
ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਏ ॥
ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ ॥
ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥
ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ ॥
ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ॥੪॥

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥
ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥
ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥
ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥
ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥੫॥

ਲੀਨ ਹਨ, (ਉਨ੍ਹਾਂ ਦੇ ਹਿਰਦੇ ਵਿਚ) ਸਦਾ ਆਨੰਦ ਪਸਰਿਆ ਰਹਿੰਦਾ ਹੈ। ਹਰਿ ਦੇ ਮਿਲ ਪੈਣ ਕਰਕੇ (ਉਨ੍ਹਾਂ ਦੇ) ਸਾਰੇ ਕਾਰਜ ਰਾਸ ਹੋ ਜਾਂਦੇ ਹਨ।੪।੧।੬।

**ਆਸਾ ਮਹਲਾ ੩ ਛੰਤ ਘਰੁ ੩**

ਹੇ ਮੇਰੇ ਸਜਣੋ! ਮੇਰੇ ਪਿਆਰਿਓ! ਤੁਸੀਂ ਪਤੀ (ਪਰਮਾਤਮਾ) ਦੀ ਭਗਤੀ ਕਰਦੇ ਰਹੋ। ਸਦਾ ਆਪਣੇ ਗੁਰੂ ਨੂੰ ਸੇਵਦੇ ਰਹੋ (ਅਤੇ ਉਸ ਤੋਂ) ਨਾਮ ਰੂਪ ਪਦਾਰਥ ਹਾਸਲ ਕਰੋ। ਤੁਸੀਂ ਪਤੀ (ਪਰਮਾਤਮਾ) ਦੀ ਭਗਤੀ ਕਰੋ, ਜੋ (ਭਗਤੀ) ਪਿਆਰੇ ਪਤੀ ਨੂੰ ਚੰਗੀ ਲਗਦੀ ਹੈ। (ਜੇ) ਤੁਸੀਂ ਆਪਣੀ ਮਰਜ਼ੀ ਕਰੋਗੇ, ਤਾਂ ਫਿਰ ਪਤੀ (ਪ੍ਰਭੂ) ਖ਼ੁਸ਼ੀ ਨਾਲ ਨਹੀਂ ਮਿਲੇਗਾ। ਭਗਤੀ-ਭਾਵ ਦਾ ਇਹ ਮਾਰਗ ਬਹੁਤ ਔਖਾ ਹੈ, ਕੋਈ (ਵਿਰਲਾ ਹੀ ਇਸ ਨੂੰ) ਗੁਰੂ ਦੁਆਰਾ ਪ੍ਰਾਪਤ ਕਰਦਾ ਹੈ। ਨਾਨਕ ਦਾ ਕਥਨ ਹੈ ਕਿ ਜਿਸ ਉਪਰ ਪ੍ਰਭੂ ਕ੍ਰਿਪਾ ਕਰਦਾ ਹੈ, ਉਹੀ ਭਗਤੀ ਵਿਚ ਚਿਤ ਲਗਾਉਂਦਾ ਹੈ।੧।

ਹੇ ਮੇਰੇ ਬੈਰਾਗੀ ਮਨ! ਤੂੰ ਵੈਰਾਗ ਕਰਕੇ ਕਿਸ ਨੂੰ ਵਿਖਾ ਰਿਹਾ ਹੈਂ? ਉਨ੍ਹਾਂ ਦੇ (ਹਿਰਦੇ ਵਿਚ) ਸਦਾ ਆਨੰਦ-ਦਾਇਕ ਗੀਤ (ਗਾਇਆ ਜਾਂਦਾ ਹੈ) ਜੋ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਹਨ। ਤੂੰ (ਸੱਚਾ) ਵੈਰਾਗ ਕਰ ਅਤੇ ਪਾਖੰਡ ਛਡ ਦੇ। ਉਹ ਪ੍ਰਭੂ ਸਭ ਕੁਝ ਜਾਣਦਾ ਹੈ। ਉਹ ਇਕੋ (ਪ੍ਰਭੂ) ਜਲ, ਥਲ ਅਤੇ ਪੁਲਾੜ ਵਿਚ (ਵਰਤ ਰਿਹਾ ਹੈ)। ਗੁਰਮੁਖ (ਸਾਧਕ) ਹੀ (ਪ੍ਰਭੂ ਦੇ) ਹੁਕਮ ਨੂੰ ਪਛਾਣਦਾ ਹੈ। ਜਿਸ ਨੇ ਹਰਿ ਦੇ ਹੁਕਮ ਨੂੰ ਪਛਾਣ ਲਿਆ ਹੈ, ਉਹੀ ਸਭ ਤਰ੍ਹਾਂ ਦੇ ਸੁਖ ਪ੍ਰਾਪਤ ਕਰਦਾ ਹੈ। ਨਾਨਕ ਇਸ ਤਰ੍ਹਾਂ ਕਹਿੰਦਾ ਹੈ ਕਿ ਉਹ (ਸੱਚਾ) ਬੈਰਾਗੀ ਹਰ ਰੋਜ਼ ਹਰਿ ਨਾਲ ਲਿਵ ਲਗਾਈ ਰਖਦਾ ਹੈ।੨।

ਹੇ ਮਨ! ਜਿਧਰ ਜਿਧਰ ਤੂੰ ਦੌੜਦਾ ਹੈਂ, ਉਧਰ ਉਧਰ ਹਰਿ ਤੇਰੇ ਨਾਲ ਹੈ। ਹੇ ਮਨ! (ਆਪਣੀ) ਸਿਆਣਪ ਛਡ ਦੇ, ਗੁਰੂ ਦੇ ਸ਼ਬਦ ਨੂੰ ਯਾਦ ਕਰ। ਉਹ ਪ੍ਰਭੂ ਸਦਾ ਤੇਰੇ ਅੰਗ-ਸੰਗ ਹੈ ਜੇ (ਤੂੰ) ਇਕ ਛਿਨ ਲਈ ਵੀ ਹਰਿ ਦਾ ਨਾਮ ਚੇਤੇ ਕਰੇਂ। (ਨਾਮ ਜਪਣ ਨਾਲ) ਤੇਰੇ ਜਨਮ-ਜਨਮਾਂਤਰਾਂ ਦੇ ਪਾਪ ਕਟੇ ਜਾਣਗੇ ਅਤੇ ਅੰਤ ਨੂੰ (ਤੂੰ) ਸ੍ਰੇਸ਼ਠ ਪਦ ਪਾ ਲਏਂਗਾ। ਗੁਰੂ ਦੁਆਰਾ ਸਦਾ (ਨਾਮ) ਸਿਮਰਨ ਕਰਨ ਨਾਲ ਤੇਰਾ ਪੱਕਾ ਸੰਬੰਧ ਸੱਚੇ (ਪ੍ਰਭੂ) ਨਾਲ ਕਾਇਮ ਹੋ ਜਾਵੇਗਾ। ਇਸ ਤਰ੍ਹਾਂ ਨਾਨਕ ਕਹਿੰਦਾ ਹੈ—ਹੇ ਮਨ! ਜਿਧਰ ਵੀ ਤੂੰ ਦੌੜਦਾ ਹੈਂ, ਉਧਰ ਹਰਿ ਤੇਰੇ ਨਾਲ ਹੈ।੩।

ਗੁਰੂ ਦੇ ਮਿਲ ਪੈਣ ਨਾਲ ਦੌੜਦਾ (ਮਨ) ਟਿਕ ਗਿਆ ਹੈ ਅਤੇ ਨਿਜ ਘਰ ਵਿਚ ਆ ਕੇ ਵਸ ਗਿਆ ਹੈ। (ਹੁਣ ਇਹ ਮਨ) ਨਾਮ ਵਣਜਦਾ ਹੈ, ਨਾਮ ਸਿਮਰਦਾ ਹੈ ਅਤੇ ਨਾਮ ਵਿਚ ਹੀ ਸਮਾਇਆ ਰਹਿੰਦਾ ਹੈ। ਸਤਿਗੁਰੂ ਦੇ ਮਿਲਣ 'ਤੇ ਦੌੜਦਾ (ਮਨ) ਟਿਕ ਗਿਆ ਹੈ ਅਤੇ ਦਸਮ ਦੁਆਰ (ਅਰਥਾਤ ਸ੍ਰੇਸ਼ਠ ਆਤਮਿਕ ਅਵਸਥਾ) ਨੂੰ ਪ੍ਰਾਪਤ ਕਰ ਲਿਆ ਹੈ। ਉਥੇ (ਨਾਮ ਰੂਪ) ਅੰਮ੍ਰਿਤ ਦਾ ਭੋਜਨ ਹੈ ਅਤੇ ਸਹਿਜ ਸੁਭਾਵਿਕ (ਸ਼ਬਦ ਦੀ) ਧੁਨੀ ਪੈਦਾ ਹੁੰਦੀ ਹੈ, ਜਿਸ ਸ਼ਬਦ ਦੁਆਰਾ (ਪ੍ਰਭੂ ਨੇ) ਜਗਤ ਨੂੰ ਸਥਿਤ ਕੀਤਾ ਹੋਇਆ ਹੈ। ਉਥੇ ਅਨੇਕ ਵਾਜੇ ਵਜਦੇ ਹਨ, ਸਦਾ ਆਨੰਦੀ ਸਥਿਤੀ ਬਣੀ ਰਹਿੰਦੀ ਹੈ ਅਤੇ (ਮਨ) ਸਤਿਸਰੂਪ (ਪ੍ਰਭੂ) ਵਿਚ ਸਮਾਇਆ ਰਹਿੰਦਾ ਹੈ। ਨਾਨਕ ਇਸ ਤਰ੍ਹਾਂ ਕਹਿੰਦਾ ਹੈ ਕਿ ਗੁਰੂ ਦੇ ਮਿਲ ਪੈਣ ਨਾਲ ਦੌੜਦਾ ਮਨ ਟਿਕ ਗਿਆ ਹੈ ਅਤੇ ਨਿਜ ਘਰ ਵਿਚ ਆ ਕੇ ਵਸ ਗਿਆ ਹੈ।੪।

ਹੇ ਮਨ! ਤੂੰ (ਬ੍ਰਹਮ-) ਜੋਤਿ ਦਾ ਸਰੂਪ (ਅਰਥਾਤ ਅੰਸ਼/ਬਿੰਬ) ਹੈਂ, (ਇਸ ਲਈ ਤੂੰ) ਆਪਣੇ ਮੂਲ ਨੂੰ ਪਛਾਣ। ਹੇ ਮਨ! ਹਰਿਜੀ (ਸਦਾ) ਤੇਰੇ ਨਾਲ ਹੈ, ਗੁਰੂ ਦੀ ਮਤਿ ਦੁਆਰਾ (ਉਸ ਦਾ) ਸੰਯੋਗ ਮਾਣ। (ਜੇ ਤੂੰ ਆਪਣੇ) ਮੂਲ ਨੂੰ ਪਛਾਣ ਲਏਂ, ਤਾਂ ਪ੍ਰਭੂ ਨੂੰ ਜਾਣ ਲਏਂਗਾ ਅਤੇ ਜਨਮ ਮਰਨ ਦੀ ਸੋਝੀ ਹੋ ਜਾਵੇਗੀ। (ਜੇ ਤੂੰ) ਗੁਰੂ ਦੀ ਕ੍ਰਿਪਾ ਨਾਲ ਇਕੋ (ਪ੍ਰਭੂ) ਨੂੰ ਜਾਣ ਲਏਂਗਾ, ਤਾਂ (ਤੇਰੇ ਵਿਚ) ਦ੍ਵੈਤ ਭਾਵ ਪੈਦਾ ਨਹੀਂ ਹੋਵੇਗਾ। (ਜਦੋਂ ਤੇਰੇ) ਮਨ ਵਿਚ ਸ਼ਾਂਤੀ ਆ ਜਾਵੇਗੀ, ਖ਼ੁਸ਼ੀ ਦਾ ਵਧਾਵਾ ਵਜੇਗਾ, ਤਾਂ (ਤੂੰ ਆਪਣੇ ਆਪ ਨੂੰ) ਪ੍ਰਵਾਨ ਹੋਇਆ ਸਮਝੀਂ। ਨਾਨਕ ਇਸ ਤਰ੍ਹਾਂ ਕਹਿੰਦਾ ਹੈ ਕਿ ਹੇ ਮਨ! ਤੂੰ (ਬ੍ਰਹਮ-) ਜੋਤਿ ਦਾ ਸਰੂਪ ਹੈਂ, (ਇਸ ਲਈ) ਆਪਣੇ ਮੂਲ ਨੂੰ ਪਛਾਣ।੫।

ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ ॥
ਮਾਇਆ ਮੋਹਣੀ ਮੋਹਿਆ ਫਿਰਿ ਫਿਰਿ ਜੂਨੀ ਭਵਾਹਿ ॥
ਗਾਰਬਿ ਲਾਗਾ ਜਾਹਿ ਮੁਗਧ ਮਨ ਅੰਤਿ ਗਇਆ ਪਛੁਤਾਵਹੇ ॥
ਅਹੰਕਾਰੁ ਤਿਸਨਾ ਰੋਗੁ ਲਗਾ ਬਿਰਥਾ ਜਨਮੁ ਗਵਾਵਹੇ ॥
ਮਨਮੁਖ ਮੁਗਧ ਚੇਤਹਿ ਨਾਹੀ ਅਗੈ ਗਇਆ ਪਛੁਤਾਵਹੇ ॥
ਇਉ ਕਹੈ ਨਾਨਕੁ ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਵਹੇ ॥੬॥

ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ ॥
ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ ॥
ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ ॥
ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪੁ ਗਵਾਵਹੇ ॥
ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ ॥
ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ ॥੭॥

ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤਿ ਆਇਆ ॥
ਮਹਾ ਅਨੰਦੁ ਸਹਜੁ ਭਇਆ ਮਨਿ ਤਨਿ ਸੁਖੁ ਪਾਇਆ ॥
ਸੋ ਸਹੁ ਚਿਤਿ ਆਇਆ ਮੰਨਿ ਵਸਾਇਆ ਅਵਗਣ ਸਭਿ ਵਿਸਾਰੇ ॥
ਜਾ ਤਿਸੁ ਭਾਣਾ ਗੁਣ ਪਰਗਟ ਹੋਏ ਸਤਿਗੁਰ ਆਪਿ ਸਵਾਰੇ ॥
ਸੇ ਜਨ ਪਰਵਾਣੁ ਹੋਏ ਜਿਨ੍ਹੀ ਇਕੁ ਨਾਮੁ ਦ੍ਰਿੜਿਆ ਦੁਤੀਆ ਭਾਉ ਚੁਕਾਇਆ ॥
ਇਉ ਕਹੈ ਨਾਨਕੁ ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤਿ ਆਇਆ॥੮॥

ਇਕਿ ਜੰਤ ਭਰਮਿ ਭੁਲੇ ਤਿਨਿ ਸਹਿ ਆਪਿ ਭੁਲਾਏ ॥
ਦੂਜੈ ਭਾਇ ਫਿਰਹਿ ਹਉਮੈ ਕਰਮ ਕਮਾਏ ॥
ਤਿਨਿ ਸਹਿ ਆਪਿ ਭੁਲਾਏ ਕੁਮਾਰਗਿ ਪਾਏ ਤਿਨ ਕਾ ਕਿਛੁ ਨ ਵਸਾਈ ॥
ਤਿਨ ਕੀ ਗਤਿ ਅਵਗਤਿ ਤੂੰਹੈ ਜਾਣਹਿ ਜਿਨਿ ਇਹ ਰਚਨ ਰਚਾਈ ॥
ਹੁਕਮੁ ਤੇਰਾ ਖਰਾ ਭਾਰਾ ਗੁਰਮੁਖਿ ਕਿਸੈ ਬੁਝਾਏ ॥
ਇਉ ਕਹੈ ਨਾਨਕੁ ਕਿਆ ਜੰਤ ਵਿਚਾਰੇ ਜਾ ਤੁਧੁ ਭਰਮਿ ਭੁਲਾਏ ॥੯॥

ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥
ਤੂੰ ਪਾਰਬ੍ਰਹਮੁ ਬੇਅੰਤੁ ਸੁਆਮੀ ਤੇਰੀ ਕੁਦਰਤਿ ਕਹਣੁ ਨ ਜਾਈ ॥
ਸਚੀ ਤੇਰੀ ਵਡਿਆਈ ਜਾ ਕਉ ਤੁਧੁ ਮੰਨਿ ਵਸਾਈ ਸਦਾ ਤੇਰੇ ਗੁਣ ਗਾਵਹੇ ॥
ਤੇਰੇ ਗੁਣ ਗਾਵਹਿ ਜਾ ਤੁਧੁ ਭਾਵਹਿ ਸਚੇ ਸਿਉ ਚਿਤੁ ਲਾਵਹੇ ॥
ਜਿਸ ਨੋ ਤੂੰ ਆਪੇ ਮੇਲਹਿ ਸੁ ਗੁਰਮੁਖਿ ਰਹੈ ਸਮਾਈ ॥
ਇਉ ਕਹੈ ਨਾਨਕੁ ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥੧੦॥੨॥੭॥ ੫॥੨॥੭॥

ਹੇ ਮਨ! ਤੂੰ ਹੰਕਾਰ ਨਾਲ ਭਰਿਆ (*ਅਟਿਆ*) ਪਿਆ ਹੈਂ ਅਤੇ ਹੰਕਾਰ ਨਾਲ ਲਦਿਆ ਹੋਇਆ (ਇਸ ਸੰਸਾਰ ਤੋਂ) ਜਾਵੇਂਗਾ। (ਤੈਨੂੰ) ਮੋਹਿਤ ਕਰਨ ਵਾਲੀ ਮਾਇਆ ਨੇ ਮੋਹਿਆ ਹੋਇਆ ਹੈ, (ਇਸ ਕਰਕੇ) ਬਾਰ ਬਾਰ ਜੂਨਾਂ ਵਿਚ ਭਵਾਇਆ ਜਾ ਰਿਹਾ ਹੈਂ। ਹੇ ਮੂਰਖ ਮਨ! (ਤੂੰ) ਹੰਕਾਰ ਵਿਚ ਲਗਾ ਹੋਇਆ (ਇਥੋਂ) ਜਾਵੇਂਗਾ ਅਤੇ ਅੰਤ ਵੇਲੇ ਪਛਤਾਉਂਦਾ ਹੋਇਆ ਪ੍ਰਸਥਾਨ ਕਰੇਂਗਾ। ਹੰਕਾਰ ਅਤੇ ਤ੍ਰਿਸ਼ਨਾ ਦਾ (ਤੈਨੂੰ) ਰੋਗ ਲਗਾ ਹੋਇਆ ਹੈ, ਵਿਅਰਥ ਵਿਚ ਜਨਮ ਗਵਾ ਰਿਹਾ ਹੈਂ। ਮੂਰਖ ਮਨਮੁਖ (ਪ੍ਰਭੂ ਦੇ ਨਾਮ ਨੂੰ) ਚੇਤੇ ਨਹੀਂ ਕਰ ਰਿਹਾ, (ਇਸ ਲਈ) ਪਰਲੋਕ ਵਿਚ ਜਾ ਕੇ ਪਛਤਾਵੇਗਾ। ਨਾਨਕ ਇਸ ਤਰ੍ਹਾਂ ਕਹਿੰਦਾ ਹੈ ਕਿ ਹੇ ਮਨ! ਤੂੰ ਹੰਕਾਰ ਨਾਲ ਭਰਿਆ ਪਿਆ ਹੈਂ ਅਤੇ ਹੰਕਾਰ ਨਾਲ ਲਦਿਆ ਹੋਇਆ (ਇਸ ਸੰਸਾਰ ਤੋਂ) ਜਾਵੇਂਗਾ।੬।

ਹੇ ਮਨ! ਤੂੰ ਮਤਾਂ ਮਾਣ ਕਰੇਂ ਕਿ ਮੈਂ ਕੁਝ ਜਾਣਦਾ ਹਾਂ। (ਇਹ ਹੰਕਾਰ ਨ ਕਰਕੇ) ਗੁਰੂ ਦੀ ਸਿਖਿਆ ਦੁਆਰਾ ਨਿਮਾਣਾ ਹੋ। (ਤੇਰੇ) ਅੰਦਰ ਅਗਿਆਨ ਅਤੇ ਹੰਕਾਰ ਵਾਲੀ ਬੁੱਧੀ ਹੈ। (ਗੁਰੂ ਦੇ) ਸੱਚੇ ਸ਼ਬਦ ਨਾਲ (ਇਨ੍ਹਾਂ ਦੀ) ਮੈਲ ਨੂੰ ਦੂਰ ਕਰ। ਸਤਿਗੁਰੂ ਅਗੇ ਨਿਮਾਣਾ ਹੋ ਕੇ (ਪੈ ਜਾ), ਮਤਾਂ (ਤੂੰ) ਆਪਣੇ ਆਪ ਨੂੰ ਕੁਝ ਜਣਾਉਂਦਾ ਹੋਵੇਂ। ਆਪਣੇ ਹੰਕਾਰ ਵਿਚ ਜਗਤ ਸੜਿਆ ਪਿਆ ਹੈ, ਮਤਾਂ (ਤੂੰ) ਆਪਣੇ ਆਪ ਨੂੰ ਗਵਾ ਬੈਠੇਂ। ਸਤਿਗੁਰੂ ਦੇ ਭਾਣੇ ਅਨੁਸਾਰ ਕਾਰ ਕਰ ਅਤੇ ਸਤਿਗੁਰੂ ਦੇ ਭਾਣੇ ਵਿਚ ਲਗਾ ਰਹਿ। ਇਸ ਤਰ੍ਹਾਂ ਨਾਨਕ ਕਹਿੰਦਾ ਹੈ ਕਿ ਹੇ ਮਨ! (ਤੂੰ) ਆਪਾ-ਭਾਵ ਛਡ ਕੇ ਸੁਖ ਪਾਵੇਂਗਾ। (ਇਸ ਲਈ ਸਦਾ) ਨਿਮਾਣਾ ਬਣਿਆ ਰਹਿ।੭।

ਉਹ ਵੇਲਾ ਧੰਨ ਹੈ, ਜਿਸ (ਵੇਲੇ) ਮੈਨੂੰ ਸਤਿਗੁਰੂ ਮਿਲਿਆ ਹੈ ਅਤੇ ਉਹ ਪ੍ਰਭੂ ਚਿਤ ਵਿਚ ਆ ਵਸਿਆ ਹੈ। (ਮੇਰੇ ਮਨ ਵਿਚ) ਸੁਤੇ-ਸਿਧ ਮਹਾ ਆਨੰਦ ਵਸ ਗਿਆ ਹੈ ਅਤੇ ਮਨ ਤਨ ਨੇ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ। ਉਹ ਪ੍ਰਭੂ (ਮੇਰੇ) ਚਿਤ ਵਿਚ ਆ ਗਿਆ ਹੈ, (ਗੁਰੂ ਨੇ) ਮਨ ਵਿਚ ਵਸਾ ਦਿੱਤਾ ਹੈ, ਸਾਰੇ ਔਗੁਣ ਭੁਲਾ ਦਿੱਤੇ ਹਨ। ਜਦੋਂ ਪ੍ਰਭੂ ਨੂੰ ਚੰਗਾ ਲਗਿਆ, ਤਦੋਂ (ਉਤਮ) ਗੁਣ ਪ੍ਰਗਟ ਹੋ ਗਏ ਅਤੇ ਸਤਿਗੁਰੂ ਨੇ ਆਪ ਹੀ (ਸਾਰੇ ਕੰਮ) ਸਵਾਰ ਦਿੱਤੇ। ਉਹ ਸੇਵਕ ਪ੍ਰਵਾਨ ਚੜ੍ਹੇ ਹਨ, ਜਿਨ੍ਹਾਂ ਨੇ ਇਕ ਨਾਮ ਨੂੰ (ਆਪਣੇ ਮਨ ਵਿਚ) ਦ੍ਰਿੜ੍ਹ ਕੀਤਾ ਹੈ ਅਤੇ ਦ੍ਵੈਤ-ਭਾਵ ਨੂੰ ਖ਼ਤਮ ਕਰ ਦਿੱਤਾ ਹੈ। ਨਾਨਕ ਇਸ ਤਰ੍ਹਾਂ ਕਹਿੰਦਾ ਹੈ ਕਿ ਉਹ ਵੇਲਾ ਧੰਨ ਹੈ, ਜਿਸ (ਵੇਲੇ) ਮੈਨੂੰ ਸਤਿਗੁਰੂ ਮਿਲਿਆ ਹੈ ਅਤੇ ਉਹ ਪ੍ਰਭੂ ਚਿਤ ਵਿਚ ਆ ਵਸਿਆ ਹੈ।੮।

ਇਕ ਜੀਵ ਭਰਮ ਵਿਚ ਭੁਲੇ ਹੋਏ ਹਨ। ਉਨ੍ਹਾਂ ਨੂੰ ਪ੍ਰਭੂ ਨੇ ਆਪ ਭੁਲਾਇਆ ਹੋਇਆ ਹੈ। (ਉਹ) ਦ੍ਵੈਤ-ਭਾਵ ਵਿਚ (ਲਗੇ) ਫਿਰਦੇ ਹਨ ਅਤੇ ਹਉਮੈ ਵਿਚ ਕਰਮ ਕਰ ਰਹੇ ਹਨ। ਉਨ੍ਹਾਂ ਨੂੰ ਪ੍ਰਭੂ ਨੇ ਆਪ ਭੁਲਾਇਆ ਹੋਇਆ ਹੈ ਅਤੇ ਕੁਮਾਰਗ ਉਤੇ ਪਾਇਆ ਹੋਇਆ ਹੈ। ਉਨ੍ਹਾਂ ਦਾ (ਆਪਣਾ) ਕੁਝ ਵਸ ਨਹੀਂ ਚਲਦਾ। ਉਨ੍ਹਾਂ ਦੀ ਮਾੜੀ ਚੰਗੀ ਹਾਲਤ ਨੂੰ ਤੂੰ (ਆਪ) ਹੀ ਜਾਣਦਾ ਹੈਂ, ਜਿਸ ਨੇ (ਸ੍ਰਿਸ਼ਟੀ ਦੀ) ਇਹ ਰਚਨਾ ਰਚਾਈ ਹੋਈ ਹੈ। (ਹੇ ਪ੍ਰਭੂ!) ਤੇਰਾ ਹੁਕਮ ਬਹੁਤ ਭਾਰਾ/ਮਹਾਨ ਹੈ। (ਇਹ ਭੇਦ) ਕਿਸੇ (ਵਿਰਲੇ ਨੂੰ ਹੀ) ਗੁਰੂ ਸਮਝਾਉਂਦਾ ਹੈ। ਨਾਨਕ ਇਸ ਤਰ੍ਹਾਂ ਕਹਿੰਦਾ ਹੈ ਕਿ ਜੀਵ-ਜੰਤ ਵਿਚਾਰੇ ਕੀ ਹਨ, ਜਿਨ੍ਹਾਂ ਨੂੰ ਤੂੰ ਆਪ ਭਰਮ ਵਿਚ ਭੁਲਾਇਆ ਹੋਇਆ ਹੈ।੯।

ਹੇ ਮੇਰੇ ਸੱਚੇ ਸਾਹਿਬਾ! ਤੇਰੀ ਵਡਿਆਈ ਸੱਚੀ ਹੈ। ਤੂੰ ਪਾਰਬ੍ਰਹਮ, ਬੇਅੰਤ ਸੁਆਮੀ ਹੈਂ, ਤੇਰੀ ਕੁਦਰਤ ਦਾ ਕਥਨ ਨਹੀਂ ਕੀਤਾ ਜਾ ਸਕਦਾ। ਤੇਰੀ ਵਡਿਆਈ ਸੱਚੀ ਹੈ, ਜਿਨ੍ਹਾਂ ਦੇ ਮਨ ਵਿਚ ਤੂੰ (ਆਪ) ਵਸਾਈ ਹੈ, (ਉਹ) ਸਦਾ ਤੇਰੇ ਗੁਣ ਗਾਉਂਦੇ ਰਹਿੰਦੇ ਹਨ। ਤੇਰੇ ਗੁਣ (ਤਦ ਹੀ) ਗਾਉਂਦੇ ਹਨ, ਜਦ ਤੈਨੂੰ ਚੰਗੇ ਲਗਦੇ ਹਨ ਅਤੇ ਸਤਿਸਰੂਪ ਵਿਚ (ਆਪਣਾ) ਚਿਤ ਲਗਾਈ ਰਖਦੇ ਹਨ। ਜਿਸ ਨੂੰ ਤੂੰ ਆਪ (ਆਪਣੇ ਨਾਲ) ਮੇਲਦਾ ਹੈਂ, ਉਹ ਗੁਰੂ ਦੁਆਰਾ (ਤੇਰੇ ਵਿਚ) ਸਮਾਏ ਰਹਿੰਦੇ ਹਨ। ਨਾਨਕ ਇਸ ਤਰ੍ਹਾਂ ਕਹਿੰਦਾ ਹੈ ਕਿ ਹੇ ਮੇਰੇ ਸੱਚੇ ਸਾਹਿਬ, ਤੇਰੀ ਵਡਿਆਈ ਸੱਚੀ ਹੈ।੧੦।੨।੭।੫।੨।੭।

ਰਾਗੁ ਆਸਾ ਛੰਤ ਮਹਲਾ ੪ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥
ਜੀਵਨੋ ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ ॥
ਹਰਿ ਨਾਮੋ ਹਰਿ ਨਾਮੁ ਦੇਵੈ ਮੇਰੈ ਪ੍ਰਾਨਿ ਵਸਾਏ ਰਾਮ ॥
ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ ਸਭੁ ਸੰਸਾ ਦੂਖੁ ਗਵਾਇਆ ॥
ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ ਪਵਿਤ੍ਰ ਪਰਮ ਪਦੁ ਪਾਇਆ ॥
ਅਨਹਦ ਧੁਨਿ ਵਾਜਹਿ ਨਿਤ ਵਾਜੇ ਗਾਈ ਸਤਿਗੁਰ ਬਾਣੀ ॥
ਨਾਨਕ ਦਾਤਿ ਕਰੀ ਪ੍ਰਭਿ ਦਾਤੈ ਜੋਤੀ ਜੋਤਿ ਸਮਾਣੀ ॥੧॥

ਮਨਮੁਖਾ ਮਨਮੁਖਿ ਮੁਏ ਮੇਰੀ ਕਰਿ ਮਾਇਆ ਰਾਮ ॥
ਖਿਨੁ ਆਵੈ ਖਿਨੁ ਜਾਵੈ ਦੁਰਗੰਧ ਮੜੈ ਚਿਤੁ ਲਾਇਆ ਰਾਮ ॥
ਲਾਇਆ ਦੁਰਗੰਧ ਮੜੈ ਚਿਤੁ ਲਾਗਾ ਜਿਉ ਰੰਗੁ ਕਸੁੰਭ ਦਿਖਾਇਆ ॥
ਖਿਨੁ ਪੂਰਬਿ ਖਿਨੁ ਪਛਮਿ ਛਾਏ ਜਿਉ ਚਕੁ ਕੁਮ੍ਹਿਆਰਿ ਭਵਾਇਆ ॥
ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ ॥
ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ ॥੨॥

ਮੇਰਾ ਠਾਕੁਰੋ ਠਾਕੁਰੁ ਨੀਕਾ ਅਗਮ ਅਥਾਹਾ ਰਾਮ ॥
ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ ਸਤਿਗੁਰ ਸਾਹਾ ਰਾਮ ॥
ਹਰਿ ਪੂਜੀ ਚਾਹੀ ਨਾਮੁ ਬਿਸਾਹੀ ਗੁਣ ਗਾਵੈ ਗੁਣ ਭਾਵੈ ॥
ਨੀਦ ਭੂਖ ਸਭ ਪਰਹਰਿ ਤਿਆਗੀ ਸੁੰਨੇ ਸੁੰਨਿ ਸਮਾਵੈ ॥
ਵਣਜਾਰੇ ਇਕ ਭਾਤੀ ਆਵਹਿ ਲਾਹਾ ਹਰਿ ਨਾਮੁ ਲੈ ਜਾਹੇ ॥
ਨਾਨਕ ਮਨੁ ਤਨੁ ਅਰਪਿ ਗੁਰ ਆਗੈ ਜਿਸੁ ਪ੍ਰਾਪਤਿ ਸੋ ਪਾਏ ॥੩॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥
ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥੧॥੮॥

ਆਸਾ ਮਹਲਾ ੪ ॥
ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ ॥
ਗੁਰਮੁਖੇ ਗੁਰਮੁਖਿ ਨਦਰੀ ਰਾਮੁ ਪਿਆਰਾ ਰਾਮ ॥
ਰਾਮ ਨਾਮੁ ਪਿਆਰਾ ਜਗਤ ਨਿਸਤਾਰਾ ਰਾਮ ਨਾਮਿ ਵਡਿਆਈ ॥
ਕਲਿਜੁਗਿ ਰਾਮ ਨਾਮੁ ਬੋਹਿਥਾ ਗੁਰਮੁਖਿ ਪਾਰਿ ਲਘਾਈ ॥

**ਰਾਗੁ ਆਸਾ ਛੰਤ ਮਹਲਾ ੪ ਘਰੁ ੧**

(ਹੇ ਜਿਗਿਆਸੂ!) ਮੈਂ ਜੀਵਨਾਂ ਵਿਚੋਂ ਜੀਵਨ (ਅਰਥਾਤ ਸ੍ਰੇਸ਼ਠ ਆਤਮਿਕ ਜੀਵਨ) ਪ੍ਰਾਪਤ ਕਰ ਲਿਆ ਹੈ ਅਤੇ ਗੁਰੂ ਦੀ ਸਿਖਿਆ ਦੁਆਰਾ (ਪ੍ਰਭੂ) ਚੰਗੇ ਲਗਣ ਲਗ ਗਏ ਹਨ। (ਹੁਣ ਗੁਰੂ ਮੈਨੂੰ) ਹਰਿ-ਨਾਮ ਦਿੰਦਾ ਹੈ ਅਤੇ ਹਰਿ-ਨਾਮ ਨੂੰ ਹੀ ਮੇਰੇ ਪ੍ਰਾਣਾਂ ਵਿਚ ਵਸਾ ਦਿੱਤਾ ਹੈ। (ਜਦੋਂ) ਹਰਿ ਨੇ ਹਰਿ ਨਾਮ ਮੇਰੇ ਪ੍ਰਾਣਾਂ ਵਿਚ ਵਸਾ ਦਿੱਤਾ (ਤਦੋਂ) ਸਭ ਸੰਸ਼ਾ ਅਦੇ ਦੁਖ ਚਲਾ ਗਿਆ। (ਮੈਂ) ਅਦ੍ਰਿਸ਼ਟ, ਅਗੋਚਰ ਨੂੰ ਗੁਰੂ-ਬਚਨ ਦੁਆਰਾ ਆਰਾਧਿਆ ਅਤੇ ਪਵਿਤਰ ਪਰਮ-ਸ੍ਰੇਸ਼ਠ ਪਦ ਪ੍ਰਾਪਤ ਕਰ ਲਿਆ। (ਜਦ ਮੈਂ) ਸਤਿਗੁਰੂ ਦੀ ਬਾਣੀ ਗਾਈ, (ਤਦ) ਅਨਹਦ ਧੁਨੀ ਵਾਲੇ ਵਾਜੇ ਨਿਤ ਵਜਣ ਲਗ ਗਏ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦਾਤੇ ਨੇ ਦਾਤ ਪ੍ਰਦਾਨ ਕੀਤੀ ਅਤੇ (ਮੇਰੀ) ਜੋਤਿ (ਬ੍ਰਹਮ-) ਜੋਤਿ ਵਿਚ ਸਮਾ ਗਈ।੧।

ਮਨਮੁਖ (ਵਿਅਕਤੀ) ਮਾਇਆ ਨੂੰ 'ਮੇਰੀ ਮੇਰੀ' ਕਹਿ ਕੇ (ਆਤਮਿਕ) ਮੌਤ ਮਰ ਗਏ। (ਉਨ੍ਹਾਂ ਮਨਮੁਖਾਂ ਨੇ) ਛਿਣ ਵਿਚ ਆਉਣ ਅਤੇ ਛਿਣ ਵਿਚ ਜਾਣ ਵਾਲੇ (ਚੰਚਲ) ਚਿਤ ਨੂੰ ਦੁਰਗੰਧ ਭਰੇ ਸ਼ਰੀਰ (ਮੜ੍ਹੈ) ਨਾਲ ਲਗਾਇਆ ਹੋਇਆ ਹੈ। (ਉਨ੍ਹਾਂ ਨੇ) ਦੁਰਗੰਧ ਭਰੇ ਸ਼ਰੀਰ ਨਾਲ ਚਿਤ ਜੋੜਿਆ ਹੋਇਆ ਹੈ, (ਉਨ੍ਹਾਂ ਦੀ ਸਥਿਤੀ) ਕੁਸੁੰਭ ਦੇ ਰੰਗ ਵਰਗੀ (ਥੁੜਚਿਰੀ) ਵੇਖੀਦੀ ਹੈ। ਜਾਂ ਛਾਇਆ ਵਾਂਗ ਕਦੇ ਪੂਰਬ ਅਤੇ ਕਦੇ ਪੱਛਮ ਵਲ ਢਲਣ ਵਾਲੀ ਹੁੰਦੀ ਹੈ ਜਾਂ ਜਿਵੇਂ ਕੁਮਿਹਾਰ ਨੇ ਚਕ ਨੂੰ ਘੁੰਮਾਇਆ ਹੁੰਦਾ ਹੈ (ਭਾਵ-ਉਨ੍ਹਾਂ ਦਾ ਸਭ ਕੁਝ ਅਸਥਾਈ ਹੁੰਦਾ ਹੈ)। (ਮਨਮੁਖ ਵਿਅਕਤੀ) ਦੁਖ ਖਾਂਦੇ ਹਨ, ਦੁਖ ਸੰਚਦੇ ਅਤੇ ਭੋਗਦੇ ਹਨ ਅਤੇ ਦੁਖਾਂ ਦੀ ਵ੍ਰਿਧੀ ਵਿਚ (ਹੋਰ) ਵਾਧਾ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ) ਔਖਾ (ਤਰਿਆ ਜਾਣ ਵਾਲਾ ਭਵ-ਸਾਗਰ) ਸੌਖਾ ਤਰਿਆ ਜਾ ਸਕੀਦਾ ਹੈ ਜੇ (ਕੋਈ ਵਿਅਕਤੀ) ਗੁਰੂ ਦੀ ਸ਼ਰਣ ਵਿਚ ਆ ਜਾਵੇ।੨।

ਮੇਰਾ ਠਾਕੁਰਾਂ ਦਾ ਠਾਕੁਰ (ਪ੍ਰਭੂ) ਚੰਗਾ, ਅਗਮ ਅਤੇ ਅਥਾਹ ਹੈ। ਹੇ ਮੇਰੇ ਸਤਿਗੁਰੂ ਸ਼ਾਹ! (ਮੈਂ) ਹਰਿ ਰੂਪ ਪੂੰਜੀ, ਹਰਿ ਰੂਪ ਪੂੰਜੀ ਲੈਣਾ ਚਾਹੁੰਦਾ ਹਾਂ। ਜੋ ਹਰਿ ਰੂਪ ਪੂੰਜੀ ਚਾਹੁੰਦਾ ਹੈ, (ਉਹ) ਨਾਮ ਦਾ ਵਣਜ ਕਰਦਾ ਹੈ, (ਉਹ ਹਰਿ ਦਾ) ਗੁਣ ਗਾਉਂਦਾ ਹੈ, (ਉਸ ਨੂੰ ਹਰਿ ਦੇ) ਗੁਣ ਚੰਗੇ ਲਗਦੇ ਹਨ। (ਉਹ) ਨੀਂਦਰ ਅਤੇ ਭੁਖ ਸਭ ਨੂੰ ਪਰੇ ਕਰਕੇ ਤਿਆਗ ਦਿੰਦਾ ਹੈ ਅਤੇ ਅਫੁਰ ਨਿਰਾਕਾਰ ਵਿਚ ਸਮਾ ਜਾਂਦਾ ਹੈ। ਜਦੋਂ ਇਕੋ ਭਾਂਤ ਦੇ ਵਣਜਾਰੇ ਆਉਂਦੇ ਹਨ ਤਾਂ ਹਰਿ-ਨਾਮ ਰੂਪ ਲਾਭ ਲੈ ਕੇ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਤਨ ਮਨ ਨੂੰ ਗੁਰੂ ਅਗੇ ਅਰਪਿਤ ਕਰ ਦੇ। (ਪਰ ਇਹ ਲਾਭ) ਉਸ ਨੂੰ ਮਿਲਦਾ ਹੈ ਜਿਸ ਨੂੰ (ਭਾਗਾਂ ਵਿਚ) ਪ੍ਰਾਪਤ ਹੁੰਦਾ ਹੈ।੩।

(ਹੇ ਭਾਈ! ਮਨੁੱਖੀ ਸ਼ਰੀਰ) ਰਤਨਾਂ ਤੁੱਲ ਬਹੁਤ ਪਦਾਰਥਾਂ ਨਾਲ ਭਰਿਆ ਹੋਇਆ ਹੈ। ਜੋ ਬਾਣੀਆਂ ਦੀ ਮਹਾ ਬਾਣੀ ਨਾਲ ਜੁੜਦੇ ਹਨ। (ਇਹ ਰਤਨ-ਪਦਾਰਥ) ਉਨ੍ਹਾਂ ਦੇ ਹੱਥ ਹੀ ਲਗਦੇ ਹਨ। (ਜੋ) ਗੁਰਬਾਣੀ ਨਾਲ ਜੁੜਦੇ ਹਨ, ਉਨ੍ਹਾਂ ਦੇ ਹੱਥ ਇਹ ਅਮੋਲਕ ਅਤੇ ਅਪਾਰ ਰਤਨ-ਪਦਾਰਥ ਚੜ੍ਹਦੇ ਹਨ। (ਉਨ੍ਹਾਂ ਨੇ) ਹਰਿ ਹਰਿ ਦਾ ਅਤੋਲ ਨਾਮ ਪਾ ਲਿਆ ਹੈ ਅਤੇ ਤੇਰੀ ਭਗਤੀ ਦੇ ਭੰਡਾਰ ਭਰੇ ਪਏ ਹਨ। (ਜਦ) ਮੈਂ ਸ਼ਰੀਰ ਰੂਪ ਸਮੁੰਦਰ ਨੂੰ ਰਿੜਕਿਆ (ਭਾਵ-ਵਿਚਾਰ ਪੂਰਵਕ) ਪੜਤਾਲਿਆ, (ਤਦ ਗੁਰੂ ਨੇ ਉਸ ਵਿਚ) ਇਕ ਅਨੂਪਮ ਵਸਤੂ ਵਿਖਾਈ। ਨਾਨਕ (ਦਾ ਕਥਨ ਹੈ ਕਿ) ਹੇ ਭਾਈ! ਗੁਰੂ ਗੋਬਿੰਦ ਹੈ ਅਤੇ ਗੋਬਿੰਦ ਗੁਰੂ ਹੈ, (ਇਨ੍ਹਾਂ ਦੋਹਾਂ ਵਿਚ) ਕੋਈ ਅੰਤਰ ਨਹੀਂ ਹੈ।੪।੧।੮।

**ਆਸਾ ਮਹਲਾ ੪**

(ਗੁਰੂ ਦੇ ਉਪਦੇਸ਼ ਰੂਪ) ਅੰਮ੍ਰਿਤ-ਧਾਰ ਹੌਲੀ ਹੌਲੀ, ਮਠੀ ਮਠੀ ਵਰ੍ਹਦੀ ਹੈ। ਗੁਰੂ ਦੁਆਰਾ ਗੁਰਮੁਖ (ਸਾਧਕ) ਨੂੰ ਪਿਆਰਾ ਰਾਮ ਨਜ਼ਰੀਂ ਪੈਂਦਾ ਹੈ। (ਉਨ੍ਹਾਂ ਨੂੰ) ਜਗਤ ਦਾ ਉੱਧਾਰ ਕਰਨ ਵਾਲਾ ਰਾਮ-ਨਾਮ ਪਿਆਰਾ ਲਗਦਾ ਹੈ ਅਤੇ ਰਾਮ-ਨਾਮ ਨਾਲ (ਉਨ੍ਹਾਂ ਦੀ) ਵਡਿਆਈ ਹੁੰਦੀ ਹੈ। ਕਲਿਯੁਗ ਵਿਚ ਰਾਮ-ਨਾਮ ਜਹਾਜ਼ ਦੇ ਸਮਾਨ ਹੈ ਜੋ ਗੁਰੂ ਦੁਆਰਾ (ਜੀਵਾਂ ਨੂੰ ਭਵ-ਸਾਗਰ ਤੋਂ) ਪਾਰ ਲੰਘਾਉਂਦਾ

ਹਲਤਿ ਪਲਤਿ ਰਾਮ ਨਾਮਿ ਸੁਹੇਲੇ ਗੁਰਮੁਖਿ ਕਰਣੀ ਸਾਰੀ ॥
ਨਾਨਕ ਦਾਤਿ ਦਇਆ ਕਰਿ ਦੇਵੈ ਰਾਮ ਨਾਮਿ ਨਿਸਤਾਰੀ ॥੧॥

ਰਾਮੋ ਰਾਮ ਨਾਮੁ ਜਪਿਆ ਦੁਖ ਕਿਲਵਿਖ ਨਾਸ ਗਵਾਇਆ ਰਾਮ ॥
ਗੁਰ ਪਰਚੈ ਗੁਰ ਪਰਚੈ ਧਿਆਇਆ ਮੈ ਹਿਰਦੈ ਰਾਮੁ ਰਵਾਇਆ ਰਾਮ ॥
ਰਵਿਆ ਰਾਮੁ ਹਿਰਦੈ ਪਰਮ ਗਤਿ ਪਾਈ ਜਾ ਗੁਰ ਸਰਣਾਈ ਆਏ ॥
ਲੋਭ ਵਿਕਾਰ ਨਾਵ ਡੁਬਦੀ ਨਿਕਲੀ ਜਾ ਸਤਿਗੁਰਿ ਨਾਮੁ ਦਿੜਾਏ ॥
ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ ॥
ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ ॥੨॥

ਬਾਣੀ ਰਾਮ ਨਾਮ ਸੁਣੀ ਸਿਧਿ ਕਾਰਜ ਸਭਿ ਸੁਹਾਏ ਰਾਮ ॥
ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ ॥
ਰਾਮ ਨਾਮੁ ਧਿਆਏ ਪਵਿਤੁ ਹੋਇ ਆਏ ਤਿਸੁ ਰੂਪੁ ਨ ਰੇਖਿਆ ਕਾਈ ॥
ਰਾਮੋ ਰਾਮੁ ਰਵਿਆ ਘਟ ਅੰਤਰਿ ਸਭ ਤ੍ਰਿਸਨਾ ਭੂਖ ਗਵਾਈ ॥
ਮਨੁ ਤਨੁ ਸੀਤਲੁ ਸੀਗਾਰੁ ਸਭੁ ਹੋਆ ਗੁਰਮਤਿ ਰਾਮੁ ਪ੍ਰਗਾਸਾ ॥
ਨਾਨਕ ਆਪਿ ਅਨੁਗ੍ਰਹੁ ਕੀਆ ਹਮ ਦਾਸਨਿ ਦਾਸਨਿ ਦਾਸਾ ॥੩॥

ਜਿਨੀ ਰਾਮੋ ਰਾਮ ਨਾਮੁ ਵਿਸਾਰਿਆ ਸੇ ਮਨਮੁਖ ਮੂੜ ਅਭਾਗੀ ਰਾਮ ॥
ਤਿਨ ਅੰਤਰੇ ਮੋਹੁ ਵਿਆਪੈ ਖਿਨੁ ਖਿਨੁ ਮਾਇਆ ਲਾਗੀ ਰਾਮ ॥
ਮਾਇਆ ਮਲੁ ਲਾਗੀ ਮੂੜ ਭਏ ਅਭਾਗੀ ਜਿਨ ਰਾਮ ਨਾਮੁ ਨਹ ਭਾਇਆ ॥
ਅਨੇਕ ਕਰਮ ਕਰਹਿ ਅਭਿਮਾਨੀ ਹਰਿ ਰਾਮੋ ਨਾਮੁ ਚੋਰਾਇਆ ॥
ਮਹਾ ਬਿਖਮੁ ਜਮ ਪੰਥੁ ਦੁਹੇਲਾ ਕਾਲੂਖਤ ਮੋਹ ਅੰਧਿਆਰਾ ॥
ਨਾਨਕ ਗੁਰਮੁਖਿ ਨਾਮੁ ਧਿਆਇਆ ਤਾ ਪਾਏ ਮੋਖ ਦੁਆਰਾ ॥੪॥

ਰਾਮੋ ਰਾਮ ਨਾਮੁ ਗੁਰੂ ਰਾਮੁ ਗੁਰਮੁਖੇ ਜਾਣੈ ਰਾਮ ॥
ਇਹੁ ਮਨੂਆ ਖਿਨੁ ਊਭ ਪਇਆਲੀ ਭਰਮਦਾ ਇਕਤੁ ਘਰਿ ਆਣੈ ਰਾਮ ॥
ਮਨੁ ਇਕਤੁ ਘਰਿ ਆਣੈ ਸਭ ਗਤਿ ਮਿਤਿ ਜਾਣੈ ਹਰਿ ਰਾਮੋ ਨਾਮੁ ਰਸਾਏ ॥
ਜਨ ਕੀ ਪੈਜ ਰਖੈ ਰਾਮ ਨਾਮਾ ਪ੍ਰਹਿਲਾਦ ਉਧਾਰਿ ਤਰਾਏ ॥
ਰਾਮੋ ਰਾਮੁ ਰਮੋ ਰਮੁ ਊਚਾ ਗੁਣ ਕਹਤਿਆ ਅੰਤੁ ਨ ਪਾਇਆ ॥
ਨਾਨਕ ਰਾਮ ਨਾਮੁ ਸੁਣਿ ਭੀਨੇ ਰਾਮੈ ਨਾਮਿ ਸਮਾਇਆ ॥੫॥

ਜਿਨ ਅੰਤਰੇ ਰਾਮ ਨਾਮੁ ਵਸੈ ਤਿਨ ਚਿੰਤਾ ਸਭ ਗਵਾਇਆ ਰਾਮ ॥
ਸਭਿ ਅਰਥਾ ਸਭਿ ਧਰਮ ਮਿਲੇ ਮਨਿ ਚਿੰਦਿਆ ਸੋ ਫਲੁ ਪਾਇਆ ਰਾਮ ॥

ਹੈ। (ਰਾਮ-ਨਾਮ ਦੇ ਸਿਮਰਨ ਵਿਚ ਲਗਣ ਨੂੰ) ਸ੍ਰੇਸ਼ਠ ਕਰਮ ਸਮਝ ਕੇ ਗੁਰਮੁਖ (ਵਿਅਕਤੀ) ਲੋਕ ਪਰਲੋਕ (*ਹਲਤਿ ਪਲਤਿ*) ਵਿਚ ਰਾਮ ਨਾਮ ਦੁਆਰਾ ਸੁਖੀ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਜਿਸ ਮਨੁੱਖ ਨੂੰ) ਦਇਆ ਪੂਰਵਕ ਦਾਤ ਦਿੰਦਾ ਹੈ, (ਉਸ ਦਾ) ਰਾਮ-ਨਾਮ ਰਾਹੀਂ ਪਾਰ-ਉਤਾਰਾ ਹੋ ਜਾਂਦਾ ਹੈ।੧।

(ਜਿਨ੍ਹਾਂ ਨੇ) ਰਾਮ-ਨਾਮ ਜਪਿਆ ਹੈ (ਉਨ੍ਹਾਂ ਨੇ) ਦੁਖ ਅਤੇ ਪਾਪ ਨਸ਼ਟ ਕਰ ਲਏ ਹਨ। ਗੁਰੂ ਦੇ ਸੰਪਰਕ ਨਾਲ ਮੈਂ (ਹਰਿ-ਨਾਮ) ਧਿਆਇਆ ਹੈ ਅਤੇ ਹਿਰਦੇ ਵਿਚ ਰਾਮ-ਨਾਮ ਵਸਾਇਆ ਹੈ। ਜਦ ਗੁਰੂ ਦੀ ਸ਼ਰਣ ਵਿਚ ਆਇਆ, (ਤਦ) ਰਾਮ-ਨਾਮ ਹਿਰਦੇ ਵਿਚ ਵਸ ਗਿਆ ਅਤੇ ਪਰਮ-ਗਤਿ ਪ੍ਰਾਪਤ ਹੋ ਗਈ। ਜਦ ਸਤਿਗੁਰੂ ਨੇ ਨਾਮ ਦ੍ਰਿੜ੍ਹ ਕਰਾ ਦਿੱਤਾ, (ਤਦ) ਲੋਭ ਆਦਿ ਵਿਕਾਰਾਂ ਨਾਲ ਡੁਬਦੀ ਹੋਈ ਬੇੜੀ ਬਾਹਰ ਨਿਕਲ ਆਈ। ਪੂਰੇ ਗੁਰੂ ਨੇ (ਜਿਸ ਨੂੰ) ਜੀਵਨ ਦਾਨ ਦਿੱਤਾ, (ਉਸ ਨੇ) ਰਾਮ-ਨਾਮ ਵਿਚ ਚਿਤ ਲਗਾ ਲਿਆ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸ਼ਰਣ (ਜਦੋਂ ਕੋਈ ਸਾਧਕ) ਆ ਜਾਂਦਾ ਹੈ, (ਤਾਂ ਪ੍ਰਭੂ) ਆਪ ਕ੍ਰਿਪਾ ਕਰਕੇ (ਨਾਮ ਦੀ ਦਾਤ) ਬਖ਼ਸ਼ ਦਿੰਦਾ ਹੈ।੨।

(ਜਿਸ ਨੇ) ਰਾਮ-ਨਾਮ ਦੀ ਬਾਣੀ ਸੁਣੀ, (ਉਸ ਦੇ) ਸਾਰੇ ਕਾਰਜ ਸਿਧ ਹੋ ਗਏ ਅਤੇ ਸੋਹਣੇ ਲਗਣ ਲਗ ਗਏ। ਮੈਂ ਰੋਮ ਰੋਮ ਨਾਲ, ਰੋਮ ਰੋਮ ਨਾਲ ਰਾਮ-ਨਾਮ ਨੂੰ ਸਿਮਰਿਆ। ਰਾਮ-ਨਾਮ ਦੀ ਆਰਾਧਨਾ ਕਰਨ ਨਾਲ (ਰੋਮ ਰੋਮ) ਪਵਿਤਰ ਹੋ ਗਏ। ਉਸ (ਪ੍ਰਭੂ) ਦੀ ਕੋਈ ਰੂਪ-ਰੇਖਾ ਨਹੀਂ ਹੈ। ਹਿਰਦੇ ਵਿਚ ਰਾਮ ਹੀ ਰਾਮ ਵਰਤ ਗਿਆ ਹੈ, ਸਾਰੀ ਤ੍ਰਿਸ਼ਨਾ ਅਤੇ ਭੁਖ ਖ਼ਤਮ ਹੋ ਗਈ ਹੈ। ਮਨ ਅਤੇ ਤਨ ਠੰਡਾ ਹੋ ਗਿਆ, ਸਭ (ਪ੍ਰਕਾਰ ਦਾ) ਸੋਹਜ ਪ੍ਰਾਪਤ ਹੋ ਗਿਆ। ਗੁਰੂ ਦੀ ਮਤਿ ਦੁਆਰਾ (ਉਸ ਦੇ ਹਿਰਦੇ ਵਿਚ) ਰਾਮ-ਨਾਮ ਦਾ ਪ੍ਰਕਾਸ਼ ਹੋ ਗਿਆ। ਨਾਨਕ (ਦਾ ਕਥਨ ਹੈ ਕਿ ਜਿਸ ਮਨੁੱਖ ਉਪਰ ਪ੍ਰਭੂ ਨੇ) ਆਪ ਕ੍ਰਿਪਾ ਕੀਤੀ ਹੈ, ਅਸੀਂ (ਉਸ ਦੇ) ਦਾਸਾਂ ਦੇ ਦਾਸਾਂ ਦੇ ਦਾਸ ਹਾਂ।੩।

ਜਿਨ੍ਹਾਂ (ਵਿਅਕਤੀਆਂ ਨੇ) ਰਾਮ-ਨਾਮ ਭੁਲਾ ਦਿੱਤਾ ਹੈ, ਉਹ ਮਨਮੁਖ ਮੂਰਖ ਅਤੇ ਅਭਾਗੇ ਹਨ। ਉਨ੍ਹਾਂ ਦੇ ਅੰਦਰ ਮੋਹ ਵਿਆਪਦਾ ਹੈ (ਅਤੇ ਉਨ੍ਹਾਂ ਦੀ ਬਿਰਤੀ) ਛਿਣ ਛਿਣ ਮਾਇਆ ਵਿਚ ਲਗੀ ਹੋਈ ਹੈ। ਜਿਨ੍ਹਾਂ ਨੂੰ ਰਾਮ ਦਾ ਨਾਮ ਚੰਗਾ ਨਹੀਂ ਲਗਦਾ, (ਉਨ੍ਹਾਂ ਨੂੰ) ਮਾਇਆ ਦੀ ਮੈਲ ਲਗੀ ਹੋਈ ਹੈ (ਅਤੇ ਉਹ) ਮੂਰਖ ਮੰਦ-ਭਾਗੇ ਹਨ। (ਉਹ) ਅਭਿਮਾਨੀ ਅਨੇਕ ਕਰਮ ਕਰਦੇ ਹਨ, (ਪਰ) ਰਾਮ-ਨਾਮ ਨੂੰ ਚੁਰਾਈ ਰਖਦੇ ਹਨ (ਭਾਵ—ਸਿਮਰਨ ਰਾਹੀਂ ਪ੍ਰਗਟ ਨਹੀਂ ਕਰਦੇ ਹਨ)। ਜਮ ਦਾ ਮਾਰਗ ਬਹੁਤ ਔਖਾ ਹੈ, ਮੋਹ ਦੀ ਕਾਲਖ ਕਰਕੇ (ਜੀਵਨ-ਮਾਰਗ) ਹਨੇਰਾ ਹੋਇਆ ਪਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਗੁਰੂ ਦੁਆਰਾ ਨਾਮ ਧਿਆਇਆ ਹੈ, ਤਾਂ (ਉਹ) ਮੁਕਤੀ ਦਾ ਦੁਆਰ ਪ੍ਰਾਪਤ ਕਰ ਲੈਂਦਾ ਹੈ।੪।

(ਜੋ ਮਨੁੱਖ ਗੁਰੂ ਦੇ ਅਨੁਸਾਰੀ ਹੈ, ਉਹ) ਗੁਰੂ ਦੁਆਰਾ ਸਮਝ ਲੈਂਦਾ ਹੈ, ਨਾਮ ਹੀ ਗੁਰੂ ਹੈ। ਇਹ ਮਨ ਛਿਣ ਵਿਚ ਆਕਾਸ਼ ਅਤੇ ਪਾਤਾਲ ਵਿਚ ਭਰਮਦਾ ਹੈ, (ਪਰ ਉਸ ਨੂੰ ਉਹ) ਇਕ ਠਿਕਾਣੇ 'ਤੇ ਲੈ ਆਉਂਦਾ ਹੈ। (ਉਹ) ਮਨ ਨੂੰ ਇਕ ਠਿਕਾਣੇ ਉਤੇ ਲਿਆਉਂਦਾ ਹੈ, (ਉਸ ਦੀ) ਗਤਿ-ਵਿਧੀ ਨੂੰ ਜਾਣਦਾ ਹੈ ਅਤੇ ਹਰਿ-ਨਾਮ ਦਾ ਰਸ ਮਾਣਦਾ ਹੈ। ਰਾਮ-ਨਾਮ ਸੇਵਕ ਦੀ ਮਰਯਾਦਾ/ਪੈਜ ਰਖਦਾ ਹੈ, ਜਿਵੇਂ ਪ੍ਰਹਿਲਾਦ ਦਾ ਉੱਧਾਰ ਕਰਕੇ (ਪ੍ਰਭੂ ਨੇ ਭਵ-ਸਾਗਰ ਤੋਂ) ਲੰਘਾ ਦਿੱਤਾ ਸੀ। ਰਾਮ-ਨਾਮ ਸਭ ਤੋਂ ਉੱਚਾ ਹੈ। ਉਸ ਦਾ ਗੁਣ ਕਥਨ ਕਰਦਿਆਂ (ਕਿਸੇ ਨੇ) ਅੰਤ ਨਹੀਂ ਪਾਇਆ ਹੈ। ਨਾਨਕ (ਦਾ ਕਥਨ ਹੈ ਕਿ) ਰਾਮ ਨਾਮ ਸੁਣ ਕੇ (ਸੇਵਕਾਂ ਦੇ ਅੰਤਰ-ਆਤਮੇ) ਭਿਜ ਗਏ ਹਨ ਅਤੇ ਰਾਮ-ਨਾਮ ਵਿਚ ਲੀਨ ਹੋ ਗਏ ਹਨ।੫।

ਜਿਨ੍ਹਾਂ ਦੇ ਹਿਰਦੇ ਵਿਚ ਰਾਮ-ਨਾਮ ਵਸਦਾ ਹੈ,ਉਨ੍ਹਾਂ ਨੇ ਸਾਰੀਆਂ ਚਿੰਤਾਵਾਂ ਦੂਰ ਕਰ ਦਿੱਤੀਆਂ ਹਨ। (ਉਨ੍ਹਾਂ ਨੂੰ ਚਾਰ ਪਦਾਰਥਾਂ ਵਿਚੋਂ) 'ਅਰਥ' ਅਤੇ 'ਧਰਮ' ਸਭ ਪ੍ਰਾਪਤ ਹੋ ਗਏ ਹਨ। (ਉਨ੍ਹਾਂ ਨੇ ਜੋ) ਮਨ ਵਿਚ ਚਿਤਵਿਆ ਸੀ, ਉਹ ਫਲ ਪਾ ਲਿਆ ਹੈ। (ਉਨ੍ਹਾਂ ਨੇ) ਮਨ ਵਿਚ

ਮਨ ਚਿੰਦਿਆ ਫਲੁ ਪਾਇਆ ਰਾਮ ਨਾਮੁ ਧਿਆਇਆ ਰਾਮ ਨਾਮ ਗੁਣ ਗਾਏ ॥
ਦੁਰਮਤਿ ਕਬੁਧਿ ਗਈ ਸੁਧਿ ਹੋਈ ਰਾਮ ਨਾਮਿ ਮਨੁ ਲਾਏ ॥
ਸਫਲੁ ਜਨਮੁ ਸਰੀਰੁ ਸਭੁ ਹੋਆ ਜਿਤੁ ਰਾਮ ਨਾਮੁ ਪਰਗਾਸਿਆ ॥
ਨਾਨਕ ਹਰਿ ਭਜੁ ਸਦਾ ਦਿਨੁ ਰਾਤੀ ਗੁਰਮੁਖਿ ਨਿਜ ਘਰਿ ਵਾਸਿਆ ॥੬॥

ਜਿਨ ਸਰਧਾ ਰਾਮ ਨਾਮਿ ਲਗੀ ਤਿਨ੍ਹ੍ ਦੂਜੈ ਚਿਤੁ ਨ ਲਾਇਆ ਰਾਮ ॥
ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥
ਰਾਮ ਨਾਮੁ ਮਨਿ ਭਾਇਆ ਪਰਮ ਸੁਖੁ ਪਾਇਆ ਅੰਤਿ ਚਲਦਿਆ ਨਾਲਿ ਸਖਾਈ॥
ਰਾਮ ਨਾਮ ਧਨੁ ਪੂੰਜੀ ਸੰਚੀ ਨਾ ਡੂਬੈ ਨਾ ਜਾਈ ॥
ਰਾਮ ਨਾਮੁ ਇਸੁ ਜੁਗ ਮਹਿ ਤੁਲਹਾ ਜਮਕਾਲੁ ਨੇੜਿ ਨ ਆਵੈ ॥
ਨਾਨਕ ਗੁਰਮੁਖਿ ਰਾਮੁ ਪਛਾਤਾ ਕਰਿ ਕਿਰਪਾ ਆਪਿ ਮਿਲਾਵੈ ॥੭॥

ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥
ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ ॥
ਮਨੁ ਤਨੁ ਅਰਪਿਆ ਬਹੁਤੁ ਮਨਿ ਸਰਧਿਆ ਗੁਰ ਸੇਵਕ ਭਾਇ ਮਿਲਾਏ ॥
ਦੀਨਾ ਨਾਥੁ ਜੀਆ ਕਾ ਦਾਤਾ ਪੂਰੇ ਗੁਰ ਤੇ ਪਾਏ ॥
ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥੮॥੨॥੯॥

ੴ ਸਤਿਗੁਰ ਪ੍ਰਸਾਦਿ ॥ ਆਸਾ ਛੰਤ ਮਹਲਾ ੪ ਘਰੁ ੨ ॥
ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿ ਨਾਮੁ ਜੀਉ ॥
ਹਰਿ ਸੇਵਾ ਭਾਈ ਪਰਮ ਗਤਿ ਪਾਈ ਹਰਿ ਊਤਮੁ ਹਰਿ ਹਰਿ ਕਾਮੁ ਜੀਉ ॥
ਹਰਿ ਊਤਮੁ ਕਾਮੁ ਜਪੀਐ ਹਰਿ ਨਾਮੁ ਹਰਿ ਜਪੀਐ ਅਸਥਿਰੁ ਹੋਵੈ ॥
ਜਨਮ ਮਰਣ ਦੋਵੈ ਦੁਖ ਮੇਟੇ ਸਹਜੇ ਹੀ ਸੁਖਿ ਸੋਵੈ ॥
ਹਰਿ ਹਰਿ ਕਿਰਪਾ ਧਾਰਹੁ ਠਾਕੁਰ ਹਰਿ ਜਪੀਐ ਆਤਮ ਰਾਮੁ ਜੀਉ ॥
ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿ ਨਾਮੁ ਜੀਉ ॥੧॥

ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ ॥
ਗੁਰਮੁਖਿ ਹਰਿ ਪੜੀਐ ਗੁਰਮੁਖਿ ਹਰਿ ਸੁਣੀਐ ਹਰਿ ਜਪਤ ਸੁਣਤ ਦੁਖੁ ਜਾਇ ਜੀਉ॥
ਹਰਿ ਹਰਿ ਨਾਮੁ ਜਪਿਆ ਦੁਖੁ ਬਿਨਸਿਆ ਹਰਿ ਨਾਮੁ ਪਰਮ ਸੁਖੁ ਪਾਇਆ ॥

ਰਿਤਵਿਆ ਫਲ ਪਾ ਲਿਆ ਹੈ, ਰਾਮ ਨਾਮ ਦੀ ਆਰਾਧਨਾ ਕੀਤੀ ਹੈ ਅਤੇ ਰਾਮ-ਨਾਮ ਦਾ ਗੁਣ ਗਾਇਆ ਹੈ। (ਉਨ੍ਹਾਂ ਦੀ) ਦੁਰਮਤਿ ਅਤੇ ਮਾੜੀ ਬੁੱਧੀ ਚਲੀ ਗਈ ਹੈ। ਸੂਝ ਪ੍ਰਾਪਤ ਹੋ ਗਈ ਹੈ ਅਤੇ ਰਾਮ-ਨਾਮ ਨਾਲ ਮਨ ਲਗਾ ਲਿਆ ਹੈ। (ਉਨ੍ਹਾਂ ਦਾ) ਜਨਮ ਅਤੇ ਸਾਰਾ ਸ਼ਰੀਰ ਸਫਲ ਹੋ ਗਿਆ, ਜਦੋਂ (ਉਨ੍ਹਾਂ ਦੇ ਹਿਰਦੇ ਵਿਚ) ਰਾਮ-ਨਾਮ ਦਾ ਪ੍ਰਕਾਸ਼ ਹੋ ਗਿਆ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ! ਤੂੰ) ਸਦਾ ਦਿਨ ਰਾਤੀ ਹਰਿ ਦਾ ਭਜਨ ਕਰ। ਗੁਰੂ ਦੁਆਰਾ ਨਿਜ ਘਰ ਵਿਚ ਵਾਸਾ ਮਿਲਦਾ ਹੈ।੬।

ਜਿਨ੍ਹਾਂ (ਸਾਧਕਾਂ) ਦੀ ਸ਼ਰਧਾ ਰਾਮ-ਨਾਮ ਵਿਚ ਲਗੀ ਹੈ, ਉਨ੍ਹਾਂ ਨੇ (ਪਰਮਾਤਮਾ ਤੋਂ ਭਿੰਨ ਕਿਸੇ) ਦੂਜੇ ਨਾਲ ਚਿਤ ਨਹੀਂ ਲਗਾਇਆ। ਜੇ ਸਾਰੀ ਧਰਤੀ ਸੋਨੇ ਦੀ ਕਰ ਦਿੱਤੀ ਜਾਏ, (ਤਾਂ ਵੀ) ਨਾਮ ਤੋਂ ਬਿਨਾ (ਉਨ੍ਹਾਂ ਨੂੰ) ਹੋਰ ਕੁਝ ਚੰਗਾ ਨਹੀਂ ਲਗਦਾ। (ਉਨ੍ਹਾਂ ਦੇ) ਮਨ ਨੂੰ ਰਾਮ-ਨਾਮ ਚੰਗਾ ਲਗਿਆ ਹੈ, (ਇਸ ਕਰਕੇ) ਪਰਮ ਸੁਖ ਪ੍ਰਾਪਤ ਕਰ ਲਿਆ ਹੈ। ਅੰਤ ਨੂੰ ਚਲਣ ਵੇਲੇ (ਕੇਵਲ ਰਾਮ-ਨਾਮ ਉਨ੍ਹਾਂ ਦਾ) ਸਹਾਇਕ ਬਣਿਆ ਹੈ। (ਉਨ੍ਹਾਂ ਨੇ) ਰਾਮ ਨਾਮ ਰੂਪ ਧਨ ਦੀ ਪੂੰਜੀ ਇਕੱਠੀ ਕੀਤੀ ਹੈ, (ਉਹ) ਨ ਡੁਬਦੀ ਹੈ (ਅਤੇ ਨ ਕਿਤੇ) ਜਾਂਦੀ ਹੈ। ਰਾਮ-ਨਾਮ ਇਸ ਜਗਤ ਵਿਚ ਤੁਲਹੇ (ਦੇ ਸਮਾਨ ਹੈ, ਜਿਸ ਦੇ) ਨੇੜੇ ਜਮ-ਕਾਲ ਵੀ ਨਹੀਂ ਆਉਂਦਾ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਗੁਰੂ ਦੁਆਰਾ ਪ੍ਰਭੂ ਨੂੰ ਪਛਾਣਿਆ ਹੈ, (ਉਨ੍ਹਾਂ ਨੂੰ) ਕ੍ਰਿਪਾ-ਪੂਰਵਕ (ਉਹ) ਆਪ ਹੀ ਮਿਲਾ ਲੈਂਦਾ ਹੈ।੭।

ਰਾਮ-ਨਾਮ ਨੂੰ ਕਿਸੇ ਗੁਰਮੁਖ (ਸਾਧਕ) ਨੇ ਹੀ ਸੱਚੋ ਸੱਚ ਕਰਕੇ ਜਾਣਿਆ ਹੈ। (ਸੱਚਾ) ਸੇਵਕ ਗੁਰੂ ਦੀ ਸੇਵਾ ਵਿਚ ਲਗਦਾ ਹੈ, ਜਿਸ ਨੇ (ਆਪਣਾ) ਮਨ ਤਨ ਅਰਪਿਤ ਕਰਕੇ (ਗੁਰੂ ਨੂੰ) ਭੇਟਾ ਕਰ ਦਿੱਤਾ ਹੈ। (ਉਸ ਨੇ ਆਪਣਾ) ਮਨ ਤਨ ਅਰਪਿਤ ਕਰ ਦਿੱਤਾ (ਕਿਉਂਕਿ ਉਸ ਦੇ) ਮਨ ਵਿਚ ਸ਼ਰਧਾ ਸੀ। ਗੁਰੂ ਸੇਵਕ ਦੀ ਭਾਵਨਾ (ਰਖਣ ਵਾਲਿਆਂ ਨੂੰ ਪ੍ਰਭੂ ਨਾਲ) ਮਿਲਾ ਦਿੰਦਾ ਹੈ। ਦੀਨਾਂ ਦੇ ਨਾਥ, ਜੀਵਾਂ ਨੂੰ ਦਾਤਾਂ ਦੇਣ ਵਾਲੇ ਨੂੰ (ਉਹ) ਪੂਰੇ ਗੁਰੂ ਦੁਆਰਾ ਪਾ ਲੈਂਦਾ ਹੈ। ਗੁਰੂ ਸਿੱਖ ਹੈ ਅਤੇ ਸਿੱਖ ਗੁਰੂ ਹੈ। (ਦੋਵੇਂ) ਇਕੋ ਤਰ੍ਹਾਂ ਦਾ ਉਪਦੇਸ਼ ਅਗੇ ਚਲਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ ਸਿੱਖ) ਰਾਮ-ਨਾਮ ਰੂਪ ਮੰਤ੍ਰ (ਹੋਰਨਾਂ ਦੇ) ਹਿਰਦੇ ਵਿਚ ਉਤਾਰ ਦਿੰਦਾ ਹੈ, ਉਨ੍ਹਾਂ ਦਾ (ਪ੍ਰਭੂ ਨਾਲ) ਮੇਲ ਸੁੱਤੇ-ਸਿਧ ਹੋ ਜਾਂਦਾ ਹੈ।੮।੨।੯।

**ਆਸਾ ਛੰਤ ਮਹਲਾ ੪ ਘਰੁ ੨**

ਹਰਿ ਹਰਿ ਕਰਤਾ ਪੁਰਖ (ਜੀਵਾਂ ਦੇ) ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ ਜੀ। ਹਰਿ ਦਾ ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ ਜੀ। (ਜਿਸ ਵਿਅਕਤੀ ਨੂੰ) ਹਰਿ ਦੀ ਸੇਵਾ ਚੰਗੀ ਲਗੀ ਹੈ, (ਉਸ ਨੇ) ਪਰਮ-ਗਤਿ ਪਾ ਲਈ ਹੈ। ਹਰਿ ਹਰਿ (ਦੇ ਨਾਮ ਦਾ ਸਿਮਰਨ) ਸ੍ਰੇਸ਼ਠ ਕੰਮ ਹੈ। ਹਰਿ-ਨਾਮ (ਦਾ ਸਿਮਰਨ) ਉਤਮ ਕੰਮ ਹੈ, ਹਰਿ-ਨਾਮ ਜਪਣਾ ਚਾਹੀਦਾ ਹੈ। ਹਰਿ-ਨਾਮ ਜਪਣ ਨਾਲ (ਮਾਨਸਿਕ) ਸਥਿਰਤਾ (ਪ੍ਰਾਪਤ) ਹੁੰਦੀ ਹੈ। (ਹਰਿ ਨਾਮ ਦੇ ਸਿਮਰਨ ਨਾਲ ਮਨੁੱਖ) ਜਨਮ-ਮਰਨ ਦੇ ਦੋਵੇਂ ਦੁਖ ਮਿਟਾ ਲੈਂਦਾ ਹੈ ਅਤੇ ਸੁੱਤੇ-ਸਿਧ ਸੁਖ ਵਿਚ ਸੌਂ ਜਾਂਦਾ ਹੈ। ਹੇ ਹਰਿ ਹਰਿ! ਹੇ ਠਾਕੁਰ! ਕ੍ਰਿਪਾ ਕਰੋ (ਤਾਂ ਜੋ) ਹਰਿ ਆਤਮ ਰਾਮ (ਦਾ ਨਾਮ) ਜਪ ਸਕੀਏ ਜੀ। ਹਰਿ ਹਰਿ ਕਰਤਾ ਪੁਰਖ ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ। ਹਰਿ-ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ ਜੀ।੧।

(ਹੇ ਜਿਗਿਆਸੂ!) ਕਲਿਯੁਗ ਵਿਚ ਹਰਿ-ਨਾਮ ਰੂਪ ਪਦਾਰਥ (ਸਭ ਤੋਂ) ਉਤਮ ਹੈ। ਹਰਿ-ਨਾਮ ਨੂੰ ਸਤਿਗੁਰੂ ਦੇ ਪ੍ਰੇਮ ਸਹਿਤ ਜਪਣਾ ਚਾਹੀਦਾ ਹੈ ਜੀ। ਗੁਰੂ ਦੀ ਸਿਖਿਆ ਰਾਹੀਂ ਹਰਿ-ਨਾਮ ਨੂੰ ਪੜ੍ਹਨਾ ਚਾਹੀਦਾ ਹੈ, ਗੁਰੂ ਦੀ ਸਿਖਿਆ ਰਾਹੀਂ ਹਰਿ-ਨਾਮ ਸੁਣਨਾ ਚਾਹੀਦਾ ਹੈ। ਹਰਿ-ਨਾਮ ਨੂੰ ਜਪਣ ਅਤੇ ਸੁਣਨ ਨਾਲ ਦੁਖ ਚਲਾ ਜਾਂਦਾ ਹੈ ਜੀ। ਹਰਿ ਹਰਿ ਨਾਮ ਜਪਣ ਨਾਲ ਦੁਖ ਨਸ਼ਟ ਹੋ ਜਾਂਦਾ ਹੈ ਅਤੇ ਹਰਿ-ਨਾਮ ਦੁਆਰਾ ਪਰਮ ਸੁਖ ਪਾਈਦਾ ਹੈ। ਸਤਿਗੁਰੂ ਦੇ ਗਿਆਨ (ਰੂਪ ਦੀਪਕ) ਦੇ

ਸਤਿਗੁਰ ਗਿਆਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥
ਹਰਿ ਹਰਿ ਨਾਮੁ ਤਿਨੀ ਆਰਾਧਿਆ ਜਿਨ ਮਸਤਕਿ ਧੁਰਿ ਲਿਖਿ ਪਾਇ ਜੀਉ ॥
ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ ॥੨॥

ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ ਹਰਿ ਲਾਹਾ ਪਦੁ ਨਿਰਬਾਣੁ ਜੀਉ॥
ਹਰਿ ਪ੍ਰੀਤਿ ਲਗਾਈ ਹਰਿ ਨਾਮੁ ਸਖਾਈ ਭ੍ਰਮੁ ਚੂਕਾ ਆਵਣੁ ਜਾਣੁ ਜੀਉ ॥
ਆਵਣ ਜਾਣਾ ਭ੍ਰਮੁ ਭਉ ਭਾਗਾ ਹਰਿ ਹਰਿ ਹਰਿ ਗੁਣ ਗਾਇਆ ॥
ਜਨਮ ਜਨਮ ਕੇ ਕਿਲਵਿਖ ਦੁਖ ਉਤਰੇ ਹਰਿ ਹਰਿ ਨਾਮਿ ਸਮਾਇਆ ॥
ਜਿਨ ਹਰਿ ਧਿਆਇਆ ਧੁਰਿ ਭਾਗ ਲਿਖਿ ਪਾਇਆ ਤਿਨ ਸਫਲੁ ਜਨਮੁ ਪਰਵਾਣੁ ਜੀਉ ॥
ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ ਹਰਿ ਲਾਹਾ ਪਦੁ ਨਿਰਬਾਣੁ ਜੀਉ ॥੩॥

ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ ਹਰਿ ਹਰਿ ਲੋਗ ਜੀਉ ॥
ਹਰਿ ਨਾਮੁ ਵਡਾਈ ਹਰਿ ਨਾਮੁ ਸਖਾਈ ਗੁਰ ਸਬਦੀ ਹਰਿ ਰਸ ਭੋਗ ਜੀਉ ॥
ਹਰਿ ਰਸ ਭੋਗ ਮਹਾ ਨਿਰਜੋਗ ਵਡਭਾਗੀ ਹਰਿ ਰਸੁ ਪਾਇਆ ॥
ਸੇ ਧੰਨੁ ਵਡੇ ਸਤ ਪੁਰਖਾ ਪੂਰੇ ਜਿਨ ਗੁਰਮਤਿ ਨਾਮੁ ਧਿਆਇਆ ॥
ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ ਮਨਿ ਚੂਕਾ ਸੋਗੁ ਵਿਜੋਗੁ ਜੀਉ ॥
ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ ਹਰਿ ਹਰਿ ਲੋਗ ਜੀਉ ॥੪॥੩॥੧੦॥

ਆਸਾ ਮਹਲਾ ੪ ॥
ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥
ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ॥
ਗੁਣ ਗਿਆਨੁ ਪਦਾਰਥੁ ਹਰਿ ਹਰਿ ਕਿਰਤਾਰਥੁ ਸੋਭਾ ਗੁਰਮੁਖਿ ਹੋਈ ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਦੂਜਾ ਅਵਰੁ ਨ ਕੋਈ ॥
ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ ਹਰਿ ਦਰਗਹ ਪਾਵੈ ਮਾਨੁ ਜੀਉ ॥
ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥੧॥

ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥
ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ ਮਨਿ ਹਿਰਦੈ ਕ੍ਰੋਧੁ ਜਲਾਇ ਜੀਉ ॥
ਮਨਿ ਹਿਰਦੈ ਕ੍ਰੋਧੁ ਮਹਾ ਬਿਸਲੋਧੁ ਨਿਰਪ ਧਾਵਹਿ ਲੜਿ ਦੁਖੁ ਪਾਇਆ ॥

ਜਗ ਪੈਣ ਨਾਲ ਹਿਰਦੇ (*ਘਟਿ*) ਵਿਚ ਪ੍ਰਕਾਸ਼ ਹੋ ਗਿਆ ਹੈ ਅਤੇ ਅਗਿਆਨ ਦਾ ਹਨੇਰਾ ਚਲਾ ਗਿਆ ਹੈ। ਹਰਿ ਹਰਿ ਨਾਮ ਉਨ੍ਹਾਂ ਨੇ ਹੀ ਸਿਮਰਿਆ ਹੈ ਜਿਨ੍ਹਾਂ ਦੇ ਮੱਥੇ ਉਤੇ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ ਜੀ। ਕਲਿਯੁਗ ਵਿਚ ਹਰਿ-ਨਾਮ ਰੂਪ ਪਦਾਰਥ (ਸਭ ਤੋਂ) ਉਤਮ ਹੈ। ਹਰਿ-ਨਾਮ ਨੂੰ ਸਤਿਗੁਰੂ ਦੇ ਪ੍ਰੇਮ ਸਹਿਤ ਜਪਣਾ ਚਾਹੀਦਾ ਹੈ ਜੀ।੨।

(ਜਿਸ ਵਿਅਕਤੀ ਨੂੰ) ਹਰਿ ਹਰਿ (ਨਾਮ) ਮਨ ਵਿਚ ਚੰਗਾ ਲਗਿਆ ਹੈ, (ਉਸ ਨੇ) ਪਰਮ ਸੁਖ ਪ੍ਰਾਪਤ ਕਰ ਲਿਆ ਹੈ। (ਉਸ ਨੇ) ਹਰਿ-ਨਾਮ (ਦੀ ਆਰਾਧਨਾ) ਦੁਆਰਾ ਨਿਰਵਾਣ-ਪਦ ਰੂਪ ਲਾਭ ਪਾ ਲਿਆ ਹੈ ਜੀ। (ਜਿਸ ਨੇ) ਪ੍ਰਭੂ ਨਾਲ ਪ੍ਰੀਤ ਲਗਾਈ ਹੈ, ਹਰਿ-ਨਾਮ (ਉਸ ਦਾ) ਸਾਥੀ (ਬਣ ਗਿਆ ਹੈ)। (ਉਸ ਦੀ ਮਾਇਆਵੀ) ਭਟਕਣਾ ਅਤੇ ਆਵਾਗਵਣ ਖ਼ਤਮ ਹੋ ਗਿਆ ਹੈ ਜੀ! (ਜਿਸ ਨੇ) ਹਰਿ ਹਰਿ ਦੇ ਗੁਣਾਂ ਦਾ ਗਾਇਨ ਕੀਤਾ ਹੈ, (ਉਸ ਦਾ) ਆਵਾਗਵਣ, ਭਰਮ ਅਤੇ ਭੈ ਚਲਾ ਗਿਆ ਹੈ। (ਉਸ ਦੇ) ਜਨਮ ਜਨਮਾਂਤਰਾਂ ਦੇ ਪਾਪ ਅਤੇ ਦੁਖ ਉਤਰ ਗਏ ਹਨ (ਅਤੇ ਹਮੇਸ਼ਾ ਲਈ) ਨਾਮ ਵਿਚ ਸਮਾ ਗਿਆ ਹੈ। ਜਿਨ੍ਹਾਂ ਨੇ ਹਰਿ-ਨਾਮ ਨੂੰ ਧਿਆਇਆ ਹੈ, (ਉਨ੍ਹਾਂ ਨੇ) ਧੁਰ ਦਰਗਾਹੋਂ ਲਿਖੇ ਭਾਗ ਕਰਕੇ ਹੀ (ਅਜਿਹਾ ਕਰਨ ਦਾ ਅਵਸਰ) ਪਾਇਆ ਹੈ। ਉਨ੍ਹਾਂ ਦਾ ਜਨਮ ਸਫਲ ਹੋ ਕੇ ਪ੍ਰਵਾਨ ਚੜ੍ਹਿਆ ਹੈ ਜੀ। (ਉਨ੍ਹਾਂ ਨੂੰ) ਹਰਿ ਹਰਿ (ਦਾ ਨਾਮ) ਮਨ ਵਿਚ ਚੰਗਾ ਲਗਾ ਹੈ, ਪਰਮ ਸੁਖ ਪ੍ਰਾਪਤ ਕੀਤਾ ਹੈ ਅਤੇ ਹਰਿ-ਨਾਮ (ਦੀ ਆਰਾਧਨਾ) ਦੁਆਰਾ ਨਿਰਵਾਣ-ਪਦ ਰੂਪ ਲਾਭ ਪਾ ਲਿਆ ਹੈ ਜੀ।੩।

ਜਿਨ੍ਹਾਂ ਨੂੰ ਹਰਿ-ਨਾਮ ਮਿਠਾ ਲਗਿਆ ਹੈ, ਉਹ ਹਰਿ ਹਰਿ ਦੇ ਸੇਵਕ ਪ੍ਰਧਾਨ ਅਤੇ ਉਤਮ ਹਨ ਜੀ। (ਉਨ੍ਹਾਂ ਨੂੰ) ਹਰਿ-ਨਾਮ ਕਰਕੇ ਵਡਿਆਈ (ਮਿਲ ਗਈ), ਹਰਿ-ਨਾਮ ਉਨ੍ਹਾਂ ਦਾ ਸਾਥੀ ਬਣ ਗਿਆ। ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਨੇ) ਹਰਿ-ਰਸ ਦਾ ਆਨੰਦ ਮਾਣਿਆ ਹੈ ਜੀ। (ਉਨ੍ਹਾਂ ਨੇ) ਹਰਿ-ਰਸ ਮਾਣਿਆ ਹੈ, (ਇਸ ਕਰਕੇ) ਬਹੁਤ ਨਿਰਲਿਪਤ ਰਹਿੰਦੇ ਹਨ। (ਉਨ੍ਹਾਂ ਨੇ) ਵਡੇ ਭਾਗਾਂ ਕਰਕੇ ਹੀ ਹਰਿ-ਰਸ ਪਾਇਆ ਹੈ। ਉਹ ਬਹੁਤ ਧੰਨ ਹਨ, ਪੂਰੇ ਸਤਪੁਰਖ ਹਨ, ਜਿਨ੍ਹਾਂ ਨੇ ਗੁਰੂ-ਮਤਿ ਦੁਆਰਾ ਨਾਮ ਦੀ ਆਰਾਧਨਾ ਕੀਤੀ ਹੈ। ਨਾਨਕ ਦਾਸ ਸਾਧੂ/ਗੁਰੂ ਦੇ ਚਰਣਾਂ ਦੀ ਧੂੜ ਮੰਗਦਾ ਹੈ ਜਿਸ ਨਾਲ ਮਨ ਵਿਚੋਂ ਸੋਗ ਅਤੇ ਵਿਯੋਗ ਦੂਰ ਹੋ ਜਾਂਦੇ ਹਨ ਜੀ। ਜਿਨ੍ਹਾਂ ਨੂੰ ਹਰਿ-ਨਾਮ ਮਿਠਾ ਲਗਿਆ ਹੈ, ਉਹ ਹਰਿ ਹਰਿ ਦੇ ਸੇਵਕ ਪ੍ਰਧਾਨ ਅਤੇ ਉਤਮ ਹਨ ਜੀ।੪।੩।੧੦।

**ਆਸਾ ਮਹਲਾ ੪**

ਸਤਿਯੁਗ ਵਿਚ ਸਭ (ਲੋਕਾਂ) ਦੇ ਸ਼ਰੀਰਾਂ ਵਿਚ ਸੰਤੋਖ ਸੀ। ਧਰਮ ਦੇ ਚਾਰੇ ਪੈਰ ਸਨ (ਅਤੇ ਪ੍ਰਭੂ ਵਿਚ ਸਭ ਦਾ) ਧਿਆਨ (ਕੇਂਦਰਿਤ) ਸੀ ਜੀ। (ਉਹ) ਤਨੋ ਮਨੋ ਹਰਿ (ਦੇ ਗੁਣ) ਗਾਉਂਦੇ ਸਨ ਅਤੇ ਸ੍ਰੇਸ਼ਠ (ਆਤਮਿਕ) ਸੁਖ ਪਾਉਂਦੇ ਸਨ। ਹਿਰਦੇ ਵਿਚ ਹਰਿ ਦੇ ਗੁਣਾਂ ਦਾ ਗਿਆਨ (ਰਖਦੇ) ਸਨ ਜੀ। ਪ੍ਰਭੂ ਦੇ ਗੁਣਾਂ ਦੇ ਗਿਆਨ ਰੂਪ ਪਦਾਰਥ ਨੂੰ (ਪਾ ਕੇ) ਸਫਲ-ਮਨੋਰਥ (*ਕਿਰਤਾਰਥੁ*) ਹੋ ਗਏ। ਗੁਰੂ ਦੀ ਸਿਖਿਆ ਦੁਆਰਾ (ਹਰ ਥਾਂ ਉਨ੍ਹਾਂ ਦੀ) ਸ਼ੋਭਾ ਹੋਈ। (ਉਨ੍ਹਾਂ ਲਈ) ਅੰਦਰ ਬਾਹਰ ਇਕ ਪ੍ਰਭੂ ਹੀ (ਵਿਦਮਾਨ) ਸੀ, ਹੋਰ ਕੋਈ ਦੂਜਾ ਨਹੀਂ ਸੀ। (ਜਿਸ ਨੇ) ਹਰਿ ਹਰਿ (ਦੇ ਨਾਮ) ਵਿਚ ਲਿਵ ਲਗਾਈ, ਹਰਿ-ਨਾਮ (ਉਸ ਦਾ) ਸਹਾਇਕ ਹੋ ਗਿਆ ਅਤੇ (ਉਸ ਨੇ) ਹਰਿ ਦੀ ਦਰਗਾਹ ਵਿਚ ਮਾਣ ਪਾਇਆ ਸੀ। ਸਤਿਯੁਗ ਵਿਚ ਸਭ (ਲੋਕਾਂ) ਦੇ ਸ਼ਰੀਰਾਂ ਵਿਚ ਸੰਤੋਖ ਸੀ, ਧਰਮ ਦੇ ਚਾਰੇ ਪੈਰ ਸਨ (ਅਤੇ ਪ੍ਰਭੂ ਵਿਚ ਸਭ ਦਾ) ਧਿਆਨ (ਕੇਂਦਰਿਤ) ਸੀ ਜੀ।੧।

(ਜਦ) ਤ੍ਰੇਤਾ ਯੁਗ ਆਇਆ, (ਮਨੁੱਖਾਂ ਦੇ) ਹਿਰਦੇ ਵਿਚ (ਕਰਮ-ਕਾਂਡਾਂ ਨੇ) ਜ਼ੋਰ ਪਾਇਆ (ਅਤੇ ਉਹ) ਜਤ, ਸੰਜਮ ਆਦਿ ਕਰਮ ਕਮਾਉਣ ਲਗ ਗਏ ਜੀ। (ਧਰਮ ਦਾ) ਚੌਥਾ ਪੈਰ ਖਿਸਕ ਗਿਆ, (ਧਰਮ) ਤਿੰਨ ਪੈਰਾਂ ਉਤੇ ਆ ਟਿਕਿਆ। ਮਨ ਅਤੇ ਹਿਰਦੇ ਨੂੰ ਕ੍ਰੋਧ ਸਾੜਨ ਲਗਾ ਜੀ। ਮਨ ਅਤੇ ਹਿਰਦੇ ਵਿਚ ਆਇਆ ਕ੍ਰੋਧ ਬਹੁਤ ਜ਼ਹਿਰੀਲਾ ਮਾਦਾ (*ਬਿਸਲੋਧੁ*) ਸੀ। ਰਾਜੇ (*ਨਿਰਪ*) (ਕ੍ਰੋਧ

ਅੰਤਰਿ ਮਮਤਾ ਰੋਗੁ ਲਗਾਨਾ ਹਉਮੈ ਅਹੰਕਾਰੁ ਵਧਾਇਆ ॥
ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ ਬਿਖੁ ਗੁਰਮਤਿ ਹਰਿ ਨਾਮਿ ਲਹਿ ਜਾਇ ਜੀਉ ॥
ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥੨॥

ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥
ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ ਅਤਿ ਕਿਰਿਆ ਕਰਮ ਕਮਾਇ ਜੀਉ ॥
ਕਿਰਿਆ ਕਰਮ ਕਮਾਇਆ ਪਗ ਦੁਇ ਖਿਸਕਾਇਆ ਦੁਇ ਪਗ ਟਿਕੈ ਟਿਕਾਇ ਜੀਉ ॥
ਮਹਾ ਜੁਧ ਜੋਧ ਬਹੁ ਕੀਨ੍ਹੇ ਵਿਚਿ ਹਉਮੈ ਪਚੈ ਪਚਾਇ ਜੀਉ ॥
ਦੀਨ ਦਇਆਲਿ ਗੁਰੁ ਸਾਧੁ ਮਿਲਾਇਆ ਮਿਲਿ ਸਤਿਗੁਰ ਮਲੁ ਲਹਿ ਜਾਇ ਜੀਉ॥
ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥੩॥

ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥
ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥
ਹਰਿ ਕੀਰਤਿ ਰੁਤਿ ਆਈ ਹਰਿ ਨਾਮੁ ਵਡਾਈ ਹਰਿ ਹਰਿ ਨਾਮੁ ਖੇਤੁ ਜਮਾਇਆ ॥
ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ ॥
ਜਨ ਨਾਨਕਿ ਗੁਰੁ ਪੂਰਾ ਪਾਇਆ ਮਨਿ ਹਿਰਦੈ ਨਾਮੁ ਲਖਾਇ ਜੀਉ ॥
ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥੪॥੪॥੧੧॥

ਆਸਾ ਮਹਲਾ ੪ ॥
ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ॥
ਹਰਿ ਹਰਿ ਰਸੁ ਪਾਇਆ ਗੁਰਮਤਿ ਹਰਿ ਧਿਆਇਆ ਧੁਰਿ ਮਸਤਕਿ ਭਾਗ ਪੁਰਾਨ ਜੀਉ॥
ਧੁਰਿ ਮਸਤਕਿ ਭਾਗੁ ਹਰਿ ਨਾਮਿ ਸੁਹਾਗੁ ਹਰਿ ਨਾਮੈ ਹਰਿ ਗੁਣ ਗਾਇਆ ॥
ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ ਹਰਿ ਨਾਮੈ ਹਰਿ ਸੋਹਾਇਆ ॥
ਜੋਤੀ ਜੋਤਿ ਮਿਲੀ ਪ੍ਰਭੁ ਪਾਇਆ ਮਿਲਿ ਸਤਿਗੁਰ ਮਨੂਆ ਮਾਨ ਜੀਉ ॥
ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ ॥੧॥

ਕਾਰਣ ਇਧਰ ਉਧਰ) ਦੌੜਦੇ ਸਨ ਅਤੇ ਲੜ ਲੜ ਕੇ ਬਹੁਤ ਦੁਖ ਪਾਉਂਦੇ ਸਨ। (ਉਨ੍ਹਾਂ ਦੇ) ਅੰਦਰ ਮਮਤਾ (ਅਰਥਾਤ ਮੇਰਾ-ਪਨ) ਦਾ ਬਹੁਤ ਰੋਗ ਲਗਾ ਹੋਇਆ ਸੀ (ਜਿਸ ਕਰਕੇ) ਹਉਮੈ ਅਤੇ ਹੰਕਾਰ ਨੂੰ ਵਧਾਇਆ ਹੋਇਆ ਸੀ। ਹੇ ਮੇਰੇ ਸੁਆਮੀ! (ਜਿਸ ਜਿਸ ਉਪਰ) ਹਰਿ ਨੇ ਕ੍ਰਿਪਾ ਕੀਤੀ, (ਉਨ੍ਹਾਂ ਦੀ) ਗੁਰਮਤਿ ਦੁਆਰਾ ਨਾਮ ਲੈ ਕੇ ਵਿਸ਼ ਲਹਿ ਗਈ। (ਜਦ) ਤ੍ਰੇਤਾ ਯੁਗ ਆਇਆ, (ਮਨੁੱਖਾਂ ਦੇ) ਹਿਰਦੇ ਵਿਚ (ਕਰਮ-ਕਾਂਡਾਂ ਨੇ) ਜ਼ੋਰ ਪਾਇਆ (ਅਤੇ ਉਹ) ਜਤ, ਸੰਜਮ ਆਦਿ ਕਰਮ ਕਮਾਉਣ ਲਗ ਗਏ।੨।

(ਜਦ) ਦੁਆਪੁਰ ਯੁਗ ਆਇਆ, (ਤਾਂ ਉਸ ਨੇ ਸਭ ਨੂੰ) ਭਰਮਾਂ ਵਿਚ ਭਰਮਾ ਦਿੱਤਾ, ਪ੍ਰਭੂ ਨੇ ਗੋਪੀ ਅਤੇ ਕ੍ਰਿਸ਼ਣ ਪੈਦਾ ਕਰ ਦਿੱਤੇ ਜੀ। (ਲੋਕੀਂ) ਤਪ ਕਰਨ ਲਗੇ, ਯੱਗ ਅਤੇ ਪੁੰਨ (ਕਰਮ) ਸ਼ੁਰੂ ਕਰਨ ਲਗ ਗਏ, ਬਹੁਤ ਹੀ ਕ੍ਰਿਆ ਅਤੇ ਕਰਮ ਕਮਾਉਣ ਲਗੇ ਜੀ। (ਜਦੋਂ ਲੋਕੀਂ) ਕ੍ਰਿਆ ਅਤੇ ਕਰਮ ਕਮਾਉਣ ਲਗੇ (ਤਦ ਧਰਮ ਦਾ) ਦੂਜਾ ਪੈਰ ਖਿਸਕ ਗਿਆ। (ਧਰਮ) ਦੋਹਾਂ ਪੈਰਾਂ ਉਤੇ ਟਿਕਿਆ ਰਹਿ ਗਿਆ ਜੀ। ਜੋਧਿਆਂ ਨੇ ਇਸ ਯੁਗ ਵਿਚ ਬਹੁਤ ਯੁੱਧ ਕੀਤੇ, (ਜੋਧੇ) ਹਉਮੈ ਵਿਚ ਹੀ ਗਲਦੇ ਸੜਦੇ ਰਹੇ ਜੀ। ਦੀਨਾਂ ਉਤੇ ਦਇਆ ਕਰਨ ਵਾਲੇ (ਪ੍ਰਭੂ ਨੇ ਜਿਸ ਨੂੰ) ਗੁਰੂ/ਸਾਧ ਮਿਲਾ ਦਿੱਤਾ, ਸਤਿਗੁਰੂ ਨੂੰ ਮਿਲ ਕੇ (ਉਸ ਦੇ ਮਨ ਦੀ) ਮੈਲ ਉਤਰ ਜਾਂਦੀ ਹੈ ਜੀ। (ਜਦ) ਦੁਆਪੁਰ ਯੁਗ ਆਇਆ (ਤਾਂ ਉਸ ਨੇ ਸਭ ਨੂੰ) ਭਰਮਾਂ ਵਿਚ ਭਰਮਾ ਦਿੱਤਾ, ਪ੍ਰਭੂ ਨੇ ਗੋਪੀ ਅਤੇ ਕ੍ਰਿਸ਼ਣ ਪੈਦਾ ਕਰ ਦਿੱਤੇ ਜੀ।੩।

(ਜਦ) ਹਰਿ ਨੇ ਕਲਿਯੁਗ ਪੈਦਾ ਕੀਤਾ (ਤਾਂ ਧਰਮ ਦਾ) ਤੀਜਾ ਪੈਰ ਖਿਸਕ ਗਿਆ। (ਕੇਵਲ) ਚੌਥੇ ਪੈਰ ਉਤੇ ਟਿਕ ਕੇ (ਸਭ ਨੂੰ) ਟਿਕਾਉਂਦਾ ਹੈ ਜੀ। (ਜਿਨ੍ਹਾਂ ਨੇ) ਗੁਰੂ ਦੇ ਸ਼ਬਦ ਨੂੰ ਕਮਾਇਆ, (ਉਨ੍ਹਾਂ ਨੇ) ਹਰਿ-ਨਾਮ ਰੂਪ ਦਵਾਈ ਪਾ ਲਈ। (ਉਨ੍ਹਾਂ ਨੇ) ਹਰਿ ਦਾ ਕੀਰਤਨ ਕੀਤਾ ਅਤੇ ਹਰਿ ਨੇ (ਉਨ੍ਹਾਂ ਨੂੰ) ਸ਼ਾਂਤੀ ਬਖ਼ਸ਼ ਦਿੱਤੀ ਜੀ। (ਹੁਣ) ਹਰਿ ਦੇ ਕੀਰਤਨ ਕਰਨ ਦੀ ਰੁਤ ਆ ਗਈ ਹੈ, ਹਰਿ-ਨਾਮ ਨੂੰ ਵਡਿਆਈ ਮਿਲੀ ਹੈ, (ਉਨ੍ਹਾਂ ਨੇ) ਹਰਿ ਹਰਿ ਨਾਮ ਦਾ ਖੇਤ ਜਮਾਇਆ ਹੈ। ਕਲਿਯੁਗ ਵਿਚ (ਜੇ ਕੋਈ) ਨਾਮ ਤੋਂ ਬਿਨਾ (ਹੋਰ) ਬੀਜ ਬੀਜਦਾ ਹੈ, (ਤਾਂ ਉਹ) ਮੂਲ ਅਤੇ ਲਾਭ ਸਭ ਗਵਾ ਲੈਂਦਾ ਹੈ। ਦਾਸ ਨਾਨਕ ਨੇ ਪੂਰਾ ਗੁਰੂ ਪ੍ਰਾਪਤ ਕਰ ਲਿਆ ਹੈ (ਜਿਸ ਨੇ) ਮਨ ਅਤੇ ਹਿਰਦੇ ਵਿਚ ਨਾਮ ਵਿਖਾ ਦਿੱਤਾ ਹੈ। (ਜਦ) ਹਰਿ ਨੇ ਕਲਿਯੁਗ ਪੈਦਾ ਕੀਤਾ (ਤਾਂ ਧਰਮ ਦਾ) ਤੀਜਾ ਪੈਰ ਖਿਸਕ ਗਿਆ। (ਕੇਵਲ) ਚੌਥੇ ਪੈਰ ਉਤੇ ਟਿਕ ਕੇ (ਸਭ ਨੂੰ) ਟਿਕਾਉਂਦਾ ਹੈ।੪।੪।੧੧।

**ਆਸਾ ਮਹਲਾ ੪**

(ਜਿਸ ਵਿਅਕਤੀ ਦੇ) ਮਨ ਵਿਚ ਹਰਿ ਦਾ ਜਸ ਚੰਗਾ ਲਗਾ, (ਉਸ ਨੇ) ਪਰਮ-ਗਤਿ ਪ੍ਰਾਪਤ ਕਰ ਲਈ ਅਤੇ (ਉਸ ਨੂੰ) ਹਰਿ (ਦਾ ਨਾਮ) ਤਨ ਅਤੇ ਮਨ ਵਿਚ ਮਿਠਾ ਲਗਣ ਲਗ ਗਿਆ। (ਉਸ ਨੇ) ਹਰਿ (ਦੇ ਨਾਮ) ਦਾ ਰਸ ਪ੍ਰਾਪਤ ਕੀਤਾ, ਗੁਰੂ ਦੀ ਮਤਿ ਰਾਹੀਂ ਹਰਿ ਨੂੰ ਧਿਆਇਆ। (ਉਸ ਦੇ) ਮੱਥੇ ਉਤੇ ਧੁਰ-ਦਰਗਾਹੋਂ ਲਿਖੇ ਹੋਏ ਪੁਰਾਤਨ ਭਾਗ (ਜਾਗ ਪਏ) ਹਨ ਜੀ। (ਉਸ ਦੇ) ਮਸਤਕ 'ਤੇ ਧੁਰੋਂ (ਲਿਖਿਆ) ਭਾਗ (ਜਾਗ ਪਿਆ), ਹਰਿ-ਨਾਮ ਰੂਪ ਸੋਹਾਗ (ਪਾਇਆ) ਅਤੇ ਹਰਿ-ਨਾਮ ਦੁਆਰਾ ਹਰਿ ਦਾ ਗੁਣ-ਗਾਨ ਕੀਤਾ। (ਉਸ ਦੇ) ਮਸਤਕ ਉਪਰ ਡੂੰਘੇ ਪ੍ਰੇਮ ਦੀ ਮਣੀ ਪ੍ਰਗਟ ਹੋ ਗਈ ਅਤੇ ਹਰਿ-ਹਰਿ ਨਾਮ (ਰੂਪ ਮਣੀ ਨੇ ਉਸ ਨੂੰ) ਸੁਸਜਿਤ ਕਰ ਦਿੱਤਾ ਹੈ। (ਉਸ ਦੀ) ਜੋਤਿ ਬ੍ਰਹਮ-ਜੋਤਿ ਵਿਚ ਮਿਲ ਗਈ (ਅਤੇ ਉਸ ਨੇ) ਪ੍ਰਭੂ ਨੂੰ ਪਾ ਲਿਆ, ਸਤਿਗੁਰੂ ਨੂੰ ਮਿਲ ਕੇ (ਉਸ ਦਾ) ਮਨ ਪਤੀਜ ਗਿਆ ਜੀ। (ਜਿਸ ਵਿਅਕਤੀ ਦੇ) ਮਨ ਵਿਚ ਹਰਿ ਦਾ ਜਸ ਚੰਗਾ ਲਗਾ, (ਉਸ ਨੇ) ਪਰਮ-ਗਤਿ ਪ੍ਰਾਪਤ ਕਰ ਲਈ ਅਤੇ (ਉਸ ਨੂੰ) ਹਰਿ (ਦਾ ਨਾਮ) ਤਨ ਅਤੇ ਮਨ ਵਿਚ ਮਿਠਾ ਲਗਣ ਲਗ ਗਿਆ ਜੀ।੧।

ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ ਤੇ ਊਤਮ ਜਨ ਪਰਧਾਨ ਜੀਉ ॥
ਤਿਨ੍ ਹਮ ਚਰਣ ਸਰੇਵਹ ਖਿਨੁ ਖਿਨੁ ਪਗ ਧੋਵਹ ਜਿਨ ਹਰਿ ਮੀਠ ਲਗਾਨ ਜੀਉ ॥
ਹਰਿ ਮੀਠਾ ਲਾਇਆ ਪਰਮ ਸੁਖ ਪਾਇਆ ਮੁਖਿ ਭਾਗਾ ਰਤੀ ਚਾਰੇ ॥
ਗੁਰਮਤਿ ਹਰਿ ਗਾਇਆ ਹਰਿ ਹਾਰੁ ਉਰਿ ਪਾਇਆ ਹਰਿ ਨਾਮਾ ਕੰਠਿ ਧਾਰੇ ॥
ਸਭ ਏਕ ਦ੍ਰਿਸਟਿ ਸਮਤੁ ਕਰਿ ਦੇਖੈ ਸਭੁ ਆਤਮ ਰਾਮੁ ਪਛਾਨ ਜੀਉ ॥
ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ ਤੇ ਊਤਮ ਜਨ ਪਰਧਾਨ ਜੀਉ ॥੨॥

ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ॥
ਹਰਿ ਹਰਿ ਆਰਾਧਿਆ ਗੁਰ ਸਬਦਿ ਵਿਗਾਸਿਆ ਬੀਜਾ ਅਵਰੁ ਨ ਕੋਇ ਜੀਉ ॥
ਅਵਰੁ ਨ ਕੋਇ ਹਰਿ ਅੰਮ੍ਰਿਤੁ ਸੋਇ ਜਿਨਿ ਪੀਆ ਸੋ ਬਿਧਿ ਜਾਣੈ ॥
ਧਨੁ ਧੰਨੁ ਗੁਰੂ ਪੂਰਾ ਪ੍ਰਭੁ ਪਾਇਆ ਲਗਿ ਸੰਗਤਿ ਨਾਮੁ ਪਛਾਣੈ ॥
ਨਾਮੋ ਸੇਵਿ ਨਾਮੋ ਆਰਾਧੈ ਬਿਨੁ ਨਾਮੈ ਅਵਰੁ ਨ ਕੋਇ ਜੀਉ ॥
ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ॥੩॥

ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ॥
ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥
ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨੁ ਲਾਗਾ ॥
ਹਰਿ ਹਰਿ ਨਾਮੁ ਜਪਿਆ ਆਰਾਧਿਆ ਮੁਖਿ ਮਸਤਕਿ ਭਾਗੁ ਸਭਾਗਾ ॥
ਜਨ ਨਾਨਕ ਹਰਿ ਕਿਰਪਾ ਧਾਰੀ ਮਨਿ ਹਰਿ ਹਰਿ ਮੀਠਾ ਲਾਇ ਜੀਉ ॥
ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ॥੪॥੫॥੧੨॥

ਆਸਾ ਮਹਲਾ ੪ ॥
ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਉ ॥
ਜੋ ਜਨ ਮਰਿ ਜੀਵੇ ਤਿਨ੍ ਅੰਮ੍ਰਿਤੁ ਪੀਵੇ ਮਨਿ ਲਾਗਾ ਗੁਰਮਤਿ ਭਾਉ ਜੀਉ ॥
ਮਨਿ ਹਰਿ ਹਰਿ ਭਾਉ ਗੁਰੁ ਕਰੇ ਪਸਾਉ ਜੀਵਨ ਮੁਕਤੁ ਸੁਖੁ ਹੋਈ ॥
ਜੀਵਣਿ ਮਰਣਿ ਹਰਿ ਨਾਮਿ ਸੁਹੇਲੇ ਮਨਿ ਹਰਿ ਹਰਿ ਹਿਰਦੈ ਸੋਈ ॥
ਮਨਿ ਹਰਿ ਹਰਿ ਵਸਿਆ ਗੁਰਮਤਿ ਹਰਿ ਰਸਿਆ ਹਰਿ ਹਰਿ ਰਸ ਗਟਾਕ ਪੀਆਉ ਜੀਉ॥

(ਜਿਨ੍ਹਾਂ ਵਿਅਕਤੀਆਂ ਨੇ) ਹਰਿ ਹਰਿ ਦਾ ਜਸ-ਗਾਨ ਕੀਤਾ ਹੈ, (ਉਨ੍ਹਾਂ ਨੇ) ਪਰਮ-ਪਦ ਪਾਇਆ ਹੈ, ਉਹ ਸੇਵਕ (ਸੰਸਾਰ ਵਿਚ) ਉਤਮ ਅਤੇ ਪ੍ਰਧਾਨ ਹਨ ਜੀ। ਉਨ੍ਹਾਂ ਦੇ ਅਸੀਂ ਚਰਣ ਸੇਵਦੇ ਹਾਂ, ਛਿਣ ਛਿਣ ਵਿਚ ਪੈਰ ਧੋਂਦੇ ਹਾਂ, ਜਿਨ੍ਹਾਂ ਨੂੰ ਹਰਿ ਮਿਠਾ ਲਗ ਗਿਆ ਹੈ ਜੀ। (ਜਿਨ੍ਹਾਂ ਨੂੰ) ਹਰਿ ਮਿਠਾ ਲਗਿਆ ਹੈ, (ਉਨ੍ਹਾਂ ਨੇ) ਸ੍ਰੇਸ਼ਠ ਸੁਖ ਪ੍ਰਾਪਤ ਕੀਤਾ ਹੈ। (ਉਨ੍ਹਾਂ ਦੇ) ਮੁਖ ਉਤੇ ਰਤੀ/ਮਣੀ ਨੇ ਸੁੰਦਰ (ਪ੍ਰਕਾਸ਼ ਕੀਤਾ ਹੈ)। (ਜਿਸ ਨੇ) ਗੁਰੂ ਦੀ ਮਤਿ ਦੁਆਰਾ ਹਰਿ (ਦਾ ਗੁਣ) ਗਾਇਆ ਹੈ, ਹਰਿ (ਦੇ ਨਾਮ ਰੂਪ) ਹਾਰ ਨੂੰ ਹਿਰਦੇ ਵਿਚ ਪਾਇਆ ਹੈ ਅਤੇ ਹਰਿ-ਨਾਮ ਨੂੰ ਗਲੇ ਵਿਚ ਧਾਰਣ ਕੀਤਾ ਹੈ। (ਉਹ) ਸਭ ਨੂੰ ਇਕ-ਸਮਾਨ ਦ੍ਰਿਸ਼ਟੀ ਨਾਲ ਵੇਖਦਾ ਹੈ ਅਤੇ ਸਭ ਵਿਚ ਪ੍ਰਭੂ ਨੂੰ (ਵਰਤ ਰਿਹਾ) ਸਮਝਦਾ ਹੈ ਜੀ। (ਜਿਨ੍ਹਾਂ ਨੇ) ਹਰਿ ਹਰਿ ਦਾ ਜਸ-ਗਾਨ ਕੀਤਾ ਹੈ, (ਉਨ੍ਹਾਂ ਨੇ) ਪਰਮ-ਪਦ ਪਾਇਆ ਹੈ, ਉਹ ਸੇਵਕ (ਸੰਸਾਰ ਵਿਚ) ਉਤਮ ਅਤੇ ਪ੍ਰਧਾਨ ਹਨ ਜੀ।੨।

(ਜਿਸ ਦੇ) ਮਨ ਨੂੰ ਸਤਿਸੰਗਤ ਭਾ ਗਈ, (ਉਸ ਦੀ) ਰਸਨਾ ਹਰਿ-ਰਸ ਨਾਲ ਯੁਕਤ ਹੋ ਗਈ (ਕਿਉਂਕਿ) ਸੰਗਤ ਵਿਚ ਹਰਿ-ਰਸ ਹੁੰਦਾ ਹੈ ਜੀ। (ਜਿਸ ਨੇ) ਹਰਿ-ਨਾਮ ਨੂੰ ਸਿਮਰਿਆ, (ਉਸ ਦਾ ਹਿਰਦਾ) ਗੁਰੂ-ਸ਼ਬਦ ਦੁਆਰਾ ਵਿਕਸਿਤ ਹੋ ਗਿਆ। (ਉਸ ਲਈ ਪ੍ਰਭੂ ਤੋਂ ਭਿੰਨ) ਹੋਰ ਕੋਈ ਦੂਜਾ (*ਬੀਜਾ*) ਨਹੀਂ ਹੈ ਜੀ। (ਉਸ ਲਈ) ਹੋਰ ਕੋਈ ਨਹੀਂ ਹੈ, (ਬਸ) ਉਸ ਹਰਿ ਦਾ ਅੰਮ੍ਰਿਤ (ਰੂਪ ਰਸ ਹੀ ਹੈ)। ਜਿਸ ਨੇ (ਹਰਿ ਅੰਮ੍ਰਿਤ ਰਸ) ਪੀਤਾ ਹੈ, ਉਹੀ (ਇਸ) ਹਾਲਤ ਨੂੰ ਜਾਣਦਾ ਹੈ। (ਉਹ) ਗੁਰੂ ਨੂੰ ਧੰਨ ਧੰਨ (ਕਹਿੰਦਾ ਹੈ, ਜਿਸ ਕਰਕੇ) ਪੂਰਾ ਪ੍ਰਭੂ ਪਾਇਆ ਹੈ। (ਉਹ) ਸੰਗਤ ਦੇ ਸੰਪਰਕ ਵਿਚ ਆ ਕੇ ਨਾਮ ਨੂੰ ਪਛਾਣ ਲੈਂਦਾ ਹੈ। (ਉਹ) ਨਾਮ ਨੂੰ ਸਿਮਰਦਾ ਹੈ, ਨਾਮ ਨੂੰ ਹੀ ਆਰਾਧਦਾ ਹੈ। ਨਾਮ ਤੋਂ ਬਿਨਾ (ਉਸ ਲਈ) ਹੋਰ ਕੋਈ (ਚੀਜ਼ ਆਕਰਸ਼ਕ) ਨਹੀਂ ਹੈ ਜੀ। (ਜਿਸ ਦੇ) ਮਨ ਨੂੰ ਸਤਿਸੰਗ ਭਾ ਗਈ, (ਉਸ ਦੀ) ਰਸਨਾ ਹਰਿ-ਰਸ ਨਾਲ ਯੁਕਤ ਹੋ ਗਈ (ਕਿਉਂਕਿ) ਸੰਗਤ ਵਿਚ ਹਰਿ-ਰਸ ਹੁੰਦਾ ਹੈ ਜੀ।੩।

ਹੇ ਹਰਿ! ਹੇ ਪ੍ਰਭੂ! ਦਇਆ ਕਰੋ, ਅਸਾਂ ਪੱਥਰਾਂ ਨੂੰ ਤਾਰ ਦਿਓ। (ਮੋਹ ਦੇ ਚਿਕੜ ਵਿਚੋਂ) ਸ਼ਬਦ ਦੁਆਰਾ ਸੁੱਤੇ-ਸਿਧ ਕਢ ਲਵੋ ਜੀ। (ਅਸੀਂ) ਮੋਹ ਦੇ ਚਿਕੜ ਵਿਚ ਫਸੇ ਹੋਏ ਹਾਂ, ਅਸੀਂ ਨਿਘਰਦੇ ਜਾ ਰਹੇ ਹਾਂ। ਹੇ ਹਰਿ! ਹੇ ਪ੍ਰਭੂ! (ਆਪਣੀ) ਬਾਂਹ ਪਕੜਾ ਦਿਓ ਜੀ। (ਜਿਸ ਨੂੰ ਪ੍ਰਭੂ ਨੇ) ਬਾਂਹ ਪਕੜਾ ਦਿੱਤੀ, ਉਸ ਨੇ ਉਤਮ ਮਤਿ ਪਾ ਲਈ। (ਉਹ) ਸੇਵਕ ਗੁਰੂ ਦੇ ਚਰਣੀ ਲਗ ਗਿਆ। (ਉਸ ਨੇ) ਹਰਿ ਹਰਿ ਨਾਮ ਜਪਿਆ ਅਤੇ ਆਰਾਧਿਆ, (ਉਸ ਦੇ) ਮੁਖ ਮਸਤਕ ਉਪਰ ਚੰਗਾ ਭਾਗ (ਜਾਗ ਪਿਆ)। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਉਤੇ) ਹਰਿ ਨੇ ਕ੍ਰਿਪਾ ਕੀਤੀ ਹੈ, (ਉਸ ਦੇ) ਮਨ ਵਿਚ ਹਰਿ ਦਾ ਮਿਠਾ (ਨਾਮ) ਲਗਾ ਦਿੱਤਾ ਹੈ ਜੀ। ਹੇ ਹਰਿ! ਹੇ ਪ੍ਰਭੂ! ਦਇਆ ਕਰੋ, ਅਸਾਂ ਪੱਥਰਾਂ ਨੂੰ ਤਾਰ ਦਿਓ। (ਮੋਹ ਦੇ ਚਿਕੜ ਵਿਚੋਂ) ਸ਼ਬਦ ਦੁਆਰਾ ਸਹਿਜ ਸੁਭਾ ਕਢ ਲਵੋ ਜੀ।੪।੫।੧੨।

**ਆਸਾ ਮਹਲਾ ੪**

(ਭਗਤ ਸਾਧਕ) ਮਨ ਵਿਚ ਨਾਮ ਜਪਦੇ ਹਨ, ਹਰਿ-ਨਾਮ (ਉਨ੍ਹਾਂ ਦੇ) ਮਨ ਨੂੰ ਚੰਗਾ ਲਗਦਾ ਹੈ। ਹਰਿ ਦੇ ਭਗਤ ਜਨਾਂ ਦੇ ਮਨ ਵਿਚ ਉਤਸਾਹ ਹੁੰਦਾ ਹੈ ਜੀ। ਜੋ ਸੇਵਕ ਆਪਾ-ਭਾਵ ਮਿਟਾ ਕੇ ਜੀਉਂਦੇ ਹਨ, ਉਨ੍ਹਾਂ ਨੇ ਹੀ ਅੰਮ੍ਰਿਤ ਪੀਤਾ ਹੈ (ਕਿਉਂਕਿ ਉਨ੍ਹਾਂ ਦੇ) ਮਨ ਵਿਚ ਗੁਰੂ ਦੀ ਮਤਿ ਦੁਆਰਾ (ਪ੍ਰਭੂ ਪ੍ਰਤਿ) ਪ੍ਰੇਮ ਬਣਿਆ ਰਹਿੰਦਾ ਹੈ। (ਜਿਸ ਉਤੇ) ਗੁਰੂ ਕ੍ਰਿਪਾ ਕਰਦਾ ਹੈ, (ਉਸ ਦੇ) ਮਨ ਵਿਚ ਹਰਿ ਪ੍ਰਤਿ ਪ੍ਰੇਮ ਪੈਦਾ ਹੁੰਦਾ ਹੈ। (ਉਹ) ਜੀਵਨ-ਮੁਕਤ ਹੋ ਜਾਂਦਾ ਹੈ (ਅਤੇ ਉਸ ਨੂੰ ਸਦੀਵੀ) ਸੁਖ ਮਿਲ ਜਾਂਦਾ ਹੈ। (ਉਹ) ਜੀਵਨ ਅਤੇ ਮਰਨ (ਦੋਹਾਂ ਵੇਲੇ) ਹਰਿ-ਨਾਮ (ਵਿਚ ਜੁੜੇ ਰਹਿਣ ਕਾਰਣ) ਸੌਖਾ ਰਹਿੰਦਾ ਹੈ। (ਉਸ ਦੇ) ਮਨ ਵਿਚ, ਹਿਰਦੇ ਵਿਚ ਉਹ ਹਰਿ (ਟਿਕਿਆ ਰਹਿੰਦਾ ਹੈ)। (ਜਿਨ੍ਹਾਂ ਸਾਧਕਾਂ ਦੇ) ਮਨ ਵਿਚ ਹਰਿ ਹਰਿ ਵਸ ਜਾਂਦਾ ਹੈ (ਉਨ੍ਹਾਂ ਦੇ ਮਨ ਵਿਚ) ਗੁਰੂ ਦੀ ਮਤਿ ਰਾਹੀਂ ਹਰਿ-(ਨਾਮ) ਰਚ ਜਾਂਦਾ ਹੈ। (ਉਨ੍ਹਾਂ ਨੇ) ਹਰਿ ਹਰਿ ਦਾ (ਨਾਮ)-ਰਸ ਗਟ ਗਟ ਕਰ ਕੇ ਪੀਤਾ

ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਉ ॥੧॥

ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ ਮਤ ਜਮੁ ਪਕੜੈ ਲੈ ਜਾਇ ਜੀਉ॥
ਹਰਿ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਇਹੁ ਜੀਅੜਾ ਰਖਿਆ ਨ ਜਾਇ ਜੀਉ ॥
ਕਿਉ ਜੀਉ ਰਖੀਜੈ ਹਰਿ ਵਸਤੁ ਲੋੜੀਜੈ ਜਿਸ ਕੀ ਵਸਤੁ ਸੋ ਲੈ ਜਾਇ ਜੀਉ ॥
ਮਨਮੁਖ ਕਰਣ ਪਲਾਵ ਕਰਿ ਭਰਮੇ ਸਭਿ ਅਉਖਧ ਦਾਰੂ ਲਾਇ ਜੀਉ ॥
ਜਿਸ ਕੀ ਵਸਤੁ ਪ੍ਰਭੁ ਲਏ ਸੁਆਮੀ ਜਨ ਉਬਰੇ ਸਬਦੁ ਕਮਾਇ ਜੀਉ ॥
ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ ਮਤ ਜਮੁ ਪਕੜੈ ਲੈ ਜਾਇ ਜੀਉ ॥੨॥

ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥
ਹਰਿ ਸੋਭਾ ਪਾਈ ਹਰਿ ਨਾਮਿ ਵਡਿਆਈ ਹਰਿ ਦਰਗਹ ਪੈਧੇ ਜਾਨਿ ਜੀਉ ॥ ॥
ਹਰਿ ਦਰਗਹ ਪੈਧੇ ਹਰਿ ਨਾਮੈ ਸੀਧੇ ਹਰਿ ਨਾਮੈ ਤੇ ਸੁਖੁ ਪਾਇਆ ॥
ਜਨਮ ਮਰਣ ਦੋਵੈ ਦੁਖ ਮੇਟੇ ਹਰਿ ਰਾਮੈ ਨਾਮਿ ਸਮਾਇਆ ॥
ਹਰਿ ਜਨ ਪ੍ਰਭੁ ਰਲਿ ਏਕੋ ਹੋਏ ਹਰਿ ਜਨ ਪ੍ਰਭੁ ਏਕ ਸਮਾਨਿ ਜੀਉ ॥
ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ॥੩॥

ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥
ਗੁਰੁ ਮੰਤ੍ਰੁ ਦ੍ਰਿੜਾਏ ਹਰਿ ਰਸਕਿ ਰਸਾਏ ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ ॥
ਹਰਿ ਅੰਮ੍ਰਿਤ ਰਸੁ ਪਾਇਆ ਮੁਆ ਜੀਵਾਇਆ ਫਿਰਿ ਬਾਹੁੜਿ ਮਰਣੁ ਨ ਹੋਈ ॥
ਹਰਿ ਹਰਿ ਨਾਮੁ ਅਮਰ ਪਦੁ ਪਾਇਆ ਹਰਿ ਨਾਮਿ ਸਮਾਵੈ ਸੋਈ ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ ॥
ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥੪॥੬॥੧੩॥

ਆਸਾ ਮਹਲਾ ੪ ਛੰਤ ॥
ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ ॥
ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ ਮੇਰਾ ਗੋਵਿੰਦੁ ਅਲਖ ਅਪਾਰ ਜੀਉ॥
ਗੋਵਿੰਦੁ ਅਲਖ ਅਪਾਰੁ ਅਪਰੰਪਰੁ ਆਪੁ ਆਪਣਾ ਜਾਣੈ ॥
ਕਿਆ ਇਹ ਜੰਤ ਵਿਚਾਰੇ ਕਹੀਅਹਿ ਜੋ ਤੁਧੁ ਆਖਿ ਵਖਾਣੈ ॥
ਜਿਸ ਨੋ ਨਦਰਿ ਕਰਹਿ ਤੂੰ ਅਪਣੀ ਸੋ ਗੁਰਮੁਖਿ ਕਰੇ ਵੀਚਾਰੁ ਜੀਉ ॥
ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ ॥੧॥

ਹੈ। (ਭਗਤ ਸਾਧਕ) ਮਨ ਵਿਚ ਨਾਮ ਜਪਦੇ ਹਨ, ਹਰਿ-ਨਾਮ (ਉਨ੍ਹਾਂ ਦੇ) ਮਨ ਨੂੰ ਚੰਗਾ ਲਗਦਾ ਹੈ। ਹਰਿ ਦੇ ਭਗਤ-ਜਨਾਂ ਦੇ ਮਨ ਵਿਚ ਉਤਸਾਹ ਹੁੰਦਾ ਹੈ ਜੀ।੧।

ਜਗਤ ਵਿਚ (ਕਿਸੇ ਨੂੰ ਵੀ) ਮਰਨਾ ਚੰਗਾ ਨਹੀਂ ਲਗਦਾ, (ਉਹ ਮ੍ਰਿਤੂ ਤੋਂ) ਆਪਣੇ ਆਪ ਨੂੰ ਨਿਤ ਲੁਕਾਉਂਦੇ ਹਨ, ਮਤਾਂ ਜਮ ਪਕੜ ਕੇ ਲੈ ਜਾਏ ਜੀ। ਹਰਿ ਪ੍ਰਭੂ ਅੰਦਰ ਅਤੇ ਬਾਹਰ ਇਕੋ ਹੈ। ਇਹ ਜਿੰਦ (ਉਸ ਪਾਸੋਂ) ਬਚਾਈ ਨਹੀਂ ਜਾ ਸਕਦੀ ਜੀ। ਜਿੰਦ ਨੂੰ ਕਿਵੇਂ ਬਚਾਇਆ ਜਾਏ, ਹਰਿ ਨੂੰ (ਤਾਂ ਆਪਣੀ) ਵਸਤੂ ਲੋੜੀਂਦੀ ਹੈ। ਜਿਸ ਦੀ ਵਸਤੂ ਹੈ, ਉਹ ਲੈ ਜਾਏਗਾ ਜੀ। ਮਨਮੁਖ (ਵਿਅਕਤੀ) ਵਿਰਲਾਪ ਕਰਦਾ ਹੋਇਆ ਭਟਕਦਾ ਹੈ, ਸਭ ਪ੍ਰਕਾਰ ਦੇ ਉਪਚਾਰ ਕਰਦਾ ਹੈ ਜੀ। ਜਿਸ ਦੀ ਵਸਤੂ ਹੈ, (ਉਹ) ਸੁਆਮੀ ਪ੍ਰਭੂ ਲੈਂਦਾ ਹੈ। (ਪ੍ਰਭੂ ਦੇ) ਸੇਵਕ ਸ਼ਬਦ ਦੀ ਕਮਾਈ ਦੁਆਰਾ (ਮ੍ਰਿਤੂ ਤੋਂ) ਬਚ ਜਾਂਦੇ ਹਨ ਜੀ। ਜਗਤ ਵਿਚ (ਕਿਸੇ ਨੂੰ ਵੀ) ਮਰਨਾ ਚੰਗਾ ਨਹੀਂ ਲਗਦਾ, (ਉਹ ਮ੍ਰਿਤੂ ਤੋਂ) ਆਪਣੇ ਆਪ ਨੂੰ ਨਿਤ ਲਕਾਉਂਦੇ ਹਨ, ਮਤਾਂ ਜਮ ਪਕੜ ਕੇ ਲੈ ਜਾਏ ਜੀ।੨।

ਧੁਰ ਦਰਗਾਹ ਤੋਂ (ਸਭ ਨੇ) ਮ੍ਰਿਤੂ ਨੂੰ ਲਿਖਾਇਆ ਹੋਇਆ ਹੈ। ਗੁਰੂ ਦੁਆਰਾ (ਇਹ ਮ੍ਰਿਤੂ) ਸ਼ੋਭਾਸ਼ਾਲੀ ਲਗਦੀ ਹੈ। (ਪ੍ਰਭੂ ਦੇ) ਦਾਸ ਹਰਿ ਹਰਿ ਦੇ ਧਿਆਨ (ਵਿਚ ਲਗਿਆਂ) ਬਚ ਜਾਂਦੇ ਹਨ। (ਉਨ੍ਹਾਂ ਨੇ) ਹਰਿ-ਨਾਮ ਦੀ ਸ਼ੋਭਾ ਪਾਈ ਹੈ, ਹਰਿ-ਨਾਮ ਕਰਕੇ ਵਡਿਆਈ (ਮਿਲਦੀ ਹੈ)। ਹਰਿ ਦੀ ਦਰਗਾਹ ਵਿਚ ਪ੍ਰਤਿਸ਼ਠਾ ਸਹਿਤ ਜਾਂਦੇ ਹਨ ਜੀ। ਹਰਿ ਦੀ ਦਰਗਾਹ ਵਿਚ ਪ੍ਰਤਿਸ਼ਠਾ ਪਾਉਂਦੇ ਹਨ, ਹਰਿ-ਨਾਮ ਨਾਲ ਸਫਲ-ਮਨੋਰਥ (*ਸੀਧੈ*) ਹੁੰਦੇ ਹਨ, ਹਰਿ-ਨਾਮ ਤੋਂ (ਆਤਮਿਕ) ਸੁਖ ਪ੍ਰਾਪਤ ਕਰਦੇ ਹਨ। (ਪ੍ਰਭੂ ਨੇ ਉਨ੍ਹਾਂ ਦੇ) ਜਨਮ-ਮਰਨ ਦੇ ਦੋਵੇਂ ਦੁਖ ਮਿਟਾ ਦਿੱਤੇ ਹਨ (ਅਤੇ ਉਹ) ਹਰਿ ਦੇ ਰਾਮ-ਨਾਮ ਵਿਚ ਸਮਾ ਗਏ ਹਨ। ਹਰਿ-ਜਨ ਅਤੇ ਪ੍ਰਭੂ ਮਿਲ ਕੇ ਇਕੋ ਹੋ ਗਏ ਹਨ, ਹਰਿ-ਜਨ ਅਤੇ ਪ੍ਰਭੂ ਇਕ-ਸਮਾਨ ਹਨ ਜੀ। ਧੁਰ ਦਰਗਾਹ ਤੋਂ (ਸਭ ਨੇ) ਮ੍ਰਿਤੂ ਨੂੰ ਲਿਖਾਇਆ ਹੋਇਆ ਹੈ। ਗੁਰੂ ਦੁਆਰਾ (ਇਹ ਮ੍ਰਿਤੂ) ਸ਼ੋਭਾਸ਼ਾਲੀ ਲਗਦੀ ਹੈ। (ਪ੍ਰਭੂ ਦੇ) ਦਾਸ ਹਰਿ ਹਰਿ ਦੇ ਧਿਆਨ ਵਿਚ ਲਗਿਆਂ ਬਚ ਜਾਂਦੇ ਹਨ।੩।

ਜਗਤ ਪੈਦਾ ਹੁੰਦਾ ਹੈ, ਨਸ਼ਟ ਹੁੰਦਾ ਹੈ, ਨਸ਼ਟ ਹੋ ਕੇ (ਜੰਮਦਾ ਅਤੇ ਫਿਰ) ਨਸ਼ਟ ਹੁੰਦਾ ਹੈ। (ਪਰ) ਗੁਰੂ ਨਾਲ ਜੁੜ ਕੇ ਸਥਿਰ ਹੋ ਜਾਂਦਾ ਹੈ ਜੀ। ਗੁਰੂ (ਜਿਗਿਆਸੂ ਨੂੰ) ਮੰਤ੍ਰ ਦ੍ਰਿੜ੍ਹ ਕਰਾਉਂਦਾ ਹੈ, ਹਰਿ (ਦੇ ਨਾਮ ਰਸ ਨੂੰ) ਸੁਆਦ ਨਾਲ ਮਾਣਨ ਦੀ (ਵਿਧੀ ਸਮਝਾ ਕੇ ਉਸ ਨੂੰ) ਰਸ-ਲੀਨ ਕਰਦਾ ਹੈ ਅਤੇ ਹਰਿ-ਨਾਮ ਰੂਪ ਅੰਮ੍ਰਿਤ ਨੂੰ ਮੂੰਹ ਵਿਚ ਚੋਂਦਾ ਹੈ ਜੀ। (ਜਿਸ ਦੇ ਮੂੰਹ ਵਿਚ) ਹਰਿ ਨੇ ਅੰਮ੍ਰਿਤ-ਰਸ ਪਾਇਆ ਹੈ, (ਉਸ ਨੂੰ) ਮੋਇਆ ਹੋਇਆ ਜੀਵਾਇਆ ਹੈ। (ਉਸ ਸਾਧਕ ਦਾ) ਫਿਰ ਮਰਨ ਨਹੀਂ ਹੁੰਦਾ। (ਜਿਸ ਨੇ) ਹਰਿ ਹਰਿ ਨਾਮ ਰੂਪ ਪਰਮ-ਪਦ ਪਾ ਲਿਆ ਹੈ, ਉਹੀ ਹਰਿ-ਨਾਮ ਵਿਚ ਸਮਾਉਂਦਾ ਹੈ। ਦਾਸ ਨਾਨਕ ਨੂੰ ਨਾਮ ਦੀ ਟੇਕ ਹੈ, ਨਾਮ ਤੋਂ ਬਿਨਾ ਹੋਰ ਕੋਈ (ਟੇਕ) ਨਹੀਂ ਹੈ ਜੀ। ਜਗਤ ਪੈਦਾ ਹੁੰਦਾ ਹੈ, ਨਸ਼ਟ ਹੁੰਦਾ ਹੈ, ਨਸ਼ਟ ਹੋ ਕੇ (ਜੰਮਦਾ ਅਤੇ ਫਿਰ) ਨਸ਼ਟ ਹੁੰਦਾ ਹੈ। (ਪਰ) ਗੁਰੂ ਨਾਲ ਜੁੜ ਕੇ ਸਥਿਰ ਹੁੰਦਾ ਹੈ ਜੀ।੪।੬।੧੩।

**ਆਸਾ ਮਹਲਾ ੪ ਛੰਤ**

ਮੇਰਾ ਗੋਬਿੰਦ (ਬਹੁਤ) ਵੱਡਾ ਹੈ, ਅਗਮ ਅਗੋਚਰ ਹੈ, (ਸਭ ਦਾ) ਮੂਲ ਹੈ, ਨਿਰੰਜਨ ਅਤੇ ਨਿਰਾਕਾਰ ਰੂਪ ਹੈ ਜੀ। ਉਸ ਦੀ ਸਥਿਤੀ ਦਾ ਬਖਾਨ ਨਹੀਂ ਕੀਤਾ ਜਾ ਸਕਦਾ, (ਉਸ ਦੀ) ਪ੍ਰਤਿਸ਼ਠਾ ਅਸੀਮ ਹੈ। ਮੇਰਾ ਗੋਬਿੰਦ ਅਲੱਖ ਅਤੇ ਅਪਾਰ ਹੈ ਜੀ। (ਮੇਰਾ) ਗੋਬਿੰਦ ਅਲੱਖ, ਅਪਾਰ ਅਤੇ ਪਰੇ ਤੋਂ ਪਰੇ ਹੈ। (ਉਹ) ਆਪ ਹੀ ਆਪਣਾ-ਆਪ ਜਾਣਦਾ ਹੈ। ਇਨ੍ਹਾਂ ਜੀਵਾਂ ਵਿਚਾਰਿਆਂ ਬਾਰੇ ਕੀ ਕਹੀਏ, ਜੋ ਤੈਨੂੰ ਕਹਿ ਕੇ (ਕੁਝ) ਵਰਣਨ ਕਰ ਸਕਣ। ਜਿਸ ਉਤੇ ਤੂੰ ਆਪਣੀ ਮਿਹਰ ਦੀ ਨਜ਼ਰ ਕਰਦਾ ਹੈਂ, ਉਹ ਗੁਰੂ ਦੁਆਰਾ (ਤੇਰੇ ਬਾਰੇ) ਵਿਚਾਰ ਕਰਦਾ ਹੈ। ਮੇਰਾ ਗੋਬਿੰਦ (ਬਹੁਤ) ਵੱਡਾ ਹੈ ਅਗਮ ਅਗੋਚਰ ਹੈ, (ਸਭ ਦਾ) ਮੂਲ ਹੈ, ਨਿਰੰਜਨ ਅਤੇ ਨਿਰਾਕਾਰ ਰੂਪ ਹੈ ਜੀ।੧।

ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥
ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਸਭ ਮਹਿ ਰਹਿਆ ਸਮਾਇ ਜੀਉ ॥
ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ ਤਾ ਕਾ ਅੰਤੁ ਨ ਪਾਇਆ ॥
ਤਿਸੁ ਰੂਪੁ ਨ ਰੇਖ ਅਦਿਸਟੁ ਅਗੋਚਰੁ ਗੁਰਮੁਖਿ ਅਲਖੁ ਲਖਾਇਆ ॥
ਸਦਾ ਅਨੰਦਿ ਰਹੈ ਦਿਨੁ ਰਾਤੀ ਸਹਜੇ ਨਾਮਿ ਸਮਾਇ ਜੀਉ ॥
ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥੨॥

ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ ॥
ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ ਤੂੰ ਆਪੇ ਪੁਰਖੁ ਸੁਜਾਨੁ ਜੀਉ ॥
ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ ॥
ਤੇਰਾ ਸਬਦੁ ਸਭੁ ਤੂੰਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ ॥
ਹਰਿ ਸਭ ਮਹਿ ਰਵਿਆ ਏਕੋ ਸੋਈ ਗੁਰਮੁਖਿ ਲਖਿਆ ਹਰਿ ਨਾਮੁ ਜੀਉ ॥
ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ ॥੩॥

ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ ॥
ਤੁਧੁ ਆਪੇ ਭਾਵੈ ਤਿਵੈ ਚਲਾਵਹਿ ਸਭ ਤੇਰੈ ਸਬਦਿ ਸਮਾਇ ਜੀਉ ॥
ਸਭ ਸਬਦਿ ਸਮਾਵੈ ਜਾਂ ਤੁਧੁ ਭਾਵੈ ਤੇਰੈ ਸਬਦਿ ਵਡਿਆਈ ॥
ਗੁਰਮੁਖਿ ਬੁਧਿ ਪਾਈਐ ਆਪੁ ਗਵਾਈਐ ਸਬਦੇ ਰਹਿਆ ਸਮਾਈ ॥
ਤੇਰਾ ਸਬਦੁ ਅਗੋਚਰੁ ਗੁਰਮੁਖਿ ਪਾਈਐ ਨਾਨਕ ਨਾਮਿ ਸਮਾਇ ਜੀਉ ॥
ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ ॥੪॥੭॥੧੪॥

ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੪ ਛੰਤ ਘਰੁ ੪ ॥
ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥੧॥

ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥
ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥
ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ ॥੨॥

ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥
ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥

(ਹੇ ਪਰਮਾਤਮਾ!) ਤੂੰ ਆਦਿ ਪੁਰਖ, ਪਰੇ ਤੋਂ ਪਰੇ ਅਤੇ ਸਿਰਜਨਹਾਰ ਹੈਂ, ਤੇਰਾ ਪਾਰ ਨਹੀਂ ਪਾਇਆ ਜਾ ਸਕਦਾ ਹੈ ਜੀ। ਤੂੰ ਹਰ ਇਕ ਦੇ ਹਿਰਦੇ ਵਿਚ, ਸਭ ਵਿਚ ਨਿਰੰਤਰ (ਵਰਤ ਰਿਹਾ ਹੈਂ) ਅਤੇ ਸਭ ਵਿਚ ਸਮਾਇਆ ਹੋਇਆ ਹੈਂ ਜੀ। (ਉਹ) ਪਾਰਬ੍ਰਹਮ ਪਰਮੇਸ਼ਵਰ (ਸਭ ਦੇ) ਅੰਦਰ (ਵਿਆਪਕ) ਹੈ, ਉਸ ਦਾ ਅੰਤ ਨਹੀਂ ਪਾਇਆ ਜਾਂਦਾ। ਉਸ ਦਾ ਨ ਰੂਪ ਹੈ, ਨ ਰੇਖਾ, (ਉਹ) ਅਦ੍ਰਿਸ਼ਟ ਅਤੇ ਅਗੋਚਰ ਹੈ। ਗੁਰੂ ਨੇ (ਉਸ) ਨ ਜਾਣੇ ਜਾ ਸਕਣ ਵਾਲੇ ਨੂੰ ਜਣਾ ਦਿੱਤਾ ਹੈ। (ਗੁਰੂ ਦੀ ਸਿਖਿਆ ਅਨੁਸਾਰ ਜੀਵਨ ਬਤੀਤ ਕਰਨ ਵਾਲਾ) ਸਦਾ ਦਿਨ ਰਾਤ ਆਨੰਦੀ ਅਵਸਥਾ ਵਿਚ ਰਹਿੰਦਾ ਹੈ ਅਤੇ ਸਹਿਜ ਸੁਭਾ ਆਨੰਦ ਵਿਚ ਸਮਾਇਆ ਰਹਿੰਦਾ ਹੈ ਜੀ। ਤੂੰ ਆਦਿ ਪੁਰਖ, ਪਰੇ ਤੋਂ ਪਰੇ ਅਤੇ ਸਿਰਜਨਹਾਰ ਹੈਂ। ਤੇਰਾ ਪਾਰ ਨਹੀਂ ਪਾਇਆ ਜਾ ਸਕਦਾ ਹੈ ਜੀ।੨।

ਹੇ ਪ੍ਰਭੂ! ਤੂੰ ਸੱਚਾ ਪਰਮੇਸ਼ਵਰ, ਸਦਾ ਸਦੀਵੀ, ਅਵਿਨਾਸ਼ੀ ਅਤੇ ਗੁਣਾਂ ਦਾ ਖ਼ਜ਼ਾਨਾ ਹੈਂ ਜੀ। ਹਰਿ ਪ੍ਰਭੂ ਇਕੋ ਹੈ, ਹੋਰ (ਦੂਜਾ) ਕੋਈ ਨਹੀਂ ਹੈ, ਤੂੰ ਆਪ ਹੀ ਸੂਝਵਾਨ ਪੁਰਖ ਹੈਂ ਜੀ। ਤੂੰ ਸੂਝਵਾਨ ਪੁਰਖ ਹੈ, ਤੂੰ ਸਰਵ ਪ੍ਰਮੁਖ ਹੈਂ। ਤੇਰੇ ਜਿਤਨਾ ਹੋਰ ਵੱਡਾ ਕੋਈ ਨਹੀਂ ਹੈ। ਤੇਰਾ ਸ਼ਬਦ/ਹੁਕਮ (ਸਭ ਪਾਸੇ ਪਸਰਿਆ ਹੈ), ਸਭ ਵਿਚ ਤੂੰ ਹੀ ਵਰਤ ਰਿਹਾ ਹੈਂ। ਤੂੰ (ਜੋ ਕੁਝ) ਆਪ ਕਰਦਾ ਹੈਂ, ਉਹੀ ਹੁੰਦਾ ਹੈ। ਉਹ ਹਰਿ ਸਭ ਵਿਚ ਇਕੋ ਹੀ ਵਰਤ ਰਿਹਾ ਹੈ। ਗੁਰੂ ਦੁਆਰਾ ਹਰਿ ਨਾਮ ਜਾਣਿਆ ਹੈ ਜੀ। ਹੇ ਪ੍ਰਭੂ! ਤੂੰ ਸੱਚਾ ਪਰਮੇਸ਼ਵਰ, ਸਦਾ ਸਦੀਵੀ, ਅਵਿਨਾਸ਼ੀ ਅਤੇ ਗੁਣਾਂ ਦਾ ਖ਼ਜ਼ਾਨਾ ਹੈਂ ਜੀ।੩।

ਸਭ ਦਾ ਤੂੰ ਹੀ ਕਰਤਾ ਹੈਂ, ਸਭ ਤੇਰੀ ਵਡਿਆਈ ਹੈ, ਜਿਸ ਤਰ੍ਹਾਂ (ਤੈਨੂੰ) ਚੰਗਾ ਲਗਦਾ ਹੈ,ਉਸੇ ਤਰ੍ਹਾਂ ਚਲਾਉਂਦਾ ਹੈਂ। ਜਿਵੇਂ ਤੈਨੂੰ ਆਪ ਚੰਗਾ ਲਗਦਾ ਹੈ,ਉਸੇ ਤਰ੍ਹਾਂ ਚਲਾਉਂਦਾ ਹੈਂ, ਸਾਰੀ (ਸ੍ਰਿਸ਼ਟੀ) ਤੇਰੇ ਸ਼ਬਦ/ਹੁਕਮ ਵਿਚ ਸਮਾਈ ਰਹਿੰਦੀ ਹੈ। ਸਾਰੀ (ਸ੍ਰਿਸ਼ਟੀ) ਤੇਰੇ ਸ਼ਬਦ/ਹੁਕਮ ਵਿਚ ਸਮਾਉਂਦੀ ਹੈ; ਜਦ ਤੈਨੂੰ ਚੰਗਾ ਲਗਦਾ ਹੈ, ਤੇਰੇ ਸ਼ਬਦ/ਹੁਕਮ (ਅਨੁਸਾਰ ਹੀ ਸਭ ਨੂੰ) ਵਡਿਆਈ ਮਿਲਦੀ ਹੈ। ਗੁਰੂ ਦੁਆਰਾ (ਉਤਮ) ਬੁੱਧੀ ਪ੍ਰਾਪਤ ਹੁੰਦੀ ਹੈ, (ਫਿਰ) ਆਪਾ-ਭਾਵ ਖ਼ਤਮ ਹੋ ਜਾਂਦਾ ਹੈ। (ਪ੍ਰਭੂ) ਆਪਣੇ ਸ਼ਬਦ/ਹੁਕਮ ਵਿਚ ਸਮਾਇਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਤੇਰਾ ਸ਼ਬਦ/ਹੁਕਮ ਅਗੋਚਰ ਹੈ, ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ ਅਤੇ ਨਾਮ ਵਿਚ ਸਮਾ ਜਾਈਦਾ ਹੈ ਜੀ। ਸਭ ਦਾ ਤੂੰ ਹੀ ਕਰਤਾ ਹੈਂ, ਸਭ ਤੇਰੀ ਵਡਿਆਈ ਹੈ, ਜਿਸ ਤਰ੍ਹਾਂ (ਤੈਨੂੰ) ਚੰਗਾ ਲਗਦਾ ਹੈਂ, ਉਸੇ ਤਰ੍ਹਾਂ ਚਲਾਉਂਦਾ ਹੈਂ।੪।੭।੧੪।

**ਆਸਾ ਮਹਲਾ ੪ ਛੰਤ ਘਰੁ ੪**

ਹਰਿ ਦੇ (ਨਾਮ ਰੂਪ) ਅੰਮ੍ਰਿਤ ਨਾਲ (ਮੇਰੇ ਨੈਣ) ਭਿਜ ਗਏ ਹਨ (ਸਰੂਰੇ ਗਏ ਹਨ)। (ਮੇਰਾ) ਮਨ ਪ੍ਰੇਮ ਨਾਲ ਰੰਗਿਆ ਗਿਆ ਹੈ। (ਮੇਰੇ) ਮਨ ਨੂੰ ਪ੍ਰਭੂ ਨੇ ਕਸਵਟੀ ਉਤੇ ਘਿਸਾਇਆ ਹੈ (ਜੋ) ਖਰੇ ਸੋਨੇ (ਵਰਗਾ ਨਿਕਲਿਆ ਹੈ)। ਗੁਰੂ ਦੁਆਰਾ (ਮੇਰਾ ਮਨ ਪ੍ਰੇਮ ਦੇ) ਰੰਗ ਵਿਚ ਗੂੜ੍ਹਾ ਲਾਲ ਹੋ ਗਿਆ ਹੈ ਅਤੇ ਮੇਰਾ ਮਨ ਤਨ ਭਿਜ ਗਿਆ ਹੈ। ਦਾਸ ਨਾਨਕ (ਨਾਮ ਦੀ) ਸੁਗੰਧੀ (*ਮੁਸਕਿ*) ਨਾਲ ਸੁਗੰਧਿਤ ਹੋ ਗਿਆ ਹੈ ਅਤੇ ਸਾਰਾ ਜਨਮ ਧੰਨ ਧੰਨ ਹੋ ਗਿਆ ਹੈ।੧।

ਅਣਿਆਲੇ ਤੀਰਾਂ ਵਰਗੀ ਹਰਿ ਦੀ ਪ੍ਰੇਮ-ਬਾਣੀ ਨੇ (ਮੇਰੇ) ਮਨ ਨੂੰ ਘਾਇਲ ਕਰ ਦਿੱਤਾ ਹੈ। ਜਿਸ ਨੂੰ ਪ੍ਰੇਮ ਦੀ ਪੀੜ ਲਗੀ ਹੋਵੇ, ਉਹੀ (ਉਸ ਨੂੰ) ਜਰਨਾ ਜਾਣਦਾ ਹੈ। ਜੀਵਨ-ਮੁਕਤ ਉਸ (ਸਾਧਕ) ਨੂੰ ਕਿਹਾ ਜਾਂਦਾ ਹੈ (ਜੋ ਮਾਇਆਵੀ ਪ੍ਰਪੰਚ ਵਲੋਂ) ਜੀਉਂਦੇ ਜੀ ਮਰ ਕੇ ਮਰਦਾ ਹੈ। ਦਾਸ ਨਾਨਕ (ਦੀ ਬੇਨਤੀ ਹੈ ਕਿ—) ਹੇ ਹਰਿ! (ਮੈਨੂੰ) ਸਤਿਗੁਰੂ ਮਿਲਾ ਦਿਓ, (ਤਾਂ ਜੋ ਮੈਂ) ਔਖ ਨਾਲ ਤਰੇ ਜਾਣ ਵਾਲੇ (ਭਵ-ਸਾਗਰ) ਨੂੰ ਤਰ ਸਕਾਂ।੨।

ਹੇ ਰਸਿਕ ਗੋਬਿੰਦ! ਅਸੀਂ ਮੂਰਖ ਅਤੇ ਨਾ-ਸਮਝ (ਜੀਵ ਤੇਰੀ) ਸ਼ਰਣ ਵਿਚ ਆਏ ਹਾਂ, (ਸਾਨੂੰ) ਮਿਲ। ਪੂਰੇ ਗੁਰੂ ਰਾਹੀਂ (ਅਸੀਂ) ਹਰਿ ਪਾਇਆ ਹੈ ਅਤੇ ਹਰਿ-ਭਗਤੀ ਦਾ ਹੀ ਇਕ (ਦਾਨ)

ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥
ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ ॥੩॥

ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥
ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥
ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥
ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥੪॥੮॥੧੫॥

ਆਸਾ ਮਹਲਾ ੪ ॥
ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥
ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥
ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥
ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥੧॥
ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥
ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ ॥
ਮੇਰੈ ਮਨਿ ਤਨਿ ਨਾਮੁ ਆਧਾਰੁ ਹੈ ਹਉਮੈ ਬਿਖੁ ਜਾਲੀ ॥
ਜਨ ਨਾਨਕ ਸਤਿਗੁਰੁ ਮੇਲਿ ਹਰਿ ਹਰਿ ਮਿਲਿਆ ਬਨਵਾਲੀ ॥੨॥

ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥
ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ ॥
ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ ॥੩॥
ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ॥
ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥
ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ ॥
ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ ॥੪॥੯॥੧੬॥

ਆਸਾ ਮਹਲਾ ੪ ॥
ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥
ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥
ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ ॥
ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥੧॥
ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ ॥
ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ ॥
ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ ॥
ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ ॥੨॥

ਮੰਗਦੇ ਹਾਂ। ਅਨੇਕ ਤਰੰਗਾਂ ਵਾਲੇ (ਪ੍ਰਭੂ ਦੇ ਨਾਮ ਨੂੰ) ਜਪ ਕੇ ਮੇਰਾ ਮਨ ਤਨ ਗੁਰੂ-ਸ਼ਬਦ ਦੁਆਰਾ ਖਿੜ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਸੰਤ-ਜਨਾਂ ਨੂੰ ਮਿਲ ਕੇ (ਉਨ੍ਹਾਂ ਦੇ) ਸਤਿਸੰਗ ਰਾਹੀਂ ਹਰਿ ਪ੍ਰਾਪਤ ਕੀਤਾ ਹੈ।੩।

ਹੇ ਦੀਨ ਦਿਆਲ! ਹੇ ਹਰਿ! ਹੇ ਪ੍ਰਭੂ! ਹੇ ਹਰਿ ਰਾਜਾ! (ਮੇਰੀ) ਬੇਨਤੀ ਸੁਣ। ਮੈਂ ਹਰਿ-ਨਾਮ ਦੀ ਸ਼ਰਣ ਮੰਗਦਾ ਹਾਂ, (ਮੇਰੇ) ਮੂੰਹ ਵਿਚ ਹਰਿ ਹਰਿ (ਨਾਮ) ਪਾਓ। ਹੇ ਹਰਿ! ਭਗਤ/ਭਗਤੀ ਨੂੰ ਪਿਆਰ ਕਰਨਾ (ਤੇਰੀ) ਮਰਯਾਦਾ ਹੈ, (ਇਸ ਲਈ ਆਪਣੀ ਮਰਯਾਦਾ ਦੀ) ਲਾਜ ਰਖੋ। ਦਾਸ ਨਾਨਕ (ਤੇਰੀ) ਸ਼ਰਣ ਵਿਚ ਪਿਆ ਹੈ, ਹਰਿ-ਨਾਮ ਦੁਆਰਾ (ਭਵ-ਸਾਗਰ ਤੋਂ) ਤਾਰ ਲਵੋ।੪।੮।੧੫।

**ਆਸਾ ਮਹਲਾ ੪**

ਗੁਰੂ ਦੁਆਰਾ ਢੂੰਢਦਿਆਂ ਢੂੰਢਦਿਆਂ, (ਮੈਨੂੰ) ਹਰਿ ਰੂਪ ਮਿਤਰ ਲਭ ਪਿਆ ਹੈ। ਸ਼ਰੀਰ ਦੇ ਸੁਨਹਿਰੀ ਗੜ੍ਹ ਵਿਚ ਹਰਿ ਪ੍ਰਗਟ ਹੋ ਗਿਆ ਹੈ। ਹਰਿ ਹੀਰਾ ਅਤੇ ਰਤਨ ਹੈ, (ਜਿਸ ਨੇ) ਮੇਰਾ ਮਨ ਅਤੇ ਤਨ ਵਿੰਨ੍ਹ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਧੁਰ ਦਰਗਾਹੋਂ (ਹਾਸਲ ਹੋਏ) ਵੱਡੇ ਭਾਗ ਕਰਕੇ ਹਰਿ ਪ੍ਰਾਪਤ ਕੀਤਾ ਹੈ ਅਤੇ (ਹਰਿ ਦੇ) ਰਸ ਵਿਚ ਗੁੰਨਿਆ ਗਿਆ ਹਾਂ।੧। (ਹੇ ਪ੍ਰਭੂ! ਮੈਂ) ਛੋਟੀ ਉਮਰ ਵਾਲੀ ਜੋਬਨਵੰਤ ਇਸਤਰੀ ਨਿਤ ਖੜੋਤੀ ਹੋਈ (ਪਤੀ ਦਾ) ਰਾਹ ਪੁਛਦੀ ਹਾਂ ਕਿ ਹੇ ਗੁਰੂਦੇਵ! (ਮੈਨੂੰ) ਹਰਿ ਦਾ ਨਾਮ ਯਾਦ ਕਰਾਓ, (ਤਾਂ ਜੋ ਮੈਂ) ਹਰਿ ਦੇ ਮਾਰਗ ਉਪਰ ਚਲਾਂ। ਮੇਰੇ ਮਨ ਤਨ ਵਿਚ ਨਾਮ ਦਾ ਆਧਾਰ ਹੈ, (ਜਿਸ ਨਾਲ) ਹਉਮੈ ਦੀ ਜ਼ਹਿਰ ਨੂੰ ਸਾੜਦੀ ਹਾਂ। ਦਾਸ ਨਾਨਕ (ਦੀ ਬੇਨਤੀ ਹੈ ਕਿ) ਹੇ ਹਰਿ! (ਮੈਨੂੰ ਉਹ) ਸਤਿਗੁਰੂ ਮਿਲਾ ਦਿਓ (ਤਾਂ ਜੋ ਉਸ ਰਾਹੀਂ) ਬਨਵਾਰੀ ਹਰਿ ਨੂੰ ਮਿਲਿਆ ਜਾ ਸਕੇ।੨।

ਹੇ ਪਿਆਰੇ (ਪ੍ਰਭੂ)! ਮੈਂ ਚਿਰਾਂ ਤੋਂ ਵਿਛੜੀ ਹੋਈ ਹਾਂ, (ਮੈਨੂੰ) ਗੁਰੂ ਦੁਆਰਾ ਆ ਕੇ ਮਿਲ। ਮੇਰਾ ਮਨ ਤਨ ਬਹੁਤ ਵੈਰਾਗ ਗਿਆ ਹੈ ਅਤੇ ਅੱਖਾਂ ਵੀ ਹਰਿ (ਦੇ ਪ੍ਰੇਮ) ਰਸ ਵਿਚ ਸੇਜਲ ਹੋ ਗਈਆਂ ਹਨ। ਹੇ ਪ੍ਰਭੂ! ਮੈਨੂੰ ਪਿਆਰਾ ਗੁਰੂ ਦਸੋ, (ਜਿਸ ਨੂੰ) ਮਿਲ ਕੇ ਮੇਰਾ ਮਨ ਵਿਸ਼ਵਸਤ ਹੋ ਜਾਏ। ਨਾਨਕ (ਦੀ ਬੇਨਤੀ ਹੈ ਕਿ ਮੈਂ) ਮੂਰਖ ਨੂੰ (ਹਰਿ-ਭਗਤੀ ਵਾਲੀ) ਕਾਰ ਵਿਚ ਲਗਾਓ (ਤਾਂ ਜੋ ਮੈਂ) ਹਰਿ ਦੇ ਕੰਮ ਵਿਚ ਲਗਾ ਰਹਾਂ।੩। ਗੁਰੂ ਦੀ ਦੇਹ ਅੰਮ੍ਰਿਤ-(ਰਸ) ਨਾਲ ਭਿਜੀ ਹੋਈ ਹੈ (ਜੋ ਗੁਰਸਿੱਖਾਂ ਉਤੇ) ਅੰਮ੍ਰਿਤ ਛਿੜਕਦੀ (*ਬੁਰਕੇ*) ਹੈ। ਜਿਨ੍ਹਾਂ (ਸਾਧਕਾਂ) ਨੂੰ ਗੁਰਬਾਣੀ ਮਨ ਵਿਚ ਚੰਗੀ ਲਗੀ ਹੈ, (ਉਹ) ਅੰਮ੍ਰਿਤ ਛਕ ਕੇ ਤ੍ਰਿਪਤ ਹੋ ਗਏ ਹਨ। ਗੁਰੂ ਦੇ ਪ੍ਰਸੰਨ (*ਤੁਠੈ*) ਹੋਣ 'ਤੇ (ਸਾਧਕਾਂ ਨੇ) ਹਰਿ ਪਾਇਆ ਹੈ, (ਫਲਸਰੂਪ ਆਵਾਗਵਣ ਦੇ) ਧੱਕੇ ਧੋੜੇ ਖ਼ਤਮ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ ਨਾਮ-ਸਾਧਨਾ ਦੁਆਰਾ) ਹਰਿ-ਜਨ ਹਰਿ ਨਾਲ ਇਕ-ਮਿਕ ਹੋ ਗਿਆ ਹੈ।੪।੯।੧੬।

**ਆਸਾ ਮਹਲਾ ੪**

ਹਰਿ ਦੀ ਅੰਮ੍ਰਿਤ ਵਰਗੀ ਭਗਤੀ ਦਾ ਭੰਡਾਰ ਗੁਰੂ ਸਤਿਗੁਰੂ ਪਾਸ ਹੈ। ਗੁਰੂ ਸਤਿਗੁਰੂ ਸੱਚਾ ਸ਼ਾਹ ਹੈ (ਜੋ) ਸਿੱਖਾਂ ਨੂੰ ਹਰਿ-(ਭਗਤੀ) ਦੀ ਪੂੰਜੀ ਪ੍ਰਦਾਨ ਕਰਦਾ ਹੈ। (ਇਸ ਪ੍ਰਕਾਰ ਦਾ) ਵਣਜ ਅਤੇ ਵਣਜਾਰਾ (ਦੋਵੇਂ) ਧੰਨਤਾ-ਯੋਗ ਹਨ ਅਤੇ ਗੁਰੂ ਰੂਪ ਸ਼ਾਹ ਨੂੰ ਵੀ ਸ਼ਾਬਾਸ਼ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰੂ (ਰੂਪ ਸ਼ਾਹ) ਉਨ੍ਹਾਂ (ਸਾਧਕਾਂ) ਨੇ ਪਾਇਆ ਹੈ, ਜਿਨ੍ਹਾਂ ਨੇ ਮੱਥੇ ਉਤੇ (ਭਾਗ) ਧੁਰ ਦਰਗਾਹੋਂ ਲਿਖਿਆ ਹੋਇਆ ਹੈ।੧। (ਹੇ ਪ੍ਰਭੂ!) ਤੂੰ ਸਾਡਾ ਸੱਚਾ ਸ਼ਾਹ ਅਤੇ ਸੁਆਮੀ ਹੈਂ, ਸਾਰਾ ਜਗਤ ਵਣਜਾਰਾ ਹੈ। ਹੇ ਹਰਿ! ਸਭ (ਜੀਵ ਰੂਪ) ਭਾਂਡੇ ਤੇਰੇ ਹੀ ਸਿਰਜੇ ਹੋਏ ਹਨ (ਅਤੇ ਉਨ੍ਹਾਂ ਵਿਚ ਜੋਤਿ ਰੂਪ) ਵਸਤੂ ਵੀ ਤੇਰੀ ਹੀ ਹੈ। ਜੋ ਵਸਤੂ (ਤੂੰ) ਭਾਂਡੇ ਵਿਚ ਪਾਈ ਹੈ, ਉਹੀ ਨਿਕਲਦੀ ਹੈ, (ਦਸੋ) ਕੋਈ (ਜੀਵ) ਵਿਚਾਰਾ ਕੀ ਕਰ ਸਕਦਾ ਹੈ ? ਦਾਸ ਨਾਨਕ ਨੂੰ ਹਰਿ ਨੇ (ਆਪ) ਹਰਿ-ਭਗਤੀ ਦਾ ਭੰਡਾਰ ਬਖ਼ਸ਼ਿਆ ਹੈ।੨।

ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ ਤੂੰ ਅਪਰ ਅਪਾਰੋ ਰਾਮ ਰਾਜੇ ॥
ਹਰਿ ਨਾਮੁ ਸਾਲਾਹਹ ਦਿਨੁ ਰਾਤਿ ਏਹਾ ਆਸ ਆਧਾਰੋ ॥
ਹਮ ਮੂਰਖ ਕਿਛੂਅ ਨ ਜਾਣਹਾ ਕਿਵ ਪਾਵਹ ਪਾਰੋ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ ॥੩॥
ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥
ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥
ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥
ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ ॥੪॥੧੦॥੧੭॥

ਆਸਾ ਮਹਲਾ ੪ ॥
ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥
ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ ਚਲਿਆ ॥
ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ ॥੧॥
ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥
ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥
ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ ॥
ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ ॥੨॥

ਤੂੰ ਹਰਿ ਤੇਰਾ ਸਭੁ ਕੋ ਸਭਿ ਤੁਧੁ ਉਪਾਏ ਰਾਮ ਰਾਜੇ ॥
ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ ॥
ਜਿਨ੍ ਤੂੰ ਮੇਲਹਿ ਪਿਆਰੇ ਸੇ ਤੁਧੁ ਮਿਲਹਿ ਜੋ ਹਰਿ ਮਨਿ ਭਾਏ ॥
ਜਨ ਨਾਨਕ ਸਤਿਗੁਰੁ ਭੇਟਿਆ ਹਰਿ ਨਾਮਿ ਤਰਾਏ ॥੩॥
ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ॥
ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥
ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ ॥
ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ ਹਰਿ ਭਗਤਿ ਹਰਿ ਲੀਜੈ ॥੪॥੧੧॥੧੮॥

ਆਸਾ ਮਹਲਾ ੪ ॥
ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥
ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥
ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ ॥
ਜਨ ਨਾਨਕ ਨਾਮੁ ਦੀਬਾਣੁ ਹੈ ਹਰਿ ਤਾਣੁ ਸਤਾਣੇ ॥੧॥
ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥

ਹੇ ਸੁਆਮੀ! ਅਸੀਂ ਤੇਰੇ ਗੁਣਾਂ ਦਾ ਵਿਸਥਾਰ ਕੀ ਕਰੀਏ, ਤੂੰ (ਤਾਂ) ਅਪਰ ਅਪਾਰ ਹੈਂ। (ਅਸੀਂ) ਦਿਨ ਰਾਤ ਹਰਿ-ਨਾਮ ਦੀ ਸਰਾਹਨਾ ਕਰਦੇ ਹਾਂ, ਇਹੀ ਸਾਡੀ ਆਸ ਅਤੇ ਆਧਾਰ ਹੈ। ਅਸੀਂ ਮੂਰਖ (ਤੇਰੇ ਗੁਣਾਂ ਬਾਰੇ) ਕੁਝ ਵੀ ਨਹੀਂ ਜਾਣਦੇ, ਕਿਸ ਤਰ੍ਹਾਂ ਪਾਰ ਪਾ ਸਕਦੇ ਹਾਂ? ਦਾਸ ਨਾਨਕ ਹਰਿ ਦਾ ਦਾਸ ਹੈ, ਹਰਿ ਦੇ ਦਾਸਾਂ ਦਾ ਪਾਣੀ ਢੋਣ ਵਾਲਾ (ਗੋਲਾ) ਹੈ।੩। ਹੇ ਪ੍ਰਭੂ! ਜਿਵੇਂ ਤੈਨੂੰ ਚੰਗਾ ਲਗੇ, ਉਸੇ ਤਰ੍ਹਾਂ ਰਖ ਲੈ, ਅਸੀਂ ਤੇਰੀ ਸ਼ਰਣ ਵਿਚ ਆਏ ਹਾਂ। ਅਸੀਂ ਦਿਨ ਰਾਤ (ਸਹੀ ਮਾਰਗ ਤੋਂ) ਭੂਲ ਕੇ (ਆਪਣੇ ਜੀਵਨ ਨੂੰ) ਵਿਗਾੜਦੇ ਹਾਂ। ਹੇ ਹਰਿ! (ਸਾਡੀ) ਲਾਜ ਰਖੋ। ਅਸੀਂ ਬੱਚੇ ਹਾਂ, ਤੂੰ ਗੁਰੂਦੇਵ ਪਿਤਾ ਹੈਂ, ਮਤਿ ਦੇ ਕੇ ਸਮਝਾਓ। ਸੇਵਕ ਨਾਨਕ ਹਰਿ ਦਾ ਦਾਸ ਆਖਿਆ ਜਾਂਦਾ ਹੈ, (ਇਸ ਲਈ) ਹੇ ਹਰਿ! (ਮੇਰੀ) ਪੈਜ ਰਖੋ।੪।੧੦।੧੭।

**ਆਸਾ ਮਹਲਾ ੪**

ਜਿਨ੍ਹਾਂ ਦੇ ਮੱਥੇ ਉਤੇ ਹਰਿ ਨੇ ਧੁਰ ਦਰਗਾਹੋਂ (ਚੰਗੇ ਭਾਗ ਦਾ ਲੇਖ) ਲਿਖਿਆ ਹੈ, ਉਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ। (ਉਨ੍ਹਾਂ ਦਾ) ਅਗਿਆਨ ਰੂਪ ਹਨੇਰਾ ਖ਼ਤਮ ਹੋ ਗਿਆ ਹੈ (ਅਤੇ ਉਨ੍ਹਾਂ ਦੇ) ਹਿਰਦੇ ਵਿਚ ਗੁਰੂ ਦੇ ਗਿਆਨ (ਦਾ ਦੀਪਕ) ਜਗ ਪਿਆ ਹੈ। (ਉਨ੍ਹਾਂ ਨੂੰ) ਹਰਿ ਰੂਪ ਰਤਨ ਪਦਾਰਥ ਲਭ ਪਿਆ ਹੈ, (ਜੋ ਪ੍ਰਾਪਤ ਹੋ ਜਾਣ ਤੋਂ ਬਾਦ) ਫਿਰ ਦੋਬਾਰਾ ਕਿਤੇ ਨਹੀਂ ਜਾਂਦਾ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਨਾਮ ਨੂੰ ਆਰਾਧਿਆ ਹੈ, ਉਨ੍ਹਾਂ ਨੂੰ (ਨਾਮ ਦੇ) ਆਰਾਧਣ ਕਰਕੇ ਹਰਿ ਮਿਲ ਪਿਆ ਹੈ।੧। ਜਿਨ੍ਹਾਂ (ਵਿਅਕਤੀਆਂ) ਨੇ ਅਜਿਹਾ ਹਰਿ ਦਾ ਨਾਮ ਯਾਦ ਨਹੀਂ ਕੀਤਾ, (ਭਲਾ ਦਸੋ) ਉਹ ਕਿਸ ਲਈ ਜਗਤ ਵਿਚ ਆਏ ਹਨ? ਇਹ ਮਾਨਵ-ਜਨਮ ਦੁਰਲਭ ਹੈ, ਨਾਮ (ਦੀ ਆਰਾਧਨਾ) ਤੋਂ ਬਿਨਾ ਸਭ ਵਿਅਰਥ ਜਾਂਦਾ ਹੈ। (ਜਿਸ ਨੇ ਸ਼ਰੀਰ ਰੂਪ ਧਰਤੀ ਵਿਚ) ਹੁਣ ਵਤਰ ਵੇਲੇ ਹਰਿ-ਨਾਮ ਨੂੰ ਨਹੀਂ ਬੀਜਿਆ, (ਉਹ) ਭੁਖਾ ਅਗੇ (ਪਰਲੋਕ ਵਿਚ) ਕੀ ਖਾਏਗਾ। ਨਾਨਕ (ਦਾ ਕਥਨ ਹੈ ਕਿ) ਮਨਮੁਖਾਂ ਨੂੰ ਫਿਰ ਜਨਮ ਧਾਰਣ ਕਰਨਾ ਪੈਂਦਾ ਹੈ (ਭਾਵ—ਆਵਾਗਵਣ ਦੇ ਚੱਕਰ ਵਿਚ ਪੈਣਾ ਪੈਂਦਾ ਹੈ), (ਕਿਉਂਕਿ) ਹਰਿ ਨੂੰ ਇਹੀ ਚੰਗਾ ਲਗਦਾ ਹੈ।੨।

ਤੂੰ ਹਰਿ ਹੈਂ, ਤੇਰਾ ਸਭ ਕੋਈ ਹੈ, ਸਭ (ਜੀਵ ਜੰਤ ਤੇਰੇ ਹੀ) ਪੈਦਾ ਕੀਤੇ ਹੋਏ ਹਨ। ਕਿਸੇ ਦੇ ਹੱਥ ਵਿਚ ਕੁਝ ਨਹੀਂ ਹੈ, ਸਭ (ਤੇਰੇ) ਚਲਾਏ ਹੋਏ ਚਲਦੇ ਹਨ। ਹੇ ਪਿਆਰੇ! ਜਿਨ੍ਹਾਂ ਨੂੰ ਤੂੰ (ਆਪਣੇ ਨਾਲ) ਮੇਲਦਾ ਹੈਂ, ਉਹੀ ਤੈਨੂੰ ਮਿਲਦੇ ਹਨ, ਜੋ ਹਰਿ ਦੇ ਮਨ ਨੂੰ ਚੰਗੇ ਲਗਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਵਿਅਕਤੀਆਂ ਨੂੰ) ਗੁਰੂ ਮਿਲ ਪੈਂਦਾ ਹੈ, ਉਨ੍ਹਾਂ ਨੂੰ ਹਰਿ-ਨਾਮ ਵਿਚ (ਲਗਾ ਕੇ ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ।੩। (ਜੇ) ਕੋਈ (ਵਿਅਕਤੀ) ਰਾਗਾਂ, ਨਾਦਾਂ ਜਾਂ ਵੇਦਾਂ ਦੁਆਰਾ ਬਹੁਤ ਤਰ੍ਹਾਂ ਨਾਲ ਗਾਉਂਦਾ ਰਹੇ, (ਪਰ ਇਸ ਤਰ੍ਹਾਂ) ਰਾਮ-ਰਾਜਾ ਪ੍ਰਸੰਨ ਨਹੀਂ ਹੁੰਦਾ। ਜਿਨ੍ਹਾਂ ਦੇ ਅੰਦਰ ਕਪਟ ਅਤੇ ਵਿਕਾਰ (ਭਰੇ ਪਏ ਹਨ), ਉਨ੍ਹਾਂ ਦੇ ਰੋਣ ਨਾਲ ਕੀ ਬਣਦਾ ਹੈ। ਹਰਿ ਕਰਤਾ ਪੁਰਖ ਸਭ ਕੁਝ ਜਾਣਦਾ ਹੈ, (ਭਲੇ ਹੀ ਅਸੀਂ ਪਾਪ ਰੂਪ) ਰੋਗ ਦੇ ਸਿਰ ਉਪਰ ਹੱਥ ਰਖ ਕੇ (ਉਸ ਨੂੰ ਲੋਕਾਈਏ)। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਗੁਰਮੁਖਾਂ ਦਾ ਹਿਰਦਾ ਸ਼ੁੱਧ ਹੈ, (ਉਹ) ਹਰਿ ਭਗਤੀ ਦੁਆਰਾ ਹਰਿ ਨੂੰ (ਪ੍ਰਾਪਤ ਕਰ) ਲੈਂਦੇ ਹਨ।੪।੧੧।੧੮।

**ਆਸਾ ਮਹਲਾ ੪**

ਜਿਨ੍ਹਾਂ (ਸਾਧਕਾਂ ਦੇ ਹਿਰਦੇ) ਅੰਦਰ ਹਰਿ ਹਰਿ ਦੀ ਪ੍ਰੀਤ ਹੈ, ਉਹ ਸੇਵਕ ਸੁਘੜ ਅਤੇ ਸਿਆਣੇ ਹਨ। ਜੇ (ਉਹ) ਬਾਹਰਲੇ ਤੌਰ 'ਤੇ (ਕੁਝ) ਭੁਲ ਚੁਕ ਬੋਲਦੇ ਹਨ, ਤਾਂ ਵੀ ਪ੍ਰਭੂ ਨੂੰ ਚੰਗੇ ਲਗਦੇ ਹਨ। ਹਰਿ ਦੇ ਸੰਤਾਂ ਨੂੰ ਕੋਈ ਹੋਰ ਠਿਕਾਣਾ ਨਹੀਂ ਹੈ, ਹਰਿ ਨਿਮਾਣਿਆਂ ਦਾ ਮਾਣ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਸੰਤਾਂ ਲਈ) ਨਾਮ ਹੀ (ਨਿਆਂ ਪ੍ਰਾਪਤੀ ਦਾ) ਦਰਬਾਰ ਹੈ, ਹਰਿ ਦੇ ਬਲ ਕਰਕੇ (ਉਹ) ਬਲਵਾਨ ਹਨ।੧। ਜਿਥੇ ਮੇਰਾ ਸਤਿਗੁਰੂ ਜਾ ਬਹਿੰਦਾ ਹੈ, ਉਹ ਸਥਾਨ ਸ਼ੋਭਾਸ਼ਾਲੀ

ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥
ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ ॥
ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥੨॥

ਗੁਰਸਿਖਾ ਮਨਿ ਹਰਿ ਪ੍ਰੀਤਿ ਹੈ ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥
ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ ॥
ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ ॥
ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥੩॥
ਗੁਰਸਿਖਾ ਮਨਿ ਵਾਧਾਈਆ ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥
ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ ਸੋ ਲਗੈ ਗੁਰਸਿਖਾ ਮਨਿ ਮਿਠਾ ॥
ਹਰਿ ਦਰਗਹ ਗੁਰਸਿਖ ਪੈਨਾਈਅਹਿ ਜਿਨ੍ਾ ਮੇਰਾ ਸਤਿਗੁਰੁ ਤੁਠਾ ॥
ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੁਠਾ ॥੪॥੧੨॥੧੯॥

ਆਸਾ ਮਹਲਾ ੪ ॥
ਜਿਨ੍ਾ ਭੇਟਿਆ ਮੇਰਾ ਪੂਰਾ ਸਤਿਗੁਰੂ ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ ॥
ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ ਜੋ ਹਰਿ ਨਾਮੁ ਧਿਆਵੈ ॥
ਜੋ ਹਰਿ ਹਰਿ ਨਾਮੁ ਧਿਆਇਦੇ ਤਿਨ੍ ਜਮੁ ਨੇੜਿ ਨ ਆਵੈ ॥
ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਨਿਤ ਜਪੈ ਹਰਿ ਨਾਮੁ ਹਰਿ ਨਾਮਿ ਤਰਾਵੈ ॥੧॥
ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥
ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ ॥
ਜਿਨ੍ੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਾ ਸੁਖੁ ਸਦ ਹੋਈ ॥
ਜਿਨ੍ਾ ਨਾਨਕੁ ਸਤਿਗੁਰੁ ਭੇਟਿਆ ਤਿਨ੍ਾ ਮਿਲਿਆ ਹਰਿ ਸੋਈ ॥੨॥

ਜਿਨ੍ਾ ਅੰਤਰਿ ਗੁਰਮੁਖਿ ਪ੍ਰੀਤਿ ਹੈ ਤਿਨ੍ ਹਰਿ ਰਖਣਹਾਰਾ ਰਾਮ ਰਾਜੇ ॥
ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ ॥
ਜਿਨ ਹਰਿ ਸੇਤੀ ਮਨੁ ਮਾਨਿਆ ਸਭ ਦੁਸਟ ਝਖ ਮਾਰਾ ॥
ਜਨ ਨਾਨਕ ਨਾਮੁ ਧਿਆਇਆ ਹਰਿ ਰਖਣਹਾਰਾ ॥੩॥
ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥੪॥੧੩॥੨੦॥

ਆਸਾ ਮਹਲਾ ੪ ਛੰਤ ਘਰੁ ੫ ੧ਓ ਸਤਿਗੁਰ ਪ੍ਰਸਾਦਿ ॥
ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ ॥
ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ ॥

ਹੈ। ਗੁਰਸਿੱਖਾਂ ਨੇ ਉਹ ਸਥਾਨ ਲਭ ਲਿਆ ਹੈ (ਅਤੇ ਉਥੋਂ ਦੀ) ਧੂੜ ਲੈ ਕੇ ਮੱਥੇ ਉਤੇ ਲਗਾਈ ਹੈ। (ਉਨ੍ਹਾਂ) ਗੁਰਸਿੱਖਾਂ ਦੀ ਘਾਲ-ਕਮਾਈ ਪ੍ਰਵਾਨ ਚੜ੍ਹੀ ਹੈ, ਜਿਨ੍ਹਾਂ ਨੇ ਹਰਿ-ਨਾਮ ਦੀ ਆਰਾਧਨਾ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ (ਸਾਧਕਾਂ) ਨੇ ਗੁਰੂ ਨੂੰ ਸੇਵਿਆ ਹੈ, ਉਨ੍ਹਾਂ ਦੀ ਪ੍ਰਭੂ ਨੇ (ਜਗਤ ਤੋਂ) ਪੂਜਾ ਕਰਾਈ ਹੈ।੨।

ਗੁਰਸਿੱਖਾਂ ਦੇ ਮਨ ਵਿਚ ਹਰਿ ਦੀ ਪ੍ਰੀਤ ਹੈ। ਹਰਿ-ਨਾਮ ਦੀ ਤੇਰੀ (ਪ੍ਰੀਤ ਵਿਚ) ਰੁਚਿਤ ਰਹਿੰਦੇ ਹਨ। ਉਹ ਪੂਰੇ ਸਤਿਗੁਰੂ ਨੂੰ ਸੇਵਦੇ ਹਨ (ਅਤੇ ਉਨ੍ਹਾਂ ਦੀ) ਮੋਹ ਮਮਤਾ ਦੀ ਭੁਖ ਖ਼ਤਮ ਹੋ ਜਾਂਦੀ ਹੈ। ਗੁਰਸਿੱਖਾਂ ਦੀ ਸਭ ਤਰ੍ਹਾਂ ਦੀ ਭੁਖ ਦੂਰ ਹੋ ਗਈ ਹੈ। ਉਨ੍ਹਾਂ ਦੀ ਬਦੌਲਤ ਹੋਰ ਬਹੁਤ (ਲੋਕਾਈ) ਖਾਂਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਧਰਮ-ਸਾਧਕਾਂ ਨੇ) ਹਰਿ-ਨਾਮ ਰੂਪ ਪੁੰਨ ਬੀਜਿਆ ਹੈ, ਫਿਰ ਉਨ੍ਹਾਂ ਨੂੰ ਹਰਿ-(ਨਾਮ ਰੂਪ) ਪੁੰਨ ਦੀ ਕਮੀ ਨਹੀਂ ਹੁੰਦੀ।੩। (ਉਨ੍ਹਾਂ) ਗੁਰਸਿੱਖਾਂ ਦੇ ਮਨ ਵਿਚ ਖ਼ੁਸ਼ੀਆਂ ਹਨ, ਜਿਨ੍ਹਾਂ ਨੇ ਮੇਰੇ ਸਤਿਗੁਰੂ ਦੇ ਦਰਸ਼ਨ ਕੀਤੇ ਹਨ। (ਜੋ) ਕੋਈ (ਉਨ੍ਹਾਂ ਨੂੰ) ਹਰਿ-ਨਾਮ ਦੀ ਗੱਲ ਕਰਕੇ ਸੁਣਾਉਂਦਾ ਹੈ, ਉਹ (ਵਿਅਕਤੀ) ਗੁਰ-ਸਿੱਖਾਂ ਦੇ ਮਨ ਨੂੰ ਮਿਠਾ ਲਗਦਾ ਹੈ। (ਉਨ੍ਹਾਂ) ਗੁਰ ਸਿੱਖਾਂ ਨੂੰ ਹਰਿ ਦੀ ਦਰਗਾਹ ਵਿਚ ਇਜ਼ਤ ਮਿਲਦੀ ਹੈ, ਜਿਨ੍ਹਾਂ ਉਪਰ ਮੇਰਾ ਸਤਿਗੁਰੂ ਪ੍ਰਸੰਨ ਹੁੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਗੁਰਸਿੱਖ ਦੇ) ਮਨ ਵਿਚ ਹਰਿ ਵਸ ਜਾਂਦਾ ਹੈ, (ਉਹ) ਹਰਿ-ਰੂਪ ਹੀ ਹੋ ਜਾਂਦਾ ਹੈ।੪।੧੨।੧੯।

**ਆਸਾ ਮਹਲਾ ੪**

ਜਿਨ੍ਹਾਂ (ਜਿਗਿਆਸੂਆਂ) ਨੂੰ ਮੇਰਾ ਪੂਰਾ ਸਤਿਗੁਰੂ ਮਿਲਿਆ ਹੈ, ਉਨ੍ਹਾਂ ਨੂੰ (ਸਤਿਗੁਰੂ) ਹਰਿ-ਨਾਮ ਦ੍ਰਿੜ੍ਹ ਕਰਾ ਦਿੰਦਾ ਹੈ। ਉਸ ਦੀ ਸਾਰੀ (ਮਾਇਆਵੀ) ਤ੍ਰਿਸ਼ਨਾ ਅਤੇ ਭੁਖ ਦੂਰ ਹੋ ਜਾਂਦੀ ਹੈ ਜੋ ਹਰਿ-ਨਾਮ ਸਿਮਰਦਾ ਹੈ। ਜੋ (ਸਾਧਕ) ਹਰਿ ਹਰਿ ਨਾਮ ਸਿਮਰਦੇ ਹਨ, ਉਨ੍ਹਾਂ ਦੇ ਜਮ ਨੇੜੇ ਨਹੀਂ ਆਉਂਦਾ। ਹੇ ਹਰਿ! ਦਾਸ ਨਾਨਕ ਉਪਰ ਕ੍ਰਿਪਾ ਕਰ (ਤਾਂ ਜੋ) ਨਿਤ ਹਰਿ ਨਾਮ ਜਪਦਾ ਰਹੇ, (ਕਿਉਂਕਿ) ਹਰਿ-ਨਾਮ ਹੀ (ਭਵ-ਸਾਗਰ ਵਿਚੋਂ) ਤਰਾਉਂਦਾ ਹੈ।੧। ਜਿਨ੍ਹਾਂ (ਵਿਅਕਤੀਆਂ) ਨੇ ਗੁਰੂ ਦੁਆਰਾ ਨਾਮ ਧਿਆਇਆ ਹੈ, ਉਨ੍ਹਾਂ ਨੂੰ ਫਿਰ (ਜੀਵਨ ਬਤੀਤ ਕਰਨ ਵਿਚ ਕੋਈ) ਵਿਘਨ ਨਹੀਂ ਪੈਂਦਾ। ਜਿਨ੍ਹਾਂ ਨੇ ਸਤਿਗੁਰੂ ਰੂਪ ਪਰਮ ਪੁਰਖ ਨੂੰ ਮਨਾਇਆ ਹੈ, ਉਨ੍ਹਾਂ ਦੀ ਸਭ ਕੋਈ ਪੂਜਾ ਕਰਦਾ ਹੈ। ਜਿਨ੍ਹਾਂ ਨੇ ਪਿਆਰੇ ਸਤਿਗੁਰੂ ਨੂੰ ਸੇਵਿਆ ਹੈ, ਉਨ੍ਹਾਂ ਨੂੰ ਸਦਾ ਸੁਖ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ, ਉਨ੍ਹਾਂ ਨੂੰ ਮਾਨੋ ਉਹ ਹਰਿ ਹੀ ਮਿਲ ਪਿਆ ਹੋਵੇ।੨।

ਜਿਨ੍ਹਾਂ (ਸਾਧਕਾਂ ਦੇ ਹਿਰਦੇ ਵਿਚ) ਗੁਰੂ ਦੁਆਰਾ (ਪ੍ਰਭੂ ਪ੍ਰਤਿ) ਪ੍ਰੀਤ ਪੈਦਾ ਹੋ ਗਈ ਹੈ, ਉਨ੍ਹਾਂ ਨੂੰ ਰਖਣ ਵਾਲਾ ਪ੍ਰਭੂ ਆਪ ਹੈ। ਉਨ੍ਹਾਂ ਦੀ ਕੋਈ ਕੀ ਨਿੰਦਿਆ ਕਰੇਗਾ? ਜਿਨ੍ਹਾਂ ਨੂੰ ਹਰਿ-ਨਾਮ ਪਿਆਰਾ ਹੈ। ਜਿਨ੍ਹਾਂ ਦਾ ਮਨ ਹਰਿ ਨਾਲ ਗਿਝ ਗਿਆ ਹੈ, (ਉਨ੍ਹਾਂ ਨੂੰ ਹਾਨੀ ਪਹੁੰਚਾਉਣ ਲਈ) ਸਭ ਦੁਸ਼ਟ ਵਿਅਰਥ ਵਿਚ ਝੱਖਾਂ ਮਾਰਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਨਾਮ ਸਿਮਰਿਆ ਹੈ, (ਉਨ੍ਹਾਂ ਦੀ) ਰਖਿਆ ਕਰਨ ਵਾਲਾ ਹਰਿ (ਆਪ) ਹੈ।੩। ਹਰਿ ਜੁਗਾਂ ਜੁਗਾਂ ਤੋਂ ਭਗਤ ਪੈਦਾ ਕਰਦਾ ਆਇਆ ਹੈ (ਅਤੇ ਉਨ੍ਹਾਂ ਦੀ) ਪੈਜ ਵੀ ਰਖਦਾ ਆਇਆ ਹੈ। ਪ੍ਰਭੂ ਨੇ ਦੁਸ਼ਟ ਹਰਣਾਖਸ਼ ਨੂੰ ਮਾਰਿਆ ਅਤੇ ਪ੍ਰਹਲਾਦ ਨੂੰ (ਭਵ-ਸਾਗਰ ਤੋਂ) ਤਰਾ ਦਿੱਤਾ। ਹੰਕਾਰੀ ਨਿੰਦਕਾਂ ਪ੍ਰਤਿ ਪਿਠ ਦੇ ਕੇ, ਨਾਮ ਦੇਵ ਭਗਤ ਨੂੰ ਦਰਸ਼ਨ ਦਿੱਤੇ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਅਜਿਹਾ ਪ੍ਰਭੂ ਸੇਵਿਆ ਹੈ, (ਉਨ੍ਹਾਂ ਨੂੰ ਉਸ ਨੇ) ਅੰਤ ਸਮੇਂ (ਸੰਕਟਾਂ ਤੋਂ) ਛੁੜਾਇਆ ਹੈ।੪।੧੩।੨੦।

**ਆਸਾ ਮਹਲਾ ੪ ਛੰਤ ਘਰੁ ੫**

ਹੇ ਮੇਰੇ ਪਿਆਰੇ ਪਰਦੇਸੀ (ਅਰਥਾਤ ਬਾਹਰ ਭਟਕਣ ਵਾਲੇ) ਮਨ! (ਆਪਣੇ) ਘਰ ਆਓ (ਭਾਵ—ਭਟਕਣਾ ਛਡ ਕੇ ਟਿਕ ਜਾਓ)। ਹੇ ਮੇਰੇ ਪਿਆਰੇ! (ਤੂੰ) ਹਰਿ ਰੂਪ ਗੁਰੂ ਨੂੰ ਮਿਲ, (ਤਾਂ ਜੋ)

ਰੰਗਿ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ ॥
ਗੁਰੁ ਨਾਨਕੁ ਤੁਠਾ ਮੇਰੇ ਪਿਆਰੇ ਮੇਲੇ ਹਰੇ ॥੧॥
ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ ਭਾਉ ਕਰੇ ॥
ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ ਨਿਤ ਆਸ ਕਰੇ ॥
ਨਿਤ ਜੋਬਨੁ ਜਾਵੈ ਮੇਰੇ ਪਿਆਰੇ ਜਮੁ ਸਾਸ ਹਿਰੇ ॥
ਭਾਗ ਮਣੀ ਸੋਹਾਗਣਿ ਮੇਰੇ ਪਿਆਰੇ ਨਾਨਕ ਹਰਿ ਉਰਿ ਧਾਰੇ ॥੨॥

ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ ਬੂੰਦ ਜਿਵੈ ॥
ਮਨੁ ਸੀਤਲੁ ਹੋਆ ਮੇਰੇ ਪਿਆਰੇ ਹਰਿ ਬੂੰਦ ਪੀਵੈ ॥
ਤਨਿ ਬਿਰਹੁ ਜਗਾਵੈ ਮੇਰੇ ਪਿਆਰੇ ਨੀਦ ਨ ਪਵੈ ਕਿਵੈ ॥
ਹਰਿ ਸਜਣੁ ਲਧਾ ਮੇਰੇ ਪਿਆਰੇ ਨਾਨਕ ਗੁਰੂ ਲਿਵੈ ॥੩॥
ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ ॥
ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ ॥
ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ ॥
ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ ॥੪॥

ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੂ ਸੁਣਾਈਆ ॥
ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ ॥
ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ ਮਨਿ ਚਿੰਦਿਅੜਾ ਫਲੁ ਪਾਇਆ ॥
ਹਰਿ ਤੁਠੜਾ ਮੇਰੇ ਪਿਆਰੇ ਜਨੁ ਨਾਨਕੁ ਨਾਮਿ ਸਮਾਇਆ ॥੫॥
ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥
ਕਿਉ ਪਾਈ ਗੁਰੁ ਜਿਤੁ ਲਗਿ ਪਿਆਰਾ ਦੇਖਸਾ ॥
ਹਰਿ ਦਾਤੜੇ ਮੇਲਿ ਗੁਰੂ ਮੁਖਿ ਗੁਰਮੁਖਿ ਮੇਲਸਾ ॥
ਗੁਰੁ ਨਾਨਕੁ ਪਾਇਆ ਮੇਰੇ ਪਿਆਰੇ ਧੁਰਿ ਮਸਤਕਿ ਲੇਖੁ ਸਾ ॥੬॥੧੪॥੨੧॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੫ ਛੰਤ ਘਰੁ ੧ ॥
ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ ॥
ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ ॥
ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੁ ਤੂਠਾ ਸਹਜੁ ਭਇਆ ॥
ਗ੍ਰਿਹੁ ਵਸਿ ਆਇਆ ਮੰਗਲੁ ਗਾਇਆ ਪੰਚ ਦੁਸਟ ਓਇ ਭਾਗਿ ਗਇਆ ॥
ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ ਨੈਣੀ ਡੀਠਾ ॥੧॥

ਹਰਿ ਘਰ ਵਿਚ ਵਸ ਜਾਏ। ਹੇ ਮੇਰੇ ਪਿਆਰੇ! ਹਰਿ (ਤੇਰੇ) 'ਤੇ ਕ੍ਰਿਪਾ ਕਰੇ (ਅਤੇ ਤੂੰ ਪ੍ਰਭੂ-ਪ੍ਰੇਮ ਵਿਚ) ਆਨੰਦ ਮਾਣੇ। ਨਾਨਕ (ਦਾ ਕਥਨ ਹੈ ਕਿ) ਹੇ ਮੇਰੇ ਪਿਆਰੇ (ਮਨ)! (ਜਦ) ਗੁਰੂ ਮਿਹਰਬਾਨ ਹੁੰਦਾ ਹੈ, (ਤਾਂ) ਹਰਿ ਮਿਲਾ ਦਿੰਦਾ ਹੈ।੧। ਹੇ ਮੇਰੇ ਪਿਆਰੇ! ਮੈਂ ਭਾਵਨਾ ਪੂਰਵਕ (ਪ੍ਰਭੂ ਦੇ) ਪ੍ਰੇਮ ਦਾ (ਸੁਆਦ) ਨਹੀਂ ਚਖਿਆ। ਹੇ ਮੇਰੇ ਪਿਆਰੇ! (ਮੇਰੇ) ਮਨ ਵਿਚੋਂ (ਮਾਇਕ ਪਦਾਰਥਾਂ ਦੀ) ਤ੍ਰਿਸ਼ਨਾ ਮੁਕੀ ਨਹੀਂ ਹੈ ਅਤੇ (ਉਹ) ਨਿਤ (ਨਵੇਂ ਨਵੇਂ ਪਦਾਰਥਾਂ ਦੀ) ਆਸ ਕਰਦਾ ਹੈ। ਹੇ ਮੇਰੇ ਪਿਆਰੇ! (ਮੇਰਾ) ਜੋਬਨ ਨਿਤ ਗੁਜ਼ਰਦਾ ਜਾ ਰਿਹਾ ਹੈ ਅਤੇ ਜਮ (ਮੇਰੇ) ਸੁਆਸਾਂ ਵਲ ਵੇਖ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਮੇਰੇ ਪਿਆਰੇ! ਭਾਗਾਂ ਦੀ ਮਣੀ ਨੂੰ ਧਾਰਣ ਕਰਨ ਵਾਲੀ (ਉਹ) ਸੋਹਾਗਣ ਇਸਤਰੀ ਹੈ, (ਜੋ) ਹਰਿ ਹਿਰਦੇ ਵਿਚ ਧਾਰਨ ਕਰੀ ਰਖਦੀ ਹੈ।੨।

ਹੇ ਮੇਰੇ ਪਿਆਰੇ! ਪ੍ਰੀਤਮ (ਦੇ ਦਰਸ਼ਨ ਲਈ) ਮੇਰੀਆਂ ਅੱਖਾਂ ਮਗਨ ਹਨ (ਅਰਥਾਤ ਟਿਕੀਆਂ ਹੋਈਆਂ ਹਨ) ਜਿਵੇਂ ਪਪੀਹਾ (ਸ੍ਵਾਤੀ) ਬੂੰਦ (ਵਲ ਤਕਦਾ ਹੈ)। ਹੇ ਮੇਰੇ ਪਿਆਰੇ! (ਜਦ) ਮੇਰਾ ਮਨ ਹਰਿ-ਨਾਮ (ਰੂਪ ਅੰਮ੍ਰਿਤ ਦੀ) ਬੂੰਦ ਪੀਂਦਾ ਹੈ, (ਤਦ) ਸ਼ੀਤਲ ਹੋ ਜਾਂਦਾ ਹੈ। ਹੇ ਮੇਰੇ ਪਿਆਰੇ! (ਮੇਰੇ) ਸ਼ਰੀਰ ਨੂੰ ਵਿਯੋਗ (ਦੀ ਪੀੜ) ਜਗਾਈ ਰਖਦੀ ਹੈ, ਕਿਸੇ ਤਰ੍ਹਾਂ ਵੀ ਨੀਂਦਰ ਨਹੀਂ ਪੈਂਦੀ। ਨਾਨਕ (ਦਾ ਕਥਨ ਹੈ ਕਿ) ਗੁਰੂ ਵਿਚ ਲਿਵ ਲਗਾਉਣ ਨਾਲ (ਮੈਨੂੰ) ਹਰਿ ਰੂਪ ਸਜਣ ਲਭ ਪਿਆ ਹੈ।੩। ਹੇ ਮੇਰੇ ਪਿਆਰੇ! ਚੇਤਰ ਦਾ ਮਹੀਨਾ ਚੜ੍ਹ ਪਿਆ ਹੈ ਅਤੇ ਬਸੰਤ ਦੀ ਭਲੀ ਰੁਤ ਆ ਗਈ ਹੈ। (ਪਰ) ਹੇ ਮੇਰੇ ਪਿਆਰੇ! ਪ੍ਰੀਤਮ ਤੋਂ ਬਿਨਾ (ਮੇਰੇ ਹਿਰਦੇ ਰੂਪ) ਵੇਹੜੇ ਵਿਚ ਧੂੜ ਉਡ ਰਹੀ ਹੈ। ਹੇ ਮੇਰੇ ਪਿਆਰੇ! (ਮੇਰੇ) ਮਨ ਵਿਚ (ਪ੍ਰੀਤਮ ਨੂੰ) ਮਿਲਣ ਦੀ ਆਸ ਹੈ, (ਜਿਸ ਕਰਕੇ) ਉਦਾਸ ਹਾਂ, (ਮੇਰੇ) ਦੋਵੇਂ ਨੈਣ (ਉਡੀਕ ਵਿਚ) ਜੁੜੇ ਪਏ ਹਨ। ਨਾਨਕ (ਦਾ ਕਥਨ ਹੈ ਕਿ) ਗੁਰੂ ਨੂੰ ਵੇਖ ਕੇ (ਮੇਰੀ ਜਿੰਦ ਇਸ ਤਰ੍ਹਾਂ) ਖਿੜ ਗਈ ਹੈ, ਜਿਵੇਂ ਮਾਤਾ ਪੁੱਤਰ ਨੂੰ ਵੇਖ ਕੇ (ਪ੍ਰਫੁਲਿਤ ਹੋ ਜਾਂਦੀ ਹੈ)।੪।

ਹੇ ਮੇਰੇ ਪਿਆਰੇ! ਸਤਿਗੁਰੂ ਨੇ (ਮੈਨੂੰ) ਹਰਿ ਦੀਆਂ ਕਥਾ ਕਹਾਣੀਆਂ ਸੁਣਾਈਆਂ ਹਨ। ਹੇ ਮੇਰੇ ਪਿਆਰੇ! (ਮੈਂ) ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਨੇ (ਮੈਨੂੰ) ਹਰਿ ਮਿਲਾਇਆ ਹੈ। ਹੇ ਮੇਰੇ ਪਿਆਰੇ! ਹਰਿ ਨੇ (ਮੇਰੀਆਂ) ਸਾਰੀਆਂ ਆਸਾਂ ਪੂਰੀਆਂ ਕਰ ਦਿੱਤੀਆਂ ਹਨ (ਅਤੇ ਮੈਂ) ਮਨ ਇਛਿਆ ਫਲ ਪ੍ਰਾਪਤ ਕਰ ਲਿਆ ਹੈ। ਹੇ ਮੇਰੇ ਪਿਆਰੇ! (ਜਿਸ ਉਤੇ) ਹਰਿ ਪ੍ਰਸੰਨ ਹੋ ਜਾਂਦਾ ਹੈ, ਦਾਸ ਨਾਨਕ (ਦਾ ਕਥਨ ਹੈ ਕਿ ਉਸ ਨੂੰ) ਨਾਮ ਵਿਚ ਸਮਾ ਲੈਂਦਾ ਹੈ।੫। ਹੇ ਪਿਆਰੇ! (ਮੈਂ) ਹਰਿ ਤੋਂ ਬਿਨਾ (ਹੋਰ ਕਿਸੇ ਨਾਲ) ਪ੍ਰੇਮ (ਦੀ ਖੇਡ) ਨਹੀਂ ਖੇਡਾਂਗਾ। (ਮੈਂ) ਗੁਰੂ ਨੂੰ ਕਿਸ ਤਰ੍ਹਾਂ ਪਾਵਾਂ, ਜਿਸ ਦੇ (ਚਰਣਾਂ ਨਾਲ) ਲਗ ਕੇ (ਮੈਂ) ਪ੍ਰੀਤਮ ਨੂੰ ਵੇਖ ਸਕਾਂਗਾ। ਹੇ ਹਰਿ ਦਾਤਾ! ਮੈਨੂੰ ਮੁੱਖ ਗੁਰੂ ਮਿਲਾ ਦੇ, (ਉਸ) ਗੁਰੂ ਦੁਆਰਾ (ਮੈਂ ਆਪਣੇ ਆਪ ਨੂੰ ਤੇਰੇ ਨਾਲ) ਮਿਲਾ ਲਵਾਂਗਾ। ਨਾਨਕ (ਦਾ ਕਥਨ ਹੈ ਕਿ) ਹੇ ਮੇਰੇ ਪਿਆਰੇ! (ਮੈਂ) ਗੁਰੂ ਪ੍ਰਾਪਤ ਕਰ ਲਿਆ ਹੈ (ਕਿਉਂਕਿ) ਧੁਰ ਦਰਗਾਹੋਂ (ਮੇਰੇ) ਮੱਥੇ ਉਤੇ (ਅਜਿਹਾ) ਲੇਖ (ਲਿਖਿਆ ਹੋਇਆ ਸੀ)।੬।੧੪।੨੧।

**ਰਾਗੁ ਆਸਾ ਮਹਲਾ ੫ ਛੰਤ ਘਰੁ ੧**

(ਹੇ ਜਿਗਿਆਸੂ! ਮੇਰੇ ਹਿਰਦੇ ਵਿਚ) ਬਹੁਤ ਆਨੰਦ ਹੀ ਆਨੰਦ (ਛਾ ਗਿਆ ਹੈ, ਕਿਉਂਕਿ) ਮੈਂ ਉਹ ਪ੍ਰਭੂ ਵੇਖ ਲਿਆ ਹੈ। ਮੈਂ ਚਖਿਆ ਹੈ, ਚਖਿਆ ਹੈ ਹਰਿ (ਦਾ ਨਾਮ ਰੂਪ) ਮਿਠਾ ਰਸ। ਹਰਿ (ਦਾ ਨਾਮ ਰੂਪ) ਮਿਠਾ ਰਸ ਮਨ ਵਿਚ ਵਸ ਗਿਆ ਹੈ। ਸਤਿਗੁਰੂ (ਮੇਰੇ ਉਤੇ) ਪ੍ਰਸੰਨ (*ਤੁਠਾ*) ਹੋਇਆ ਹੈ (ਅਤੇ ਮੇਰੀ ਸਥਿਤੀ) ਸਹਿਜ ਹੋ ਗਈ ਹੈ। (ਪ੍ਰਭੂ ਮੇਰੇ ਹਿਰਦੇ ਰੂਪ) ਘਰ ਵਿਚ ਆ ਵਸਿਆ ਹੈ, (ਮਨ ਨੇ) ਮਾਂਗਲਿਕ ਗੀਤ ਗਾਏ ਹਨ ਅਤੇ (ਮੇਰੇ ਹਿਰਦੇ ਵਿਚੋਂ) ਉਹ ਪੰਜ ਦੁਸ਼ਟ (ਵਿਕਾਰ) ਭਜ ਗਏ ਹਨ। (ਅਸੀਂ) ਠੰਢੇ ਹੋ ਗਏ ਹਾਂ, ਰਜ ਗਏ ਹਾਂ, ਸੰਤ ਸਾਜਨ (ਅਰਥਾਤ ਗੁਰੂ) ਦੀ ਅੰਮ੍ਰਿਤਮਈ ਬਾਣੀ ਨਾਲ, (ਜੋ ਪ੍ਰਭੂ ਦੇ ਦਰਬਾਰ ਦਾ) ਵਕੀਲ (*ਬਸੀਠਾ*) ਹੈ। ਨਾਨਕ ਦਾ ਕਥਨ ਹੈ ਕਿ ਮੇਰਾ ਮਨ ਹਰਿ ਨਾਲ ਗਿਝ ਗਿਆ ਹੈ ਅਤੇ ਉਹ ਪ੍ਰਭੂ (ਮੈਂ) ਅੱਖਾਂ ਨਾਲ ਵੇਖ ਲਿਆ ਹੈ।੧। ਮੇਰੇ ਸੁੰਦਰ ਘਰ ਬਹੁਤ

ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ ॥
ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ ॥
ਸੰਤ ਪਿਆਰੇ ਕਾਰਜ ਸਾਰੇ ਨਮਸਕਾਰ ਕਰਿ ਲਗੇ ਸੇਵਾ ॥
ਆਪੇ ਜਾਞੀ ਆਪੇ ਮਾਞੀ ਆਪਿ ਸੁਆਮੀ ਆਪਿ ਦੇਵਾ ॥
ਅਪਣਾ ਕਾਰਜੁ ਆਪਿ ਸਵਾਰੇ ਆਪੇ ਧਾਰਨ ਧਾਰੇ ॥
ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ ਦੁਆਰੇ ॥੨॥
ਨਵ ਨਿਧੇ ਨਉ ਨਿਧੇ ਮੇਰੇ ਘਰ ਮਹਿ ਆਈ ਰਾਮ ॥
ਸਭੁ ਕਿਛੁ ਮੈ ਸਭੁ ਕਿਛੁ ਪਾਇਆ ਨਾਮੁ ਧਿਆਈ ਰਾਮ ॥
ਨਾਮੁ ਧਿਆਈ ਸਦਾ ਸਖਾਈ ਸਹਜ ਸੁਭਾਈ ਗੋਵਿੰਦਾ ॥
ਗਣਤ ਮਿਟਾਈ ਚੂਕੀ ਧਾਈ ਕਦੇ ਨ ਵਿਆਪੈ ਮਨ ਚਿੰਦਾ ॥
ਗੋਵਿੰਦ ਗਾਜੇ ਅਨਹਦ ਵਾਜੇ ਅਚਰਜ ਸੋਭ ਬਣਾਈ ॥
ਕਹੁ ਨਾਨਕ ਪਿਰੁ ਮੇਰੈ ਸੰਗੇ ਤਾ ਮੈ ਨਵ ਨਿਧਿ ਪਾਈ ॥੩॥
ਸਰਸਿਅੜੇ ਸਰਸਿਅੜੇ ਮੇਰੇ ਭਾਈ ਸਭ ਮੀਤਾ ਰਾਮ ॥
ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ ॥
ਗੁਰ ਮਿਲਿ ਜੀਤਾ ਹਰਿ ਹਰਿ ਕੀਤਾ ਤੂਟੀ ਭੀਤਾ ਭਰਮ ਗੜਾ ॥
ਪਾਇਆ ਖਜਾਨਾ ਬਹੁਤੁ ਨਿਧਾਨਾ ਸਾਣਥ ਮੇਰੀ ਆਪਿ ਖੜਾ ॥
ਸੋਈ ਸੁਗਿਆਨਾ ਸੋ ਪਰਧਾਨਾ ਜੋ ਪ੍ਰਭਿ ਅਪਨਾ ਕੀਤਾ ॥
ਕਹੁ ਨਾਨਕ ਜਾਂ ਵਲਿ ਸੁਆਮੀ ਤਾ ਸਰਸੇ ਭਾਈ ਮੀਤਾ ॥੪॥੧॥

ਆਸਾ ਮਹਲਾ ੫ ॥
ਅਕਥਾ ਹਰਿ ਅਕਥ ਕਥਾ ਕਿਛੁ ਜਾਇ ਨ ਜਾਣੀ ਰਾਮ ॥
ਸੁਰਿ ਨਰ ਸੁਰਿ ਨਰ ਮੁਨਿ ਜਨ ਸਹਜਿ ਵਖਾਣੀ ਰਾਮ ॥
ਸਹਜੇ ਵਖਾਣੀ ਅਮਿਉ ਬਾਣੀ ਚਰਣ ਕਮਲ ਰੰਗੁ ਲਾਇਆ ॥
ਜਪਿ ਏਕੁ ਅਲਖੁ ਪ੍ਰਭੁ ਨਿਰੰਜਨੁ ਮਨ ਚਿੰਦਿਆ ਫਲੁ ਪਾਇਆ ॥
ਤਜਿ ਮਾਨੁ ਮੋਹੁ ਵਿਕਾਰੁ ਦੂਜਾ ਜੋਤੀ ਜੋਤਿ ਸਮਾਣੀ ॥
ਬਿਨਵੰਤਿ ਨਾਨਕ ਗੁਰ ਪ੍ਰਸਾਦੀ ਸਦਾ ਹਰਿ ਰੰਗੁ ਮਾਣੀ ॥੧॥
ਹਰਿ ਸੰਤਾ ਹਰਿ ਸੰਤ ਸਜਨ ਮੇਰੇ ਮੀਤ ਸਹਾਈ ਰਾਮ ॥
ਵਡਭਾਗੀ ਵਡਭਾਗੀ ਸਤਸੰਗਤਿ ਪਾਈ ਰਾਮ ॥
ਵਡਭਾਗੀ ਪਾਏ ਨਾਮੁ ਧਿਆਏ ਲਾਥੇ ਦੂਖ ਸੰਤਾਪੈ ॥
ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਆਪੁ ਮਿਟਾਇਆ ਆਪੈ ॥
ਕਰਿ ਕਿਰਪਾ ਮੇਲੇ ਪ੍ਰਭਿ ਅਪੁਨੈ ਵਿਛੁੜਿ ਕਤਹਿ ਨ ਜਾਈ ॥
ਬਿਨਵੰਤਿ ਨਾਨਕ ਦਾਸੁ ਤੇਰਾ ਸਦਾ ਹਰਿ ਸਰਣਾਈ ॥੨॥

ਹਰਿ ਦਰੇ ਹਰਿ ਦਰਿ ਸੋਹਨਿ ਤੇਰੇ ਭਗਤ ਪਿਆਰੇ ਰਾਮ ॥
ਵਾਰੀ ਤਿਨ ਵਾਰੀ ਜਾਵਾ ਸਦ ਬਲਿਹਾਰੇ ਰਾਮ ॥
ਸਦ ਬਲਿਹਾਰੇ ਕਰਿ ਨਮਸਕਾਰੇ ਜਿਨ ਭੇਟਤ ਪ੍ਰਭੁ ਜਾਤਾ ॥

ਸੋਹਣੇ ਲਗਣ ਲਗ ਗਏ ਹਨ (ਕਿਉਂਕਿ) ਮੇਰੇ (ਹਿਰਦੇ ਰੂਪ ਘਰ ਵਿਚ) ਸੰਤ ਪ੍ਰਾਹੁਣੇ ਆ ਗਏ ਹਨ। ਪਿਆਰੇ ਸੰਤ (ਪ੍ਰਾਹੁਣੇ) ਮੇਰੇ ਕਾਰਜ ਸਵਾਰ ਰਹੇ ਹਨ। (ਅਸੀਂ) ਨਮਸਕਾਰ ਕਰਕੇ (ਉਨ੍ਹਾਂ ਦੀ) ਸੇਵਾ ਵਿਚ ਲਗੇ ਹੋਏ ਹਾਂ। (ਅਸਲ ਵਿਚ ਪ੍ਰਭੂ) ਆਪ ਹੀ ਜਾਞੀ ਹੈ ਅਤੇ ਆਪ ਹੀ ਮਾਞੀ ਹੈ, (ਉਹ ਆਪ ਹੀ) ਸੁਆਮੀ ਹੈ ਅਤੇ ਆਪ ਹੀ ਦੇਵ-ਸਰੂਪ ਹੈ। (ਉਹ) ਆਪਣਾ ਕਾਰਜ ਆਪ ਹੀ ਸਵਾਰਦਾ ਹੈ (ਅਤੇ ਆਪ ਹੀ ਸਭ ਨੂੰ) ਆਧਾਰ ਪ੍ਰਦਾਨ ਕਰਦਾ ਹੈ। ਨਾਨਕ ਦਾ ਕਥਨ ਹੈ ਕਿ (ਹੁਣ ਪ੍ਰਭੂ ਰੂਪ) ਪਤੀ (ਹਿਰਦੇ ਰੂਪ) ਘਰ ਵਿਚ ਬੈਠਾ ਹੈ, (ਜਿਸ ਕਰਕੇ ਮੇਰੇ) ਸੁੰਦਰ ਘਰ ਸ਼ੋਭਾ ਪਾ ਰਹੇ ਹਨ।੨।

(ਹੇ ਜਿਗਿਆਸੂ!) ਮੇਰੇ (ਹਿਰਦੇ ਰੂਪ) ਘਰ ਵਿਚ ਨੌਂ ਨਿਧੀਆਂ, ਨੌਂ ਨਿਧੀਆਂ ਆ ਗਈਆਂ ਹਨ। ਮੈਂ ਸਭ ਕੁਝ, ਸਭ ਕੁਝ ਪਾ ਲਿਆ ਹੈ (ਅਤੇ ਪ੍ਰਭੂ ਦਾ) ਨਾਮ ਸਿਮਰਦਾ ਹਾਂ। ਨਾਮ ਸਿਮਰਦਾ ਹਾਂ; ਗੋਬਿੰਦ ਸਦਾ (ਮੇਰਾ) ਸਹਿਜ ਸੁਭਾ ਸਹਾਇਕ ਹੈ। (ਪ੍ਰਭੂ ਨੇ ਕਰਮਾਂ ਦੀ) ਗਿਣਤੀ ਮਿਟਾ ਦਿੱਤੀ ਹੈ, ਭਟਕਣਾ ਖ਼ਤਮ ਹੋ ਗਈ ਹੈ (ਅਤੇ ਹੁਣ ਮੇਰੇ) ਮਨ ਵਿਚ ਕਦੇ ਚਿੰਤਾ ਨਹੀਂ ਵਿਆਪਦੀ ਹੈ। (ਮੇਰੇ ਹਿਰਦੇ ਵਿਚ) ਗੋਬਿੰਦ (ਦਾ ਨਾਮ) ਗਜ ਰਿਹਾ ਹੈ (ਅਰਥਾਤ ਜਪਿਆ ਜਾ ਰਿਹਾ ਹੈ), ਅਨਹਦ ਵਾਜੇ ਵਜ ਰਹੇ ਹਨ (ਅਤੇ ਪ੍ਰਭੂ ਨੇ) ਵਿਸਮਾਦੀ ਸ਼ੋਭਾ ਬਣਾ ਦਿੱਤੀ ਹੈ। ਨਾਨਕ ਦਾ ਕਥਨ ਹੈ ਕਿ (ਪ੍ਰਭੂ ਰੂਪ) ਪਤੀ ਮੇਰੇ ਨਾਲ ਹੈ, ਤਾਂ ਮਾਨੋ ਮੈਂ ਨੌਂ ਨਿਧੀਆਂ ਪ੍ਰਾਪਤ ਕਰ ਲਈਆਂ ਹਨ।੩। ਮੇਰੇ ਸਾਰੇ ਮਿਤਰ, ਭਰਾ (ਭਾਵ—ਗਿਆਨ ਇੰਦ੍ਰੀਆਂ) ਆਨੰਦਿਤ ਹੋ ਗਏ ਹਨ। ਮੈਂ ਗੁਰੂ ਨਾਲ ਮਿਲ ਕੇ ਔਖੇ ਤੋਂ ਔਖਾ ਅਖਾੜਾ ਜਿਤ ਲਿਆ ਹੈ। (ਮੈਂ ਇਹ ਅਖਾੜਾ) ਗੁਰੂ ਨੂੰ ਮਿਲ ਕੇ ਜਿਤਿਆ ਹੈ, ਹਰਿ ਹਰਿ (ਨਾਮ ਦਾ ਸਿਮਰਨ) ਕੀਤਾ ਹੈ ਅਤੇ ਭਰਮ ਦੇ ਗੜ੍ਹ ਦੀ ਦੀਵਾਰ ਟੁਟ ਗਈ ਹੈ। (ਮੈਂ ਹਰਿ-ਨਾਮ ਦਾ) ਖ਼ਜ਼ਾਨਾ ਪਾ ਲਿਆ ਹੈ, ਬਹੁਤ ਵੱਡਾ ਖ਼ਜ਼ਾਨਾ ਹੈ, ਮੇਰੀ ਸਹਾਇਤਾ (*ਸਾਣਥ*) ਲਈ (ਪ੍ਰਭੂ) ਆਪ ਖੜੋਤਾ ਹੈ। ਉਹੀ ਉਤਮ ਗਿਆਨ ਵਾਲਾ ਹੈ, ਉਹੀ ਪ੍ਰਧਾਨ ਹੈ, ਜਿਸ ਨੂੰ ਪ੍ਰਭੂ ਨੇ ਆਪਣਾ ਬਣਾ ਲਿਆ ਹੈ। ਨਾਨਕ ਦਾ ਕਥਨ ਹੈ ਕਿ ਜੇ ਪ੍ਰਭੂ (ਮੇਰੇ) ਵਲ ਹੋਵੇ ਤਾਂ ਮਿਤਰ, ਭਰਾ (ਸਭ) ਪ੍ਰਸੰਨ ਹੋ ਜਾਂਦੇ ਹਨ।੪।੧।

**ਆਸਾ ਮਹਲਾ ੪**

ਕਥਨ ਨ ਕੀਤੇ ਜਾ ਸਕਣ ਵਾਲੇ ਪ੍ਰਭੂ ਦੀ ਅਕਥ ਕਥਾ ਕੁਝ ਵੀ ਜਾਣੀ ਨਹੀਂ ਜਾਂਦੀ। ਮਹਾਤਮਾ ਪੁਰਸ਼ਾਂ, (ਹਾਂ) ਮਹਾਤਮਾ ਪੁਰਸ਼ਾਂ (*ਸੁਰਿ ਨਰ*), ਮੁਨੀ ਜਨਾਂ ਨੇ ਸਹਿਜ ਅਵਸਥਾ (ਵਿਚ ਟਿਕ ਕੇ ਇਹ ਗੱਲ) ਬਖਾਨ ਕੀਤੀ ਹੈ। (ਜਿਨ੍ਹਾਂ ਨੇ) ਸਹਿਜ ਅਵਸਥਾ (ਵਿਚ ਟਿਕ ਕੇ) ਅੰਮ੍ਰਿਤ ਤੁੱਲ ਬਾਣੀ ਕਹੀ ਹੈ, (ਉਨ੍ਹਾਂ ਨੇ ਪਰਮਾਤਮਾ ਦੇ) ਚਰਣ ਕਮਲਾਂ ਨਾਲ ਪ੍ਰੇਮ ਲਗਾਇਆ ਹੈ। (ਉਨ੍ਹਾਂ ਨੇ) ਇਕ ਅਲੱਖ, ਨਿਰੰਜਨ ਪ੍ਰਭੂ ਨੂੰ ਜਪ ਦੇ ਮਨ ਇਛਿਤ ਫਲ ਪ੍ਰਾਪਤ ਕੀਤਾ ਹੈ। (ਉਨ੍ਹਾਂ ਨੇ) ਮਾਣ, ਮੋਹ ਅਤੇ ਦ੍ਵੈਤ-ਭਾਵ ਵਾਲਾ ਵਿਕਾਰ ਤਿਆਗ ਕੇ (ਆਪਣੀ ਜੀਵਨ) ਜੋਤਿ ਬ੍ਰਹਮ ਜੋਤਿ ਵਿਚ ਸਮਾ ਦਿੱਤੀ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਉਨ੍ਹਾਂ ਨੇ) ਗੁਰੂ ਦੀ ਕ੍ਰਿਪਾ ਦੁਆਰਾ ਸਦਾ ਹਰਿ ਦਾ (ਪ੍ਰੇਮ-) ਰੰਗ ਮਾਣਿਆ ਹੈ।੧। ਹਰਿ ਦੇ ਸੰਤ, (ਹਾਂ) ਹਰਿ ਦੇ ਸੰਤ ਮੇਰੇ ਮਿਤਰ ਤੇ ਸਹਾਇਕ ਹਨ। ਵਡਿਆਂ ਭਾਗਾਂ ਨਾਲ, (ਹਾਂ) ਵਡਿਆਂ ਭਾਗਾਂ ਨਾਲ (ਮੈਂ) ਸਤਿਸੰਗਤ ਪਾਈ ਹੈ। ਵਡਿਆਂ ਭਾਗਾਂ (ਨਾਲ ਜੋ ਸਤਿਸੰਗਤ) ਪਾਏ ਅਤੇ ਨਾਮ ਧਿਆਏ, (ਉਸ ਦੇ ਸਾਰੇ), ਦੁਖ ਅਤੇ ਸੰਤਾਪ ਦੂਰ ਹੋ ਜਾਂਦੇ ਹਨ। (ਜੋ) ਗੁਰੂ ਦੀ ਚਰਣੀ ਲਗ ਗਏ, (ਉਨ੍ਹਾਂ ਦੇ) ਭਰਮ ਅਤੇ ਭੈ ਖ਼ਤਮ ਹੋ ਗਏ ਅਤੇ ਆਪ ਹੀ ਆਪਾ-ਭਾਵ ਮਿਟਾ ਲਿਆ। (ਜਿਨ੍ਹਾਂ ਨੂੰ) ਕ੍ਰਿਪਾ ਕਰਕੇ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ, (ਉਹ) ਵਿਛੜ ਕੇ ਕਿਤੇ ਨਹੀਂ ਜਾਂਦੇ। ਨਾਨਕ ਬੇਨਤੀ ਕਰਦਾ ਹੈ ਕਿ (ਮੈਂ) ਤੇਰਾ ਦਾਸ ਹਾਂ ਅਤੇ ਸਦਾ ਹਰਿ ਦੀ ਸ਼ਰਣ ਵਿਚ ਰਹਿੰਦਾ ਹਾਂ।੨।

ਹੇ ਹਰਿ! (ਤੇਰੇ) ਦਰ 'ਤੇ (ਹਾਂ) ਹੇ ਹਰਿ! (ਤੇਰੇ) ਦਰ 'ਤੇ ਤੇਰੇ ਪਿਆਰੇ ਭਗਤ ਸ਼ੋਭਦੇ ਹਨ। (ਮੈਂ) ਵਾਰੀ ਜਾਵਾਂ, ਉਨ੍ਹਾਂ ਤੋਂ ਵਾਰੀ ਜਾਵਾਂ, ਸਦਾ ਬਲਿਹਾਰੇ ਜਾਵਾਂ। ਨਮਸਕਾਰ ਕਰਕੇ (ਉਨ੍ਹਾਂ ਉਤੋਂ) ਸਦਾ ਕੁਰਬਾਨ ਜਾਵਾਂ, ਜਿਨ੍ਹਾਂ ਨੂੰ ਮਿਲਣ ਨਾਲ (ਮੈਂ) ਪ੍ਰਭੂ ਨੂੰ ਜਾਣਿਆ ਹੈ। (ਉਹ) ਪੁਰਖ ਵਿਧਾਤਾ

ਘਟਿ ਘਟਿ ਰਵਿ ਰਹਿਆ ਸਭ ਥਾਈ ਪੂਰਨ ਪੁਰਖੁ ਬਿਧਾਤਾ ॥
ਗੁਰੁ ਪੂਰਾ ਪਾਇਆ ਨਾਮੁ ਧਿਆਇਆ ਜੂਐ ਜਨਮੁ ਨ ਹਾਰੇ ॥
ਬਿਨਵੰਤਿ ਨਾਨਕ ਸਰਣਿ ਤੇਰੀ ਰਾਖੁ ਕਿਰਪਾ ਧਾਰੇ ॥੩॥
ਬੇਅੰਤਾ ਬੇਅੰਤ ਗੁਣ ਤੇਰੇ ਕੇਤਕ ਗਾਵਾ ਰਾਮ ॥
ਤੇਰੇ ਚਰਣਾ ਤੇਰੇ ਚਰਣ ਧੂੜਿ ਵਡਭਾਗੀ ਪਾਵਾ ਰਾਮ ॥
ਹਰਿ ਧੂੜੀ ਨ੍ਹਾਈਐ ਮੈਲੁ ਗਵਾਈਐ ਜਨਮ ਮਰਣ ਦੁਖ ਲਾਥੇ ॥
ਅੰਤਰਿ ਬਾਹਰਿ ਸਦਾ ਹਦੂਰੇ ਪਰਮੇਸਰੁ ਪ੍ਰਭੁ ਸਾਥੇ ॥
ਮਿਟੇ ਦੂਖ ਕਲਿਆਣ ਕੀਰਤਨ ਬਹੁੜਿ ਜੋਨਿ ਨ ਪਾਵਾ ॥
ਬਿਨਵੰਤਿ ਨਾਨਕ ਗੁਰ ਸਰਣਿ ਤਰੀਐ ਆਪਣੇ ਪ੍ਰਭ ਭਾਵਾ ॥੪॥੨॥

ਆਸਾ ਛੰਤ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਹਰਿ ਚਰਨ ਕਮਲ ਮਨੁ ਬੇਧਿਆ ਕਿਛੁ ਆਨ ਨ ਮੀਠਾ ਰਾਮ ਰਾਜੇ ॥
ਮਿਲਿ ਸੰਤਸੰਗਤਿ ਆਰਾਧਿਆ ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥
ਹਰਿ ਘਟਿ ਘਟੇ ਡੀਠਾ ਅੰਮ੍ਰਿਤੋ ਵੂਠਾ ਜਨਮ ਮਰਨ ਦੁਖ ਨਾਠੇ ॥
ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ ਹਉਮੈ ਬਿਨਸੀ ਗਾਠੇ ॥
ਪ੍ਰਿਉ ਸਹਜ ਸੁਭਾਈ ਛੋਡਿ ਨ ਜਾਈ ਮਨਿ ਲਾਗਾ ਰੰਗੁ ਮਜੀਠਾ ॥
ਹਰਿ ਨਾਨਕ ਬੇਧੇ ਚਰਨ ਕਮਲ ਕਿਛੁ ਆਨ ਨ ਮੀਠਾ ॥੧॥
ਜਿਉ ਰਾਤੀ ਜਲਿ ਮਾਛੁਲੀ ਤਿਉ ਰਾਮ ਰਸਿ ਮਾਤੇ ਰਾਮ ਰਾਜੇ ॥
ਗੁਰ ਪੂਰੈ ਉਪਦੇਸਿਆ ਜੀਵਨ ਗਤਿ ਭਾਤੇ ਰਾਮ ਰਾਜੇ ॥
ਜੀਵਨ ਗਤਿ ਸੁਆਮੀ ਅੰਤਰਜਾਮੀ ਆਪਿ ਲੀਏ ਲੜਿ ਲਾਏ ॥
ਹਰਿ ਰਤਨ ਪਦਾਰਥੋ ਪਰਗਟੋ ਪੂਰਨੋ ਛੋਡਿ ਨ ਕਤਹੂ ਜਾਏ ॥
ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ ਤਾ ਕੀ ਮਿਟੈ ਨ ਦਾਤੇ ॥
ਜਲ ਸੰਗਿ ਰਾਤੀ ਮਾਛੁਲੀ ਨਾਨਕ ਹਰਿ ਮਾਤੇ ॥੨॥

ਚਾਤ੍ਰਿਕੁ ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥
ਮਾਲੁ ਖਜੀਨਾ ਸੁਤ ਭ੍ਰਾਤ ਮੀਤ ਸਭਹੂੰ ਤੇ ਪਿਆਰਾ ਰਾਮ ਰਾਜੇ ॥
ਸਭਹੂੰ ਤੇ ਪਿਆਰਾ ਪੁਰਖੁ ਨਿਰਾਰਾ ਤਾ ਕੀ ਗਤਿ ਨਹੀ ਜਾਣੀਐ ॥
ਹਰਿ ਸਾਸਿ ਗਿਰਾਸਿ ਨ ਬਿਸਰੈ ਕਬਹੂੰ ਗੁਰ ਸਬਦੀ ਰੰਗੁ ਮਾਣੀਐ ॥
ਪ੍ਰਭੁ ਪੁਰਖੁ ਜਗਜੀਵਨੋ ਸੰਤ ਰਸੁ ਪੀਵਨੋ ਜਪਿ ਭਰਮ ਮੋਹ ਦੁਖ ਡਾਰਾ ॥
ਚਾਤ੍ਰਿਕੁ ਜਾਚੈ ਬੂੰਦ ਜਿਉ ਨਾਨਕ ਹਰਿ ਪਿਆਰਾ ॥੩॥
ਮਿਲੇ ਨਰਾਇਣ ਆਪਣੇ ਮਾਨੋਰਥੋ ਪੂਰਾ ਰਾਮ ਰਾਜੇ ॥
ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ ॥

ਹਰ ਇਕ ਸ਼ਰੀਰ ਵਿਚ ਵਰਤ ਰਿਹਾ ਹੈ ਅਤੇ ਸਭ ਥਾਵਾਂ ਵਿਚ ਭਰਪੂਰ ਹੈ। ਜਿਸ ਨੇ ਪੂਰਾ ਗੁਰੂ ਪਾਇਆ ਹੈ ਅਤੇ ਨਾਮ ਧਿਆਇਆ ਹੈ, (ਉਹ) ਜੂਏ ਵਿਚ (ਮਨੁੱਖ) ਜਨਮ ਨਹੀਂ ਹਾਰਦਾ। ਨਾਨਕ ਬੇਨਤੀ ਕਰਦਾ ਹੈ (ਹੇ ਪ੍ਰਭੂ ! ਮੈਂ) ਤੇਰੀ ਸ਼ਰਣ (ਵਿਚ ਪਿਆ ਹਾਂ), ਕ੍ਰਿਪਾ ਕਰਕੇ ਰਖ ਲੈ।੩। (ਹੇ ਪਰਮਾਤਮਾ!) ਤੇਰੇ ਗੁਣ ਬੇਅੰਤ ਹੀ ਬੇਅੰਤ ਹਨ, (ਮੈਂ) ਕਿਤਨਿਆਂ ਦਾ ਗਾਇਨ ਕਰਾਂ। ਤੇਰੇ ਚਰਣਾਂ, (ਹਾਂ) ਤੇਰੇ ਚਰਣਾਂ ਦੀ ਧੂੜ ਵਡਿਆਂ ਭਾਗਾਂ ਨਾਲ ਪ੍ਰਾਪਤ ਕਰ ਲਵਾਂ। ਹਰਿ ਦੀ ਚਰਣ-ਧੂੜ ਵਿਚ ਇਸ਼ਨਾਨ ਕਰਨ ਨਾਲ (ਪਾਪਾਂ ਦੀ) ਮੈਲ ਗਵਾ ਲਈਦੀ ਹੈ ਅਤੇ ਜਨਮ-ਮਰਨ (ਅਰਥਾਤ ਆਵਾਗਵਣ) ਦੇ ਦੁਖ ਲਥ ਜਾਂਦੇ ਹਨ। ਪਰਮੇਸ਼ਵਰ ਅੰਦਰ ਬਾਹਰ ਹਾਜ਼ਰ-ਨਾਜ਼ਰ ਹੈ, ਪ੍ਰਭੂ ਅੰਗ-ਸੰਗ ਹੈ। (ਪ੍ਰਭੂ ਦੇ ਜਸ ਦਾ) ਕੀਰਤਨ ਕਰਨ ਨਾਲ ਕਲਿਆਣ ਹੋ ਜਾਂਦਾ ਹੈ, ਦੁਖ ਮਿਟ ਜਾਂਦੇ ਹਨ, ਫਿਰ ਜੂਨਾਂ ਵਿਚ ਨਹੀਂ ਪੈਣਾ ਪੈਂਦਾ। ਨਾਨਕ ਦੀ ਬੇਨਤੀ ਹੈ ਕਿ ਗੁਰੂ ਦੀ ਸ਼ਰਣ ਵਿਚ ਪੈਣ ਨਾਲ (ਭਵ-ਸਾਗਰ) ਤਰਿਆ ਜਾਂਦਾ ਹੈ, (ਜੇ ਮੈਂ) ਪ੍ਰਭੂ ਨੂੰ ਚੰਗਾ ਲਗਣ ਲਗ ਜਾਵਾਂ।੪।੨।

**ਆਸਾ ਛੰਤ ਮਹਲਾ ੫ ਘਰੁ ੪**

(ਜਿਸ ਦਾ) ਮਨ ਹਰਿ ਦੇ ਚਰਣ-ਕਮਲਾਂ ਨੇ ਵਿੰਨ੍ਹ ਲਿਆ, (ਉਸ ਨੂੰ) ਹੋਰ ਕੁਝ ਵੀ ਮਿਠਾ ਨਹੀਂ ਲਗਦਾ। (ਉਹ) ਸੰਤ-ਸੰਗਤ ਵਿਚ ਮਿਲ ਕੇ (ਪ੍ਰਭੂ ਨੂੰ) ਆਰਾਧਦਾ ਹੈ ਅਤੇ ਹਰ ਇਕ ਸ਼ਰੀਰ ਵਿਚ ਹਰਿ ਨੂੰ ਵੇਖਦਾ ਹੈ। ਹਰਿ ਨੂੰ (ਉਹ) ਹਰ ਇਕ ਸ਼ਰੀਰ ਵਿਚ ਵੇਖਦਾ ਹੈ, (ਉਸ ਦੇ ਹਿਰਦੇ ਵਿਚ) ਅੰਮ੍ਰਿਤ ਆ ਵਸਦਾ ਹੈ ਅਤੇ ਜਨਮ-ਮਰਨ (ਅਰਥਾਤ ਆਵਾਗਵਣ) ਦੇ ਦੁਖ ਨਸ਼ਟ ਹੋ ਜਾਂਦੇ ਹਨ। ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ (ਉਸ ਨੇ) ਗਾਇਆ ਹੈ, ਸਭ ਦੁਖਾਂ ਨੂੰ ਦੂਰ ਕਰ ਲਿਆ ਹੈ, ਹਉਮੈ ਦੀ ਗੰਢ ਨਸ਼ਟ ਹੋ ਗਈ ਹੈ। (ਹੁਣ) ਪ੍ਰੀਤਮ (ਪ੍ਰਭੂ) ਸਹਿਜ ਸੁਭਾ (ਜੀਵ ਰੂਪ ਇਸਤਰੀ ਦੇ ਨਾਲ ਰਹਿੰਦਾ ਹੈ), ਛਡ ਕੇ ਨਹੀਂ ਜਾਂਦਾ, (ਉਸ ਦੇ) ਮਨ ਵਿਚ (ਪ੍ਰਭੂ-ਪ੍ਰੇਮ ਦਾ) ਪੱਕਾ ਰੰਗ ਚੜ੍ਹ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਦਾ ਮਨ) ਹਰਿ ਦੇ ਚਰਣ-ਕਮਲਾਂ ਨੇ ਵਿੰਨ੍ਹ ਲਿਆ (ਉਸ ਨੂੰ) ਹੋਰ ਕੁਝ ਵੀ ਮਿਠਾ ਨਹੀਂ ਲਗਦਾ।੧। ਜਿਸ ਤਰ੍ਹਾਂ ਜਲ ਵਿਚ ਮਛਲੀ ਆਨੰਦਿਤ ਰਹਿੰਦੀ ਹੈ, ਉਸੇ ਤਰ੍ਹਾਂ (ਸਾਧਕ) ਰਾਮ-ਰਸ ਵਿਚ ਮਸਤ ਰਹਿੰਦੇ ਹਨ। ਪੂਰੇ ਗੁਰੂ ਨੇ ਉਪਦੇਸ਼ ਦਿੱਤਾ ਹੈ ਕਿ ਇਸ ਭਾਂਤ ਨਾਲ ਜੀਵਨ ਦੀ ਗਤਿ ਹੁੰਦੀ ਹੈ। ਜੀਵਨ-ਗਤਿ (ਪ੍ਰਦਾਨ ਕਰਨ ਵਾਲਾ) ਸੁਆਮੀ ਅੰਤਰਯਾਮੀ ਹੈ, (ਉਹ) ਆਪ ਹੀ (ਸਾਧਕ ਨੂੰ) ਆਪਣੇ ਨਾਲ ਜੋੜ ਲੈਂਦਾ ਹੈ। (ਉਨ੍ਹਾਂ ਸਾਧਕਾਂ ਨੂੰ) ਹਰਿ ਰੂਪ ਰਤਨ ਪਦਾਰਥ ਪ੍ਰਗਟ ਹੋ ਗਿਆ ਹੈ, (ਹੁਣ ਉਹ) ਪੂਰਣ (ਪ੍ਰਭੂ ਨੂੰ) ਛਡ ਕੇ ਕਿਤੇ (ਹੋਰ) ਨਹੀਂ ਜਾਂਦੇ। (ਉਹ) ਪ੍ਰਭੂ ਸੁਘੜ, ਸੁੰਦਰ, ਸੂਝਵਾਨ ਸੁਆਮੀ ਹੈ, ਉਸ ਦੀ ਦਾਤ ਮਿਟਦੀ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਤਰ੍ਹਾਂ) ਜਲ ਦੀ ਸੰਗਤ ਵਿਚ ਮਛਲੀ ਖ਼ੁਸ਼ ਰਹਿੰਦੀ ਹੈ, (ਉਸ ਤਰ੍ਹਾਂ ਸਾਧਕ) ਹਰਿ (ਦੇ ਨਾਮ-ਰਸ) ਵਿਚ ਮਸਤ ਰਹਿੰਦੇ ਹਨ।੨।

ਜਿਸ ਤਰ੍ਹਾਂ ਚਾਤ੍ਰਿਕ (ਸ੍ਵਾਤੀ) ਬੂੰਦ ਦੀ ਯਾਚਨਾ ਕਰਦਾ ਹੈ, (ਉਸੇ ਤਰ੍ਹਾਂ ਭਗਤ ਜਨਾਂ ਲਈ) ਹਰਿ-ਰਸ ਪ੍ਰਾਣਾਂ ਦਾ ਆਧਾਰ ਹੈ। (ਉਨ੍ਹਾਂ ਨੂੰ) ਮਾਲ, ਖ਼ਜ਼ਾਨੇ, ਪੁੱਤਰ, ਭਰਾ, ਮਿਤਰ ਆਦਿ ਸਭ ਤੋਂ ਜ਼ਿਆਦਾ (ਪ੍ਰਭੂ) ਪਿਆਰਾ ਲਗਦਾ ਹੈ। (ਉਹ) ਨਿਰਲੇਪ ਪੁਰਖ ਸਭ ਨਾਲੋਂ (ਜ਼ਿਆਦਾ) ਪਿਆਰਾ ਲਗਦਾ ਹੈ। ਉਸ ਦੀ ਸਥਿਤੀ ਜਾਣੀ ਨਹੀਂ ਜਾਂਦੀ। (ਉਨ੍ਹਾਂ ਨੂੰ) ਹਰਿ ਸੁਆਸ ਗਿਰਾਸ (ਚੇਤੇ ਰਹਿੰਦਾ ਹੈ), ਕਦੇ ਵੀ ਵਿਸਰਦਾ ਨਹੀਂ, (ਪਰ ਅਜਿਹਾ) ਆਨੰਦ ਗੁਰੂ ਦੇ ਸ਼ਬਦ ਦੁਆਰਾ ਮਾਣਿਆ ਜਾਂਦਾ ਹੈ। (ਜੋ) ਪ੍ਰਭੂ ਪੁਰਸ਼ ਜਗਤ ਦਾ ਜੀਵਨ ਹੈ, ਸੰਤ (ਉਸ ਦੇ ਨਾਮ ਦਾ) ਰਸ ਪੀਂਦੇ ਹਨ, (ਉਨ੍ਹਾਂ ਨੇ ਨਾਮ) ਜਪ ਕੇ ਭਰਮ ਅਤੇ ਮੋਹ ਦਾ ਦੁਖ ਨਸ਼ਟ ਕਰ ਦਿੱਤਾ ਹੈ। ਜਿਸ ਤਰ੍ਹਾਂ ਚਾਤ੍ਰਿਕ (ਸ੍ਵਾਤੀ) ਬੂੰਦ ਦੀ ਯਾਚਨਾ ਕਰਦਾ ਹੈ, ਨਾਨਕ (ਦਾ ਕਥਨ ਹੈ ਕਿ ਹਰਿ-ਜਨਾਂ ਨੂੰ) ਹਰਿ ਪਿਆਰਾ ਲਗਦਾ ਹੈ।੩। ਜਦੋਂ ਆਪਣਾ ਨਾਰਾਇਣ ਮਿਲ ਪੈਂਦਾ ਹੈ, (ਤਾਂ) ਮਨੋਰਥ ਪੂਰਾ (ਹੋ ਜਾਂਦਾ ਹੈ)। ਸੂਰਮੇ ਗੁਰੂ ਨੂੰ ਮਿਲ ਪੈਣ ਨਾਲ ਭਰਮ ਦੀ ਕੰਧ ਢਹਿ ਜਾਂਦੀ ਹੈ। ਪੂਰਬਲੇ (ਜਨਮਾਂ ਦੇ) ਲਿਖਵਾਏ (ਲੇਖਾਂ)

ਪੂਰਨ ਗੁਰ ਪਾਏ ਪੁਰਬਿ ਲਿਖਾਏ ਸਭ ਨਿਧਿ ਦੀਨ ਦਇਆਲਾ ॥
ਆਦਿ ਮਧਿ ਅੰਤਿ ਪ੍ਰਭੁ ਸੋਈ ਸੁੰਦਰ ਗੁਰ ਗੋਪਾਲਾ ॥
ਸੂਖ ਸਹਜ ਆਨੰਦ ਘਨੇਰੇ ਪਤਿਤ ਪਾਵਨ ਸਾਧੂ ਧੂਰਾ ॥
ਹਰਿ ਮਿਲੇ ਨਰਾਇਣ ਨਾਨਕਾ ਮਾਨੋਰਥੋੁ ਪੂਰਾ ॥੪॥੧॥੩॥

ਆਸਾ ਮਹਲਾ ੫ ਛੰਤ ਘਰੁ ੬ ੴ ਸਤਿਗੁਰ ਪ੍ਰਸਾਦਿ ॥

ਸਲੋਕੁ ॥
ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥
ਨਾਨਕ ਪ੍ਰੀਤਿ ਲਗੀ ਤਿਨ੍ ਰਾਮ ਸਿਉ ਭੇਟਤ ਸਾਧ ਸੰਗਾਤ ॥੧॥

ਛੰਤੁ ॥
ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥
ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ ॥
ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ ॥
ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧਸੰਗਿ ਨ ਡਰਪੀਐ ॥
ਕਰਿ ਕੀਰਤਿ ਗੋਵਿੰਦ ਗੁਣੀਐ ਸਗਲ ਪ੍ਰਾਛਤ ਦੁਖ ਹਰੇ ॥
ਕਹੁ ਨਾਨਕ ਛੰਤ ਗੋਵਿੰਦ ਹਰਿ ਕੇ ਮਨ ਹਰਿ ਸਿਉ
ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ ॥੧॥

ਜੈਸੀ ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ ॥
ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ ॥
ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ ਅਤਿ ਲਾਈਐ ਚਿਤੁ ਮੁਰਾਰੀ ॥
ਮਾਨੁ ਨ ਕੀਜੈ ਸਰਣਿ ਪਰੀਜੈ ਦਰਸਨ ਕਉ ਬਲਿਹਾਰੀ ॥
ਗੁਰ ਸੁਪ੍ਰਸੰਨੇ ਮਿਲੁ ਨਾਹ ਵਿਛੁੰਨੇ ਧਨ ਦੇਦੀ ਸਾਚੁ ਸਨੇਹਾ ॥
ਕਹੁ ਨਾਨਕ ਛੰਤ ਅਨੰਤ ਠਾਕੁਰ ਕੇ ਹਰਿ ਸਿਉ ਕੀਜੈ ਨੇਹਾ
ਮਨ ਐਸਾ ਨੇਹੁ ਕਰੇਹੁ ॥੨॥

ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥
ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ ॥
ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ ਇਕ ਰਾਤੀ ਕੇ ਹਭਿ ਪਾਹੁਣਿਆ ॥
ਅਬ ਕਿਆ ਰੰਗੁ ਲਾਇਓ ਮੋਹੁ ਰਚਾਇਓ ਨਾਗੇ ਆਵਣ ਜਾਵਣਿਆ ॥
ਥਿਰੁ ਸਾਧੂ ਸਰਣੀ ਪੜੀਐ ਚਰਣੀ ਅਬ ਟੂਟਸਿ ਮੋਹੁ ਜੁ ਕਿਤੀਐ ॥
ਕਹੁ ਨਾਨਕ ਛੰਤ ਦਇਆਲ ਪੁਰਖ ਕੇ ਮਨ ਹਰਿ ਲਾਇ ਪਰੀਤਿ ਕਬ ਦਿਨੀਅਰੁ ਦੇਖੀਐ॥੩॥

ਅਨੁਸਾਰ ਪੂਰਣ ਗੁਰੂ ਪਾ ਲਈਦਾ ਹੈ, ਜੋ ਸਭ (ਤਰ੍ਹਾਂ ਦਾ) ਖ਼ਜ਼ਾਨਾ ਅਤੇ ਦੀਨਾਂ ਉਪਰ ਦਇਆ ਕਰਨ ਵਾਲਾ ਹੈ। ਆਦਿ, ਮੱਧ, ਅੰਤ (ਤਿੰਨਾਂ ਕਾਲਾਂ ਵਿਚ) ਉਹੀ ਪ੍ਰਭੂ (ਵਰਤ ਰਿਹਾ ਹੈ)। (ਉਹ) ਸੁੰਦਰ ਅਤੇ ਵੱਡਾ ਗੋਪਾਲ ਹੈ। ਪਤਿਤਾਂ ਨੂੰ ਪਵਿਤਰ ਕਰਨ ਵਾਲੇ ਸਾਧੂ/ਗੁਰੂ ਦੇ ਚਰਣਾਂ ਦੀ ਧੂੜ ਸਹਿਜ ਸੁਖ ਅਤੇ ਬਹੁਤ ਆਨੰਦ ਪ੍ਰਦਾਨ ਕਰਨ ਵਾਲੀ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਨਾਰਾਇਣ ਦੇ ਮਿਲ ਪੈਣ ਨਾਲ (ਜੀਵਨ-) ਮਨੋਰਥ ਪੂਰਾ ਹੋ ਜਾਂਦਾ ਹੈ।੪।੧।੩।

**ਆਸਾ ਮਹਲਾ ੫ ਛੰਤ ਘਰੁ ੬**

**ਸਲੋਕੁ** : ਜਿਸ (ਸਾਧਕ) ਉਪਰ ਪ੍ਰਭੂ ਕ੍ਰਿਪਾਲੂ ਹੋਏ ਹਨ, ਉਹੀ ਹਰਿ ਹਰਿ (ਨਾਮ) ਜਪਦੇ ਹਨ। ਹੇ ਨਾਨਕ! ਸਾਧੂ/ਗੁਰੂ ਦੀ ਸੰਗਤ ਵਿਚ ਮਿਲਦਿਆਂ ਹੀ ਉਨ੍ਹਾਂ ਦੀ ਪ੍ਰੀਤ ਰਾਮ ਨਾਲ ਲਗ ਜਾਂਦੀ ਹੈ।੧।

**ਛੰਤ** : (ਜੀਵ ਅਤੇ ਪ੍ਰਭੂ ਦੀ ਪ੍ਰੀਤ) ਜਲ ਅਤੇ ਦੁੱਧ ਦੀ ਰੀਤ ਵਰਗੀ ਹੈ। (ਉਹ) ਹੁਣ (ਜੀਵ ਰੂਪ) ਦੁੱਧ ਨੂੰ ਸੇਕ ਨਹੀਂ ਲਗਣ ਦਿੰਦਾ। ਹੇ ਮਨ! (ਤੂੰ) ਹਰਿ ਨਾਲ ਕਿਸ ਤਰ੍ਹਾਂ ਦੀ ਪ੍ਰੀਤ ਕਰ। ਹੁਣ (ਵੇਖੋ), ਭੌਰਾ (*ਅਲਿ*) ਕਮਲ (ਫੁਲ ਵਿਚ) ਉਲਝਿਆ ਪਿਆ ਹੈ, (ਉਹ) ਵਾਸਨਾ ਵਿਚ ਲੀਨ ਹੈ, ਇਕ ਛਿਣ ਲਈ ਵੀ ਟਲਦਾ ਨਹੀਂ ਹੈ। (ਇਸੇ ਤਰ੍ਹਾਂ) ਹਰਿ ਦੀ ਪ੍ਰੀਤ ਤੋਂ ਛਿਣ ਭਰ ਲਈ ਵੀ ਨਹੀਂ ਟਲਣਾ ਚਾਹੀਦਾ। ਸਾਰੇ (ਦੁਨਿਆਵੀ) ਸ਼ਿੰਗਾਰ ਅਤੇ ਰਸ (ਪ੍ਰਭੂ ਨੂੰ) ਭੇਟ ਕਰ ਦੇਣੇ ਚਾਹੀਦੇ ਹਨ। ਜਿਥੇ ਦੁਖ ਸੁਣੀਦਾ ਹੈ, (ਉਸ ਨੂੰ) ਜਮ ਦਾ ਮਾਰਗ ਕਹਿਣਾ ਚਾਹੀਦਾ ਹੈ, ਉਥੇ ਸਾਧ-ਸੰਗ ਕਰਕੇ ਡਰਨਾ ਨਹੀਂ ਚਾਹੀਦਾ। ਗੋਬਿੰਦ ਦੇ ਗੁਣਾਂ ਦਾ ਜਸ-ਗਾਨ ਕਰੀਏ, (ਤਾਂ) ਸਾਰੇ ਪ੍ਰਾਸਚਿਤ (ਅਰਥਾਤ ਪਛਤਾਵੇ ਦੇ ਉਪਾ) ਅਤੇ ਦੁਖ ਦੂਰ ਹੋ ਜਾਂਦੇ ਹਨ। ਨਾਨਕ ਦਾ ਕਥਨ ਹੈ ਕਿ ਹੇ ਮਨ! ਹਰਿ ਗੋਬਿੰਦ ਦੇ ਗੀਤ ਗਾ, ਹਰਿ (ਦੇ ਨਾਮ) ਨਾਲ ਪ੍ਰੇਮ ਕਰ। ਹੇ ਮਨ! (ਹਰਿ ਨਾਲ) ਇਸ ਤਰ੍ਹਾਂ ਦਾ ਪ੍ਰੇਮ ਕਰ।੧।

ਹੇ ਮਨ! (ਤੂੰ ਪਰਮਾਤਮਾ ਨਾਲ) ਇਸ ਤਰ੍ਹਾਂ ਦਾ ਪ੍ਰੇਮ ਕਰ, ਜਿਵੇਂ ਮਛਲੀ ਜਲ ਨਾਲ ਕਰਦੀ ਹੈ, (ਉਸ ਤੋਂ ਬਿਨਾ) ਇਕ ਛਿਣ ਲਈ ਧੀਰਜ ਨਹੀਂ ਧਰ ਸਕਦੀ। ਜਿਵੇਂ ਚਾਤ੍ਰਿਕ ਨੂੰ (ਜਲ ਦੀ) ਪਿਆਸ ਹੁੰਦੀ ਹੈ, ਇਕ ਇਕ ਛਿਣ (ਸ੍ਵਾਤੀ) ਬੂੰਦ ਲਈ ਬੋਲਦਾ ਹੈ ਕਿ ਹੇ ਸੋਹਣੇ ਮੀਂਹ, ਵਰ੍ਹ ਜਾ। ਹਰਿ ਨਾਲ (ਇਸ ਤਰ੍ਹਾਂ) ਪ੍ਰੀਤ ਕਰਨੀ ਚਾਹੀਦੀ ਹੈ, ਇਹ ਮਨ ਅਰਪਿਤ ਕਰਨਾ ਚਾਹੀਦਾ ਹੈ ਅਤੇ ਪ੍ਰਭੂ ਨਾਲ ਖ਼ੂਬ ਚਿਤ ਲਗਾਉਣਾ ਚਾਹੀਦਾ ਹੈ। ਮਾਣ ਨਹੀਂ ਕਰਨਾ ਚਾਹੀਦਾ, ਸ਼ਰਣ ਵਿਚ ਪੈਣਾ ਚਾਹੀਦਾ ਹੈ, ਦਰਸ਼ਨ ਤੋਂ ਬਲਿਹਾਰ ਜਾਣਾ ਚਾਹੀਦਾ ਹੈ। ਜਦੋਂ (ਜੀਵ ਰੂਪ ਇਸਤਰੀ ਉਤੇ) ਗੁਰੂ ਪ੍ਰਸੰਨ ਹੁੰਦਾ ਹੈ, (ਤਾਂ) ਇਸਤਰੀ ਸੱਚਾ ਸੁਨੇਹਾ ਦਿੰਦੀ ਹੈ—ਹੇ ਵਿਛੜੇ ਹੋਏ ਸੁਆਮੀ! (ਮੈਨੂੰ) ਮਿਲ। ਨਾਨਕ (ਦਾ ਕਥਨ ਹੈ ਕਿ) ਅਨੰਤ ਠਾਕੁਰ ਦੇ ਗੀਤ ਗਾ। ਹਰਿ ਨਾਲ ਪ੍ਰੇਮ ਕਰ। ਹੇ ਮਨ! ਇਸ ਪ੍ਰਕਾਰ ਦਾ ਪ੍ਰੇਮ ਕਰ (ਜਿਹੋ ਜਿਹਾ ਦਸਿਆ ਗਿਆ ਹੈ)।੨।

(ਹੇ ਮਨ! ਜਿਸ ਤਰ੍ਹਾਂ) ਚਕਵੀ ਦਾ ਸੂਰਜ ਨਾਲ ਪ੍ਰੇਮ ਹੈ, (ਉਹ ਸੂਰਜ ਨੂੰ) ਬਹੁਤ ਆਸ ਨਾਲ ਯਾਦ ਕਰਦੀ ਰਹਿੰਦੀ ਹੈ ਕਿ ਕਦ ਸੂਰਜ (*ਦਿਨੀਅਰ*) ਵੇਖੇਗੀ। ਕੋਇਲ ਦੀ ਅੰਬ ਨਾਲ ਪ੍ਰੀਤ ਹੈ, ਸੋਹਣੀ ਆਵਾਜ਼ ਨਾਲ ਬੋਲਦੀ ਹੈ। ਹੇ ਮਨ! (ਇਸ ਤਰ੍ਹਾਂ) ਹਰਿ ਨਾਲ ਪ੍ਰੇਮ ਕਰਨਾ ਚਾਹੀਦਾ ਹੈ। ਹਰਿ ਨਾਲ ਪ੍ਰੀਤ ਕਰਨੀ ਚਾਹੀਦੀ ਹੈ, (ਪਰ ਇਸ ਦਾ) ਮਾਣ ਨਹੀਂ ਕਰਨਾ ਚਾਹੀਦਾ। (ਕਿਉਂਕਿ) ਸਭ ਰਾਤ ਦੇ ਮਹਿਮਾਨ ਵਾਂਗ ਹਾਂ। ਹੁਣ (ਤੂੰ) ਕੀ ਪ੍ਰੇਮ ਲਗਾਇਆ ਹੋਇਆ ਹੈ ਅਤੇ ਮੋਹ ਪਾਲਿਆ ਹੋਇਆ ਹੈ, (ਜਦ ਕਿ ਇਸ ਸੰਸਾਰ ਵਿਚ) ਨੰਗੇ ਹੀ ਆਉਣਾ ਜਾਣਾ ਹੈ। ਸਾਧੂ/ਗੁਰੂ ਦੀ ਸ਼ਰਣ ਸਥਿਰ ਹੈ, (ਉਸ ਦੇ) ਚਰਣਾਂ ਵਿਚ ਪੈਣਾ ਚਾਹੀਦਾ ਹੈ। ਹੁਣ ਜੋ ਮੋਹ ਕੀਤਾ ਹੋਇਆ ਹੈ, (ਉਹ) ਟੁਟ ਜਾਵੇਗਾ। ਨਾਨਕ ਦਾ ਕਥਨ ਹੈ ਕਿ ਹੇ ਮਨ! ਦਿਆਲੂ ਪੁਰਖ ਦਾ ਜਸ-ਗਾਨ ਕਰ ਅਤੇ ਹਰਿ ਨਾਲ ਪ੍ਰੀਤ ਲਗਾ (ਚਕਵੀ ਵਾਂਗ ਕਿ ਉਹ) ਕਦ ਸੂਰਜ ਵੇਖੇਗੀ।੩।

ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ ॥
ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ ॥
ਮਨੁ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ ॥
ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ ਅਤਿ ਮਿਲਿਓ ਮਿਤ੍ਰ ਚਿਰਾਣੇ ॥
ਗੁਰੁ ਥੀਆ ਸਾਖੀ ਤਾ ਡਿਠਮੁ ਆਖੀ ਪਿਰ ਜੇਹਾ ਅਵਰੁ ਨ ਦੀਸੈ ॥
ਕਹੁ ਨਾਨਕ ਛੰਤ ਦਇਆਲ ਮੋਹਨ ਕੇ ਮਨ ਹਰਿ ਚਰਣ ਗਹੀਜੈ
ਐਸੀ ਮਨ ਪ੍ਰੀਤਿ ਕੀਜੈ ॥੪॥੧॥੪॥

ਆਸਾ ਮਹਲਾ ੫ ॥

ਸਲੋਕੁ ॥
ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ ॥
ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ ॥੧॥
ਛੰਤ ॥
ਜਾ ਕਉ ਖੋਜਹਿ ਅਸੰਖ ਮੁਨੀ ਅਨੇਕ ਤਪੇ ॥ ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ ਜਪੇ॥
ਜਪ ਤਾਪ ਸੰਜਮ ਕਿਰਿਆ ਪੂਜਾ ਅਨਿਕ ਸੋਧਨ ਬੰਦਨਾ ॥
ਕਰਿ ਗਵਨੁ ਬਸੁਧਾ ਤੀਰਥਹ ਮਜਨੁ ਮਿਲਨ ਕਉ ਨਿਰੰਜਨਾ ॥
ਮਾਨੁਖ ਬਨੁ ਤਿਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ ॥
ਦਇਆਲ ਲਾਲ ਗੋਬਿੰਦ ਨਾਨਕ ਮਿਲੁ ਸਾਧਸੰਗਤਿ ਹੋਇ ਗਤੇ ॥੧॥
ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ ॥
ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ ॥
ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ ॥
ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ ॥
ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥
ਅਨਾਥ ਨਾਥ ਦਇਆਲ ਨਾਨਕ ਸਾਧਸੰਗਤਿ ਮਿਲਿ ਉਧਾਰ ॥੨॥
ਕੋਟਿ ਦੇਵੀ ਜਾ ਕਉ ਸੇਵਹਿ ਲਖਿਮੀ ਅਨਿਕ ਭਾਤਿ ॥
ਗੁਪਤ ਪ੍ਰਗਟ ਜਾ ਕਉ ਅਰਾਧਹਿ ਪਉਣ ਪਾਣੀ ਦਿਨਸੁ ਰਾਤਿ ॥
ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ ॥
ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ ॥
ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾ ਕਉ ਜਪਾਤਿ ॥
ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ ਸਾਤਿ ॥੩॥

ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ ॥
ਅਨਜਾਨਤ ਜੋ ਸੇਵੈ ਤੇਤੀ ਨਹ ਜਾਇ ਗਨੀ ॥
ਅਵਿਗਤ ਅਗਨਤ ਅਥਾਹ ਠਾਕੁਰ ਸਗਲ ਮੰਝੇ ਬਾਹਰਾ ॥

ਹੇ ਮਨ! (ਹਰਿ ਨਾਲ) ਇਸ ਤਰ੍ਹਾਂ ਦੀ ਪ੍ਰੀਤ ਕਰਨੀ ਚਾਹੀਦੀ ਹੈ, ਜਿਸ ਤਰ੍ਹਾਂ ਰਾਤ ਨੂੰ ਹਿਰਨ (ਘੰਡੇਹੇੜੇ) ਦਾ ਨਾਦ ਕੰਨਾਂ ਨਾਲ ਸੁਣ ਕੇ (ਆਪਣਾ) ਹਿਰਦਾ ਦੇ ਦਿੰਦਾ ਹੈ। ਜਿਸ ਤਰ੍ਹਾਂ ਇਸਤਰੀ (*ਤਰੁਣਿ*) ਪਤੀ (ਦੇ ਪ੍ਰੇਮ ਵਿਚ) ਲਗੀ ਹੋਈ ਪ੍ਰੀਤਮ ਦੀ ਸੇਵਾ ਕਰਦੀ ਹੈ ਅਤੇ ਇਹ ਮਨ (ਆਪਣੇ) ਪਿਆਰੇ ਪਤੀ ਨੂੰ ਦੇ ਦਿੰਦੀ ਹੈ। ਮਨ ਪਿਆਰੇ ਪਤੀ ਨੂੰ ਦੇਣਾ ਚਾਹੀਦਾ ਹੈ, (ਉਸ ਨਾਲ) ਰਮਣ ਕਰਨਾ ਚਾਹੀਦਾ ਹੈ, (ਫਿਰ ਉਹ ਇਸਤਰੀ) ਸਭ ਤਰ੍ਹਾਂ ਦੀਆਂ ਖ਼ੁਸ਼ੀਆਂ ਅਤੇ ਪ੍ਰੇਮ ਮਾਣਦੀ ਹੈ। (ਉਸ ਜੀਵ ਇਸਤਰੀ ਨੇ) ਆਪਣਾ ਪ੍ਰੀਤਮ ਪਾ ਲਿਆ, (ਪ੍ਰੇਮ ਸੂਚਕ) ਲਾਲ ਰੰਗ ਬਣਾ ਲਿਆ ਅਤੇ ਚਿਰਾਂ ਤੋਂ ਵਿਛੜਿਆ ਮਿਤਰ ਮਿਲ ਪਿਆ। ਗੁਰੂ (ਇਸ ਮਿਲਾਪ ਦਾ) ਗਵਾਹ/ਵਿਚੋਲਾ ਬਣਿਆ ਤਾਂ (ਪ੍ਰਭੂ ਨੂੰ) ਅੱਖਾਂ ਨਾਲ ਵੇਖਿਆ। (ਫਿਰ ਉਸ ਨੂੰ) ਪ੍ਰੀਤਮ ਵਰਗਾ ਹੋਰ ਕੋਈ ਨਹੀਂ ਦਿਸਦਾ। ਨਾਨਕ ਦਾ ਕਥਨ ਹੈ ਕਿ ਦਿਆਲੂ ਪ੍ਰਭੂ ਦਾ ਜਸ-ਗਾਨ ਕਰ। ਹੇ ਮਨ! ਹਰਿ ਦੇ ਚਰਣ ਪਕੜ। ਹੇ ਮਨ! ਇਸ ਤਰ੍ਹਾਂ ਦੀ (ਪ੍ਰਭੂ ਨਾਲ) ਪ੍ਰੀਤ ਕਰ।੪।੧।੪।

**ਆਸਾ ਮਹਲਾ ੫**

**ਸਲੋਕ** : (ਮੈਂ ਪ੍ਰਭੂ ਨੂੰ) ਬਨ ਬਨ ਵਿਚ ਖੋਜਦੀ ਫਿਰਦੀ ਰਹੀ, ਬਹੁਤ ਢੂੰਢ ਕੇ ਥਕ ਗਈ। ਨਾਨਕ (ਦਾ ਕਥਨ ਹੈ ਕਿ) ਜਦ ਸਾਧ/ਗੁਰੂ ਮਿਲ ਪਏ, (ਤਾਂ) ਹਰਿ ਮਨ ਵਿਚ ਹੀ ਪਾ ਲਿਆ।੧।

ਾਪ ਜਪੇ॥

**ਛੰਤ** : ਜਿਸ (ਪਰਮਾਤਮਾ) ਨੂੰ ਅਸੰਖ ਮੁਨੀ ਅਤੇ ਅਨੇਕ ਤਪੀਏ ਲਭਦੇ ਫਿਰਦੇ ਹਨ। ਕਰੋੜਾਂ ਬ੍ਰਹਮੇ ਆਰਾਧਦੇ ਹਨ ਅਤੇ ਗਿਆਨੀ ਜਾਪ ਜਪਦੇ ਹਨ। ਪ੍ਰਭੂ ਨੂੰ ਮਿਲਣ ਲਈ (ਉਹ) ਜਪ, ਤਪ, ਸੰਜਮ, ਕਰਮ, ਪੂਜਾ, ਸ਼ੁੱਧ ਕਰਨ ਦੇ ਸੰਸਕਾਰ, ਪ੍ਰਨਾਮ, ਧਰਤੀ ਦਾ ਭ੍ਰਮਣ ਅਤੇ ਤੀਰਥਾਂ ਦਾ ਇਸ਼ਨਾਨ ਕਰਦੇ ਹਨ। (ਹੇ ਪ੍ਰਭੂ!) ਮਨੁੱਖ, ਬਨਾਂ ਦੇ ਤਿਨਕੇ, ਪਸ਼ੂ, ਪੰਛੀ ਸਭ ਤੈਨੂੰ ਆਰਾਧਦੇ ਹਨ। ਨਾਨਕ (ਦਾ ਕਥਨ ਹੈ ਕਿ) ਹੇ ਦਿਆਲੂ! ਹੇ ਪ੍ਰੀਤਮ! ਹੇ ਗੋਬਿੰਦ! (ਮੈਨੂੰ) ਸਾਧ-ਸੰਗਤ ਨਾਲ ਮਿਲਾ ਦੇ, (ਤਾਂ ਜੋ ਮੇਰੀ) ਗਤਿ ਹੋ ਜਾਏ।੧।

ਹੇ ਦਿਆਲੂ! ਕਰੋੜਾਂ ਵਿਸ਼ਣੂ ਅਵਤਾਰ, ਜਟਾਧਾਰੀ ਸ਼ੰਕਰ, ਤੈਨੂੰ ਮਨ, ਤਨ ਅਤੇ ਅਪਾਰ ਰੁਚੀ ਨਾਲ ਚਾਹੁੰਦੇ ਹਨ। ਹੇ ਅਪਾਰ, ਅਗਮ, ਗੋਬਿੰਦ, ਸੁਆਮੀ! ਸਭ ਦੀਆਂ (ਇੱਛਾਵਾਂ) ਪੂਰੀਆਂ ਕਰਨ ਵਾਲੇ ਹੇ ਪ੍ਰਭੂ! ਹੇ ਮਾਲਕ! ਦੇਵਤੇ, ਸਿੱਧ, ਗਣ, ਗੰਧਰਬ (ਤੈਨੂੰ) ਸਿਮਰਦੇ ਹਨ ਅਤੇ ਸਭ ਯਕਸ਼ ਤੇ ਕਿੰਨਰ ਵੀ ਤੇਰੇ ਗੁਣ ਗਾ ਰਹੇ ਹਨ। ਕਰੋੜਾਂ ਇੰਦ੍ਰ, ਅਨੇਕ ਦੇਵਤੇ ਸੁਆਮੀ ਦੀ ਜੈ-ਜੈ ਕਾਰ ਕਰ ਰਹੇ ਹਨ। ਨਾਨਕ (ਦਾ ਕਥਨ ਹੈ ਕਿ) ਦਿਆਲੂ ਪ੍ਰਭੂ ਅਨਾਥਾਂ ਦਾ ਨਾਥ ਹੈ, (ਉਸ ਨੂੰ) ਸਾਧ-ਸੰਗਤ ਦੁਆਰਾ ਮਿਲ ਕੇ (ਜੀਵਨ ਦਾ) ਉਧਾਰ ਹੁੰਦਾ ਹੈ।੨।

ਜਿਸ (ਪ੍ਰਭੂ) ਨੂੰ ਕਰੋੜਾਂ ਦੇਵੀਆਂ ਅਤੇ ਲੱਛਮੀ ਅਨੇਕ ਤਰੀਕਿਆਂ ਨਾਲ ਸੇਵਦੀਆਂ ਹਨ। ਜਿਸ ਨੂੰ ਹਵਾ, ਜਲ, ਦਿਨ ਅਤੇ ਰਾਤ ਗੁਪਤ ਅਤੇ ਪ੍ਰਗਟ ਰੂਪ ਵਿਚ ਸਿਮਰਦੇ ਹਨ। (ਜਿਸ ਨੂੰ) ਤਾਰੇ, ਚੰਦ੍ਰਮਾ ਤੇ ਸੂਰਜ ਧਿਆਉਂਦੇ ਹਨ ਅਤੇ (ਜਿਸ ਦੇ) ਧਰਤੀ ਤੇ ਆਕਾਸ਼ (ਗੁਣ) ਗਾਉਂਦੇ ਹਨ। (ਜਿਸ ਨੂੰ) ਸਾਰੀਆਂ ਖਾਣੀਆਂ, ਸਾਰੀਆਂ ਬਾਣੀਆਂ ਹਮੇਸ਼ਾ ਹਮੇਸ਼ਾ ਧਿਆਉਂਦੀਆਂ ਹਨ। ਜਿਸ ਨੂੰ ਸਿਮ੍ਰਿਤੀਆਂ, ਪੁਰਾਣ, ਚਾਰ ਵੇਦ ਅਤੇ ਛੇ ਸ਼ਾਸਤ੍ਰ ਜਪਦੇ ਹਨ। ਨਾਨਕ (ਦਾ ਕਥਨ ਹੈ ਕਿ) ਪਤਿਤਾਂ ਨੂੰ ਪਵਿਤਰ ਕਰਨ ਵਾਲਾ, ਭਗਤ/ਭਗਤੀ ਨੂੰ ਪਿਆਰਨ ਵਾਲਾ (ਪ੍ਰਭੂ) ਸਤਿਸੰਗ ਰਾਹੀਂ ਹੀ ਮਿਲ ਸਕਦਾ ਹੈ।੩।

ਪ੍ਰਭੂ ਨੇ (ਮੈਨੂੰ ਸ੍ਰਿਸ਼ਟੀ ਸੰਬੰਧੀ) ਜਿਤਨੀ ਸੂਝ ਦਿੱਤੀ ਹੈ, (ਮੇਰੀ) ਜ਼ਬਾਨ ਨੇ ਉਤਨੀ ਹੀ ਕਹੀ ਹੈ। (ਇਸ ਤੋਂ ਭਿੰਨ) ਜੋ (ਸ੍ਰਿਸ਼ਟੀ ਸਾਡੇ) ਜਾਣਨ ਤੋਂ ਬਿਨਾ ਸੇਵਦੀ ਹੈ, ਉਹ (ਮੇਰੇ ਤੋਂ) ਗਿਣੀ ਨਹੀਂ ਜਾਂਦੀ। (ਉਹ ਪ੍ਰਭੂ) ਅਵਿਗਤ (ਅਰਥਾਤ ਪਰੋਖ), ਅਗਨਤ (ਅਰਥਾਤ ਨ ਗਿਣਿਆ ਜਾ

ਸਰਬ ਜਾਚਿਕ ਏਕੁ ਦਾਤਾ ਨਹ ਦੂਰਿ ਸੰਗੀ ਜਾਹਰਾ ॥
ਵਸਿ ਭਗਤ ਥੀਆ ਮਿਲੇ ਜੀਆ ਤਾ ਕੀ ਉਪਮਾ ਕਿਤ ਗਨੀ ॥
ਇਹੁ ਦਾਨੁ ਮਾਨੁ ਨਾਨਕੁ ਪਾਏ ਸੀਸੁ ਸਾਧਹ ਧਰਿ ਚਰਨੀ ॥੪॥੨॥੫॥

ਆਸਾ ਮਹਲਾ ੫ ॥

ਸਲੋਕ ॥
ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ ॥੧॥

ਛੰਤੁ ॥
ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥
ਭੇਟਤ ਸਾਧੂ ਸੰਗ ਜਮ ਪੁਰਿ ਨਹ ਜਾਈਐ ॥
ਦੂਖ ਦਰਦ ਨ ਭਉ ਬਿਆਪੈ ਨਾਮੁ ਸਿਮਰਤ ਸਦ ਸੁਖੀ ॥
ਸਾਸਿ ਸਾਸਿ ਅਰਾਧਿ ਹਰਿ ਹਰਿ ਧਿਆਇ ਸੋ ਪ੍ਰਭੁ ਮਨਿ ਮੁਖੀ ॥
ਕ੍ਰਿਪਾਲ ਦਇਆਲ ਰਸਾਲ ਗੁਣ ਨਿਧਿ ਕਰਿ ਦਇਆ ਸੇਵਾ ਲਾਈਐ ॥
ਨਾਨਕੁ ਪਇਅੰਪੈ ਚਰਣ ਜੰਪੈ ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥੧॥
ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥
ਭਰਮ ਅੰਧੇਰ ਬਿਨਾਸ ਗਿਆਨ ਗੁਰ ਅੰਜਨਾ ॥
ਗੁਰ ਗਿਆਨ ਅੰਜਨ ਪ੍ਰਭ ਨਿਰੰਜਨ ਜਲਿ ਥਲਿ ਮਹੀਅਲਿ ਪੂਰਿਆ ॥
ਇਕ ਨਿਮਖ ਜਾ ਕੈ ਰਿਦੈ ਵਸਿਆ ਮਿਟੇ ਤਿਸਹਿ ਵਿਸੂਰਿਆ ॥
ਅਗਾਧਿ ਬੋਧ ਸਮਰਥ ਸੁਆਮੀ ਸਰਬ ਕਾ ਭਉ ਭੰਜਨਾ ॥
ਨਾਨਕੁ ਪਇਅੰਪੈ ਚਰਣ ਜੰਪੈ ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥੨॥

ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥
ਮੋਹਿ ਆਸਰ ਤੁਅ ਚਰਨ ਤੁਮਾਰੀ ਸਰਨਿ ਸਿਧੇ ॥
ਹਰਿ ਚਰਨ ਕਾਰਨ ਕਰਨ ਸੁਆਮੀ ਪਤਿਤ ਉਧਰਨ ਹਰਿ ਹਰੇ ॥
ਸਾਗਰ ਸੰਸਾਰ ਭਵ ਉਤਾਰ ਨਾਮੁ ਸਿਮਰਤ ਬਹੁ ਤਰੇ ॥
ਆਦਿ ਅੰਤਿ ਬੇਅੰਤ ਖੋਜਹਿ ਸੁਨੀ ਉਧਰਨ ਸੰਤਸੰਗ ਬਿਧੇ ॥
ਨਾਨਕੁ ਪਇਅੰਪੈ ਚਰਨ ਜੰਪੈ ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥੩॥

ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥
ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ ॥
ਪ੍ਰਭਿ ਆਪਿ ਲੀਏ ਸਮਾਇ ਸਹਜਿ ਸੁਭਾਇ ਭਗਤ ਕਾਰਜ ਸਾਰਿਆ ॥
ਆਨੰਦ ਹਰਿ ਜਸ ਮਹਾ ਮੰਗਲ ਸਰਬ ਦੂਖ ਵਿਸਾਰਿਆ ॥
ਚਮਤਕਾਰ ਪ੍ਰਗਾਸੁ ਦਹ ਦਿਸ ਏਕੁ ਤਹ ਦ੍ਰਿਸਟਾਇਆ ॥

ਸਕਣ ਵਾਲਾ), ਅਥਾਹ ਸੁਆਮੀ ਹੈ, (ਉਹ) ਸਭ ਵਿਚ ਵਸਦਾ ਹੈ (ਅਤੇ ਸਭ ਤੋਂ) ਬਾਹਰ ਵੀ ਹੈ। ਸਭ (ਉਸ ਦੇ) ਯਾਚਕ ਹਨ, (ਉਹ) ਇਕੋ ਦਾਤਾ ਹੈ, (ਜੋ) ਕਿਸੇ ਤੋਂ ਦੂਰ ਨਹੀਂ, (ਸਭ ਦਾ) ਜ਼ਾਹਿਰ ਤੌਰ 'ਤੇ ਸੰਗੀ ਹੈ। (ਉਹ) ਭਗਤਾਂ ਦੇ ਵਸ ਵਿਚ ਹੈ, (ਉਹ) ਜੀਵਾਂ ਨੂੰ ਮਿਲਦਾ ਹੈ। ਉਸ ਦੀ ਉਪਮਾ ਕਿਵੇਂ ਦਰਸਾਈ ਜਾਏ? ਹੇ ਪ੍ਰਭੂ! ਨਾਨਕ ਇਹ ਦਾਨ ਅਤੇ ਸਤਿਕਾਰ ਪ੍ਰਾਪਤ ਕਰੇ (ਕਿ ਉਹ) ਸਾਧਾਂ ਦੇ ਚਰਣਾਂ ਉਪਰ (ਆਪਣਾ) ਸੀਸ ਧਰੀ ਰਖੇ।੪।੨।੫।

**ਆਸਾ ਮਹਲਾ ੫**

**ਸਲੋਕ** : ਹੇ ਵੱਡੇ ਭਾਗਾਂ ਵਾਲਿਓ! ਉਦਮ ਕਰੋ ਅਤੇ (ਉਸ) ਹਰਿ ਹਰਿ ਰਾਜੇ (ਦੇ ਨਾਮ ਦਾ) ਸਿਮਰਨ ਕਰੋ; ਨਾਨਕ (ਦਾ ਕਥਨ ਹੈ ਕਿ) ਜਿਸ ਦੇ ਸਿਮਰਨ ਨਾਲ ਸਭ ਤਰ੍ਹਾਂ ਦੇ ਸੁਖ ਪ੍ਰਾਪਤ ਹੋ ਜਾਣ ਅਤੇ ਦੁਖ, ਦਰਦ ਤੇ ਭਰਮ ਚਲੇ ਜਾਣ।੧।

**ਛੰਤੁ** : ਗੋਬਿੰਦ ਦਾ ਨਾਮ ਜਪਣ ਤੋਂ (ਕਦੇ) ਆਲਸ ਨਹੀਂ ਕਰਨਾ ਚਾਹੀਦਾ। ਸਾਧੂ ਦਾ ਸੰਗ ਮਿਲਣ ਨਾਲ ਜਮਪੁਰ ਵਿਚ ਨਹੀਂ ਜਾਣਾ ਪੈਂਦਾ। ਨਾਮ ਸਿਮਰਨ ਨਾਲ ਸਦਾ ਸੁਖੀ (ਰਹੀਦਾ ਹੈ) ਦੁਖ, ਦਰਦ ਅਤੇ ਭੈ ਨਹੀਂ ਵਿਆਪਦਾ ਹੈ। (ਇਸ ਲਈ ਹੇ ਜਿਗਿਆਸੂ!) ਸੁਆਸ ਸੁਆਸ ਹਰਿ ਹਰਿ ਦੀ ਆਰਾਧਨਾ ਕਰ ਅਤੇ ਉਸ ਪ੍ਰਭੂ (ਦਾ ਨਾਮ) ਮਨ ਵਿਚ ਅਤੇ ਮੁਖ ਨਾਲ ਜਪ। ਹੇ ਕ੍ਰਿਪਾਲੂ! ਹੇ ਦਿਆਲ! ਹੇ ਰਸਿਕ! ਹੇ ਗੁਣੀ ਨਿਧਾਨ! ਦਇਆ ਕਰਕੇ (ਮੈਨੂੰ) ਸੇਵਾ ਵਿਚ ਲਾਓ। ਨਾਨਕ ਦਾ ਕਥਨ (*ਪਇਅੰਪੈ*) ਹੈ ਕਿ (ਉਹ ਪ੍ਰਭੂ ਦੇ) ਚਰਣਾਂ ਨੂੰ ਜਪਦਾ ਹੈ। ਗੋਬਿੰਦ ਦਾ ਨਾਮ ਜਪਣ ਤੋਂ (ਕਦੇ) ਆਲਸ ਨਹੀਂ ਕਰਨਾ ਚਾਹੀਦਾ।੧।

ਨਿਰੰਜਨ (ਪ੍ਰਭੂ) ਦਾ ਨਾਮ ਪਵਿਤਰ ਹੈ ਅਤੇ ਪਤਿਤਾਂ ਨੂੰ ਪਾਵਨ (ਕਰਨ ਵਾਲਾ ਹੈ)। ਗੁਰੂ ਦੇ ਗਿਆਨ ਰੂਪ ਸੁਰਮੇ ਨਾਲ ਭਰਮ ਦਾ ਹਨੇਰਾ ਨਸ਼ਟ ਹੋ ਜਾਂਦਾ ਹੈ। ਗੁਰੂ ਦਾ ਗਿਆਨ ਰੂਪ ਸੁਰਮਾ ਪਾਉਣ ਨਾਲ ਪਤਾ ਚਲਦਾ ਹੈ ਨਿਰੰਜਨ ਪ੍ਰਭੂ ਜਲ, ਥਲ ਅਤੇ ਪੁਲਾੜ ਵਿਚ ਪੂਰਿਆ ਹੋਇਆ ਹੈ। (ਪ੍ਰਭੂ ਦਾ ਨਾਮ) ਜਿਸ ਦੇ ਹਿਰਦੇ ਵਿਚ ਛਿਣ ਭਰ ਲਈ ਵਸ ਜਾਂਦਾ ਹੈ, ਉਸ ਦੇ (ਸਾਰੇ) ਝੋਰੇ ਖ਼ਤਮ ਹੋ ਜਾਂਦੇ ਹਨ। ਪ੍ਰਭੂ ਅਥਾਹ ਗਿਆਨ ਵਾਲਾ ਅਤੇ ਸਮਰਥ ਸੁਆਮੀ ਹੈ, ਸਭ ਦਾ ਭੈ ਨਸ਼ਟ ਕਰਨ ਵਾਲਾ ਹੈ। ਨਾਨਕ ਦਾ ਕਥਨ ਹੈ ਕਿ (ਉਹ ਪ੍ਰਭੂ ਦੇ) ਚਰਣਾਂ ਨੂੰ ਜਪਦਾ ਹੈ। ਨਿਰੰਜਨ (ਪ੍ਰਭੂ) ਦਾ ਨਾਮ ਪਵਿਤਰ ਹੈ ਅਤੇ ਪਤਿਤਾਂ ਨੂੰ ਪਾਵਨ (ਕਰਨ ਵਾਲਾ ਹੈ)।੨।

ਹੇ ਗੋਪਾਲ! ਹੇ ਦਿਆਲ! ਹੇ ਕ੍ਰਿਪਾ-ਨਿਧਾਨ! (ਮੈਂ ਤੇਰੀ) ਓਟ ਪਕੜੀ ਹੈ। ਮੈਨੂੰ ਤੇਰੇ ਚਰਣਾਂ ਦਾ ਆਸਰਾ ਹੈ, ਤੇਰੀ ਸ਼ਰਣ ਵਿਚ (ਪੈਣ ਨਾਲ ਹੀ ਜੀਵਨ ਦੀ) ਸਫਲਤਾ ਹੈ। ਹੇ ਕਰਣ ਕਾਰਣ ਵਾਲੇ ਸੁਆਮੀ! ਹਰਿ ਦੇ ਚਰਣ ਪਤਿਤਾਂ ਦਾ ਪਾਰ-ਉਤਾਰਾ ਕਰਨ ਵਾਲੇ ਹਨ। ਸੰਸਾਰ-ਰੂਪ ਭਵ-ਸਾਗਰ ਤੋਂ (ਤੇਰਾ ਨਾਮ) ਪਾਰ ਉਤਾਰਨ ਵਾਲਾ ਹੈ। (ਨਾਮ ਨੂੰ) ਸਿਮਰ ਕੇ ਬੇਅੰਤ (ਲੋਕ) ਤਰ ਗਏ ਹਨ। ਬੇਅੰਤ (ਲੋਕ) ਤੇਰਾ ਆਦਿ ਅੰਤ ਖੋਜਦੇ ਹਨ (ਪਰ ਸਫਲ ਨਹੀਂ ਹੁੰਦੇ ਹਨ)। (ਭਵ-ਸਾਗਰ ਤੋਂ) ਤਰਨ ਦੀ ਵਿਧੀ (ਮੈਂ ਤਾਂ) ਸੰਤਾਂ ਦੀ ਸੰਗਤ ਹੀ ਸੁਣੀ ਹੈ। ਨਾਨਕ ਦਾ ਕਥਨ ਹੈ ਕਿ (ਮੈਂ ਉਸ ਪ੍ਰਭੂ ਦੇ) ਚਰਣ ਜਪਦਾ ਹਾਂ। ਹੇ ਗੋਪਾਲ! ਹੇ ਦਿਆਲ! ਹੇ ਕ੍ਰਿਪਾ-ਨਿਧਾਨ! (ਮੈਂ ਤੇਰੀ) ਓਟ ਪਕੜੀ ਹੈ।੩।

ਹਰਿ ਨੇ ਭਗਤ/ਭਗਤੀ ਨਾਲ ਪ੍ਰੇਮ ਕਰਨ ਦੀ ਮਰਯਾਦਾ ਆਪ ਬਣਾਈ ਹੈ। ਜਿਥੇ ਜਿਥੇ ਵੀ ਸੰਤ (ਪ੍ਰਭੂ ਦੀ) ਆਰਾਧਨਾ ਕਰਦੇ ਹਨ, ਉਥੇ ਉਥੇ (ਉਹ) ਪ੍ਰਗਟ ਹੁੰਦਾ ਹੈ। ਪ੍ਰਭੂ ਨੇ (ਆਪਣੇ ਭਗਤਾਂ ਨੂੰ) ਸਹਿਜ ਸੁਭਾ ਆਪਣੇ ਵਿਚ ਸਮਾ ਲਿਆ ਹੈ ਅਤੇ ਭਗਤਾਂ ਦੇ ਕਾਰਜ ਸਵਾਰ ਦਿੱਤੇ ਹਨ। (ਭਗਤ ਲੋਕ) ਹਰਿ ਦੇ ਜਸ ਰੂਪ ਮਹਾਨ ਮੰਗਲ-ਗਾਨ ਨੂੰ ਆਨੰਦ-ਪੂਰਵਕ (ਗਾਉਂਦੇ ਹਨ) ਅਤੇ ਸਾਰੇ ਦੁਖ ਵਿਸਾਰ ਦਿੰਦੇ ਹਨ। (ਜਿਸ ਪ੍ਰਭੂ ਦਾ) ਚਮਤਕਾਰ ਦਸਾਂ ਦਿਸ਼ਾਵਾਂ ਵਿਚ ਪ੍ਰਕਾਸ਼ਿਤ ਹੈ, (ਉਹ) ਇਕ ਹੀ ਉਥੇ ਦਿਖਾਈ ਦਿੰਦਾ ਹੈ (ਅਰਥਾਤ ਸਰਬਤ੍ਰ ਵਰਤਦਾ ਹੈ)। ਨਾਨਕ ਦਾ ਕਥਨ ਹੈ ਕਿ

ਨਾਨਕੁ ਪਇਅੰਪੈ ਚਰਣ ਜੰਪੈ ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥੪॥੩॥੬॥

ਆਸਾ ਮਹਲਾ ੫ ॥
ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥
ਜਾ ਕੈ ਗ੍ਰਿਹਿ ਹਰਿ ਨਾਹੁ ਸੁ ਸਦ ਹੀ ਰਾਵਏ ॥
ਅਵਿਨਾਸੀ ਅਵਿਗਤੁ ਸੋ ਪ੍ਰਭੁ ਸਦਾ ਨਵਤਨੁ ਨਿਰਮਲਾ ॥
ਨਹ ਦੂਰਿ ਸਦਾ ਹਦੂਰਿ ਠਾਕੁਰੁ ਦਹ ਦਿਸ ਪੂਰਨੁ ਸਦ ਸਦਾ ॥
ਪ੍ਰਾਨਪਤਿ ਗਤਿ ਮਤਿ ਜਾ ਤੇ ਪ੍ਰਿਅ ਪ੍ਰੀਤਿ ਪ੍ਰੀਤਮੁ ਭਾਵਏ ॥
ਨਾਨਕੁ ਵਖਾਣੈ ਗੁਰ ਬਚਨਿ ਜਾਣੈ ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥੧॥

ਜਾ ਕਉ ਰਾਮ ਭਤਾਰੁ ਤਾ ਕੈ ਅਨਦੁ ਘਣਾ ॥
ਸੁਖਵੰਤੀ ਸਾ ਨਾਰਿ ਸੋਭਾ ਪੂਰਿ ਬਣਾ ॥
ਮਾਣੁ ਮਹਤੁ ਕਲਿਆਣੁ ਹਰਿ ਜਸੁ ਸੰਗਿ ਸੁਰਜਨੁ ਸੋ ਪ੍ਰਭੂ ॥
ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ ॥
ਮਧੁਰ ਬਾਨੀ ਪਿਰਹਿ ਮਾਨੀ ਥਿਰੁ ਸੋਹਾਗੁ ਤਾ ਕਾ ਬਣਾ ॥
ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੋ ਰਾਮੁ ਭਤਾਰੁ ਤਾ ਕੈ ਅਨਦੁ ਘਣਾ ॥੨॥

ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥
ਪੀਸਉ ਚਰਣ ਪਖਾਰਿ ਆਪੁ ਤਿਆਗੀਐ ॥
ਤਜਿ ਆਪੁ ਮਿਟੈ ਸੰਤਾਪੁ ਆਪੁ ਨਹ ਜਾਣਾਈਐ ॥
ਸਰਣਿ ਗਹੀਜੈ ਮਾਨਿ ਲੀਜੈ ਕਰੇ ਸੋ ਸੁਖੁ ਪਾਈਐ ॥
ਕਰਿ ਦਾਸ ਦਾਸੀ ਤਜਿ ਉਦਾਸੀ ਕਰ ਜੋੜਿ ਦਿਨੁ ਰੈਣਿ ਜਾਗੀਐ ॥
ਨਾਨਕੁ ਵਖਾਣੈ ਗੁਰ ਬਚਨਿ ਜਾਣੈ ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥੩॥

ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥
ਤਾ ਕੀ ਪੂਰਨ ਆਸ ਜਿਨ੍ ਸਾਧਸੰਗੁ ਪਾਇਆ ॥
ਸਾਧਸੰਗਿ ਹਰਿ ਕੈ ਰੰਗਿ ਗੋਬਿੰਦ ਸਿਮਰਣ ਲਾਗਿਆ ॥
ਭਰਮੁ ਮੋਹੁ ਵਿਕਾਰੁ ਦੂਜਾ ਸਗਲ ਤਿਨਹਿ ਤਿਆਗਿਆ ॥
ਮਨਿ ਸਾਂਤਿ ਸਹਜੁ ਸੁਭਾਉ ਵੂਠਾ ਅਨਦ ਮੰਗਲ ਗੁਣ ਗਾਇਆ ॥
ਨਾਨਕੁ ਵਖਾਣੈ ਗੁਰ ਬਚਨਿ ਜਾਣੈ
ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥੪॥੪॥੭॥

(ਮੈਂ) ਪ੍ਰਭੂ ਦੇ ਚਰਣ ਜਪਦਾ ਹਾਂ। ਹਰਿ ਨੇ ਭਗਤ/ਭਗਤੀ ਨਾਲ ਪ੍ਰੇਮ ਕਰਨ ਦੀ ਮਰਯਾਦਾ ਆਪ ਬਣਾਈ ਹੈ।੪।੩।੬।

**ਆਸਾ ਮਹਲਾ ੫**

(ਹੇ ਜਿਗਿਆਸੂ!) ਸੰਤਾਂ ਦਾ ਸੋਹਾਗ (ਅਰਥਾਤ ਪ੍ਰਭੂ) ਸਦਾ ਸਥਿਰ ਹੈ, (ਉਹ) ਨ ਮਰਦਾ ਹੈ, ਨ ਜਾਂਦਾ ਹੈ। ਜਿਸ (ਜੀਵ-ਇਸਤਰੀ) ਦੇ ਘਰ ਵਿਚ ਹਰਿ ਪਤੀ ਹੈ, ਉਹ ਸਦਾ (ਪ੍ਰਭੂ-ਪਤੀ ਨਾਲ) ਰਮਣ ਕਰਦੀ ਹੈ। ਉਹ ਪ੍ਰਭੂ ਅਵਿਨਾਸ਼ੀ ਅਤੇ ਅਵਿਅਕਤ/ਪਰੋਖ ਹੈ, ਸਦਾ ਨਵੇਲਾ ਅਤੇ ਨਿਰਮਲ ਹੈ। (ਉਹ) ਠਾਕੁਰ ਦੂਰ ਨਹੀਂ ਹੁੰਦਾ, ਸਦਾ ਹਾਜ਼ਰ-ਨਾਜ਼ਰ ਰਹਿੰਦਾ ਹੈ, ਹਮੇਸ਼ਾ ਹਮੇਸ਼ਾ ਦਸਾਂ ਦਿਸ਼ਾਵਾਂ ਵਿਚ ਵਿਆਪਕ ਰਹਿੰਦਾ ਹੈ। (ਉਹ) ਪ੍ਰਾਣਾਂ ਦਾ ਸੁਆਮੀ ਹੈ, ਉਸ ਤੋਂ ਗਤਿ/ਮੁਕਤੀ ਅਤੇ (ਸ੍ਰੇਸ਼ਠ) ਬੁੱਧੀ (ਮਿਲਦੀ ਹੈ)। ਪਿਆਰੇ (ਸਾਧਕ) ਦੀ ਪ੍ਰੀਤ ਪ੍ਰੀਤਮ ਨੂੰ ਚੰਗੀ ਲਗਦੀ ਹੈ। ਨਾਨਕ ਦਾ ਕਥਨ ਹੈ (ਉਸ ਨੇ) ਗੁਰੂ ਦੇ ਬਚਨ ਦੁਆਰਾ ਜਾਣ ਲਿਆ ਹੈ ਕਿ ਸੰਤਾਂ ਦਾ ਸੋਹਾਗ (ਅਰਥਾਤ ਪ੍ਰਭੂ) ਸਦਾ ਸਥਿਰ ਹੈ, (ਉਹ) ਨ ਮਰਦਾ ਹੈ, ਨ ਜਾਂਦਾ ਹੈ।੧।

ਜਿਸ (ਜੀਵ-ਇਸਤਰੀ) ਨੂੰ ਰਾਮ ਰੂਪ ਪਤੀ (ਮਿਲ ਜਾਂਦਾ ਹੈ), ਉਸ ਦੇ (ਹਿਰਦੇ ਵਿਚ) ਬਹੁਤ ਆਨੰਦ (ਪਸਰਿਆ ਰਹਿੰਦਾ ਹੈ)। ਉਹ ਜੀਵ ਇਸਤਰੀ ਸੁਖਾਂ ਵਾਲੀ ਹੈ, (ਉਸ ਦੀ) ਪੂਰੀ ਸ਼ੋਭਾ ਬਣੀ ਰਹਿੰਦੀ ਹੈ। (ਉਸ ਨੂੰ) ਮਾਣ, ਮਹੱਤਵ ਅਤੇ ਸੁਖ-ਸਾਂਦ ਦੀ ਅਵਸਥਾ ਪ੍ਰਾਪਤ ਹੁੰਦੀ ਹੈ (ਕਿਉਂਕਿ ਉਹ) ਹਰਿ-ਜਸ (ਵਿਚ ਮਗਨ ਰਹਿੰਦੀ ਹੈ) ਅਤੇ ਉਹ ਸ੍ਰੇਸ਼ਠ ਪੁਰਸ਼ ਪ੍ਰਭੂ (ਉਸ) ਨਾਲ (ਹੁੰਦਾ ਹੈ)। ਉਸ ਦੇ (ਹਿਰਦੇ ਰੂਪ) ਘਰ ਵਿਚ ਸਾਰੀਆਂ ਸਿਧੀਆਂ, ਨੌਂ ਨਿਧੀਆਂ (ਹੁੰਦੀਆਂ ਹਨ)। (ਉਸ ਨੂੰ) ਸਭ ਕੁਝ ਪ੍ਰਾਪਤ ਹੁੰਦਾ ਹੈ, ਕੋਈ ਕਮੀ ਨਹੀਂ ਹੁੰਦੀ। (ਉਸ ਜੀਵ-ਇਸਤਰੀ) ਦੇ ਬੋਲ ਮਿਠੇ ਹਨ, ਪਤਿ ਦੁਆਰਾ ਪ੍ਰਵਾਨਿਤ ਹੈ। ਉਸ ਦਾ ਸਥਾਈ ਸੋਹਾਗ ਬਣ ਗਿਆ ਹੈ। ਨਾਨਕ ਦਾ ਕਥਨ ਹੈ— (ਉਸ ਨੇ) ਗੁਰੂ ਦੇ ਬਚਨ ਦੁਆਰਾ ਜਾਣ ਲਿਆ ਹੈ ਕਿ (ਜਿਸ ਜੀਵ-ਇਸਤਰੀ) ਨੂੰ ਰਾਮ ਰੂਪ ਪਤੀ (ਮਿਲ ਜਾਂਦਾ ਹੈ), ਉਸ ਦੇ (ਹਿਰਦੇ ਵਿਚ) ਬਹੁਤ ਆਨੰਦ (ਪਸਰਿਆ ਰਹਿੰਦਾ ਹੈ)।੨।

ਹੇ ਸਖੀ! ਆਉ, ਸੰਤ/ਗੁਰੂ ਕੋਲ ਚਲੀਏ ਅਤੇ ਸੇਵਾ ਵਿਚ ਲਗੀਏ। (ਉਸ ਦੇ ਜਾ ਕੇ ਚੱਕੀ) ਪੀਹਵੀਏ, ਚਰਣ ਧੋਈਏ ਅਤੇ ਆਪਾ-ਭਾਵ ਖ਼ਤਮ ਕਰ ਦੇਈਏ। ਆਪਾ-ਭਾਵ ਤਿਆਗਣ ਨਾਲ ਸੰਤਾਪ ਮਿਟ ਜਾਂਦਾ ਹੈ; ਆਪਣਾ-ਆਪ ਜਣਾਉਣਾ ਨਹੀਂ ਚਾਹੀਦਾ। (ਉਸ ਪਤੀ ਦੀ) ਸ਼ਰਣ ਗ੍ਰਹਿਣ ਕਰਨੀ ਚਾਹੀਦੀ ਹੈ, (ਹੁਕਮ) ਮਨ ਲੈਣਾ ਚਾਹੀਦਾ ਹੈ। (ਉਹ ਜੋ ਕੁਝ) ਕਰੇ, ਉਸ ਵਿਚ ਸੁਖ ਪਾਉਣਾ ਚਾਹੀਦਾ ਹੈ। (ਆਪਣੀ ਆਪ ਨੂੰ ਪ੍ਰਭੂ ਦੇ) ਦਾਸਾਂ ਦੀ ਦਾਸੀ ਕਰੀਏ ਅਤੇ ਉਦਾਸੀ ਤਿਆਗ ਦੇਈਏ ਅਤੇ ਹੱਥ ਜੋੜ ਕੇ ਦਿਨ ਰਾਤ ਜਾਗਦੇ ਰਹੀਏ। ਨਾਨਕ ਦਾ ਕਥਨ ਹੈ— (ਉਸ ਨੇ) ਗੁਰੂ ਦੇ ਬਚਨ ਰਾਹੀਂ ਜਾਣ ਲਿਆ ਹੈ ਕਿ ਆਓ ਸਖੀਏ! ਸੰਤ/ਗੁਰੂ ਕੋਲ ਚਲੀਏ ਅਤੇ ਸੇਵਾ ਵਿਚ ਲਗੀਏ।੩।

ਜਿਨ੍ਹਾਂ ਦੇ ਮੱਥੇ ਉਤੇ (ਚੰਗੇ) ਭਾਗ (ਲਿਖੇ ਹਨ), ਉਸੇ ਨੂੰ (ਗੁਰੂ ਦੁਆਰਾ ਪ੍ਰਭੂ ਦੀ) ਸੇਵਾ ਵਿਚ ਲਗਾਇਆ ਜਾਂਦਾ ਹੈ। ਉਨ੍ਹਾਂ ਦੀ ਆਸ ਪੂਰੀ ਹੋ ਜਾਂਦੀ ਹੈ, ਜਿਨ੍ਹਾਂ ਨੇ ਸਾਧ-ਸੰਗਤ ਪ੍ਰਾਪਤ ਕਰ ਲਈ ਹੁੰਦੀ ਹੈ। ਸਾਧ-ਸੰਗਤ (ਦੇ ਸੰਪਰਕ ਕਾਰਣ ਜੋ) ਹਰਿ ਦੇ ਪ੍ਰੇਮ ਵਿਚ (ਜੁੜ ਕੇ) ਗੋਬਿੰਦ ਦੇ ਸਿਮਰਨ ਵਿਚ ਲਗ ਗਏ ਹਨ। ਉਨ੍ਹਾਂ ਨੇ ਭਰਮ, ਮੋਹ, ਵਿਕਾਰ, ਦ੍ਵੈਤ-ਭਾਵ— ਸਭ ਕੁਝ ਤਿਆਗ ਦਿੱਤਾ ਹੈ। (ਉਨ੍ਹਾਂ ਦੇ) ਮਨ ਵਿਚ ਸ਼ਾਂਤੀ ਹੋ ਗਈ ਹੈ, ਸਹਿਜ ਸੁਭਾ (ਪ੍ਰਭੂ ਅੰਦਰ) ਵਸ ਗਿਆ ਹੈ ਅਤੇ ਪ੍ਰਭੂ ਦੇ ਗੁਣਾਂ ਦਾ ਆਨੰਦਮਈ ਅਤੇ ਮਾਂਗਲਿਕ ਗਾਇਨ ਕੀਤਾ ਹੈ। ਨਾਨਕ ਦਾ ਕਥਨ ਹੈ—(ਉਸ ਨੇ) ਗੁਰੂ ਦੇ ਬਚਨ ਰਾਹੀਂ ਜਾਣ ਲਿਆ ਹੈ ਕਿ ਜਿਨ੍ਹਾਂ ਨੇ ਮੱਥੇ ਉਤੇ (ਚੰਗੇ) ਭਾਗ (ਲਿਖੇ ਹਨ), ਉਸੇ ਨੂੰ (ਗੁਰੂ ਦੁਆਰਾ ਪ੍ਰਭੂ ਦੀ) ਸੇਵਾ ਵਿਚ ਲਗਾਇਆ ਜਾਂਦਾ ਹੈ।੪।੪।੭।

ਆਸਾ ਮਹਲਾ ੫ ॥
ਸਲੋਕੁ ॥
ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ ॥
ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ ॥੧॥
ਛੰਤ ॥
ਮਿਲਉ ਸੰਤਨ ਕੈ ਸੰਗਿ ਮੋਹਿ ਉਧਾਰਿ ਲੇਹੁ ॥
ਬਿਨਉ ਕਰਉ ਕਰ ਜੋੜਿ ਹਰਿ ਹਰਿ ਨਾਮੁ ਦੇਹੁ ॥
ਹਰਿ ਨਾਮੁ ਮਾਗਉ ਚਰਣ ਲਾਗਉ ਮਾਨੁ ਤਿਆਗਉ ਤੁਮ੍ ਦਇਆ ॥
ਕਤਹੂੰ ਨ ਧਾਵਉ ਸਰਣਿ ਪਾਵਉ ਕਰੁਣਾ ਮੈ ਪ੍ਰਭ ਕਰਿ ਮਇਆ ॥
ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ ॥
ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ ॥੧॥

ਅਪਰਾਧੀ ਮਤਿਹੀਨੁ ਨਿਰਗੁਨੁ ਅਨਾਥੁ ਨੀਚੁ ॥
ਸਠ ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ ॥
ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ ॥
ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ ॥
ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ ॥
ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ ਨੀਚੁ ॥੨॥

ਭਰਮੇ ਜਨਮ ਅਨੇਕ ਸੰਕਟ ਮਹਾ ਜੋਨ ॥
ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ ਸੋਨ ॥
ਭ੍ਰਮਤ ਭਾਰ ਅਗਨਤ ਆਇਓ ਬਹੁ ਪ੍ਰਦੇਸਹ ਧਾਇਓ ॥
ਅਬ ਓਟ ਧਾਰੀ ਪ੍ਰਭ ਮੁਰਾਰੀ ਸਰਬ ਸੁਖ ਹਰਿ ਨਾਇਓ ॥
ਰਾਖਨਹਾਰੇ ਪ੍ਰਭ ਪਿਆਰੇ ਮੁਝ ਤੇ ਕਛੂ ਨ ਹੋਆ ਹੋਨ ॥
ਸੁਖ ਸਹਜ ਆਨੰਦ ਨਾਨਕ ਕ੍ਰਿਪਾ ਤੇਰੀ ਤਰੈ ਭਉਨ ॥੩॥

ਨਾਮ ਧਾਰੀਕ ਉਧਾਰੇ ਭਗਤਹ ਸੰਸਾ ਕਉਨ ॥
ਜੇਨ ਕੇਨ ਪਰਕਾਰੇ ਹਰਿ ਹਰਿ ਜਸੁ ਸੁਨਹੁ ਸ੍ਰਵਨ ॥
ਸੁਨਿ ਸ੍ਰਵਨ ਬਾਨੀ ਪੁਰਖ ਗਿਆਨੀ ਮਨਿ ਨਿਧਾਨਾ ਪਾਵਹੇ ॥
ਹਰਿ ਰੰਗਿ ਰਾਤੇ ਪ੍ਰਭ ਬਿਧਾਤੇ ਰਾਮ ਕੇ ਗੁਣ ਗਾਵਹੇ ॥
ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ ॥
ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਣ ਸਰਨ ॥੪॥੫॥੮॥

ਆਸਾ ਮਹਲਾ ੫ ॥
ਪੁਰਖ ਪਤੇ ਭਗਵਾਨ ਤਾ ਕੀ ਸਰਣਿ ਗਹੀ ॥
ਨਿਰਭਉ ਭਏ ਪਰਾਨ ਚਿੰਤਾ ਸਗਲ ਲਹੀ ॥
ਮਾਤ ਪਿਤਾ ਸੁਤ ਮੀਤ ਸੁਰਿਜਨ ਇਸਟ ਬੰਧਪ ਜਾਣਿਆ ॥

**ਆਸਾ ਮਹਲਾ ੫**

**ਸਲੋਕੁ** : (ਹੇ ਭਾਈ!) ਹਰਿ ਹਰਿ ਦੇ ਨਾਮ ਜਪਣ ਨਾਲ ਜਮਕਾਲ ਕੁਝ ਨਹੀਂ ਕਹਿੰਦਾ। ਨਾਨਕ (ਦਾ ਕਥਨ ਹੈ ਕਿ ਫਿਰ) ਮਨ ਤਨ ਸੁਖੀ ਹੋ ਜਾਂਦਾ ਹੈ ਅਤੇ ਅੰਤ ਨੂੰ ਪ੍ਰਭੂ ਮਿਲ ਪੈਂਦਾ ਹੈ।੧।

**ਛੰਤ** : (ਹੇ ਪ੍ਰਭੂ! ਮੈਂ) ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ (ਮੈਨੂੰ) ਹਰਿ ਹਰਿ ਨਾਮ ਦੀ ਬਖ਼ਸ਼ਿਸ਼ ਕਰ। (ਮੈਂ) ਸੰਤਾਂ ਦੇ ਸੰਗ ਵਿਚ ਮਿਲਾਂ ਅਤੇ ਮੈਨੂੰ (ਵਿਕਾਰਾਂ ਤੋਂ) ਬਚਾ ਲੈ। (ਮੈਂ) ਹਰਿ ਨਾਮ ਦੀ ਯਾਚਨਾ ਕਰਾਂ, (ਤੁਹਾਡੇ) ਚਰਣੀ ਲਗਾਂ, ਤੁਹਾਡੀ ਦਇਆ ਹੋਵੇ ਤਾਂ ਮਾਣ/ਹੰਕਾਰ ਦਾ ਤਿਆਗ ਕਰਾਂ। ਹੇ ਦਇਆ ਦੇ ਸਰੂਪ ਪ੍ਰਭੂ! (ਮੇਰੇ ਉਤੇ) ਮਿਹਰ ਕਰ ਕਿ (ਮੈਂ) ਕਿਸੇ ਹੋਰ ਪਾਸੇ ਨ ਦੌੜਾਂ ਅਤੇ ਸ਼ਰਣ ਵਿਚ ਪਿਆ ਰਹਾਂ। ਹੇ ਸਮਰਥ! ਹੇ ਅਕੱਥ! ਹੇ ਅਪਾਰ! ਹੇ ਨਿਰਮਲ ਸੁਆਮੀ! (ਮੇਰੀ) ਇਹ ਬੇਨਤੀ ਸੁਣੋ। ਹੱਥ ਜੋੜ ਕੇ ਨਾਨਕ ਦਾਨ ਮੰਗਦਾ ਹੈ ਕਿ (ਮੇਰੇ) ਜਨਮ-ਮਰਨ (ਦਾ ਚੱਕਰ) ਮੁਕਾ ਦਿਓ।੧।

(ਹੇ ਪ੍ਰਭੂ! ਮੈਂ) ਅਪਰਾਧੀ, ਬੁੱਧੀ-ਹੀਨ, ਗੁਣ-ਰਹਿਤ, ਅਨਾਥ, ਨੀਚ, ਮੂਰਖ, ਕਠੋਰ, ਕੁਲ-ਹੀਨ, ਮੋਹ ਦੇ ਚਿਕੜ ਨਾਲ ਲਿਬੜਿਆ ਹੋਇਆ ਹਾਂ। (ਮੈਨੂੰ) ਕਰਮਾਂ ਦੇ ਭਰਮਾਂ ਦੀ ਮੈਲ ਲਗੀ ਹੋਈ ਹੈ, ਹੰਕਾਰ ਅਤੇ ਮਮਤਾ ਕਰਕੇ (ਮੈਨੂੰ) ਮੌਤ ਚੇਤੇ ਨਹੀਂ ਆਉਂਦੀ। ਇਸਤਰੀ ਦੇ ਚੋਜਾਂ ਅਤੇ ਮਾਇਆਵੀ ਮੌਜਾਂ ਵਿਚ ਅਗਿਆਨਤਾ ਕਰਕੇ ਫਸਿਆ ਹੋਇਆ ਹਾਂ। ਜਵਾਨੀ ਖਿਸਕ ਰਹੀ ਹੈ, ਬੁਢਾਪਾ (*ਜਰੂਆ*) ਵਧ ਰਿਹਾ ਹੈ ਅਤੇ ਮੌਤ (ਮੇਰੇ) ਸੰਗ ਹੋ ਕੇ (ਅਖੀਰਲੇ) ਦਿਨ ਦੀ ਉਡੀਕ ਕਰ ਰਹੀ ਹੈ। ਨਾਨਕ ਬੇਨਤੀ ਕਰਦਾ ਹੈ—(ਹੇ ਪ੍ਰਭੂ!) ਤੇਰੀ ਹੀ ਆਸ ਹੈ ਕਿ (ਮੈਨੂੰ) ਨੀਚ ਨੂੰ ਸਾਧੂ/ਗੁਰੂ ਦੀ ਸ਼ਰਣ ਵਿਚ ਰਖ ਲੈ।੨।

(ਹੇ ਪ੍ਰਭੂ! ਮੈਂ) ਅਨੇਕ ਜਨਮਾਂ ਵਿਚ ਭਟਕਦਾ ਰਿਹਾ ਹਾਂ, ਜੂਨਾਂ ਦੇ ਵੱਡੇ ਦੁਖ (ਝਲੇ ਹਨ)। (ਮੈਂ) (ਸੋਨੇ/ਦੌਲਤ ਅਤੇ ਪਦਾਰਥਾਂ ਦੇ) ਮਿਠੇ ਭੋਗਾਂ ਵਿਚ ਫਸਿਆ ਰਿਹਾ ਹਾਂ। (ਪਾਪਾਂ ਦੇ) ਅਣਗਿਣਤ ਭਾਰ (ਚੁਕੇ ਹੋਇਆਂ) ਫਿਰਦਾ ਆਇਆ ਹਾਂ ਅਤੇ ਬਹੁਤ ਪਰਦੇਸ਼ਾਂ ਵਿਚ (ਕਮਾਈ ਲਈ) ਦੌੜਦਾ ਰਿਹਾ ਹਾਂ। ਹੇ ਪ੍ਰਭੂ! ਹੇ ਮੁਰਾਰੀ! ਹੁਣ (ਤੇਰੀ) ਓਟ ਲਈ ਹੈ (ਕਿਉਂਕਿ) ਹਰਿ ਦੇ ਨਾਮ ਵਿਚ ਸਭ ਸੁਖ ਹਨ। ਹੇ ਰਖਣਹਾਰੇ ਪਿਆਰੇ ਪ੍ਰਭੂ! ਮੇਰੇ ਤੋਂ ਕੁਝ ਨਹੀਂ ਹੋ ਸਕਿਆ, ਨ ਹੋ ਸਕੇਗਾ। ਨਾਨਕ (ਦਾ ਕਥਨ ਹੈ ਕਿ) ਤੇਰੀ ਕ੍ਰਿਪਾ ਨਾਲ ਸਹਿਜ ਸੁਖ ਅਤੇ ਆਨੰਦ (ਮਿਲਦੇ ਹਨ ਅਤੇ ਜੀਵ) ਸੰਸਾਰ (*ਭਉਨ*) ਸਾਗਰ ਤੋਂ ਤਰ ਜਾਂਦੇ ਹਨ।੩।

(ਹੇ ਜਿਗਿਆਸੂ! ਪ੍ਰਭੂ ਨੇ ਤਾਂ) ਨਾਂ-ਮਾਤ੍ਰ ਸੇਵਕਾਂ ਦਾ ਵੀ ਪਾਰ-ਉਤਾਰਾ ਦਿੱਤਾ ਹੈ, (ਫਿਰ) ਭਗਤਾਂ ਨੂੰ ਕਿਸ ਗੱਲ ਦਾ ਸੰਸ਼ਾ ਹੈ। ਜਿਸ ਕਿਸੇ ਢੰਗ ਨਾਲ ਹੋ ਸਕੇ ਹਰਿ ਹਰਿ ਦਾ ਜਸ ਕੰਨਾਂ ਨਾਲ ਸੁਣ। ਗਿਆਨੀ ਪੁਰਖਾਂ ਦੀ ਬਾਣੀ ਕੰਨਾਂ ਨਾਲ ਸੁਣ ਕੇ (ਤੂੰ ਆਪਣੇ) ਮਨ ਵਿਚ ਹੀ (ਨਾਮ ਦਾ) ਖ਼ਜ਼ਾਨਾ ਪ੍ਰਾਪਤ ਕਰ ਲੈ। ਜੋ (ਸਾਧਕ) ਹਰਿ, ਪ੍ਰਭੂ, ਵਿਧਾਤੇ ਦੇ (ਪ੍ਰੇਮ) ਰੰਗ ਵਿਚ ਰੰਗੇ ਹੋਏ ਹਨ, (ਉਹ) ਰਾਮ ਦੇ ਗੁਣਾਂ ਦਾ ਗਾਇਨ ਕਰਦੇ ਹਨ। (ਜੇ ਸਾਰੀ) ਧਰਤੀ (*ਬਸੁਧ*) ਕਾਗ਼ਜ਼ (ਹੋ ਜਾਵੇ), ਬਨਸਪਤੀ ਕਲਮਾਂ (ਬਣ ਜਾਣ) ਅਤੇ ਲਿਖਣ ਲਈ ਹਵਾ ਹੋਵੇ, ਨਾਨਕ (ਦਾ ਕਥਨ ਹੈ ਕਿ) ਬੇਅੰਤ (ਪ੍ਰਭੂ ਦਾ) ਅੰਤ ਨਹੀਂ ਪਾਇਆ ਜਾ ਸਕਦਾ, (ਇਸ ਲਈ ਉਸ ਦੇ) ਚਰਣਾਂ ਦੀ ਸ਼ਰਣ ਗ੍ਰਹਿਣ ਕਰ ਲਈ ਹੈ।੪।੫।੮।

**ਆਸਾ ਮਹਲਾ ੫**

(ਹੇ ਭਾਈ!) ਭਗਵਾਨ (ਸਭ) ਮਨੁੱਖਾਂ ਦਾ ਸੁਆਮੀ ਹੈ (ਜਿਸ ਨੇ) ਉਸ ਦੀ ਸ਼ਰਣ ਗ੍ਰਹਿਣ ਕੀਤੀ ਹੈ, (ਉਹ) ਭੈ-ਰਹਿਤ ਹੋ ਗਏ ਅਤੇ ਪ੍ਰਾਣਾਂ ਦੀ ਸਭ ਤਰ੍ਹਾਂ ਦੀ ਚਿੰਤਾ ਖ਼ਤਮ ਹੋ ਗਈ। (ਉਨ੍ਹਾਂ ਨੇ) ਇਸ਼ਟ ਦੇਵ (ਭਗਵਾਨ) ਨੂੰ ਹੀ ਮਾਤਾ, ਪਿਤਾ, ਪੁੱਤਰ, ਮਿਤਰ, ਮਹਾਪੁਰਸ਼ (*ਸੁਰਿਜਨ*) ਅਤੇ

ਗਹਿ ਕੰਠਿ ਲਾਇਆ ਗੁਰਿ ਮਿਲਾਇਆ ਜਸੁ ਬਿਮਲ ਸੰਤ ਵਖਾਣਿਆ ॥
ਬੇਅੰਤ ਗੁਣ ਅਨੇਕ ਮਹਿਮਾ ਕੀਮਤਿ ਕਛੂ ਨ ਜਾਇ ਕਹੀ ॥
ਪ੍ਰਭ ਏਕ ਅਨਿਕ ਅਲਖ ਠਾਕੁਰ ਓਟ ਨਾਨਕ ਤਿਸੁ ਗਹੀ ॥੧॥

ਅੰਮ੍ਰਿਤ ਬਨੁ ਸੰਸਾਰੁ ਸਹਾਈ ਆਪਿ ਭਏ ॥
ਰਾਮ ਨਾਮੁ ਉਰ ਹਾਰੁ ਬਿਖੁ ਕੇ ਦਿਵਸ ਗਏ ॥
ਗਤੁ ਭਰਮ ਮੋਹ ਬਿਕਾਰ ਬਿਨਸੇ ਜੋਨਿ ਆਵਣ ਸਭ ਰਹੇ ॥
ਅਗਨਿ ਸਾਗਰ ਭਏ ਸੀਤਲ ਸਾਧ ਅੰਚਲ ਗਹਿ ਰਹੇ ॥
ਗੋਵਿੰਦ ਗੁਪਾਲ ਦਇਆਲ ਸੰਮ੍ਰਿਥ ਬੋਲਿ ਸਾਧੂ ਹਰਿ ਜੈ ਜਏ ॥
ਨਾਨਕ ਨਾਮੁ ਧਿਆਇ ਪੂਰਨ ਸਾਧਸੰਗਿ ਪਾਈ ਪਰਮ ਗਤੇ ॥੨॥

ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ ॥
ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ ॥
ਜਲਿ ਥਲਿ ਮਹੀਅਲਿ ਪੂਰਿ ਪੂਰਨ ਕੀਟ ਹਸਤਿ ਸਮਾਨਿਆ ॥
ਆਦਿ ਅੰਤੇ ਮਧਿ ਸੋਈ ਗੁਰ ਪ੍ਰਸਾਦੀ ਜਾਨਿਆ ॥
ਬ੍ਰਹਮੁ ਪਸਰਿਆ ਬ੍ਰਹਮ ਲੀਲਾ ਗੋਵਿੰਦ ਗੁਣ ਨਿਧਿ ਜਨਿ ਕਹਿਆ ॥
ਸਿਮਰਿ ਸੁਆਮੀ ਅੰਤਰਜਾਮੀ ਹਰਿ ਏਕੁ ਨਾਨਕ ਰਵਿ ਰਹਿਆ ॥੩॥

ਦਿਨੁ ਰੈਣਿ ਸੁਹਾਵੜੀ ਆਈ ਸਿਮਰਤ ਨਾਮੁ ਹਰੇ ॥
ਚਰਣ ਕਮਲ ਸੰਗਿ ਪ੍ਰੀਤਿ ਕਲਮਲ ਪਾਪ ਟਰੇ ॥
ਦੂਖ ਭੂਖ ਦਾਰਿਦ੍ਰ ਨਾਠੇ ਪ੍ਰਗਟੁ ਮਗੁ ਦਿਖਾਇਆ ॥
ਮਿਲਿ ਸਾਧਸੰਗੇ ਨਾਮ ਰੰਗੇ ਮਨਿ ਲੋੜੀਦਾ ਪਾਇਆ ॥
ਹਰਿ ਦੇਖਿ ਦਰਸਨੁ ਇਛ ਪੁੰਨੀ ਕੁਲ ਸੰਬੂਹਾ ਸਭਿ ਤਰੇ ॥
ਦਿਨਸੁ ਰੈਣਿ ਅਨੰਦ ਅਨਦਿਨੁ ਸਿਮਰੰਤ ਨਾਨਕ ਹਰਿ ਹਰੇ ॥੪॥੬॥੯॥

ਆਸਾ ਮਹਲਾ ੫ ਛੰਤ ਘਰੁ ੭ ੴ ਸਤਿਗੁਰ ਪ੍ਰਸਾਦਿ ॥
ਸਲੋਕੁ ॥
ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥
ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥੧॥*

ਛੰਤ ॥
ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥
ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥
ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 522 ਉਪਰ ਵੀ ਆਉਂਦਾ ਹੈ।

ਸੰਬੰਧੀ ਸਮਝਿਆ ਹੈ। ਗੁਰੂ ਨੇ (ਉਨ੍ਹਾਂ ਨੂੰ ਪ੍ਰਭੂ ਨਾਲ) ਮਿਲਾ ਦਿੱਤਾ, (ਪ੍ਰਭੂ ਨੇ ਉਨ੍ਹਾਂ ਨੂੰ) ਪਕੜ ਕੇ ਗਲ ਨਾਲ ਲਗਾ ਲਿਆ। ਹਰਿ ਦਾ ਪਾਵਨ ਜਸ ਸੰਤਾਂ ਨੇ ਬਖਾਨ ਕੀਤਾ। (ਭਗਵਾਨ ਦੇ) ਬੇਅੰਤ ਗੁਣ ਹਨ, ਅਨੇਕ (ਪ੍ਰਕਾਰ ਦੀ) ਮਹਿਮਾ ਹੈ, (ਉਸ ਦੀ) ਕੀਮਤ ਕੁਝ ਵੀ ਕਹੀ ਨਹੀਂ ਜਾ ਸਕਦੀ। (ਉਹ) ਪ੍ਰਭੂ ਇਕ ਹੈ, (ਪਰ) ਅਨੇਕ (ਰੂਪਾਂ ਵਾਲਾ ਹੈ)। (ਉਹ) ਅਲੱਖ (ਅਤੇ ਸਭ ਦਾ) ਸੁਆਮੀ ਹੈ। ਨਾਨਕ ਨੇ ਉਸ ਦੀ ਓਟ ਲਈ ਹੈ।੧।

(ਜਦ ਪ੍ਰਭੂ) ਆਪ ਸਹਾਇਕ ਹੋ ਗਏ, ਤਾਂ (ਵਿਸ਼-ਵਤ) ਸੰਸਾਰ ਅੰਮ੍ਰਿਤ ਬਣ ਗਿਆ। ਰਾਮ ਦਾ ਨਾਮ ਹਿਰਦੇ ਦਾ ਹਾਰ (ਹੋ ਗਿਆ) ਅਤੇ ਵਿਸ਼ੈਲੇ ਦਿਨ ਦੂਰ ਹੋ ਗਏ। ਭਰਮ ਚਲੇ ਗਏ, ਮੋਹ ਅਤੇ ਵਿਕਾਰ ਨਸ਼ਟ ਹੋ ਗਏ, ਜੂਨਾਂ ਵਿਚ ਆਉਣਾ ਸਭ ਖ਼ਤਮ ਹੋ ਗਿਆ (ਭਾਵ—ਆਵਾਗਵਣ ਖ਼ਤਮ ਹੋ ਗਿਆ)। ਸਾਧ/ਗੁਰੂ ਦਾ ਪੱਲੂ ਪਕੜੀ ਰਖਣ ਕਾਰਣ ਅਗਨੀ ਦੇ ਸਮੁੰਦਰ ਠੰਢੇ ਹੋ ਗਏ। (ਉਹ) ਗੋਬਿੰਦ, ਗੋਪਾਲ, ਦਿਆਲ (ਪੂਰੀ ਤਰ੍ਹਾਂ) ਸਮਰਥ ਹੈ। (ਇਸ ਲਈ) ਸਾਧੂ/ਗੁਰੂ ਅਤੇ ਹਰਿ ਦੀ ਜੈ ਜੈ ਬੋਲਦੇ ਰਿਹਾ ਕਰ। ਨਾਨਕ (ਦਾ ਕਥਨ ਹੈ ਕਿ ਉਸ) ਪੂਰਣ (ਪ੍ਰਭੂ ਦਾ) ਨਾਮ ਆਰਾਧਿਆ ਕਰ। ਸਾਧ-ਸੰਗ ਦੁਆਰਾ ਪਰਮ ਸ੍ਰੇਸ਼ਠ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ।੨।

(ਹੇ ਜਿਗਿਆਸੂ!) ਜਿਥੇ ਵੇਖਦਾ ਹਾਂ, ਉਥੇ (ਪ੍ਰਭੂ ਮੇਰੇ) ਨਾਲ ਹੈ। (ਉਹੀ) ਇਕੋ (ਪ੍ਰਭੂ ਸਰਬਤ੍ਰ) ਵਰਤ ਰਿਹਾ ਹੈ। (ਉਹ ਪ੍ਰਭੂ) ਆਪ ਹਰ ਇਕ ਦੇ ਹਿਰਦੇ ਵਿਚ ਵਸ ਰਿਹਾ ਹੈ, (ਪਰ ਇਸ ਭੇਦ ਨੂੰ) ਕਿਸੇ ਵਿਰਲੇ ਨੇ ਪਛਾਣਿਆ ਹੈ। (ਉਹ ਪ੍ਰਭੂ) ਜਲ, ਥਲ ਅਤੇ ਪੁਲਾੜ ਵਿਚ ਪਰਿਪੂਰਣ ਹੈ, ਕੀੜੇ ਅਤੇ ਹਾਥੀ ਵਿਚ ਇਕ-ਸਮਾਨ (ਵਰਤ ਰਿਹਾ ਹੈ)। (ਉਹੀ ਪ੍ਰਭੂ ਸੰਸਾਰ ਦੇ) ਆਦਿ, ਮੱਧ ਅਤੇ ਅੰਤ ਵਿਚ (ਵਿਆਪਕ ਹੈ)। (ਇਹ ਭੇਦ) ਗੁਰੂ ਦੀ ਕ੍ਰਿਪਾ ਦੁਆਰਾ ਜਾਣਿਆ ਹੈ। ਬ੍ਰਹਮ (ਸਾਰੇ ਸੰਸਾਰ ਵਿਚ) ਪਸਰਿਆ ਹੋਇਆ ਹੈ, (ਸਾਰਾ ਸੰਸਾਰ) ਬ੍ਰਹਮ ਦੀ ਲੀਲਾ ਹੈ। (ਪ੍ਰਭੂ ਦੇ) ਸੇਵਕਾਂ ਨੇ ਗੋਬਿੰਦ ਨੂੰ ਗੁਣਾਂ ਦਾ ਖ਼ਜ਼ਾਨਾ ਕਿਹਾ ਹੈ। ਨਾਨਕ (ਦਾ ਕਥਨ ਹੈ ਕਿ ਉਸ) ਸੁਆਮੀ ਅੰਤਰਯਾਮੀ ਨੂੰ ਸਿਮਰ। (ਉਹ) ਇਕ ਹਰਿ (ਹਰ ਪਾਸੇ) ਵਰਤ ਰਿਹਾ ਹੈ।੩।

ਹਰਿ ਦਾ ਨਾਮ ਸਿਮਰਦਿਆਂ ਹੀ ਦਿਨ ਅਤੇ ਰਾਤ ਸੋਹਣੇ ਹੋ ਕੇ ਆਏ ਹਨ। ਪ੍ਰਭੂ ਦੇ ਚਰਣ ਕਮਲਾਂ ਦੀ ਪ੍ਰੀਤ ਸਦਕੇ ਪਾਪ ਅਤੇ ਕਲੇਸ਼ ਟਲ ਗਏ ਹਨ। (ਜਿਸ ਨੂੰ ਗੁਰੂ ਨੇ) ਸਪੱਸ਼ਟ ਤੌਰ 'ਤੇ (ਜੀਵਨ ਦਾ) ਮਾਰਗ ਵਿਖਾ ਦਿੱਤਾ, (ਉਸ ਦੇ) ਦੁਖ, ਭੁਖ ਅਤੇ ਗ਼ਰੀਬੀ (ਸਭ) ਭਜ ਗਏ। ਸਾਧ-ਸੰਗਤ ਵਿਚ ਮਿਲ ਕੇ, ਨਾਮ ਦੇ (ਪ੍ਰੇਮ-) ਰੰਗ ਵਿਚ ਮਨ ਅੰਦਰ ਹੀ ਇਛਿਤ (ਫਲ) ਪਾ ਲਿਆ। ਹਰਿ ਦਾ ਦਰਸ਼ਨ ਵੇਖ ਕੇ (ਮਨ ਦੀ)/ਇੱਛਾ ਪੂਰੀ ਹੋ ਗਈ, ਸਾਰੀਆਂ ਕੁਲਾਂ ਅਤੇ ਸਭ (ਲੋਕਾਈ) ਤਰ ਗਈ। ਨਾਨਕ (ਦਾ ਕਥਨ ਹੈ ਕਿ ਜੋ) ਹਰਿ ਹਰਿ ਦਾ ਨਾਮ ਸਿਮਰਦੇ ਹਨ, (ਉਹ) ਹਰ ਰੋਜ਼ ਦਿਨ ਅਤੇ ਰਾਤ ਆਨੰਦ (ਪ੍ਰਾਪਤ) ਕਰਦੇ ਰਹਿੰਦੇ ਹਨ।੪।੬।੯।

**ਆਸਾ ਮਹਲਾ ੫ ਛੰਤ ਘਰੁ ੭**

**ਸਲੋਕੁ** : ਹੇ ਭਗਵਾਨ! ਨਾਨਕ ਉਪਰ ਕ੍ਰਿਪਾ ਕਰ ਕਿ (ਤੇਰਾ) ਨਾਮ ਇਕ ਘੜੀ ਵੀ ਨ ਵਿਸਰਾਂ, ਸ਼ੁਭ (ਸੋਚਾਂ) ਸੋਚਦਾ ਰਹਾਂ, ਗੋਬਿੰਦ ਨੂੰ ਸਿਮਰਾਂ ਅਤੇ ਪਵਿਤਰ ਸਾਧੂ/ਗੁਰੂ ਦਾ ਸੰਗ ਕਰਾਂ।੧।

**ਛੰਤ** : ਰਾਤ (ਤ੍ਰੇਲ ਨਾਲ) ਭਿਜੀ ਹੋਈ ਹੈ, ਤਾਰੇ ਚਮਕ ਰਹੇ ਹਨ। ਰਾਮ ਦੇ ਪਿਆਰੇ (ਸੰਤ-ਜਨ) ਸਦਾ ਜਾਗਦੇ ਰਹਿੰਦੇ ਹਨ। ਰਾਮ ਦੇ ਪਿਆਰੇ ਸਦਾ ਜਾਗਦੇ ਰਹਿੰਦੇ ਹਨ ਅਤੇ ਹਰ ਰੋਜ਼ ਨਾਮ ਦਾ ਸਿਮਰਨ ਕਰਦੇ ਹਨ। ਹਿਰਦੇ ਵਿਚ (ਪ੍ਰਭੂ ਦੇ) ਚਰਣ-ਕਮਲਾਂ ਦਾ ਧਿਆਨ ਧਰਦੇ ਹਨ। ਪ੍ਰਭੂ (ਅਗੇ ਪ੍ਰਾਰਥਨਾ

ਤਜਿ ਮਾਨੁ ਮੋਹੁ ਬਿਕਾਰੁ ਮਨ ਕਾ ਕਲਮਲਾ ਦੁਖ ਜਾਰੇ ॥
ਬਿਨਵੰਤਿ ਨਾਨਕ ਸਦਾ ਜਾਗਹਿ ਹਰਿ ਦਾਸ ਸੰਤ ਪਿਆਰੇ ॥੧॥

ਮੇਰੀ ਸੇਜੜੀਐ ਆਡੰਬਰੁ ਬਣਿਆ ॥
ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ ॥
ਪ੍ਰਭ ਮਿਲੇ ਸੁਆਮੀ ਸੁਖਹ ਗਾਮੀ ਚਾਵ ਮੰਗਲ ਰਸ ਭਰੇ ॥
ਅੰਗ ਸੰਗਿ ਲਾਗੇ ਦੂਖ ਭਾਗੇ ਪ੍ਰਾਣ ਮਨ ਤਨ ਸਭਿ ਹਰੇ ॥
ਮਨ ਇਛ ਪਾਈ ਪ੍ਰਭ ਧਿਆਈ ਸੰਜੋਗੁ ਸਾਹਾ ਸੁਭ ਗਣਿਆ ॥
ਬਿਨਵੰਤਿ ਨਾਨਕ ਮਿਲੇ ਸ੍ਰੀਧਰ ਸਗਲ ਆਨੰਦ ਰਸੁ ਬਣਿਆ ॥੨॥

ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥
ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥
ਗੁਣ ਗੂੜ ਗੁਪਤ ਅਪਾਰ ਕਰਤੇ ਨਿਗਮ ਅੰਤੁ ਨ ਪਾਵਹੇ ॥
ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ ਗਾਵਹੇ ॥
ਸਗਲ ਗੁਣ ਸੁਗਿਆਨ ਪੂਰਨ ਆਪਣੇ ਪ੍ਰਭ ਭਾਣੀ ॥
ਬਿਨਵੰਤਿ ਨਾਨਕ ਰੰਗਿ ਰਾਤੀ ਪ੍ਰੇਮ ਸਹਜਿ ਸਮਾਣੀ ॥੩॥

ਸੁਖ ਸੋਹਿਲੜੇ ਹਰਿ ਗਾਵਣ ਲਾਗੇ ॥
ਸਾਜਨ ਸਰਸਿਅੜੇ ਦੁਖ ਦੁਸਮਨ ਭਾਗੇ ॥
ਸੁਖ ਸਹਜ ਸਰਸੇ ਹਰਿ ਨਾਮਿ ਰਹਸੇ ਪ੍ਰਭਿ ਆਪਿ ਕਿਰਪਾ ਧਾਰੀਆ ॥
ਹਰਿ ਚਰਣ ਲਾਗੇ ਸਦਾ ਜਾਗੇ ਮਿਲੇ ਪ੍ਰਭ ਬਨਵਾਰੀਆ ॥
ਸੁਭ ਦਿਵਸ ਆਏ ਸਹਜਿ ਪਾਏ ਸਗਲ ਨਿਧਿ ਪ੍ਰਭ ਪਾਗੇ ॥
ਬਿਨਵੰਤਿ ਨਾਨਕ ਸਰਣਿ ਸੁਆਮੀ ਸਦਾ ਹਰਿ ਜਨ ਤਾਗੇ ॥੪॥੧॥੧੦॥

ਆਸਾ ਮਹਲਾ ੫ ॥
ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ ॥
ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ ॥
ਕੂੜੇ ਲੁਭਾਇਆ ਧੋਹੁ ਮਾਇਆ ਕਰਹਿ ਪਾਪ ਅਮਿਤਿਆ ॥
ਤਨੁ ਭਸਮ ਢੇਰੀ ਜਮਹਿ ਹੇਰੀ ਕਾਲਿ ਬਪੁੜੈ ਜਿਤਿਆ ॥
ਮਾਲੁ ਜੋਬਨੁ ਛੋਡਿ ਵੈਸੀ ਰਹਿਓ ਪੈਨਣੁ ਖਾਇਆ ॥
ਨਾਨਕ ਕਮਾਣਾ ਸੰਗਿ ਜੁਲਿਆ ਨਹ ਜਾਇ ਕਿਰਤੁ ਮਿਟਾਇਆ ॥੧॥

ਫਾਥੋਹੁ ਮਿਰਗ ਜਿਵੈ ਪੇਖਿ ਰੈਣਿ ਚੰਦ੍ਰਾਇਣੁ ॥
ਸੁਖਹੁ ਦੂਖ ਭਏ ਨਿਤ ਪਾਪ ਕਮਾਇਣੁ ॥
ਪਾਪਾ ਕਮਾਣੇ ਛਡਹਿ ਨਾਹੀ ਲੈ ਚਲੇ ਘਤਿ ਗਲਾਵਿਆ ॥
ਹਰਿਚੰਦਉਰੀ ਦੇਖਿ ਮੂਠਾ ਕੂੜੁ ਸੇਜਾ ਰਾਵਿਆ ॥

ਕਰਦੇ ਹਨ ਕਿ) ਇਕ ਛਿਣ ਲਈ ਵੀ ਨ ਭੁਲੇ। (ਸੰਤ-ਜਨ) ਮਨ ਦਾ ਮਾਣ, ਮੋਹ ਅਤੇ ਵਿਕਾਰ ਛਡ ਕੇ (ਆਪਣੇ ਸਾਰੇ) ਪਾਪ (*ਕਲਮਲਾ*) ਅਤੇ ਦੁਖ ਸਾੜ ਦਿੰਦੇ ਹਨ। ਨਾਨਕ ਬੇਨਤੀ ਕਰਦਾ ਹੈ ਕਿ ਹਰਿ ਦੇ ਦਾਸ ਪਿਆਰੇ ਸੰਤ ਸਦਾ ਜਾਗਦੇ ਰਹਿੰਦੇ ਹਨ।੧।

(ਹੇ ਸਖੀ!) ਮੇਰੀ (ਹਿਰਦੇ ਰੂਪ) ਸੇਜ ਸੋਹਣੀ ਤਰ੍ਹਾਂ ਸਜੀ ਹੋਈ ਹੈ। ਪ੍ਰਭੂ ਨੂੰ (ਆਪਣੇ ਪਾਸ) ਆਉਣ (ਦੀ ਗੱਲ) ਸੁਣ ਕੇ ਮਨ ਵਿਚ ਆਨੰਦ ਛਾ ਗਿਆ ਹੈ। ਸੁਖ ਪ੍ਰਦਾਨ ਕਰਨ ਵਾਲੇ ਸੁਆਮੀ ਪ੍ਰਭੂ (ਆ ਕੇ) ਮਿਲ ਪਏ ਹਨ। ਚਾਉ ਅਤੇ ਮੰਗਲਮਈ ਰਸ (ਮੇਰੇ ਹਿਰਦੇ ਵਿਚ) ਭਰ ਗਏ ਹਨ। (ਪ੍ਰਭੂ ਦੇ ਅੰਗ ਜਦ ਮੇਰੇ) ਅੰਗ ਨਾਲ ਲਗੇ (ਤਾਂ) ਦੁਖ ਚਲੇ ਗਏ ਅਤੇ ਪ੍ਰਾਨ, ਮਨ, ਤਨ ਸਭ ਹਰੇ ਹੋ ਗਏ (ਅਰਥਾਤ ਪ੍ਰਫੁਲਿਤ ਹੋ ਗਏ)। ਪ੍ਰਭੂ ਦੀ ਆਰਾਧਨਾ ਨਾਲ (ਮੇਰੇ) ਮਨ ਦੀ ਇੱਛਾ ਪੂਰੀ ਹੋ ਗਈ, ਸੰਯੋਗ ਦਾ ਲਗਨ ਸ਼ੁਭ ਗਿਣਿਆ ਗਿਆ। ਨਾਨਕ ਬੇਨਤੀ ਕਰਦਾ ਹੈ ਕਿ ਸ੍ਰੀਧਰ (ਪ੍ਰਭੂ) ਮਿਲ ਗਏ ਹਨ, ਸਾਰਾ (ਵਾਤਾਵਰਣ) ਆਨੰਦ-ਦਾਇਕ ਰਸ ਵਾਲਾ ਬਣ ਗਿਆ ਹੈ।੨।

(ਮੈਨੂੰ) ਸਖੀਆਂ ਮਿਲ ਕੇ ਪੁਛਦੀਆਂ ਹਨ ਕਿ ਪ੍ਰਭੂ-ਪਤੀ (ਨਾਲ ਹੋਏ ਸੰਯੋਗ ਦੀ ਕੋਈ) ਨਿਸ਼ਾਨੀ ਦਸ? (ਮੈਂ) ਪ੍ਰੇਮ ਦੇ ਰਸ ਨਾਲ ਭਰੀ ਹੋਈ ਕੁਝ ਬੋਲਣਾ ਨਹੀਂ ਜਾਣਦੀ। ਕਰਤਾ ਪੁਰਖ ਦੇ ਗੁਣ ਬਹੁਤ ਗੂੜ੍ਹ, ਗੁਪਤ ਅਤੇ ਬੇਅੰਤ ਹਨ, (ਜਿਨ੍ਹਾਂ ਦਾ) ਅੰਤ ਵੇਦ ਵੀ ਨਹੀਂ ਪਾ ਸਕਦੇ। (ਉਹ) ਪ੍ਰੇਮ-ਭਗਤੀ ਨਾਲ ਸੁਆਮੀ ਦੀ ਆਰਾਧਨਾ ਕਰਦੇ ਹਨ ਅਤੇ ਸਦਾ ਹਰਿ ਦੇ ਗੁਣ ਗਾਉਂਦੇ ਰਹਿੰਦੇ ਹਨ। (ਜੋ ਜੀਵ ਇਸਤਰੀ) ਆਪਣੇ ਪ੍ਰਭੂ ਨੂੰ ਚੰਗੀ ਲਗ ਜਾਂਦੀ ਹੈ, (ਉਹ) ਸਾਰੇ ਗੁਣਾਂ ਅਤੇ ਸ੍ਰੇਸ਼ਠ ਗਿਆਨ ਨਾਲ ਪੂਰਣ ਹੋ ਜਾਂਦੀ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਜੋ ਪ੍ਰਭੂ ਦੇ ਪ੍ਰੇਮ-) ਰੰਗ ਵਿਚ ਰੰਗੀ ਹੋਈ ਹੈ, (ਉਹ) ਪ੍ਰੇਮ ਪੂਰਵਕ ਸਹਿਜ ਅਵਸਥਾ ਵਿਚ ਸਮਾ ਜਾਂਦੀ ਹੈ।੩।

(ਜਦ ਹਰਿ-ਜਨ) ਹਰਿ ਦੇ ਆਨੰਦਮਈ ਗੀਤ ਗਾਉਣ ਲਗ ਜਾਂਦੇ ਹਨ, (ਤਦ) ਸੱਜਣ ਪ੍ਰਸੰਨ ਹੋ ਜਾਂਦੇ ਹਨ, ਦੁਖ ਅਤੇ ਵੈਰੀ ਨਸ ਜਾਂਦੇ ਹਨ। (ਸੇਵਕ-ਜਨ ਆਤਮਿਕ) ਸੁਖ ਨਾਲ ਸਹਿਜੇ ਹੀ ਆਨੰਦਿਤ ਹੋ ਜਾਂਦੇ ਹਨ, ਹਰਿ-ਨਾਮ ਨਾਲ ਪ੍ਰਸੰਨ ਹੋ ਜਾਂਦੇ ਹਨ। (ਇਹ ਸਭ ਕੁਝ) ਪ੍ਰਭੂ ਦੁਆਰਾ ਆਪ ਮਿਹਰ ਕਰਨ ਨਾਲ ਹੁੰਦਾ ਹੈ। (ਉਹ) ਹਰਿ ਦੇ ਚਰਣਾਂ ਨਾਲ ਲਗ ਜਾਂਦੇ ਹਨ, ਸਦਾ ਸਚੇਤ ਰਹਿੰਦੇ ਹਨ ਅਤੇ ਜਗਤ ਦੇ ਸੁਆਮੀ ਪ੍ਰਭੂ ਨੂੰ ਮਿਲ ਪੈਂਦੇ ਹਨ। ਸ਼ੁਭ ਦਿਨ ਆ ਗਏ, ਸਹਿਜ ਹੀ (ਪ੍ਰਭੂ) ਪਾ ਲਏ। ਸਾਰਿਆਂ ਸੁਖਾਂ ਦੇ ਖ਼ਜ਼ਾਨੇ ਵਜੋਂ ਪ੍ਰਭੂ ਚਰਣਾਂ (ਦੀ ਛੋਹ) ਪ੍ਰਾਪਤ ਕਰ ਲਈ। ਨਾਨਕ ਬੇਨਤੀ ਕਰਦਾ ਹੈ ਕਿ ਹਰਿ ਜਨ ਸਦਾ ਸੁਆਮੀ (ਪ੍ਰਭੂ) ਦੀ ਸ਼ਰਣ ਵਲ ਦੌੜਦੇ ਹਨ।੪।੧।੧੦।

**ਆਸਾ ਮਹਲਾ ੫**

ਹੇ ਰਾਹੀ! ਉਠ ਕੇ ਚਲ ਪੈ, ਤੂੰ ਕਿਸ ਲਈ ਦੇਰ ਕਰ ਰਿਹਾ ਹੈਂ। ਤੇਰੀ ਮਿਆਦ ਪੂਰੀ ਹੋ ਗਈ, ਤੂੰ ਕਿਸ ਝੂਠ/ਠੱਗੀ ਵਿਚ ਫਸਿਆ ਹੋਇਆ ਹੈਂ। (ਤੂੰ) ਮਾਇਆ ਦੇ ਧੋਖੇ ਅਤੇ ਠੱਗੀ ਵਿਚ ਲੋਭਾਇਮਾਨ ਹੋਇਆ ਅਣਗਿਣਤ ਪਾਪ ਕਰ ਰਿਹਾ ਹੈਂ। (ਤੇਰਾ) ਸ਼ਰੀਰ (ਨਿਰੀ) ਸੁਆਹ ਦੀ ਢੇਰੀ ਹੈ, (ਜਿਸ ਨੂੰ) ਜਮ ਨੇ ਵੇਖ ਰਖਿਆ ਹੈ ਅਤੇ ਕਾਲ ਨੇ ਵਿਚਾਰੇ (ਜੀਵ) ਨੂੰ ਜਿਤਿਆ ਹੋਇਆ ਹੈ। (ਜੀਵ) ਮਾਲ, ਜੋਬਨ (ਇਥੇ ਹੀ) ਛਡ ਕੇ ਚਲਾ ਜਾਏਗਾ ਅਤੇ (ਬਸਤ੍ਰਾਂ ਦਾ) ਪਹਿਨਣਾ (ਅਤੇ ਸੁਆਦੀ ਭੋਜਨਾਂ ਦਾ) ਖਾਣਾ ਵੀ ਰਹਿ ਜਾਏਗਾ। ਨਾਨਕ (ਦਾ ਕਥਨ ਹੈ ਕਿ ਕਰਮਾਂ ਦਾ) ਕਮਾਉਣਾ ਹੀ ਨਾਲ ਜਾਂਦਾ ਹੈ, ਪੂਰਬਲੇ ਕਰਮਾਂ ਦੇ ਸੰਸਕਾਰਾਂ (*ਕਿਰਤੁ*) ਨੂੰ ਮਿਟਾਇਆ ਨਹੀਂ ਜਾ ਸਕਦਾ।੧।

(ਤੂੰ ਮਾਇਆਵੀ ਪਦਾਰਥਾਂ ਦੇ ਮੋਹ-ਜਾਲ ਵਿਚ ਇਸ ਤਰ੍ਹਾਂ) ਫਸ ਗਿਆ ਹੈਂ ਜਿਵੇਂ ਹਿਰਨ ਰਾਤ ਨੂੰ (ਸ਼ਿਕਾਰੀ ਵਲੋਂ ਕੀਤੀ) ਰੌਸ਼ਨੀ ਨੂੰ ਵੇਖ ਕੇ ਫਸ ਜਾਂਦਾ ਹੈ। ਨਿਤ ਪਾਪਾਂ ਦੀ ਕਮਾਈ ਕਰਨ ਕਰਕੇ ਸੁਖ ਦੁਖਾਂ ਵਿਚ ਬਦਲਦੇ ਜਾ ਰਹੇ ਹਨ। (ਫਿਰ ਵੀ ਤੂੰ) ਪਾਪ ਕਮਾਉਣੇ ਛਡਦਾ ਨਹੀਂ ਹੈ ਅਤੇ (ਜਮ-ਗਣ ਤੇਰੇ ਗਲੇ ਵਿਚ) ਗਲਾਵਾਂ ਪਾ ਕੇ ਲੈ ਚਲੇ ਹਨ। (ਤੂੰ) ਹਰਿ-ਚੰਦੌਰੀ (ਵਰਗੀ ਖ਼ਿਆਲੀ

ਲਬਿ ਲੋਭਿ ਅਹੰਕਾਰਿ ਮਾਤਾ ਗਰਬਿ ਭਇਆ ਸਮਾਇਣੁ ॥
ਨਾਨਕ ਮ੍ਰਿਗ ਅਗਿਆਨਿ ਬਿਨਸੇ ਨਹ ਮਿਟੈ ਆਵਣੁ ਜਾਇਣੁ ॥੨॥

ਮਿਠੈ ਮਖੁ ਮੁਆ ਕਿਉ ਲਏ ਓਡਾਰੀ ॥
ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ ॥
ਤਰਣੁ ਦੁਹੇਲਾ ਭਇਆ ਖਿਨ ਮਹਿ ਖਸਮੁ ਚਿਤਿ ਨ ਆਇਓ ॥
ਦੂਖਾ ਸਜਾਈ ਗਣਤ ਨਾਹੀ ਕੀਆ ਅਪਣਾ ਪਾਇਓ ॥
ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ ॥
ਨਾਨਕ ਸਤਿਗੁਰ ਬਾਝੁ ਮੂਠਾ ਮਨਮੁਖੋ ਅਹੰਕਾਰੀ ॥੩॥

ਹਰਿ ਕੇ ਦਾਸ ਜੀਵੇ ਲਗਿ ਪ੍ਰਭ ਕੀ ਚਰਣੀ ॥
ਕੰਠਿ ਲਗਾਇ ਲੀਏ ਤਿਸੁ ਠਾਕੁਰ ਸਰਣੀ ॥
ਬਲ ਬੁਧਿ ਗਿਆਨੁ ਧਿਆਨੁ ਅਪਣਾ ਆਪਿ ਨਾਮੁ ਜਪਾਇਆ ॥
ਸਾਧਸੰਗਤਿ ਆਪਿ ਹੋਆ ਆਪਿ ਜਗਤੁ ਤਰਾਇਆ ॥
ਰਾਖਿ ਲੀਏ ਰਖਣਹਾਰੈ ਸਦਾ ਨਿਰਮਲ ਕਰਣੀ ॥
ਨਾਨਕ ਨਰਕਿ ਨ ਜਾਹਿ ਕਬਹੂੰ ਹਰਿ ਸੰਤ ਹਰਿ ਕੀ ਸਰਣੀ ॥੪॥੨॥੧੧॥

ਆਸਾ ਮਹਲਾ ੫ ॥
ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨੰਤੀ ॥
ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ ॥
ਸੰਗੇ ਸੋਹੰਤੀ ਕੰਤ ਸੁਆਮੀ ਦਿਨਸੁ ਰੈਣੀ ਰਾਵੀਐ ॥
ਸਾਸਿ ਸਾਸਿ ਚਿਤਾਰਿ ਜੀਵਾ ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥
ਬਿਰਹਾ ਲਜਾਇਆ ਦਰਸੁ ਪਾਇਆ ਅਮਿਉ ਦ੍ਰਿਸਟਿ ਸਿੰਚੰਤੀ ॥
ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ ਮਿਲੇ ਜਿਸੁ ਖੋਜੰਤੀ ॥੧॥

ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ ॥
ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ ॥
ਪ੍ਰਗਟੇ ਗੁਪਾਲ ਗੋਬਿੰਦ ਲਾਲਨ ਸਾਧਸੰਗਿ ਵਖਾਣਿਆ ॥
ਆਚਰਜੁ ਡੀਠਾ ਅਮਿਉ ਵੂਠਾ ਗੁਰ ਪ੍ਰਸਾਦੀ ਜਾਣਿਆ ॥
ਮਨਿ ਸਾਂਤਿ ਆਈ ਵਜੀ ਵਧਾਈ ਨਹ ਅੰਤੁ ਜਾਈ ਪਾਇਆ ॥
ਬਿਨਵੰਤਿ ਨਾਨਕ ਸੁਖ ਸਹਜਿ ਮੇਲਾ ਪ੍ਰਭੂ ਆਪਿ ਬਣਾਇਆ ॥੨॥

ਨਰਕ ਨ ਡੀਠੜਿਆ ਸਿਮਰਤ ਨਾਰਾਇਣ ॥
ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ ॥
ਧਰਮ ਧੀਰਜ ਸਹਜ ਸੁਖੀਏ ਸਾਧਸੰਗਤਿ ਹਰਿ ਭਜੇ ॥

ਨਗਰੀ ਨੂੰ) ਵੇਖ ਕੇ ਠਗਿਆ ਗਿਆ ਹੈਂ ਅਤੇ ਕੂੜੀ ਸੇਜ ਦਾ ਆਨੰਦ ਮਾਣ ਰਿਹਾ ਹੈਂ। (ਹੇ ਜੀਵ ਤੂੰ) ਲਬ, ਲੋਭ, ਹੰਕਾਰ ਵਿਚ ਮਸਤ ਰਿਹਾ ਹੈਂ ਅਤੇ ਹੰਕਾਰ ਵਿਚ ਲੀਨ (*ਸਮਾਇਣੁ*) ਹੋ ਗਿਆ ਹੈਂ। ਨਾਨਕ (ਦਾ ਕਥਨ ਹੈ ਕਿ ਜੀਵ-ਰੂਪ) ਹਿਰਨ ਅਗਿਆਨ ਕਾਰਣ ਨਸ਼ਟ ਹੋ ਰਹੇ ਹਨ, (ਉਨ੍ਹਾਂ ਦਾ) ਆਉਣਾ ਜਾਣਾ ਨਹੀਂ ਮਿਟਦਾ।੨।

ਮੱਖੀ ਮਿਠੇ ਵਿਚ (ਫਸ ਕੇ) ਮਰ ਜਾਂਦੀ ਹੈ, (ਉਹ ਭਲਾ) ਉਡਾਰੀ ਕਿਵੇਂ ਲਏ? ਟੋਏ ਵਿਚ ਡਿਗਿਆ ਹੋਇਆ ਹਾਥੀ (ਭਲਾ) ਕਿਵੇਂ ਤਾਰੀ ਲਗਾ ਸਕਦਾ ਹੈ? (ਇਸ ਤਰ੍ਹਾਂ ਜੀਵ ਲਈ ਭਵ-ਸਾਗਰ) ਤਰਨਾ ਔਖਾ ਹੋ ਗਿਆ (ਕਿਉਂਕਿ ਉਸ ਨੂੰ) ਇਕ ਛਿਣ ਵਿਚ ਵੀ ਪ੍ਰਭੂ ਚਿਤ ਵਿਚ ਨਹੀਂ ਆਇਆ। (ਫਿਰ ਉਸ ਨੂੰ ਜੋ) ਦੁਖਦਾਇਕ ਸਜ਼ਾਵਾਂ (ਮਿਲਦੀਆਂ ਹਨ, ਉਨ੍ਹਾਂ ਦੀ) ਗਿਣਤੀ ਨਹੀਂ (ਕੀਤੀ ਜਾ ਸਕਦੀ)। (ਉਸ ਨੇ) ਆਪਣੇ ਕੀਤੇ (ਹੋਏ ਕਰਮਾਂ ਦਾ ਫਲ) ਪਾਇਆ ਹੈ। (ਜੀਵ ਨੇ ਜੋ) ਲੁਕ ਛਿਪ ਕੇ ਕਮਾਇਆ ਸੀ, (ਉਹ) ਪ੍ਰਗਟ ਹੋ ਗਿਆ ਹੈ। (ਫਲਸਰੂਪ) ਲੋਕ ਪਰਲੋਕ ਵਿਚ ਖੁਆਰੀ (ਮਿਲਦੀ ਹੈ)। ਨਾਨਕ (ਦਾ ਕਥਨ ਹੈ ਕਿ) ਮਨਮੁਖ ਹੰਕਾਰੀ (ਵਿਅਕਤੀ) ਸਤਿਗੁਰੂ ਤੋਂ ਬਿਨਾ ਠਗਿਆ ਗਿਆ ਹੈ।੩।

ਹਰਿ ਦੇ ਦਾਸ ਪ੍ਰਭੂ ਦੇ ਚਰਣੀ ਲਗ ਕੇ ਜੀਉਂਦੇ ਹਨ। (ਜੋ) ਠਾਕਰ ਦੀ ਸ਼ਰਣ ਵਿਚ ਪੈਂਦੇ ਹਨ, (ਉਨ੍ਹਾਂ ਨੂੰ ਉਹ) ਗਲ ਨਾਲ ਲਗਾ ਲੈਂਦਾ ਹੈ। (ਪ੍ਰਭੂ) ਆਪਣਾ ਬਲ, ਬੁੱਧੀ, ਗਿਆਨ ਅਤੇ ਧਿਆਨ (ਬਖ਼ਸ਼ਦਾ ਹੈ ਅਤੇ) ਆਪਣਾ ਨਾਮ ਜਪਾਉਂਦਾ ਹੈ। ਸਾਧ-ਸੰਗਤ ਵਿਚ ਆਪ ਹੀ (ਉਨ੍ਹਾਂ ਦੇ ਹਿਰਦੇ ਵਿਚ) ਪ੍ਰਗਟ ਹੁੰਦਾ ਹੈ ਅਤੇ ਅਤੇ ਆਪ ਹੀ (ਉਨ੍ਹਾਂ ਨੂੰ) ਜਗਤ ਤੋਂ ਤਾਰ ਦਿੰਦਾ ਹੈ।
੧੧॥ (ਜਿਨ੍ਹਾਂ ਦੀ) ਕਰਣੀ ਸਦਾ ਨਿਰਮਲ ਸੀ, (ਉਨ੍ਹਾਂ ਨੂੰ) ਰਖਣ ਵਾਲੇ (ਪਰਮਾਤਮਾ) ਨੇ ਆਪ ਰਖ ਲਿਆ। ਨਾਨਕ (ਦਾ ਕਥਨ ਹੈ ਕਿ ਉਹ) ਕਦੇ ਵੀ ਨਰਕਾਂ ਵਿਚ ਨਹੀਂ ਜਾਂਦੇ (ਜੋ) ਹਰਿ ਦੇ ਸੰਤ ਹਰਿ ਦੀ ਸ਼ਰਣ ਵਿਚ ਰਹਿੰਦੇ ਹਨ।੪।੨।੧੧।

**ਆਸਾ ਮਹਲਾ ੫**

(ਮੇਰੀ) ਹਰਿ ਪਾਸ ਬੇਨਤੀ ਹੈ ਕਿ ਹੇ ਮੇਰੇ ਆਲਸ! ਚਲਾ ਜਾ। (ਤਾਂ ਜੋ ਮੈਂ) ਆਪਣੇ (ਪ੍ਰਭੂ ਰੂਪ) ਪ੍ਰੀਤਮ ਨਾਲ ਰਮਣ ਕਰਾਂ। (ਮੈਂ) ਪ੍ਰਭੂ ਨਾਲ ਬਹੁਤ ਸ਼ੋਭਦੀ ਹਾਂ। (ਮੈਂ ਆਪਣੇ) ਸੁਆਮੀ ਪਤੀ ਨਾਲ ਸ਼ੋਭਦੀ ਹਾਂ, (ਇਸ ਲਈ) ਦਿਨ ਰਾਤ (ਉਸ ਨਾਲ) ਰਮਣ ਕਰਨਾ ਚਾਹੁੰਦੀ ਹਾਂ। ਮੈਂ (ਉਸ ਨੂੰ) ਸੁਆਸ ਸੁਆਸ ਯਾਦ ਕਰਕੇ ਜੀਉਂਦੀ ਹਾਂ ਅਤੇ ਪ੍ਰਭੂ ਨੂੰ ਵੇਖ ਕੇ ਹਰਿ ਦੇ ਗੁਣ ਗਾਉਂਦੀ ਹਾਂ। (ਪ੍ਰਭੂ ਦੇ) ਦਰਸ਼ਨ ਪਾਉਣ ਨਾਲ ਵਿਯੋਗ ਸੰਗ ਗਿਆ (ਭਾਵ—ਦੂਰ ਹੋ ਗਿਆ)। (ਪ੍ਰੀਤਮ ਦੀ) ਅੰਮ੍ਰਿਤ ਭਰੀ ਦ੍ਰਿਸ਼ਟੀ ਨੇ (ਮੈਨੂੰ) ਸਿੰਜ ਦਿੱਤਾ। ਨਾਨਕ ਦੀ ਬੇਨਤੀ ਹੈ ਕਿ ਮੇਰੀ ਇੱਛਾ ਪੂਰੀ ਹੋ ਗਈ (ਕਿਉਂਕਿ) ਜਿਸ ਨੂੰ ਖੋਜਦੀ ਪਈ ਸਾਂ, (ਉਹ) ਮਿਲ ਗਿਆ।੧।

ਹੇ ਪਾਪੋ (*ਕਿਲਵਿਖਹੁ*)! (ਇਥੋਂ) ਭਜ ਜਾਓ, (ਕਿਉਂਕਿ) ਕਰਤਾ ਪੁਰਖ (ਮੇਰੇ ਹਿਰਦੇ ਰੂਪ) ਘਰ ਵਿਚ ਆ ਗਿਆ ਹੈ। ਗੋਬਿੰਦ ਦੇ (ਹਿਰਦੇ ਵਿਚ) ਪ੍ਰਗਟ ਹੋਣ ਨਾਲ (ਯਮ ਦੇ) ਦੂਤਾਂ ਦਾ ਨਾਸ਼ ਹੋ ਗਿਆ ਹੈ। (ਜਦੋਂ ਮੈਂ) ਸਾਧ-ਸੰਗਤ ਵਿਚ (ਪ੍ਰਭੂ ਦੇ ਗੁਣਾਂ ਦਾ) ਬਖਾਨ ਕੀਤਾ (ਤਾਂ) ਗੋਬਿੰਦ, ਗੋਪਾਲ, ਪ੍ਰੀਤਮ ਪ੍ਰਗਟ ਹੋ ਗਏ। ਗੁਰੂ ਦੀ ਕ੍ਰਿਪਾ ਨਾਲ (ਜਦੋਂ ਪ੍ਰਭੂ ਨੂੰ) ਜਾਣ ਲਿਆ, (ਤਾਂ ਇਕ) ਅਸਚਰਜ ਵੇਖਿਆ (ਕਿ ਹਿਰਦੇ ਵਿਚ ਨਾਮ ਰੂਪ) ਅੰਮ੍ਰਿਤ ਆ ਵਸਿਆ ਹੈ। (ਇਸ ਨਾਲ) ਮਨ ਵਿਚ ਸ਼ਾਂਤੀ ਆ ਗਈ, ਸ਼ਾਦੀਆਨੇ ਵਜਣ ਲਗੇ, (ਜਿਸ ਦਾ) ਅੰਤ ਨਹੀਂ ਪਾਇਆ ਜਾ ਸਕਦਾ। ਨਾਨਕ ਬੇਨਤੀ ਕਰਦਾ ਹੈ ਕਿ ਸਹਿਜ ਸੁਖ ਵਾਲਾ ਮੇਲ ਪ੍ਰਭੂ ਨੇ ਆਪ ਬਣਾਇਆ ਹੈ।੨।

ਪ੍ਰਭੂ ਦਾ ਸਿਮਰਨ ਕਰਨ ਨਾਲ ਨਰਕ ਨਹੀਂ ਵੇਖਣਾ ਪੈਂਦਾ। ਧਰਮ-ਰਾਜ ਜੈ ਜੈਕਾਰ ਕਰਦਾ ਹੈ ਅਤੇ ਦੂਤ ਖਿਸਕ (*ਪਲਾਇਣ*) ਜਾਂਦੇ ਹਨ। ਸਾਧ-ਸੰਗਤ ਵਿਚ ਹਰਿ ਨੂੰ ਭਜਣ ਨਾਲ

ਕਰਿ ਅਨੁਗ੍ਰਹੁ ਰਾਖਿ ਲੀਨੇ ਮੋਹ ਮਮਤਾ ਸਭ ਤਜੇ ॥
ਗਹਿ ਕੰਠਿ ਲਾਏ ਗੁਰਿ ਮਿਲਾਏ ਗੋਵਿੰਦ ਜਪਤ ਅਘਾਇਣ ॥
ਬਿਨਵੰਤਿ ਨਾਨਕ ਸਿਮਰਿ ਸੁਆਮੀ ਸਗਲ ਆਸ ਪੁਜਾਇਣ ॥੩॥

ਨਿਧਿ ਸਿਧਿ ਚਰਣ ਗਹੇ ਤਾ ਕੇਹਾ ਕਾੜਾ ॥
ਸਭੁ ਕਿਛੁ ਵਸਿ ਜਿਸੈ ਸੋ ਪ੍ਰਭੂ ਅਸਾੜਾ॥
ਗਹਿ ਭੁਜਾ ਲੀਨੇ ਨਾਮ ਦੀਨੇ ਕਰੁ ਧਾਰਿ ਮਸਤਕਿ ਰਾਖਿਆ ॥
ਸੰਸਾਰ ਸਾਗਰੁ ਨਹ ਵਿਆਪੈ ਅਮਿਉ ਹਰਿ ਰਸੁ ਚਾਖਿਆ ॥
ਸਾਧਸੰਗੇ ਨਾਮ ਰੰਗੇ ਰਣੁ ਜੀਤਿ ਵਡਾ ਅਖਾੜਾ ॥
ਬਿਨਵੰਤਿ ਨਾਨਕ ਸਰਣਿ ਸੁਆਮੀ ਬਹੁੜਿ ਜਮਿ ਨ ਉਪਾੜਾ ॥੪॥੩॥੧੨॥

ਆਸਾ ਮਹਲਾ ੫ ॥
ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ ॥
ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ ॥
ਸੰਗਿ ਦੇਖੈ ਕਰਣਹਾਰਾ ਕਾਇ ਪਾਪੁ ਕਮਾਈਐ ॥
ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ ॥
ਆਠ ਪਹਰ ਹਰਿ ਨਾਮੁ ਸਿਮਰਹੁ ਚਲੈ ਤੇਰੈ ਸਾਥੇ ॥
ਭਜੁ ਸਾਧਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ ॥੧॥

ਵਲਵੰਚ ਕਰਿ ਉਦਰੁ ਭਰਹਿ ਮੂਰਖ ਗਾਵਾਰਾ ॥
ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ ॥
ਦਾਤਾਰੁ ਸਦਾ ਦਇਆਲੁ ਸੁਆਮੀ ਕਾਇ ਮਨਹੁ ਵਿਸਾਰੀਐ ॥
ਮਿਲੁ ਸਾਧਸੰਗੇ ਭਜੁ ਨਿਸੰਗੇ ਕੁਲ ਸਮੂਹਾ ਤਾਰੀਐ ॥
ਸਿਧ ਸਾਧਿਕ ਦੇਵ ਮੁਨਿ ਜਨ ਭਗਤ ਨਾਮੁ ਅਧਾਰਾ ॥
ਬਿਨਵੰਤਿ ਨਾਨਕ ਸਦਾ ਭਜੀਐ ਪ੍ਰਭੁ ਏਕੁ ਕਰਣੈਹਾਰਾ ॥੨॥

ਖੋਟੁ ਨ ਕੀਚਈ ਪ੍ਰਭੁ ਪਰਖਣਹਾਰਾ ॥
ਕੂੜੁ ਕਪਟੁ ਕਮਾਵਦੜੇ ਜਨਮਹਿ ਸੰਸਾਰਾ ॥
ਸੰਸਾਰੁ ਸਾਗਰੁ ਤਿਨ੍ਹੀ ਤਰਿਆ ਜਿਨ੍ਹੀ ਏਕੁ ਧਿਆਇਆ ॥
ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ ਪ੍ਰਭ ਸਰਣਾਈ ਆਇਆ ॥
ਜਲਿ ਥਲਿ ਮਹੀਅਲਿ ਰਵਿਆ ਸੁਆਮੀ ਊਚ ਅਗਮ ਅਪਾਰਾ ॥
ਬਿਨਵੰਤਿ ਨਾਨਕ ਟੇਕ ਜਨ ਕੀ ਚਰਣ ਕਮਲ ਅਧਾਰਾ ॥੩॥

ਪੇਖੁ ਹਰਿਚੰਦਉਰੜੀ ਅਸਥਿਰੁ ਕਿਛੁ ਨਾਹੀ ॥
ਮਾਇਆ ਰੰਗ ਜੇਤੇ ਸੇ ਸੰਗਿ ਨ ਜਾਹੀ ॥
ਹਰਿ ਸੰਗਿ ਸਾਥੀ ਸਦਾ ਤੇਰੈ ਦਿਨਸੁ ਰੈਣਿ ਸਮਾਲੀਐ ॥
ਹਰਿ ਏਕ ਬਿਨੁ ਕਛੁ ਅਵਰੁ ਨਾਹੀ ਭਾਉ ਦੁਤੀਆ ਜਾਲੀਐ ॥
ਮੀਤੁ ਜੋਬਨੁ ਮਾਲੁ ਸਰਬਸੁ ਪ੍ਰਭੁ ਏਕੁ ਕਰਿ ਮਨ ਮਾਹੀ ॥

ਧਰਮ, ਧੀਰਜ ਅਤੇ ਸਹਿਜ-ਸੁਖ ਵਾਲਾ ਹੋ ਜਾਈਦਾ ਹੈ। (ਜਦ ਪ੍ਰਭੂ ਨੇ) ਕ੍ਰਿਪਾ (*ਅਨੁਗ੍ਰਹੁ*) ਕਰਕੇ ਰਖ ਲਿਆ, (ਤਾਂ) ਮੋਹ ਅਤੇ ਮਮਤਾ ਸਭ ਛਡ ਦਿੱਤੇ। ਗੁਰੂ ਦੁਆਰਾ ਮਿਲਾਏ ਜਾਣ 'ਤੇ (ਪ੍ਰਭੂ ਨੇ) ਫੜ ਕੇ ਗਲ ਨਾਲ ਲਗਾ ਲਿਆ, ਗੋਬਿੰਦ ਦਾ ਨਾਮ ਜਪਦਿਆਂ ਰਜ ਗਏ। ਨਾਨਕ ਬੇਨਤੀ ਕਰਦਾ ਹੈ ਕਿ ਸੁਆਮੀ ਨੂੰ ਸਿਮਰਨ ਨਾਲ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ।੩।

(ਪ੍ਰਭੂ ਦੇ) ਚਰਣ ਪਕੜਨ ਨਾਲ ਰਿਧੀ-ਸਿਧੀ (ਦੀ ਪ੍ਰਾਪਤੀ ਹੋ ਗਈ), ਤਾਂ (ਫਿਰ) ਕਾਹਦੀ ਚਿੰਤਾ ? ਸਭ ਕੁਝ ਜਿਸ ਦੇ ਵਸ ਵਿਚ ਹੈ, ਉਹ ਪ੍ਰਭੂ ਸਾਡਾ ਹੈ। (ਉਸ ਪ੍ਰਭੂ ਨੇ ਸਾਨੂੰ) ਬਾਹੋਂ ਪਕੜ ਲਿਆ, ਨਾਮ ਬਖ਼ਸ਼ਿਆ ਅਤੇ ਮੱਥੇ ਉਤੇ ਹੱਥ ਧਰ ਕੇ ਰਖ ਲਿਆ। ਸੰਸਾਰ ਸਾਗਰ (ਦਾ ਭੈ ਹੁਣ) ਨਹੀਂ ਵਿਆਪਦਾ, (ਕਿਉਂਕਿ ਅਸੀਂ) ਅੰਮ੍ਰਿਤ ਰੂਪ ਹਰਿ-ਰਸ ਚਖ ਲਿਆ। ਸਾਧ-ਸੰਗਤ ਵਿਚ, ਨਾਮ ਦੇ ਪ੍ਰੇਮ ਨਾਲ (ਵਿਕਾਰਾਂ ਨਾਲ ਸੰਘਰਸ਼ ਕਰਦਿਆਂ) ਯੁੱਧ ਦਾ ਵੱਡਾ ਅਖਾੜਾ ਜਿਤ ਲਿਆ। ਨਾਨਕ ਬੇਨਤੀ ਕਰਦਾ ਹੈ ਕਿ ਸੁਆਮੀ ਦੀ ਸ਼ਰਣ (ਗ੍ਰਹਿਣ ਕਰਨ ਨਾਲ) ਫਿਰ ਜਮ ਉਖਾੜਦਾ ਨਹੀਂ ਹੈ।੪।੩।੧੨।

**ਆਸਾ ਮਹਲਾ ੫**

(ਜੋ ਕਰਮ ਤੂੰ) ਦਿਨ ਰਾਤ ਕਮਾਇਆ ਹੈ, ਉਹ ਮੱਥੇ (ਉਤੇ ਲਿਖਿਆ ਹੋਇਆ) ਆ ਗਿਆ ਹੈ। ਜਿਸ (ਪ੍ਰਭੂ) ਪਾਸੋਂ (ਤੂੰ ਪਾਪ ਕਰਮ) ਲੁਕਾਉਂਦਾ ਹੈਂ, ਉਹ (ਤੇਰੇ) ਨਾਲ ਹੀ ਵੇਖ ਰਿਹਾ ਹੈ। (ਜਦ ਆਪ) ਕਰਣਹਾਰਾ ਨਾਲ ਹੀ ਵੇਖ ਰਿਹਾ ਹੈ, (ਤਾਂ ਫਿਰ) ਕਿਸ ਲਈ ਪਾਪ ਕਰੀਏ? ਚੰਗੇ ਕਰਮ ਕਰਨੇ ਚਾਹੀਦੇ ਹਨ, ਨਾਮ ਸਿਮਰਨਾ ਚਾਹੀਦਾ ਹੈ, (ਫਿਰ) ਨਰਕ ਵਿਚ ਬਿਲਕੁਲ ਜਾਣਾ ਨਹੀਂ ਪੈਂਦਾ। ਅੱਠੇ ਪਹਿਰ ਹਰਿ-ਨਾਮ ਸਿਮਰੋ (ਜੋ) ਤੇਰੇ ਨਾਲ ਚਲਦਾ ਹੈ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗਤ ਵਿਚ ਸਦਾ ਨਾਮ ਜਪਣਾ ਚਾਹੀਦਾ ਹੈ, (ਜਿਸ ਕਰਕੇ) ਕੀਤੇ ਹੋਏ ਕਰਮਾਂ ਦੇ ਦੋਸ਼/ਪਾਪ ਮਿਟ ਜਾਂਦੇ ਹਨ।੧।

ਹੇ ਮੂਰਖ! ਹੇ ਗਵਾਰ! (ਤੂੰ) ਵਲ ਛਲ ਕੇ ਪੇਟ ਭਰਦਾ ਹੈਂ। (ਪਰ) ਦੇਣ ਵਾਲਾ ਪ੍ਰਭੂ (ਤਾਂ ਤੈਨੂੰ) ਸਭ ਕੁਝ ਦੇ ਰਿਹਾ ਹੈ। ਪ੍ਰਭੂ ਸਦਾ ਦਾਤਾਰ ਅਤੇ ਦਿਆਲੂ ਹੈ, (ਉਸ ਨੂੰ) ਮਨ ਤੋਂ ਕਿਉਂ ਵਸਾਰਿਆ ਜਾਵੇ। ਸਾਧ-ਸੰਗਤ ਵਿਚ ਜਾ ਕੇ (ਪ੍ਰਭੂ ਦਾ) ਨਿਸੰਗ ਭਜਨ ਕਰ। (ਅਜਿਹਾ ਕਰਨ ਨਾਲ) ਸਾਰੀਆਂ ਕੁਲਾਂ ਤਾਰ ਲਈਦੀਆਂ ਹਨ। ਸਿਧਾਂ, ਸਾਧਕਾਂ, ਦੇਵਤਿਆਂ, ਮੁਨੀ-ਜਨਾਂ ਅਤੇ ਭਗਤਾਂ (ਸਭ ਨੂੰ) ਨਾਮ ਦਾ ਆਧਾਰ ਹੈ। ਨਾਨਕ ਦੀ ਬੇਨਤੀ ਹੈ ਕਿ ਸਦਾ ਇਕ ਪ੍ਰਭੂ ਦਾ ਭਜਨ ਕਰਨਾ ਚਾਹੀਦਾ ਹੈ (ਜੋ ਸਭ ਦਾ) ਕਰਨ ਵਾਲਾ ਹੈ।੨।

(ਹੇ ਭਾਈ!) ਧੋਖਾ ਨਹੀਂ ਕਰਨਾ ਚਾਹੀਦਾ (ਕਿਉਂਕਿ) ਪ੍ਰਭੂ (ਸਭ ਨੂੰ) ਪਰਖਣ ਵਾਲਾ ਹੈ। (ਜੋ) ਕੂੜ ਅਤੇ ਕਪਟ ਕਮਾਉਂਦੇ ਹਨ, (ਉਹ) ਸੰਸਾਰ ਵਿਚ ਜੰਮਦੇ (ਮਰਦੇ ਰਹਿੰਦੇ ਹਨ)। ਜਿਨ੍ਹਾਂ ਨੇ ਇਕ ਪ੍ਰਭੂ ਦੀ ਆਰਾਧਨਾ ਕੀਤੀ ਹੈ, ਸੰਸਾਰ ਸਾਗਰ ਨੂੰ ਉਨ੍ਹਾਂ ਨੇ ਹੀ ਪਾਰ ਕੀਤਾ ਹੈ। (ਉਹ) ਕਾਮ, ਕ੍ਰੋਧ, ਨ ਨਿੰਦਣ ਯੋਗ ਲੋਕਾਂ ਦੀ ਨਿੰਦਿਆ ਤਿਆਗ ਕੇ ਪ੍ਰਭੂ ਦੀ ਸ਼ਰਣ ਵਿਚ ਆ ਗਏ ਹਨ। (ਜੋ) ਪ੍ਰਭੂ ਜਲ, ਥਲ, ਪੁਲਾੜ ਵਿਚ ਵਰਤ ਰਿਹਾ ਹੈ, (ਉਹ) ਉੱਚਾ, ਅਗਮ ਅਤੇ ਅਪਾਰ ਹੈ। ਨਾਨਕ ਦੀ ਬੇਨਤੀ ਹੈ ਕਿ (ਪ੍ਰਭੂ) ਸੇਵਕਾਂ ਦੀ ਟੇਕ ਹੈ (ਅਤੇ ਉਨ੍ਹਾਂ ਨੂੰ ਉਸ ਦੇ) ਚਰਣ ਕਮਲਾਂ ਦਾ ਆਸਰਾ ਹੈ।੩।

(ਹੇ ਜਿਗਿਆਸੂ! ਇਸ ਸੰਸਾਰ ਨੂੰ) ਹਰਿਚੰਦੌਰੀ (ਵਾਂਗ) ਮਿਥਿਆ ਸਮਝ। ਇਸ ਵਿਚ ਕੁਝ ਵੀ ਸਥਾਈ ਨਹੀਂ ਹੈ। ਮਾਇਆ ਦੇ ਜਿਤਨੇ ਵੀ ਰੰਗ-ਤਮਾਸ਼ੇ ਹਨ, ਉਹ (ਕਿਸੇ ਦੇ) ਨਾਲ ਨਹੀਂ ਜਾਂਦੇ। ਸਦਾ ਨਿਭਣ ਵਾਲਾ ਹਰਿ ਰੂਪ ਸਾਥੀ ਤੇਰੇ ਨਾਲ ਹੈ, (ਉਸ ਨੂੰ) ਦਿਨ ਰੈਣ ਯਾਦ ਰਖਣਾ ਚਾਹੀਦਾ ਹੈ। ਇਕ ਹਰਿ ਤੋਂ ਬਿਨਾ ਹੋਰ ਕੁਝ ਵੀ (ਸਥਾਈ) ਨਹੀਂ ਹੈ। ਦ੍ਵੈਤ-ਭਾਵ ਸਾੜ ਦੇਣਾ ਚਾਹੀਦਾ ਹੈ। ਮਿਤਰ, ਜਵਾਨੀ, ਮਾਲ-ਧਨ ਅਤੇ ਸਭ ਕੁਝ ਨੂੰ ਮਨ ਵਿਚ ਇਕ ਪ੍ਰਭੂ, ਵਿਚ ਸਮਾਏ

ਬਿਨਵੰਤਿ ਨਾਨਕੁ ਵਡਭਾਗਿ ਪਾਈਐ ਸੁਖਿ ਸਹਜਿ ਸਮਾਹੀ ॥੪॥੪॥੧੩॥

ਆਸਾ ਮਹਲਾ ੫ ਛੰਤ ਘਰੁ ੮ ੧ੴ ਸਤਿਗੁਰ ਪ੍ਰਸਾਦਿ ॥
ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿ ਹੇ ਤੀਖਣ ਮਦ ਬਿਪਰੀਤਿ ਹੇ ਅਵਧ ਅਕਾਰਥ ਜਾਤ॥
ਗਹਬਰ ਬਨ ਘੋਰ ਗਹਬਰ ਬਨ ਘੋਰ ਹੇ ਗ੍ਰਿਹ ਮੁਸਤ ਮਨ ਚੋਰ ਹੇ ਦਿਨਕਰੋ ਅਨਦਿਨੁ ਖਾਤ॥
ਦਿਨ ਖਾਤ ਜਾਤ ਬਿਹਾਤ ਪ੍ਰਭ ਬਿਨੁ ਮਿਲਹੁ ਪ੍ਰਭ ਕਰੁਣਾ ਪਤੇ ॥
ਜਨਮ ਮਰਣ ਅਨੇਕ ਬੀਤੇ ਪ੍ਰਿਅ ਸੰਗ ਬਿਨੁ ਕਛੁ ਨਹ ਗਤੇ ॥
ਕੁਲ ਰੂਪ ਧੂਪ ਗਿਆਨਹੀਨੀ ਤੁਝ ਬਿਨਾ ਮੋਹਿ ਕਵਨ ਮਾਤ ॥
ਕਰ ਜੋੜਿ ਨਾਨਕੁ ਸਰਣਿ ਆਇਓ ਪ੍ਰਿਅ ਨਾਥ ਨਰਹਰ ਕਰਹੁ ਗਾਤ ॥੧॥

ਮੀਨਾ ਜਲਹੀਨ ਮੀਨਾ ਜਲਹੀਨ ਹੇ
ਓਹੁ ਬਿਛੁਰਤ ਮਨ ਤਨ ਖੀਨ ਹੇ ਕਤ ਜੀਵਨੁ ਪ੍ਰਿਅ ਬਿਨੁ ਹੋਤ ॥
ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ
ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ ॥
ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ ॥
ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤਿ ਅਨਦਿਨੁ ਪ੍ਰਭ ਮਨਾ ॥
ਸ੍ਰੀਰੰਗ ਰਾਤੇ ਨਾਮ ਮਾਤੇ ਭੈ ਭਰਮ ਦੁਤੀਆ ਸਗਲ ਖੋਤ ॥
ਕਰਿ ਮਇਆ ਦਇਆ ਦਇਆਲ ਪੂਰਨ ਹਰਿ ਪ੍ਰੇਮ ਨਾਨਕ ਮਗਨ ਹੋਤ ॥੨॥

ਅਲੀਅਲ ਗੁੰਜਾਤ ਅਲੀਅਲ ਗੁੰਜਾਤ ਹੇ
ਮਕਰੰਦ ਰਸ ਬਾਸਨ ਮਾਤ ਹੇ ਪ੍ਰੀਤਿ ਕਮਲ ਬੰਧਾਵਤ ਆਪ ॥
ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ
ਘਨ ਬੂੰਦ ਬਚਿਤ੍ਰਿ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ ॥
ਤਾਪਾ ਬਿਨਾਸਨ ਦੂਖ ਨਾਸਨ ਮਿਲੁ ਪ੍ਰੇਮੁ ਮਨਿ ਤਨਿ ਅਤਿ ਘਨਾ ॥
ਸੁੰਦਰੁ ਚਤੁਰੁ ਸੁਜਾਨ ਸੁਆਮੀ ਕਵਨ ਰਸਨਾ ਗੁਣ ਭਨਾ ॥
ਗਹਿ ਭੁਜਾ ਲੇਵਹੁ ਨਾਮੁ ਦੇਵਹੁ ਦ੍ਰਿਸਟਿ ਧਾਰਤ ਮਿਟਤ ਪਾਪ ॥
ਨਾਨਕੁ ਜੰਪੈ ਪਤਿਤ ਪਾਵਨ ਹਰਿ ਦਰਸੁ ਪੇਖਤ ਨਹ ਸੰਤਾਪ ॥੩॥

ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ
ਰਖਿ ਲੇਵਹੁ ਸਰਣਿ ਅਨਾਥ ਹੇ ਮਿਲੁ ਚਾਉ ਚਾਈਲੇ ਪ੍ਰਾਨ ॥
ਸੁੰਦਰ ਤਨ ਧਿਆਨ ਸੁੰਦਰ ਤਨ ਧਿਆਨ ਹੇ
ਮਨੁ ਲੁਬਧ ਗੋਪਾਲ ਗਿਆਨ ਹੇ ਜਾਚਿਕ ਜਨ ਰਾਖਤ ਮਾਨ ॥

ਹੁਏ ਹੀ (ਮੰਨ)। ਨਾਨਕ ਦੀ ਬੇਨਤੀ ਹੈ ਕਿ (ਪ੍ਰਭੂ) ਵਡਿਆਂ ਭਾਗਾਂ ਨਾਲ ਪਾਈਦਾ ਹੈ (ਅਤੇ ਮਿਲ ਜਾਣ 'ਤੇ) ਸਹਿਜ ਸੁਖ ਵਿਚ ਸਮਾ ਜਾਈਦਾ ਹੈ।੪।੪।੧੩।

**ਆਸਾ ਮਹਲਾ ੫ ਛੰਤ ਘਰੁ ੮**

(ਹੇ ਜਿਗਿਆਸੂ!) ਮਾਇਆ (*ਕਮਲਾ*) ਭਰਮ ਦੀ ਕੰਧ ਹੈ, (ਹਾਂ) ਭਰਮ ਦੀ ਕੰਧ ਹੈ। (ਇਸ ਦਾ) ਤੀਖਣ ਨਸ਼ਾ (ਬੁੱਧੀ ਨੂੰ) ਉਲਟੇ ਪਾਸੇ ਲੈ ਜਾਂਦਾ ਹੈ। (ਫਲਸਰੂਪ) ਉਮਰ ਵਿਅਰਥ ਚਲੀ ਜਾਂਦੀ ਹੈ। (ਮਾਇਆ) ਸੰਘਣਾ ਅਤੇ ਭਿਆਨਕ ਜੰਗਲ ਹੈ, (ਹਾਂ) ਸੰਘਣਾ ਅਤੇ ਭਿਆਨਕ ਜੰਗਲ ਹੈ। ਮਨ ਰੂਪ ਚੋਰ ਘਰ ਨੂੰ ਲੁਟੀ ਜਾ ਰਿਹਾ ਹੈ (ਭਾਵ—ਅਗਿਆਨਤਾ ਕਾਰਣ ਮਨ ਆਪਣੇ ਗੁਣ ਗਵਾਈ ਜਾ ਰਿਹਾ ਹੈ)। ਸੂਰਜ ਹਰ ਰੋਜ਼ (ਉਮਰ ਨੂੰ) ਖਾਈ ਜਾ ਰਿਹਾ ਹੈ। ਦਿਨ (ਉਮਰ ਨੂੰ) ਖਾਈ ਜਾ ਰਹੇ ਹਨ ਅਤੇ ਪ੍ਰਭੂ ਦੇ (ਸਿਮਰਨ) ਬਿਨਾ (ਉਮਰ) ਬੀਤਦੀ ਜਾ ਰਹੀ ਹੈ। (ਇਸ ਲਈ) ਹੇ ਪ੍ਰਭੂ! ਹੇ ਦਿਆਲੂ! (ਮੈਨੂੰ) ਮਿਲੋ। ਪ੍ਰੀਤਮ ਦੀ ਸੰਗਤ ਤੋਂ ਬਿਨਾ ਅਨੇਕ ਜਨਮ ਮਰਨ ਬੀਤ ਗਏ ਹਨ, (ਪਰ ਪ੍ਰਭੂ ਦੇ ਮੇਲ ਤੋਂ ਬਿਨਾ) ਕੋਈ ਗਤਿ ਨਹੀਂ ਹੈ। (ਮੈਂ) ਕੁਲ, ਰੂਪ, ਸ਼ੋਭਾ (*ਧੂਪ*) ਅਤੇ ਗਿਆਨ ਤੋਂ ਵਾਂਝੀ ਹਾਂ, ਤੇਰੇ ਤੋਂ ਬਿਨਾ (ਮੇਰੇ ਉਤੇ) ਕੌਣ ਮਸਤ (*ਮਾਤ*) ਹੋ ਸਕਦਾ ਹੈ। ਹੇ ਪਿਆਰੇ ਨਾਥ! ਹੇ ਨਰ ਹਰਿ! ਨਾਨਕ ਹੱਥ ਜੋੜ ਕੇ (ਤੇਰੀ) ਸ਼ਰਨ ਵਿਚ ਆਇਆ ਹੈ, ਮੇਰੀ ਗਤਿ ਕਰੋ।੧।

ਮਛਲੀ ਜਲ ਤੋਂ ਬਿਨਾ ਹੈ, (ਹਾਂ) ਜਲ ਤੋਂ ਬਿਨਾ ਹੈ। ਉਸ (ਜਲ) ਤੋਂ ਵਿਛੜਨ ਕਰਕੇ (ਮਛਲੀ ਦਾ) ਮਨ ਤਨ ਛੀਣ ਹੋ ਜਾਂਦਾ ਹੈ। ਪਿਆਰੇ (ਜਲ) ਤੋਂ ਬਿਨਾ (ਉਸ ਦਾ) ਜੀਵਨ ਕਿਵੇਂ ਹੋ ਸਕਦਾ ਹੈ? (ਹਿਰਨ) ਸਾਹਮਣੇ ਹੋ ਕੇ ਬਾਣ ਸਹਿੰਦਾ ਹੈ, (ਹਾਂ) ਸਾਹਮਣੇ ਹੋ ਕੇ ਬਾਣ ਸਹਿੰਦਾ ਹੈ, ਹਿਰਨ ਮਨ,ਤਨ, ਪ੍ਰਾਣ (ਸਭ ਕੁਝ) ਅਰਪਿਤ ਕਰ ਦਿੰਦਾ ਹੈ, (ਕਿਉਂਕਿ) ਉਹ (ਘੰਡੇਹੇੜੇ ਦੀ ਮਿੱਠੀ) ਧੁਨੀ ਨਾਲ ਵਿੰਨ੍ਹਿਆ ਹੁੰਦਾ ਹੈ। ਹੇ ਪਿਆਰੇ! (ਤੇਰੇ ਨਾਲ ਮੇਰੀ) ਪ੍ਰੀਤ ਲਗੀ ਹੋਈ ਹੈ। ਹੇ ਬੈਰਾਗੀ! (ਮੈਨੂੰ) ਮਿਲ। ਉਸ (ਪ੍ਰਭੂ) ਤੋਂ ਬਿਨਾ ਛਿਣ ਭਰ ਰਹਿ ਸਕਣ ਲਈ ਵੀ ਸ਼ਰੀਰ ਨੂੰ ਧਿੱਕਾਰ ਹੈ। ਪ੍ਰੀਤਮ ਦੇ ਪ੍ਰੇਮ ਵਿਚ ਲਗਿਆਂ (ਮੇਰੀਆਂ ਅੱਖਾਂ ਦੀਆਂ) ਪਲਕਾਂ ਨਹੀਂ ਜੁੜਦੀਆਂ। ਹੇ ਪ੍ਰਭੂ! (ਮੇਰਾ) ਮਨ ਹਰ ਰੋਜ਼ (ਤੈਨੂੰ) ਚਿਤਵਦਾ ਹੈ। ਪ੍ਰਭ ਦੇ (ਪ੍ਰੇਮ-ਰੰਗ ਵਿਚ) ਰਤੇ ਹੋਏ, ਨਾਮ ਵਿਚ ਲੀਨ ਹੋਏ (ਸਾਧਕ) ਭੈ, ਭਰਮ ਅਤੇ ਦ੍ਵੈਤ-ਭਾਵ ਸਭ ਦੂਰ ਕਰ ਲੈਂਦੇ ਹਨ। ਨਾਨਕ (ਦਾ ਕਥਨ ਹੈ ਕਿ) ਹੇ ਪੂਰਣ ਦਿਆਲੂ! ਮਿਹਰ ਕਰ, ਦਇਆ ਕਰ, (ਤਾਂ ਜੋ ਮੈਂ) ਹਰਿ-ਨਾਮ ਵਿਚ ਮਗਨ ਰਹਾਂ।੨।

(ਫੁਲਾਂ ਦੁਆਲੇ) ਭੌਰੇ ਗੁੰਜਾਰ ਕਰਦੇ ਹਨ, (ਹਾਂ) ਭੌਰੇ ਗੁੰਜਾਰ ਕਰਦੇ ਹਨ, ਮਕਰੰਦ ਦੇ ਰਸ ਅਤੇ ਖ਼ੁਸ਼ਬੂ ਵਿਚ ਮਸਤ ਹਨ ਅਤੇ ਕਮਲ ਨਾਲ ਪ੍ਰੀਤ ਕਾਰਣ (ਆਪਣੇ) ਆਪ ਨੂੰ ਬੰਨ੍ਹਵਾ ਲੈਂਦੇ ਹਨ। ਪਪੀਹੇ ਦੇ ਚਿਤ ਵਿਚ (ਸ੍ਵਾਤੀ ਬੂੰਦ ਦੀ) ਪਿਆਸ ਹੈ, (ਹਾਂ) ਪਪੀਹੇ ਦੇ ਚਿਤ ਵਿਚ ਪਿਆਸ ਹੈ। (ਉਸ ਦੇ) ਮਨ ਵਿਚ ਬਦਲ (*ਘਨ*) ਦੀ ਵਿਚਿਤ੍ਰ (ਸ੍ਵਾਤੀ) ਬੂੰਦ ਦੀ ਆਸ ਹੈ। (ਉਸ ਨੂੰ) ਪੀਉਂਦਿਆਂ ਹੀ ਭੌਰੇ ਦਾ ਤਾਪ/ਪਿਆਸ ਖ਼ਤਮ ਹੋ ਜਾਂਦੀ ਹੈ। ਹੇ ਤਾਪਾਂ ਨੂੰ ਖ਼ਤਮ ਕਰਨ ਵਾਲੇ! ਹੇ ਦੁਖਾਂ ਨੂੰ ਨਸ਼ਟ ਕਰਨ ਵਾਲੇ! (ਮੈਨੂੰ) ਮਿਲ, (ਕਿਉਂਕਿ ਮੇਰੇ) ਤਨ ਅਤੇ ਮਨ ਵਿਚ (ਤੇਰੇ ਲਈ) ਬਹੁਤ ਅਧਿਕ ਪ੍ਰੇਮ ਹੈ। ਹੇ ਸੁੰਦਰ, ਚਤੁਰ, ਸੁਜਾਨ ਸੁਆਮੀ! (ਮੈਂ) ਜੀਭ ਨਾਲ (ਤੇਰੇ) ਕਿਹੜੇ ਗੁਣਾਂ ਦਾ ਬਖਾਨ ਕਰਾਂ? (ਮੇਰੀ) ਬਾਂਹ ਪਕੜ ਲਵੋ, ਨਾਮ (ਦਾ ਦਾਨ) ਬਖ਼ਸ਼ੋ, (ਤੇਰੀ) ਦ੍ਰਿਸ਼ਟੀ ਪੈਂਦਿਆਂ ਹੀ (ਮੇਰੇ) ਪਾਪ ਮਿਟ ਜਾਂਦੇ ਹਨ। ਨਾਨਕ ਬੇਨਤੀ ਕਰਦਾ ਹੈ—ਹੇ ਪਤਿਤ ਪਾਵਨ! ਹਰਿ ਦੇ ਦਰਸ਼ਨ ਵੇਖਣ ਨਾਲ ਦੁਖ ਨਹੀਂ (ਵਿਆਪਦੇ)।੩।

ਹੇ ਨਾਥ! (ਮੈਂ ਤੈਨੂੰ) ਚਿਤ ਵਿਚ ਚਿਤਵਦਾ ਹਾਂ, (ਹਾਂ) ਚਿਤ ਵਿਚ ਚਿਤਵਦਾ ਹਾਂ। ਮੈਂ ਅਨਾਥ ਹਾਂ, ਆਪਣੀ ਸ਼ਰਣ ਵਿਚ ਰਖ ਲਵੋ। (ਹੇ ਨਾਥ! ਮੈਨੂੰ) ਮਿਲ। (ਮੇਰੇ) ਪ੍ਰਾਣ ਤੇਰੇ ਪ੍ਰੇਮ ਦੇ ਚਾਉ ਵਾਲੇ ਹਨ। (ਹੇ ਪਰਮਾਤਮਾ! ਤੇਰੇ) ਸੁੰਦਰ ਸਰੂਪ ਦਾ ਧਿਆਨ ਧਰਦਾ ਹਾਂ, (ਹਾਂ) ਧਿਆਨ ਧਰਦਾ ਹਾਂ। ਹੇ ਗੋਪਾਲ! (ਤੇਰੇ) ਗਿਆਨ ਦਾ ਮੇਰਾ ਮਨ ਲੋਭੀ ਹੈ। (ਤੁਸੀਂ) ਯਾਚਕ ਲੋਕਾਂ ਦਾ ਮਾਣ ਰਖਦੇ ਹੋ। ਪ੍ਰਭੂ

ਪ੍ਰਭ ਮਾਨ ਪੂਰਨ ਦੁਖ ਬਿਦੀਰਨ ਸਗਲ ਇਛ ਪੁਜੰਤੀਆ ॥
ਹਰਿ ਕੰਠਿ ਲਾਗੇ ਦਿਨ ਸਭਾਗੇ ਮਿਲਿ ਨਾਹ ਸੇਜ ਸੋਹੰਤੀਆ ॥
ਪ੍ਰਭ ਦ੍ਰਿਸਟਿ ਧਾਰੀ ਮਿਲੇ ਮੁਰਾਰੀ ਸਗਲ ਕਲਮਲ ਭਏ ਹਾਨ ॥
ਬਿਨਵੰਤਿ ਨਾਨਕ ਮੇਰੀ ਆਸ ਪੂਰਨ ਮਿਲੇ ਸ੍ਰੀਧਰ ਗੁਣ ਨਿਧਾਨ ॥੪॥੧॥੧੪॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ
ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਆਸਾ ਮਹਲਾ ੧ ॥
ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ ॥
ਸਲੋਕੁ ਮਃ ੧ ॥
ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥

ਮਹਲਾ ੨ ॥
ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥
ਮਃ ੧ ॥
ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥੩॥

ਪਉੜੀ ॥
ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ ॥੧॥

ਸਲੋਕੁ ਮਃ ੧ ॥
ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥
ਸਚੇ ਤੇਰੇ ਕਰਣੇ ਸਰਬ ਬੀਚਾਰ ॥ ਸਚਾ ਤੇਰਾ ਅਮਰੁ ਸਚਾ ਦੀਬਾਣੁ ॥
ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥ ਸਚਾ ਤੇਰਾ ਕਰਮੁ ਸਚਾ ਨੀਸਾਣੁ ॥
ਸਚੇ ਤੁਧੁ ਆਖਹਿ ਲਖ ਕਰੋੜਿ ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥
ਸਚੀ ਤੇਰੀ ਸਿਫਤਿ ਸਚੀ ਸਾਲਾਹ ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥
ਨਾਨਕ ਸਚੁ ਧਿਆਇਨਿ ਸਚੁ ॥ ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥

ਮਃ ੧ ॥
ਵਡੀ ਵਡਿਆਈ ਜਾ ਵਡਾ ਨਾਉ ॥ ਵਡੀ ਵਡਿਆਈ ਜਾ ਸਚੁ ਨਿਆਉ ॥

(ਸੇਵਕਾਂ) ਦਾ ਮਾਣ ਰਖਦਾ ਹੈ, ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ, ਸਭ ਇੱਛਾਵਾਂ ਪੂਰੀਆਂ ਕਰਨ ਵਾਲਾ ਹੈ। (ਹੇ ਭਾਈ! ਅਸੀਂ) ਹਰਿ ਦੇ ਕੰਠ ਲਗ ਗਏ ਹਾਂ, ਚੰਗੇ ਦਿਨ ਆ ਗਏ ਹਨ, ਪ੍ਰਭੂ-ਪਤੀ ਨੂੰ ਮਿਲ ਕੇ ਸੇਜ ਸ਼ੋਭਾਸ਼ਾਲੀ ਹੋ ਗਈ ਹੈ। ਪ੍ਰਭੂ ਨੇ ਕ੍ਰਿਪਾ-ਦ੍ਰਿਸ਼ਟੀ ਕੀਤੀ, ਤਾਂ ਪ੍ਰਭੂ ਮਿਲ ਪਏ ਹਨ ਅਤੇ ਸਾਰੇ ਪਾਪ ਖ਼ਤਮ ਹੋ ਗਏ ਹਨ। ਨਾਨਕ ਬੇਨਤੀ ਕਰਦਾ ਹੈ ਕਿ ਮੇਰੀ ਆਸ ਪੂਰੀ ਹੋ ਗਈ ਹੈ (ਕਿਉਂਕਿ) ਮੈਨੂੰ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਮਿਲ ਪਏ ਹਨ।੪।੧।੧੪।

**ਆਸਾ ਮਹਲਾ ੧**

ਇਹ ਵਾਰ ਸ਼ਲੋਕਾਂ ਸਹਿਤ ਹੈ ਅਤੇ ਸ਼ਲੋਕ ਵੀ ਮਹਲੇ ਪਹਿਲੇ ਦੇ ਲਿਖੇ ਹੋਏ ਹਨ। (ਇਸ ਨੂੰ) ਟੁੰਡੇ ਅਸ ਰਾਜੈ ਕੀ ਵਾਰ ਦੀ ਧੁਨੀ ਉਤੇ ਗਾਇਆ ਜਾਣਾ ਹੈ।

**ਸਲੋਕੁ ਮ.੧ :** (ਮੈਂ) ਆਪਣੇ ਗੁਰੂ ਤੋਂ ਦਿਨ ਵਿਚ ਸੌ ਵਾਰ ਬਲਹਾਰ ਜਾਂਦਾ ਹਾਂ, ਜਿਸ ਨੇ ਮਨੁੱਖਾਂ ਤੋਂ ਦੇਵਤੇ ਬਣਾ ਦਿੱਤਾ ਹੈ (ਅਤੇ ਅਜਿਹਾ) ਕਰਨ ਵਿਚ ਜ਼ਰਾ ਵੀ ਦੇਰ ਨਹੀਂ ਲਗੀ ਹੈ।੧।

**ਮਹਲਾ ੨ :** ਜੇ ਸੌ ਚੰਨ ਚੜ੍ਹ ਪੈਣ ਅਤੇ ਹਜ਼ਾਰ ਸੂਰਜ ਵੀ ਚੜ੍ਹ ਪੈਣ, (ਪਰ) ਇਤਨੇ ਚਾਨਣ ਹੋਣ (ਦੇ ਬਾਵਜੂਦ) ਗੁਰੂ ਤੋਂ ਬਿਨਾ ਘੁਪ ਹਨੇਰਾ ਹੀ ਹੈ।੨।

**ਮ.:੧:** ਨਾਨਕ (ਦਾ ਕਥਨ ਹੈ ਕਿ ਜੋ ਆਪਣੇ) ਗੁਰੂ ਨੂੰ ਯਾਦ ਨਹੀਂ ਕਰਦੇ, (ਪਰ) ਆਪਣੇ ਮਨ ਵਿਚ ਸਚੇਤ/ਸੂਝਵਾਨ (ਬਣੇ ਬੈਠੇ ਹਨ)। (ਉਹ) ਝੂਠੇ ਤਿਲਾਂ ਦੇ ਬੂਟਿਆਂ ਵਾਂਗ ਖੇਤ ਵਿਚ ਵਿਛੁੰਨੇ ਪਏ ਹੁੰਦੇ ਹਨ। ਨਾਨਕ ਦਾ ਕਥਨ ਹੈ ਕਿ ਖੇਤ ਵਿਚ ਅਣਗੌਲੇ ਪਿਆਂ ਦੇ ਸੌ ਖਸਮ ਹੁੰਦੇ ਹਨ (ਭਾਵ—ਅਸਲੀ ਮਾਲਕ ਤੋਂ ਵਾਂਝੇ ਹੁੰਦੇ ਹਨ)। (ਉਹ) ਵਿਚਾਰੇ ਫੁਲਦੇ, ਫਲਦੇ ਹਨ (ਅਤੇ ਉਨ੍ਹਾਂ ਦੇ) ਤਨ ਵਿਚ ਸੁਆਹ ਹੀ ਹੁੰਦੀ ਹੈ।੩।

**ਪਉੜੀ:** (ਪ੍ਰਭੂ ਨੇ ਆਪ ਹੀ) ਆਪਣੇ ਆਪ ਨੂੰ ਸਾਜਿਆ ਅਤੇ ਆਪ ਹੀ 'ਨਾਮ' ਦੀ ਰਚਨਾ ਕੀਤੀ। (ਉਸ ਨੇ) ਦੂਜੀ ਕੁਦਰਤ ਰਚੀ (ਅਤੇ ਉਸ ਨੂੰ) ਆਸਣ ਬਣਾ ਕੇ (ਸ੍ਰਿਸ਼ਟੀ ਨੂੰ) ਖ਼ੁਸ਼ੀ ਨਾਲ ਵੇਖ ਰਿਹਾ ਹੈ। (ਹੇ ਪ੍ਰਭੂ!) ਤੂੰ ਆਪ ਹੀ ਦਾਤਾ ਹੈਂ, (ਆਪ ਹੀ) ਕਰਤਾ ਹੈਂ, (ਸਭ ਨੂੰ) ਖ਼ੁਸ਼ ਹੋ ਕੇ ਦਿੰਦਾ ਹੈ (ਅਤੇ ਸ੍ਰਿਸ਼ਟੀ ਦਾ) ਪ੍ਰਸਾਰ ਕਰਦਾ ਹੈਂ। ਤੂੰ ਸਭ ਦੇ (ਦਿਲਾਂ ਦੀਆਂ) ਜਾਣਨ ਵਾਲਾ ਹੈਂ। ਆਪਣੇ ਹੁਕਮ (*ਕਵਾਉ*) ਨਾਲ ਜਿੰਦ ਦੇ ਕੇ (ਫਿਰ) ਲੈ ਲੈਂਦਾ ਹੈਂ। (ਤੂੰ ਕੁਦਰਤ ਨੂੰ) ਆਸਣ ਬਣਾ ਕੇ ਵੇਖ ਰਿਹਾ ਹੈਂ।੧।

**ਸਲੋਕੁ ਮ. ੧ :** (ਹੇ ਪ੍ਰਭੂ!) ਤੇਰੇ (ਬਣਾਏ ਹੋਏ) ਖੰਡ ਸੱਚੇ ਹਨ, ਬ੍ਰਹਮੰਡ ਵੀ ਸੱਚੇ ਹਨ। ਤੇਰੇ ਲੋਕ (ਭੁਵਨ) ਸੱਚੇ ਹਨ ਅਤੇ (ਸਥੂਲ) ਆਕਾਰ ਵੀ ਸੱਚੇ ਹਨ। ਤੇਰੇ ਕੰਮ ਅਤੇ ਸਾਰੇ ਵਿਚਾਰ ਸੱਚੇ ਹਨ। ਤੇਰੀ ਹਕੂਮਤ (*ਅਮਰੁ*) ਸੱਚੀ ਹੈ ਅਤੇ ਦੀਵਾਨ/ਕਚਹਿਰੀ ਵੀ ਸੱਚੀ ਹੈ। ਤੇਰਾ ਹੁਕਮ ਸੱਚਾ ਹੈ ਅਤੇ (ਤੇਰਾ) ਫ਼ਰਮਾਨ ਵੀ ਸੱਚਾ ਹੈ। ਤੇਰੀ ਬਖਸ਼ਿਸ਼ ਸੱਚੀ ਹੈ ਅਤੇ (ਤੇਰਾ) ਪ੍ਰਵਾਨਗੀ ਦਾ ਚਿੰਨ੍ਹ (*ਨੀਸਾਣੁ*) ਵੀ ਸੱਚਾ ਹੈ। ਤੈਨੂੰ ਸਿਮਰਨ ਵਾਲੇ ਲਖਾਂ ਕਰੋੜਾਂ (ਜੀਵ) ਸੱਚੇ ਹਨ। ਸਭ ਸੱਚੇ ਹਨ (ਤੇਰੇ) ਤ੍ਰਾਣ ਕਰਕੇ, ਸਭ ਸੱਚੇ ਹਨ (ਤੇਰੇ) ਜ਼ੋਰ ਕਰਕੇ। ਤੇਰੀ ਉਸਤਤ ਸੱਚੀ ਹੈ, (ਤੇਰੀ) ਸਰਾਹਨਾ ਸੱਚੀ ਹੈ। ਹੇ ਸੱਚੇ ਪਾਤਿਸ਼ਾਹ! ਤੇਰੀ ਕੁਦਰਤ ਸੱਚੀ ਹੈ। ਨਾਨਕ (ਦਾ ਕਥਨ ਹੈ ਕਿ ਜੋ) ਸੱਚੇ (ਪ੍ਰਭੂ) ਦੀ ਆਰਾਧਨਾ ਕਰਦੇ ਹਨ (ਉਹ ਵੀ) ਸੱਚੇ ਹਨ। ਜੋ ਮਰ ਮਰ ਕੇ ਜੰਮਦੇ ਹਨ, ਉਹ ਕਚਿਆਂ ਤੋਂ ਵੀ ਕੱਚੇ ਹਨ।੧।

**ਮ. ੧ :** (ਉਸ ਦੀ) ਵਡਿਆਈ ਮਹਾਨ ਹੈ, (ਕਿਉਂਕਿ) ਉਸ ਦਾ ਨਾਮ ਵੱਡਾ ਹੈ। (ਉਸ ਦੀ) ਵਡਿਆਈ ਵੱਡੀ ਹੈ (ਕਿਉਂਕਿ) ਉਸ ਦਾ ਨਿਆਂ ਸੱਚਾ ਹੈ। (ਉਸ ਦੀ) ਵਡਿਆਈ ਵੱਡੀ ਹੈ (ਕਿਉਂਕਿ)

ਵਡੀ ਵਡਿਆਈ ਜਾ ਨਿਹਚਲ ਥਾਉ ॥ ਵਡੀ ਵਡਿਆਈ ਜਾਣੈ ਆਲਾਉ ॥
ਵਡੀ ਵਡਿਆਈ ਬੁਝੈ ਸਭਿ ਭਾਉ ॥
ਵਡੀ ਵਡਿਆਈ ਜਾ ਪੁਛਿ ਨ ਦਾਤਿ ॥ ਵਡੀ ਵਡਿਆਈ ਜਾ ਆਪੇ ਆਪਿ ॥
ਨਾਨਕ ਕਾਰ ਨ ਕਥਨੀ ਜਾਇ ॥ ਕੀਤਾ ਕਰਣਾ ਸਰਬ ਰਜਾਇ ॥੨॥

ਮਹਲਾ ੨ ॥
ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥
ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥
ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੩॥

ਪਉੜੀ ॥
ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥
ਲਿਖਿ ਨਾਵੈ ਧਰਮੁ ਬਹਾਲਿਆ ॥੨॥

ਸਲੋਕ ਮਃ ੧ ॥
ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥
ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋਗੁ ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥ ਵਿਸਮਾਦੁ ਉਝੜ ਵਿਸਮਾਦੁ ਰਾਹ ॥
ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵੇਖਿ ਵਿਡਾਣੁ ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥੧॥

ਮਃ ੧ ॥
ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥

ਉਸ ਦਾ ਠਿਕਾਣਾ ਸਥਿਰ ਹੈ। (ਉਸ ਦੀ) ਵਡਿਆਈ ਵੱਡੀ ਹੈ (ਕਿਉਂਕਿ ਉਹ ਜੀਵਾਂ ਦਾ) ਆਖਿਆ ਹੋਇਆ ਜਾਣਦਾ ਹੈ। (ਉਸ ਦੀ) ਵਡਿਆਈ ਵੱਡੀ ਹੈ (ਕਿਉਂਕਿ) ਸਭ ਦੇ ਭਾਵਾਂ ਨੂੰ ਬੁਝਦਾ ਹੈ। (ਉਸ ਦੀ) ਵਡਿਆਈ ਵੱਡੀ ਹੈ (ਕਿਉਂਕਿ) ਉਹ (ਕਿਸੇ ਨੂੰ) ਪੁਛ ਕੇ ਦਾਤ ਨਹੀਂ ਦਿੰਦਾ। (ਉਸ ਦੀ) ਵਡਿਆਈ ਵੱਡੀ ਹੈ (ਕਿਉਂਕਿ) ਉਹ (ਸਭ ਕੁਝ) ਆਪ ਹੀ ਆਪ ਹੈ। ਨਾਨਕ (ਦਾ ਕਥਨ ਹੈ ਕਿ ਉਸ ਦੀ) ਕਾਰ ਦਾ ਬਖਾਨ ਨਹੀਂ ਕੀਤਾ ਜਾ ਸਕਦਾ। (ਉਸ ਨੇ ਜੋ ਕੁਝ) ਕੀਤਾ ਹੈ ਅਤੇ (ਜੋ ਕੁਝ) ਕਰਨਾ ਹੈ, ਸਭ (ਉਸ ਦੀ) ਇੱਛਾ ਅਨੁਸਾਰ ਹੈ।੨।

**ਮਹਲਾ ੨ :** ਇਹ ਸੰਸਾਰ ਸਤਿਸਰੂਪ (ਪ੍ਰਭੂ) ਦਾ ਨਿਵਾਸ-ਸਥਾਨ (*ਕੋਠੜੀ*) ਹੈ ਅਤੇ ਸੱਚੇ ਦਾ ਹੀ (ਇਸ) ਵਿਚ ਵਾਸਾ ਹੈ। (ਪ੍ਰਭੂ ਨੇ) ਕਈਆਂ ਨੂੰ (ਆਪਣੇ) ਹੁਕਮ ਵਿਚ ਸਮਾ ਲਿਆ ਹੈ ਅਤੇ ਕਈਆਂ ਨੂੰ ਹੁਕਮ ਦੁਆਰਾ ਨਸ਼ਟ ਕਰ ਦਿੱਤਾ ਹੈ। ਕਈਆਂ ਨੂੰ ਆਪਣੇ ਭਾਣੇ ਅਨੁਸਾਰ (ਮਾਇਆ ਦੇ ਕੁਚੱਕਰ ਵਿਚੋਂ) ਕਢ ਲਿਆ ਹੈ ਅਤੇ ਕਈਆਂ ਨੂੰ ਮਾਇਆ ਵਿਚ ਵਾਸਾ ਦਿੱਤਾ ਹੈ। ਇਹ ਵੀ ਕਿਹਾ ਨਹੀਂ ਜਾ ਸਕਦਾ, (ਨਾ ਹੀ) ਪ੍ਰਤੀਤ ਹੋ ਸਕਦਾ ਹੈ ਕਿ ਕਿਸ (ਮਨੁੱਖ) ਨੂੰ ਸਹੀ ਮਾਰਗ ਉਪਰ ਪਾਵੇਗਾ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ (ਪ੍ਰਭੂ) ਆਪ (ਗਿਆਨ ਦਾ) ਚਾਨਣਾ ਬਖ਼ਸ਼ਦਾ ਹੈ, (ਉਹੀ) ਗੁਰੂ ਦੁਆਰਾ (ਉਸ ਨੂੰ) ਜਾਣ ਸਕਦਾ ਹੈ।੩।

**ਪਉੜੀ :** ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਜੀਵਾਂ ਨੂੰ ਪੈਦਾ ਕਰਕੇ ਉਨ੍ਹਾਂ (ਦੇ ਕਰਮਾਂ) ਦਾ ਨਾਵਾਂ (ਅਰਥਾਤ ਲੇਖਾ) ਲਿਖਣ ਲਈ ਧਰਮ ਰਾਜ ਨੂੰ ਬਿਠਾਇਆ ਹੋਇਆ ਹੈ। ਉਥੇ (ਭਾਵ-ਪ੍ਰਭੂ ਦੀ ਅਦਾਲਤ ਵਿਚ) ਨਿਰੋਲ ਸੱਚ ਉਤੇ ਹੀ ਨਿਬੇੜਾ ਹੁੰਦਾ ਹੈ, ਪਾਪੀਆਂ/ਮੰਦ-ਕਰਮੀਆਂ ਨੂੰ ਚੁਣ ਕੇ ਵਖਰਾ ਕਰ ਦਿੱਤਾ ਜਾਂਦਾ ਹੈ। (ਉਥੇ) ਕੂੜੇ ਆਚਾਰ ਵਾਲਿਆਂ ਨੂੰ ਸਥਾਨ ਨਹੀਂ ਮਿਲਦਾ, (ਉਨ੍ਹਾਂ ਦੇ) ਮੂੰਹ ਕਾਲੇ ਕਰਕੇ ਨਰਕਾਂ ਵਲ ਤੋਰਿਆ ਜਾਂਦਾ ਹੈ। (ਜੋ) ਤੇਰੇ ਨਾਮ ਵਿਚ ਰੰਗੇ ਹੋਏ ਸਨ, ਉਹ (ਜੀਵਨ ਰੂਪ ਬਾਜ਼ੀ) ਜਿਤ ਗਏ ਹਨ ਅਤੇ ਠਗੀਆਂ ਕਰਨ ਵਾਲੇ ਹਾਰ ਗਏ ਹਨ। (ਪ੍ਰਭੂ ਨੇ ਜੀਵਾਂ ਦੇ ਕਰਮਾਂ ਦਾ) ਨਾਵਾਂ (ਅਰਥਾਤ ਲੇਖਾ) ਲਿਖਣ ਲਈ ਧਰਮ-ਰਾਜ ਨੂੰ ਬਿਠਾਇਆ ਹੋਇਆ ਹੈ।੨।

**ਸਲੋਕ ਮ.੧ :** (ਪ੍ਰਭੂ ਦੀ ਵਿਆਪਕ ਸ੍ਰਿਸ਼ਟੀ ਵਿਚ) ਅਸਚਰਜਮਈ ਧੁਨੀਆਂ (*ਨਾਦ*) ਹਨ ਅਤੇ ਹੈਰਾਨੀ ਕਰਨ ਵਾਲੇ ਵੇਦ (ਅਰਥਾਤ ਗਿਆਨ-ਪੁੰਜ ਗ੍ਰੰਥ) ਹਨ। ਹੈਰਾਨਗੀ ਹੈ (ਕਿ ਕਿਤਨੇ ਪ੍ਰਕਾਰ ਦੇ) ਜੀਵ ਹਨ ਅਤੇ ਅਸਚਰਜ ਪੈਦਾ ਕਰਨ ਵਾਲੇ (ਉਨ੍ਹਾਂ ਦੇ) ਭੇਦ ਹਨ। ਅਜੀਬ ਰੂਪ ਹਨ ਅਤੇ ਅਜੀਬ ਹੀ (ਰੂਪਾਂ ਦੇ) ਰੰਗ ਹਨ। ਨੰਗੇ ਫਿਰਨ ਵਾਲੇ ਜੰਤੂ ਵੀ ਹੈਰਾਨ ਕਰਨ ਵਾਲੇ ਹਨ। ਅਜੀਬ ਹਵਾ ਹੈ ਅਤੇ ਅਜੀਬ ਪਾਣੀ ਹੈ। ਅਜੀਬ ਤਰ੍ਹਾਂ ਦੀਆਂ ਅਗਨੀਆਂ ਹੈਰਾਨੀ ਭਰੀਆਂ ਖੇਡਾਂ ਖੇਡਦੀਆਂ ਹਨ। ਅਜੀਬ ਧਰਤੀ ਹੈ ਅਤੇ ਅਜੀਬ ਖਾਣੀਆਂ ਹਨ। ਅਜੀਬ ਸੁਆਦਾਂ ਵਿਚ ਪ੍ਰਾਣੀ ਲਗੇ ਹੋਏ ਹਨ। ਅਜੀਬ ਮਿਲਾਪ ਹਨ ਅਤੇ ਅਜੀਬ ਵੀ ਵਿਛੋੜੇ ਹਨ। ਅਜੀਬ ਤਰ੍ਹਾਂ ਦੀ (ਪਦਰਥਾਂ ਦੀ) ਭੁਖ ਹੈ ਅਤੇ ਅਜੀਬ ਤਰ੍ਹਾਂ ਦੇ ਭੋਗ (-ਵਿਲਾਸ) ਹਨ। (ਪ੍ਰਭੂ ਦੀ) ਅਦਭੁਤ ਉਸਤਤ ਹੈ ਅਤੇ ਅਦਭੁਤ ਸਰਾਹਨਾ ਹੈ। ਅਜੀਬ ਤਰ੍ਹਾਂ ਨਾਲ (ਮਨੁੱਖ) ਬਿਖੜੇ (ਰਾਹ ਉਤੇ ਪਏ ਹਨ) ਅਤੇ ਅਜੀਬ ਤਰ੍ਹਾਂ ਨਾਲ (ਸਹੀ) ਮਾਰਗ (ਉਪਰ ਚਲ ਰਹੇ ਹਨ)। ਹੈਰਾਨਗੀ ਹੈ (ਕਿ ਪ੍ਰਭੂ) ਨੇੜੇ ਹੈ ਅਤੇ ਹੈਰਾਨਗੀ ਹੈ (ਕਿ ਉਹ) ਦੂਰ ਵੀ ਹੈ। ਅਜੀਬ ਹੈ (ਉਸ ਨੂੰ) ਹਾਜ਼ਰ ਨਾਜ਼ਰ ਵੀ ਵੇਖਿਆ ਜਾਂਦਾ ਹੈ। (ਮੈਂ ਇਸ) ਅਸਚਰਜ ਖੇਡ (*ਵਿਡਾਣੁ*) ਨੂੰ ਵੇਖ ਕੇ ਹੈਰਾਨ ਹੋ ਰਿਹਾ ਹਾਂ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੀ ਇਸ ਸਿਰਜਨਾ ਨੂੰ) ਪੂਰੇ ਭਾਗਾਂ ਕਰਕੇ ਹੀ ਸਮਝਿਆ ਜਾ ਸਕਦਾ ਹੈ।੧।

**ਮ. ੧ :** (ਜੋ ਕੁਝ) ਦਿਸਦਾ ਹੈ ਜਾਂ ਸੁਣੀਂਦਾ ਹੈ, (ਉਹ ਸਭ ਕੁਝ ਪ੍ਰਭੂ ਦੀ) ਸ਼ਕਤੀ (*ਕੁਦਰਤਿ*) ਵਿਚ ਹੀ ਹੈ। (ਸਾਰੇ) ਭੈ ਅਤੇ ਸ੍ਰੇਸ਼ਠ ਸੁਖ (ਪ੍ਰਭੂ ਦੀ) ਕੁਦਰਤ ਵਿਚ ਹੀ ਹਨ। ਪਾਤਾਲਾਂ ਵਿਚ, ਆਕਾਸ਼ਾਂ

ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥
ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥
ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥
ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥
ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥
ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥
ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥੨॥

ਪਉੜੀ ॥
ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥
ਮਨਿ ਅੰਧੈ ਜਨਮੁ ਗਵਾਇਆ ॥੩॥

ਸਲੋਕ ਮਃ ੧ ॥
ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥
ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥ ਭੈ ਵਿਚਿ ਰਾਜਾ ਧਰਮ ਦੁਆਰੁ ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥
ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ ਆਕਾਸ ॥
ਭੈ ਵਿਚਿ ਜੋਧ ਮਹਾਬਲ ਸੂਰ ॥ ਭੈ ਵਿਚਿ ਆਵਹਿ ਜਾਵਹਿ ਪੂਰ ॥
ਸਗਲਿਆ ਭਉ ਲਿਖਿਆ ਸਿਰਿ ਲੇਖੁ ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥

ਮਃ ੧ ॥
ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥
ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ ॥
ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ॥
ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥
ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥
ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥
ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥
ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥
ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ॥੨॥

ਵਿਚ ਅਤੇ ਸਾਰਿਆਂ ਆਕਾਰਾਂ ਵਿਚ (ਪ੍ਰਭੂ ਦੀ) ਕੁਦਰਤ ਹੀ ਵਰਤ ਰਹੀ ਹੈ। ਵੇਦ, ਪੁਰਾਣ, ਕਤੇਬਾਂ (ਅਰਥਾਤ ਸਾਮੀ ਧਰਮ ਪੁਸਤਕਾਂ) ਅਤੇ ਸਾਰੇ ਵਿਚਾਰ ਵੀ (ਈਸ਼ਵਰੀ) ਕੁਦਰਤ ਵਿਚ ਹੀ ਹਨ। ਖਾਣਾ, ਪੀਣਾ, ਪਹਿਨਣਾ ਅਤੇ ਸਭ ਤਰ੍ਹਾਂ ਦਾ ਪਿਆਰ ਕੁਦਰਤ ਵਿਚ ਹੈ। (ਜੀਵ-ਜੰਤੂਆਂ ਦੀਆਂ) ਜਾਤਾਂ, ਕਿਸਮਾਂ (*ਜਿਨਸੀ*), (ਅਨੇਕ) ਰੰਗ ਕੁਦਰਤ ਵਿਚ ਹਨ ਅਤੇ ਸ੍ਰਿਸ਼ਟੀ ਦੇ ਜੀਵ ਵੀ ਕੁਦਰਤ ਵਿਚ ਹਨ। ਨੇਕੀਆਂ ਅਤੇ ਬਦੀਆਂ ਕੁਦਰਤ ਵਿਚ ਹਨ ਅਤੇ ਮਾਣ ਤੇ ਅਭਿਮਾਨ ਵੀ ਕੁਦਰਤ ਵਿਚ ਹਨ। ਪੌਣ, ਪਾਣੀ, ਅਗਨੀ, ਧਰਤੀ ਅਤੇ ਮਿੱਟੀ (ਸਭ ਪ੍ਰਭੂ ਦੀ) ਸ਼ਕਤੀ ਵਿਚ ਹੈ। (ਹੇ ਪ੍ਰਭੂ !) ਸਭ ਤੇਰੀ ਕੁਦਰਤ ਹੈ, ਤੂੰ ਕੁਦਰਤ ਦਾ ਕਰਤਾ ਵੀ ਹੈਂ। (ਤੂੰ) ਪਵਿਤਰ ਨਾਮ ਕਰਕੇ ਵੀ ਪਵਿਤਰ ਹੈਂ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਆਪਣੇ) ਹੁਕਮ ਵਿਚ ਹੀ ਵੇਖਦਾ ਹੈ ਅਤੇ ਬੜੀ ਸਾਵਧਾਨੀ ਨਾਲ (*ਤਾਕੋ ਤਾਕੁ*) (ਸਾਰੀ ਸ੍ਰਿਸ਼ਟੀ ਵਿਚ) ਵਰਤਦਾ ਹੈ।੨।

**ਪਉੜੀ :** ਜੀਵ ਆਪ ਹੀ (ਸੰਸਾਰਿਕ) ਭੋਗਾਂ ਨੂੰ ਭੋਗ ਕੇ ਸੁਆਹ ਦੀ ਢੇਰੀ (*ਭਸਮੜਿ*) ਹੋ ਜਾਂਦਾ ਹੈ ਅਤੇ (ਜੀਵਾਤਮਾ ਰੂਪ) ਭੌਰਾ ਉਡ ਜਾਂਦਾ ਹੈ। (ਜਦ) ਦੁਨੀਆਦਾਰ ਮਰ ਜਾਂਦਾ ਹੈ (*ਵਡਾ ਹੋਆ*) (ਤਾਂ ਜਮਦੂਤ) ਗਲ ਵਿਚ ਸੰਗਲ ਪਾ ਕੇ ਅਗੇ ਤੋਰ ਲੈਂਦੇ ਹਨ। ਅਗੇ (ਪ੍ਰਭੂ ਦੀ ਦਰਗਾਹ ਵਿਚ) ਕਰਨੀ ਅਤੇ ਕੀਰਤੀ ਨੂੰ ਵਿਚਾਰਿਆ ਜਾਂਦਾ ਹੈ। (ਜੀਵਾਤਮਾ ਨੂੰ) ਬਿਠਾ ਕੇ (ਕਰਮਾਂ ਦਾ) ਲੇਖਾ ਸਮਝਾਇਆ ਜਾਂਦਾ ਹੈ। (ਮਾੜੇ ਕਰਮਾਂ ਦੇ ਉਘੜਨ ਨਾਲ ਜੀਵ ਨੂੰ) ਕੋਈ ਥਾਂ ਠਿਕਾਣਾ ਨਹੀਂ ਮਿਲਦਾ, ਹੁਣ (ਉਸ ਦਾ) ਰੁਦਨ ਕੋਈ ਨਹੀਂ ਸੁਣਦਾ। ਅੰਧਕਾਰ-ਯੁਕਤ ਮਨ ਵਾਲੇ ਨੇ (ਮਨੁੱਖ) ਜਨਮ (ਵਿਅਰਥ ਵਿਚ) ਗਵਾ ਲਿਆ।੩।

**ਸਲੋਕ ਮ. ੧ :** ਸਦਾ ਵਗਦੇ ਰਹਿਣ ਵਾਲੀ (*ਸਦਵਾਉ*) ਪੌਣ (ਪ੍ਰਭੂ ਦੇ) ਭੈ ਵਿਚ ਵਗਦੀ ਰਹਿੰਦੀ ਹੈ। (ਪ੍ਰਭੂ ਦੇ) ਭੈ ਵਿਚ ਲੱਖਾਂ ਦਰਿਆ ਚਲਦੇ ਰਹਿੰਦੇ ਹਨ। ਭੈ ਵਿਚ ਹੀ ਅਗਨੀ ਵੀ ਵੇਗਾਰ ਕਢ ਰਹੀ ਹੈ (ਭਾਵ—ਈਸ਼ਵਰੀ ਹੁਕਮ ਦੀ ਪਾਲਣਾ ਕਰ ਰਹੀ ਹੈ)। ਭੈ ਵਿਚ ਹੀ ਧਰਤੀ ਭਾਰ ਨਾਲ ਦਬੀ ਹੋਈ ਹੈ। ਭੈ ਵਿਚ ਇੰਦ੍ਰ ਸਿਰ-ਭਾਰ ਹੋ ਕੇ ਫਿਰਦਾ ਹੈ। ਭੈ ਵਿਚ ਹੀ ਧਰਮ-ਰਾਜ ਦਾ ਦਰਬਾਰ ਚਲਦਾ ਹੈ। ਭੈ ਵਿਚ ਹੀ ਸੂਰਜ ਅਤੇ ਚੰਦ੍ਰਮਾ (ਆਪਣੇ ਕਰਤੱਵ ਨਿਭਾਉਂਦੇ ਹੋਏ) ਕਰੋੜਾਂ ਕੋਹ ਚਲਦੇ ਹਨ (ਅਤੇ ਚਲਣ ਦਾ ਕੋਈ) ਅੰਤ ਨਹੀਂ ਹੈ। (ਪ੍ਰਭੂ ਦੇ) ਭੈ ਵਿਚ ਸਿਧ, ਬੁਧ, ਦੇਵਤੇ ਅਤੇ ਨਾਥ ਹਨ। ਭੈ ਵਿਚ ਹੀ ਆਕਾਸ਼ ਦਾ (ਸਾਰਾ) ਖਿਲਾਰਾ ਤਣਿਆ ਰਹਿੰਦਾ ਹੈ। ਭੈ ਵਿਚ ਹੀ ਜੋਧੇ, ਬਹਾਬਲੀ ਸੂਰਮੇ (ਕਰਮ ਕਰਦੇ ਹਨ)। ਭੈ ਵਿਚ ਹੀ (ਜੀਵਾਂ ਦੇ) ਪੂਰਾਂ ਦੇ ਪੂਰ ਆਉਂਦੇ ਜਾਂਦੇ ਹਨ। ਸਭ ਦੇ ਮੱਥੇ ਉਤੇ ਭੈ ਦਾ ਲੇਖ ਲਿਖਿਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਭੈ-ਰਹਿਤ ਅਤੇ ਆਕਾਰ-ਰਹਿਤ ਇਕ ਸੱਚਾ (ਪ੍ਰਭੂ) ਹੀ ਹੈ।੧।

**ਮ. ੧ :** ਨਾਨਕ (ਦਾ ਕਥਨ ਹੈ ਕਿ) ਭੈ ਤੋਂ ਰਹਿਤ (ਕੇਵਲ) ਨਿਰੰਕਾਰ ਹੈ, ਹੋਰ ਕਿਤਨੇ ਹੀ ਰਾਮ ਧੂੜ (ਵਰਗੇ ਤੁੱਛ) ਹਨ। ਕਿਤਨੀਆਂ ਹੀ ਕਾਨ੍ਹ (ਕ੍ਰਿਸ਼ਣ) ਸੰਬੰਧੀ ਕਹਾਣੀਆਂ ਹਨ ਅਤੇ ਕਿਤਨੇ ਹੀ ਵੇਦਾਂ ਦੇ ਵਿਚਾਰ ਹਨ। ਕਿਤਨੇ ਹੀ (ਨਟ) ਮੰਗਤਿਆਂ ਵਜੋਂ ਨਚਦੇ ਹਨ, ਮੁੜ ਗਿੜ ਕੇ ਤਾਲ ਪੂਰਦੇ ਹਨ। (ਕਿਤਨੇ ਹੀ) ਰਾਸਧਾਰੀਏ (*ਬਾਜਾਰੀ*) ਬਾਜ਼ਾਰ ਵਿਚ ਆ ਕੇ ਰਾਸਾਂ ਪਾਉਂਦੇ ਹਨ ਅਤੇ ਰਾਜੇ ਰਾਣੀਆਂ (ਦੇ ਭੇਸ ਬਣਾ ਕੇ) ਗਾਉਂਦੇ ਹਨ ਅਤੇ (ਲੋਕ-ਮਨੋਰੰਜਨ ਲਈ) ਉਲਟ-ਪੁਲਟ ਬੋਲਦੇ ਹਨ। (ਉਨ੍ਹਾਂ ਦੇ) ਲੱਖਾਂ ਰੁਪਇਆਂ ਦੇ ਬੁੰਦੇ ਅਤੇ ਲੱਖਾਂ ਰੁਪਇਆਂ ਦੇ ਹਾਰ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਸ ਸ਼ਰੀਰ ਉਤੇ (ਇਹ) ਪਾਏ ਜਾਂਦੇ ਹਨ, ਉਹ ਸ਼ਰੀਰ ਸੁਆਹ (ਦਾ ਢੇਰ) ਹੋ ਜਾਂਦਾ ਹੈ। ਬ੍ਰਹਮ-ਗਿਆਨ (ਇਸ ਤਰ੍ਹਾਂ ਦੀਆਂ) ਗੱਲਾਂ ਨਾਲ ਢੂੰਢਿਆਂ ਨਹੀਂ ਜਾ ਸਕਦਾ। (ਉਸ ਦਾ) ਕਥਨ ਕਰਨਾ ਬਹੁਤ ਔਖਾ ਹੈ। (ਉਹ) ਪ੍ਰਭੂ ਦੀ ਮਿਹਰ ਨਾਲ ਹੀ ਪਾਇਆ ਜਾ ਸਕੀਦਾ ਹੈ। (ਇਸ ਤੋਂ) ਭਿੰਨ ਹੋਰ ਚਾਲਾਕੀਆਂ ਅਤੇ ਹੁਕਮ ਖੁਆਰ (ਕਰਨ ਵਾਲੇ ਹਨ)।੨।

ਪਉੜੀ ॥
ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥
ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ੀ ਵਿਚਹੁ ਆਪੁ ਗਵਾਇਆ ॥
ਜਿਨਿ ਸਚੋ ਸਚੁ ਬੁਝਾਇਆ ॥੪॥

ਸਲੋਕ ਮਃ ੧ ॥
ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥
ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥
ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥
ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥੧॥

ਮਃ ੧ ॥
ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨ੍ਿ ਸਿਰ ॥
ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥
ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥
ਗਾਵਨਿ ਗੋਪੀਆ ਗਾਵਨਿ ਕਾਨ੍ ॥ ਗਾਵਨਿ ਸੀਤਾ ਰਾਜੇ ਰਾਮ ॥
ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾ ਕਾ ਕੀਆ ਸਗਲ ਜਹਾਨੁ ॥
ਸੇਵਕ ਸੇਵਹਿ ਕਰਮਿ ਚੜਾਉ ॥ ਭਿੰਨੀ ਰੈਣਿ ਜਿਨ੍ਾ ਮਨਿ ਚਾਉ ॥
ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥
ਕੋਲੂ ਚਰਖਾ ਚਕੀ ਚਕੁ ॥ ਥਲ ਵਾਰੋਲੇ ਬਹੁਤੁ ਅਨੰਤੁ ॥
ਲਾਟੂ ਮਾਧਾਣੀਆ ਅਨਗਾਹ ॥ ਪੰਖੀ ਭਉਦੀਆ ਲੈਨਿ ਨ ਸਾਹ ॥
ਸੂਐ ਚਾੜਿ ਭਵਾਈਅਹਿ ਜੰਤ ॥ ਨਾਨਕ ਭਉਦਿਆ ਗਣਤ ਨ ਅੰਤ ॥
ਬੰਧਨ ਬੰਧਿ ਭਵਾਏ ਸੋਇ ॥ ਪਇਐ ਕਿਰਤਿ ਨਚੈ ਸਭੁ ਕੋਇ ॥
ਨਚਿ ਨਚਿ ਹਸਹਿ ਚਲਹਿ ਸੇ ਰੋਇ ॥ ਉਡਿ ਨ ਜਾਹੀ ਸਿਧ ਨ ਹੋਹਿ ॥
ਨਚਣੁ ਕੁਦਣੁ ਮਨ ਕਾ ਚਾਉ ॥ ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥੨॥

ਪਉੜੀ ॥
ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥
ਜੀਉ ਪਿੰਡੁ ਸਭੁ ਤਿਸ ਦਾ ਦੇ ਖਾਜੈ ਆਖਿ ਗਵਾਈਐ ॥
ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥
ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥

**ਪਉੜੀ** : (ਹੇ ਪ੍ਰਭੂ ! ਤੂੰ) ਜੇ ਆਪਣੀ ਮਿਹਰ ਦੀ ਨਜ਼ਰ ਕਰੇਂ, ਤਾਂ (ਉਸ) ਨਜ਼ਰ ਨਾਲ ਸਤਿਗੁਰੂ ਪਾਇਆ ਜਾ ਸਕਦਾ ਹੈ। (ਜਦੋਂ) ਇਹ ਜੀਵ ਬਹੁਤ ਜਨਮ ਫਿਰ ਚੁਕਿਆ, ਤਾਂ ਸਤਿਗੁਰੂ ਨੇ (ਉਪਦੇਸ਼ ਵਜੋਂ ਆਪਣਾ) ਸ਼ਬਦ ਸੁਣਾਇਆ। ਹੇ ਸਾਰੇ ਲੋਕੋ ! ਸੁਣੋ, ਸਤਿਗੁਰੂ ਜਿਤਨਾ ਵੱਡਾ ਦਾਤਾ ਕੋਈ ਨਹੀਂ ਹੈ। ਸਤਿਗੁਰੂ ਦੇ ਮਿਲ ਪੈਣ ਨਾਲ ਹੀ (ਉਨ੍ਹਾਂ ਨੇ) ਸਤਿਸਰੂਪ (ਪ੍ਰਭੂ) ਨੂੰ ਪ੍ਰਾਪਤ ਕੀਤਾ ਹੈ ਜਿਨ੍ਹਾਂ ਨੇ ਆਪਣੇ ਅੰਦਰੋਂ ਆਪਾ-ਭਾਵ ਖ਼ਤਮ ਕਰ ਦਿੱਤਾ ਹੈ। ਜਿਨ੍ਹਾਂ ਨੂੰ (ਸਤਿਗੁਰੂ ਨੇ) ਸਤਿਸਰੂਪ (ਪ੍ਰਭੂ) ਬਾਰੇ ਸਮਝਾ ਦਿੱਤਾ ਹੈ।੪।

**ਸਲੋਕ ਮ. ੧** : ਸਾਰੀਆਂ ਘੜੀਆਂ (ਰਾਸ ਵਿਚ ਨਚਣ ਵਾਲੀਆਂ) ਗੋਪੀਆਂ ਹਨ, ਪਹਿਰਾਂ ਨੂੰ ਕ੍ਰਿਸ਼ਣਾ ਗੋਪਾਲ (ਸਮਝੋ)। ਪੌਣ, ਪਾਣੀ ਅਤੇ ਅਗਨੀ ਨੂੰ (ਰਾਸ-ਧਾਰੀਆਂ ਦੇ) ਗਹਿਣੇ ਸਮਝੋ ਅਤੇ ਚੰਦ੍ਰਮਾ ਤੇ ਸੂਰਜ ਨੂੰ ਅਵਤਾਰ ਜਾਣੋ। ਸਾਰੀ ਧਰਤੀ ਨੂੰ (ਰਾਸ ਪਾਉਣ ਦਾ) ਸਾਮਾਨ ਅਤੇ ਧਨ ਸਮਝੋ। (ਸੰਸਾਰ ਦੇ) ਸਾਰੇ ਜੰਜਾਲ (ਪਾਤਰਾਂ ਦੀ) ਮਾਨੋ ਵਰਤਣ ਹੋਵੇ। ਨਾਨਕ (ਦਾ ਕਥਨ ਹੈ ਕਿ ਇਸ ਵਿਸ਼ਾਲ ਰਾਸ ਦੇ) ਗਿਆਨ ਤੋਂ ਵਾਂਝੀ (ਸਾਰੀ ਲੋਕਾਈ) ਲੁਟੀ (*ਮੁਸੈ*) ਜਾ ਰਹੀ ਹੈ ਅਤੇ ਇਸ ਨੂੰ ਕਾਲ ਰੂਪ ਜਮ ਖਾਈ ਜਾ ਰਿਹਾ ਹੈ।੧।

**ਮ. ੧** : (ਰਾਸਧਾਰੀਆਂ ਦੀ ਲੀਲਾ ਵਿਚ) ਚੇਲੇ (ਸਾਜ) ਵਜਾਉਂਦੇ ਹਨ ਅਤੇ ਗੁਰੂ ਨਚਦੇ ਹਨ। ਪੈਰਾਂ ਨੂੰ ਹਿਲਾਉਂਦੇ ਹਨ ਅਤੇ ਸਿਰ ਘੁੰਮਾਉਂਦੇ ਹਨ। (ਨਚਣ ਨਾਲ) ਧੂੜ ਉਡ ਉਡ ਕੇ ਸਿਰ ਦੇ ਵਾਲਾਂ ਵਿਚ ਪੈਂਦੀ ਹੈ। (ਉਨ੍ਹਾਂ ਦਾ ਤਮਾਸ਼ਾ) ਲੋਕ ਵੇਖਦੇ ਹਨ ਅਤੇ ਘਰਾਂ ਵਿਚ ਜਾ ਕੇ ਹਸਦੇ ਹਨ। (ਰਾਸਧਾਰੀਏ) ਰੋਟੀਆਂ ਦਾ ਜੁਗਾੜ ਕਰਨ ਲਈ ਤਾਲ ਪੂਰਦੇ ਹਨ। ਆਪਣੇ ਆਪ ਨੂੰ ਧਰਤੀ ਨਾਲ ਪਛਾੜਦੇ ਹਨ। ਗੋਪੀਆਂ ਅਤੇ ਕਾਨ੍ਹ (ਦਾ ਸਾਂਗ ਬਣਾ ਕੇ) ਗਾਉਂਦੇ ਹਨ। ਸੀਤਾ ਅਤੇ ਰਾਮ ਰਾਜੇ (ਦਾ ਸਾਂਗ ਧਾਰ ਕੇ) ਗਾਉਂਦੇ ਹਨ। ਜਿਸ (ਪ੍ਰਭੂ) ਦਾ ਸਾਰਾ ਸੰਸਾਰ ਬਣਾਇਆ ਹੋਇਆ ਹੈ, ਜੋ ਨਿਰਭੈ, ਨਿਰਾਕਾਰ ਅਤੇ ਸੱਚੇ ਨਾਮ ਵਾਲਾ ਹੈ, (ਉਸ ਨੂੰ) ਸੇਵਕ ਸੇਵਦੇ ਹਨ, ਸ਼ੁਭ ਕਰਮਾਂ ਦਾ ਚੜ੍ਹਾਵਾ ਚੜ੍ਹਾਉਦੇ ਹਨ। ਜਿਨ੍ਹਾਂ ਦੇ ਮਨ ਵਿਚ (ਈਸ਼ਵਰੀ ਭਗਤੀ ਦਾ) ਚਾਉ ਹੁੰਦਾ ਹੈ, (ਉਨ੍ਹਾਂ ਦੀ) ਰਾਤ (ਤ੍ਰੇਲ ਨਾਲ) ਭਿਜੀ ਹੋਈ ਹੁੰਦੀ ਹੈ (ਭਾਵ—ਉਨ੍ਹਾਂ ਦੀ ਜੀਵਨ ਰੂਪ ਰਾਤ ਸੁਹਾਵਣੀ ਹੁੰਦੀ ਹੈ)। ਸਿੱਖਾਂ ਨੇ ਗੁਰੂ ਦੇ ਵਿਚਾਰ/ਉਪਦੇਸ਼ ਦੁਆਰਾ ਸਿਖਿਆ ਹੈ ਕਿ ਪ੍ਰਭੂ (*ਨਦਰੀ*) ਆਪਣੀ ਮਿਹਰ ਨਾਲ (ਜੀਵਾਂ ਨੂੰ ਭਵ-ਸਾਗਰ ਵਿਚੋਂ) ਪਾਰ ਲੰਘਾਉਂਦਾ ਹੈ। (ਜੇ ਘੁੰਮਣ ਫਿਰਨ ਨਾਲ ਉੱਧਾਰ ਹੁੰਦਾ ਹੋਵੇ ਤਾਂ) ਕੋਹਲੂ, ਚਰਖਾ, ਚੱਕੀ, ਚਕ, ਥਲਾਂ ਦੇ ਵਰੋਲੇ ਬਹੁਤ ਅਧਿਕ ਅਤੇ ਅਨੰਤ ਹਨ। ਲਾਟੂ, ਮਧਾਣੀਆਂ, ਫਲ੍ਹੇ (*ਅਨਗਾਹ*) (ਬਹੁਤ ਹਨ)। ਪੰਛੀ ਫਿਰਦੇ ਹੋਇਆਂ ਸਾਹ ਤਕ ਨਹੀਂ ਲੈਂਦੇ। ਸੀਖ ਉਤੇ ਚੜ੍ਹਾ ਕੇ ਯੰਤ੍ਰ ਘੁੰਮਾਏ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਘੁੰਮਣ ਵਾਲੀਆਂ (ਚੀਜ਼ਾਂ ਦੀ) ਗਿਣਤੀ ਦਾ ਅੰਤ ਨਹੀਂ ਹੈ। ਉਹ (ਪਰਮਾਤਮਾ ਜੀਵਾਂ ਨੂੰ ਮਾਇਆਵੀ) ਬੰਧਨਾਂ ਵਿਚ ਬੰਨ੍ਹ ਕੇ ਫਿਰਾਉਂਦਾ ਹੈ। ਸਭ ਕੋਈ ਪੂਰਬਲੇ ਸੰਸਕਾਰਾਂ ਅਨੁਸਾਰ ਨਚ ਰਿਹਾ ਹੈ। (ਜੋ) ਨਚ ਨਚ ਕੇ ਹਸਦੇ ਹਨ, ਉਹ (ਅੰਤ ਕਾਲ ਨੂੰ) ਰੋਂਦੇ ਹੋਏ ਜਾਂਦੇ ਹਨ। (ਮਨੁੱਖ ਜੀਵਨ ਤੋਂ) ਨ ਉਡ ਕੇ ਜਾ ਸਕਦੇ ਹਨ ਅਤੇ ਨ ਸਿੱਧ ਬਣ ਸਕਦੇ ਹਨ। ਨਚਣਾ ਕੁਦਣਾ ਤਾਂ (ਕੇਵਲ) ਮਨ ਦਾ ਚਾਉ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦੇ ਮਨ ਵਿਚ (ਪ੍ਰਭੂ ਦਾ) ਭੈ ਹੈ, ਉਨ੍ਹਾਂ ਦੇ ਮਨ ਵਿਚ (ਪ੍ਰਭੂ ਲਈ ਸੱਚਾ) ਪ੍ਰੇਮ ਹੈ।੨।

**ਪਉੜੀ** : (ਹੇ ਪ੍ਰਭੂ!) ਤੇਰਾ ਨਾਮ ਨਿਰੰਕਾਰ ਹੈ, (ਤੇਰਾ) ਨਾਮ ਲੈਣ ਨਾਲ ਨਰਕ ਵਿਚ ਨਹੀਂ ਜਾਈਦਾ। ਜਿੰਦ ਅਤੇ ਸ਼ਰੀਰ ਸਭ ਉਸ (ਪ੍ਰਭੂ) ਦੇ ਹਨ। (ਹੋਰਾਂ ਨੂੰ) ਦੇ ਕੇ ਖਾਈਏ ਅਤੇ ਕਹਿ ਕੇ (ਇਸ ਦਾ ਮਹਾਤਮ) ਖ਼ਤਮ ਨ ਕਰੀਏ। (ਹੇ ਜਿਗਿਆਸੂ !) ਜੇ (ਤੂੰ) ਆਪਣਾ ਭਲਾ ਚਾਹੁੰਦਾ ਹੈ (ਤਾਂ) ਪੁੰਨ ਕਰਦੇ ਹੋਇਆਂ (ਆਪਣੇ ਆਪ ਨੂੰ) ਨੀਵਾਂ ਅਖਵਾਉਣਾ ਚਾਹੀਦਾ ਹੈ। ਜੇ ਬੁਢਾਪੇ (*ਜਰਵਾਣਾ*) ਨੂੰ (ਕਿਸੇ ਸਾਧਨ ਰਾਹੀਂ) ਪਰੇ ਕਰਨਾ ਚਾਹੇ, (ਤਾਂ) ਬਿਰਧਾਵਸਥਾ ਹੋਰ ਰੂਪ ਧਾਰਣ ਕਰਕੇ ਆ ਜਾਂਦੀ ਹੈ।

ਕੋ ਰਹੈ ਨ ਭਰੀਐ ਪਾਈਐ ॥੫॥

ਸਲੋਕ ਮਃ ੧ ॥
ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥
ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥
ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ ॥
ਜੋਗੀ ਸੁੰਨਿ ਧਿਆਵਨ੍ਹਿ ਜੇਤੇ ਅਲਖ ਨਾਮੁ ਕਰਤਾਰੁ ॥
ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥
ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥
ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥
ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ ॥
ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ॥
ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ ॥
ਓਇ ਜਿ ਆਖਹਿ ਸੁ ਤੂੰਹੈ ਜਾਣਹਿ ਤਿਨਾ ਭਿ ਤੇਰੀ ਸਾਰ ॥
ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ ॥੧॥

ਮਃ ੧ ॥
ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ ॥
ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥੨॥
ਪਉੜੀ ॥
ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
ਜਗਜੀਵਨੁ ਦਾਤਾ ਪਾਇਆ ॥੬॥

ਸਲੋਕ ਮਃ ੧ ॥
ਹਉ ਵਿਚਿ ਆਇਆ ਹਉ ਵਿਚਿ ਗਇਆ ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ॥
ਹਉ ਵਿਚਿ ਦਿਤਾ ਹਉ ਵਿਚਿ ਲਇਆ ॥ ਹਉ ਵਿਚਿ ਖਟਿਆ ਹਉ ਵਿਚਿ ਗਇਆ॥

(ਸੁਆਸਾਂ ਦੀ) ਪਾਈ (ਅਰਥਾਤ ਪਨਘੜੀ ਦੀ ਪਿਆਲੀ) ਭਰ ਜਾਣ ਨਾਲ ਕੋਈ ਵੀ (ਇਸ ਸੰਸਾਰ ਵਿਚ) ਰਹਿ ਨਹੀਂ ਸਕਦਾ।੫।

**ਸਲੋਕ ਮ. ੧ :** ਮੁਸਲਮਾਨਾਂ ਨੂੰ ਸ਼ਰੀਅਤ ਦੀ ਵਡਿਆਈ (ਚੰਗੀ ਲਗਦੀ ਹੈ)। (ਉਹ ਸ਼ਰਹ ਨੂੰ) ਪੜ੍ਹ ਪੜ੍ਹ ਕੇ ਵਿਚਾਰ ਕਰਦੇ ਹਨ। (ਰੱਬ ਦੇ) ਬੰਦੇ ਉਹ ਹਨ ਜੋ (ਖ਼ੁਦਾ ਦਾ) ਦੀਦਾਰ ਕਰਨ ਲਈ (ਸ਼ਰਹ ਦੀ) ਪਾਬੰਦੀ ਵਿਚ ਪੈਂਦੇ ਹਨ। ਹਿੰਦੂ (ਆਪਣੀਆਂ ਧਰਮ ਪੁਸਤਕਾਂ ਅਨੁਸਾਰ ਇਸ਼ਟ ਦੇਵ ਦੇ) ਅਪਾਰ ਰੂਪ ਦੇ ਦਰਸ਼ਨ ਲਈ (ਉਸ ਦੀ) ਉਸਤਤ ਅਤੇ ਸਰਾਹਨਾ ਕਰਦੇ ਹਨ। (ਉਹ) ਤੀਰਥਾਂ ਉਪਰ ਇਸ਼ਨਾਨ ਕਰਦੇ ਹਨ ਅਤੇ (ਮੂਰਤੀਆਂ ਦੀ) ਚੰਦਨ ਦੀ ਖ਼ੁਸ਼ਬੂ ਨਾਲ ਅਰਚਾ ਪੂਜਾ ਕਰਦੇ ਹਨ। ਜਿਤਨੇ ਜੋਗੀ ਹਨ, ਉਹ (ਪ੍ਰਭੂ ਦੇ) ਸੁੰਨ ਰੂਪ ਨੂੰ ਧਿਆਉਂਦੇ ਹਨ, (ਜਿਸ ਦਾ) ਨਾਮ ਅਲੱਖ ਕਰਤਾਰ ਹੈ। (ਫਿਰ) ਸੂਖਮ ਸਰੂਪ ਅਤੇ ਨਿਰੰਜਨ ਨਾਮ ਵਾਲੇ (ਪ੍ਰਭੂ ਦਾ) ਆਕਾਰ (ਵਾਲਾ ਰੂਪ ਮਿਥ ਕੇ ਉਸ ਦਾ ਦਰਸ਼ਨ ਕਰਨ ਦਾ ਯਤਨ ਕਰਦੇ ਹਨ)। ਸਤਿਵਾਦੀਆਂ/ਦਾਨੀਆਂ ਦੇ ਮਨ ਵਿਚ ਦਾਨ ਦੇਣ ਦੇ ਵਿਚਾਰ ਰਾਹੀਂ ਸੰਤੋਖ ਪੈਦਾ ਹੁੰਦਾ ਹੈ। (ਉਹ ਦਾਨ) ਦੇ ਦੇ ਕੇ (ਪ੍ਰਭੂ ਤੋਂ) ਹਜ਼ਾਰਾਂ ਗੁਣਾਂ ਮੰਗਦੇ ਹਨ। (ਦਾਨ ਦੇਣ ਕਾਰਣ) ਸੰਸਾਰ ਉਨ੍ਹਾਂ ਦੀ ਸ਼ੋਭਾ ਕਰਦਾ ਹੈ। ਚੋਰਾਂ, ਯਾਰਾਂ, ਝੂਠਿਆਂ, ਭੈੜਿਆਂ ਅਤੇ ਵਿਕਾਰੀ (ਬੰਦਿਆਂ ਦੀ ਸੰਗਤ ਕਰਕੇ) ਕਈ (ਵਿਅਕਤੀ) ਇਸ ਸੰਸਾਰ ਤੋਂ (ਆਪਣਾ) ਕਮਾਇਆ ਹੋਇਆ (ਸ਼ੁਭ ਕਰਮਾਂ ਦਾ ਧਨ) ਖਾ ਕੇ (ਖ਼ਾਲੀ ਹੱਥ) ਚਲੇ ਜਾਂਦੇ ਹਨ। ਉਨ੍ਹਾਂ ਦੀ (ਕੀਤੀ ਹੋਈ ਕਮਾਈ ਵੀ) ਕੋਈ ਕਾਰ ਹੈ? ਜਲ ਥਲ ਵਿਚ ਅਤੇ ਲੋਕਾਂ (ਭੁਵਨਾਂ) ਤੇ ਪੁਰੀਆਂ ਵਿਚ ਰਹਿਣ ਵਾਲੇ ਜੀਵ (ਜਿਨ੍ਹਾਂ ਦੇ ਕੋਈ ਪ੍ਰਕਾਰ ਦੇ) ਆਕਾਰ ਪ੍ਰਕਾਰ ਹਨ, ਉਹ ਜੋ ਕੁਝ ਆਖਦੇ ਹਨ, ਉਹ ਤੂੰ ਜਾਣਦਾ ਹੈ, ਉਨ੍ਹਾਂ ਨੂੰ ਵੀ ਤੇਰੀ ਖ਼ਬਰ ਹੈ (ਕਿ ਤੂੰ ਸਭ ਦਾ ਪਾਲਣਹਾਰ ਹੈਂ)। ਨਾਨਕ (ਦਾ ਵਿਚਾਰ ਹੈ ਕਿ) ਭਗਤਾਂ ਨੂੰ (ਪਰਮਾਤਮਾ ਦੀ) ਸਰਾਹਨਾ ਕਰਨ ਦੀ ਭੁਖ ਹੈ ਅਤੇ ਸੱਚਾ ਨਾਮ ਹੀ (ਉਨ੍ਹਾਂ ਦਾ) ਆਧਾਰ ਹੈ। (ਉਹ) ਸਦਾ ਦਿਨ ਰਾਤ ਆਨੰਦਿਤ ਰਹਿੰਦੇ ਹਨ (ਅਤੇ ਆਪਣੇ ਆਪ ਨੂੰ) ਗੁਣਵਾਨਾਂ/ਭਗਤਾਂ ਦੇ ਪੈਰਾਂ ਦੀ ਧੂੜ ਸਮਝਦੇ ਹਨ।੧।

ਮ. ੧: (ਕਬਰਿਸਤਾਨ ਤੋਂ ਲਿਆਉਂਦੀ ਹੋਈ) ਮੁਸਲਮਾਨ ਦੀ ਮਿੱਟੀ ਕੁਮਿਹਾਰ ਦੇ ਪੇੜੇ/ਪਿੰਨੇ ਵਿਚ ਪਈ। (ਕੁਮਿਹਾਰ ਨੇ ਉਸ ਨੂੰ) ਘੜ ਕੇ ਭਾਂਡੇ ਅਤੇ ਇਟਾਂ ਬਣਾਈਆਂ। (ਮਿੱਟੀ ਆਵੇ ਵਿਚ) ਸੜਦੀ ਹੋਈ ਪੁਕਾਰ ਕਰਦੀ ਹੈ। ਵਿਚਾਰੀ ਸੜ ਸੜ ਕੇ ਰੋਂਦੀ ਹੈ ਅਤੇ ਅੰਗਿਆਰੇ ਝੜ ਝੜ ਕੇ ਪੈਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਸ ਕਰਤਾ ਪੁਰਖ ਨੇ 'ਕਾਰਣ' ਕੀਤਾ ਹੈ, ਉਹੀ ('ਕਾਰਜ' ਬਾਰੇ) ਜਾਣਦਾ ਹੈ।੨।

**ਪਉੜੀ :** ਬਿਨਾ ਸਤਿਗੁਰੂ ਦੇ (ਪ੍ਰਭੂ ਨੂੰ) ਨ ਕਿਸੇ ਨੇ ਪ੍ਰਾਪਤ ਕੀਤਾ ਅਤੇ ਨ ਹੀ ਸਤਿਗੁਰੂ ਤੋਂ ਬਿਨਾ (ਹੁਣ) ਕਿਸੇ ਨੇ ਪਾਇਆ ਹੈ। (ਪ੍ਰਭੂ ਨੇ) ਆਪਣਾ ਆਪ ਸਤਿਗੁਰੂ ਵਿਚ ਰਖਿਆ ਹੋਇਆ ਹੈ। (ਇਸ ਭੇਦ ਨੂੰ) ਸਪੱਸ਼ਟ ਕਰਕੇ (ਸਭ ਲੋਕਾਈ ਨੂੰ) ਸੁਣਾਇਆ ਹੈ। ਸਤਿਗੁਰੂ ਦੇ ਮਿਲਣ 'ਤੇ ਜਿਸ ਨੇ (ਆਪਣੇ ਹਿਰਦੇ) ਵਿਚੋਂ (ਮਾਇਆਵੀ) ਮੋਹ ਖ਼ਤਮ ਕਰ ਦਿੱਤਾ ਹੈ, (ਉਹ ਸਾਧਕ) ਸਦਾ ਹੀ ਮੁਕਤ (ਅਵਸਥਾ ਵਿਚ) ਹੈ। ਇਹ ਉਤਮ ਵਿਚਾਰ ਹੈ ਕਿ ਜਿਸ ਨੇ ਸੱਚੇ (ਪ੍ਰਭੂ) ਨਾਲ ਚਿਤ ਲਗਾਇਆ ਹੋਇਆ ਹੈ, ਉਸ ਨੂੰ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ (ਪ੍ਰਭੂ) ਮਿਲ ਪਿਆ ਹੈ।੬।

ਮੁਆ॥
ਇਆ॥

**ਸਲੋਕ ਮ. ੧ :** (ਮਨੁੱਖ) ਹਉਮੈ (ਦੀ ਭਾਵਨਾ ਵਸ ਇਸ ਸੰਸਾਰ ਵਿਚ) ਆਉਂਦਾ ਹੈ ਅਤੇ ਹਉਮੈ ਵਿਚ ਹੀ ਜਾਂਦਾ ਹੈ। ਹਉਮੈ ਵਿਚ ਜੰਮਦਾ ਹੈ ਅਤੇ ਹਉਮੈ ਵਿਚ ਹੀ ਮਰਦਾ ਹੈ। ਹਉਮੈ ਵਿਚ (ਉਹ) ਦਾਨ ਦਿੰਦਾ ਹੈ ਅਤੇ ਹਉਮੈ ਵਿਚ (ਦਿੱਤੇ ਹੋਏ ਦਾਨ ਦਾ ਸੰਸਾਰ ਵਿਚ) ਜਸ ਖਟਦਾ ਹੈ। ਹਉਮੈ ਵਿਚ ਖਟਦਾ ਹੈ ਅਤੇ ਹਉਮੈ ਵਿਚ ਬਰਬਾਦ ਕਰ ਦਿੰਦਾ ਹੈ। ਹਉਮੈ ਵਿਚ (ਉਹ) ਸਚਿਆਰ ਅਤੇ

ਹਉ ਵਿਚਿ ਸਚਿਆਰੁ ਕੂੜਿਆਰੁ ॥ ਹਉ ਵਿਚਿ ਪਾਪ ਪੁੰਨ ਵੀਚਾਰੁ ॥
ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥ ਹਉ ਵਿਚਿ ਹਸੈ ਹਉ ਵਿਚਿ ਰੋਵੈ ॥
ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥ ਹਉ ਵਿਚਿ ਜਾਤੀ ਜਿਨਸੀ ਖੋਵੈ ॥
ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥ ਮੋਖ ਮੁਕਤਿ ਕੀ ਸਾਰ ਨ ਜਾਣਾ ॥
ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥ਹਉਮੈ ਕਰਿ ਕਰਿ ਜੰਤ ਉਪਾਇਆ ॥
ਹਉਮੈ ਬੂਝੈ ਤਾ ਦਰੁ ਸੂਝੈ ॥ ਗਿਆਨ ਵਿਹੂਣਾ ਕਥਿ ਕਥਿ ਲੂਝੈ ॥
ਨਾਨਕ ਹੁਕਮੀ ਲਿਖੀਐ ਲੇਖੁ ॥ ਜੇਹਾ ਵੇਖਹਿ ਤੇਹਾ ਵੇਖੁ ॥੧॥

ਮਹਲਾ ੨ ॥
ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥
ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥

ਪਉੜੀ ॥
ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥੭॥

ਸਲੋਕ ਮਃ ੧ ॥
ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ॥
ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥
ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥
ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥
ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥
ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥
ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥
ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥

ਕੂੜਿਆਰ (ਬਣਦਾ ਹੈ)। ਹਉਮੈ ਵਿਚ ਹੀ ਪਾਪ ਅਤੇ ਪੁੰਨ ਦਾ ਵਿਚਾਰ ਕਰਦਾ ਹੈ। ਹਉਮੈ ਵਿਚ ਹੀ ਨਰਕ ਅਤੇ ਸੁਅਰਗ ਵਿਚ ਉਤਰਨਾ ਪੈਂਦਾ ਹੈ। ਹਉਮੈ ਵਿਚ ਹੀ (ਉਹ) ਹਸਦਾ ਹੈ ਅਤੇ ਹਉਮੈ ਵਿਚ ਰੋਂਦਾ ਹੈ। ਹਉਮੈ ਵਿਚ (ਆਪਣੀ ਮਤਿ ਨੂੰ) ਗੰਦਾ ਕਰਦਾ ਹੈ ਅਤੇ ਹਉਮੈ (ਦੀ ਭਾਵਨਾ) ਵਿਚ ਧੋਂਦਾ ਹੈ। ਹਉਮੈ ਵਿਚ ਹੀ (ਮਨੁੱਖ ਆਪਣੀ) ਜਾਤਿ ਅਤੇ ਜਿਨਸ ਨੂੰ ਨਸ਼ਟ ਕਰ ਲੈਂਦਾ ਹੈ। ਹਉਮੈ ਵਿਚ ਹੀ (ਉਹ) ਮੂਰਖ ਬਣਦਾ ਹੈ ਅਤੇ ਹਉਮੈ ਵਿਚ ਹੀ ਸਿਆਣਾ ਬਣਦਾਂ ਹੈ। (ਪਰ ਵਾਸਤਵਿਕਤਾ ਇਹ ਹੈ ਕਿ ਉਹ) ਮੋਖ/ਮੁਕਤੀ ਦੀ ਸਾਰ ਤਕ ਨਹੀਂ ਜਾਣਦਾ। ਹਉਮੈ ਵਿਚ ਮਾਇਆ (ਦਾ ਪ੍ਰਭਾਵ ਪੈ ਰਿਹਾ ਹੈ) ਅਤੇ ਹਉਮੈ ਵਿਚ ਅਗਿਆਨਤਾ (*ਛਾਇਆ*) ਪਸਰੀ ਹੋਈ ਹੈ। ਹਉਮੈ ਕਰਕੇ ਹੀ ਜੀਵਾਂ ਨੂੰ ਬਾਰ ਬਾਰ ਪੈਦਾ ਕੀਤਾ ਹੈ। (ਜੋ) ਹਉਮੈ ਨੂੰ ਸਮਝਦਾ ਹੈ, ਤਾਂ ਉਸ ਨੂੰ (ਪ੍ਰਭੂ ਦੇ ਦਰ ਦੀ) ਸੋਝੀ ਹੁੰਦੀ ਹੈ। (ਨਹੀਂ ਤਾਂ) ਗਿਆਨ ਤੋਂ ਵਾਂਝਿਆ ਹੋਇਆ ਬੋਲਾਂ/ਬਹਿਸਾਂ ਵਿਚ ਉਲਝਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਹੁਕਮ ਅਧੀਨ ਹੀ (ਸਾਡੇ ਕਰਮਾਂ ਦਾ) ਲੇਖਾ ਲਿਖਿਆ ਜਾਂਦਾ ਹੈ। ਜਿਹੋ ਜਿਹਾ (ਜੀਵ ਪ੍ਰਭੂ ਨੂੰ) ਵੇਖਦਾ ਹੈ, ਉਸੇ ਤਰ੍ਹਾਂ (ਉਹ ਪ੍ਰਭੂ) ਵੇਖਦਾ ਹੈ (ਭਾਵ—ਜਿਹੋ ਜਿਹੇ ਬੰਦੇ ਦੀ ਦ੍ਰਿਸ਼ਟੀ ਹੋਵੇਗੀ, ਉਹੋ ਜਿਹਾ ਹੀ ਉਸ ਨੂੰ ਨਜ਼ਰ ਆਵੇਗਾ)।੧।

**ਮਹਲਾ ੨ :** ਹਉਮੈ ਇਸ (ਸ੍ਰਿਸ਼ਟੀ) ਦੀ ਉਤਪੱਤੀ (ਦਾ ਮੂਲ ਕਾਰਣ ਹੈ), ਹਉਮੈ (ਅਧੀਨ ਜੀਵ) ਕਰਮ ਕਮਾਉਂਦੇ ਹਨ। ਹਉਮੈ (ਕਰਕੇ ਹੀ) ਇਹ ਬੰਧਨ ਹਨ (ਅਤੇ ਜੀਵ) ਬਾਰ ਬਾਰ ਜੂਨਾਂ ਵਿਚ ਪੈਂਦੇ ਹਨ। ਹਉਮੈ ਕਿਥੋਂ ਪੈਦਾ ਹੁੰਦੀ ਹੈ ਅਤੇ ਕਿਹੜੇ ਸੰਜਮ (ਅਰਥਾਤ ਢੰਗ) ਨਾਲ ਜਾਂਦੀ ਹੈ? (ਉਤਰ ਹੈ—) (ਪ੍ਰਭੂ ਦੇ) ਹੁਕਮ ਨਾਲ ਇਹ ਹਉਮੈ (ਹੋਂਦ ਵਿਚ ਆਉਂਦੀ ਹੈ) ਅਤੇ ਪੂਰਬਲੇ ਜਨਮਾਂ ਦੇ ਸੰਸਕਾਰਾਂ (*ਕਿਰਤਿ*) ਅਨੁਸਾਰ ਹੀ (ਜੀਵ ਜੂਨਾਂ ਵਿਚ) ਫਿਰਾਏ ਜਾਂਦੇ ਹਨ। ਹਉਮੈ (ਇਕ) ਲੰਬਾ ਰੋਗ ਹੈ, (ਪਰ ਇਸ ਦਾ) ਦਾਰੂ ਵੀ ਇਸ ਵਿਚ ਹੀ ਹੈ। (ਜੇ) ਪ੍ਰਭੂ ਕ੍ਰਿਪਾ ਕਰੇ, ਤਾਂ (ਜੀਵ) ਗੁਰੂ ਦਾ ਸ਼ਬਦ ਕਮਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਧਰਮ-ਸਾਧਕੋ ! ਸੁਣੋ। ਇਸ ਸੰਜਪ ਨਾਲ (ਹਉਮੈ ਦਾ) ਦੁਖ ਦੂਰ ਹੁੰਦਾ ਹੈ।੨।

**ਪਉੜੀ :** (ਉਨ੍ਹਾਂ) ਸੰਤੋਖੀ ਮਨੁੱਖਾਂ ਨੇ ਹੀ (ਪ੍ਰਭੂ ਦੀ) ਸੇਵਾ ਕੀਤੀ ਹੈ ਜਿਨ੍ਹਾਂ ਨੇ ਕੇਵਲ ਸਤਿਸਰੂਪ (ਪ੍ਰਭੂ) ਦੀ ਆਰਾਧਨਾ ਕੀਤੀ ਹੈ। ਉਨ੍ਹਾਂ ਨੇ ਕਦੇ ਮਾੜੇ ਕੰਮ ਵਲ ਕਦਮ ਨਹੀਂ ਪੁਟੇ, (ਸਗੋਂ) ਸ਼ੁਭ ਕਰਮ-ਧਰਮ ਦੀ ਕਮਾਈ ਕੀਤੀ ਹੈ। ਉਨ੍ਹਾਂ ਨੇ ਸੰਸਾਰਿਕ ਬੰਧਨਾਂ ਨੂੰ ਤੋੜ ਦਿੱਤਾ ਹੈ ਅਤੇ ਅੰਨ-ਪਾਣੀ ਦਾ ਬਹੁਤ ਘਟ ਸੇਵਨ ਕੀਤਾ ਹੈ। (ਹੇ ਪ੍ਰਭੂ !) ਤੂੰ (ਉਨ੍ਹਾਂ ਭਗਤਾਂ ਉਪਰ) ਬਹੁਤ ਬਖ਼ਸ਼ਿਸ਼ ਕਰਨ ਵਾਲਾ ਹੈਂ। (ਉਨ੍ਹਾਂ ਨੂੰ) ਹਰ ਰੋਜ਼ ਦਿੰਦਾ ਹੈ, (ਉਨ੍ਹਾਂ ਦੇ) ਪਦਾਰਥ ਵਧਦੇ ਹੀ ਜਾਂਦੇ ਹਨ। (ਇਸ ਤਰ੍ਹਾਂ ਸੰਤੋਖੀ ਵਿਅਕਤੀ ਹੀ) ਵਡਿਆਈ ਦੁਆਰਾ ਵੱਡੇ ਪ੍ਰਭੂ ਨੂੰ ਪਾਂਦਾ ਹੈ।੭।

**ਸਲੋਕ ਮ.੧ :** ਮਨੁੱਖਾਂ, ਬ੍ਰਿਛਾਂ, ਤੀਰਥਾਂ, ਨਦੀਆਂ ਦੇ ਕੰਢਿਆਂ, ਬਦਲਾਂ, ਖੇਤਾਂ, ਟਾਪੂਆਂ, ਲੋਕਾਂ (ਭੁਵਨਾਂ), ਮੰਡਲਾਂ (ਦੇਸਾਂ), ਖੰਡਾਂ, ਬ੍ਰਹਮੰਡਾਂ, (ਚਾਰ) ਖਾਣੀਆਂ—ਅੰਡਜ, ਜੇਰਜ, ਸਵੇਤਜ ਅਤੇ ਉਤਭਿਜ—(ਵਿਚ ਪੈਦਾ ਹੋਣ ਵਾਲੇ ਜੀਵਾਂ), ਸਮੁੰਦਰਾਂ, ਪਹਾੜਾਂ (ਵਿਚ ਵਸਣ ਵਾਲੇ) ਜੀਵਾਂ ਦੀ ਗਿਣਤੀ/ਅੰਦਾਜ਼ਾ ਉਹ (ਪ੍ਰਭੂ) ਹੀ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਜੀਵ ਜੰਤੂ ਪੈਦ ਕਰਕੇ ਸਭ ਨੂੰ ਸੰਭਾਲਦਾ ਹੈ। ਜਿਸ ਕਰਤਾ ਪੁਰਖ ਨੇ (ਸ੍ਰਿਸ਼ਟੀ ਨੂੰ) ਬਣਾਇਆ ਹੈ, ਉਹੀ ਇਸ ਨੂੰ (ਸੰਭਾਲਣ) ਦੀ ਚਿੰਤਾ ਕਰਦਾ ਹੈ। ਜਿਸ (ਪ੍ਰਭੂ) ਨੇ ਸੰਸਾਰ ਦੀ ਸਿਰਜਨਾ ਕੀਤੀ ਹੈ, ਉਹੀ ਕਰਤਾ (ਇਸ ਦੀ) ਚਿੰਤਾ ਕਰਦਾ ਹੈ। ਉਸ (ਮਹਾਨ ਪ੍ਰਭੂ) ਨੂੰ ਪ੍ਰਣਾਮ ਹੈ, (ਉਸ ਦਾ) ਕਲਿਆਣ ਹੋਵੇ, ਉਸ ਦਾ ਦੀਵਾਨ ਅਖੰਡ ਹੈ। ਹੇ ਨਾਨਕ ! ਸੱਚੇ ਨਾਮ (ਦੇ ਸਿਮਰਨ) ਬਿਨਾ ਟਿਕੇ (ਲਗਾਉਣ) ਅਤੇ ਜੰਞੂ (ਪਹਿਨਣ) ਦਾ ਕੋਈ ਲਾਭ ਨਹੀਂ।੧।

ਮਃ ੧ ॥
ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥
ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥
ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥
ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥
ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥
ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥੨॥

ਪਉੜੀ ॥
ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥
ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ਹੀ ਸਚੁ ਕਮਾਇਆ ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ ਕੈ ਹਿਰਦੈ ਸਚੁ ਵਸਾਇਆ ॥
ਮੂਰਖ ਸਚੁ ਨ ਜਾਣਨ੍ਹੀ ਮਨਮੁਖੀ ਜਨਮੁ ਗਵਾਇਆ ॥ਵਿਚਿ ਦੁਨੀਆ ਕਾਹੇ ਆਇਆ॥੮॥

ਸਲੋਕੁ ਮਃ ੧ ॥
ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥

ਮਃ ੧ ॥
ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥
ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥
ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥
ਅੰਨੁ ਨ ਖਾਇਆ ਸਾਦੁ ਗਵਾਇਆ ॥ ਬਹੁ ਦੁਖੁ ਪਾਇਆ ਦੂਜਾ ਭਾਇਆ ॥
ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥
ਮੋਨਿ ਵਿਗੂਤਾ ॥ ਕਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ ॥ ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥ ਸਤਿਗੁਰੁ ਭੇਟੇ ਸੋ ਸੁਖੁ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥ ਨਾਨਕ ਨਦਰਿ ਕਰੇ ਸੋ ਪਾਏ ॥
ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥੨॥

ਪਉੜੀ ॥
ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥
ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨ੍ਹੀ ਧਾਵਦੇ ॥

**ਮਹਲਾ ੧ :** ਲੱਖਾਂ ਨੇਕੀਆਂ ਅਤੇ ਚੰਗਿਆਈਆਂ (ਕੀਤੀਆਂ ਹੋਣ), ਲਖ ਪੁੰਨ ਪ੍ਰਵਾਨ ਚੜ੍ਹੇ ਹੋਣ। ਲੱਖਾਂ ਤਪ ਤੀਰਥਾਂ (ਉਪਰ ਜਾ ਕੇ ਕੀਤੇ ਹੋਣ) ਅਤੇ ਜੰਗਲ (*ਬੀਆਬਾਨ*) ਵਿਚ ਸਹਿਜ ਭਾਵ ਨਾਲ ਜੋਗ ਕੀਤੇ ਹੋਣ। ਲੱਖਾਂ ਜੰਗੀ ਬਹਾਦਰੀਆਂ (ਵਖਾਈਆਂ ਹੋਣ) ਅਤੇ ਯੁੱਧ-ਭੂਮੀ ਵਿਚ ਹੀ ਪ੍ਰਾਣ ਤਿਆਗੇ ਹੋਣ। ਲੱਖਾਂ ਸ਼ੁਤੀਆਂ (ਵੇਦਾਂ ਦੇ ਪਾਠ), ਲੱਖਾਂ ਗਿਆਨ ਧਿਆਨ (ਦੀਆਂ ਗੱਲਾਂ) ਅਤੇ ਪੁਰਾਣਾਂ ਦੇ ਪਾਠ (ਕੀਤੇ ਜਾਣ)। ਨਾਨਕ (ਦਾ ਕਥਨ ਹੈ ਕਿ) ਜਿਸ ਕਰਤਾ ਪੁਰਖ ਨੇ (ਸ੍ਰਿਸ਼ਟੀ ਦੀ) ਰਚਨਾ ਕੀਤੀ ਹੈ ਅਤੇ (ਸੰਸਾਰ ਵਿਚ) ਆਉਣ ਜਾਣ (ਦਾ ਵਿਧਾਨ) ਲਿਖਿਆ ਹੈ, (ਉਸ ਦੀ) ਮਿਹਰ ਨਾਲ ਸੱਚਾ ਨੀਸਾਣ (ਅਰਥਾਤ ਪ੍ਰਵਾਨਗੀ ਦਾ ਚਿੰਨ੍ਹ) ਪ੍ਰਾਪਤ ਹੁੰਦਾ ਹੈ, (ਹੋਰ) ਬੌਧਿਕ ਖਿਲਵਾੜ ਵਿਅਰਥ ਹੈ।੨।

**ਪਉੜੀ :** (ਹੇ ਪ੍ਰਭੂ!) ਤੂੰ ਹੀ ਇਕ ਸੱਚਾ ਸੁਆਮੀ ਹੈਂ, ਜਿਸ ਨੇ ਨਿਰੋਲ ਸੱਚ ਦਾ ਵਰਤਾਰਾ ਕੀਤਾ ਹੈ। ਜਿਸ ਨੂੰ ਤੂੰ ਸੱਚਾ (ਨਾਮ) ਬਖ਼ਸ਼ਦਾ ਹੈਂ, ਉਸ ਨੂੰ ਮਿਲਦਾ ਹੈ ਤਾਂ ਉਹੀ ਸੱਚੇ (ਨਾਮ) ਦੀ ਕਮਾਈ ਕਰਦਾ ਹੈ। ਸਤਿਗੁਰੂ ਦੇ ਮਿਲਣ 'ਤੇ ਹੀ ਸੱਚਾ ਪਾਈਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ (ਪ੍ਰਭੂ) ਸੱਚ ਟਿਕਾ ਦਿੰਦਾ ਹੈ। ਮੂਰਖ (ਵਿਅਕਤੀ) ਸੱਚ ਨੂੰ ਨਹੀਂ ਜਾਣਦਾ, ਮਨਮੁਖ (ਵਿਅਰਥ ਵਿਚ) ਜਨਮ ਗਵਾ ਦਿੰਦਾ ਹੈ। (ਫਿਰ ਉਹ) ਦੁਨੀਆ ਵਿਚ ਕਿਸ ਲਈ ਆਇਆ ਹੈ?।੮।

**ਸਲੋਕੁ ਮ.੧ :** ਪੜ੍ਹ ਪੜ੍ਹ ਕੇ (ਭਾਵੇਂ) ਗਡੀਆਂ ਲਦ ਲਈਏ, ਪੜ੍ਹ ਪੜ੍ਹ ਕੇ ਕਾਫ਼ਲੇ/ਟੋਲੇ (*ਸਾਥ*) ਭਰ ਲਈਏ। ਪੜ੍ਹ ਪੜ੍ਹ ਕੇ ਬੇੜੀਆਂ ਭਰ ਲਈਏ ਅਤੇ ਪੜ੍ਹ ਪੜ੍ਹ ਕੇ ਟੋਏ (*ਖਾਤ*) ਪੂਰ ਲਈਏ। (ਜੀਵਨ ਦੇ) ਜਿਤਨੇ ਵੀ ਵਰ੍ਹੇ ਹਨ, (ਉਨ੍ਹਾਂ ਵਿਚ) ਪੜ੍ਹਦੇ ਰਹੀਏ, ਜਿਤਨੇ ਮਹੀਨੇ ਹਨ (ਉਨ੍ਹਾਂ ਵਿਚ ਵੀ) ਪੜ੍ਹਦੇ ਰਹੀਏ। ਜਿਤਨੀ ਉਮਰ ਹੈ (ਸਾਰੀ ਵਿਚ ਹੀ) ਪੜ੍ਹਦੇ ਰਹੀਏ। ਜਿਤਨੇ ਸੁਆਸ ਹਨ (ਉਨ੍ਹਾਂ ਵਿਚ) ਪੜ੍ਹਦੇ ਰਹੀਏ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਲੇਖੇ ਵਿਚ (ਕੇਵਲ ਨਾਮ ਜਪਣ ਦੀ) ਇਕ ਗੱਲ ਪੈਂਦੀ ਹੈ, ਬਾਕੀ ਸਭ ਕੁਝ ਹਉਮੈ ਵਿਚ ਝਖਾਂ ਮਾਰਨਾ ਹੈ।੧।

**ਮ.੧ :** (ਮਨੁੱਖ ਜਿਤਨਾ) ਲਿਖ ਲਿਖ ਕੇ ਪੜ੍ਹਦਾ ਹੈ, ਉਤਨਾ ਹੀ ਖਪਦਾ ਹੈ। (ਜਿਤਨਾ) ਬਹੁਤ ਤੀਰਥਾਂ ਉਪਰ ਭੌਂਦਾ ਰਹਿੰਦਾ ਹੈ, ਉਤਨਾ ਹੀ ਬੋਲਦਾ ਰਹਿੰਦਾ ਹੈ। (ਉਸਨੇ ਜਿਤਨੇ) ਬਹੁਤ ਭੇਖ ਕੀਤੇ ਹਨ, (ਉਤਨੇ ਹੀ) ਸ਼ਰੀਰ ਨੂੰ ਦੁਖ ਦਿੱਤੇ ਹਨ। ਹੇ ਜੀਵ! (ਤੂੰ) ਆਪਣੇ ਕੀਤੇ ਹੋਏ ਕਰਮਾਂ ਦਾ ਨਤੀਜਾ ਭੁਗਤ। ਅੰਨ ਨਹੀਂ ਖਾਇਆ, (ਜਿਸ ਕਰਕੇ ਮੂੰਹ ਦਾ) ਸੁਆਦ ਖ਼ਤਮ ਕਰ ਲਿਆ। ਦ੍ਵੈਤ- ਭਾਵ ਕਰਕੇ ਬਹੁਤ ਦੁਖ ਪਾਇਆ। ਬਸਤ੍ਰ ਨ ਪਾਏ ਅਤੇ ਦਿਨ-ਰਾਤ (ਮੌਸਮ ਦਾ) ਕਹਿਰ ਸਹਿੰਦਾ ਰਿਹਾ। ਮੋਨ ਅਵਸਥਾ ਵਿਚ ਖ਼ੁਆਰ ਹੋਇਆ। (ਦਸੋ, ਮਾਇਆ ਦੀ ਨੀਂਦਰ ਵਿਚ) ਸੁਤਾ ਹੋਇਆ (ਮਨੁੱਖ) ਗੁਰੂ ਤੋਂ ਬਿਨਾ ਕਿਵੇਂ ਜਾਗੇ? ਪੈਰੋਂ ਨੰਗਾ ਫਿਰਦਾ ਹੈ, ਆਪਣੇ ਕੀਤੇ ਹੋਏ ਦਾ ਫਲ ਪਾ ਰਿਹਾ ਹੈ। ਗੰਦ ਮੰਦ (*ਅਲੁ ਮਲੁ*) ਖਾਂਦਾ ਹੈ ਅਤੇ ਸਿਰ ਵਿਚ ਸੁਆਹ ਪਾਂਦਾ ਹੈ। (ਅਜਿਹਾ ਕਰਕੇ) ਮੂਰਖ ਅੰਨ੍ਹੇ (ਵਿਅਕਤੀ) ਨੇ ਆਪਣੀ ਪ੍ਰਤਿਸ਼ਠਾ ਖ਼ਤਮ ਕਰ ਦਿੱਤੀ ਹੈ। ਨਾਮ ਤੋਂ ਬਿਨਾ ਕੋਈ ਵੀ ਗੱਲ ਠਿਕਾਣੇ ਨਹੀਂ ਲਗਦੀ। (ਜੋ ਵਿਅਕਤੀ) ਜੰਗਲਾਂ, ਮੜ੍ਹੀਆਂ ਅਤੇ ਮਸਾਣਾਂ ਵਿਚ ਰਹਿੰਦਾ ਹੈ, (ਉਹ) ਅਗਿਆਨੀ (ਵਾਸਤਵਿਕਤਾ ਨੂੰ) ਨਹੀਂ ਸਮਝਦਾ, ਫਿਰ ਪਛਤਾਉਂਦਾ ਹੈ। (ਜੋ ਵਿਅਕਤੀ) ਸਤਿਗੁਰੂ ਨੂੰ ਮਿਲਦਾ ਹੈ, ਉਹੀ ਸੁਖ ਪਾਉਂਦਾ ਹੈ ਅਤੇ ਹਰਿ ਦਾ ਨਾਮ ਮਨ ਵਿਚ ਵਸਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਉਤੇ ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਹੀ (ਨਾਮ ਦੀ ਦਾਤ) ਪ੍ਰਾਪਤ ਕਰਦਾ ਹੈ। (ਉਹ) ਆਸਾਂ, ਅੰਦੇਸ਼ਿਆਂ ਤੋਂ ਨਿਰਲੇਪ ਹੋ ਕੇ (*ਨਿਹਕੇਵਲੁ*) ਹਉਮੈ ਨੂੰ ਸ਼ਬਦ ਦੁਆਰਾ ਨਸ਼ਟ ਕਰ ਦਿੰਦਾ ਹੈ।੨।

**ਪਉੜੀ :** (ਹੇ ਪ੍ਰਭੂ!) ਭਗਤ ਤੇਰੇ ਮਨ ਨੂੰ ਚੰਗੇ ਲਗਦੇ ਹਨ (ਅਤੇ ਤੇਰੇ) ਦੁਆਰ ਉਤੇ ਜਸ-ਗਾਨ ਕਰਦੇ ਸੋਹਣੇ ਲਗਦੇ ਹਨ। ਨਾਨਕ (ਦਾ ਕਥਨ ਹੈ ਕਿ ਚੰਗੇ) ਕਰਮਾਂ ਤੋਂ ਸਖਣੇ (*ਬਾਹਰੇ*) (ਮਨੁੱਖਾਂ ਨੂੰ ਈਸ਼ਵਰੀ ਦਰਗਾਹ ਵਿਚ) ਢੋਈ ਨਹੀਂ ਮਿਲਦੀ, (ਵਿਅਰਥ ਵਿਚ) ਦੌੜੇ ਫਿਰਦੇ ਹਨ। ਕਈ ਆਪਣੇ

ਇਕਿ ਮੂਲੁ ਨ ਬੁਝਨਿ੍ ਆਪਣਾ ਅਣਹੋਦਾ ਆਪੁ ਗਣਾਇਦੇ ॥
ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥
ਤਿਨ੍ ਮੰਗਾ ਜਿ ਤੁਝੈ ਧਿਆਇਦੇ ॥੯॥

ਸਲੋਕੁ ਮਃ ੧ ॥
ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਣਹਾਰੁ ॥ ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥ ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥੧॥

ਮਃ ੧ ॥
ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥ ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥੨॥

ਪਉੜੀ ॥
ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥
ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥
ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥
ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਾ ਦੀ ਪਾਈਐ ॥ਮਤਿ ਥੋੜੀ ਸੇਵ ਗਵਾਈਐ ॥੧੦॥

ਸਲੋਕੁ ਮਃ ੧ ॥
ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥
ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥
ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥
ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥
ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥
ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥੧॥

ਮੂਲ ਤੱਤ੍ਵ ਨੂੰ ਨਹੀਂ ਸਮਝਦੇ, ਐਵੇਂ ਹੀ ਆਪਣੇ ਆਪ ਨੂੰ (ਵੱਡਾ) ਦਰਸਾਉਂਦੇ ਰਹਿੰਦੇ ਹਨ। ਹੇ ਪ੍ਰਭੂ ! ਮੈਂ ਨੀਚ ਜਾਤਿ ਦਾ ਢਾਢੀ ਹਾਂ, ਹੋਰ (ਸਾਧਕ ਆਪਣੇ ਆਪ ਨੂੰ) ਉਤਮ ਜਾਤਿ ਵਾਲੇ ਅਖਵਾਉਂਦੇ ਹਨ। (ਮੈਂ) ਉਨ੍ਹਾਂ ਦੀ ਮੰਗ ਕਰਦਾ ਹਾਂ (ਭਾਵ—ਸੰਪਰਕ ਲੋਚਦਾ ਹਾਂ) ਜਿਹੜੇ ਤੈਨੂੰ ਆਰਾਧਦੇ ਹਨ।੯।

**ਸਲੋਕੁ ਮ. ੧ :** (ਹੇ ਪ੍ਰਭੂ ! ਤੇਰੇ ਬਿਨਾ) ਰਾਜਾ ਕੂੜ ਹੈ, ਪ੍ਰਜਾ ਕੂੜ ਹੈ, ਸਾਰਾ ਸੰਸਾਰ ਕੂੜ ਹੈ। ਮੰਡਪ ਕੂੜ ਹਨ, ਮਾੜੀਆਂ ਕੂੜ ਹਨ, (ਉਨ੍ਹਾਂ ਵਿਚ) ਬੈਠਣ ਵਾਲੇ ਕੂੜ ਹਨ। ਸੋਨਾ ਕੂੜ ਹੈ, ਚਾਂਦੀ ਕੂੜ ਹੈ (ਅਤੇ ਇਨ੍ਹਾਂ ਨੂੰ) ਪਾਣ ਵਾਲੇ ਵੀ ਕੂੜ ਹਨ। ਸ਼ਰੀਰ ਕੂੜ ਹੈ, ਬਸਤ੍ਰ ਕੂੜ ਹਨ, ਬੇਅੰਤ ਰੂਪ ਵੀ ਕੂੜ ਹਨ। ਪਤੀ ਅਸਤਿ ਹੈ, ਬੀਵੀ ਅਸਤਿ ਹੈ, (ਦੋਵੇਂ ਸੰਸਾਰਿਕਤਾ ਵਿਚ) ਖਪ ਕੇ ਖੁਆਰ ਹੋ ਰਹੇ ਹਨ। ਕੂੜ ਦਾ ਕੂੜ ਨਾਲ ਸਨੇਹ ਬਣਿਆ ਹੋਇਆ ਹੈ ਅਤੇ ਪ੍ਰਭੂ ਵਿਸਰ ਗਿਆ ਹੈ। (ਅਜਿਹੀ ਅਵਸਥਾ ਵਿਚ) ਕਿਸ ਨਾਲ ਦੋਸਤੀ ਕੀਤੀ ਜਾਏ, (ਜਦ ਕਿ) ਸਾਰਾ ਸੰਸਾਰ ਚਲਾਇਮਾਨ ਹੈ। ਕੂੜ ਮਿਠਾ ਹੈ, ਕੂੜ ਸ਼ਹਿਦ (ਵਰਗਾ) ਹੈ। ਕੂੜ (ਸੰਸਾਰ ਦੇ ਪ੍ਰਾਣੀਆਂ ਦੇ) ਪੂਰਾਂ ਦੇ ਪੂਰ ਡੋਬਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਹੇ ਪ੍ਰਭੂ !) ਤੇਰੇ ਤੋਂ ਬਿਨਾ (ਹੋਰ ਸਭ ਕੁਝ) ਕੂੜ ਹੀ ਕੂੜ ਹੈ।੧।

**ਮ. ੧ :** ਸੱਚ ਤਾਂ ਹੀ ਜਾਣਿਆ ਜਾ ਸਕਦਾ ਹੈ ਜਦ ਹਿਰਦੇ ਵਿਚ ਸੱਚਾ (ਪ੍ਰਭੂ) ਟਿਕਿਆ ਹੋਵੇ। (ਫਿਰ) ਕੂੜ ਦੀ ਮੈਲ ਉਤਰ ਜਾਂਦੀ ਹੈ ਅਤੇ (ਨਾਮ) ਤਨ ਨੂੰ ਧੋ ਕੇ ਪਵਿਤਰ ਕਰ ਦਿੰਦਾ ਹੈ। ਸੱਚ ਤਾਂ ਹੀ ਜਾਣਿਆ ਜਾ ਸਕਦਾ ਹੈ ਜਦ ਸੱਚ ਨਾਲ ਪਿਆਰ ਪਾਇਆ ਜਾਵੇ। (ਜਦ) ਨਾਮ ਨੂੰ ਸੁਣ ਕੇ ਮਨ ਪ੍ਰਸੰਨ ਹੁੰਦਾ ਹੈ ਤਾਂ ਮੋਖ-ਦੁਆਰ ਦੀ ਪ੍ਰਾਪਤੀ ਹੁੰਦੀ ਹੈ। ਸੱਚ ਤਾਂ ਹੀ ਜਾਣਿਆ ਜਾ ਸਕਦਾ ਹੈ ਜਦ (ਕੋਈ ਵਿਅਕਤੀ) ਜੀਵਨ-ਜੁਗਤ ਨੂੰ ਜਾਣਦਾ ਹੋਵੇ। ਸ਼ਰੀਰ ਰੂਪ ਧਰਤੀ ਨੂੰ ਵਾਹ ਕੇ, (ਉਸ) ਵਿਚ ਕਰਤਾ ਪੁਰਖ ਦਾ (ਨਾਮ ਰੂਪ) ਬੀਜ ਪਾਵੇ। ਸੱਚ ਤਾਂ ਹੀ ਜਾਣਿਆ ਜਾ ਸਕਦਾ ਹੈ, ਜਦ (ਕੋਈ ਵਿਅਕਤੀ) ਸੱਚੀ ਸਿਖਿਆ ਲਵੇ। (ਉਹ) ਜੀਵਾਂ ਉਪਰ ਦਇਆ ਕਰਨੀ ਜਾਣਦਾ ਹੋਵੇ ਅਤੇ ਕੁਝ ਪੁੰਨ-ਦਾਨ ਕਰਦਾ ਹੋਵੇ। ਸੱਚ ਤਾਂ ਹੀ ਜਾਣਿਆ ਜਾ ਸਕਦਾ ਹੈ ਜਦ (ਕੋਈ ਵਿਅਕਤੀ) ਆਤਮ-ਤੀਰਥ ਵਿਚ ਨਿਵਾਸ ਕਰੇ। ਸਤਿਗੁਰੂ ਨੂੰ ਪੁਛ ਕੇ (ਆਤਮ-ਤੀਰਥ ਵਿਚ) ਬੈਠਾ ਰਹੇ (ਅਤੇ ਸਿਮਰਨ ਵਿਚ ਆਪਣੇ ਆਪ ਨੂੰ) ਟਿਕਾਏ। ਸੱਚ ਸਭ ਰੋਗਾਂ ਦਾ ਦਾਰੂ ਹੈ। (ਮਨੁੱਖ ਦੇ ਹਿਰਦੇ ਵਿਚੋਂ) ਧੋ ਕੇ ਪਾਪ ਕਢ ਦਿੰਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਜਿਨ੍ਹਾਂ (ਸਾਧਕਾਂ) ਦੇ ਪਲੇ ਸੱਚ ਹੁੰਦਾ ਹੈ (ਉਨ੍ਹਾਂ ਦੀ ਅਜਿਹੀ ਜੀਵਨ-ਜਾਚ ਹੁੰਦੀ ਹੈ)।੨।

**ਪਉੜੀ :** (ਮੈਨੂੰ ਦਿੱਤਾ ਜਾਣ ਵਾਲਾ) ਦਾਨ (ਕੇਵਲ ਮਹਾ ਪੁਰਸ਼ਾਂ ਦੀ) ਤਲੀ ਭਰ ਚਰਨ-ਧੂੜ ਹੋਵੇ। ਜੇ ਮਿਲ ਜਾਵੇ ਤਾਂ ਮਸਤਕ ਉਪਰ ਲਗਾਉਣੀ ਚਾਹੀਦੀ ਹੈ। ਕੂੜਾ ਲਾਲਚ ਛਡਣਾ ਚਾਹੀਦਾ ਹੈ ਅਤੇ ਇਕਾਗ੍ਰ ਮਨ ਨਾਲ ਅਲੱਖ (ਪ੍ਰਭੂ) ਨੂੰ ਧਿਆਉਣਾ ਚਾਹੀਦਾ ਹੈ। ਫਲ ਉਹੋ ਜਿਹਾ ਹੀ ਪਾਈਦਾ ਹੈ, ਜਿਹੋ ਜਿਹੀ ਕਾਰ ਕਮਾਈ ਜਾਂਦੀ ਹੈ। ਜੇ ਪਹਿਲਾਂ ਤੋਂ ਹੀ (ਭਾਗਾਂ ਵਿਚ) ਲਿਖਿਆ ਹੋਵੇ ਤਾਂ ਉਨ੍ਹਾਂ (ਮਹਾ ਪੁਰਸ਼ਾਂ) ਦੀ ਚਰਨ-ਧੂੜ ਪ੍ਰਾਪਤ ਹੁੰਦੀ ਹੈ। ਥੋੜੀ/ਤੁਛ ਬੁੱਧੀ ਕਾਰਣ (ਕੀਤੀ ਹੋਈ) ਸੇਵਾ ਵਿਅਰਥ ਜਾਂਦੀ ਹੈ।੧੦।

**ਸਲੋਕੁ ਮ. ੧ :** ਸੱਚ ਦਾ ਕਾਲ (ਪੈ ਗਿਆ ਹੈ ਅਤੇ ਹਰ ਪਾਸੇ) ਕੂੜ ਵਰਤ ਗਿਆ ਹੈ। ਕਲਿਯੁਗ ਦੀ (ਪਾਪਾਂ ਵਾਲੀ) ਕਾਲਖ ਨਾਲ (ਲੋਕੀਂ) ਭੂਤਨੇ (ਬੇਤਾਲ) ਬਣ ਗਏ ਹਨ। (ਪੂਰਬਵਰਤੀ ਸਾਧਕ ਸੱਚ ਦਾ) ਬੀਂ ਬੀਜ ਕੇ ਪ੍ਰਤਿਸ਼ਠਾ (ਰੂਪ ਫਸਲ) ਲੈ ਗਏ ਹਨ, ਹੁਣ (ਝੂਠ ਰੂਪ) ਦਾਲ ਤੋਂ ਕੀ ਪੈਦਾ ਹੋਵੇਗਾ। ਜੇ (ਬੀਜ ਦਾਲ ਦੀ ਥਾਂ) ਸਾਬਤ ਹੋਵੇ, ਤਾਂ (ਧਰਤੀ ਵਿਚੋਂ) ਪੈਦਾ ਹੋਵੇ ਅਤੇ ਰੁਤਾਂ ਵਿਚੋਂ ਰੁਤ ਵੀ (ਬੀਜ ਦੇ ਉਗਣ ਅਨੁਸਾਰੀ) ਹੋਵੇ। ਨਾਨਕ (ਦਾ ਕਥਨ ਹੈ ਕਿ) ਪਾਹ ਤੋਂ ਬਿਨਾ ਕੋਰੇ (ਕਪੜੇ 'ਤੇ) ਰੰਗ ਨਹੀਂ ਚੜ੍ਹਦਾ। (ਰੰਗ ਚੜ੍ਹਾਉਣ ਦੀ ਵਿਧੀ ਇਸ ਪ੍ਰਕਾਰ ਹੈ ਕਿ ਮਨ ਨੂੰ ਪ੍ਰਭੂ ਦੇ) ਭੈ ਵਿਚ ਖੁੰਬ ਚੜ੍ਹਾਇਆ ਜਾਵੇ ਅਤੇ ਤਨ ਵਿਚ ਉਦਮ ਨੂੰ ਪਾਹ ਬਣਾਇਆ ਜਾਵੇ। ਨਾਨਕ (ਦਾ ਕਥਨ ਹੈ ਕਿ ਮਨ ਨੂੰ) ਜੇ ਭਗਤੀ ਵਿਚ ਰੰਗਿਆ ਜਾਵੇ (ਤਾਂ) ਕੂੜ ਦੀ ਕੋਈ ਖ਼ਬਰ ਸਾਰ ਤਕ ਨਹੀਂ ਹੁੰਦੀ।੧।

ਮਃ ੧ ॥
ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥

ਮਃ ੧ ॥
ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥
ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥
ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥

ਪਉੜੀ ॥
ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥
ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥
ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ ॥
ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ ॥
ਸਹਜੇ ਹੀ ਸਚਿ ਸਮਾਇਆ ॥੧੧॥

ਸਲੋਕੁ ਮਃ ੧ ॥
ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥
ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥੧॥
ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ ॥੧॥ ਰਹਾਉ ॥
ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥
ਤੂੰ ਸਚਾ ਸਾਹਿਬੁ ਸਿਫਤਿ ਸੁਆਲ੍ਹਿਉ ਜਿਨਿ ਕੀਤੀ ਸੋ ਪਾਰਿ ਪਇਆ ॥
ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥

ਮਃ ੨ ॥
ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥

**ਮ. ੧ :** (ਕਲਿਯੁਗ ਵਿਚ) ਲੋਭ ਅਤੇ ਪਾਪ ਦੋਵੇਂ (ਕ੍ਰਮਵਾਰ) ਰਾਜਾ ਅਤੇ ਵਜ਼ੀਰ (*ਮਹਤਾ*) ਹਨ ਅਤੇ ਝੂਠ ਚੌਧਰੀ ਬਣਿਆ ਹੋਇਆ ਹੈ। ਕਾਮ ਆਦਿ ਨਾਇਬ (ਅਰਥਾਤ ਅਹਿਲਕਾਰ) ਹਨ, (ਜਿਨ੍ਹਾਂ ਨੂੰ) ਸਦ ਕੇ ਪੁਛਿਆ ਜਾਂਦਾ ਹੈ ਅਤੇ ਬੈਠ ਬੈਠ ਕੇ ਵਿਚਾਰ ਕੀਤਾ ਜਾਂਦਾ ਹੈ। ਪ੍ਰਜਾ ਗਿਆਨ ਤੋਂ ਵਹੂਣੀ ਹੋਣ ਕਾਰਣ ਅੰਨ੍ਹੀ ਹੈ (ਅਤੇ ਲੋਕੀਂ ਤ੍ਰਿਸ਼ਨਾ ਦੀ) ਅਗ ਨਾਲ ਭਰੇ ਹੋਏ ਮੁਰਦਾਰ ਹਨ। ਉਪਦੇਸ਼ਕ (*ਗਿਆਨੀ*) ਨਚਦੇ ਹਨ, ਵਾਜੇ ਵਜਾਉਂਦੇ ਹਨ (ਅਤੇ ਕਈ) ਰੂਪ ਅਤੇ ਸ਼ਿੰਗਾਰ ਕਰਦੇ ਹਨ। ਉੱਚੇ ਆਵਾਜ਼ ਵਿਚ ਹੇਕਾਂ ਲਗਾਉਂਦੇ ਹਨ, ਜੋਧਿਆਂ ਦਾ ਵਿਚਾਰ ਕਰਕੇ (ਯੁੱਧ-ਪ੍ਰਸੰਗਾਂ ਨੂੰ) ਸੁਣਾਉਂਦੇ ਹਨ। ਪੰਡਿਤ ਮੂਰਖ ਹੋ ਗਏ ਹਨ (ਕਿਉਂਕਿ ਉਹ) ਸਿਆਣਪ ਅਤੇ ਹੁਜਤਾਂ ਨਾਲ (ਮਾਇਆ) ਇਕੱਠੀ ਕਰਕੇ (ਉਸ ਨਾਲ) ਪਿਆਰ ਕਰਦੇ ਹਨ। ਧਰਮੀ ਲੋਕ ਧਰਮ-ਕਰਮ ਕਰਕੇ (ਆਪਣਾ ਜਸ) ਗਵਾਉਂਦੇ ਹਨ ਪਰ ਮੋਖ-ਦੁਆਰ ਦੀ ਯਾਚਨਾ ਕਰਦੇ ਹਨ। (ਜੋ ਵਿਅਕਤੀ) ਜਤੀ ਸਦਾਉਂਦੇ ਹਨ, (ਪਰ ਉਹ ਜਤੀ ਬਣਨ ਦੀ) ਜੁਗਤ ਨੂੰ ਨਹੀਂ ਜਾਣਦੇ (ਅਤੇ ਵਿਅਰਥ ਵਿਚ) ਘਰ-ਬਾਹਰ ਛਡ ਦਿੰਦੇ ਹਨ। ਹਰ ਕੋਈ ਆਪਣੇ ਆਪ ਨੂੰ ਪਰਿਪੂਰਣ ਸਮਝਦਾ ਹੈ (ਕੋਈ ਵੀ) ਆਪਣੇ ਆਪ ਨੂੰ ਘਟ ਨਹੀਂ ਕਹਿੰਦਾ। ਨਾਨਕ (ਦਾ ਕਥਨ ਹੈ ਕਿ) ਤਦ ਹੀ (ਕੋਈ) ਤੋਲਿਆ ਹੋਇਆ ਜਾਪਦਾ ਹੈ, (ਜੇ ਦੂਜੇ ਛਾਬੇ ਵਿਚ ਈਸ਼ਵਰੀ ਦਰਗਾਹ ਤੋਂ ਪ੍ਰਾਪਤ ਹੋਇਆ) ਪ੍ਰਤਿਸ਼ਠਾ ਰੂਪ ਪ੍ਰਵਾਨਾ ਪਾਇਆ ਜਾਵੇ।੨।

**ਮ.੧ :** ਹੇ ਨਾਨਕ! (ਜੋ) ਬਦੀ ਹੈ, ਉਹੀ ਪ੍ਰਸਿੱਧ ਹੁੰਦੀ (*ਵਜਗਿ*) ਹੈ। ਉਸ ਨੂੰ ਪ੍ਰਭੂ ਵੇਖ ਰਿਹਾ ਹੈ। ਸਭ ਨੇ (ਕਰਮ-ਖੇਤਰ ਵਿਚ) ਛਾਲਾਂ ਮਾਰੀਆਂ ਹਨ (ਭਾਵ—ਸਭ ਆਪਣਾ ਆਪਣਾ ਟਿਲ ਲਾਉਂਦੇ ਹਨ) ਪਰ (ਜੋ ਕੁਝ) ਕਰਤਾ ਕਰਦਾ ਹੈ, ਉਹੀ ਕੁਝ ਹੁੰਦਾ ਹੈ। ਅਗੇ (ਪਰਮਾਤਮਾ ਦੀ ਦਰਗਾਹ ਵਿਚ) ਜਾਤਿ ਦਾ ਜ਼ੋਰ ਨਹੀਂ ਚਲਦਾ (ਕਿਉਂਕਿ) ਅਗੇ ਨਵੇਂ ਜੀਵਾਂ (ਨਾਲ ਵਾਹ ਪੈਣਾ ਹੈ)। ਜਿਨ੍ਹਾਂ (ਸਾਧਕਾਂ) ਦੇ ਲੇਖੇ ਵਿਚ ਪ੍ਰਤਿਸ਼ਠਾ ਪੈਂਦੀ ਹੈ, ਉਹੀ ਕੁਝ ਕੁ ਚੰਗੇ ਹਨ।੩।

**ਪਉੜੀ :** (ਹੇ ਪ੍ਰਭੂ!) ਜਿਨ੍ਹਾਂ ਦੇ (ਭਾਗਾਂ ਵਿਚ) ਤੂੰ ਧੁਰ ਤੋਂ ਬਖ਼ਸ਼ਿਸ਼ ਪਾਈ ਹੈ, ਤਾਂ ਉਨ੍ਹਾਂ ਨੇ ਹੀ ਪ੍ਰਭੂ ਦੀ ਆਰਾਧਨਾ ਕੀਤੀ ਹੈ। (ਸੰਸਾਰ ਦੇ) ਇਨ੍ਹਾਂ ਜੀਵ-ਜੰਤਾਂ ਦੇ ਵਸ ਵਿਚ ਕੁਝ ਨਹੀਂ ਹੈ, (ਹੇ ਪ੍ਰਭੂ!) ਤੂੰ ਤਰ੍ਹਾਂ ਤਰ੍ਹਾਂ (*ਵੇਕੀ*) ਦਾ ਜਗਤ ਪੈਦਾ ਕੀਤਾ ਹੈ। ਕਈਆਂ ਨੂੰ ਤੂੰ (ਆਪਣੇ) ਨਾਲ ਮੇਲ ਲੈਂਦਾ ਹੈ ਅਤੇ ਕਈਆਂ ਨੂੰ ਤੂੰ ਆਪ ਖ਼ੁਆਰ ਕਰਦਾ ਹੈਂ। ਜਿਸ ਦੇ (ਹਿਰਦੇ ਰੂਪ) ਸਥਾਨ ਵਿਚ (ਤੂੰ) ਆਪ ਸੋਝੀ ਪਾ ਦਿੱਤੀ ਹੈ, (ਉਸੇ ਨੇ) ਗੁਰੂ ਦੀ ਕ੍ਰਿਪਾ ਨਾਲ (ਤੈਨੂੰ) ਜਾਣਿਆ ਹੈ। ਉਹ (ਸਾਧਕ) ਸਹਿਜ ਸੁਭਾ ਸਤਿਸਰੂਪ ਪ੍ਰਭੂ ਵਿਚ ਸਮਾ ਗਿਆ ਹੈ।੧੧।

**ਸਲੋਕੁ ਮ. ੧ :** ਦੁਖ (ਦੀ ਸਥਿਤੀ) ਦਾਰੂ (ਹੋ ਨਿਬੜਦੀ ਹੈ ਕਿਉਂਕਿ ਇਸ ਵਿਚ ਪ੍ਰਭੂ ਯਾਦ ਆਉਂਦਾ ਹੈ, ਪਰ ਸੰਸਾਰਿਕ) ਸੁਖ ਰੋਗ ਦੇ ਸਮਾਨ ਹੈ (ਕਿਉਂਕਿ ਇਸ ਵਿਚ ਪ੍ਰਭੂ ਭੁਲ ਜਾਂਦਾ ਹੈ)। ਜਦੋਂ (ਆਤਮਿਕ) ਸੁਖ/ਆਨੰਦ (ਮਿਲ ਜਾਂਦਾ ਹੈ) ਤਾਂ (ਕੋਈ ਦੁਖ) ਨਹੀਂ ਹੁੰਦਾ। (ਹੇ ਪ੍ਰਭੂ!) ਤੂੰ ਕਰਤਾ ਹੈ, (ਸਭ ਕੁਝ) ਕਰਨ ਵਾਲਾ ਹੈਂ। ਮੈਂ (ਕੁਝ ਵੀ) ਨਹੀਂ ਹਾਂ, ਜਦ ਮੇਰੇ ਕੀਤੇ ਕੁਝ ਨਹੀਂ ਹੁੰਦਾ।੧। ਹੇ ਕੁਦਰਤ ਵਿਚ ਵਸ ਰਹੇ (ਪ੍ਰਭੂ! ਮੈਂ ਤੇਰੇ ਤੋਂ) ਕੁਰਬਾਨ ਜਾਂਦਾ ਹਾਂ। (ਮੇਰੇ ਕੋਲੋਂ) ਤੇਰਾ ਅੰਤ ਨਹੀਂ ਪਾਇਆ ਜਾ ਸਕਦਾ।੧ ਰਹਾਉ। (ਹਰ ਇਕ) ਜਾਤਿ (ਅਰਥਾਤ ਪੈਦਾ ਕੀਤਾ ਹੋਇਆ ਜੀਵ) ਵਿਚ (ਤੇਰੀ) ਜੋਤਿ ਹੈ ਅਤੇ (ਤੇਰੀ) ਜੋਤਿ ਵਿਚ (ਸਭ) ਜੀਵ ਹਨ। (ਸਭ ਵਿਚ ਤੂੰ) ਕਲਾ-ਰਹਿਤ ਕਲਾ ਰਾਹੀਂ ਭਰਪੂਰ ਹੋ ਰਿਹਾ ਹੈਂ। ਤੂੰ ਸੱਚਾ ਸਾਹਿਬ ਹੈਂ, (ਤੇਰੀ) ਮਹਿਮਾ ਸੋਹਣੀ ਹੈ, ਜਿਨ੍ਹਾਂ ਨੇ (ਤੇਰੀ) ਮਹਿਮਾ ਗਾਈ ਹੈ (ਉਨ੍ਹਾਂ ਦਾ) ਪਾਰ ਉਤਾਰਾ ਹੋ ਗਿਆ ਹੈ। ਹੇ ਨਾਨਕ! ਕਰਤੇ ਦੀਆਂ ਗੱਲਾਂ (ਸਿਫ਼ਤਾਂ) ਕਹਿ। (ਉਸ ਨੇ) ਜੋ ਕੁਝ ਕਰਨਾ ਹੈ, ਉਹ ਕਰ ਰਿਹਾ ਹੈ।੨।

**ਮ.੨ :** ਜੋਗ ਦਾ ਧਰਮ (*ਸਬਦੰ*) (ਅਰਥਾਤ ਕਰੱਤਵ) ਗਿਆਨ ਦਾ ਧਰਮ ਹੈ। ਬ੍ਰਾਹਮਣਾਂ ਦਾ ਧਰਮ

ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੩॥*

ਮਃ ੨ ॥
ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥ ਆਤਮਾ ਬਾਸੁਦੇਵਸ੍ਿ ਜੇ ਕੋ ਜਾਣੈ ਭੇਉ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੪॥*

ਮਃ ੧ ॥
ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੫॥

ਪਉੜੀ ॥
ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥
ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥
ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥
ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥
ਮੁਹਿ ਚਲੈ ਸੁ ਅਗੈ ਮਾਰੀਐ ॥੧੨॥

ਸਲੋਕੁ ਮਃ ੧ ॥
ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥
ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥
ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥
ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥
ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥
ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥੧॥

ਮਃ ੧ ॥
ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥ ਸਭੁ ਕੋ ਸਚਿ ਸਮਾਵੈ ॥
ਰਿਗੁ ਕਹੈ ਰਹਿਆ ਭਰਪੂਰਿ ॥ ਰਾਮ ਨਾਮੁ ਦੇਵਾ ਮਹਿ ਸੂਰੁ ॥
ਨਾਇ ਲਇਐ ਪਰਾਛਤ ਜਾਹਿ ॥ ਨਾਨਕ ਤਉ ਮੋਖੰਤਰੁ ਪਾਹਿ ॥
ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ ॥
ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥
ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥
ਚਾਰੇ ਵੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥
ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥੨॥

---

* ਇਹ ਦੋਵੇਂ ਸ਼ਲੋਕ ਗੁ.ਗ੍ਰੰ. ਪੰਨਾ 1353 ਉਪਰ ਵੀ ਆਉਂਦਾ ਹੈ।

ਵੇਦਾਂ (ਦਾ ਪਾਠ ਕਰਨਾ ਹੈ)। ਛਤ੍ਰੀਆਂ ਦਾ ਧਰਮ ਸੂਰਮਿਆਂ ਵਾਲਾ ਧਰਮ ਹੈ। ਸ਼ੂਦਰਾਂ ਦਾ ਧਰਮ ਹੋਰਨਾਂ ਦੀ ਸੇਵਾ ਕਰਨਾ ਹੈ। ਸਭ ਧਰਮਾਂ ਦਾ (ਵਾਸਤਵਿਕ) ਧਰਮ (ਕੇਵਲ) ਇਕ ਹੈ (ਪ੍ਰਭੂ ਦਾ ਸਿਮਰਨ), ਜੇ ਕੋਈ ਇਸ ਭੇਦ ਨੂੰ ਸਮਝ ਲਵੇ। ਨਾਨਕ ਉਸ ਦਾ ਦਾਸ ਹੈ (ਕਿਉਂਕਿ) ਉਹੀ ਪ੍ਰਭੂ ਦਾ ਰੂਪ ਹੈ।੩।

ਭੇਉ॥

**ਮ.੨:** ਸਾਰਿਆਂ ਦੇਵਤਿਆਂ ਦਾ (ਸ਼ਿਰੋਮਣੀ ਦੇਵ) ਇਕ ਕ੍ਰਿਸ਼ਨ (ਪ੍ਰਭੂ) ਹੈ, (ਜੋ) ਸਾਰੇ ਦੇਵਤਿਆਂ ਦੀ ਆਤਮਾ ਹੈ। ਆਤਮਾ ਹੀ ਪਰਮਾਤਮਾ (*ਬਾਸੁਦੇਵਸਿ*) ਹੈ। ਜੇ ਕੋਈ (ਇਸ ਭੇਦ ਨੂੰ) ਜਾਣ ਲਵੇ, ਨਾਨਕ ਉਸ ਦਾ ਦਾਸ ਹੈ ਅਤੇ ਉਹੀ ਪ੍ਰਭੂ ਦਾ ਰੂਪ ਹੈ।੪।

**ਮ.੧:** ਘੜੇ ਦਾ ਬੰਨ੍ਹਿਆ ਜਲ (ਟਿਕਿਆ) ਰਹਿੰਦਾ ਹੈ, (ਪਰ) ਜਲ ਤੋਂ ਬਿਨਾ ਘੜਾ ਨਹੀਂ ਬਣ ਸਕਦਾ। ਗਿਆਨ ਨਾਲ ਮਨ ਬੰਨ੍ਹਿਆ ਰਹਿੰਦਾ ਹੈ (ਅਰਥਾਤ ਕਾਬੂ ਵਿਚ ਰਹਿੰਦਾ ਹੈ), ਪਰ ਗੁਰੂ ਤੋਂ ਬਿਨਾ ਗਿਆਨ (ਦੀ ਹੋਂਦ) ਨਹੀਂ ਹੈ।੫।

**ਪਉੜੀ :** ਜੇ ਪੜ੍ਹਿਆ ਹੋਇਆ (ਵਿਅਕਤੀ) ਗੁਨਾਹਗਾਰ ਹੋਵੇ, ਤਾਂ ਉਸ ਦੀ ਥਾਂ 'ਤੇ ਅਨਪੜ੍ਹ (*ਓਮੀ*) ਸਾਧ ਨਹੀਂ ਮਾਰਿਆ ਜਾਂਦਾ। ਜਿਹੋ ਜਿਹਾ (ਕੋਈ) ਕਰਮ ਕਰਦਾ ਹੈ, ਉਸੇ ਤਰ੍ਹਾਂ (ਉਸ ਦਾ) ਨਾਮ ਪ੍ਰਚਲਿਤ ਹੁੰਦਾ ਹੈ। ਅਜਿਹੀ (ਜੀਵਨ-) ਖੇਡ ਨਹੀਂ ਖੇਡਣੀ ਚਾਹੀਦੀ, ਜਿਸ ਕਰਕੇ (ਈਸ਼ਵਰੀ) ਦਰਗਾਹ ਵਿਚ ਗਿਆਂ ਹਾਰਨਾ ਪਵੇ। ਪੜ੍ਹੇ ਅਤੇ ਅਨਪੜ੍ਹ ਦਾ ਵਿਚਾਰ ਅਗੇ (ਪ੍ਰਭੂ ਦਰਬਾਰ ਵਿਚ) ਵਿਚਾਰਿਆ ਜਾਂਦਾ ਹੈ। (ਜੋ ਵਿਅਕਤੀ ਆਪਣੇ) ਮੂੰਹ ਵਲ ਹੋ ਕੇ (ਅਰਥਾਤ ਮਨਮੁਖ ਹੋ ਕੇ) ਚਲਦਾ ਹੈ, ਉਹ ਅਗੇ ਜਾ ਕੇ ਮਾਰ ਖਾਂਦਾ ਹੈ।੧੨।

**ਸਲੋਕੁ ਮ.੧ :** ਨਾਨਕ (ਦਾ ਕਥਨ ਹੈ ਕਿ ਚੌਰਾਸੀ ਲੱਖ ਜੂਨਾਂ ਵਿਚੋਂ) ਸ਼ਿਰੋਮਣੀ (ਮਨੁੱਖ) ਸ਼ਰੀਰ ਇਕ ਰਥ ਹੈ (ਅਤੇ ਇਸ ਨੂੰ ਚਲਾਉਣ ਵਾਲਾ) ਇਕ ਰਥਵਾਨ ਹੈ। ਹਰ ਇਕ ਯੁਗ ਵਿਚ (ਇਹ ਰਥ ਅਤੇ ਇਸ ਦਾ ਰਥਵਾਨ) ਬਾਰ ਬਾਰ ਬਦਲਦੇ ਹਨ। ਇਸ (ਭੇਦ ਨੂੰ) ਗਿਆਨਵਾਨ ਹੀ ਬੁਝ ਸਕਦੇ ਹਨ। ਸਤਿਯੁਗ ਵਿਚ (ਮਨੁੱਖ-ਸ਼ਰੀਰ ਦਾ) ਰਥ ਸੰਤੋਖ ਦਾ ਸੀ ਅਤੇ ਅਗੇ ਧਰਮ ਰਥਵਾਨ ਹੈ। ਤ੍ਰੇਤਾ (ਯੁਗ) ਵਿਚ ਜੱਤ ਦਾ ਰਥ ਸੀ ਅਤੇ ਅਗੇ ਜ਼ੋਰ (ਅਰਥਾਤ ਸ਼ਕਤੀ) ਰਥਵਾਨ ਸੀ। ਦੁਆਪੁਰ ਵਿਚ ਤਪ/ਤਪਸਿਆ ਦਾ ਰਥ ਸੀ ਅਤੇ ਅਗੇ ਸਤ (ਅਰਥਾਤ ਸ੍ਰੇਸ਼ਠ ਆਚਰਣ) ਰਥਵਾਨ ਸੀ। ਕਲਿਯੁਗ ਵਿਚ ਰਥ ਅੱਗ ਦਾ ਹੈ ਅਤੇ ਅਗੇ ਕੂੜ ਰਥਵਾਨ ਹੈ।੧।

ਮਾਵੈ ॥

**ਮ.੧ :** ਸਾਮ (ਵੇਦ) ਕਹਿੰਦਾ ਹੈ ਕਿ (ਸਤਿਯੁਗ ਵਿਚ) ਸੁਆਮੀ (ਪ੍ਰਭੂ) ਚਿੱਟੇ ਬਸਤ੍ਰਾਂ (ਵਾਲਾ ਸੀ। ਜੋ) ਸੱਚ ਵਿਚ ਆਉਂਦਾ ਸੀ ਅਤੇ ਸੱਚ ਵਿਚ (ਟਿਕਿਆ) ਰਹਿੰਦਾ ਸੀ। ਸਭ ਕੋਈ ਸੱਚ ਵਿਚ ਸਮਾ ਜਾਂਦਾ ਸੀ। ਰਿਗ (ਵੇਦ) ਕਹਿੰਦਾ ਹੈ ਕਿ (ਤ੍ਰੇਤਾ ਯੁਗ ਵਿਚ) ਰਾਮ ਦਾ ਨਾਮ ਵਿਆਪਕ ਹੋ ਰਿਹਾ ਸੀ। ਉਸ ਨੂੰ ਦੇਵਤਿਆਂ ਵਿਚ ਸੂਰਜ ਵਾਂਗ (ਅਤਿ ਪ੍ਰਕਾਸ਼ਮਾਨ) ਸਮਝਿਆ ਜਾਂਦਾ ਸੀ। (ਉਸ ਦਾ) ਨਾਮ ਲੈਣ ਨਾਲ ਪਾਪ (*ਪਰਾਛਤ*) ਦੂਰ ਹੋ ਜਾਂਦੇ ਸਨ। ਨਾਨਕ (ਦਾ ਕਥਨ ਹੈ ਕਿ) ਤਾਂ (ਲੋਕੀਂ) ਮੁਕਤੀ ਪਾਉਂਦੇ ਸਨ। ਯਜੁਰ (*ਜੁਜ*) ਵੇਦ ਵੇਲੇ (ਦੁਆਪੁਰ ਯੁਗ ਵਿਚ) ਕਾਨ੍ਹ ਕ੍ਰਿਸ਼ਨ ਯਾਦਵ ਹੋਇਆ, (ਜਿਸ ਨੇ) ਬਲਪੂਰਵਕ ਚੰਦ੍ਰਾਵਲੀ (ਨਾਮਕ ਗੋਪੀ) ਨੂੰ ਛਲਿਆ। ਪਾਰਿਜਾਤ (ਬ੍ਰਿਛ) ਗੋਪੀ (ਸਤ੍ਯਭਾਮਾ ਲਈ ਇੰਦ੍ਰ ਦੇ ਬਾਗ਼ ਵਿਚੋਂ) ਲੈ ਆਇਆ ਅਤੇ ਬਿੰਦ੍ਰਾਬਨ ਵਿਚ ਰਾਸ-ਲੀਲਾ ਖੇਡੀ। ਕਲਿਯੁਗ ਵਿਚ ਅਥਰਬਨ ਵੇਦ ਹੋਇਆ। ਪ੍ਰਭੂ ਦਾ (*ਖੁਦਈ*) ਨਾਮ ਅਲਹ ਪ੍ਰਚਲਿਤ ਹੋ ਗਿਆ। ਤੁਰਕਾਂ ਅਤੇ ਪਠਾਣਾਂ ਦੀ ਹਕੂਮਤ ਹੋ ਗਈ (ਅਤੇ ਲੋਕੀਂ) ਨੀਲੇ ਰੰਗ ਦੇ ਬਸਤ੍ਰ ਪਾਣ ਲਗ ਗਏ। ਚਾਰੇ ਵੇਦ (ਆਪਣੇ ਸਮੇਂ ਅਨੁਸਾਰ) ਸੱਚੇ ਹੋ ਗਏ। ਉਨ੍ਹਾਂ ਦੇ ਸੁੰਦਰ ਵਿਚਾਰ ਪੜ੍ਹੇ ਗੁੜ੍ਹੇ ਜਾਂਦੇ ਰਹੇ। ਨਾਨਕ (ਦਾ ਕਥਨ ਹੈ ਕਿ ਜੋ ਸਾਧਕ) ਪ੍ਰੇਮ-ਭਗਤੀ ਕਰਕੇ (ਆਪਣੇ ਆਪ ਨੂੰ) ਨੀਵਾਂ ਅਖਵਾਉਂਦਾ ਹੈ, ਤਾਂ (ਉਹ) ਆਤਮ-ਗਿਆਨ (*ਮੋਖੰਤਰੁ*) ਪ੍ਰਾਪਤ ਕਰਦਾ ਹੈ।੨।

ਪਉੜੀ ॥
ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥
ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥
ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥
ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥
ਕਰਿ ਕਿਰਪਾ ਪਾਰਿ ਉਤਾਰਿਆ ॥੧੩॥

ਸਲੋਕੁ ਮਃ ੧ ॥
ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥
ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥

ਮਃ ੧ ॥
ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੁਜਸਿ ਬਗੁਲ ਸਮਾਧੰ ॥
ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥
ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥੨॥*

ਪਉੜੀ ॥
ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥
ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥
ਕਰਿ ਅਉਗਣ ਪਛੋਤਾਵਣਾ ॥੧੪॥

ਸਲੋਕੁ ਮਃ ੧ ॥
ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 1353 ਉਪਰ ਵੀ ਆਉਂਦਾ ਹੈ।

ਆ ॥

**ਪਉੜੀ :** (ਮੈਂ) ਸਤਿਗੁਰੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਦੇ ਮਿਲ ਪੈਣ ਨਾਲ (ਮੈਂ) ਪ੍ਰਭੂ ਨੂੰ ਚੇਤੇ ਕੀਤਾ ਹੈ। ਜਿਸ (ਸਤਿਗੁਰੂ) ਨੇ ਉਪਦੇਸ਼ ਕਰਕੇ (ਮੈਨੂੰ) ਗਿਆਨ ਰੂਪ ਸੁਰਮਾ ਬਖ਼ਸ਼ਿਆ ਹੈ (ਜਿਸ ਦੀ ਵਰਤੋਂ ਕਰਕੇ) ਇਨ੍ਹਾਂ ਨੇਤਰਾਂ ਨਾਲ (ਮੈਂ) ਜਗਤ ਨੂੰ ਵੇਖਿਆ ਹੈ (ਭਾਵ—ਇਸ ਦੀ ਵਾਸਤਵਿਕਤਾ ਨੂੰ ਸਮਝਿਆ ਹੈ)। (ਜੋ ਵਿਅਕਤੀ) ਸੁਆਮੀ (ਪ੍ਰਭੂ) ਨੂੰ ਛਡ ਕੇ ਦ੍ਵੈਤ-ਭਾਵ ਵਿਚ ਲਗੇ ਹੋਏ ਹਨ, (ਉਹ) ਜਿਗਿਆਸੂ (*ਵਣਜਾਰਿਆ*) ਡੁਬ ਜਾਂਦੇ ਹਨ। ਸਤਿਗੁਰੂ (ਭਵ-ਸਾਗਰ ਤੋਂ ਪਾਰ ਕਰਨ ਵਾਲਾ) ਜਹਾਜ਼ (*ਬੋਹਿਥਾ*) ਹੈ। ਕਿਸੇ ਵਿਰਲੇ (ਵਿਅਕਤੀ) ਨੇ (ਇਸ ਭੇਦ ਨੂੰ) ਵਿਚਾਰਿਆ ਹੈ। (ਉਨ੍ਹਾਂ ਨੂੰ ਸਤਿਗੁਰੂ ਨੇ) ਕ੍ਰਿਪਾ ਕਰਕੇ ਪਾਰ ਉਤਾਰ ਦਿੱਤਾ ਹੈ।੧੩।

**ਸਲੋਕੁ ਮ.੧ :** ਸਿੰਮਲ ਦਾ ਬ੍ਰਿਛ ਤੀਰ ਵਾਂਗ ਸਿਧਾ (*ਸਰਾਇਰਾ*), ਅਤਿਅਧਿਕ ਲੰਬਾ ਅਤੇ ਬਹੁਤ ਮੋਟਾ ਹੁੰਦਾ ਹੈ। ਉਹ (ਪੰਛੀ) ਜਿਹੜੇ (ਉਸ ਦੇ ਫਲ ਖਾਣ ਦੀ) ਆਸ ਕਰਕੇ ਆਉਂਦੇ ਹਨ, ਕਿਸ ਤਰ੍ਹਾਂ ਨਿਰਾਸ ਹੋ ਕੇ ਜਾਂਦੇ ਹਨ। (ਕਿਉਂਕਿ ਸਿੰਮਲ ਬ੍ਰਿਛ ਦੇ) ਫਲ ਫਿਕੇ ਅਤੇ ਫੁਲ ਬਕਬਕੇ (ਹੁੰਦੇ ਹਨ। ਉਸ ਦੇ) ਪਤੇ ਵੀ ਕਿਸੇ ਕੰਮ ਨਹੀਂ ਆਉਂਦੇ। ਨਾਨਕ (ਦਾ ਕਥਨ ਹੈ ਕਿ) ਨਿਮਰਤਾ ਵਿਚ ਮਿਠਾਸ ਹੈ। (ਇਹ) ਗੁਣਾਂ ਅਤੇ ਚੰਗਿਆਈਆਂ ਦਾ ਸਾਰ ਤੱਤੂ ਹੈ। (ਸੰਸਾਰ ਵਿਚ) ਸਭ ਕੋਈ ਆਪਣੀ ਗ਼ਰਜ਼ ਲਈ (ਕਿਸੇ ਅਗੇ) ਝੁਕਦਾ ਹੈ, ਦੂਜੇ ਲਈ ਕੋਈ ਵੀ ਨਹੀਂ ਨਿਵਦਾ। (ਵਾਸਤਵਿਕਤਾ ਇਹ ਹੈ ਕਿ) ਤਕੜੀ ਉਤੇ ਰਖ ਕੇ ਤੋਲਿਆ ਜਾਵੇ (ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਜੋ) ਨਿਵਦਾ ਹੈ, ਉਹੀ ਭਾਰਾ ਹੁੰਦਾ ਹੈ। (ਪਰ ਨਿਵਣਾ ਹੀ ਕਾਫ਼ੀ ਨਹੀਂ ਕਿਉਂਕਿ) ਅਪਰਾਧੀ (ਸ਼ਿਕਾਰੀ) ਜੋ ਮਿਰਗਾਂ ਨੂੰ ਮਾਰਦਾ ਹੈ, ਦੂਣਾ ਨਿਵਦਾ ਹੈ। (ਨਿਰਾ) ਸਿਰ ਨਿਵਾਉਣ ਨਾਲ ਕੁਝ ਨਹੀਂ ਸਰਦਾ, ਜੇ (ਲੋਕੀਂ) ਖੋਟੇ ਹਿਰਦੇ ਨਾਲ (ਧਰਮ-ਧਾਮਾਂ ਉਤੇ) ਜਾਣ।੧।

**ਮ.੧:** (ਜੋ ਵਿਅਕਤੀ ਧਰਮ) ਪੁਸਤਕਾਂ ਪੜ੍ਹ ਕੇ, ਸੰਧਿਆ ਕਰਕੇ ਵਾਦ-ਵਿਵਾਦ ਕਰਦਾ ਹੈ, ਪੱਥਰ/ਮੂਰਤੀ ਪੂਜਦਾ ਹੈ, ਬਗਲੇ ਵਾਂਗ ਸਮਾਧੀ ਲਗਾਉਂਦਾ ਹੈ, ਮੁਖ ਤੋਂ ਗਹਿਣਿਆਂ ਵਰਗਾ ਲਿਸ਼ਕਦਾ ਝੂਠ ਬੋਲਦਾ ਹੈ, ਤਿੰਨਾਂ ਪਾਲਾਂ/ਪੰਕਤੀਆਂ ਵਾਲੀ (ਗਾਇਤ੍ਰੀ) ਤਿੰਨ ਵਾਰ ਵਿਚਾਰਦਾ ਹੈ, ਗਲ ਵਿਚ ਮਾਲਾ ਪਾਉਂਦਾ ਹੈ ਅਤੇ ਮੱਥੇ ਉਤੇ ਤਿਲਕ ਲਗਾਉਂਦਾ ਹੈ, ਦੋ ਧੋਤੀਆਂ (ਧਾਰਣ ਕਰਦਾ ਹੈ), ਸਿਰ (*ਕਪਾਟੰ*) ਉਤੇ ਬਸਤ੍ਰ (ਰਖਦਾ ਹੈ)। ਜੇ (ਉਹ) ਬ੍ਰਹਮ ਸੰਬੰਧੀ ਕਰਮਾਂ ਨੂੰ ਜਾਣਦਾ ਹੋਵੇ, (ਤਾਂ ਇਹ) ਸਾਰੇ ਨਿਸਚੇ ਹੀ ਵਿਅਰਥ ਕੰਮ ਹਨ। ਨਾਨਕ ਦਾ ਕਥਨ ਹੈ ਕਿ (ਜੋ ਪ੍ਰਭੂ ਨੂੰ) ਨਿਸਚੇ ਨਾਲ ਧਿਆਉਂਦਾ ਹੈ (ਉਹੀ ਉਸ ਨੂੰ ਮਿਲਦਾ ਹੈ)। ਸਤਿਗੁਰੂ ਤੋਂ ਬਿਨਾ (ਪਰਮਾਰਥ ਦਾ) ਰਸਤਾ ਨਹੀਂ ਪਾ ਸਕਦਾ।੨।

**ਪਉੜੀ :** (ਜੀਵਾਂ ਨੇ) ਸੁੰਦਰ ਰੂਪ ਵਾਲੇ ਕਪੜੇ (ਭਾਵ-ਸ਼ਰੀਰ) ਨੂੰ ਦੁਨੀਆ ਵਿਚ ਛਡ ਕੇ ਜਾਣਾ ਹੈ। ਆਪਣੇ ਕੀਤੇ ਹੋਏ ਮੰਦੇ ਚੰਗੇ (ਕਰਮਾਂ ਦਾ ਫਲ) ਆਪ ਹੀ ਪਾਉਣਾ ਹੈ। (ਜਿਸ ਨੇ ਇਸ ਸੰਸਾਰ ਵਿਚ) ਮਨ-ਭਾਉਂਦੇ ਹੁਕਮ ਕੀਤੇ ਹਨ (ਉਨ੍ਹਾਂ ਨੇ) ਭੀੜੇ ਰਸਤੇ ਰਾਹੀਂ ਅਗੇ (ਪਰਲੋਕ ਵਿਚ) ਜਾਣਾ ਹੈ। (ਜਦੋਂ ਕਰਮਾਂ ਦਾ ਹਿਸਾਬ ਕਰਨ ਉਪਰੰਤ ਪਾਜ ਉਘੜਦਾ ਹੈ) ਤਾਂ (ਬੰਦਾ) ਨਗਨ ਰੂਪ ਵਿਚ ਨਰਕ ਨੂੰ ਜਾਂਦਿਆਂ ਬੜਾ ਭਿਆਨਕ ਦਿਸਦਾ ਹੈ। ਮਾੜੇ ਕਰਮ ਕਰਕੇ (ਆਖ਼ਰ) ਪਛਤਾਉਣਾ ਹੀ ਪੈਂਦਾ ਹੈ।੧੪।

**ਸਲੋਕੁ ਮ.੧ :** ਦਇਆ (ਰੂਪ) ਕਪਾਹ, ਸੰਤੋਖ (ਰੂਪ) ਸੂਤਰ, ਜਤ (ਰੂਪ) ਗੰਢਾਂ ਅਤੇ ਸਤ (ਰੂਪ) ਵਟ ਹੋਣ, (ਤਾਂ) ਇਹ ਜੀਵ ਦਾ (ਸਹੀ) ਜੰਞੂ ਹੈ। ਹੇ ਪੰਡਿਤ! (ਜੇ ਇਹੋ ਜਿਹਾ ਜੰਞੂ ਹੈ, ਤਾਂ (ਮੈਨੂੰ) ਪਾ ਦੇ।

ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥
ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥

ਮः ੧ ॥
ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥
ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥
ਤਗੁ ਕਪਾਹਹੁ ਕਤੀਐ ਬਾਮ੍ਣੁ ਵਟੇ ਆਇ ॥
ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥
ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥
ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥੨॥
ਮः ੧ ॥
ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥
ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥੩॥

ਮः ੧ ॥
ਤਗੁ ਨ ਇੰਦ੍ਰੀ ਤਗੁ ਨ ਨਾਰੀ ॥ ਭਲਕੇ ਥੁਕ ਪਵੈ ਨਿਤ ਦਾੜੀ ॥
ਤਗੁ ਨ ਪੈਰੀ ਤਗੁ ਨ ਹਥੀ ॥ ਤਗੁ ਨ ਜਿਹਵਾ ਤਗੁ ਨ ਅਖੀ ॥
ਵੇਤਗਾ ਆਪੇ ਵਤੈ ॥ ਵਟਿ ਧਾਗੇ ਅਵਰਾ ਘਤੈ ॥
ਲੈ ਭਾੜਿ ਕਰੇ ਵੀਆਹੁ ॥ ਕਢਿ ਕਾਗਲੁ ਦਸੇ ਰਾਹੁ ॥
ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥ ਮਨਿ ਅੰਧਾ ਨਾਉ ਸੁਜਾਣੁ ॥੪॥

ਪਉੜੀ ॥
ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ॥ਤਾ ਦਰਗਹ ਪੈਧਾ ਜਾਇਸੀ॥੧੫॥

ਸਲੋਕ ਮः ੧ ॥
ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥
ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥੧॥

ਮः ੧ ॥
ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥

ਨ ਇਹ ਟੁੱਟਦਾ ਹੈ, ਨ (ਇਸ ਨੂੰ) ਮੈਲ ਲਗਦੀ ਹੈ, ਨ ਇਹ ਸੜਦਾ ਹੈ ਅਤੇ ਨ ਹੀ ਗੁੰਮਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਮਨੁੱਖ ਧੰਨ ਹਨ, ਜੋ (ਅਜਿਹਾ ਜੰਞੂ) ਗਲ ਵਿਚ ਪਾ ਕੇ (ਸੰਸਾਰ ਤੋਂ) ਜਾਂਦੇ ਹਨ। ਚਾਰ ਕੌਡੀਆਂ ਮੁੱਲ ਦੇ ਕੇ ਮੰਗਵਾਇਆ ਅਤੇ ਚੌਂਕੇ ਵਿਚ ਬੈਠ ਕੇ (ਪੰਡਿਤ ਦੁਆਰਾ ਗਲ ਵਿਚ) ਪਾ ਲਿਆ। (ਫਿਰ) ਬ੍ਰਾਹਮਣ ਨੇ ਕੰਨ ਵਿਚ ਸਿਖਿਆ ਦਿੱਤੀ ਅਤੇ ਗੁਰੂ ਬਣ ਬੈਠਾ। ਉਹ (ਵਿਅਕਤੀ) ਮਰਿਆ, (ਤਾਂ) ਉਹ (ਜੰਞੂ) ਵੀ ਝੜ ਗਿਆ, ਬਿਨਾ ਜੰਞੂ ਦੇ (ਪਰਲੋਕ ਵਿਚ) ਗਿਆ।੧।

**ਮ.੧ :** (ਜੰਞੂ-ਧਾਰੀ ਵਿਅਕਤੀ) ਲੱਖਾਂ ਚੋਰੀਆਂ, ਲੱਖਾਂ ਯਾਰੀਆਂ, ਲੱਖਾਂ ਕੂੜੀਆਂ (ਗੱਲਾਂ), ਲੱਖਾਂ ਗਾਲ੍ਹਾਂ, ਲੱਖਾਂ ਠਗੀਆਂ ਅਤੇ ਲੁਕਵੇਂ ਪਾਪ (*ਪਹਿਨਾਮੀਆ*) ਰਾਤ ਦਿਨ ਜੀਵਾਂ ਨਾਲ ਕਰਦਾ ਹੈ। (ਪਰ ਉਧਰ) ਕਪਾਹ ਦਾ ਕਤਿਆ ਹੋਇਆ ਧਾਗਾ ਬ੍ਰਾਹਮਣ ਆ ਕੇ ਵਟਦਾ ਹੈ। (ਉਦੋਂ) ਬਕਰਾ ਕੋਹ ਕੇ ਅਤੇ ਰਿੰਨ੍ਹ ਕੇ ਖਾਇਆ ਜਾਂਦਾ ਹੈ। ਹਰ ਕੋਈ ਕਹਿਣ ਲਗਦਾ ਹੈ ਕਿ ਜੰਞੂ ਪਾਓ। ਪੁਰਾਣਾ ਹੋਣ ਤੇ (ਉਸ ਨੂੰ) ਸੁਟ ਦਿੱਤਾ ਜਾਂਦਾ ਹੈ ਅਤੇ ਫਿਰ ਹੋਰ ਪਾਇਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜੰਞੂ ਨਹੀਂ ਟੁੱਟਦਾ ਜੇ ਜੰਞੂ ਵਿਚ ਜ਼ੋਰ ਹੋਵੇ।੨।

**ਮ.੧ :** ਨਾਮ ਦੇ ਸਿਮਰਨ ਨਾਲ (ਪ੍ਰਭੂ ਦੇ ਦੁਆਰ ਉਤੇ) ਪ੍ਰਤਿਸ਼ਠਾ ਮਿਲਦੀ ਹੈ। (ਪ੍ਰਭੂ ਦਾ) ਜਸ-ਗਾਨ ਹੀ ਸੱਚਾ ਜੰਞੂ ਹੈ। (ਇਸ ਨੂੰ ਧਾਰਨ ਕਰਨ ਨਾਲ) ਦਰਗਾਹ ਅੰਦਰ (ਆਦਰ) ਮਿਲਦਾ ਹੈ (ਅਤੇ ਇਹ) ਪਵਿਤਰ ਜੰਞੂ (ਕਦੇ) ਟੁੱਟਦਾ ਨਹੀਂ ਹੈ।੩।

**ਮ.੧ :** (ਪੰਡਿਤ ਨੇ ਵਿਕਾਰਾਂ ਤੋਂ ਰੋਕਣ ਲਈ ਆਪਣੀ) ਇੰਦ੍ਰੀ ਨੂੰ ਜੰਞੂ ਨਹੀਂ ਪਾਇਆ, ਅਤੇ ਨ ਹੀ ਇਸਤਰੀ ਨੂੰ ਪਾਇਆ ਹੈ। ਹਰ ਰੋਜ਼ (ਵਿਸ਼ੇ ਭੋਗਾਂ ਕਰਕੇ) ਦਾੜ੍ਹੀ ਵਿਚ ਥੁਕਾਂ ਪੈਂਦੀਆਂ ਹਨ (ਭਾਵ-ਅਪਮਾਨਿਤ ਹੁੰਦਾ ਹੈ)। (ਪੰਡਿਤ ਨੇ) ਨ ਪੈਰਾਂ ਨੂੰ ਅਤੇ ਨ ਹੀ ਹੱਥਾਂ ਨੂੰ ਜੰਞੂ ਪਾਇਆ ਹੈ। ਜੰਞੂ ਨ ਜੀਭ ਨੂੰ ਪਾਇਆ ਹੈ ਅਤੇ ਨ ਹੀ ਅੱਖਾਂ ਨੂੰ। ਆਪ ਤਾਂ ਜੰਞੂ ਤੋਂ ਬਿਨਾ ਫਿਰਦਾ ਹੈ, (ਪਰ) ਹੋਰਨਾਂ ਨੂੰ ਜੰਞੂ ਵਟ ਵਟ ਕੇ ਪਾਉਂਦਾ ਹੈ। ਪੰਡਿਤ ਭਾੜਾ/ਦੱਛਣਾ ਲੈ ਕੇ ਵਿਆਹ ਕਰਦਾ ਹੈ ਅਤੇ ਪੱਤਰੀ ਕਢ ਕੇ ਮਾਰਗ ਦਸਦਾ ਹੈ। ਹੇ ਲੋਕੋ! ਸੁਣੋ, ਵੇਖੋ ਇਹ ਹੈਰਾਨ ਕਰਨ ਵਾਲਾ ਤਮਾਸ਼ਾ। (ਪੰਡਿਤ ਆਪ ਤਾਂ) ਮਨ ਤੋਂ ਅੰਨ੍ਹਾ (ਅਗਿਆਨੀ) ਹੈ, (ਪਰ ਆਪਣਾ) ਨਾਮ ਸਿਆਣਾ (ਰਖਾਈ ਫਿਰਦਾ ਹੈ)।੪।

**ਪਉੜੀ :** (ਜੇ) ਪ੍ਰਭੂ ਦਿਆਲ ਹੋਵੇ ਅਤੇ ਕ੍ਰਿਪਾ ਕਰੇ, ਤਾਂ ਉਹੀ ਕਾਰ ਕਰਵਾਵੇਗਾ (ਜੋ ਉਸ ਨੂੰ ਭਾਉਂਦੀ ਹੈ)। ਉਹੀ ਸੇਵਕ ਸੇਵਾ ਕਰਦਾ ਹੈ, ਜਿਸ ਨੂੰ (ਉਹ ਆਪਣਾ) ਹੁਕਮ ਮੰਨਾਉਂਦਾ ਹੈ। ਜੋ (ਪ੍ਰਭੂ ਦਾ) ਹੁਕਮ ਮੰਨਦਾ ਹੈ, (ਉਹ) ਪ੍ਰਵਾਨ ਚੜ੍ਹਦਾ ਹੈ, ਤਾਂ (ਜਾ ਕੇ ਉਹ) ਪ੍ਰਭੂ ਦਾ ਮਹਲ ਪਾਉਂਦਾ ਹੈ। (ਜੋ) ਪ੍ਰਭੂ ਨੂੰ ਚੰਗਾ ਲਗੇ, ਉਹੀ ਕਰੇ, (ਤਾਂ) ਉਹ ਮਨ ਇਛਿਆ ਫਲ ਪ੍ਰਾਪਤ ਕਰਦਾ
੧੫॥ ਹੈ। ਤਾਂ (ਉਹ) ਦਰਗਾਹ ਵਿਚ ਪ੍ਰਤਿਸ਼ਠਾ ਸਹਿਤ ਜਾਂਦਾ ਹੈ।੧੫।

**ਸਲੋਕੁ ਮ.੧ :** (ਪੰਡਿਤ) ਆਪ ਤਾਂ (ਪੱਤਣਾਂ ਉਪਰ) ਗਊਆਂ ਅਤੇ ਬ੍ਰਾਹਮਣਾਂ ਨੂੰ ਕਰ/ਮਸੂਲ ਲਗਾਉਂਦਾ ਹੈ, (ਪਰ ਫਿਰ ਗਊ ਦੇ) ਗੋਹੇ ਨਾਲ (ਪੋਚਾ ਦੇ ਕੇ ਸੰਸਾਰ ਤੋਂ) ਤਰਿਆ ਨਹੀਂ ਜਾ ਸਕਦਾ। ਧੋਤੀ, ਤਿਲਕ ਅਤੇ ਜਪ ਕਰਨ ਲਈ ਮਾਲਾ ਰਖਦਾ ਹੈ, (ਪਰ) ਮਲੇਛਾਂ (ਅਰਥਾਤ ਮੁਸਲਮਾਨਾਂ) ਤੋਂ ਅੰਨ ਲੈ ਕੇ ਖਾਂਦਾ ਹੈ। ਅੰਦਰ (ਬੈਠ ਕੇ) ਪੂਜਾ ਕਰਦਾ ਹੈ, (ਪਰ ਬਾਹਰ ਦਿਖਾਵੇ ਲਈ) ਮੁਸਲਮਾਨੀ ਕਿਤਾਬਾਂ ਪੜ੍ਹਦਾ ਹੈ। ਰਹਿਣੀ ਬਹਿਣੀ ਮੁਸਲਮਾਨਾਂ ਵਾਲੀ ਰਖੀ ਹੋਈ ਹੈ। (ਹੇ ਪੰਡਿਤ! ਇਸ ਤਰ੍ਹਾਂ ਦੇ) ਪਾਖੰਡਾਂ ਨੂੰ ਛਡ ਦੇ। ਨਾਮ ਦੇ ਸਿਮਰਨ ਨਾਲ ਹੀ ਤਰਿਆ ਜਾ ਸਕੀਦਾ ਹੈ।੧।

**ਮ.੧ :** ਮਨੁੱਖਾਂ ਤਕ ਨੂੰ ਖਾ ਜਾਣ ਵਾਲੇ (ਮੁਸਲਮਾਨ) ਨਮਾਜ਼ਾਂ ਪੜ੍ਹਦੇ ਹਨ। (ਜਿਹੜੇ ਹਿੰਦੂ) ਛੁਰੀਆਂ ਚਲਾਉਂਦੇ ਹਨ (ਅਰਥਾਤ ਜ਼ੁਲਮ ਕਰਦੇ ਹਨ), ਉਨ੍ਹਾਂ ਦੇ ਗਲੇ ਵਿਚ ਜੰਞੂ ਹਨ। ਉਨ੍ਹਾਂ ਦੇ ਘਰ

ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥
ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥੨॥

ਪਉੜੀ ॥
ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥
ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ॥
ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥
ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥
ਦਰਿ ਮੰਗਨਿ ਭਿਖ ਨ ਪਾਇਦਾ ॥੧੬॥

ਸਲੋਕੁ ਮਃ ੧ ॥
ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥
ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥੧॥

ਮਃ ੧ ॥
ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥
ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥
ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥੨॥

ਪਉੜੀ ॥
ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ॥
ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥
ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ॥
ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ ॥
ਜਰੁ ਆਈ ਜੋਬਨਿ ਹਾਰਿਆ ॥੧੭॥

ਬ੍ਰਾਹਮਣ ਸੰਖ-ਨਾਦ ਪੂਰਦੇ ਹਨ। ਉਨ੍ਹਾਂ (ਬ੍ਰਾਹਮਣਾਂ ਨੂੰ) ਵੀ ਉਹੀ ਸੁਆਦ ਆਉਂਦਾ ਹੈ। (ਉਨ੍ਹਾਂ ਦੀ) ਪੂੰਜੀ ਝੂਠੀ ਹੈ (ਅਤੇ ਉਨ੍ਹਾਂ ਦੁਆਰਾ ਕੀਤਾ) ਵਪਾਰ ਹੀ ਝੂਠਾ ਹੈ। ਝੂਠ ਬੋਲ ਕੇ ਹੀ ਆਪਣਾ ਆਹਾਰ ਕਰਦੇ ਹਨ। ਸ਼ਰਮ ਧਰਮ ਦਾ ਡੇਰਾ (ਉਨ੍ਹਾਂ ਤੋਂ) ਦੂਰ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਸਰਬਤ੍ਰ ਕੂੜ ਹੀ ਪਸਰਿਆ ਹੋਇਆ ਹੈ। (ਹਿੰਦੂ) ਮੱਥੇ ਉਤੇ ਟਿਕਾ ਲਗਾਉਂਦੇ ਹਨ, ਲਕ ਨਾਲ ਤ੍ਰੈਲੜੀ ਧੋਤੀ ਬੰਨ੍ਹਦੇ ਹਨ। (ਉਨ੍ਹਾਂ ਦੇ) ਹੱਥ ਵਿਚ ਛੁਰੀ (ਹੁੰਦੀ ਹੈ) ਅਤੇ ਜਗਤ ਲਈ ਕਸਾਈ (ਬਣੇ ਹੁੰਦੇ ਹਨ)। ਨੀਲੇ ਰੰਗ ਦੇ ਬਸਤ੍ਰ ਪਾ ਕੇ (ਮੁਸਲਮਾਨ ਹਾਕਮਾਂ ਦੇ) ਪ੍ਰਵਾਨ ਚੜ੍ਹਦੇ ਹਨ। ਮਲੇਛਾਂ ਦਾ ਧਾਨ ਲੈ ਕੇ ਪੁਰਾਣਾਂ ਦੀ ਪੂਜਾ ਕਰਦੇ ਹਨ। ਕਲਮੇ ਦਾ ਕੁਠਾ ਹੋਇਆ ਬਕਰਾ ਖਾਂਦੇ ਹਨ। (ਪਰ) ਚੌਕੇ ਉਪਰ ਕਿਸੇ ਹੋਰ ਨੂੰ ਨ ਚੜ੍ਹਨ ਲਈ (ਆਖਦੇ ਹਨ)। (ਉਹ) ਚੌਕਾ ਬਣਾ ਕੇ (ਇਰਦ ਗਿਰਦ) ਲਕੀਰ ਖਿਚਦੇ ਹਨ। (ਪਰ) (ਉਹ) ਝੂਠੇ ਆ ਕੇ ਉਪਰ ਬੈਠ ਜਾਂਦੇ ਹਨ। (ਹੋਰਨਾਂ ਨੂੰ ਚੌਕੇ ਨੇੜੇ ਨਹੀਂ ਆਉਣ ਦਿੰਦੇ) ਕਿਤੇ ਚੌਕਾ ਭਿਟ ਨ ਜਾਏ, ਮਤਾਂ ਅਪਵਿਤਰ ਹੋ ਜਾਏ। ਸਾਡਾ ਇਹ ਅੰਨ ਖ਼ਰਾਬ ਨ ਹੋ ਜਾਏ। (ਪਰ ਉਹ ਆਪ) ਖ਼ਰਾਬ ਸ਼ਰੀਰ ਨਾਲ ਖ਼ਰਾਬ ਕੰਮ ਕਰਦੇ ਹਨ। (ਉਹ) ਮਨੋਂ ਜੂਠੇ ਹੁੰਦੇ ਹਨ, (ਪਰ ਉਪਰੋਂ ਪਵਿਤਰਤਾ ਲਈ) ਚੁਲੀਆਂ ਭਰਦੇ ਹਨ। ਨਾਨਕ ਦਾ ਕਥਨ ਹੈ ਕਿ ਸੱਚੇ (ਪ੍ਰਭੂ) ਨੂੰ ਆਰਾਧਣਾ ਚਾਹੀਦਾ ਹੈ। (ਜੇ ਮਨ ਦੀ) ਸੁਚਤਾ ਹੋਏ, ਤਾਂ ਸਤਿਸਰੂਪ (ਪ੍ਰਭੂ) ਨੂੰ ਪਾ ਸਕੀਦਾ ਹੈ।੨।

**ਪਉੜੀ :** (ਪ੍ਰਭੂ ਦੇ) ਚਿਤ ਵਿਚ ਸਭ ਕੋਈ ਹੈ। (ਸਭ ਨੂੰ) ਵੇਖ ਕੇ ਆਪਣੀ ਨਜ਼ਰ ਅਧੀਨ ਰਖ ਕੇ ਚਲਾਉਂਦਾ ਹੈ। (ਉਹ ਪ੍ਰਭੂ) ਆਪ ਹੀ ਵਡਿਆਈਆਂ ਦਿੰਦਾ ਹੈ ਅਤੇ ਆਪ ਹੀ (ਸਭ ਪਾਸੋਂ) ਕੰਮ ਕਰਾਉਂਦਾ ਹੈ। (ਉਹ ਆਪ) ਸਭ ਤੋਂ ਵੱਡਾ ਹੈ, (ਉਸ ਦੀ) ਸ੍ਰਿਸ਼ਟੀ ਵੱਡੀ ਹੈ। (ਉਹ ਸਭ ਨੂੰ) ਆਪਣੇ ਕੰਮ ਧੰਧੇ ਲਗਾਈ ਰਖਦਾ ਹੈ। ਜੇ ਉਹ ਨਜ਼ਰ ਉਲਟੀ ਕਰ ਦੇਵੇ ਤਾਂ ਬਾਦਸ਼ਾਹਾਂ ਨੂੰ ਕੱਖ (ਵਰਗਾ ਹੌਲਾ) ਕਰ ਦਿੰਦਾ ਹੈ। (ਜੇ ਉਹ) ਦਰ ਦਰ ਜਾ ਕੇ ਮੰਗਣ, (ਤਾਂ ਅਗੋਂ ਕੋਈ) ਭਿਖਿਆ ਵੀ ਨਹੀਂ ਪਾਂਦਾ।੧੬।

**ਸਲੋਕੁ** ਮ. ੧ : ਜੇ ਚੋਰ (*ਮੋਹਾਕਾ*) (ਕਿਸੇ ਦਾ ਘਰ) ਲੁਟ ਕੇ, (ਆਪਣੇ) ਘਰ ਵਿਚ ਪਿਤਰਾਂ ਨਿਮਿਤ (ਸ਼ਰਾਧ ਵੇਲੇ ਕੋਈ ਵਸਤੂ ਦਾਨ ਵਜੋਂ) ਦੇਵੇ, ਤਾਂ (ਉਹ) ਵਸਤੂ ਅਗੇ (ਪਰਲੋਕ ਵਿਚ) ਪਛਾਣੀ ਜਾਂਦੀ ਹੈ (ਅਤੇ ਉਸ ਦੇ) ਪਿਤਰਾਂ ਨੂੰ ਚੋਰ ਸਿਧ ਕਰਦੀ ਹੈ। ਦਲਾਲ (ਦੀ ਭੂਮਿਕਾ ਨਿਭਾਉਣ ਵਾਲੇ ਬ੍ਰਾਹਮਣ ਦੇ) ਹੱਥ ਵਢੇ ਜਾਂਦੇ ਹਨ। ਇਸ ਤਰ੍ਹਾਂ ਦਾ ਇਨਸਾਫ਼ ਕੀਤਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਅਗੇ (ਪਰਲੋਕ ਵਿਚ) ਉਹ ਕੁਝ ਮਿਲਦਾ ਹੈ, ਜੋ (ਉਹ ਵਿਅਕਤੀ) ਖਟਦਾ, ਕਮਾਉਂਦਾ ਅਤੇ ਦਿੰਦਾ ਹੈ।੧।

ਮ.੧ : ਜਿਵੇਂ ਇਸਤਰੀ ਨੂੰ ਮਾਸਿਕ ਰਿਤੂ ਬਾਰ ਬਾਰ ਆਉਂਦੀ ਹੈ (ਅਤੇ ਉਹ ਅਪਵਿਤਰ ਹੁੰਦੀ ਹੈ), ਉਸੇ ਤਰ੍ਹਾਂ ਜੂਠੇ (ਮਨੁੱਖ ਦੇ) ਮੂੰਹ ਵਿਚ ਜੂਠ ਵਸੀ ਰਹਿੰਦੀ ਹੈ ਅਤੇ ਉਹ ਨਿਤ ਨਿਤ ਖੁਆਰ ਹੁੰਦਾ ਰਹਿੰਦਾ ਹੈ। ਇਨ੍ਹਾਂ ਨੂੰ ਸੁੱਚਾ ਨਹੀਂ ਕਿਹਾ ਜਾ ਸਕਦਾ ਜੋ (ਕੇਵਲ) ਸ਼ਰੀਰ ਧੋ ਕੇ ਬਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਸੁੱਚੇ ਉਹ ਹਨ, ਜਿਨ੍ਹਾਂ ਦੇ ਮਨ ਵਿਚ ਉਹ (ਪ੍ਰਭੂ) ਵਸਿਆ ਹੋਇਆ ਹੈ।੨।

**ਪਉੜੀ :** (ਜਿਨ੍ਹਾਂ ਪਾਸ) ਕਾਠੀਆਂ ਸਹਿਤ ਹਵਾ ਦੀ ਗਤਿ ਵਾਂਗ ਚਲਣ ਵਾਲੇ ਘੋੜੇ ਹਨ (ਅਤੇ ਜਿਨ੍ਹਾਂ ਨੇ) ਹਰ ਤਰ੍ਹਾਂ ਸਾਜ-ਸਜਾਵਟ ਨਾਲ ਹਰਮ ਸਵਾਰਿਆ ਹੋਇਆ ਹੈ। ਕੋਠਿਆਂ, ਮੰਡਪਾਂ, ਮਾੜੀਆਂ ਵਿਚ ਠਾਠ ਨਾਲ ਬੈਠੇ ਹਨ। ਮਨ-ਭਾਉਂਦੀਆਂ ਮੌਜਾਂ ਕਰਦੇ ਹਨ, ਪ੍ਰਭੂ ਨੂੰ ਯਾਦ ਨਹੀਂ ਕਰਦੇ। (ਸੱਚ ਪੁਛੋ ਤਾਂ ਉਨ੍ਹਾਂ ਨੇ ਆਪਣਾ ਜਨਮ) ਹਾਰ ਦਿੱਤਾ ਹੈ। (ਉਹ ਖਾਣ ਦੀਆਂ ਵਸਤੂਆਂ) ਫ਼ਰਮਾਇਸ਼ ਕਰਕੇ ਮੰਗਵਾਉਂਦੇ ਅਤੇ ਖਾਂਦੇ ਹਨ। (ਉਨ੍ਹਾਂ ਨੇ) ਮਹਲਾਂ ਨੂੰ ਵੇਖ ਕੇ ਮ੍ਰਿਤੂ ਨੂੰ ਵਿਸਾਰ ਦਿੱਤਾ ਹੈ। ਬੁਢਾਪਾ ਆਉਣ 'ਤੇ ਜੋਬਨ ਖ਼ਤਮ ਹੋ ਜਾਂਦਾ ਹੈ (ਫਿਰ ਉਹ ਹਰਿ-ਭਗਤੀ ਕਰਨ ਦੇ ਸਮਰਥ ਨਹੀਂ ਰਹਿੰਦੇ)।੧੭।

ਸਲੋਕੁ ਮਃ ੧ ॥
ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥ ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥ ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥
ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥
ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧॥

ਮਃ ੧ ॥
ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥
ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥੨॥

ਮਃ ੧ ॥
ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥
ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ ॥੩॥

ਪਉੜੀ ॥
ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥
ਸਹਿ ਮੇਲੇ ਤਾ ਨਦਰੀ ਆਈਆ ॥
ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥
ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥
ਸਹਿ ਤੁਠੈ ਨਉ ਨਿਧਿ ਪਾਈਆ ॥੧੮॥

ਸਲੋਕੁ ਮਃ ੧ ॥
ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥
ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥
ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ॥
ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥
ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ ॥
ਤਾ ਹੋਆ ਪਾਕੁ ਪਵਿਤੁ ॥ ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥
ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥
ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥੧॥

ਮਃ ੧ ॥
ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

**ਸਲੋਕ ਮ. ੧ :** ਜੇਕਰ ਸੂਤਕ (ਦਾ ਵਿਚਾਰ) ਮੰਨ ਲਈਏ, (ਤਾਂ) ਸਭ ਥਾਵਾਂ ਵਿਚ ਸੂਤਕ ਹੁੰਦਾ ਹੈ। ਗੋਹੇ ਅਤੇ ਲਕੜੀ ਅੰਦਰ (ਕੋਈ ਨ ਕੋਈ) ਕੀੜਾ ਹੁੰਦਾ ਹੈ। ਜਿਤਨੇ ਦਾਣੇ ਅੰਨ ਦੇ ਹਨ, ਜੀਵ ਤੋਂ ਸਖਣਾ ਕੋਈ ਨਹੀਂ ਹੁੰਦਾ। (ਸਭ ਤੋਂ) ਪਹਿਲਾ ਪਾਣੀ ਹੀ ਜੀਵ ਹੈ ਜਿਸ ਦੁਆਰਾ ਸਭ ਕੋਈ ਹਰਿਆ ਭਰਿਆ ਰਹਿੰਦਾ ਹੈ। (ਦਸੋ ਭਲਾ) ਸੂਤਕ ਕਿਵੇਂ ਰਖਿਆ ਜਾ ਸਕਦਾ ਹੈ ? (ਕਿਉਂਕਿ) ਸੂਤਕ (ਹਰ ਵੇਲੇ) ਰਸੋਈ ਵਿਚ ਪਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਇਸ ਤਰ੍ਹਾਂ ਸੂਤਕ (ਦਾ ਭਰਮ) ਦੂਰ ਨਹੀਂ ਹੁੰਦਾ, (ਕੇਵਲ) ਗਿਆਨ ਹੀ (ਇਸ ਨੂੰ) ਧੋ ਕੇ ਉਤਾਰ ਸਕਦਾ ਹੈ।੧।

**ਮ.੧ :** (ਸੂਤਕ ਸੰਬੰਧੀ ਵਾਸਤਵਿਕਤ ਸਥਿਤੀ ਇਸ ਪ੍ਰਕਾਰ ਹੈ ਕਿ) ਮਨ ਦਾ ਸੂਤਕ ਲੋਭ ਹੈ, ਜੀਭ ਦਾ ਸੂਤਕ ਕੂੜ (ਬੋਲਣਾ) ਹੈ। ਅੱਖਾਂ ਦਾ ਸੂਤਕ ਪਰਾਈ ਇਸਤਰੀ, ਰੂਪ ਅੰਤੇ ਧਨ ਵਲ ਤਕਣਾ ਹੈ। ਕੰਨਾਂ ਦਾ ਸੂਤਕ (ਉਦੋਂ ਹੁੰਦਾ ਹੈ ਜਦੋਂ) ਕੰਨਾਂ ਰਾਹੀਂ ਪਰਾਈ ਚੁਗਲੀ (*ਲਾਇਤਬਾਰੀ*) ਖਾਈਏ/ਸੁਣੀਏ। ਨਾਨਕ (ਦਾ ਕਥਨ ਹੈ ਕਿ) ਹੰਸਾਂ ਵਰਗੇ (ਸਵੱਛ) ਆਦਮੀ (ਸੂਤਕ ਦੇ ਭਰਮਾਂ ਕਾਰਣ) ਬੰਨ੍ਹੇ ਹੋਏ ਜਮਪੁਰੀ ਨੂੰ ਜਾਂਦੇ ਹਨ।੨।

**ਮ.੧ :** ਸੂਤਕ ਦਾ ਸਾਰਾ (ਵਿਚਾਰ) ਭਰਮ ਮਾਤ੍ਰ ਹੈ (ਜੋ ਮਨੁੱਖ ਨੂੰ) ਦ੍ਵੈਤ-ਭਾਵ ਵਿਚ ਜਾ ਲਗਾਉਂਦਾ ਹੈ। ਜੰਮਣਾ ਅਤੇ ਮਰਨਾ (ਸਭ ਈਸ਼ਵਰੀ) ਹੁਕਮ (ਅਨੁਸਾਰ) ਹੈ। (ਪ੍ਰਭੂ ਦੇ) ਭਾਣੇ ਵਿਚ (ਜੀਵ ਸੰਸਾਰ ਵਿਚ) ਆਉਂਦਾ ਅਤੇ ਜਾਂਦਾ ਹੈ। ਖਾਣਾ ਅਤੇ ਪੀਣਾ (ਸਭ) ਪਵਿਤਰ ਹੈ (ਕਿਉਂਕਿ) ਰਿਜ਼ਕ ਵਜੋਂ (ਪ੍ਰਭੂ ਨੇ ਆਪ ਸਭ ਨੂੰ) ਇਕੱਠਾ ਕਰਕੇ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਗੁਰੂ ਦੁਆਰਾ (ਵਾਸਤਵਿਕਤਾ ਨੂੰ) ਸਮਝ ਲਿਆ ਹੈ, ਉਨ੍ਹਾਂ ਨੂੰ ਸੂਤਕ ਨਹੀਂ (ਲਗਦਾ)।੩।

**ਪਉੜੀ :** ਸਤਿਗੁਰੂ ਨੂੰ (ਸਭ ਤੋਂ) ਵੱਡਾ ਸਮਝ ਕੇ ਸਲਾਹੁਣਾ ਚਾਹੀਦਾ ਹੈ, ਜਿਸ ਵਿਚ ਵੱਡੀਆਂ ਵਡਿਆਈਆਂ ਹਨ। (ਜਦੋਂ) ਪ੍ਰਭੂ (ਸਤਿਗੁਰੂ ਨਾਲ) ਮਿਲਾਉਂਦਾ ਹੈ, ਤਾਂ (ਉਸ ਦੀਆਂ) ਵਡਿਆਈਆਂ ਨਜ਼ਰ ਆਉਂਦੀਆਂ ਹਨ। ਜਦੋਂ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ ਤਾਂ (ਉਹ ਵਡਿਆਈਆਂ ਸਾਡੇ) ਮਨ ਵਿਚ ਵੀ ਵਸਾ ਦਿੰਦਾ ਹੈ। (ਪ੍ਰਭੂ ਆਪਣੇ) ਹੁਕਮ ਨਾਲ (ਸਾਡੇ) ਮੱਥੇ ਉਤੇ ਹੱਥ ਧਰ ਕੇ ਵਿਚੋਂ ਬੁਰਾਈਆਂ ਨੂੰ ਮਾਰ ਕੇ ਕਢ ਦਿੰਦਾ ਹੈ। ਪ੍ਰਭੂ ਦੇ ਪ੍ਰਸੰਨ ਹੋਣ ਨਾਲ ਨੌ ਨਿਧੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ।੧੮।

**ਸਲੋਕੁ ਮ.੧ :** ਪਹਿਲਾਂ (ਬ੍ਰਾਹਮਣ) ਆਪ ਸੁੱਚਾ ਹੋ ਕੇ ਸੁੱਚੇ (ਚੌਕੇ) ਉਪਰ ਆ ਕੇ ਬੈਠਦਾ ਹੈ। (ਜਿਸ ਭੋਜਨ ਨੂੰ ਅਜੇ) ਕਿਸੇ ਨੇ ਜਾ ਕੇ ਛੋਹਿਆ ਨਹੀਂ ਸੀ, (ਉਸ ਨੂੰ) ਸੁੱਚੇ (ਬ੍ਰਾਹਮਣ) ਅਗੇ ਰਖਿਆ ਗਿਆ। (ਬ੍ਰਾਹਮਣ ਨੇ) ਸੁੱਚਾ ਹੋ ਕੇ (ਭੋਜਨ) ਖਾਇਆ ਅਤੇ ਸ਼ਲੋਕ ਪੜ੍ਹਨ ਲਗਾ। (ਪਚਣ ਉਪਰੰਤ ਵਿਸ਼ਟੇ ਵਜੋਂ ਉਹ ਭੋਜਨ) ਗੰਦੀ ਥਾਂ 'ਤੇ ਜਾ ਕੇ ਸੁਟਿਆ। (ਦਸੋ, ਸੁੱਚੇ ਭੋਜਨ ਨੂੰ) ਕਿਸ ਤੋਂ ਇਹ ਦੋਸ਼ ਲਗਾ। ਅੰਨ ਦੇਵਤਾ, ਪਾਣੀ ਦੇਵਤਾ, ਅਗਨੀ ਦੇਵਤਾ, ਲੂਣ ਅਤੇ ਪੰਜਵਾਂ ਘਿਉ ਪਾਇਆ ਗਿਆ, ਤਾਂ ਪਾਕ, ਪਵਿਤਰ (ਭੋਜਨ) ਤਿਆਰ ਹੋਇਆ। (ਜਦੋਂ) ਪਾਪੀ (ਮਨੁੱਖ ਦੇ ਸ਼ਰੀਰ) ਨਾਲ (ਭੋਜਨ ਦਾ) ਸੰਬੰਧ ਜੁੜਿਆ, (ਤਾਂ) ਉਸ ਉਤੇ ਥੁਕਾਂ ਪਈਆਂ। ਜਿਸ ਮੁਖ ਨਾਲ (ਮਨੁੱਖ) ਨਾਮ ਨਹੀਂ ਜਪਦੇ ਅਤੇ ਬਿਨਾ ਨਾਮ (ਸਿਮਰੇ) ਰਸੀਲੇ (ਭੋਜਨ) ਖਾਂਦੇ ਹਨ, ਨਾਨਕ (ਦਾ ਕਥਨ ਹੈ ਕਿ) ਇਸ ਤਰ੍ਹਾਂ ਸਮਝਣਾ ਚਾਹੀਦਾ ਹੈ ਕਿ ਉਸ ਮੁਖ ਉਤੇ ਥੁਕਾਂ ਪੈਂਦੀਆਂ ਹਨ।੧।

**ਮ.੧ :** (ਮਨੁੱਖ) ਇਸਤਰੀ (*ਭੰਡਿ*) ਤੋਂ ਜੰਮਦਾ ਹੈ, ਇਸਤਰੀ (ਦੇ ਪੇਟ ਵਿਚ) ਪਲਦਾ ਹੈ, ਇਸਤਰੀ ਨਾਲ ਮੰਗਣੀ ਅਤੇ ਵਿਆਹ ਹੁੰਦਾ ਹੈ। ਇਸਤਰੀ ਨਾਲ (ਸੰਸਾਰਿਕ) ਸੰਬੰਧ ਜੁੜਦਾ ਹੈ, ਇਸਤਰੀ ਤੋਂ ਹੀ (ਪਰਿਵਾਰਿਕ ਵਿਕਾਸ ਦਾ) ਰਸਤਾ ਚਲਦਾ ਹੈ। (ਇਕ) ਇਸਤਰੀ ਦੇ ਮਰਨ ਉਪਰੰਤ (ਹੋਰ) ਇਸਤਰੀ ਦੀ ਭਾਲ ਕੀਤੀ ਜਾਂਦੀ ਹੈ, ਇਸਤਰੀ ਨਾਲ ਹੀ (ਸਮਾਜਿਕ) ਬੰਧੇਜ ਹੁੰਦਾ ਹੈ। ਉਸ (ਇਸਤਰੀ) ਨੂੰ ਕਿਉਂ ਮੰਦਾ ਕਿਹਾ ਜਾਏ ਜਿਸ (ਦੇ ਪੇਟ) ਤੋਂ ਰਾਜੇ (ਅਰਥਾਤ ਵੱਡੇ ਵੱਡੇ ਲੋਕ) ਜਨਮ

ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥
ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥
ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥੨॥

ਪਉੜੀ ॥
ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥
ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥
ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥
ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥
ਮੂਰਖੈ ਨਾਲਿ ਨ ਲੁਝੀਐ ॥੧੯॥

ਸਲੋਕੁ ਮਃ ੧ ॥
ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥
ਮਃ ੧ ॥
ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥
ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥
ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥
ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ ॥
ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥
ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ ॥
ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਾ ਮੇਲੁ ॥
ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥੨॥

ਪਉੜੀ ॥
ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ॥
ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥
ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥
ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥
ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥੨੦॥

ਲੈਂਦੇ ਹਨ। ਇਸਤਰੀ ਤੋਂ ਹੀ ਇਸਤਰੀ ਪੈਦਾ ਹੁੰਦੀ ਹੈ, ਇਸਤਰੀ ਤੋਂ ਬਿਨਾ ਕੋਈ (ਮਨੁੱਖ ਪੈਦਾ) ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਇਸਤਰੀ ਤੋਂ ਬਿਨਾ (ਕੇਵਲ) ਇਕ ਸਤਿਸਰੂਪ (ਪ੍ਰਭੂ) ਹੀ ਹੈ। ਜਿਸ ਮੁਖ ਤੋਂ ਹਮੇਸ਼ਾ (ਪ੍ਰਭੂ ਦੀ) ਸਰਾਹਨਾ ਹੁੰਦੀ ਹੈ, (ਉਹ ਮੁਖ) ਭਾਗਾਂ ਕਰਕੇ ਲਾਲ ਅਤੇ ਸੁੰਦਰ (*ਚਾਰਿ*) ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਮੁਖ ਉਸ ਸੱਚੇ (ਪ੍ਰਭੂ) ਦੇ ਦਰਬਾਰ ਵਿਚ ਪ੍ਰਤਿਸ਼ਠਿਤ ਹੁੰਦਾ ਹੈ।੨।

**ਪਉੜੀ :** (ਇਸ ਸੰਸਾਰ ਵਿਚ ਮਮਤਾ ਵਸ) ਹਰ ਕੋਈ ਆਖਦਾ ਹੈ (ਕਿ ਸਭ ਕੁਝ ਮੇਰਾ) ਆਪਣਾ ਹੈ। ਜਿਸ (ਅੰਦਰ ਇਹ ਮਮਤਾ) ਨਹੀਂ ਹੈ, ਉਸ ਨੂੰ ਚੁਣ ਕੇ (ਬਾਹਰ) ਕਢ ਦਿਓ (ਭਾਵ—ਸਭ ਮਮਤਾ-ਗ੍ਰਸਤ ਹਨ)। ਆਪੋ ਆਪਣੇ ਕੀਤੇ (ਦਾ ਫਲ ਪਾਣਾ ਹੈ) ਅਤੇ ਆਪ ਹੀ ਲੇਖਾ ਚੁਕਾਉਣਾ ਹੈ। ਜੇ ਇਸ ਜਗਤ ਵਿਚ ਰਹਿਣਾ ਹੀ ਨਹੀਂ ਹੈ, ਤਾਂ ਕਿਸ ਲਈ ਹੰਕਾਰ ਕਰਦੇ ਫਿਰੀਏ। ਕਿਸੇ ਨੂੰ ਮੰਦਾ ਨਹੀਂ ਕਹਿਣਾ ਚਾਹੀਦਾ। ਇਹ ਅੱਖਰ (ਅਰਥਾਤ ਉਪਦੇਸ਼ ਕਥਨ) ਪੜ੍ਹ ਕੇ ਇਸ ਨੂੰ ਸਮਝਣਾ ਚਾਹੀਦਾ ਹੈ (ਭਾਵ— ਇਸ ਅਨੁਸਾਰ ਜੀਵਨ-ਜਾਚ ਬਣਾਉਣੀ ਚਾਹੀਦੀ ਹੈ)। ਮੂਰਖ ਮਨੁੱਖ ਨਾਲ ਕਦੇ ਝਗੜਨਾ ਨਹੀਂ ਚਾਹੀਦਾ।੧੯।

**ਸਲੋਕੁ ਮ. ੧ :** ਨਾਨਕ (ਦਾ ਕਥਨ ਹੈ ਕਿ) ਫਿੱਕਾ/ਰੁਖਾ ਬੋਲਣ ਨਾਲ ਤਨ ਅਤੇ ਮਨ ਫਿੱਕਾ ਹੋ ਜਾਂਦਾ ਹੈ। ਫਿੱਕਾ (ਬੋਲਣ ਵਾਲੇ ਨੂੰ) ਫਿੱਕਾ ਹੀ ਕਿਹਾ ਜਾਂਦਾ ਹੈ ਅਤੇ (ਉਸ) ਫਿੱਕੇ (ਵਿਅਕਤੀ) ਦੀ ਸਾਖ ਵੀ ਫਿੱਕੀ ਹੀ ਹੁੰਦੀ ਹੈ। ਫਿੱਕੇ (ਵਿਅਕਤੀ) ਨੂੰ (ਈਸ਼ਵਰੀ) ਦਰਗਾਹ ਤੋਂ (ਬਾਹਰ) ਸੁਟਿਆ ਜਾਂਦਾ ਹੈ ਅਤੇ ਫਿੱਕੇ (ਵਿਅਕਤੀ) ਦੇ ਮੂੰਹ ਉਤੇ ਥੁਕਾਂ ਪਾਈਆਂ ਜਾਂਦੀਆਂ ਹਨ। ਫਿੱਕੇ (ਮਨੁੱਖ) ਨੂੰ ਮੂਰਖ ਕਿਹਾ ਜਾਂਦਾ ਹੈ ਅਤੇ ਜੁਤੀਆਂ (*ਪਾਣਾ*) ਦੀ ਸਜ਼ਾ ਪਾਂਦਾ ਹੈ।੧।

**ਮ.੧ :** (ਜੋ ਵਿਅਕਤੀ) ਅੰਦਰੋਂ ਝੂਠੇ ਹਨ, (ਉਨ੍ਹਾਂ ਨੇ) ਬਾਹਰ ਪ੍ਰਤਿਸ਼ਠਾ (ਬਣਾਈ ਹੋਈ ਹੈ) ਅਤੇ ਦੁਨੀਆ ਵਿਚ ਢੌਂਗ (*ਫੈਲੁ*) ਰਚਿਆ ਹੋਇਆ ਹੈ। ਜੇ (ਉਹ) ਅਠਾਹਠ ਤੀਰਥਾਂ ਉਤੇ ਇਸ਼ਨਾਨ ਕਰ ਲੈਣ, (ਤਾਂ ਵੀ) ਮੈਲ ਨਹੀਂ ਉਤਰਦੀ। ਜਿਨ੍ਹਾਂ ਦੇ (ਹਿਰਦੇ) ਵਿਚ ਕੋਮਲਤਾ (*ਪਟੁ*) ਹੈ ਅਤੇ ਬਾਹਰੋਂ ਗੁਦੜ (ਅਰਥਾਤ ਫ਼ਕੀਰਾਨਾ ਭੇਖ) ਹੈ, ਉਹ ਸੰਸਾਰ ਵਿਚ ਚੰਗੇ ਹਨ। ਉਨ੍ਹਾਂ ਦਾ ਪ੍ਰੇਮ ਪ੍ਰਭੂ ਨਾਲ ਲਗਾ ਹੋਇਆ ਹੈ। (ਉਹ ਪ੍ਰਭੂ ਦੇ) ਦਰਸ਼ਨ ਕਰਨ ਦੇ ਵਿਚਾਰ ਵਿਚ (ਜੁੜੇ ਰਹਿੰਦੇ ਹਨ)। (ਉਹ ਆਪਣੀ) ਮੌਜ ਵਿਚ ਹਸਦੇ ਹਨ, ਮੌਜ ਵਿਚ ਹੀ ਰੋਂਦੇ ਹਨ ਅਤੇ (ਫਿਰ) ਚੁਪ ਵੀ ਕਰ ਜਾਂਦੇ ਹਨ। ਸੱਚੇ ਪ੍ਰਭੂ ਤੋਂ ਬਿਨਾ (ਉਨ੍ਹਾਂ ਨੂੰ) ਹੋਰ ਕਿਸੇ ਦੀ ਪਰਵਾਹ ਨਹੀਂ ਹੁੰਦੀ। (ਪ੍ਰਭੂ ਦੇ) ਦਰ ਦੀ ਰਾਹ (*ਵਾਟ*) ਉਪਰ (ਬੈਠ ਕੇ) (ਨਾਮ ਰੂਪ) ਖ਼ਰਚ ਮੰਗਦੇ ਹਨ, ਜਦ (ਪ੍ਰਭੂ) ਦਿੰਦਾ ਹੈ ਤਾਂ ਖਾਂਦੇ ਹਨ। (ਉਸ ਪ੍ਰਭੂ ਦਾ) ਦਰਬਾਰ ਇਕੋ ਹੈ, (ਹੁਕਮ ਲਿਖਣ ਵਾਲੀ) ਕਲਮ ਵੀ ਇਕੋ ਹੈ ਅਤੇ (ਉਥੇ) ਸਭ ਦਾ (*ਹਮਾ ਤੁਮ੍ਹਾ*) ਮੇਲ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਦੁਆਰ ਉਤੇ (ਹਰ ਇਕ ਦਾ) ਲੇਖਾ ਲਿਆ ਜਾਂਦਾ ਹੈ, (ਮੰਦੇ ਲੋਕਾਂ ਨੂੰ ਇਸ ਤਰ੍ਹਾਂ) ਪੀੜਿਆ ਜਾਂਦਾ ਹੈ ਜਿਵੇਂ (ਤਿਲਾਂ ਵਿਚੋਂ) ਤੇਲ ਕਢਣ ਲਈ (ਕੋਹਲੂ ਵਿਚ ਪੀੜਿਆ ਜਾਂਦਾ ਹੈ)।੨।

**ਪਉੜੀ :** ਹੇ (ਪਰਮਾਤਮਾ!) ਤੂੰ ਆਪ ਹੀ (ਸ੍ਰਿਸ਼ਟੀ ਦੀ) ਰਚਨਾ ਕੀਤੀ ਹੈ ਅਤੇ (ਉਸ ਵਿਚ) ਆਪਣੀ ਸੱਤਾ ਟਿਕਾਈ ਹੋਈ ਹੈ। ਆਪ ਹੀ ਆਪਣਾ ਰਚਿਆ (ਖੇਲ-ਪਸਾਰਾ) ਵੇਖ ਰਿਹਾ ਹੈਂ, ਜਿਵੇਂ (ਚੌਪੜ ਦੀ) ਬਾਜ਼ੀ (*ਸਾਰੀਐ*) ਵਿਚ ਕੱਚੀਆਂ ਪੱਕੀਆਂ ਨਰਦਾਂ ਧਰੀਆਂ ਜਾਂਦੀਆਂ ਹਨ। (ਇਸ ਸੰਸਾਰ ਵਿਚ) ਜੋ ਆਇਆ ਹੈ, ਉਹ ਚਲਾ ਜਾਏਗਾ। ਸਭ ਕਿਸੇ ਦੀ ਵਾਰੀ ਆਉਂਦੀ ਹੈ। ਜਿਸ (ਪ੍ਰਭੂ ਦੀ ਦਿੱਤੀ ਹੋਈ) ਜਿੰਦ ਅਤੇ ਪ੍ਰਾਣ ਹਨ, (ਉਸ) ਮਾਲਕ ਨੂੰ ਮਨ ਤੋਂ ਕਿਉਂ ਵਿਸਾਰਿਆ ਜਾਏ? ਆਪਣੇ ਹੱਥ ਨਾਲ ਆਪ ਹੀ ਆਪਣਾ ਕੰਮ ਸਵਾਰਨਾ ਚਾਹੀਦਾ ਹੈ (ਭਾਵ—ਆਪਣੇ ਕਲਿਆਣ ਲਈ ਆਪ ਹੀ ਨਾਮ-ਸਿਮਰਨ ਕਰਨ ਦਾ ਉਦਮ ਕਰਨਾ ਚਾਹੀਦਾ ਹੈ)।੨੦।

ਸਲੋਕੁ ਮਹਲਾ ੨ ॥
ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥
ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥
ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥

ਮਹਲਾ ੨ ॥
ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥

ਪਉੜੀ ॥
ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ ॥
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥
ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥
ਕਿਛੁ ਲਾਹੇ ਉਪਰਿ ਘਾਲੀਐ ॥੨੧॥

ਸਲੋਕੁ ਮਹਲਾ ੨ ॥
ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥

ਮਹਲਾ ੨ ॥
ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥
ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥

ਮਹਲਾ ੨ ॥
ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥
ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥
ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥
ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥
ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥੩॥

ਮਹਲਾ ੨ ॥
ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥
ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥੪॥

ਮਹਲਾ ੨ ॥
ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥
ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥

**ਸਲੋਕੁ ਮ. ੨ :** ਇਹ ਕਿਹੋ ਜਿਹੀ ਪ੍ਰੀਤ ਹੈ, ਜੋ (ਪ੍ਰੀਤਮ ਨੂੰ ਛਡ ਕੇ ਕਿਸੇ) ਦੂਜੇ ਨਾਲ ਜਾ ਕੇ ਲਗਾਈ ਜਾਏ। ਨਾਨਕ (ਦਾ ਕਥਨ ਹੈ ਕਿ ਸੱਚਾ) ਪ੍ਰੇਮੀ (ਉਹ) ਕਿਹਾ ਜਾਂਦਾ ਹੈ (ਜੋ) ਹਮੇਸ਼ਾ (ਪਿਆਰੇ ਦੀ ਯਾਦ ਵਿਚ) ਸਮਾਇਆ ਰਹਿੰਦਾ ਹੈ। (ਪ੍ਰਭੂ ਵਲੋਂ ਕੀਤੇ ਹੋਏ) ਚੰਗੇ ਕੰਮ ਨੂੰ ਚੰਗਾ ਕਰਕੇ ਮੰਨਣ ਵਾਲਾ ਅਤੇ ਮੰਦੇ ਕੰਮ ਨੂੰ ਮੰਦਾ ਕਰਕੇ ਸਮਝਣ ਵਾਲਾ (ਸੱਚਾ) ਪ੍ਰੇਮੀ ਨਹੀਂ ਕਿਹਾ ਜਾ ਸਕਦਾ, ਜੋ (ਚੰਗੇ ਮੰਦੇ ਦਾ) ਲੇਖਾ ਕਰਕੇ ਵਰਤਦਾ ਹੈ।੧।

**ਮਹਲਾ ੨ :** (ਜੋ ਸੇਵਕ) ਸਲਾਮ ਅਤੇ ਜਵਾਬ ਦੋਵੇਂ ਕਰਦਾ ਹੈ, (ਉਹ) ਮੁਢੋਂ ਹੀ ਕੁਰਾਹੇ ਪਿਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਦੋਵੇਂ (ਗੱਲਾਂ) ਕੂੜੀਆਂ ਹਨ, (ਇਨ੍ਹਾਂ ਵਿਚੋਂ) ਕੋਈ ਵੀ ਥਾਂ-ਟਿਕਾਣੇ ਨਹੀਂ ਪੈਂਦੀ (ਅਰਥਾਤ ਪ੍ਰਵਾਨ ਨਹੀਂ ਚੜ੍ਹਦੀ)।੨।

**ਪਉੜੀ :** ਜਿਸ (ਸੁਆਮੀ) ਦੀ ਸੇਵਾ ਨਾਲ ਸੁਖ ਪਾਈਦਾ ਹੈ, ਉਸ ਸੁਆਮੀ ਨੂੰ ਸਦਾ ਚੇਤੇ ਰਖਣਾ ਚਾਹੀਦਾ ਹੈ। ਜਿਸ (ਆਪਣੇ) ਕੀਤੇ ਹੋਏ (ਕੰਮ ਦਾ ਫਲ) ਆਪ ਨੂੰ ਹੀ ਪਾਣਾ ਪੈਂਦਾ ਹੈ, ਉਸ (ਮੰਦੀ) ਘਾਲਣਾ ਨੂੰ ਕਿਉਂ ਘਾਲਿਆ ਜਾਏ। ਮੰਦਾ (ਕੰਮ) ਬਿਲਕੁਲ ਨਹੀਂ ਕਰਨਾ ਚਾਹੀਦਾ, (ਸਗੋਂ) ਲੰਬੀ ਨਜ਼ਰ ਨਾਲ ਵੇਖਣਾ ਚਾਹੀਦਾ ਹੈ (ਅਰਥਾਤ ਦੂਰ-ਅੰਦੇਸ਼ੀ ਨਾਲ ਸੋਚਣਾ ਚਾਹੀਦਾ ਹੈ)। (ਜੀਵਨ ਦੀ) ਅਜਿਹੀ ਖੇਡ ਖੇਡਣੀ ਚਾਹੀਦੀ ਹੈ ਜਿਸ ਨਾਲ ਕਿ ਪ੍ਰਭੂ ਨਾਲੋਂ ਵਿਛੁੰਨੇ ਨ ਜਾਈਏ। (ਜੀਵਨ ਵਿਚ) ਕੁਝ ਲਾਭਦਾਇਕ ਘਾਲਣਾ ਘਾਲਣੀ ਚਾਹੀਦੀ ਹੈ।੨੧।

**ਸਲੋਕ ਮਹਲਾ ੨ :** (ਜੇ ਕੋਈ) ਨੌਕਰ ਨੌਕਰੀ ਕਰਦਾ ਹੈ ਅਤੇ ਨਾਲ ਨਾਲ ਹੰਕਾਰ ਅਤੇ ਤਕਾਜ਼ਾ ਵੀ ਕਰਦਾ ਹੈ। ਗੱਲਾਂ ਬਹੁਤੀਆਂ ਕਰਦਾ ਹੈ, (ਉਹ) ਮਾਲਕ (ਦੇ ਸੰਯੋਗ ਦਾ) ਸੁਆਦ ਨਹੀਂ ਪਾ ਸਕਦਾ। (ਜੋ ਸੇਵਕ) ਆਪਾ-ਭਾਵ ਖ਼ਤਮ ਕਰਕੇ ਸੇਵਾ ਕਰਦਾ ਹੈ, ਤਾਂ (ਉਹ) ਕੁਝ ਆਦਰ ਪਾ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ (ਮਿਲਣ ਲਈ ਸੇਵਕ ਸੇਵਾ ਵਿਚ) ਲਗਦਾ ਹੈ, (ਜੇ) ਉਸ ਨੂੰ ਮਿਲ ਪੈਂਦਾ ਹੈ (ਤਾਂ) ਉਸ ਦਾ (ਸੇਵਾ ਵਿਚ) ਲਗਿਆ ਹੋਣਾ ਪ੍ਰਵਾਨ ਚੜ੍ਹਦਾ ਹੈ।੧।

**ਮਹਲਾ ੨ :** ਜੋ (ਕੁਝ ਕਿਸੇ ਵਿਅਕਤੀ ਦੇ) ਹਿਰਦੇ ਵਿਚ ਹੁੰਦਾ ਹੈ, ਉਹੀ ਪ੍ਰਗਟ ਹੁੰਦਾ ਹੈ। ਐਵੇਂ ਮੂੰਹੋਂ ਬੋਲੀ ਜਾਣਾ ਵਿਅਰਥ ਹੈ। (ਜੇ ਕੋਈ) ਵਿਸ਼ ਬੀਜੇ ਅਤੇ (ਉਸ ਤੋਂ) ਅੰਮ੍ਰਿਤ ਦੀ ਆਸ ਕਰੇ। (ਮਨੁੱਖ ਦਾ) ਇਹ ਲਿਆਂ ਵੇਖੋ।੨।

**ਮਹਲਾ ੨ :** ਇਆਣੇ ਨਾਲ ਪਾਈ ਦੋਸਤੀ ਕਦੇ ਵੀ ਠੀਕ ਸਾਬਤ ਨਹੀਂ ਹੁੰਦੀ। (ਕਿਉਂਕਿ) ਜਿਹੋ ਜਿਹਾ (ਉਹ) ਜਾਣਦਾ ਹੈ, ਉਹੋ ਜਿਹਾ ਵਰਤਦਾ ਹੈ। (ਇਹ ਗੱਲ) ਨਿਰਣਾ ਕਰਕੇ (*ਨਿਰਜਾਸਿ*) ਵੇਖ ਲਵੋ। (ਕਿਸੇ) ਵਸਤੂ ਅੰਦਰ (ਹੋਰ ਕੋਈ) ਵਸਤੂ (ਤਦ ਹੀ) ਸਮਾ ਸਕਦੀ ਹੈ, (ਜੇ) ਦੂਜੀ ਨੂੰ ਪਾਸੇ ਕਰ ਦੇਈਏ। ਮਾਲਕ ਨਾਲ ਹੁਕਮ ਨਹੀਂ ਚਲਦਾ, ਬੇਨਤੀ ਕਰਨੀ ਹੀ ਬਣਦੀ ਹੈ। ਨਾਨਕ (ਦਾ ਕਥਨ ਹੈ ਕਿ) ਕੂੜ ਦੀ ਕਮਾਈ ਕਰਨ ਨਾਲ ਕੂੜ ਹੀ (ਪ੍ਰਾਪਤ) ਹੁੰਦਾ ਹੈ, (ਪਰ ਪ੍ਰਭੂ ਦਾ) ਜਸ-ਗਾਨ ਕਰਨ ਨਾਲ (ਆਤਮਿਕ) ਖੇੜ (ਮਿਲਦਾ) ਹੈ।੩।

**ਮਹਲਾ ੨ :** ਇਆਣੇ ਨਾਲ (ਕੀਤੀ) ਦੋਸਤੀ ਅਤੇ ਵੱਡੇ ਨਾਲ (ਕੀਤਾ) ਸਨੇਹ (ਇਸ ਤਰ੍ਹਾਂ ਦਾ ਹੁੰਦਾ ਹੈ) ਜਿਵੇਂ ਪਾਣੀ ਦੇ ਅੰਦਰ ਖਿਚੀ ਲਕੀਰ (ਹੁੰਦੀ ਹੈ), ਜਿਸ ਦੀ ਕੋਈ ਥਾਂ ਜਾਂ ਨਿਸ਼ਾਨ ਨਹੀਂ ਹੁੰਦਾ।੪।

**ਮਹਲਾ ੨:** (ਜੇ ਕੋਈ) ਇਆਣਾ ਹੋਵੇ ਅਤੇ (ਸਿਆਣਿਆਂ ਵਾਲਾ) ਕੰਮ ਕਰਨਾ ਚਾਹੇ, (ਤਾਂ ਉਹ) ਠੀਕ ਨਹੀਂ ਕਰ ਸਕਦਾ। (ਜੇ ਉਹ) ਇਕ-ਅੱਧ ਚੰਗੀ (ਗੱਲ) ਕਰ ਵੀ ਲਵੇ, (ਤਾਂ) ਦੂਜੀ ਨੂੰ ਵਿਗਾੜ ਦੇਵੇਗਾ।੫।

ਪਉੜੀ ॥
ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥
ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥
ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥
ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥
ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥੨੨॥

ਸਲੋਕੁ ਮਹਲਾ ੨ ॥
ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥੧॥

ਮਹਲਾ ੨ ॥
ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥੨॥

ਪਉੜੀ ॥
ਨਾਨਕ ਅੰਤ ਨ ਜਾਪਨ੍ਹੀ ਹਰਿ ਤਾ ਕੇ ਪਾਰਾਵਾਰ ॥
ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ ॥
ਇਕਨ੍ਹਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ ॥
ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥
ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ ॥੨੩॥

ਸਲੋਕੁ ਮਃ ੧ ॥
ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥
ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ॥
ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ॥
ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ ॥੧॥

ਮਹਲਾ ੨ ॥
ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥
ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ ॥
ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥੨॥

ਪਉੜੀ ॥
ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ॥
ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ ॥
ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥
ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ॥
ਸੋ ਕਰੇ ਜਿ ਤਿਸੈ ਰਜਾਇ ॥੨੪॥੧॥ ਸੁਧੁ

**ਪਉੜੀ :** (ਜੇ ਕੋਈ) ਨੌਕਰ ਨੌਕਰੀ ਵਿਚ ਲਗੇ ਅਤੇ ਮਾਲਕ ਦੀ ਮਰਜ਼ੀ ਅਨੁਸਾਰ ਚਲੇ, (ਤਾਂ) ਉਸ ਨੂੰ ਇਜ਼ਤ (*ਹੁਰਮਤਿ*) ਬਹੁਤ ਮਿਲਦੀ ਹੈ ਅਤੇ ਤਨਖ਼ਾਹ ਵੀ ਦੁਗਣੀ (ਲੈ ਕੇ) ਖਾਂਦਾ ਹੈ। (ਜੇ ਉਹ) ਮਾਲਕ ਨਾਲ ਬਰਾਬਰੀ ਕਰਦਾ ਹੈ, ਤਾਂ ਮਾਲਕ (ਦੇ ਮਨ) ਵਿਚ ਲਜਾ ਪੈਦਾ ਕਰਦਾ ਹੈ। (ਉਹ) ਪਹਿਲਾਂ ਮਿਲੀ ਤਨਖ਼ਾਹ ਨੂੰ ਗਵਾ ਬਹਿੰਦਾ ਹੈ ਅਤੇ ਮੂੰਹ ਉਤੇ ਜੁਤੀਆਂ (*ਪਾਣਾ*) ਵੀ ਖਾਂਦਾ ਹੈ। ਜਿਸ (ਪ੍ਰਭੂ ਦਾ) ਦਿੱਤਾ ਹੋਇਆ ਖਾਈਦਾ ਹੈ, ਉਸ ਨੂੰ ਸ਼ਾਬਾਸ਼ ਕਹਿਣੀ ਬਣਦੀ ਹੈ। ਨਾਨਕ (ਦਾ ਕਥਨ ਹੈ ਕਿ ਮਾਲਕ ਨਾਲ) ਹੁਕਮ ਨਹੀਂ ਚਲਦਾ। ਮਾਲਕ ਨਾਲ ਬੇਨਤੀ ਕਰਨੀ ਹੀ ਬਣਦੀ ਹੈ।੨੨।

**ਸਲੋਕੁ ਮਹਲਾ ੨ :** ਇਹ ਕਿਹੋ ਜਿਹੀ ਦਾਤ ਹੈ ਜੋ ਆਪਣੇ (ਯਤਨ ਨਾਲ) ਪਾਈਦੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੀ) ਦਾਤ (*ਕਰਮਾਤਿ*) ਉਹ ਹੈ ਜੋ ਮਾਲਕ ਦੇ ਪ੍ਰਸੰਨ ਹੋਣ 'ਤੇ ਮਿਲੇ।੧।

**ਮਹਲਾ ੨ :** ਇਹ ਕਿਹੋ ਜਿਹੀ ਨੌਕਰੀ ਹੈ ਜਿਸ ਕਰਕੇ ਮਾਲਕ ਦਾ ਭੈ ਨ ਜਾਏ। ਨਾਨਕ (ਦਾ ਕਥਨ ਹੈ ਕਿ) ਸੇਵਕ ਉਹੀ ਕਿਹਾ ਜਾਂਦਾ ਹੈ, ਜੋ ਮਾਲਕ ਵਿਚ ਸਮਾ ਜਾਵੇ।੨।

**ਪਉੜੀ :** ਨਾਨਕ (ਦਾ ਕਥਨ ਹੈ ਕਿ) ਹਰਿ ਦੇ ਆਰ-ਪਾਰ ਦਾ ਅੰਤ ਨਹੀਂ ਪਾਇਆ ਜਾ ਸਕਦਾ। (ਪ੍ਰਭੂ) ਆਪ ਹੀ (ਸ੍ਰਿਸ਼ਟੀ ਦੀ) ਰਚਨਾ (*ਸਾਖਤੀ*) ਕਰਦਾ ਹੈ ਅਤੇ ਫਿਰ ਆਪ ਹੀ ਨਾਸ਼ ਕਰਦਾ ਹੈ। ਕਈਆਂ ਦੇ ਗਲ ਵਿਚ ਜ਼ੰਜੀਰਾਂ ਹਨ ਅਤੇ ਕਈ ਬੇਸ਼ੁਮਾਰ (*ਬਿਸੀਆਰ*) ਘੋੜਿਆਂ ਉਤੇ ਚੜ੍ਹੇ ਫਿਰਦੇ ਹਨ। (ਪ੍ਰਭੂ) ਆਪ ਹੀ ਕਰਦਾ ਕਰਾਉਂਦਾ ਹੈ, ਮੈਂ (ਇਸ ਬਾਰੇ) ਕਿਸ ਅਗੇ ਪੁਕਾਰ ਕਰਾਂ। ਨਾਨਕ (ਦਾ ਕਥਨ ਹੈ ਕਿ) ਜਿਸ ਨੇ (ਸੰਸਾਰ ਦੀ) ਸਿਰਜਨਾ ਕੀਤੀ ਹੈ, ਫਿਰ ਉਹ ਹੀ ਇਸ ਦੀ ਸਾਂਭ-ਸੰਭਾਲ ਕਰਦਾ ਹੈ।੨੩।

**ਸਲੋਕੁ ਮ. ੧ :** (ਪ੍ਰਭੂ) ਆਪ (ਸ਼ਰੀਰ ਰੂਪ) ਭਾਂਡੇ ਸਾਜਦਾ ਹੈ ਅਤੇ ਆਪ ਹੀ (ਉਨ੍ਹਾਂ ਨੂੰ) ਪੂਰਣ ਕਰ ਦਿੰਦਾ ਹੈ। ਕਈਆਂ (ਭਾਂਡਿਆਂ) ਵਿਚ ਦੁੱਧ ਪਾਇਆ ਜਾਂਦਾ ਹੈ ਅਤੇ ਕਈ ਚੁਲ੍ਹੇ ਉਪਰ ਹੀ ਚੜ੍ਹੇ ਰਹਿੰਦੇ ਹਨ। ਕਈ ਤੁਲਾਈਆਂ ਉਤੇ ਪੈ ਕੇ ਸੌਂਦੇ ਹਨ ਅਤੇ ਕਈ (ਉਨ੍ਹਾਂ) ਉਪਰ (ਪਹਿਰੇਦਾਰਾਂ ਵਾਂਗ) ਖੜੋਤੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੂੰ ਹੀ (ਪ੍ਰਭੂ) ਸਵਾਰਦਾ ਹੈ, ਜਿਨ੍ਹਾਂ ਉਤੇ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ।੧।

**ਮਹਲਾ ੨ :** (ਪ੍ਰਭੂ) ਆਪ ਹੀ (ਸ੍ਰਿਸ਼ਟੀ ਨੂੰ) ਸਿਰਜ ਕੇ ਆਪ ਹੀ (ਸਭ ਕੁਝ) ਕਰਦਾ ਹੈ ਅਤੇ ਆਪ ਹੀ ਥਾਂ ਸਿਰ ਰਖਦਾ ਹੈ। ਉਸ ਵਿਚ ਜੀਵ-ਜੰਤੂ ਪੈਦਾ ਕਰਕੇ ਵੇਖਦਾ ਹੈ, ਸਥਾਪਿਤ ਕਰਦਾ ਹੈ ਅਤੇ ਵਿਸਥਾਪਿਤ ਵੀ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਕਿਸ ਨੂੰ ਕਿਹਾ ਜਾ ਸਕਦਾ ਹੈ (ਅਰਥਾਤ ਕਿਸੇ ਨੂੰ ਨਹੀਂ ਕਿਹਾ ਜਾ ਸਕਦਾ), (ਕਿਉਂਕਿ ਉਹ ਪ੍ਰਭੂ) ਸਭ ਕੁਝ ਆਪ ਹੀ ਆਪ ਹੈ।੨।

**ਪਉੜੀ :** ਵੱਡੇ (ਪ੍ਰਭੂ) ਦੀਆਂ ਵਡਿਆਈਆਂ ਬਾਰੇ ਕੁਝ ਕਹਿਣਾ (ਹੋਵੇ ਤਾਂ ਵੀ) ਕਿਹਾ ਨਹੀਂ ਜਾ ਸਕਦਾ। ਉਹ (ਪ੍ਰਭੂ ਸ੍ਰਿਸ਼ਟੀ ਦਾ) ਕਰਤਾ ਹੈ, ਸਰਬ-ਸ਼ਕਤੀਮਾਨ (*ਕਾਦਰੁ*) ਹੈ, ਬਖ਼ਸ਼ਿਸ਼ ਕਰਨ ਵਾਲਾ (*ਕਰੀਮੁ*) ਹੈ ਅਤੇ ਜੀਵਾਂ ਨੂੰ ਰਿਜ਼ਕ ਲਿਆ ਕੇ ਪਹੁੰਚਾਉਂਦਾ ਹੈ। (ਸੇਵਕ ਨੇ) ਉਹੀ ਕਾਰ ਕਰਨੀ ਹੁੰਦੀ ਹੈ, ਜੋ ਧੁਰ ਤੋਂ ਪ੍ਰਭੂ ਨੇ (ਉਸ ਦੇ ਭਾਗਾਂ ਵਿਚ) ਪਾਈ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਇਕ (ਪ੍ਰਭੂ ਤੋਂ) ਬਿਨਾ, ਹੋਰ ਕੋਈ ਦੂਜੀ ਥਾਂ ਨਹੀਂ ਹੈ। (ਪ੍ਰਭੂ) ਉਹੀ ਕੁਝ ਕਰਦਾ ਹੈ, ਜੋ ਉਸ ਦੀ ਇੱਛਾ ਹੁੰਦੀ ਹੈ।੨੪।੧। ਸੁਧੁ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥
ਰਾਗੁ ਆਸਾ ਬਾਣੀ ਭਗਤਾ ਕੀ ॥ਕਬੀਰ ਜੀਉ ਨਾਮਦੇਉ ਜੀਉ ਰਵਿਦਾਸ ਜੀਉ ॥
ਆਸਾ ਸ੍ਰੀ ਕਬੀਰ ਜੀਉ ॥
ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ ॥
ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥੧॥
ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ ॥
ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ ॥੧॥ ਰਹਾਉ ॥
ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ ॥
ਆਪਾ ਪਦੁ ਨਿਰਬਾਣੁ ਨ ਚੀਨ੍ਹਿਆ ਇਨ ਬਿਧਿ ਅਭਿਉ ਨ ਚੂਕੇ ॥੨॥
ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥
ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ ॥੩॥
ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ ॥
ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ ॥੪॥੧॥

ਆਸਾ ॥
ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥
ਐਸੇ ਸੰਤ ਨ ਮੋ ਕਉ ਭਾਵਹਿ ॥
ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ ॥
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥
ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ ॥੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥੩॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ॥
ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ ॥੪॥੨॥

ਆਸਾ ॥
ਬਾਪਿ ਦਿਲਾਸਾ ਮੇਰੋ ਕੀਨ੍ਹਾ ॥ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨ੍ਹਾ ॥
ਤਿਸੁ ਬਾਪ ਕਉ ਕਿਉ ਮਨਹੁ ਵਿਸਾਰੀ ॥ ਆਗੈ ਗਇਆ ਨ ਬਾਜੀ ਹਾਰੀ ॥੧॥
ਮੁਈ ਮੇਰੀ ਮਾਈ ਹਉ ਖਰਾ ਸੁਖਾਲਾ ॥ਪਹਿਰਉ ਨਹੀ ਦਗਲੀ ਲਗੈ ਨ ਪਾਲਾ ॥੧॥ ਰਹਾਉ॥
ਬਲਿ ਤਿਸੁ ਬਾਪੈ ਜਿਨਿ ਹਉ ਜਾਇਆ ॥ ਪੰਚਾ ਤੇ ਮੇਰਾ ਸੰਗੁ ਚੁਕਾਇਆ ॥

ਰਾਗੁ ਆਸਾ ਬਾਣੀ ਭਗਤਾ ਕੀ। ਕਬੀਰ ਜੀਉ ਨਾਮਦੇਉ ਜੀਉ ਰਵਿਦਾਸ ਜੀਉ।

**ਆਸਾ ਸ੍ਰੀ ਕਬੀਰ ਜੀਉ**

ਮੈਂ ਗੁਰੂ ਦੇ ਚਰਣੀ ਲਗ ਕੇ ਬੇਨਤੀ ਕਰਦਾ ਹਾਂ ਅਤੇ ਪੁਛਦਾ ਹਾਂ ਕਿ ਕਿਸ ਲਈ ਜੀਵ ਉਪਾਇਆ ਗਿਆ ਹੈ? ਕਿਸ ਕੰਮ ਲਈ ਜਗਤ ਉਪਜਦਾ ਅਤੇ ਬਿਨਸਦਾ ਹੈ? ਮੈਨੂੰ (ਇਹ ਗੱਲ) ਸਮਝਾ ਕੇ ਦਸੋ।੧। ਹੇ (ਗੁਰੂ)ਦੇਵ! (ਮੇਰੇ ਉਤੇ) ਦਇਆ ਕਰੋ, ਮੈਨੂੰ (ਅਜਿਹੇ) ਮਾਰਗ ਉਤੇ ਲਗਾਓ, ਜਿਸ ਕਰਕੇ (ਮਾਇਆਵੀ) ਭੈ ਅਤੇ ਬੰਧਨ ਟੁਟ ਜਾਣ। ਜਨਮ-ਮਰਨ ਦੇ ਦੁਖ, ਮਾੜੇ (*ਫੇੜ*) ਕਰਮਾਂ ਦੇ ਸੁਖ ਅਤੇ ਜੀਵਾਂ ਵਾਲੇ ਜਨਮਾਂ (ਅਰਥਾਤ ਜੂਨਾਂ) ਤੋਂ ਖ਼ਲਾਸੀ ਹੋ ਜਾਵੇ।੧।ਰਹਾਉ। (ਜੇ ਮਨੁੱਖ) ਮਾਇਆ ਦੀ ਫਾਹੀ ਅਤੇ ਬੰਧਨ ਨੂੰ ਨਹੀਂ ਫਾੜਦਾ ਅਤੇ ਮਨ ਨੂੰ ਅਫੁਰ (*ਸੁੰਨਿ*) ਅਵਸਥਾ ਵਿਚ ਨਹੀਂ ਜੋੜਦਾ; (ਜੇ) ਆਪਣੀ ਵਾਸਤਵਿਕਤਾ ਅਤੇ ਨਿਰਵਾਣ ਪਦ ਨੂੰ ਨਹੀਂ ਪਛਾਣਦਾ, ਤਾਂ (ਅਪਣਾਏ ਹੋਏ) ਇਸ ਢੰਗ ਨਾਲ ਸੰਸਾ (*ਅਭਿਉ*) ਦੂਰ ਨਹੀਂ ਹੁੰਦਾ।੨। (ਜੋ ਵਸਤੂ) ਕਿਤੇ ਨਹੀਂ ਉਪਜਦੀ, (ਉਸ ਨੂੰ ਜਦ ਜੀਵ) ਉਪਜੀ ਹੋਈ ਸਮਝੇ ਅਤੇ ਹੋਂਦ ਤੇ ਅਣਹੋਂਦ (ਦੇ ਫ਼ਰਕ ਸਮਝਣ ਤੋਂ) ਵਾਂਝਿਆ ਹੋ ਜਾਵੇ, (ਸੂਰਜ ਦੇ) ਚੜ੍ਹਨ ਅਤੇ ਡੁਬਣ (ਨੂੰ ਜਾਣਨ ਵਾਲੀ) ਮਨ ਦੀ ਬੁੱਧੀ ਨੂੰ ਗਵਾ ਦੇਵੇ, ਤਦ ਜਾ ਕੇ ਸਹਿਜ ਅਵਸਥਾ ਵਿਚ ਲਿਵ ਲਗਾ ਸਕਦਾ ਹੈ।੩। ਘੜੇ ਦੇ ਟੁਟਣ 'ਤੇ (ਉਸ ਵਿਚ ਪੈਣ ਵਾਲਾ) ਪ੍ਰਤਿਬਿੰਬ (ਅਰਥਾਤ ਪਰਛਾਈ) ਜਿਵੇਂ (ਮੂਲ) ਬਿੰਬ ਵਿਚ ਜਾ ਮਿਲਦਾ ਹੈ, ਕਬੀਰ ਦਾ ਕਥਨ ਹੈ ਕਿ ਉਵੇਂ ਰੱਸੀ (*ਗੁਣ*) (ਉਤੇ ਸੱਪ ਦਾ) ਭਰਮ (ਜਦ) ਦੂਰ ਹੋ ਜਾਂਦਾ ਹੈ, ਤਦ ਮਨ ਅਫੁਰ (ਅਵਸਥਾ) ਵਿਚ ਸਮਾ ਜਾਂਦਾ ਹੈ।੪।੧।

**ਆਸਾ**

(ਜੋ ਵਿਅਕਤੀ) ਸਾਢੇ ਤਿੰਨ ਗਜ਼ ਦੀਆਂ ਧੋਤੀਆਂ (ਬੰਨ੍ਹਦੇ ਹਨ) ਅਤੇ ਤਿੰਨ ਤੰਦਾਂ ਵਾਲੇ ਜੰਞੂ (*ਤਗ*) ਪਾਉਂਦੇ ਹਨ। ਜਿਨ੍ਹਾਂ ਦੇ ਗਲਾਂ ਵਿਚ ਸਿਮਰਨੀਆਂ (ਹੁੰਦੀਆਂ ਹਨ) ਅਤੇ ਹੱਥਾਂ ਵਿਚ ਲਿਸ਼ਕੇ ਹੋਏ (*ਨਿਬਗ*) ਲੋਟੇ (ਫੜੇ ਹੁੰਦੇ ਹਨ), ਉਨ੍ਹਾਂ ਨੂੰ ਹਰਿ ਦਾ ਸੰਭ ਨਹੀਂ ਕਿਹਾ ਜਾ ਸਕਦਾ, (ਉਹ ਅਸਲੋਂ) ਬਨਾਰਸ ਦੇ ਠਗ ਹਨ।੧। ਅਜਿਹੇ ਸੰਤ ਮੈਨੂੰ ਚੰਗੇ ਨਹੀਂ ਲਗਦੇ ਜੋ ਡਾਲੀਆਂ ਸਮੇਤ ਪੇੜਾਂ ਨੂੰ ਵੀ ਹੜਪ ਕਰ ਜਾਂਦੇ ਹਨ।੧।ਰਹਾਉ। ਬਰਤਨਾਂ ਨੂੰ ਮਾਂਜ ਕੇ (ਚੌਂਕੇ) ਉਪਰ ਚੜ੍ਹਾਉਂਦੇ ਹਨ ਅਤੇ ਲਕੜੀ ਨੂੰ ਧੋ ਕੇ ਬਾਲਦੇ ਹਨ। ਧਰਤੀ ਨੂੰ ਪੁਟ ਕੇ ਦੋ ਚੁਲ੍ਹੇ ਬਣਾਉਂਦੇ ਹਨ, (ਪਰ) ਸਬੂਤੇ ਮਨੁੱਖ ਖਾ ਜਾਂਦੇ ਹਨ।੨। ਉਹ ਪਾਪੀ ਸਦਾ ਅਪਰਾਧੀਆਂ ਵਾਂਗ ਫਿਰਦੇ ਹਨ ਅਤੇ (ਲੋਕਾਂ ਦੇ) ਮੂੰਹ ਤੋਂ (ਆਪਣੇ ਆਪ ਨੂੰ) ਅਪਰਸ (ਅਰਥਾਤ ਕਿਸੇ ਨੂੰ ਨ ਛੋਹਣ ਵਾਲੇ ਸਾਧਕ) ਅਖਵਾਉਂਦੇ ਹਨ। (ਉਹ) ਹਮੇਸ਼ਾ ਹਮੇਸ਼ਾ ਅਭਿਮਾਨੀ ਹੋਏ ਫਿਰਦੇ ਹਨ ਅਤੇ (ਆਪਣੇ) ਸਾਰੇ ਪਰਿਵਾਰ ਨੂੰ ਡੁਬਾ ਦਿੰਦੇ ਹਨ।੩। (ਪ੍ਰਭੂ ਨੇ ਜਿਸ ਨੂੰ) ਜਿਸ (ਕੰਮ) ਉਤੇ ਲਗਾਇਆ ਹੈ, (ਉਹ) ਉਸੇ (ਕੰਮ ਉਤੇ) ਹੀ ਲਗਾ ਹੋਇਆ ਹੈ ਅਤੇ ਉਹੋ ਜਿਹੋ ਕਰਮ ਕਮਾਉਂਦਾ ਹੈ। ਕਬੀਰ ਦਾ ਕਥਨ ਹੈ ਕਿ ਜਿਸ ਨੂੰ ਸਤਿਗੁਰੂ ਮਿਲ ਪੈਂਦਾ ਹੈ, (ਉਹ) ਫਿਰ (*ਪੁਨਰਪਿ*) ਜਨਮ (ਮਰਨ ਦੇ ਗੇੜ ਵਿਚ) ਨਹੀਂ ਆਉਂਦਾ।੪।੨।

**ਆਸਾ**

(ਪ੍ਰਭੂ ਰੂਪ) ਪਿਤਾ ਨੇ ਮੈਨੂੰ ਦਿਲਾਸਾ ਦਿੱਤਾ ਹੈ (ਅਰਥਾਤ ਹੌਂਸਲਾ ਵਧਾਇਆ ਹੈ)। (ਸੌਣ ਲਈ) ਸੁਖਦਾਇਕ ਸੇਜ ਦਿੱਤੀ ਹੈ ਅਤੇ (ਪੀਣ ਲਈ) ਮੂੰਹ ਵਿਚ ਅੰਮ੍ਰਿਤ ਪਾਇਆ ਹੈ। (ਮੈਂ) ਉਸ ਪਿਤਾ ਨੂੰ (ਆਪਣੇ) ਮਨ ਤੋਂ ਕਿਉਂ ਭੁਲਾਵਾਂ ? ਪਰਲੋਕ ਜਾ ਕੇ ਵੀ (ਮੈਂ ਜੀਵਨ ਦੀ) ਬਾਜ਼ੀ ਨੂੰ ਨਹੀਂ ਹਾਰਾਂਗਾ।੧। (ਹੇ ਜਿਗਿਆਸੂ!) ਮੇਰੀ (ਮਾਇਆ ਰੂਪ) ਮਾਤਾ ਮਰ ਗਈ ਹੈ ਅਤੇ ਮੈਂ ਬਹੁਤ ਸੌਖਾ ਹੋ ਗਿਆ ਹਾਂ। ਹੁਣ ਮੈਂ ਰੂੰ-ਦਾਰ ਕੁੜਤੀ (*ਦਗਲੀ*) ਨਹੀਂ ਪਹਿਨਦਾ ਅਤੇ ਨ ਹੀ ਪਾਲਾ ਲਗਦਾ ਹੈ (ਭਾਵ—ਸ਼ਰੀਰਿਕ ਦੁਖ ਸੁਖ ਤੋਂ ਖ਼ਲਾਸ ਹੋ ਗਿਆ ਹਾਂ)।੧।ਰਹਾਉ। (ਮੈਂ) ਉਸ ਪਿਤਾ ਤੋਂ ਬਲਿਹਾਰ

ਪੰਚ ਮਾਰਿ ਪਾਵਾ ਤਲਿ ਦੀਨੇ ॥ ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ ॥੨॥
ਪਿਤਾ ਹਮਾਰੋ ਵਡ ਗੋਸਾਈ ॥ ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ ॥
ਸਤਿਗੁਰ ਮਿਲੇ ਤ ਮਾਰਗੁ ਦਿਖਾਇਆ ॥ ਜਗਤ ਪਿਤਾ ਮੇਰੈ ਮਨਿ ਭਾਇਆ ॥੩॥
ਹਉ ਪੂਤੁ ਤੇਰਾ ਤੂੰ ਬਾਪੁ ਮੇਰਾ ॥ ਏਕੈ ਠਾਹਰ ਦੁਹਾ ਬਸੇਰਾ ॥
ਕਹੁ ਕਬੀਰ ਜਨਿ ਏਕੋ ਬੂਝਿਆ ॥ ਗੁਰ ਪ੍ਰਸਾਦਿ ਮੈ ਸਭੁ ਕਿਛੁ ਸੂਝਿਆ ॥੪॥੩॥

ਆਸਾ ॥
ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ ॥
ਆਸਿ ਪਾਸਿ ਪੰਚ ਜੋਗੀਆ ਬੈਠੇ ਬੀਚਿ ਨਕਟ ਦੇ ਰਾਨੀ ॥੧॥
ਨਕਟੀ ਕੋ ਠਨਗਨੁ ਬਾਡਾ ਡੂੰ ॥ ਕਿਨਹਿ ਬਿਬੇਕੀ ਕਾਟੀ ਤੂੰ ॥੧॥ ਰਹਾਉ ॥
ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ ॥
ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ ॥੨॥
ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥
ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ ॥੩॥
ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥
ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥੪॥੪॥

ਆਸਾ ॥
ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ ॥
ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ ॥੧॥
ਤਾ ਤੇ ਸੇਵੀਅਲੇ ਰਾਮਨਾ ॥
ਰਸਨਾ ਰਾਮ ਨਾਮ ਹਿਤੁ ਜਾ ਕੈ ਕਹਾ ਕਰੈ ਜਮਨਾ ॥੧॥ ਰਹਾਉ ॥
ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ ॥
ਤੰਤ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ ॥੨॥
ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ ॥
ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ ॥੩॥
ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ ॥
ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ ॥੪॥੫॥

ਆਸਾ ॥
ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥

ਜਾਂਦਾ ਹਾਂ, ਜਿਸ ਨੇ ਮੈਨੂੰ (ਨਵਾਂ) ਜਨਮ ਦਿੱਤਾ ਹੈ। ਪੰਜ (ਵਿਕਾਰਾਂ ਤੋਂ) ਮੇਰਾ ਪਿਛਾ ਛੁੜਾਇਆ ਹੈ। (ਮੈਂ) ਪੰਜਾਂ ਨੂੰ ਮਾਰ ਕੇ ਪੈਰਾਂ ਹੇਠ ਦਬ ਦਿੱਤਾ ਹੈ। ਹਰਿ ਸਿਮਰਨ ਨਾਲ ਮੇਰਾ ਮਨ ਤਨ ਭਿਜ ਗਿਆ ਹੈ (ਅਰਥਾਤ ਆਨੰਦਿਤ ਹੋ ਗਿਆ ਹੈ)।੨। ਮੇਰਾ ਪਿਤਾ ਵੱਡਾ ਸੁਆਮੀ ਹੈ। ਉਸ ਪਿਤਾ ਕੋਲ ਮੈਂ ਕਿਵੇਂ ਜਾਵਾਂ ? (ਜਦ) ਸਤਿਗੁਰ ਮਿਲ ਪਏ, ਤਾਂ ਮਾਰਗ ਦਿਖਾ ਦਿੰਦਾ ਹੈ। ਜਗਤ ਪਿਤਾ (ਪ੍ਰਭੂ) ਮੇਰੇ ਮਨ ਨੂੰ ਬਹੁਤ ਚੰਗਾ ਲਗਦਾ ਹੈ।੩। (ਹੇ ਪ੍ਰਭੂ !) ਮੈਂ ਤੇਰਾ ਪੁੱਤਰ ਹਾਂ ਅਤੇ ਤੂੰ ਮੇਰਾ ਪਿਤਾ ਹੈਂ। ਇਕੋ ਠਿਕਾਣੇ ਵਿਚ ਦੋਹਾਂ ਦਾ ਨਿਵਾਸ ਹੈ। ਕਬੀਰ ਦਾ ਕਥਨ ਹੈ ਕਿ (ਮੈਂ) ਦਾਸ ਨੇ ਇਕ (ਪਿਤਾ) ਨੂੰ ਸਮਝ ਲਿਆ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਮੈਨੂੰ ਸਭ ਕੁਝ ਦੀ ਸੋਝੀ ਹੋ ਗਈ ਹੈ।੪।੩।

**ਆਸਾ**

ਇਕ ਪਾਤਰ (ਭਾਂਡੇ) ਵਿਚ ਕੁਕੜ ਦਾ ਰਿੰਨ੍ਹਿਆ ਹੋਇਆ (*ਉਰਕਟ*) ਮਾਸ ਅਤੇ ਇਕ ਪਾਤਰ ਵਿਚ ਪਾਣੀ (ਅਰਥਾਤ ਸ਼ਰਾਬ) (ਪਾ ਲੈਂਦੇ ਹਨ)। (ਉਨ੍ਹਾਂ ਦੇ) ਇਰਦ ਗਿਰਦ ਪੰਜ (ਵਾਮ-ਮਾਰਗੀ) ਜੋਗੀ ਬੈਠ ਜਾਂਦੇ ਹਨ (ਅਤੇ ਉਨ੍ਹਾਂ ਵਿਚਾਲੇ) ਨਕਟ ਦੇਵੀ ਰਾਣੀ (ਸਥਿਤ ਹੋ ਜਾਂਦੀ) ਹੈ।੧। ਨਕਟੀ (ਅਰਥਾਤ ਮਾਇਆ) ਦਾ ਠਨ ਠਨ ਕਰਨ ਵਾਲਾ ਘੰਟਾ (*ਠਨਗਨੁ*) (ਉਸ ਵਲ ਜਾਣ ਦਾ) ਰਾਹ ਦਸਦਾ ਹੈ। (ਪਰ ਹੇ ਮਾਇਆ !) ਤੈਨੂੰ ਕਿਸੇ ਵਿਵੇਕੀ ਨੇ ਹੀ ਕਟਿਆ ਹੈ।੧।ਰਹਾਉ। ਸਾਰੀ (ਲੋਕਾਈ) ਵਿਚ ਨਕਟੀ (ਅਰਥਾਤ ਮਾਇਆ) ਦਾ ਵਾਸਾ ਹੈ ਅਤੇ ਸਭ ਨੂੰ (ਆਤਮਿਕ ਤੌਰ 'ਤੇ) ਮਾਰ ਕੇ ਧਿਆਨ ਨਾਲ ਵੇਖਦੀ ਹੈ (*ਅਉਹੇਰੀ*)। (ਅਤੇ ਕਹਿੰਦੀ ਹੈ—) ਮੈਂ ਸਭ ਦੀ ਭੈਣ, ਭਣੇਵੀਂ ਹਾਂ, (ਪਰ) ਜਿਸ ਨੇ (ਮੈਨੂੰ) ਵਿਆਹਿਆ ਹੈ, ਉਸ ਦੀ ਮੈਂ ਦਾਸੀ ਹਾਂ।੨। ਮੇਰਾ ਪਤੀ ਬਹੁਤ ਵੱਡਾ ਗਿਆਨਵਾਨ ਹੈ ਅਤੇ ਆਪ ਨੂੰ ਸੰਤ ਅਖਵਾਉਂਦਾ ਹੈ। ਉਹ ਮੇਰੇ ਮੱਥੇ/ਸਿਰ ਉਤੇ ਕਾਇਮ ਹੈ, (ਇਸ ਕਰਕੇ) ਹੋਰ ਕੋਈ ਮੇਰੇ ਨੇੜੇ ਨਹੀਂ ਆਉਂਦਾ।੩। (ਉਸ ਮਾਇਆ ਨੂੰ ਅਸਾਂ) ਨਕ ਤੋਂ ਕਟ ਦਿੱਤਾ ਹੈ, ਕੰਨਾਂ ਤੋਂ ਕਟ ਦਿੱਤਾ ਹੈ ਅਤੇ ਕਟ-ਕੁਟ ਕੇ ਸੁਟ ਦਿੱਤਾ ਹੈ। ਕਬੀਰ ਦਾ ਕਥਨ ਹੈ ਕਿ (ਮਾਇਆ) ਸੰਤਾਂ ਦੀ ਵੈਰਨ ਹੈ, ਪਰ ਤਿੰਨਾਂ ਲੋਕਾਂ/ਭੁਵਨਾਂ ਦੀ ਪਿਆਰੀ ਹੈ।੪।੪।

**ਆਸਾ**

(ਹੇ ਜਿਗਿਆਸੂ !) ਜੋਗੀ, ਜਤੀ, ਤਪਸਵੀ, ਸੰਨਿਆਸੀ, ਬਹੁਤ ਤੀਰਥਾਂ ਉਪਰ ਫਿਰਨ ਵਾਲੇ, ਸਰੇਵੜੇ (*ਲੁੰਜਿਤ*), ਬੈਰਾਗੀ (*ਮੁੰਜਿਤ*—ਮੁੰਜ ਦੀ ਤੜਾਗੀ ਪਾਣ ਵਾਲੇ), ਮੋਨੀ, ਜਟਾਧਾਰੀ, ਆਦਿ ਨੇ ਅੰਤ ਨੂੰ ਮਰਨਾ ਹੈ।੧। ਇਸ ਕਰਕੇ ਰਾਮ-ਨਾਮ ਦਾ ਸਿਮਰਨ ਕਰ। ਜਿਸ ਦੀ ਜੀਭ ਦਾ ਰਾਮ-ਨਾਮ ਨਾਲ ਪ੍ਰੇਮ (*ਹਿਤੁ*) ਹੈ, (ਉਸ ਦਾ) ਜਮ ਕੀ ਕਰ ਸਕਦਾ ਹੈ?।੧।ਰਹਾਉ। (ਜੇ ਕੋਈ) ਸਾਸਤ੍ਰਾਂ, ਵੇਦਾਂ, ਜੋਤਿਸ਼ ਗ੍ਰੰਥਾਂ, ਬਹੁਤ ਵਿਆਕਰਣਾਂ ਨੂੰ ਜਾਣਨ ਵਾਲਾ ਹੋਵੇ ਅਤੇ ਤੰਤ੍ਰ-ਮੰਤ੍ਰ ਅਤੇ ਸਭ ਔਸ਼ਧੀਆਂ ਬਾਰੇ ਜਾਣਦਾ ਹੋਵੇ, (ਪਰ) ਅੰਤ ਵਿਚ ਉਸ ਨੇ ਮਰਨਾ ਹੀ ਹੈ।੨। ਰਾਜ ਦੇ ਸਾਰੇ ਸੁਖ-ਭੋਗ, ਛੱਤਰ, ਸਿੰਘਾਸਨ ਅਤੇ ਬਹੁਤ ਸੁੰਦਰ ਇਸਤਰੀਆਂ (ਉਪਲਬਧ ਹੋਣ); ਪਾਨ, ਕਪੂਰ ਅਤੇ ਖ਼ੁਸ਼ਬੂਦਾਰ ਚੰਦਨ (ਦੀ ਵਰਤੋਂ ਹੁੰਦੀ ਹੋਵੇ), ਅੰਤ ਵਿਚ ਉਸ ਨੇ ਮਰਨਾ ਹੀ ਹੈ।੩। ਵੇਦਾਂ, ਪੁਰਾਣਾਂ, ਸਿਮ੍ਰਿਤੀਆਂ ਆਦਿ ਸਾਰੇ (ਧਰਮ ਗ੍ਰੰਥ) ਖੋਜ ਲਏ ਹਨ, ਕਿਤੋਂ ਵੀ ਪਾਰ-ਉਤਾਰਾ (*ਉਬਰਨਾ*) ਸੰਭਵ ਨਹੀਂ ਹੈ। ਕਬੀਰ ਦਾ ਕਥਨ ਹੈ ਕਿ (ਮੈਂ) ਇਸ ਲਈ ਰਾਮ-ਨਾਮ ਜਪਦਾ ਹਾਂ (ਕਿਉਂਕਿ ਇਹ) ਜਨਮ-ਮਰਨ ਨੂੰ ਮਿਟਾਉਣ ਵਾਲਾ ਹੈ।੪।੫।

**ਆਸਾ**

(ਨੋਟ: ਇਹ ਸ਼ਬਦ ਉਲਟਬਾਂਸੀ ਹੈ, ਇਸ ਲਈ ਅਰਥ ਰਹੱਸਮਈ ਹਨ। ਇਸ ਵਿਚ ਮਨ ਦੇ ਭੈੜੇ ਸੁਭਾ ਅਤੇ ਵਾਦੀਆਂ ਵਿਚ ਆਈਆਂ ਤਬਦੀਲੀਆਂ ਨੂੰ ਚਿਤਰਿਆ ਗਿਆ ਹੈ।)

(ਮੱਦ-ਮਸਤ) ਹਾਥੀ (ਰੂਪ ਮਨ) ਰਬਾਬੀ ਬਣ ਗਿਆ ਹੈ, (ਪਸ਼ੂ-ਭਾਵ ਵਾਲਾ) ਬਲਦ

ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥੧॥
ਰਾਜਾ ਰਾਮ ਕਕਰੀ ਆਬਰੇ ਪਕਾਏ ॥
ਕਿਨੈ ਬੂਝਨਹਾਰੈ ਖਾਏ ॥੧॥ ਰਹਾਉ ॥
ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥
ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥੨॥
ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥
ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥੩॥
ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤੁ ਖਾਇਆ ॥
ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦੁ ਸੁਨਾਇਆ ॥੪॥੬॥

ਆਸਾ ॥
ਬਟੂਆ ਏਕੁ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ ॥
ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ ॥੧॥
ਐਸਾ ਜੋਗੀ ਨਉ ਨਿਧਿ ਪਾਵੈ ॥ ਤਲ ਕਾ ਬ੍ਰਹਮੁ ਲੇ ਗਗਨਿ ਚਰਾਵੈ ॥੧॥ ਰਹਾਉ ॥
ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ ॥
ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ ॥੨॥
ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ ॥
ਤਿਸ ਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ ॥੩॥
ਸਭ ਜੋਗਤਣ ਰਾਮ ਨਾਮੁ ਹੈ ਜਿਸ ਕਾ ਪਿੰਡੁ ਪਰਾਨਾ ॥
ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥੪॥੭॥

ਆਸਾ ॥
ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥੧॥
ਕਾਜੀ ਤੈ ਕਵਨ ਕਤੇਬ ਬਖਾਨੀ ॥
ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥੧॥ ਰਹਾਉ ॥
ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥
ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥੨॥
ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥੩॥
ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ ॥

(ਮਨ) ਪਖਾਵਜ ਅਤੇ (ਵਿਸ਼ਿਆਂ ਵਿਚ ਆਸਕਤ) ਕਾਂ (ਮਨ) ਖੜਤਾਲਾਂ ਵਜਾਉਂਦਾ ਹੈ (ਭਾਵ— ਸਾਰੇ ਹਰਿ-ਕੀਰਤਨ ਵਿਚ ਰੁਚਿਤ ਹੋ ਗਏ ਹਨ)। (ਮਸਤੀ ਕਰਨ ਵਾਲਾ) ਖੋਤਾ (ਭਗਤੀਏ ਦਾ) ਚੋਲਾ ਪਾ ਕੇ ਨਚਦਾ ਹੈ। (ਖੋਰੀ ਸੁਭਾ ਵਾਲਾ) ਸੰਢਾ ਭਗਤੀ ਕਰਦਾ ਹੈ।੧। ਹੇ ਰਾਜਾ ਰਾਮ! (ਤੂੰ ਅਕ ਦੀਆਂ) ਕਕੜੀਆਂ ਤੋਂ ਅੰਬ (*ਆਬਰੇ*) ਪਕਾ ਦਿੱਤੇ ਹਨ। (ਇਹ ਫਲ) ਕਿਸੇ ਵਿਚਾਰਵਾਨ ਨੇ ਖਾਧੇ ਹਨ।੧। ਰਹਾਉ। (ਹਿੰਸਕ) ਸਿੰਘ ਘਰ ਵਿਚ ਬੈਠ ਕੇ ਪਾਨ ਲਗਾਉਂਦਾ ਹੈ ਅਤੇ (ਤਰਕ-ਬੁੱਧੀ) ਘੀਸ ਪਾਨ-ਬੀੜੇ ਪੇਸ਼ ਕਰਦੀ ਹੈ। ਚੂਹੀਆਂ (*ਮੁਸਰੀ*—ਇੰਦ੍ਰੀਆਂ) ਆਪਣੇ ਠਿਕਾਣਿਆਂ (ਗੋਲਕਾਂ) ਵਿਚ ਬੈਠ ਕੇ ਮੰਗਲਮਈ ਗੀਤ ਗਾਉਂਦੀਆਂ ਹਨ। (ਪਾਖੰਡੀ) ਕਛੂ ਸੰਖ-ਧੁਨੀ ਕਰਦਾ ਹੈ।੨। ਬਾਂਝ (ਮਾਇਆ) ਦਾ ਪੁੱਤਰ (ਜੀਵ—ਮਕਤੀ ਨੂੰ) ਵਿਆਹਣ ਲਈ ਚਲਿਆ ਹੈ ਅਤੇ (ਸ਼ੁੱਧ ਅੰਤਹਕਰਣ ਰੂਪ) ਮੰਡਪ ਸਜ ਗਏ ਹਨ। ਸਰੂਪਵਾਨ ਕੰਨਿਆ (ਰੂਪ ਮੁਕਤੀ) ਵਿੰਨ੍ਹੀ ਗਈ ਹੈ (ਅਰਥਾਤ ਵਿਆਹੀ ਗਈ ਹੈ)। (ਡਰਾਕਲ) ਸਹੇ ਅਤੇ (ਹਿੰਸਕ) ਸਿੰਘ (ਭਾਵ—ਨਿਰਬਲ ਅਤੇ ਬਲਵਾਨ ਨੇ ਮਿਲ ਕੇ) ਗੁਣ-ਗਾਨ ਕੀਤਾ ਹੈ।੩। ਕਬੀਰ ਦਾ ਕਥਨ ਹੈ ਕਿ ਕੀੜੀ (ਅਰਥਾਤ ਨਿਮਰਤਾ) ਨੇ ਪਰਬਤ (ਅਰਥਾਤ ਹੰਕਾਰ) ਨੂੰ ਖਾ ਲਿਆ ਹੈ। ਕਛੂਆ (ਆਪਣੀ ਪਾਖੰਡੀ-ਬਿਰਤੀ ਨੂੰ ਸਾੜਨ ਲਈ ਗਿਆਨ ਰੂਪ) ਅੰਗਾਰ ਚਾਹੁੰਦਾ ਹੈ ਅਤੇ ਚੁਆਤੀ (*ਲੂਕੀ*—ਤਾਮਸੀ ਰੁਚੀ ਨੇ ਪ੍ਰੇਮ ਸਹਿਤ) ਸ਼ਬਦ ਸੁਣਾਇਆ ਹੈ।੪।੬।

**ਆਸਾ**

ਬਹਤਰ (ਪ੍ਰਧਾਨ) ਨਾੜੀਆਂ ਵਾਲਾ ਇਕ ਬਟੂਆ (ਰੂਪ ਸ਼ਰੀਰ) ਹੈ, ਜਿਸ ਦਾ ਇਕੋ ਦੁਆਰ ਹੈ। (ਜੋ ਜੋਗੀ) ਨੌਂ ਜੋੜਾਂ ਵਾਲੀ ਪ੍ਰਿਥਵੀ (ਰੂਪ ਦੇਹ) ਤੋਂ ਭਿਖਿਆ ਮੰਗਦਾ ਹੈ, ਉਹ ਜੋਗੀ ਜਗਤ ਵਿਚ ਸਭ ਤੋਂ ਉਤਮ ਹੈ।੧। ਅਜਿਹਾ ਜੋਗੀ ਨੌਂ ਨਿਧੀਆਂ ਪ੍ਰਾਪਤ ਕਰਦਾ ਹੈ। (ਉਹ) ਹੇਠਲੇ ਸੁਆਸਾਂ ਨੂੰ ਉਪਰ ਚੜ੍ਹਾ ਲੈਂਦਾ ਹੈ (ਭਾਵ—ਨੀਵੀਂ ਬਿਰਤੀ ਨੂੰ ਉੱਚਾ ਕਰ ਲੈਂਦਾ ਹੈ)।੧। ਰਹਾਉ। (ਉਹ ਯੋਗੀ) ਗਿਆਨ ਦੀ ਗੋਦੜੀ, ਧਿਆਨ ਦੀ ਸੂਈ ਅਤੇ ਸ਼ਬਦ ਨੂੰ ਮੱਥ ਕੇ ਧਾਗਾ ਬਣਾਉਂਦਾ ਹੈ। ਪੰਜ ਤੱਤ੍ਵਾਂ ਦੀ ਮ੍ਰਿਗਛਾਲਾ ਬਣਾ ਕੇ (ਭਾਵ—ਸੰਕਲਪਾਂ ਵਿਕਲਪਾਂ ਨੂੰ ਦਬਾ ਕੇ) ਗੁਰੂ ਦੇ ਦਸੇ ਮਾਰਗ ਉਪਰ ਚਲਦਾ ਹੈ।੨। ਦਇਆ ਦੀ ਫਾਹੁੜੀ ਅਤੇ ਕਾਇਆ ਦੀ ਧੂਣੀ ਬਣਾ ਕੇ (ਸਮ-ਭਾਵ ਦੀ) ਦ੍ਰਿਸ਼ਟੀ ਨਾਲ (ਧੂਣੀ ਦੀ) ਅੱਗ ਬਾਲਦਾ ਹੈ। ਉਸ (ਪ੍ਰਭੂ) ਦਾ ਪ੍ਰੇਮ ਹਿਰਦੇ ਅੰਦਰ ਵਸਾ ਲੈਣਾ ਮਾਨੋ ਚਾਰ ਯੁਗਾਂ ਵਿਚ ਤਾੜੀ ਲਗਾਉਣਾ ਹੈ।੩। ਸਾਰੀ ਯੋਗ-ਸਾਧਨਾ ਦਾ ਮੂਲ ਪ੍ਰਭੂ ਦਾ ਨਾਮ ਹੈ, ਜਿਸ (ਪ੍ਰਭੂ ਦੇ ਦਿੱਤੇ ਹੋਏ) ਸ਼ਰੀਰ ਅਤੇ ਪ੍ਰਾਣ ਹਨ। ਕਬੀਰ ਦਾ ਕਥਨ ਹੈ ਕਿ ਜੇ (ਪ੍ਰਭੂ) ਕ੍ਰਿਪਾ ਕਰੇ, (ਤਾਂ ਉਹ) ਸੱਚਾ ਚਿੰਨ (*ਨੀਸਾਨਾ*) ਬਖ਼ਸ਼ਦਾ ਹੈ।੪।੭।

**ਆਸਾ**

ਹੇ ਝਗੜਾ ਕਰਨ ਵਾਲੇ (*ਕਵਾਦੇ*) (ਕਾਜ਼ੀ)! ਦਿਲ ਵਿਚ ਸੋਚ ਵਿਚਾਰ ਕੇ ਦਸ ਕਿ ਹਿੰਦੂ ਅਤੇ ਮੁਸਲਮਾਨ (ਦੋਵੇਂ) ਕਿਥੋਂ ਆਏ ਹਨ ਅਤੇ ਕਿਸ ਨੇ ਇਹ ਰਸਤੇ ਚਲਾਏ ਹਨ। ਕਿਸ ਨੇ ਨਰਕ ਅਤੇ ਸਵਰਗ ਦੀ (ਪਿਰਤ) ਪਾਈ ਹੈ।੧। ਹੇ ਕਾਜ਼ੀ! ਤੂੰ ਕਿਹੜੀ ਕਿਤਾਬ (ਵਿਚਾਰ ਕੇ) ਬਖਾਨ ਕੀਤੀ ਹੈ। ਪੜ੍ਹਦਿਆਂ ਸੁਣਦਿਆਂ (ਕਾਲ ਨੇ) ਇਸ ਤਰ੍ਹਾਂ ਸਭ (ਜੀਵ) ਮਾਰ ਦਿੱਤੇ ਹਨ ਕਿ ਕਿਸੇ ਦੀ (ਵਾਸਤਵਿਕਤਾ) ਬਾਰੇ ਜਾਣਕਾਰੀ ਨਹੀਂ ਮਿਲੀ।੧। ਰਹਾਉ। ਇਸਤਰੀ (*ਸਕਤਿ*) ਦੇ ਸਨੇਹ ਕਰਕੇ ਸੁੰਨਤ ਕੀਤੀ ਜਾਂਦੀ ਹੈ, ਇਸ ਲਈ ਹੇ ਭਾਈ! ਮੈਂ (ਇਸ ਨੂੰ) ਨਹੀਂ ਮੰਨਾਗਾ। ਜੇ ਪ੍ਰਭੂ ਮੈਨੂੰ ਮੁਸਲਮਾਨ ਬਣਾਏਗਾ, ਤਾਂ ਆਪਣੇ ਆਪ ਹੀ (ਇੰਦ੍ਰੀ) ਕਟੀ ਜਾਏਗੀ।੨। ਸੁੰਨਤ ਕਰਨ ਨਾਲ ਜੇ ਮੁਸਲਮਾਨ ਹੋਈਦਾ ਹੈ, ਤਾਂ ਇਸਤਰੀ ਦਾ ਕੀ ਕਰੋਗੇ। (ਮੁਸਲਮਾਨ ਆਪਣੀ) ਅਰਧਾਂਗਨੀ ਨੂੰ ਛਡ ਨਹੀਂ ਸਕਦਾ, ਤਾਂ ਫਿਰ ਹਿੰਦੂ ਹੀ ਰਹਿਣਾ (ਉਚਿਤ ਹੈ)।੩। ਹੇ ਝੱਲੇ (ਕਾਜ਼ੀ)! (ਸ਼ਰ੍ਹਾ ਦੀ) ਕਿਤਾਬ ਨੂੰ ਛਡ ਕੇ ਰਾਮ ਦਾ ਭਜਨ ਕਰ,

ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥੪॥੮॥

ਆਸਾ ॥
ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ ॥
ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ ॥੧॥
ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ ॥
ਤੂੰ ਰਾਮ ਨਾਮੁ ਜਪਿ ਸੋਈ ॥੧॥ ਰਹਾਉ ॥
ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ ॥
ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥੨॥
ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ ॥
ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ ॥੩॥
ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ ॥
ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ ॥੪॥੯॥ ਦੁਤੁਕੇ

ੴ ਸਤਿਗੁਰ ਪ੍ਰਸਾਦਿ ॥
ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕਤੁਕੇ ॥
ਸਨਕ ਸਨੰਦ ਅੰਤੁ ਨਹੀ ਪਾਇਆ ॥ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥
ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥੧॥ ਰਹਾਉ ॥
ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ ॥ ਇਸੁ ਮਟੁਕੀ ਮਹਿ ਸਬਦੁ ਸੰਜੋਈ ॥੨॥
ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ ॥ ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ ॥੩॥
ਕਹੁ ਕਬੀਰ ਨਦਰਿ ਕਰੇ ਜੇ ਮੀਂਰਾ ॥ ਰਾਮ ਨਾਮ ਲਗਿ ਉਤਰੇ ਤੀਰਾ ॥੪॥੧॥੧੦॥

ਆਸਾ ॥
ਬਾਤੀ ਸੂਕੀ ਤੇਲੁ ਨਿਖੂਟਾ ॥ ਮੰਦਲੁ ਨ ਬਾਜੈ ਨਟੁ ਪੈ ਸੂਤਾ ॥੧॥
ਬੁਝਿ ਗਈ ਅਗਨਿ ਨ ਨਿਕਸਿਓ ਧੂੰਆ ॥
ਰਵਿ ਰਹਿਆ ਏਕੁ ਅਵਰੁ ਨਹੀ ਦੂਆ ॥੧॥ ਰਹਾਉ ॥
ਟੂਟੀ ਤੰਤੁ ਨ ਬਜੈ ਰਬਾਬੁ ॥ ਭੂਲਿ ਬਿਗਾਰਿਓ ਅਪਨਾ ਕਾਜੁ ॥੨॥
ਕਥਨੀ ਬਦਨੀ ਕਹਨੁ ਕਹਾਵਨੁ ॥ ਸਮਝਿ ਪਰੀ ਤਉ ਬਿਸਰਿਓ ਗਾਵਨੁ ॥੩॥
ਕਹਤ ਕਬੀਰ ਪੰਚ ਜੋ ਚੂਰੇ ॥ ਤਿਨ ਤੇ ਨਾਹਿ ਪਰਮ ਪਦੁ ਦੂਰੇ ॥੪॥੨॥੧੧॥

(ਕਿਉਂਕਿ ਤੂੰ ਲੋਕਾਂ ਉਤੇ) ਬਹੁਤ ਜ਼ੁਲਮ ਕਰ ਰਿਹਾ ਹੈਂ। ਕਬੀਰ ਨੇ ਤਾਂ ਰਾਮ ਦੀ ਟੇਕ ਪਕੜੀ ਹੈ, ਮੁਸਲਮਾਨ (ਤਾਂ ਬਹਿਸਾਂ ਵਿਚ ਹੀ) ਖਪ ਖਪ ਕੇ ਹਾਰ ਗਏ ਹਨ।੪।੮।

**ਆਸਾ**

ਜਦ ਤਕ ਦੀਵੇ ਵਿਚ ਤੇਲ ਹੈ (ਅਤੇ ਉਸ ਦੇ) ਮੂੰਹ ਵਿਚ ਵਟੀ ਹੈ, ਤਦ ਤਕ ਸਭ ਕੁਝ ਦਿਸਦਾ ਰਹਿੰਦਾ ਹੈ। ਤੇਲ ਦੇ ਸੜ ਜਾਣ ਨਾਲ, ਬਤੀ ਠਹਿਰ ਜਾਏਗੀ (ਅਰਥਾਤ ਬੁਝ ਜਾਏਗੀ)। (ਉਦੋਂ ਸ਼ਰੀਰ ਰੂਪ) ਘਰ ਸੁੰਨਾ ਹੋ ਜਾਏਗਾ।੧। ਹੇ ਮੂਰਖ (ਵਿਅਕਤੀ)! (ਤੇਰੇ ਸ਼ਰੀਰ ਵਿਚੋਂ ਸੁਆਸ ਨਿਕਲ ਜਾਣਗੇ, ਤਾਂ) ਤੈਨੂੰ (ਇਕ ਘੜੀ ਲਈ ਵੀ) ਕੋਈ ਨਹੀਂ ਰਖੇਗਾ। (ਇਸ ਲਈ) ਤੂੰ ਉਸ ਰਾਮ ਦਾ ਨਾਮ ਜਪ।੧ ਰਹਾਉ। (ਮਰਨ ਉਪਰੰਤ) ਦਸੋ, ਕੌਣ ਕਿਸੇ ਦੀ ਮਾਤਾ ਹੈ ਅਤੇ ਕੌਣ ਕਿਸੇ ਦਾ ਪਿਤਾ ਹੈ ਅਤੇ ਕਿਹੜੇ ਪੁਰਖ ਦੀ ਇਸਤਰੀ (*ਜੋਈ*) ਹੈ? (ਸ਼ਰੀਰ ਰੂਪ) ਘੜੇ ਦੇ ਟੁਟਣ ਤੋਂ ਬਾਦ ਕੋਈ ਸਾਰ ਨਹੀਂ ਲੈਂਦਾ, (ਸਭ ਪਾਸੇ) ਕਢੋ ਕਢੋ (ਦੀ ਗੱਲ) ਹੁੰਦੀ ਹੈ।੨। (ਜਦ) ਭਰਾ ਭਾਈ ਅਰਥੀ ਲੈ ਜਾਂਦੇ ਹਨ, ਤਾਂ ਦਲੀਜ਼ ਉਤੇ ਬੈਠੀ ਮਾਤਾ ਰੋਂਦੀ ਹੈ। ਵਾਲ ਖੋਲ ਕੇ (*ਲਟ ਛਿਟਕਾਏ*) ਇਸਤਰੀ ਵਿਰਲਾਪ ਕਰਦੀ ਹੈ, (ਪਰ) ਜੀਵਾਤਮਾ ਇਕਲਾ ਹੀ ਜਾਂਦਾ ਹੈ।੩। ਕਬੀਰ ਕਹਿੰਦਾ ਹੈ ਕਿ ਹੇ ਸੰਤੋ! (ਇਸ) ਭਵ-ਸਾਗਰ ਬਾਰੇ ਸੁਣੋ। ਇਸ (ਨੂੰ ਪਿਆਰ ਕਰਨ ਵਾਲੇ) ਬੰਦੇ ਦੇ ਸਿਰ ਉਪਰ (ਮਾੜੇ ਕਰਮਾਂ ਕਰਕੇ) ਜ਼ੁਲਮ ਹੁੰਦੇ ਹਨ ਅਤੇ ਸੁਆਮੀ (ਦਾ ਭੇਜਿਆ ਹੋਇਆ) ਜਮ ਨਹੀਂ ਟਲਦਾ।੪।੯। ਦੁਤੁਕੇ।

**ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕਤੁਕੇ**

(ਹੇ ਜਿਗਿਆਸੂ! ਬ੍ਰਹਮਾ ਦੇ ਮਾਨਸਿਕ ਪੁੱਤਰ) ਸਨਕ ਅਤੇ ਸਨੰਦਨ ਨੇ (ਪ੍ਰਭੂ) ਦਾ ਅੰਤ ਨਹੀਂ ਪਾਇਆ। (ਉਨ੍ਹਾਂ ਦੇ ਪਿਤਾ) ਬ੍ਰਹਮਾ ਨੇ ਵੀ ਵੇਦ ਪੜ੍ਹ ਪੜ੍ਹ ਕੇ ਹੀ ਜਨਮ ਗਵਾ ਲਿਆ।੧। ਹੇ ਮੇਰੇ ਭਾਈ! ਹਰਿ(-ਨਾਮ) ਦਾ ਰਿੜਕਾ ਰਿੜਕੋ (ਅਰਥਾਤ ਨਾਮ-ਸਿਮਰਨ ਦਾ ਅਭਿਆਸ ਕਰੋ)। (ਪਰ ਇਹ) ਅਭਿਆਸ ਸਹਿਜ ਭਾਵ ਨਾਲ ਕਰੋ, ਤਾਂ ਜੋ (ਮੱਖਣ ਰੂਪ) ਤੱਤੂ ਜ਼ਾਇਆ ਨ ਹੋਵੇ (ਅਰਥਾਤ ਈਸ਼ਵਰੀ ਦਰਗਾਹ ਵਿਚ ਪ੍ਰਵਾਨਗੀ ਦਾ ਚਿੰਨ੍ਹ ਗਵਾਚ ਨ ਜਾਏ)।੧ ਰਹਾਉ। ਤਨ ਨੂੰ ਮਟਕੀ ਬਣਾਉ (ਅਤੇ ਉਸ) ਵਿਚ ਮਨ ਨੂੰ ਮਧਾਣੀ (*ਬਿਲੋਈ*) (ਵਜੋਂ ਵਰਤੋ)। ਇਸ ਮਟਕੀ ਵਿਚ ਸ਼ਬਦ ਰੂਪ (ਦਹੀ) ਇਕੱਠਾ ਕਰੋ।੨। ਹਰਿ(-ਨਾਮ) ਦਾ (ਜੋ) ਰਿੜਕਣਾ ਹੈ, (ਉਹ) ਮਨ ਦਾ ਵਿਚਾਰ ਕਰਨਾ ਹੈ। ਗੁਰੂ ਦੀ ਕ੍ਰਿਪਾ ਨਾਲ (ਮੱਖਣ ਦੇ ਰੂਪ ਵਿਚ) ਅੰਮ੍ਰਿਤ ਦੀ ਧਾਰ ਮਿਲਦੀ ਹੈ।੩। ਕਬੀਰ ਦਾ ਕਥਨ ਹੈ ਕਿ ਜੇ ਪ੍ਰਭੂ (*ਮੀਰਾ*) ਕ੍ਰਿਪਾ-ਦ੍ਰਿਸ਼ਟੀ ਕਰੇ, (ਤਾਂ ਸਾਧਕ) ਰਾਮ-ਨਾਮ ਨਾਲ ਲਗ ਕੇ ਪਾਰਲੇ ਕੰਢੇ ਜਾ ਉਤਰਦਾ ਹੈ (ਅਰਥਾਤ ਭਵ-ਸਾਗਰ ਤੋਂ ਪਾਰ ਹੋ ਜਾਂਦਾ ਹੈ)।੪।੧।੧੦।

**ਆਸਾ**

(ਰਾਸ ਲੀਲਾ ਦੇ ਸੰਦਰਭ ਵਿਚ ਕਿਹਾ ਹੈ, ਤ੍ਰਿਸ਼ਨਾ ਰੂਪ) ਤੇਲ ਦੇ ਮੁਕ ਜਾਣ ਨਾਲ ਬਤੀ ਸੁਕ ਗਈ ਹੈ। (ਰਾਗ-ਦ੍ਵੈਸ਼ ਦਾ) ਢੋਲ ਨਹੀਂ ਵਜਦਾ (ਅਤੇ ਮਨ ਰੂਪ) ਨਟ (ਲੰਮੀ ਤਾਣ ਕੇ) ਸੌਂ ਗਿਆ ਹੈ।੧। (ਤ੍ਰਿਸ਼ਨਾ ਰੂਪ) ਅੱਗ ਬੁਝ ਗਈ ਹੈ (ਅਤੇ ਉਸ ਵਿਚੋਂ) ਨਿਕਲਣ ਵਾਲਾ (ਵਾਸਨਾ ਰੂਪ) ਧੂਆਂ ਬੰਦ ਹੋ ਗਿਆ ਹੈ। (ਤਦ ਮਨੁੱਖ ਨੂੰ) ਇਕ (ਪ੍ਰਭੂ) ਹੀ ਵਿਆਪਕ ਦਿਸਦਾ ਹੈ, ਦੂਜਾ ਹੋਰ ਕੋਈ ਨਹੀਂ ਹੈ।੧ ਰਹਾਉ। (ਸ਼ਰੀਰ ਰੂਪ ਰਬਾਬ ਦੀ) ਤੰਦ ਟੁਟ ਗਈ ਹੈ, (ਇਸ ਲਈ) ਰਬਾਬ ਵਜਦਾ ਨਹੀਂ ਹੈ। (ਮਨੁੱਖ ਨੇ) ਭੁਲ ਕੇ ਆਪਣਾ ਕੰਮ (ਅਰਥਾਤ ਜੀਵਨ-ਮਨੋਰਥ) ਵਿਗਾੜ ਲਿਆ ਹੈ।੨। (ਜਦੋਂ ਵਾਸਤਵਿਕਤਾ ਦੀ) ਸਮਝ ਪੈ ਜਾਂਦੀ ਹੈ, ਤਾਂ ਕਥਨ, ਮੂੰਹ ਦੇ ਬੋਲ, ਕਹਿਣ ਕਹਾਉਣ (ਦੀਆਂ ਗੱਲਾਂ) ਅਤੇ ਗਾਇਨ ਵਿਸਰ ਜਾਂਦੇ ਹਨ।੩। ਕਬੀਰ ਦਾ ਕਥਨ ਹੈ ਕਿ ਜੋ ਪੰਜ (ਵਿਕਾਰਾਂ) ਨੂੰ ਚੂਰ ਚੂਰ ਕਰ ਦਿੰਦਾ ਹੈ, ਉਸ (ਸਾਧਕ) ਤੋਂ ਪਰਮ-ਪਦ ਦੂਰ ਨਹੀਂ ਰਹਿੰਦਾ।੪।੨।੧੧।

ਆਸਾ ॥
ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥੧॥
ਰਾਮਈਆ ਹਉ ਬਾਰਿਕੁ ਤੇਰਾ ॥ ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ ਰਹਾਉ ॥
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥ ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥
ਚਿੰਤ ਭਵਨਿ ਮਨੁ ਪਰਿਓ ਹਮਾਰਾ ॥ ਨਾਮ ਬਿਨਾ ਕੈਸੇ ਉਤਰਸਿ ਪਾਰਾ ॥੩॥
ਦੇਹਿ ਬਿਮਲ ਮਤਿ ਸਦਾ ਸਰੀਰਾ ॥ ਸਹਜਿ ਸਹਜਿ ਗੁਨ ਰਵੈ ਕਬੀਰਾ ॥੪॥੩॥੧੨॥

ਆਸਾ ॥
ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥੧॥
ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ ॥
ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥੧॥ ਰਹਾਉ ॥
ਨਾਰਦ ਸਾਰਦ ਕਰਹਿ ਖਵਾਸੀ ॥ ਪਾਸਿ ਬੈਠੀ ਬੀਬੀ ਕਵਲਾ ਦਾਸੀ ॥੨॥
ਕੰਠੇ ਮਾਲਾ ਜਿਹਵਾ ਰਾਮੁ ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥੩॥
ਕਹਤ ਕਬੀਰ ਰਾਮ ਗੁਨ ਗਾਵਉ ॥ ਹਿੰਦੂ ਤੁਰਕ ਦੋਊ ਸਮਝਾਵਉ ॥੪॥੪॥੧੩॥

ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫ ੴ ਸਤਿਗੁਰ ਪ੍ਰਸਾਦਿ ॥
ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥
ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧॥ ਰਹਾਉ ॥
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥੨॥
ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥੩॥
ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥
ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥੪॥
ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥
ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ ॥੫॥੧॥੧੪॥

ਆਸਾ ॥
ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥
ਤੀਸ ਬਰਸ ਕਛੂ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥੧॥
ਮੇਰੀ ਮੇਰੀ ਕਰਤੇ ਜਨਮੁ ਗਇਓ ॥ ਸਾਇਰੁ ਸੋਖਿ ਭੁਜੰ ਬਲਇਓ ॥੧॥ ਰਹਾਉ ॥
ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ ॥

**ਆਸਾ**

ਪੁੱਤਰ (ਭਾਵੇਂ) ਜਿਤਨੇ ਵੀ ਅਪਰਾਧ ਕਰਦਾ ਹੈ, (ਪਰ) ਮਾਤਾ ਉਨ੍ਹਾਂ (ਅਪਰਾਧਾਂ) ਨੂੰ ਚਿਤ ਵਿਚ ਨਹੀਂ ਰਖਦੀ।੧। ਹੇ ਰਾਮ! ਮੈਂ ਤੇਰਾ ਬਾਲਕ ਹਾਂ। (ਤੂੰ ਮਾਤਾ ਵਾਂਗ) ਕਿਸ ਲਈ ਮੇਰਾ ਔਗੁਣ/ਅਪਰਾਧ ਖ਼ਤਮ ਨਹੀਂ ਕਰਦਾ।੧।ਰਹਾਉ। ਜੇ (ਬਾਲਕ) ਬਹੁਤ ਕ੍ਰੋਧ ਕਰਕੇ ਭਜ ਜਾਏ, ਤਾਂ ਵੀ ਮਾਤਾ (ਇਹ ਗੱਲ) ਆਪਣੇ ਚਿਤ ਵਿਚ ਨਹੀਂ ਰਖਦੀ।੨। ਮੇਰਾ ਮਨ ਚਿੰਤਾ ਦੇ ਘਰ (ਅਰਥਾਤ ਖੂਹ) ਵਿਚ ਡਿਗਿਆ ਪਿਆ ਹੈ। ਨਾਮ ਤੋਂ ਬਿਨਾ ਕਿਵੇਂ ਪਾਰ ਉਤਾਰਾ ਹੋਵੇ।੩। (ਹੇ ਪ੍ਰਭੂ! ਇਸ) ਸ਼ਰੀਰ ਨੂੰ ਸਦਾ ਨਿਰਮਲ ਬੁੱਧੀ ਪ੍ਰਦਾਨ ਕਰ। (ਤਾਂ ਜੋ) ਸਹਿਜ ਭਾਵ ਨਾਲ ਕਬੀਰ (ਤੇਰੇ) ਗੁਣਾਂ ਦਾ ਗਾਇਨ ਕਰਦਾ ਰਹੇ।੪।੩।੧੨।

**ਆਸਾ**

ਸਾਡੀ ਹਜ ਗੋਮਤੀ (ਨਦੀ) ਦਾ ਕੰਢਾ ਹੈ, ਜਿਥੇ ਪੀਲੇ ਬਸਤ੍ਰਾਂ ਵਾਲਾ ਪੀਰ (ਪ੍ਰਭੂ) ਵਸਦਾ ਹੈ (ਇਥੇ ਸੰਕੇਤ ਸ਼੍ਰੀ ਕ੍ਰਿਸ਼ਣ ਵਲ ਹੈ)।੧। (ਹੁਣ ਮੇਰਾ ਮਨ) ਵਾਹ ਵਾਹ (ਦਾ ਸ਼ਬਦ) ਕਿਤਨੀ ਚੰਗੀ ਤਰ੍ਹਾਂ ਗਾਉਂਦਾ ਹੈ ਅਤੇ ਹਰਿ ਦਾ ਨਾਮ ਮੇਰੇ ਮਨ ਨੂੰ ਚੰਗਾ ਲਗਦਾ ਹੈ।੧।ਰਹਾਉ। ਨਾਰਦ (ਮੁਨੀ) ਅਤੇ ਸ਼ਾਰਦਾ (ਦੇਵੀ ਮੇਰੀ) ਸੇਵਕੀ (*ਖਵਾਸੀ*) ਕਰਦੇ ਹਨ (ਅਤੇ ਮੇਰੇ) ਪਾਸ ਲੱਛਮੀ ਦੇਵੀ ਦਾਸੀ ਰੂਪ ਵਿਚ ਬੈਠੀ ਹੈ।੨। ਗਲ ਵਿਚ ਮਾਲਾ ਹੈ ਅਤੇ ਜੀਭ ਉਤੇ ਰਾਮ-ਨਾਮ ਹੈ। (ਪ੍ਰਭੂ ਦੇ) ਹਜ਼ਾਰਾਂ ਨਾਮ ਲੈ ਲੈ ਕੇ ਬੰਦਗੀ ਕਰਦਾ ਹਾਂ।੩। ਕਬੀਰ ਦਾ ਕਥਨ ਹੈ ਕਿ ਮੈਂ ਰਾਮ ਦੇ ਗੁਣਾਂ ਨੂੰ ਗਾਉਂਦਾ ਹਾਂ। (ਇਹ ਗੱਲ ਮੈਂ) ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਨੂੰ ਸਮਝਾਉਂਦਾ ਹਾਂ (ਕਿ ਪ੍ਰਭੂ ਦਾ ਜਸ-ਗਾਨ ਹੀ ਸਭ ਲਈ ਹੱਜ ਹੈ)।੪।੪।੧੩।

**ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫**

ਮਾਲਣ (ਮੂਰਤੀ ਉਪਰ ਚੜ੍ਹਾਉਣ ਲਈ) ਪੱਤੇ ਤੋੜਦੀ ਹੈ, (ਪਰ ਇਹ ਨਹੀਂ ਸਮਝਦੀ ਕਿ) ਪੱਤੇ ਪੱਤੇ ਵਿਚ ਜੀਵ ਹੈ। ਜਿਸ ਪੱਥਰ (ਦੀ ਮੂਰਤੀ ਲਈ) ਪੱਤੇ ਤੋੜਦੀ ਹੈ, ਉਹ ਨਿਰਜਿੰਦ ਪੱਥਰ ਹੈ।੧। ਇਸ ਤਰ੍ਹਾਂ (ਪੱਤੇ ਤੋੜ ਕੇ) ਮਾਲਣ ਭੁਲ ਕਰ ਰਹੀ ਹੈ, (ਕਿਉਂਕਿ) ਸਤਿਗੁਰੂ ਤਾਂ ਜੀਉਂਦਾ ਜਾਗਦਾ ਦੇਵਤਾ ਹੈ।੧।ਰਹਾਉ। (ਹੇ ਮਾਲਣ! ਜਿਥੋਂ ਪੱਤੇ ਤੋੜਦੀ ਹੈਂ, ਉਥੇ) ਪੱਤਰ ਬ੍ਰਹਮਾ ਹਨ, ਡਾਲੀਆਂ ਵਿਸ਼ਣੂ ਹਨ ਅਤੇ ਫੁਲ ਸ਼ੰਕਰ ਦੇਵ ਹਨ। (ਤੂੰ) ਤਿੰਨਾਂ ਦੇਵਤਿਆਂ ਨੂੰ ਪ੍ਰਤਖ ਤੋੜ ਰਹੀ ਹੈਂ। (ਦਸ, ਭਲਾ) ਕਿਸ ਦੀ ਸੇਵਾ ਕਰ ਰਹੀ ਹੈਂ?।੨। (ਸ਼ਿਲਪਕਾਰ ਨੇ) ਪੱਥਰ ਦੀ ਛਾਤੀ ਉਤੇ ਪੈਰ ਰਖ ਕੇ ਮੂਰਤੀ ਘੜੀ ਹੈ। ਜੇ ਇਹ ਮੂਰਤੀ ਸੱਚੀ ਹੈ (ਅਰਥਾਤ ਸਜਿੰਦ ਹੈ), ਤਾਂ ਘੜਨ ਵਾਲੇ ਨੂੰ (ਕਿਉਂ) ਨਹੀਂ ਖਾਉਂਦੀ?।੩। ਭਾਤ, ਦਾਲ (*ਪਹਿਤਿ*), ਲੇਟੀ (*ਲਾਪਸੀ*) ਅਤੇ ਖ਼ਸਤਾ ਪੰਜੀਰੀ (*ਕਰਕਰਾ ਕਾਸਾਰੁ*) ਦਾ (ਪੁਜਾਰੀ ਭੋਗ ਲਵਾਉਂਦੇ ਹਨ। ਪਰ ਇਨ੍ਹਾਂ ਚੀਜ਼ਾਂ ਨੂੰ) ਪੁਜਾਰੀ (*ਭੋਗਨਹਾਰੇ*) ਨੇ ਖਾਇਆ ਹੈ ਅਤੇ ਇਸ ਮੂਰਤੀ ਦੇ ਮੂੰਹ ਵਿਚ ਰਾਖ ਹੀ ਪਈ ਹੈ।੪। ਕਬੀਰ ਦਾ ਕਥਨ ਹੈ ਕਿ ਮਾਲਣ ਭੁਲੀ ਹੋਈ ਹੈ, ਸਾਰਾ ਜਗਤ (ਹੀ ਮੂਰਤੀ-ਪੂਜਾ ਵਿਚ) ਭੁਲਿਆ ਪਿਆ ਹੈ। ਪਰ ਅਸੀਂ ਭੁਲੇਖਾ ਨਹੀਂ ਖਾਇਆ। (ਕਿਉਂਕਿ) ਹਰਿ ਨੇ ਕ੍ਰਿਪਾ ਕਰਕੇ (ਅਜਿਹੀ ਪੂਜਾ ਤੋਂ) ਸਾਨੂੰ ਬਚਾ ਲਿਆ ਹੈ।੫।੧।੧੪।

**ਆਸਾ**

(ਮਨੁੱਖ ਦੀ ਉਮਰ ਦੇ) 12 ਵਰ੍ਹੇ ਬਚਪਨ ਵਿਚ ਬੀਤ ਗਏ ਅਤੇ 20 ਵਰ੍ਹਿਆਂ ਤਕ (ਉਸ ਨੇ) ਕੁਝ ਤਪ ਨ ਕੀਤਾ। 30 ਵਰ੍ਹਿਆਂ (ਦੀ ਉਮਰ ਤਕ) ਕੁਝ ਦੇਵ-ਪੂਜਾ ਨਹੀਂ ਕੀਤੀ। ਫਿਰ (ਜਦ) ਬੁੱਢਾ ਹੋ ਗਿਆ, (ਤਾਂ) ਪਛਤਾਇਆ।੧। ਮੇਰੀ ਮੇਰੀ ਕਰਦਿਆਂ ਜਨਮ ਬਤੀਤ ਹੋ ਗਿਆ। (ਸ਼ਕਤੀ ਦਾ) ਸਮੁੰਦਰ ਸੁਕ ਗਿਆ ਅਤੇ ਬਾਹਾਂਵਾਂ ਦਾ ਬਲ (ਰਹਿ ਗਿਆ)।੧।ਰਹਾਉ। (ਹੁਣ) ਸੁਕੇ ਹੋਏ ਤਾਲਾਬ ਦੁਆਲੇ ਬੰਨ੍ਹ ਬੰਨ੍ਹਦਾ ਹੈ। ਵੱਢੇ (ਲੂਣੇ) ਹੋਏ ਖੇਤ ਦੀ ਹੱਥ ਨਾਲ ਵਾੜ ਕਰਦਾ ਹੈ (ਭਾਵ—

ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ ॥੨॥
ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ ॥
ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ ॥੩॥
ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ ਲਾਹਾ ਹਰਿ ਹਰਿ ਨਾਮੁ ਲੀਓ ॥
ਗੁਰ ਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ ॥੪॥
ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ ॥
ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ ॥੫॥੨॥੧੫॥

ਆਸਾ ॥
ਕਾਹੂ ਦੀਨੇ੍ ਪਾਟ ਪਟੰਬਰ ਕਾਹੂ ਪਲਘ ਨਿਵਾਰਾ ॥
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ ॥੧॥
ਅਹਿਰਖ ਵਾਦੁ ਨ ਕੀਜੈ ਰੇ ਮਨ ॥
ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥੧॥ ਰਹਾਉ ॥
ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ ॥
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ ॥੨॥
ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥
ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥੩॥
ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥੪॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ ॥
ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ ॥੫॥੩॥੧੬॥

ਆਸਾ ॥
ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ ॥
ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ ॥੧॥
ਕਾਜੀ ਬੋਲਿਆ ਬਨਿ ਨਹੀ ਆਵੈ ॥੧॥ ਰਹਾਉ ॥
ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ ॥
ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ ॥੨॥
ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ ॥
ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ ॥੩॥
ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ ॥
ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ ॥੪॥

ਵਿਅਰਥ ਕੰਮ ਕਰਦਾ ਹੈ)। (ਜਦ ਜਮ ਰੂਪ) ਚੋਰ ਆਉਂਦਾ ਹੈ (ਤਾਂ) ਤੁਰੰਤ (ਜਿੰਦ ਕਢ ਕੇ) ਲੈ ਜਾਂਦਾ ਹੈ ਜਿਸ (ਜਿੰਦ ਨੂੰ ਉਹ) ਮੂਰਖ ਮੇਰੀ ਮੇਰੀ ਕਰਕੇ ਰਖਦਾ ਫਿਰਦਾ ਸੀ।੨। ਪੈਰ, ਸਿਰ ਅਤੇ ਹੱਥ ਕੰਬਣ ਲਗ ਜਾਂਦੇ ਹਨ। ਅੱਖਾਂ ਤੋਂ ਪਾਣੀ ਆਪ-ਮੁਹਾਰੇ ਵਹਿਣ ਲਗ ਜਾਂਦਾ ਹੈ। ਜੀਭ ਤੋਂ ਬੋਲ ਸ਼ੁੱਧ ਰੂਪ ਵਿਚ ਨਹੀਂ ਨਿਕਲਦੇ। ਉਦੋਂ (ਮਨੁੱਖ) ਧਰਮ-ਕਰਮ ਕਰਨ ਦੀ ਆਸ ਕਰਦਾ ਹੈ।੩। (ਜਦੋਂ) ਹਰਿਜੀ ਕ੍ਰਿਪਾ ਕਰਦਾ ਹੈ (ਤਾਂ ਮਨੁੱਖ ਸ਼ਬਦ ਨਾਲ) ਲਿਵ ਲਗਾਉਂਦਾ ਹੈ ਅਤੇ ਹਰਿ ਹਰਿ ਦੇ ਨਾਮ ਦਾ ਲਾਭ ਪ੍ਰਾਪਤ ਕਰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹਰਿ (ਨਾਮ ਰੂਪ) ਧਨ ਪਾ ਲੈਂਦਾ ਹੈ ਜੋ ਅੰਤ ਨੂੰ ਚਲਦਿਆਂ ਨਾਲ ਚਲਦਾ ਹੈ।੪। ਕਬੀਰ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, (ਮਨੁੱਖ ਮਰਨ ਵੇਲੇ) ਅੰਨ ਅਤੇ ਧਨ ਕੁਝ ਵੀ (ਨਾਲ) ਲੈ ਕੇ ਨਹੀਂ ਜਾਂਦਾ। ਜਦੋਂ ਗੋਪਾਲ ਰਾਜੇ ਦਾ ਸਦਾ (*ਤਲਬ*) ਆਉਂਦਾ ਹੈ (ਤਾਂ ਮਨੁੱਖ) ਮਾਇਆ ਦੇ ਘਰਾਂ ਨੂੰ ਛਡ ਕੇ ਚਲ ਪੈਂਦਾ ਹੈ।੫।੨।੧੫।

**ਆਸਾ**

(ਪਰਮਾਤਮਾ ਨੇ) ਕਿਸੇ ਨੂੰ ਰੇਸ਼ਮ ਅਤੇ ਰੇਸ਼ਮੀ ਬਸਤ੍ਰ ਦਿੱਤੇ ਹਨ ਅਤੇ ਕਿਸੇ ਨੂੰ ਨਿਵਾਰੀ ਪਲੰਘ (ਬਖ਼ਸ਼ੇ ਹਨ)। ਕਿਸੇ ਨੂੰ ਗਲੀ ਸੜੀ ਗੋਦੜੀ ਵੀ ਨਹੀਂ (ਦਿੱਤੀ) ਅਤੇ ਕਿਸੇ ਨੂੰ ਘਰ (*ਖਾਨ*) ਵਿਚ (ਤੁਲਾਈ ਦੀ ਥਾਂ) ਪਰਾਲੀ (ਵਿਛਾਉਣ ਲਈ ਦਿੱਤੀ ਹੈ)।੧। ਹੇ ਮਨ! (ਕਿਸੇ ਨਾਲ) ਈਰਖਾ ਵਾਲਾ ਝਗੜਾ ਨ ਕਰ। ਚੰਗੇ ਕਰਮ ਕਰ ਕਰ ਕੇ (ਪ੍ਰਭੂ ਤੋਂ ਇਛਿਤ ਵਸਤੂ) ਪ੍ਰਾਪਤ ਕਰ।੧।ਰਹਾਉ। ਕੁਮਿਹਾਰ ਨੇ (ਭਾਂਡੇ ਬਣਾਉਣ ਲਈ) ਇਕ (ਇਹ) ਜੋ ਮਿੱਟੀ ਗੁੰਨ੍ਹੀ ਹੈ (ਅਤੇ ਬਰਤਨਾਂ ਨੂੰ) ਕਈ ਤਰ੍ਹਾਂ ਦੇ ਰੰਗ (*ਬਾਨੀ*) ਲਗਾਏ ਹਨ। ਕਿਸੇ ਉਤੇ ਮੋਤੀਆਂ ਦੀ ਲੜੀ ਲਗਾ ਦਿੱਤੀ ਹੈ ਕਿਸੇ ਵਿਚ ਨੁਕਸ (*ਬਿਆਧਿ*) ਪਾ ਦਿੱਤਾ ਹੈ।੨। (ਪ੍ਰਭੂ ਨੇ) ਸ਼ੂਮ (ਵਿਅਕਤੀ) ਨੂੰ ਧਨ ਰਖਣ ਲਈ ਦਿੱਤਾ ਹੈ, (ਪਰ ਉਹ) ਮੂਰਖ ਕਹਿੰਦਾ ਹੈ (ਕਿ ਇਹ) ਧਨ ਮੇਰਾ ਹੈ। (ਜਦੋਂ) ਜਮ ਦਾ ਡੰਡਾ ਸਿਰ ਵਿਚ ਵਜਦਾ ਹੈ ਤਾਂ ਛਿਣ ਵਿਚ ਨਿਬੇੜਾ ਹੋ ਜਾਂਦਾ ਹੈ।੩। ਹਰਿਜਨ (ਵਿਅਕਤੀ ਜਗਤ ਵਿਚ) ਉਤਮ ਭਗਤ ਸਦਵਾਉਂਦਾ ਹੈ (ਅਤੇ ਪ੍ਰਭੂ ਦੀ) ਆਗਿਆ ਮੰਨ ਕੇ ਸੁਖ ਪਾਉਂਦਾ ਹੈ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, (ਉਸ ਨੂੰ ਉਹ) ਸਤਿ ਕਰਕੇ ਮੰਨਦਾ ਹੈ ਅਤੇ (ਪ੍ਰਭੂ ਦੇ) ਭਾਣੇ ਨੂੰ ਮਨ ਵਿਚ ਵਸਾਉਂਦਾ ਹੈ।੪। ਕਬੀਰ ਦਾ ਕਥਨ ਹੈ ਕਿ ਹੇ ਸੰਤੋ! ਸੁਣੋ। ਮੇਰੀ ਮੇਰੀ (ਦੀ ਰਟ ਲਗਾਉਣਾ) ਝੂਠਾ ਹੈ। ਚਿੜੇ ਦਾ ਪਿੰਜਰ ਫਾੜ ਕੇ (ਜਮ ਵਿਚੋਂ) ਚਿੜਾ (ਅਰਥਾਤ ਜੀਵਾਤਮਾ) ਲੈ ਜਾਂਦਾ ਅਤੇ ਤੜੀ ਤੜਾਗੀ (ਜਾਲੀ, ਠੂਠੀ) ਪਿਛੇ ਰਹਿ ਜਾਂਦੀ ਹੈ।੫।੩।੧੬।

**ਆਸਾ**

(ਹੇ ਕਾਜ਼ੀ!) ਅਸੀਂ ਨਿਮਾਣੇ (ਮਸਕੀਨ) ਜਿਹੇ ਪਰਮਾਤਮਾ ਦੇ ਬੰਦੇ ਹਾਂ, (ਪਰ) ਤੇਰੇ ਮਨ ਨੂੰ ਰਾਜ-ਸੱਤਾ ਚੰਗੀ ਲਗਦੀ ਹੈ। ਪਹਿਲਾਂ ਪਰਮਾਤਮਾ (*ਅਲਹ*) ਦੀਨ (ਮਜ਼੍ਹਬ) ਦਾ ਸੁਆਮੀ ਹੈ। (ਉਹ ਕਿਸੇ ਉਤੇ) ਜ਼ੋਰ ਕਰਨ ਦੀ ਆਗਿਆ ਨਹੀਂ ਦਿੰਦਾ।੧। ਹੇ ਕਾਜ਼ੀ! (ਤੇਰੇ ਨਾਲ) ਗੱਲ ਕਰਨੀ ਬਣਦੀ ਨਹੀਂ ਹੈ।੧।ਰਹਾਉ। (ਤੂੰ) ਰੋਜ਼ਾ ਰਖਦਾ ਹੈਂ, ਨਮਾਜ਼ ਗੁਜ਼ਾਰਦਾ ਹੈਂ, ਕਲਮਾ (ਪੜ੍ਹਦਾ ਹੈ), (ਪਰ ਇਨ੍ਹਾਂ ਗੱਲਾਂ ਨਾਲ) ਬਹਿਸ਼ਤ/ਸਵਰਗ ਨਹੀਂ ਮਿਲਦੀ। (ਵਾਸਤਵ ਵਿਚ) ਸੱਤਰ (ਅਰਥਾਤ ਕਈ) ਕਾਬੇ ਸ਼ਰੀਰ ਦੇ ਅੰਦਰ ਹੀ ਹਨ, ਜੇ ਕੋਈ (ਇਸ ਭੇਦ ਨੂੰ) ਸਮਝੇ।੨। ਨਮਾਜ਼ ਉਹੀ (ਪੜ੍ਹਦਾ ਹੈ), ਜੋ ਨਿਆਂ ਨੂੰ ਵਿਚਾਰਦਾ ਹੈ। ਕਲਾ-ਰਹਿਤ (ਪ੍ਰਭੂ ਨੂੰ) ਜਾਣਨਾ ਹੀ ਕਲਮਾ ਹੈ। ਪੰਜ (ਵਿਕਾਰਾਂ) ਨੂੰ ਠਗ ਕੇ (ਅਰਥਾਤ ਕਾਬੂ ਵਿਚ ਕਰਕੇ) ਮੁਸਲਾ (ਨਮਾਜ਼ ਪੜ੍ਹਨ ਦੀ ਚਟਾਈ) ਵਿਛਾਉਂਦਾ ਹੈ, ਤਦ ਤੂੰ ਦੀਨ ਨੂੰ ਪਛਾਣਦਾ ਹੈਂ।੩। (ਹੇ ਕਾਜ਼ੀ! ਤੂੰ) ਸੁਆਮੀ ਨੂੰ ਪਛਾਣ, (ਆਪਣੇ) ਹਿਰਦੇ ਵਿਚ ਤਰਸ (ਦੀ ਭਾਵਨਾ ਪੈਦਾ) ਕਰ ਅਤੇ ਹਉਮੈ (*ਮਣੀ*) ਨੂੰ ਮਾਰ ਕੇ ਫਿਕਾ ਕਰ (ਅਰਥਾਤ ਕਮਜ਼ੋਰ ਕਰ)। (ਪਹਿਲਾਂ) ਆਪਣੇ ਆਪ ਨੂੰ ਸਮਝਾ, (ਫਿਰ) ਹੋਰਾਂ ਨੂੰ ਸਮਝਾਉਣ (ਦਾ ਯਤਨ ਕਰ), ਤਾਂ ਬਹਿਸ਼ਤ/ ਸਵਰਗ ਦਾ

ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ ॥
ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ ॥੫॥੪॥੧੭॥

ਆਸਾ ॥
ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ ॥
ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ ॥੧॥
ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ ॥
ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ ॥੧॥ ਰਹਾਉ ॥
ਬਜਾਵਨਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨ੍ਾ ॥
ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨ੍ਾ ॥੨॥
ਸ੍ਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ ॥
ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ ॥੩॥
ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ ॥
ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ ॥੪॥
ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ ॥
ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ ॥੫॥੫॥੧੮॥

ਆਸਾ ਇਕਤੁਕੇ ੪ ॥
ਸਰਪਨੀ ਤੇ ਊਪਰਿ ਨਹੀ ਬਲੀਆ ॥ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥
ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ ॥੧॥ ਰਹਾਉ ॥
ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥ ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ॥੨॥
ਸ੍ਰਪਨੀ ਤੇ ਆਨ ਛੂਛ ਨਹੀ ਅਵਰਾ ॥ ਸ੍ਰਪਨੀ ਜੀਤੀ ਕਹਾ ਕਰੈ ਜਮਰਾ ॥੩॥
ਇਹ ਸ੍ਰਪਨੀ ਤਾ ਕੀ ਕੀਤੀ ਹੋਈ ॥ ਬਲੁ ਅਬਲੁ ਕਿਆ ਇਸ ਤੇ ਹੋਈ ॥੪॥
ਇਹ ਬਸਤੀ ਤਾ ਬਸਤ ਸਰੀਰਾ ॥ ਗੁਰ ਪ੍ਰਸਾਦਿ ਸਹਜਿ ਤਰੇ ਕਬੀਰਾ ॥੫॥੬॥੧੯॥

ਆਸਾ ॥
ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥ ਕਹਾ ਸਾਕਤ ਪਹਿ ਹਰਿ ਗੁਨ ਗਾਏ ॥੧॥
ਰਾਮ ਰਾਮ ਰਾਮ ਰਮੇ ਰਮਿ ਰਹੀਐ ॥ਸਾਕਤ ਸਿਉ ਭੂਲਿ ਨਹੀ ਕਹੀਐ ॥੧॥ ਰਹਾਉ॥

ਸਾਂਝੀਵਾਲ ਹੋਵੇਂਗਾ।੪। ਮਿੱਟੀ ਇਕ ਹੈ, (ਪਰ ਉਸ ਨੇ) ਅਨੇਕ ਤਰ੍ਹਾਂ ਦੇ ਭੇਸ ਧਾਰਣ ਕੀਤੇ ਹਨ। ਉਨ੍ਹਾਂ ਵਿਚ (ਮੈਂ) ਇਕ ਬ੍ਰਹਮ ਨੂੰ ਪਛਾਣਿਆ ਹੈ। ਕਬੀਰ ਦਾ ਕਥਨ ਹੈ ਕਿ ਬਹਿਸ਼ਤ/ ਸਵਰਗ ਨੂੰ ਛਡ ਕੇ (ਮੇਰਾ) ਮਨ ਦੋਜ਼ਕ/ਨਰਕ ਨੂੰ ਪਸੰਦ ਕਰਦਾ ਹੈ।੫।੪।੧੭।

**ਆਸਾ**

(ਹੇ ਜਿਗਿਆਸੂ!) ਦਸਮ ਦੁਆਰ ਵਿਚ (ਅੰਮ੍ਰਿਤ ਦੀ) ਇਕ ਬੂੰਦ ਵੀ ਨਹੀਂ ਵਰ੍ਹ ਰਹੀ। (ਫਿਰ) ਉਹ ਨਾਦ (ਧੁਨੀ) ਕਿਥੇ ਸਮਾ ਗਈ ਹੈ? ਪਾਰਬ੍ਰਹਮ, ਪ੍ਰਮੇਸ਼ਵਰ, ਮਾਧੋ ਜੀਵਾਤਮਾ (*ਪਰਮ ਹੰਸੁ*) ਲੈ ਕੇ ਕਿਥੇ ਚਲਾ ਗਿਆ ਹੈ?।੧। ਹੇ ਬਾਬਾ! (ਮੋਹ ਆਦਿ) ਜੋ ਦੇਹ ਨਾਲ ਰਹਿੰਦੇ, ਸੁਰਤਿ ਵਿਚ ਨਾਚ ਕਰਦੇ ਸਨ ਅਤੇ ਕਥਾ-ਵਾਰਤਾ ਕਰਦੇ ਸਨ, ਉਹ ਕਿਥੇ ਚਲੇ ਗਏ ਹਨ?੧।ਰਹਾਉ। ਜਿਸ ਨੇ ਇਹ (ਸ਼ਰੀਰ ਰੂਪ) ਢੋਲ (*ਮੰਦਰੁ*) ਬਣਾਇਆ ਸੀ, (ਉਹ) ਵਜਾਉਣ ਵਾਲਾ (ਜੀਵਾਤਮਾ) ਕਿਥੇ ਚਲਾ ਗਿਆ ਹੈ। ਸ਼ਬਦ (ਜੋ) ਸੁਰਤ ਦੀ ਸਾਖੀ (ਭਰਦਾ ਸੀ, ਹੁਣ) ਪੈਦਾ ਨਹੀਂ ਹੁੰਦਾ। (ਉਸ ਦਾ) ਸਾਰਾ ਤੇਜ (ਕਿਸੇ ਨੇ) ਖਿਚ ਲਿਆ ਹੈ ?।੨। ਹਰ ਵੇਲੇ ਤੇਰੇ ਨਾਲ ਰਹਿਣ ਵਾਲੇ ਕੰਨ ਵਿਆਕੁਲ/ ਬੇਚੈਨ ਹੋ ਗਏ ਹਨ। ਕਾਮ-ਇੰਦ੍ਰੀ ਨਿਰਬਲ ਹੋ ਗਈ ਹੈ। ਚਰਣ (ਚਲਣੋ) ਰਹਿ ਗਏ ਹਨ ਅਤੇ ਹੱਥ ਢਿਲੇ ਪੈ ਗਏ ਹਨ, ਮੂੰਹ ਤੋਂ ਵੀ (ਸੰਤੁਲਿਤ) ਗੱਲਾਂ ਨਹੀਂ ਨਿਕਲਦੀਆਂ।੩। ਪੰਜ (ਵਿਕਾਰ ਰੂਪ) ਦੂਤ ਹਾਰ ਚੁਕੇ ਹਨ। (ਇਹ) ਸਭ ਚੋਰ ਆਪਣੇ ਆਪਣੇ ਹਿਤ ਲਈ ਭਟਕਦੇ ਫਿਰਦੇ ਸਨ। ਮਨ ਰੂਪ ਹਾਥੀ ਥਕ ਗਿਆ, ਹਿਰਦਾ ਵੀ ਥਕ ਗਿਆ, ਜਿਸ ਤੋਂ ਤੇਜ ਰੂਪ ਸੂਤਰ ਲੈ ਕੇ (ਇਹ ਪੰਜ ਵਿਕਾਰ) ਗਤਿਸ਼ੀਲ ਸਨ।੪। ਕਬੀਰ ਦਾ ਕਥਨ ਹੈ ਕਿ ਜੋ (ਮਨੁੱਖ) ਪ੍ਰਭੂ ਦੀ ਆਰਾਧਨਾ ਕਰਦਾ ਹੈ ਉਸ ਦੇ ਜੀਉਂਦੇ ਜੀ (ਮੋਹ ਦੇ) ਬੰਧਨ ਟੁਟ ਜਾਂਦੇ ਹਨ। ਦਸਾਂ ਇੰਦ੍ਰੀਆਂ ਦੀ ਗਤਿਵਿਧੀ ਖ਼ਤਮ ਹੋ ਜਾਂਦੀ ਹੈ, (ਉਹ ਸ਼ਰੀਰਿਕ ਮੋਹ) ਵਲੋਂ ਮ੍ਰਿਤ ਹੋ ਗਈਆਂ ਹਨ ਅਤੇ (ਆਸਾ, ਤ੍ਰਿਸ਼ਨਾ ਆਦਿ ਆਪਣੇ) ਸਭ ਮਿਤਰ, ਭਰਾ ਵੀ ਛਡ ਦਿੱਤੇ ਹਨ।੫।੫।੧੮।

**ਆਸਾ ਇਕਤੁਕੇ ੪**

(ਹੇ ਜਿਗਿਆਸੂ! ਸੰਸਾਰ ਵਿਚ ਮਾਇਆ ਰੂਪ) ਸੱਪਣੀ ਤੋਂ ਵਧ ਕੋਈ ਬਲਵਾਨ ਨਹੀਂ ਹੈ, ਜਿਸ ਨੇ ਬ੍ਰਹਮਾ, ਵਿਸ਼ਨੂ ਅਤੇ ਮਹਾਦੇਵ ਨੂੰ ਵੀ ਛਲ ਲਿਆ ਹੈ।੧। (ਇਹ) ਸੱਪਣੀ ਮਾਰੋ ਮਾਰ ਕਰਦੀ (ਹੁਣ ਸਾਧ ਸੰਗਤ ਰੂਪ) ਨਿਰਮਲ ਜਲ ਵਿਚ ਦਾਖ਼ਲ ਹੋ ਗਈ ਹੈ। ਜਿਸ (ਸੱਪਣੀ) ਨੇ ਤਿੰਨ ਲੋਕਾਂ/ਭੁਵਨਾਂ ਨੂੰ ਡੰਗਿਆ ਸੀ, (ਉਹ) ਗੁਰੂ ਦੀ ਕ੍ਰਿਪਾ ਨਾਲ ਵੇਖ ਲਈ ਹੈ।੧।ਰਹਾਉ। ਹੇ ਭਾਈ! (ਤੁਸੀਂ) ਸੱਪਣੀ ਸੱਪਣੀ ਕੀ ਕਹਿੰਦੇ ਹੋ? ਜਿਸ (ਵਿਅਕਤੀ) ਨੇ ਸਤਿਸਰੂਪ (ਪ੍ਰਭੂ) ਨੂੰ ਪਛਾਣ ਲਿਆ ਹੈ, ਉਸ ਨੇ ਸੱਪਣੀ ਖਾ ਲਈ ਹੈ (ਅਰਥਾਤ ਮਾਇਆ ਨੂੰ ਵਸ ਵਿਚ ਕਰ ਲਿਆ ਹੈ)।੨। (ਇਸ ਮਾਇਆ ਰੂਪ) ਸੱਪਣੀ ਤੋਂ ਕੋਈ ਵੀ ਹੋਰ ਖਾਲੀ (*ਛੂਛ*) ਨਹੀਂ ਹੈ (ਅਰਥਾਤ ਸਭ ਇਸ ਤੋਂ ਪ੍ਰਭਾਵਿਤ ਹਨ)। (ਜਿਸ ਨੇ) ਸੱਪਣੀ ਨੂੰ ਜਿਤ ਲਿਆ ਹੈ, (ਉਸ ਦਾ) ਵਿਚਾਰਾ ਜਮ ਕੀ ਕਰ ਸਕਦਾ ਹੈ।੩। ਇਹ ਸੱਪਣੀ ਉਸ (ਪ੍ਰਭੂ) ਦੀ ਸਿਰਜੀ ਹੋਈ ਹੈ। (ਫਿਰ) ਇਸ ਪਾਸੋਂ ਬਲ ਜਾਂ ਅਬਲ ਕੀ ਹੋ ਸਕਦਾ ਹੈ? (ਅਰਥਾਤ ਕੁਝ ਨਹੀਂ ਹੋ ਸਕਦਾ)।੪। (ਜਦ ਤਕ) ਇਹ (ਮਾਇਆ ਮਨੁੱਖ ਵਿਚ) ਵਸਦੀ ਹੈ, ਤਦ ਤਕ (ਜੀਵਾਤਮਾ) ਸ਼ਰੀਰਾਂ ਵਿਚ ਵਸਦਾ ਹੈ (ਅਰਥਾਤ ਜਨਮ-ਮਰਨ ਦਾ ਚੱਕਰ ਚਲਦਾ ਰਹਿੰਦਾ ਹੈ)। ਗੁਰੂ ਦੀ ਕ੍ਰਿਪਾ ਨਾਲ ਕਬੀਰ ਸਹਿਜ ਸੁਭਾ (ਭਵ-ਸਾਗਰ) ਤਰ ਗਿਆ ਹੈ।੫।੬।੧੯।

**ਆਸਾ**

(ਹੇ ਭਾਈ!) ਕੁੱਤੇ (*ਸੁਆਨ*) ਨੂੰ ਸਮ੍ਰਿਤੀ ਸੁਣਾਉਣ ਦਾ ਕੀ ਲਾਭ ਹੈ? ਸ਼ਕਤੀ ਦੇ ਉਪਾਸਕ (*ਸਾਕਤ*) ਪਾਸ ਹਰਿ-ਗੁਣ ਗਾਉਣ ਦਾ ਕੀ ਫ਼ਾਇਦਾ ਹੈ।੧। ਸਰਬਤ੍ਰ ਰਮਣ ਕਰਨ ਵਾਲੇ ਰਾਮ ਵਿਚ ਲੀਨ ਰਹਿਣਾ ਚਾਹੀਦਾ ਹੈ ਅਤੇ ਸਾਕਤ ਨਾਲ ਭੁਲ ਕੇ ਵੀ ਗੱਲ ਨਹੀਂ ਕਰਨੀ ਚਾਹੀਦੀ।੧।ਰਹਾਉ।

ਕਊਆ ਕਹਾ ਕਪੂਰ ਚਰਾਏ ॥ ਕਹ ਬਿਸੀਅਰ ਕਉ ਦੂਧੁ ਪੀਆਏ ॥੨॥
ਸਤਸੰਗਤਿ ਮਿਲਿ ਬਿਬੇਕ ਬੁਧਿ ਹੋਈ ॥ ਪਾਰਸੁ ਪਰਸਿ ਲੋਹਾ ਕੰਚਨੁ ਸੋਈ ॥੩॥
ਸਾਕਤੁ ਸੁਆਨੁ ਸਭੁ ਕਰੇ ਕਰਾਇਆ ॥ਜੋ ਧੁਰਿ ਲਿਖਿਆ ਸੁ ਕਰਮ ਕਮਾਇਆ॥੪॥
ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ॥ ਕਹਤ ਕਬੀਰ ਉਆ ਕੋ ਸਹਜੁ ਨ ਜਾਈ ॥੫॥੭॥੨੦॥

ਆਸਾ ॥
ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥ ਤਿਹ ਰਾਵਨ ਘਰ ਖਬਰਿ ਨ ਪਾਈ ॥੧॥
ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥
ਦੇਖਤ ਨੈਨ ਚਲਿਓ ਜਗੁ ਜਾਈ ॥੧॥ ਰਹਾਉ ॥
ਇਕੁ ਲਖੁ ਪੂਤ ਸਵਾ ਲਖੁ ਨਾਤੀ ॥ ਤਿਹ ਰਾਵਨ ਘਰ ਦੀਆ ਨ ਬਾਤੀ ॥੨॥
ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥ ਬੈਸੰਤਰੁ ਜਾ ਕੇ ਕਪਰੇ ਧੋਈ ॥੩॥
ਗੁਰਮਤਿ ਰਾਮੈ ਨਾਮਿ ਬਸਾਈ ॥ ਅਸਥਿਰੁ ਰਹੈ ਨ ਕਤਹੂੰ ਜਾਈ ॥੪॥
ਕਹਤ ਕਬੀਰ ਸੁਨਹੁ ਰੇ ਲੋਈ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ॥੫॥੮॥੨੧॥

ਆਸਾ ॥
ਪਹਿਲਾ ਪੂਤੁ ਪਿਛੈਰੀ ਮਾਈ ॥ ਗੁਰੁ ਲਾਗੋ ਚੇਲੇ ਕੀ ਪਾਈ ॥੧॥
ਏਕੁ ਅਚੰਭਉ ਸੁਨਹੁ ਤੁਮ੍ ਭਾਈ ॥ ਦੇਖਤ ਸਿੰਘੁ ਚਰਾਵਤ ਗਾਈ ॥੧॥ ਰਹਾਉ ॥
ਜਲ ਕੀ ਮਛੁਲੀ ਤਰਵਰਿ ਬਿਆਈ ॥ ਦੇਖਤ ਕੁਤਰਾ ਲੈ ਗਈ ਬਿਲਾਈ ॥੨॥
ਤਲੈ ਰੇ ਬੈਸਾ ਊਪਰਿ ਸੂਲਾ ॥ ਤਿਸ ਕੈ ਪੇਡਿ ਲਗੇ ਫਲ ਫੂਲਾ ॥੩॥
ਘੋਰੈ ਚਰਿ ਭੈਸ ਚਰਾਵਨ ਜਾਈ ॥ ਬਾਹਰਿ ਬੈਲੁ ਗੋਨਿ ਘਰਿ ਆਈ ॥੪॥
ਕਹਤ ਕਬੀਰ ਜੁ ਇਸ ਪਦ ਬੂਝੈ ॥ ਰਾਮ ਰਮਤ ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥
ਬਾਈਸ ਚਉਪਦੇ ਤਥਾ ਪੰਚਪਦੇ

ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕਤੁਕਾ ੧
ੴ ਸਤਿਗੁਰ ਪ੍ਰਸਾਦਿ ॥
ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥
ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ ॥੧॥
ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ ॥
ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ ॥੧॥ ਰਹਾਉ ॥

ਕਾਂ ਨੂੰ ਕਪੂਰ ਖਵਾਉਣ ਦਾ ਕੀ ਲਾਭ? ਸੱਪ ਨੂੰ ਦੁੱਧ ਪਿਆਉਣ ਦਾ ਕੀ ਫ਼ਾਇਦਾ?।੨। ਸਤਿਸੰਗਤ ਨਾਲ ਮਿਲਣ 'ਤੇ (ਚੰਗਾ ਮੰਦਾ ਪਰਖਣ ਵਾਲੀ) ਵਿਵੇਕ ਬੁੱਧੀ ਮਿਲ ਜਾਂਦੀ ਹੈ, ਜਿਵੇਂ ਪਾਰਸ ਨੂੰ ਛੋਹ (*ਪਰਸਿ*) ਕੇ ਉਹੀ ਲੋਹਾ ਸੋਨਾ ਹੋ ਜਾਂਦਾ ਹੈ।੩। ਸਾਕਤ ਅਤੇ ਕੁੱਤਾ (*ਸੁਆਨੁ*) ਸਭ ਕੁਝ (ਪ੍ਰਭੂ ਦੇ) ਕਰਾਏ ਹੋਇਆਂ ਹੀ ਕਰਦੇ ਹਨ। ਜੋ ਧੁਰ ਦਰਗਾਹ ਤੋਂ ਲਿਖਿਆ ਹੁੰਦਾ ਹੈ, ਉਹੀ ਕਰਮ ਕਮਾ ਰਹੇ ਹਨ।੪। ਕਬੀਰ ਦਾ ਕਥਨ ਹੈ ਕਿ ਅੰਮ੍ਰਿਤ (ਰੂਪ ਜਲ) ਨਾਲ ਜੇ ਨਿੰਮ (ਬ੍ਰਿਛ) ਨੂੰ ਸਿੰਜਿਆ ਜਾਏ, (ਤਾਂ) ਉਸ ਦਾ ਸਹਿਜ (ਕੌੜਾ) ਸੁਭਾ ਦੂਰ ਨਹੀਂ ਹੁੰਦਾ।੫।੭।੨੦।

**ਆਸਾ**

ਜਿਸ ਰਾਵਣ ਪਾਸ ਲੰਕਾ ਜਿਹਾ ਕਿਲ੍ਹਾ ਸੀ (ਅਤੇ ਉਸ ਕਿਲ੍ਹੇ ਦੀ) ਸਮੁੰਦਰ ਵਰਗੀ ਖਾਈ ਸੀ, ਉਸ ਦੇ ਘਰ ਖ਼ਬਰ ਤਕ ਪ੍ਰਾਪਤ ਨਹੀਂ ਹੋਈ।੧। (ਹੇ ਜਿਗਿਆਸੂ! ਪ੍ਰਭੂ ਪਾਸੋਂ) ਕੀ ਮੰਗਾਂ, (ਜਦੋਂ ਕਿ) ਕੁਝ ਵੀ ਸਥਿਰ ਰਹਿਣ ਵਾਲਾ ਨਹੀਂ ਹੈ। ਅੱਖਾਂ ਦੇ ਵੇਖਦਿਆਂ (ਸਾਰਾ) ਸੰਸਾਰ ਚਲਦਾ ਜਾ ਰਿਹਾ ਹੈ।੧।ਰਹਾਉ। (ਜਿਸ ਰਾਵਣ ਦੇ) ਇਕ ਲੱਖ ਪੁੱਤਰ ਅਤੇ ਸਵਾ ਲੱਖ ਪੋਤਰੇ ਸਨ, ਉਸ ਰਾਵਣ ਦੇ ਘਰ ਦੀਵਾ ਅਤੇ ਵਟੀ ਵੀ ਨਹੀਂ ਸੀ (ਅਰਥਾਤ ਹਨੇਰਾ ਪਸਰਿਆ ਹੋਇਆ ਸੀ)। (ਜਿਸ ਰਾਵਣ ਦੇ ਘਰ) ਚੰਦ ਅਤੇ ਸੂਰਜ (ਨਾਂ ਦੇ ਦੇਵਤੇ) ਰਸੋਈ ਪਕਾਉਂਦੇ ਸਨ ਅਤੇ ਅਗਨੀ (*ਬੈਸੰਤਰੁ*) ਜਿਸ ਦੇ ਬਸਤ੍ਰ ਧੋਂਦੀ ਸੀ (ਉਹ ਨਹੀਂ ਰਿਹਾ)।੩। (ਜਿਸ ਨੇ) ਗੁਰੂ ਦੀ ਮਤਿ ਦੁਆਰਾ ਰਾਮ-ਨਾਮ (ਹਿਰਦੇ ਵਿਚ) ਵਸਾਇਆ ਹੈ, (ਉਹ) ਸਦਾ ਸਥਿਰ ਰਹਿੰਦਾ ਹੈ, ਕਿਤੇ ਨਹੀਂ ਜਾਂਦਾ।੪। ਕਬੀਰ ਦਾ ਕਥਨ ਹੈ ਕਿ ਹੇ ਲੋਕੋ (*ਲੋਈ*)! ਸੁਣੋ। ਰਾਮ ਦੇ ਨਾਮ ਤੋਂ ਬਿਨਾ (ਕਿਸੇ ਦੀ) ਮੁਕਤੀ ਨਹੀਂ ਹੋ ਸਕਦੀ।੫।੮।੨੧।

**ਆਸਾ**

(ਨੋਟ: ਇਹ ਸ਼ਬਦ ਉਲਟਬਾਂਸੀ ਹੈ)

(ਪ੍ਰਭੂ ਦਾ ਅੰਸ਼ ਹੋਣ ਕਾਰਣ) ਪਹਿਲਾਂ ਪੁੱਤਰ ਅਤੇ ਬਾਦ ਵਿਚ (ਮਾਇਆ ਰੂਪ) ਮਾਤਾ (ਪੈਦਾ ਹੋਈ)। ਗੁਰੂ (ਰੂਪ ਜੀਵਾਤਮਾ) ਚੇਲੇ (ਰੂਪ ਮਨ) ਦੇ ਪੈਰੀਂ ਪਿਆ।੧। ਹੇ ਭਾਈ! ਤੁਸੀਂ ਇਕ ਅਸਚਰਜ (ਦੀ ਗੱਲ) ਸੁਣੋ। (ਸਾਡੇ) ਵੇਖਦਿਆਂ ਸ਼ੇਰ (ਰੂਪ ਜੀਵ) ਗਊਆਂ (ਰੂਪ ਇੰਦ੍ਰੀਆਂ) ਨੂੰ ਚਰਾ ਰਿਹਾ ਹੈ।੧।ਰਹਾਉ। ਜਲ ਦੀ ਮਛਲੀ (ਅਰਥਾਤ ਨਿਰਮਲ ਬੁੱਧੀ) ਬ੍ਰਿਛ ਉਪਰ ਸੂਈ ਹੈ (ਭਾਵ-ਕਾਮਨਾਵਾਂ ਰੂਪ ਬੱਚੇ ਜੰਮੇ ਹਨ)। (ਸਾਡੇ) ਵੇਖਦਿਆਂ (ਕਪਟ ਰੂਪ) ਬਿੱਲੀ (ਸੇਵਾ ਰੂਪ) ਕਤੂਰੇ ਨੂੰ (ਖਾਣ ਲਈ) ਲੈ ਗਈ ਹੈ।੨। (ਸੰਸਾਰ ਰੂਪ ਬ੍ਰਿਛ ਦੀਆਂ) ਹੇਠਾਂ ਵਲ (ਅਗਿਆਨ ਰੂਪ) ਸ਼ਾਖਾਵਾਂ (*ਬੈਸਾ*) ਹਨ ਅਤੇ ਉਪਰ ਵਲ (ਬ੍ਰਹਮ ਰੂਪ ਮੂਲ ਅਥਵਾ) ਜੜ੍ਹਾਂ (*ਸੂਲਾ*) ਹਨ। ਉਸ (ਬ੍ਰਿਛ ਦੇ) ਤਣੇ ਨੂੰ (ਮਾਇਆਵੀ) ਫੁਲ ਫਲ ਲਗੇ ਹਨ।੩। ਭੈਂਸ ਘੋੜੇ ਉਤੇ ਚੜ੍ਹ ਕੇ (ਉਸ ਨੂੰ) ਚਰਾਵਣ ਲਈ ਜਾ ਰਹੀ ਹੈ। (ਭਾਵ—ਮਨ ਉਤੇ ਵਾਸਨਾਵਾਂ ਨੇ ਗ਼ਲਬਾ ਪਾ ਲਿਆ ਹੈ)। (ਮਨ ਰੂਪ) ਬਲਦ ਅਜੇ ਬਾਹਰ ਹੀ ਹੁੰਦਾ ਹੈ, ਪਰ (ਤ੍ਰਿਸ਼ਨਾ ਰੂਪ) ਛਟ (*ਗੋਨਿ*) ਘਰ (ਅਰਥਾਤ ਅੰਤਹਕਰਣ) ਵਿਚ ਵੀ ਪਹੁੰਚ ਜਾਂਦੀ ਹੈ।੪। ਕਬੀਰ ਦਾ ਕਥਨ ਹੈ ਕਿ ਜੋ ਇਸ ਅਵਸਥਾ ਨੂੰ ਸਮਝ ਲੈਂਦਾ ਹੈ, ਰਾਮ (ਨਾਮ) ਨੂੰ ਸਿਮਰਦਿਆਂ ਉਸ ਨੂੰ ਸਭ ਕੁਝ ਸੁਝ ਜਾਂਦਾ ਹੈ।੫।੯।੨੨। ਬਾਈਸ ਚਉਪਦੇ ਤਥਾ ਪੰਚਪਦੇ।

**ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕ ਤੁਕਾ ੧**

(ਹੇ ਪ੍ਰਾਣੀ! ਤੇਰਾ) ਜਿਸ (ਪ੍ਰਭੂ) ਨੇ (ਵੀਰਜ ਦੀ) ਬੂੰਦ ਤੋਂ ਸ਼ਰੀਰ ਬਣਾਇਆ ਹੈ (ਅਤੇ ਜਠਰ) ਅਗਨੀ ਦੇ ਕੁੰਡ ਵਿਚ ਟਿਕਾਇਆ ਹੈ। ਦਸ ਮਹੀਨੇ ਮਾਤਾ ਦੇ ਪੇਟ ਵਿਚ ਰਖਿਆ ਹੈ, (ਪਰ) ਬਾਹਰ ਆਉਂਦੇ ਸਾਰ (ਤੈਨੂੰ) ਮਾਇਆ (ਪਿਆਰੀ) ਲਗਣ ਲਗ ਗਈ ਹੈ।੧। ਹੇ ਪ੍ਰਾਣੀ! ਕਿਸ ਲਈ ਲੋਭ ਵਿਚ ਲਗ ਕੇ (ਤੂੰ) ਰਤਨ ਵਰਗਾ ਜਨਮ ਗਵਾ ਲਿਆ। ਪੂਰਬਲੇ ਜਨਮਾਂ ਦੀ ਕਰਮ-ਭੂਮੀ ਵਿਚ (ਰਾਮ-ਨਾਮ ਦੇ ਸਿਮਰਨ ਦਾ) ਬੀਜ ਨਹੀਂ ਬੀਜਿਆ।੧।ਰਹਾਉ। (ਜੀਵ) ਬਾਲਕ ਤੋਂ ਬਿਰਧ ਹੋ

ਬਾਰਿਕ ਤੇ ਬਿਰਧਿ ਭਇਆ ਹੋਨਾ ਸੋ ਹੋਇਆ ॥
ਜਾ ਜਮੁ ਆਇ ਝੋਟ ਪਕਰੈ ਤਬਹਿ ਕਾਹੇ ਰੋਇਆ ॥੨॥
ਜੀਵਨੈ ਕੀ ਆਸ ਕਰਹਿ ਜਮੁ ਨਿਹਾਰੈ ਸਾਸਾ ॥
ਬਾਜੀਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ ॥੩॥੧॥੨੩॥

ਆਸਾ ॥
ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ ॥
ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗਿ ਰਾਤੀ ॥੧॥
ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ ਰਹਾਉ ॥
ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ ॥
ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ ॥੨॥
ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ ॥
ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ ॥੩॥੨॥੨੪॥

ਆਸਾ ॥
ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ ॥
ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ ॥੧॥
ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ ਕਿਨ ਬਿਧਿ ਰਹਨਿ ਰਹਉ ਰੇ ॥
ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥
ਬਾਪੁ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ ॥
ਬਡੇ ਭਾਈ ਕੈ ਜਬ ਸੰਗਿ ਹੋਤੀ ਤਬ ਹਉ ਨਾਹ ਪਿਆਰੀ ॥੨॥
ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ ॥
ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥

ਆਸਾ ॥
ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥
ਤੁਮ੍ਹ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥੧॥
ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ ॥
ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ ॥੧॥ ਰਹਾਉ ॥
ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥
ਕਬਹੂੰ ਨ ਪਾਰਿ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥੨॥

ਗਿਆ, (ਜੋ) ਹੋਣਾ ਸੀ, ਉਹ ਹੋ ਗਿਆ। ਜਦ ਜਮ ਆ ਕੇ (ਤੇਰੀ) ਚੋਟੀ (*ਝੋਟ*) ਪਕੜਦਾ ਹੈ, ਉਸ ਵੇਲੇ ਕਿਸ ਵਾਸਤੇ ਰੋਂਦਾ ਹੈਂ?੨। (ਹੇ ਪ੍ਰਾਣੀ! ਤੂੰ) ਜੀਵਨ ਦੀ ਆਸ ਕਰ ਰਿਹਾ ਹੈਂ, (ਪਰ) ਜਮ ਤੇਰੇ ਸੁਆਸ ਵੇਖ ਰਿਹਾ ਹੈ (ਭਾਵ—ਉਨ੍ਹਾਂ ਦੇ ਮੁਕਣ ਦੀ ਉਡੀਕ ਕਰ ਰਿਹਾ ਹੈ)। ਹੇ ਕਬੀਰ! (ਇਹ) ਸੰਸਾਰ ਬਾਜੀਗਰ ਵਾਲੀ ਖੇਡ ਹੈ, (ਇਸ ਲਈ ਪਰਮਾਤਮਾ ਨੂੰ) ਚੇਤੇ ਕਰ (ਅਤੇ ਜੀਵਨ ਰੂਪ ਖੇਡ ਦਾ) ਪਾਸਾ ਢਾਲ (ਭਾਵ—ਜਿਤਣ ਦਾ ਯਤਨ ਕਰ)।੩।੧।੨੩।

**ਆਸਾ**

ਮੈਂ ਸ਼ਰੀਰ ਨੂੰ ਰੰਗ ਦੀ ਮੱਟੀ (*ਰੈਨੀ*) ਬਣਾ ਕੇ ਮਨ ਨੂੰ ਫਿਰ (ਚੰਗੇ ਗੁਣਾਂ ਦੇ ਰੰਗ ਨਾਲ) ਰੰਗ (*ਰਪਿ*) ਲਿਆ ਹੈ ਅਤੇ ਪੰਜ ਤੱਤ੍ਵਾਂ (ਅਰਥਾਤ ਦੈਵੀ ਗੁਣਾਂ) ਨੂੰ ਬਰਾਤੀ (ਬਣਾਇਆ ਹੈ)। ਰਾਮ ਰਾਜੇ ਨਾਲ ਫੇਰੇ ਲੈ ਰਹੀ ਹਾਂ ਅਤੇ (ਮੇਰੀ) ਆਤਮਾ ਉਸ (ਪ੍ਰਭੂ) ਦੇ ਰੰਗ ਵਿਚ ਰੰਗੀ ਗਈ ਹੈ।੧। ਹੇ ਸਜ-ਵਿਆਹੀ ਸਖੀਓ! (ਤੁਸੀਂ) ਮੰਗਲਮਈ ਗੀਤ ਗਾਓ (ਕਿਉਂਕਿ) ਮੇਰੇ (ਹਿਰਦੇ ਰੂਪ) ਘਰ ਵਿਚ ਰਾਮ ਰਾਜਾ ਰੂਪ ਪਤੀ ਆ ਗਏ ਹਨ।੧ ਰਹਾਉ। ਨਾਭ-ਕਮਲ ਵਿਚ ਵੇਦੀ ਰਚ ਕੇ ਬ੍ਰਹਮ ਗਿਆਨ ਦਾ ਉਚਾਰਨ ਕੀਤਾ ਜਾ ਰਿਹਾ ਹੈ। (ਮੈਂ) ਰਾਮ ਰਾਜੇ ਵਰਗਾ ਲਾੜਾ ਪ੍ਰਾਪਤ ਕੀਤਾ ਹੈ, ਮੇਰੇ ਅਜਿਹੇ ਵੱਡੇ ਭਾਗ ਹਨ।੨। ਦੇਵਤਾ, ਮਨੁੱਖ, ਮੁਨੀ-ਜਨ ਅਤੇ ਤੇਤੀਸ ਕਰੋੜ (ਦੇਵਤੇ) ਵਿਮਾਨਾਂ (*ਉਜਾਨਾਂ*) (ਉਪਰ ਚੜ੍ਹ ਕੇ ਵਿਆਹ ਦਾ) ਕੌਤਕ (ਵੇਖਣ) ਆਏ ਹਨ। ਕਬੀਰ ਦਾ ਕਥਨ ਹੈ ਕਿ ਮੈਨੂੰ ਇਕ ਪੁਰਖ ਭਗਵਾਨ ਵਿਆਹ ਕੇ ਲੈ ਚਲੇ ਹਨ।੩।੨।੨੪।

**ਆਸਾ**

(ਹੇ ਜਿਗਿਆਸੂ! ਮੈਂ) ਸਸ (ਅਰਥਾਤ ਮਾਇਆ) ਦੀ ਦੁਖੀ (ਕੀਤੀ ਹੋਈ ਹਾਂ ਅਤੇ ਸਹੁਰੇ (ਪ੍ਰਭੂ) ਦੀ ਮੈਂ ਪਿਆਰੀ ਹਾਂ। (ਜਮ ਰੂਪ) ਜੇਠ ਦੇ ਨਾਂ ਤੋਂ ਡਰਦੀ ਹਾਂ। ਹੇ ਸਖੀ! ਹੇ ਸਹੇਲੀ! (ਮੈਨੂੰ ਕੁਮਤਿ ਰੂਪ) ਨਿਨਾਣ ਨੇ ਪਕੜ ਲਿਆ ਹੈ (ਅਤੇ ਵਿਵੇਕ ਬੁੱਧੀ ਰੂਪ) ਦੇਵਰ ਦੇ ਵਿਯੋਗ ਵਿਚ ਸੜ ਰਹੀ ਹਾਂ।੧। ਮੇਰੀ ਮਤਿ ਕਮਲੀ ਹੋ ਗਈ ਹੈ (ਕਿਉਂਕਿ) ਮੈਂ ਰਾਮ (ਨਾਮ) ਨੂੰ ਵਿਸਾਰ ਦਿੱਤਾ ਹੈ। (ਹੁਣ) ਮੈਂ ਕਿਸ ਤਰ੍ਹਾਂ (ਜੀਵਨ) ਬਤੀਤ ਕਰਾਂ? (ਮੇਰਾ ਸੁਆਮੀ ਹਿਰਦੇ ਰੂਪ ਮੇਰੀ) ਸੇਜ ਉਤੇ ਰਮਣ ਕਰਦਾ ਹੈ, (ਪਰ ਮੈਂ) ਅੱਖਾਂ ਨਾਲ ਵੇਖ ਨਹੀਂ ਸਕਦੀ। ਇਹ ਦੁਖ (ਮੈਂ) ਕਿਸ ਨੂੰ ਜਾ ਕੇ ਕਹਾਂ?੧। ਰਹਾਉ। (ਮੇਰਾ ਸ਼ਰੀਰ) ਪਿਤਾ (ਦੁਖ ਸੁਖ ਰੂਪ) ਬਚਿਆਂ (*ਸਾਵਕਾ*) ਨਾਲ ਲੜਾਈ ਕਰਦਾ ਰਹਿੰਦਾ ਹੈ ਅਤੇ ਮਾਇਆ (ਰੂਪ ਮਾਤਾ) ਸਦਾ ਮਸਤ ਰਹਿੰਦੀ ਹੈ। (ਗਿਆਨ ਰੂਪ) ਵੱਡੇ ਭਰਾ ਨਾਲ ਜਦ ਹੁੰਦੀ ਹਾਂ, ਤਦ ਮੈਂ ਪਤੀ (-ਪਰਮਾਤਮਾ) ਨੂੰ ਚੰਗੀ ਲਗਦੀ ਹਾਂ।੨। ਕਬੀਰ ਦਾ ਕਥਨ ਹੈ ਕਿ (ਸਾਰਾ) ਝਗੜਾ ਪੰਜ (ਵਿਕਾਰਾਂ) ਦਾ ਹੈ। (ਉਨ੍ਹਾਂ ਨਾਲ) ਤਕਾਜ਼ਾ ਕਰਦਿਆਂ (ਸਾਰਾ) ਜਨਮ ਗਵਾ ਦਿੱਤਾ ਹੈ। ਝੂਠੀ ਮਾਇਆ ਨੇ ਸਾਰੇ ਜਗਤ ਨੂੰ ਬੰਨ੍ਹਿਆ ਹੋਇਆ ਹੈ। (ਪਰ) ਮੈਂ ਰਾਮ (ਨਾਮ) ਦਾ ਸਿਮਰਨ ਕਰਨ ਨਾਲ (ਸਥਾਈ) ਸੁਖ ਪ੍ਰਾਪਤ ਕਰ ਲਿਆ ਹੈ।੩।੩।੨੫।

**ਆਸਾ**

(ਹੇ ਬ੍ਰਾਹਮਣ!) ਤੇਰੇ ਗਲੇ ਵਿਚ (ਕੁਝ ਧਾਗਿਆਂ ਦਾ) ਜੰਞੂ ਹੈ, (ਪਰ) ਸਾਡੇ ਘਰ ਸੂਤਰ ਦਾ ਨਿਤ ਤਾਣਾ ਤਣਿਆ ਜਾਂਦਾ ਹੈ। ਤੂੰ ਤਾਂ ਵੇਦ ਅਤੇ ਗਾਇਤ੍ਰੀ (ਮੰਤ੍ਰ) ਪੜ੍ਹਦਾ ਹੈਂ (ਪਰ) ਮੇਰੇ ਹਿਰਦੇ ਵਿਚ ਗੋਬਿੰਦ (ਟਿਕਿਆ ਹੋਇਆ ਹੈ)।੧। ਮੇਰੀ ਜੀਭ ਉਪਰ ਵਿਸ਼ਨੂ ਹੈ, ਨੈਣਾਂ ਵਿਚ ਨਾਰਾਇਣ ਹੈ ਅਤੇ ਹਿਰਦੇ ਵਿਚ ਗੋਬਿੰਦ ਵਸਦਾ ਹੈ (ਪਰ ਤੇਰੇ ਪਾਸ ਅਜਿਹਾ ਕੁਝ ਨਹੀਂ ਹੈ)। ਹੇ ਮੂਰਖ! ਜਦ ਜਮ ਦੇ ਦੁਆਰ ਉਪਰ ਪੁਛ ਹੋਵੇਗੀ, ਤਦ ਮੁਕੰਦ (ਮੁਕਤੀ ਪ੍ਰਦਾਨ ਕਰਨ ਵਾਲੇ) ਨੂੰ ਕੀ ਕਹੇਂਗਾ?੧ ਰਹਾਉ। ਅਸੀਂ ਤੁਹਾਡੀਆਂ ਗਊਆਂ ਹਾਂ ਅਤੇ ਤੁਸੀਂ ਗਵਾਲੇ ਸੁਆਮੀ ਹੋ। (ਤੁਸੀਂ ਸਾਡੇ) ਜਨਮ-ਜਨਮਾਂਤਰਾਂ ਦੇ ਰਖਵਾਲੇ ਹੋ। (ਪਰ) ਤੁਸੀਂ ਕਦੇ (ਸਾਨੂੰ ਭਵ-ਸਾਗਰ ਤੋਂ) ਪਾਰ ਉਤਾਰ ਕੇ ਚਰਾਇਆ ਨਹੀਂ, (ਤੁਸੀਂ)

ਤੂੰ ਬਾਮ੍ਹਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ ॥
ਤੁਮ੍ਹ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ ॥੩॥੪॥੨੬॥

ਆਸਾ ॥
ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥
ਸਾਚੁ ਕਰਿ ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨੰ ॥੧॥
ਬਾਬਾ ਮਾਇਆ ਮੋਹ ਹਿਤੁ ਕੀਨ੍ਹ ॥
ਜਿਨਿ ਗਿਆਨੁ ਰਤਨੁ ਹਿਰਿ ਲੀਨ੍ਹ ॥੧॥ ਰਹਾਉ ॥
ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ ॥
ਕਾਲ ਫਾਸ ਨ ਮੁਗਧੁ ਚੇਤੈ ਕਨਿਕ ਕਾਮਿਨਿ ਲਾਗਿ ॥੨॥
ਕਰਿ ਬਿਚਾਰੁ ਬਿਕਾਰ ਪਰਹਰਿ ਤਰਨ ਤਾਰਨ ਸੋਇ ॥
ਕਹਿ ਕਬੀਰ ਜਗਜੀਵਨੁ ਐਸਾ ਦੁਤੀਅ ਨਾਹੀ ਕੋਇ ॥੩॥੫॥੨੭॥

ਆਸਾ ॥
ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ ॥
ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮ ਨਾਮ ਬਸਿ ਹੋਈ ॥੧॥
ਅਬ ਮੋਹਿ ਨਾਚਨੋ ਨ ਆਵੈ ॥ ਮੇਰਾ ਮਨੁ ਮੰਦਰੀਆ ਨ ਬਜਾਵੈ ॥੧॥ ਰਹਾਉ ॥
ਕਾਮੁ ਕ੍ਰੋਧੁ ਮਾਇਆ ਲੈ ਜਾਰੀ ਤ੍ਰਿਸਨਾ ਗਾਗਰਿ ਫੂਟੀ ॥
ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ ਛੂਟੀ ॥੨॥
ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ ॥
ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ ॥੩॥੬॥੨੮॥

ਆਸਾ ॥
ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥੧॥
ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥
ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ ॥੧॥ ਰਹਾਉ ॥
ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ॥
ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ ॥੨॥
ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥
ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥੩॥੭॥੨੯॥

ਕਿਹੋ ਜਿਹੇ ਸਾਡੇ ਸੁਆਮੀ ਹੋ।੨। ਤੂੰ ਬ੍ਰਾਹਮਣ ਹੈਂ ਅਤੇ ਮੈਂ ਕਾਸ਼ੀ (ਦਾ ਰਹਿਣ ਵਾਲਾ) ਜੁਲਾਹਾ ਹਾਂ। ਮੇਰੇ ਗਿਆਨ ਨੂੰ ਸਮਝੋ। ਤੂੰ ਤਾਂ ਭੂ-ਪਤੀਆਂ ਜਾਂ ਰਾਜਿਆਂ ਤੋਂ (ਦਾਨ ਦੀ) ਯਾਚਨਾ ਕਰਦਾ ਹੈਂ, (ਪਰ) ਮੇਰਾ ਧਿਆਨ ਤਾਂ ਹਰਿ ਨਾਲ (ਲਗਿਆ ਹੋਇਆ ਹੈ)।੩।੪।੨੬।

**ਆਸਾ**

ਜਗਤ ਦਾ ਜੀਵਨ ਇਸ ਤਰ੍ਹਾਂ ਦਾ ਹੈ, ਜਿਸ ਤਰ੍ਹਾਂ ਦਾ ਸੁਪਨਾ (ਅਸਥਾਈ ਹੁੰਦਾ ਹੈ)। ਜੀਵਨ (ਬਿਲਕੁਲ) ਸੁਪਨੇ ਵਰਗਾ (ਨਿਰਾਧਾਰ ਹੈ)। (ਪਰ) ਅਸੀਂ (ਇਸ ਨੂੰ) ਸੱਚ ਸਮਝ ਕੇ (ਪੱਕੀ) ਗੰਢ ਦਿੱਤੀ ਹੋਈ ਹੈ (ਭਾਵ—ਸਥਾਈ ਮੰਨਿਆ ਹੋਇਆ ਹੈ) ਅਤੇ ਪਰਮ ਪ੍ਰਭੂ ਨੂੰ ਛਡਿਆ ਹੋਇਆ ਹੈ।੧। ਹੇ ਬਾਬਾ! (ਅਸੀਂ) ਮਾਇਆ ਦੇ ਮੋਹ ਨਾਲ ਹਿਤ ਪਾਲਿਆ ਹੋਇਆ ਹੈ, ਜਿਸ ਨੇ ਸਾਡਾ ਗਿਆਨ ਰਤਨ ਚੁਰਾ ਲਿਆ ਹੈ।੧।ਰਹਾਉ। ਜਿਵੇਂ ਪਤੰਗਾ ਅੱਖਾਂ ਨਾਲ ਵੇਖਦਾ ਹੋਇਆ ਵੀ (ਦੀਪਕ ਦੀ ਲਾਟ ਨਾਲ) ਉਲਝ ਜਾਂਦਾ ਹੈ (ਅਰਥਾਤ ਸੜ ਮਰਦਾ ਹੈ), (ਉਹ) ਪਸ਼ੂ ਅਗਨੀ ਨੂੰ ਨਹੀਂ ਵੇਖਦਾ। (ਉਸੇ ਤਰ੍ਹਾਂ) ਮੂਰਖ (ਮਨੁੱਖ) ਸੋਨੇ ਅਤੇ ਇਸਤਰੀ ਵਿਚ ਲਗਿਆ ਹੋਇਆ ਕਾਲ ਦੀ ਫਾਹੀ ਨੂੰ ਚੇਤੇ ਨਹੀਂ ਕਰਦਾ।੨। (ਹੇ ਜਿਗਿਆਸੂ!) ਵਿਕਾਰਾਂ ਨੂੰ ਤਿਆਗ ਕੇ (ਇਹ) ਵਿਚਾਰ ਕਰ ਕਿ ਉਹ (ਪ੍ਰਭੂ ਹੀ ਭਵਸਾਗਰ ਵਿਚੋਂ) ਤਾਰਨ ਵਾਲਾ ਜਹਾਜ਼ (*ਤਰਨ*) ਹੈ। ਕਬੀਰ ਦਾ ਕਥਨ ਹੈ ਕਿ ਜਗਤ ਨੂੰ ਜੀਵਨ (ਪ੍ਰਦਾਨ ਕਰਨ ਵਾਲਾ ਉਹ ਸੁਆਮੀ) ਅਜਿਹਾ ਹੈ, (ਜਿਸ ਵਰਗਾ ਹੋਰ) ਕੋਈ ਦੂਜਾ ਨਹੀਂ ਹੈ।੩।੫।੨੭।

**ਆਸਾ**

(ਇਸ ਜਨਮ ਤੋਂ ਪਹਿਲਾਂ) ਜੋ ਮੈਂ ਬਹੁਤ ਜਨਮ ਧਾਰਣ ਕੀਤੇ ਹਨ, (ਪਰ) ਹੁਣ ਫਿਰ (ਕੋਈ) ਜਨਮ ਨਹੀਂ ਹੋਵੇਗਾ। (ਕਿਉਂਕਿ ਮੇਰੇ ਮਨ ਦੇ ਮੋਹ ਦਾ) ਧਾਗਾ, ਤਾਰ ਅਤੇ ਸਾਜ਼ ਵਜਣੋ ਰਹਿ ਗਏ ਹਨ। ਮੇਰੀ (ਸੁਰਤਿ) ਰਾਮ-ਨਾਮ ਦੇ ਵਸ ਵਿਚ ਹੋ ਗਈ ਹੈ।੧। ਹੁਣ ਮੈਨੂੰ ਨਚਣਾ ਨਹੀਂ ਆਉਂਦਾ। ਮੇਰਾ ਮਨ ਢੋਲਕੀ (*ਮੰਦਰੀਆ*) ਨਹੀਂ ਵਜਾ ਸਕਦਾ।੧।ਰਹਾਉ। (ਮੈਂ ਹੁਣ) ਕਾਮ, ਕ੍ਰੋਧ ਅਤੇ ਮਾਇਆ ਨੂੰ ਲੈ ਕੇ ਸਾੜ ਦਿੱਤਾ ਹੈ। ਤ੍ਰਿਸ਼ਨਾ ਦੀ ਗਾਗਰ ਟੁਟ ਗਈ ਹੈ। ਕਾਮ ਦਾ ਚੋਲਾ ਪੁਰਾਣਾ ਹੋ ਗਿਆ ਹੈ। (ਹਰ ਪ੍ਰਕਾਰ ਦਾ) ਭਰਮ ਚਲਾ ਗਿਆ ਹੈ ਅਤੇ ਸਾਰੀ (ਹਉਮੈ) ਖ਼ਤਮ ਹੋ ਗਈ ਹੈ।੨। (ਹੁਣ ਮੈਂ) ਸਾਰੀ ਸ੍ਰਿਸ਼ਟੀ ਨੂੰ ਇਕ (ਪ੍ਰਭੂ) ਵਜੋਂ ਸਮਝਿਆ ਹੈ (ਅਤੇ ਸਾਰੇ) ਵਾਦ-ਵਿਵਾਦ ਖ਼ਤਮ ਹੋ ਗਏ ਹਨ। ਕਬੀਰ ਦਾ ਕਥਨ ਹੈ ਕਿ ਰਾਮ ਦੀ ਕ੍ਰਿਪਾ ਦੇ ਫਲਸਰੂਪ ਮੈਂ ਪੂਰਾ (ਪ੍ਰਭੂ) ਪਾ ਲਿਆ ਹੈ।੩।੬।੨੮।

**ਆਸਾ**

(ਕਾਜ਼ੀ) ਰੋਜ਼ਾ ਰਖ ਕੇ ਪ੍ਰਭੂ (*ਅਲਹ*) ਨੂੰ ਪ੍ਰਸੰਨ ਕਰਦਾ ਹੈ, (ਪਰ ਆਪਣੇ) ਸੁਆਦ ਲਈ ਜੀਵਾਂ ਨੂੰ ਮਾਰਦਾ ਹੈ। (ਉਹ ਕੇਵਲ) ਆਪਣੇ ਆਪ ਨੂੰ ਵੇਖਦਾ ਹੈ, ਹੋਰਨਾਂ ਨੂੰ ਨਹੀਂ ਵੇਖਦਾ, (ਭਾਵ—ਬਹੁਤ ਸੁਆਰਥੀ ਹੈ)। (ਫਿਰ ਉਹ) ਕਿਸ ਲਈ ਝਖ ਮਾਰਦਾ ਹੈ?੧। ਹੇ ਕਾਜ਼ੀ! ਸਾਹਿਬ ਇਕ ਹੈ, ਤੇਰੇ ਵਿਚ ਵੀ ਹੈ। (ਪਰ ਤੂੰ) ਸੋਚ ਵਿਚਾਰ ਕੇ (ਉਸ ਨੂੰ) ਵੇਖਦਾ ਨਹੀਂ। ਹੇ ਦੀਨ ਵਿਚ ਦਿਵਾਨੇ ਹੋਏ (ਕਾਜ਼ੀ)! (ਤੂੰ ਇਸ ਦੀ) ਖ਼ਬਰ ਸਾਰ ਨਹੀਂ ਰਖਦਾ, ਇਸ ਲਈ (ਤੇਰਾ) ਜਨਮ ਕਿਸੇ ਲੇਖੇ ਵਿਚ ਨਹੀਂ ਹੈ।੧।ਰਹਾਉ। (ਹੇ ਕਾਜ਼ੀ! ਤੇਰੀ) ਕਿਤਾਬ ਦਸਦੀ ਹੈ ਕਿ ਪ੍ਰਭੂ (*ਅਲਹੁ*) ਸੱਚਾ ਹੈ। (ਉਸ ਤੋਂ ਬਿਨਾ) ਕੋਈ ਨਾਰੀ ਅਥਵਾ ਪੁਰਸ਼ (ਸਥਾਈ) ਨਹੀਂ ਹੈ। ਹੇ ਮੂਰਖ! (ਕੇਵਲ) ਪੜ੍ਹ ਗੁੜ੍ਹ ਲੈਣ ਦਾ ਕੋਈ (ਲਾਭ ਨਹੀਂ), ਜੇ (ਤੇਰੇ) ਦਿਲ ਵਿਚ (ਉਸ ਪ੍ਰਭੂ ਦੀ) ਸੋਝੀ ਨਹੀਂ ਹੈ।੨। ਪ੍ਰਭੂ ਸਾਰਿਆਂ ਹਿਰਦਿਆਂ ਵਿਚ ਗੁਪਤ (*ਗੈਬੁ*) ਰੂਪ ਵਿਚ (ਵਰਤਦਾ ਹੈ)। (ਇਸ ਗੱਲ ਨੂੰ) ਹਿਰਦੇ ਵਿਚ ਵਿਚਾਰ ਕੇ ਵੇਖ ਲੈ। ਕਬੀਰ ਪੁਕਾਰ ਕੇ ਕਹਿੰਦਾ ਹੈ ਕਿ ਹਿੰਦੂਆਂ ਅਤੇ ਮੁਸਲਮਾਨਾਂ ਵਿਚ ਇਕੋ (ਪ੍ਰਭੂ ਵਸਦਾ ਹੈ)।੩।੭।੨੯।

ਆਸਾ ॥ ਤਿਪਦਾ ॥ ਇਕਤੁਕਾ ॥
ਕੀਓ ਸਿੰਗਾਰੁ ਮਿਲਨ ਕੇ ਤਾਈ ॥ ਹਰਿ ਨ ਮਿਲੇ ਜਗਜੀਵਨ ਗੁਸਾਈ ॥੧॥
ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥ ਰਾਮ ਬਡੇ ਮੈ ਤਨਕ ਲਹੁਰੀਆ ॥੧॥ ਰਹਾਉ॥
ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ ਮਿਲਨੁ ਦੁਹੇਰਾ ॥੨॥
ਧੰਨਿ ਸੁਹਾਗਨਿ ਜੋ ਪੀਅ ਭਾਵੈ ॥ ਕਹਿ ਕਬੀਰ ਫਿਰਿ ਜਨਮਿ ਨ ਆਵੈ ॥੩॥੮॥੩੦॥

ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ ੧ਓ ਸਤਿਗੁਰ ਪ੍ਰਸਾਦਿ ॥
ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥
ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ ॥੧॥
ਹਰਿ ਕੀ ਕਥਾ ਅਨਾਹਦ ਬਾਨੀ ॥ ਹੰਸੁ ਹੁਇ ਹੀਰਾ ਲੇਇ ਪਛਾਨੀ ॥੧॥ ਰਹਾਉ ॥
ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ ॥
ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ ਗਮ ਦੀਆ ਦਿਖਾਈ ॥੨॥੧॥੩੧॥

ਆਸਾ ॥
ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥
ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥੧॥
ਭਲੀ ਸਰੀ ਮੁਈ ਮੇਰੀ ਪਹਿਲੀ ਬਰੀ ॥
ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ ॥੧॥ ਰਹਾਉ ॥
ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ ॥
ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ ॥੨॥੨॥੩੨॥

ਆਸਾ ॥
ਮੇਰੀ ਬਹੁਰੀਆ ਕੋ ਧਨੀਆ ਨਾਉ ॥ ਲੇ ਰਾਖਿਓ ਰਾਮ ਜਨੀਆ ਨਾਉ ॥੧॥
ਇਨ੍ਹ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥ ਬਿਟਵਹਿ ਰਾਮ ਰਮਊਆ ਲਾਵਾ ॥੧॥ ਰਹਾਉ ॥
ਕਹਤੁ ਕਬੀਰ ਸੁਨਹੁ ਮੇਰੀ ਮਾਈ ॥ ਇਨ੍ਹ ਮੁੰਡੀਅਨ ਮੇਰੀ ਜਾਤਿ ਗਵਾਈ ॥੨॥੩॥੩੩॥

ਆਸਾ ॥
ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥ਅੰਤ ਕੀ ਬਾਰ ਲਹੈਗੀ ਨ ਆਢੈ ॥੧॥ਰਹਾਉ॥
ਘੂੰਘਟੁ ਕਾਢਿ ਗਈ ਤੇਰੀ ਆਗੈ ॥ ਉਨ ਕੀ ਗੈਲਿ ਤੋਹਿ ਜਿਨਿ ਲਾਗੈ ॥੧॥
ਘੂੰਘਟ ਕਾਢੇ ਕੀ ਇਹੈ ਬਡਾਈ ॥ ਦਿਨ ਦਸ ਪਾਂਚ ਬਹੂ ਭਲੇ ਆਈ ॥੨॥
ਘੂੰਘਟੁ ਤੇਰੋ ਤਉ ਪਰਿ ਸਾਚੈ ॥ਹਰਿ ਗੁਨ ਗਾਇ ਕੂਦਹਿ ਅਰੁ ਨਾਚੈ ॥੩॥

**ਆਸਾ ਤਿਪਦਾ ਇਕਤੁਕਾ**

(ਮੈਂ ਪ੍ਰਭੂ ਨੂੰ) ਮਿਲਣ ਲਈ ਸ਼ਿੰਗਾਰ ਕੀਤਾ। ਜਗਤ ਨੂੰ ਜੀਵਨ ਦੇਣ ਵਾਲਾ ਪ੍ਰਭੂ (ਫਿਰ ਵੀ) ਨ ਮਿਲਿਆ।੧। ਹਰਿ ਮੇਰਾ ਪਤੀ ਹੈ ਅਤੇ ਮੈਂ ਹਰਿ ਦੀ ਪਤਨੀ ਹਾਂ। ਰਾਮ ਬਹੁਤ ਵੱਡੇ ਹਨ ਅਤੇ ਮੈਂ ਮਾੜੀ ਜਿਹੀ ਬਾਲੜੀ ਹਾਂ।੧।ਰਹਾਉ। ਇਸਤਰੀ (ਜੀਵਾਤਮਾ) ਅਤੇ ਪਿਰ (ਪਰਮਾਤਮਾ) ਦਾ ਇਕੋ ਥਾਂ ਵਿਚ ਨਿਵਾਸ ਹੈ। (ਭਾਵੇਂ) ਸੇਜ ਇਕ ਹੈ, ਪਰ ਸੰਜੋਗ ਔਖਾ ਹੈ।੨। (ਉਹ) ਸੋਹਾਗਣ ਧੰਨ ਹੈ ਜੋ (ਆਪਣੇ) ਪ੍ਰੀਤਮ ਨੂੰ ਚੰਗੀ ਲਗਦੀ ਹੈ। ਕਬੀਰ ਦਾ ਕਥਨ ਹੈ ਕਿ (ਉਹ ਜੀਵ ਰੂਪ ਇਸਤਰੀ) ਫਿਰ ਜਨਮ (ਮਰਨ) ਵਿਚ ਨਹੀਂ ਆਉਂਦੀ।੩।੮।੩੦।

**ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ**

(ਹਰਿ ਰੂਪ) ਹੀਰੇ ਨੇ (ਜੀਵਾਤਮਾ ਰੂਪ) ਹੀਰੇ ਨੂੰ ਵਿੰਨ੍ਹ ਲਿਆ ਹੈ, ਹਵਾ (ਵਰਗਾ ਚੰਚਲ) ਮਨ ਸਹਿਜ ਅਵਸਥਾ ਵਿਚ ਟਿਕ ਗਿਆ ਹੈ। (ਹਰਿ ਰੂਪ) ਇਸ ਹੀਰੇ ਨੇ ਜੋਤਿ ਵਾਲੀ ਸਾਰੀ (ਸ੍ਰਿਸ਼ਟੀ) ਨੂੰ ਵਿੰਨ੍ਹਿਆ ਹੋਇਆ ਹੈ (ਅਰਥਾਤ ਸਭ ਵਿਚ ਵਿਆਪਤ ਹੈ)। (ਇਹ ਭੇਦ) ਮੈਂ ਸਤਿਗੁਰੂ ਦੇ ਉਪਦੇਸ਼ ਰਾਹੀਂ ਪ੍ਰਾਪਤ ਕੀਤਾ ਹੈ।੧। ਹਰਿ ਦੀ ਕਥਾ ਆਨੰਦੀ ਧੁਨ ਵਾਲੀ ਬਾਣੀ ਹੈ। (ਜੋ) ਹੰਸ (ਬਿਰਤੀ ਵਾਲਾ ਜਿਗਿਆਸੂ ਹੁੰਦਾ ਹੈ, ਉਹ ਇਸ) ਹੀਰੇ ਨੂੰ ਪਛਾਣ ਲੈਂਦਾ ਹੈ।੧।ਰਹਾਉ। ਕਬੀਰ ਦਾ ਕਥਨ ਹੈ ਕਿ ਅਜਿਹਾ ਹੀਰਾ (ਮੈਂ) ਦੇਖ ਲਿਆ ਹੈ (ਜੋ) ਸਾਰੇ ਜਗਤ ਵਿਚ ਸਮਾ ਰਿਹਾ ਹੈ। (ਇਹ) ਗੁਪਤ ਹੀਰਾ (ਉਦੋਂ) ਪ੍ਰਗਟ ਹੋ ਗਿਆ, ਜਦ ਗੁਰੂ ਪਾਸ ਜਾਣ 'ਤੇ (ਉਸ ਨੇ) ਵਿਖਾ ਦਿੱਤਾ।੨।੧।੩੧।

**ਆਸਾ**

(ਮੇਰੀ) ਪਹਿਲੀ (ਕੁਮਤਿ ਰੂਪ ਇਸਤਰੀ) ਭੈੜੇ ਰੂਪ ਵਾਲੀ, ਹੀਨ ਜਾਤਿ ਵਾਲੀ, ਮਾੜੇ ਲੱਛਣਾਂ ਵਾਲੀ, ਸਹੁਰੇ ਅਤੇ ਪੇਕੇ ਘਰ (ਅਰਥਾਤ ਲੋਕ-ਪਰਲੋਕ) ਵਿਚ ਮਾੜੀ (ਸਮਝੀ ਜਾਣ ਵਾਲੀ) ਸੀ। ਹੁਣ ਵਾਲੀ (ਸੁਮਤਿ ਰੂਪ ਇਸਤਰੀ) ਸੁੰਦਰ, ਸਿਆਣੀ, ਸੁਲਖਣੀ ਹੈ (ਜੋ ਮੈਂ) ਸਹਿਜ ਹੀ ਆਪਣੇ ਅੰਦਰ ਟਿਕਾਈ ਹੋਈ ਹੈ।੧। ਚੰਗਾ ਹੋਇਆ ਕਿ ਮੇਰੀ ਪਹਿਲੀ ਵਿਆਹੀ ਹੋਈ (ਇਸਤਰੀ) ਮਰ ਗਈ ਹੈ। ਮੇਰੀ ਹੁਣ ਦੀ ਵਿਆਹੀ (ਇਸਤਰੀ) ਜੁਗ ਜੁਗ ਜੀਉਂਦੀ ਰਹੇ।੧।ਰਹਾਉ। ਕਬੀਰ ਦਾ ਕਥਨ ਹੈ ਜਦ ਛੋਟੀ (*ਲਹੁਰੀ*) (ਇਸਤਰੀ) ਘਰ ਆਈ, (ਤਾਂ) ਵਡੀ ਦਾ ਸੋਹਾਗ ਟਲ ਗਿਆ। ਛੋਟੀ ਹੁਣ ਮੇਰੇ ਨਾਲ (ਰਹਿੰਦੀ ਹੈ ਅਤੇ) ਵਡੀ ਨੇ ਹੋਰ (ਪਤੀ) ਧਾਰਣ ਕਰ ਲਿਆ ਹੈ।੨।੨।੩੨।

**ਆਸਾ**

ਮੇਰੀ (ਜਿੰਦ ਰੂਪ) ਵਹੁਟੀ ਦਾ ਨਾਂ ਧਨੀਆ (ਧਨ ਚਾਹੁਣ ਵਾਲੀ) ਸੀ, (ਪਰ ਇਨ੍ਹਾਂ ਸਾਧਾਂ ਨੇ ਉਸ ਦਾ) ਨਾਂ ਰਾਮਜਨੀਆ (ਰਾਮ ਦੀ ਦਾਸੀ, ਦੇਵਦਾਸੀ) ਰਖ ਲਿਆ ਹੈ।੧। ਇਨ੍ਹਾਂ ਸਤਿਸੰਗੀਆਂ (ਸਿਰਮੁੰਨੇ ਸਾਧਾਂ) ਨੇ ਮੇਰਾ ਘਰ ਉਜਾੜ ਦਿੱਤਾ ਹੈ ਅਤੇ ਮੇਰੇ ਮਨ (ਰੂਪ ਬੇਟੇ) ਨੂੰ ਰਾਮ-ਨਾਮ ਜਪਣ ਵਿਚ ਲਗਾ ਦਿੱਤਾ ਹੈ।੧।ਰਹਾਉ। ਕਬੀਰ ਦਾ ਕਥਨ ਹੈ ਕਿ ਹੇ ਮੇਰੀ ਮਾਂ! ਸੁਣੋ। ਇਨ੍ਹਾਂ ਸਤਿਸੰਗੀਆਂ (ਸਿਰਮੁੰਨੇ ਸਾਧਾਂ) ਨੇ ਮੇਰੀ ਜਾਤਿ ਹੀ ਖ਼ਤਮ ਕਰ ਦਿੱਤੀ ਹੈ (ਅਰਥਾਤ ਮੈਂ ਜਾਤਿਗਤ ਸੀਮਾ ਤੋਂ ਉਪਰ ਹੋ ਗਿਆ ਹਾਂ)।੨।੩।੩੩।

**ਆਸਾ**

ਹੇ ਬਹੂ! ਰੁਕ ਜਾ, ਰੁਕ ਜਾ, ਮਤਾਂ ਘੁੰਡ ਕਢੇਂ (ਅਰਥਾਤ ਪ੍ਰਭੂ ਰੂਪ ਪਤੀ ਤੋਂ ਪਰਦਾ ਕਰੇਂ, ਉਸ ਨੂੰ ਵਿਸਰੇਂ)। ਅੰਤ ਸਮੇਂ (ਇਸ ਘੁੰਡ ਦਾ) ਕੌਡੀ (ਜਿੰਨਾ ਲਾਭ) ਨਹੀਂ ਲੈ ਸਕੇਂਗੀ।੧।ਰਹਾਉ। ਤੇਰੀਆਂ ਅਗਲੀਆਂ (ਜਿੰਦ ਰੂਪ ਇਸਤਰੀਆਂ) ਘੁੰਡ ਕਢ ਕਢ ਕੇ ਗਈਆਂ ਹਨ। ਮਤਾਂ ਤੂੰ ਉਨ੍ਹਾਂ ਦੇ ਪਿਛੇ ਲਗ ਤੁਰੇਂ।੧। ਘੁੰਡ ਕਢਣ ਦੀ ਇਹ ਵਡਿਆਈ ਹੈ ਕਿ ਪੰਜ ਦਸ ਦਿਨ (ਲੋਕੀਂ ਇਹ ਕਹਿਣ ਕਿ) ਬਹੂ ਚੰਗੇ (ਘਰ ਤੋਂ) ਆਈ ਹੈ।੨। ਤੇਰਾ ਘੁੰਡ (ਕਢਿਆ) ਤਾਂ ਹੀ ਸੱਚਾ ਹੈ (ਕਿ ਜੇ ਤੂੰ) ਹਰਿ ਦਾ

ਕਹਤ ਕਬੀਰ ਬਹੁ ਤਬ ਜੀਤੈ ॥ ਹਰਿ ਗੁਨ ਗਾਵਤ ਜਨਮੁ ਬਿਤੀਤੈ ॥੪॥੧॥੩੪॥

ਆਸਾ ॥
ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥੧॥
ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ ॥੧॥ ਰਹਾਉ॥
ਜਉ ਤਨੁ ਚੀਰਹਿ ਅੰਗੁ ਨ ਮੋਰਉ ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥੨॥
ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥੩॥
ਕਹਤੁ ਕਬੀਰੁ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥੪॥੨॥੩੫॥

ਆਸਾ ॥
ਕੋਰੀ ਕੋ ਕਾਹੂ ਮਰਮੁ ਨ ਜਾਨਾਂ ॥ ਸਭੁ ਜਗੁ ਆਨਿ ਤਨਾਇਓ ਤਾਨਾਂ ॥੧॥ ਰਹਾਉ॥
ਜਬ ਤੁਮ ਸੁਨਿ ਲੇ ਬੇਦ ਪੁਰਾਨਾਂ ॥ ਤਬ ਹਮ ਇਤਨਕੁ ਪਸਰਿਓ ਤਾਨਾਂ ॥੧॥
ਧਰਨਿ ਅਕਾਸ ਕੀ ਕਰਗਹ ਬਨਾਈ ॥ ਚੰਦੁ ਸੂਰਜੁ ਦੁਇ ਸਾਥ ਚਲਾਈ ॥੨॥
ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ ॥
ਜੋਲਾਹੇ ਘਰੁ ਅਪਨਾ ਚੀਨ੍ਾਂ ਘਟ ਹੀ ਰਾਮੁ ਪਛਾਨਾਂ ॥੩॥
ਕਹਤੁ ਕਬੀਰੁ ਕਾਰਗਹ ਤੋਰੀ ॥ ਸੂਤੈ ਸੂਤ ਮਿਲਾਏ ਕੋਰੀ ॥੪॥੩॥੩੬॥

ਆਸਾ ॥
ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥੧॥
ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥੧॥ ਰਹਾਉ ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥੨॥
ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥੩॥
ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ ॥
ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ ॥੪॥੪॥੩੭॥

ਗੁਣ-ਗਾਨ ਕਰਦੀ ਹੋਈ ਨੱਚੇ, ਟੱਪੇ (ਭਾਵ—ਉਤਸਾਹੀ ਹੋ ਕੇ ਨਾਮ-ਸਿਮਰਨ ਕਰੇਂ)।੩। ਕਬੀਰ ਦਾ ਕਥਨ ਹੈ ਕਿ ਹੇ ਬਹੂ ! ਤੂੰ ਤਦ (ਜੀਵਨ ਦੀ ਖੇਡ ਜਿਤ ਸਕੇਂਗੀ) (ਜੇ) ਹਰਿ ਦੇ ਗੁਣ ਗਾਉਂਦੇ ਹੋਇਆਂ ਤੇਰਾ ਜਨਮ ਗੁਜ਼ਰੇ।੪।੧।੩੪।

**ਆਸਾ**

ਹੇ ਪ੍ਰਭੂ ! ਗਲੇ ਲਗ ਕੇ ਮੇਰੀ ਬੇਨਤੀ ਸੁਣ। (ਮੇਰੇ ਲਈ) ਕਲਵਤ੍ਰ/ਆਰੇ (ਨਾਲ ਚੀਰਿਆ ਜਾਣਾ) ਚੰਗਾ ਹੈ, (ਪਰ) ਤੇਰਾ ਮੇਰੇ ਵਲੋਂ ਕਰਵਟ ਬਦਲਣਾ (ਸਹਿਆ) ਨਹੀਂ ਜਾ ਸਕਦਾ।੧। ਮੈਂ ਤੇਰੇ ਤੋਂ ਕੁਰਬਾਨ ਹਾਂ, (ਮੇਰੇ ਵਲ ਆਪਣਾ) ਮੁਖ ਫੇਰ (ਅਰਥਾਤ ਮੈਨੂੰ ਦਰਸ਼ਨ ਦੇ)। (ਮੇਰੇ ਪ੍ਰਤਿ) ਪਾਸਾ ਬਦਲ ਕੇ ਮੈਨੂੰ ਕਿਸ ਲਈ ਮਾਰ ਰਿਹਾ ਹੈਂ?੧।ਰਹਾਉ। ਜੇ (ਤੂੰ ਮੇਰਾ) ਸ਼ਰੀਰ ਚੀਰ ਦੇਵੇਂ, (ਤਾਂ ਵੀ ਮੈਂ ਸ਼ਰੀਰ ਦੇ) ਅੰਗ ਨਹੀਂ ਮੋੜਾਂਗੀ (ਜੇ ਮੇਰਾ) ਢਹਿ ਪਏ (ਅਰਥਾਤ ਖ਼ਤਮ ਹੋ ਜਾਏ) ਤਾਂ ਵੀ ਪ੍ਰੀਤ ਨੂੰ ਨਹੀਂ ਤੋੜਾਂਗੀ।੨। (ਹੇ ਪ੍ਰਭੂ !) ਮੇਰੇ ਤੇਰੇ ਵਿਚਾਲੇ ਹੋਰ ਕੋਈ ਨਹੀਂ ਹੈ। ਤੂੰ ਉਹੀ (ਮੇਰਾ) ਪਤੀ ਹੈ ਅਤੇ ਮੈਂ ਉਹੀ (ਤੇਰੀ) ਪਤਨੀ ਹਾਂ।੩। ਕਬੀਰ ਦਾ ਕਥਨ ਹੈ ਕਿ (ਦੁਨੀਆ ਦੇ) ਲੋਕੋ ! ਸੁਣੋ। ਹੁਣ ਤੁਹਾਡਾ (ਕੋਈ) ਵਿਸ਼ਵਾਸ ਨਹੀਂ ਬਝਦਾ।੪।੨।੩੫।

**ਆਸਾ**

(ਹੇ ਪੰਡਿਤ ! ਤੁਸੀਂ ਉਸ ਮਹਾਨ) ਜੁਲਾਹੇ (*ਕੋਰੀ*) ਦਾ ਭੇਦ ਕਿਉਂ ਨਹੀਂ ਸਮਝਿਆ, (ਜਿਸ ਨੇ) ਸਾਰੇ ਜਗਤ ਦਾ ਤਾਣਾ ਆਣ ਤਣਿਆ ਹੈ।੧।ਰਹਾਉ। ਜਦ ਤੇਰੇ ਕੋਲੋਂ (ਜਗਤ ਰਚਨਾ ਬਾਰੇ) ਵੇਦ ਪੁਰਾਣ ਸੁਣ ਲਏ, ਤਦ ਅਸੀਂ ਇਤਨਾ ਕੁ (ਸਮਝਿਆ ਕਿ ਇਹ ਸਭ ਹੰਕਾਰ ਦਾ) ਪਸਾਰਿਆ ਹੋਇਆ ਤਾਣਾ ਹੈ।੧। (ਉਸ ਨੇ) ਧਰਤੀ ਅਤੇ ਆਕਾਸ਼ ਦੀ ਖਡੀ (*ਕਰਗਹ*) ਬਣਾਈ ਹੈ ਅਤੇ ਚੰਦ ਸੂਰਜ ਰੂਪ ਦੋ ਨਾਲਾਂ ਚਲਾਈਆਂ ਹਨ।੨। (ਪ੍ਰਭੂ ਰੂਪ ਜੁਲਾਹੇ ਨੇ) ਪਉਇਆਂ ਦੀ ਜੋੜੀ (ਦੇ ਰੂਪ ਵਿਚ) ਇਕ ਗੱਲ ਕੀਤੀ ਹੈ (ਭਾਵ ਜਨਮ-ਮਰਨ ਦੀ ਖੇਡ ਰਚ ਦਿੱਤੀ ਹੈ)। ਉਸ (ਪ੍ਰਭੂ ਰੂਪ) ਜੁਲਾਹੇ (*ਤਾਂਤੀ*) ਪ੍ਰਤਿ ਮੇਰਾ ਮਨ ਪਤੀਜ ਗਿਆ ਹੈ। (ਜਦ ਮੈਂ) ਜੁਲਾਹੇ ਨੇ ਆਪਣਾ ਘਰ ਲਭ ਲਿਆ ਹੈ, ਤਾਂ ਸ਼ਰੀਰ ਦੇ ਅੰਦਰ ਹੀ ਰਾਮ (ਨੂੰ ਸਥਿਤ ਹੋਇਆ) ਪਛਾਣ ਲਿਆ ਹੈ।੩। ਕਬੀਰ ਦਾ ਕਥਨ ਹੈ ਕਿ (ਜਦ ਪ੍ਰਭੂ ਨੇ) ਖਡੀ ਤੋੜ ਦਿੱਤੀ ਹੈ, ਤਾਂ (ਉਸ) ਜੁਲਾਹੇ ਨੇ ਸੂਤਰ ਨਾਲ ਸੂਤਰ ਮਿਲਾ ਦਿੱਤਾ (ਭਾਵ—ਜੀਵਾਤਮਾ ਪਰਮਾਤਮਾ ਵਿਚ ਮਿਲ ਗਈ)।੪।੩।੩੬।

**ਆਸਾ**

ਜਿਸ ਦੇ (ਹਿਰਦੇ) ਵਿਚ (ਪਾਪਾਂ ਦੀ) ਮੈਲ ਹੈ, ਜੇ (ਉਹ) ਤੀਰਥਾਂ ਉਤੇ ਇਸ਼ਨਾਨ ਕਰਦਾ ਹੈ, (ਤਾਂ ਵੀ) ਉਸ ਨੇ ਬੈਕੁੰਠ ਵਿਚ ਨਹੀਂ (ਪਹੁੰਚ) ਜਾਣਾ। ਲੋਕਾਂ ਨੂੰ (ਆਪਣੀ ਧਾਰਮਿਕਤਾ ਦਾ ਪ੍ਰਦਰਸ਼ਨ ਕਰਕੇ) ਵਿਸ਼ਵਸਤ ਕਰਨ ਨਾਲ ਕੁਝ ਨਹੀਂ ਹੁੰਦਾ, (ਕਿਉਂਕਿ) ਰਾਮ ਇਆਣਾ ਨਹੀਂ ਹੈ।੧। ਇਕ ਰਾਮ ਰੂਪ ਦੇਵ ਦੀ ਪੂਜਾ ਕਰੋ। ਗੁਰੂ ਦੀ ਸੇਵਾ ਕਰਨਾ ਹੀ ਸੱਚਾ ਇਸ਼ਨਾਨ ਹੈ।੧।ਰਹਾਉ। ਜੇ ਜਲ ਦੇ ਇਸ਼ਨਾਨ ਨਾਲ ਗਤਿ ਹੁੰਦੀ ਹੋਵੇ, ਤਾਂ ਡੱਡੂ ਨਿਤ ਨਿਤ (ਜਲ ਵਿਚ) ਨਹਾਉਂਦੇ ਹਨ। ਜਿਹੋ ਜਿਹੇ (ਉਹ) ਡੱਡੂ ਹਨ, ਉਸੇ ਤਰ੍ਹਾਂ ਉਨ੍ਹਾਂ ਮਨੁੱਖਾਂ ਨੂੰ ਸਮਝੋ। (ਇਹੋ ਜਿਹੇ ਮਨੁੱਖ) ਬਾਰ ਬਾਰ ਜੂਨਾਂ ਵਿਚ ਆਉਂਦੇ ਰਹਿੰਦੇ ਹਨ।੨। ਮਨ ਦਾ ਕਠੋਰ (ਮਨੁੱਖ ਜੇ) ਬਨਾਰਸ ਵਿਚ ਮਰੇ, (ਤਾਂ ਵੀ ਉਹ) ਨਰਕ ਤੋਂ ਬਚ ਨਹੀਂ ਸਕਦਾ। ਹਰਿ ਦਾ ਸੰਤ (ਜੇ) ਹਾੜੰਬੇ (ਮਗਹਰ ਦੀ ਨਿੰਦਿਤ ਧਰਤੀ) ਉਤੇ ਮਰੇ, ਤਾਂ ਵੀ ਸਾਰੇ (ਸੇਵਕ) ਦਲ ਨੂੰ ਤਾਰ ਲੈਂਦਾ ਹੈ।੩। (ਜਿਥੇ) ਨ ਦਿਨ ਹੈ, ਨ ਰਾਤ ਹੈ, ਨ ਵੇਦ ਹੈ, ਨ ਸ਼ਾਸਤ੍ਰ ਹੈ, ਉਥੇ ਨਿਰਾਕਾਰ (ਪ੍ਰਭੂ) ਵਸਦਾ ਹੈ। ਕਬੀਰ ਦਾ ਕਥਨ ਹੈ ਕਿ ਹੇ ਸੰਸਾਰ ਦੇ ਮੂਰਖ ਲੋਕੋ ! ਉਸ (ਪ੍ਰਭੂ) ਦੀ ਆਰਾਧਨਾ ਕਰੋ।੪।੪।੩੭।

ੴ ਸਤਿਗੁਰ ਪ੍ਰਸਾਦਿ ॥ ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ
ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥
ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥
ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥੩॥
ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥੪॥੧॥

ਆਸਾ ॥
ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥
ਜਤ੍ਰ ਜਾਉ ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥੧॥ ਰਹਾਉ ॥
ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥੨॥
ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥
ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥੩॥
ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

ਆਸਾ ॥
ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥ ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥
ਕਹਾ ਕਰਉ ਜਾਤੀ ਕਹ ਕਰਉ ਪਾਤੀ ॥ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ ਰਹਾਉ॥
ਰਾਂਗਨਿ ਰਾਂਗਉ ਸੀਵਨਿ ਸੀਵਉ ॥ ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥
ਭਗਤਿ ਕਰਉ ਹਰਿ ਕੇ ਗੁਨ ਗਾਵਉ ॥ ਆਠ ਪਹਰ ਅਪਨਾ ਖਸਮੁ ਧਿਆਵਉ ॥੩॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ ਹਰਿ ਸਉ ਲਾਗਾ ॥੪॥੩॥

**ਆਸਾ ਬਾਣੀ ਸ੍ਰੀ ਨਾਮ ਦੇਉ ਜੀ ਕੀ**

ਇਕ (ਪ੍ਰਭੂ), ਅਨੇਕ (ਰੂਪ ਧਾਰ ਕੇ ਸਭ ਪਾਸੇ) ਵਿਆਪਕ ਅਤੇ ਪੂਰਕ ਹੈ। ਜਿਥੇ ਵੇਖੋ, ਉਥੇ ਹੀ ਉਹ (ਮੌਜੂਦ) ਹੈ। (ਮਨੁੱਖ) ਮਾਇਆ ਦੇ ਵਿਚਿਤ੍ਰ ਰੂਪਾਂ-ਰੰਗਾਂ ਦੇ ਵਸ ਵਿਚ ਹੈ, (ਇਸ ਲਈ ਇਸ ਭੇਦ ਨੂੰ) ਕੋਈ ਵਿਰਲਾ ਹੀ ਸਮਝਦਾ ਹੈ।੧। ਸਭ ਪਰਮਾਤਮਾ ਹੈ, ਸਭ ਪਰਮਾਤਮਾ ਹੈ, ਪਰਮਾਤਮਾ ਤੋਂ ਬਿਨਾ ਕੋਈ (ਥਾਂ) ਨਹੀਂ ਹੈ। ਜਿਵੇਂ ਇਕ ਧਾਗੇ ਵਿਚ ਸੈਂਕੜੇ ਹਜ਼ਾਰਾਂ ਮਣਕੇ (ਪਰੁਚੇ ਹੋਏ ਹੁੰਦੇ ਹਨ, ਉਸ ਤਰ੍ਹਾਂ ਪ੍ਰਭੂ ਨਾਲ ਪ੍ਰਾਣੀ ਪਰੋਏ ਹੋਏ ਹਨ)। ਤਾਣੇ ਪੇਟੇ ਵਾਂਗ ਉਹ ਪਰਮਾਤਮਾ (ਸਭ ਵਿਚ ਸਮਾਇਆ ਹੋਇਆ ਹੈ)।੧।ਰਹਾਉ। ਜਿਵੇਂ ਜਲ ਦੀਆਂ ਤਰੰਗਾਂ, ਝਗ ਅਤੇ ਬੁਲਬੁਲੇ, ਜਲ ਤੋਂ ਵਖਰੇ ਨਹੀਂ ਹਨ, (ਤਿਵੇਂ) ਇਹ ਪ੍ਰਪੰਚ ਪ੍ਰਭੂ ਦੀ ਲੀਲਾ ਹੈ। ਵਿਚਾਰਨ 'ਤੇ (ਉਸ ਤੋਂ) ਭਿੰਨ ਸਿੱਧ ਨਹੀਂ ਹੁੰਦੀ।੨। ਭਰਮ ਅਤੇ ਸੁਪਨੇ ਦੇ ਮਨੋਰਥ (ਸਭ) ਝੂਠੇ ਹਨ, (ਪਰ ਇਨ੍ਹਾਂ ਨੂੰ ਮਨੁੱਖ ਨੇ) ਸੱਚੇ ਪਦਾਰਥ ਜਾਣ ਲਿਆ ਹੈ। (ਜਿਸ ਨੂੰ) ਗੁਰੂ ਨੇ ਸ਼ੁੱਧ ਮਾਨਸਿਕਤਾ ਉਪਦੇਸ਼ੀ ਹੈ, (ਉਸ ਦੇ ਮਿਥਿਆ ਭਰਮ ਤੋਂ) ਜਾਗ ਪੈਣ ਨਾਲ ਮਨ ਪਤੀਜ ਗਿਆ ਹੈ।੩। ਨਾਮਦੇਵ ਦਾ ਕਥਨ ਹੈ ਕਿ ਹਿਰਦੇ ਵਿਚ ਵਿਚਾਰ ਕੇ ਵੇਖ ਲਵੋ, (ਸਾਰੀ ਸ੍ਰਿਸ਼ਟੀ) ਹਰਿ ਦੀ ਰਚਨਾ ਹੈ। ਹਰ ਇਕ ਸ਼ਰੀਰ ਵਿਚ ਅਤੇ ਸਰਬਤ੍ਰ ਕੇਵਲ ਇਕ ਪ੍ਰਭੂ ਹੀ ਨਿਰੰਤਰ (ਵਸ ਰਿਹਾ ਹੈ)।੪।੧।

**ਆਸਾ**

ਘੜਾ ਲਿਆ ਕੇ, (ਉਸ ਵਿਚ) ਪਾਣੀ (*ਊਦਕ*) ਭਰਾ ਲਿਆਵਾਂ, (ਤਾਂ ਜੋ) ਠਾਕਰ (ਦੀ ਮੂਰਤੀ) ਨੂੰ ਇਸ਼ਨਾਨ ਕਰਾਵਾਂ। (ਪਰ) ਜਲ ਵਿਚ 42 ਲੱਖ (ਕਿਸਮਾਂ ਦੇ) ਜੀਵ ਹੁੰਦੇ ਹਨ ਅਤੇ ਠਾਕੁਰ (*ਬੀਠਲੁ*) (ਉਨ੍ਹਾਂ ਵਿਚ) ਮੌਜੂਦ ਹੈ, (ਫਿਰ) ਕਿਸ ਲਈ (ਮੈਂ ਇਸ਼ਨਾਨ) ਕਰਾਵਾਂ।੧। ਜਿਥੇ ਜਾਂਦਾ ਹਾਂ, ਉਥੇ ਠਾਕੁਰ ਵਿਆਪਕ (*ਭੈਲਾ*) ਹੈ ਅਤੇ ਬਹੁਤ ਹੀ ਆਨੰਦ ਸਹਿਤ ਸਦਾ ਕ੍ਰੀੜਾ ਕਰ ਰਿਹਾ ਹੈ।੧।ਰਹਾਉ। (ਫਿਰ ਵਿਚਾਰਿਆ ਕਿ) ਫੁਲ ਲਿਆ ਕੇ ਮਾਲਾ ਪਰੋਵਾਂ ਅਤੇ ਮੈਂ ਠਾਕੁਰ ਦੀ ਪੂਜਾ ਕਰਾਂ। (ਸੋਚਦਾ ਹਾਂ ਕਿ ਫੁਲਾਂ ਦੀ) ਪਹਿਲਾਂ ਭੌਂਰਿਆਂ ਨੇ ਸੁਗੰਧੀ ਲਈ ਹੈ, (ਉਨ੍ਹਾਂ ਵਿਚ) ਠਾਕੁਰ ਵਿਆਪਕ ਹੈ। (ਫਿਰ) ਕਿਸ ਲਈ (ਇਹ) ਕਰਮ ਕਰਾਂ।੨। (ਫਿਰ ਸੋਚਿਆ ਕਿ) ਦੁੱਧ ਲਿਆ ਕੇ ਖੀਰ ਰਿੰਨ੍ਹਾ ਅਤੇ ਠਾਕੁਰ ਨੂੰ ਭੋਗ (*ਨੈਵੇਦੁ*) ਲਗਾਵਾਂ। (ਪਰ) ਦੁੱਧ ਤਾਂ ਪਹਿਲਾਂ ਹੀ ਵੱਛੇ ਨੇ ਜੂਠਾ ਕੀਤਾ ਹੋਇਆ ਹੈ। (ਉਸ ਵਿਚ ਵੀ) ਠਾਕੁਰ ਵਿਆਪਕ ਹੈ। (ਫਿਰ) ਕਿਸ ਲਈ (ਭੋਗ ਲਗਾਵਾਂ)।੩। ਇਧਰ ਠਾਕੁਰ ਹੈ, ਉਧਰ ਵੀ ਠਾਕੁਰ ਹੈ, ਠਾਕੁਰ ਤੋਂ ਬਿਨਾ ਸੰਸਾਰ (ਵਿਚ ਕੋਈ ਸਥਾਨ) ਨਹੀਂ ਹੈ। ਨਾਮਦੇਵ ਬੇਨਤੀ ਕਰਦਾ ਹੈ ਕਿ ਹੇ ਠਾਕੁਰ! ਸਥਾਨਾਂ, ਸਥਾਨਾਂਤਰਾਂ ਅਤੇ ਸਾਰਿਆਂ ਜੀਵਾਂ ਵਿਚ (ਤੂੰ) ਵਰਤ ਰਿਹਾ ਹੈਂ।੪।੨।

**ਆਸਾ**

ਮੇਰਾ ਮਨ ਗਜ਼ ਹੈ ਅਤੇ ਮੇਰੀ ਜੀਭ ਕੈਂਚੀ ਹੈ। ਮਾਪ ਮਾਪ ਕੇ (ਅਰਥਾਤ ਹਰਿ-ਨਾਮ ਦਾ ਜਪ ਕਰ ਕਰ ਕੇ ਮੈਂ) ਜਮ ਦੀ ਫਾਹੀ ਕਟ ਰਿਹਾ ਹਾਂ।੧। ਮੈਂ ਜਾਤਿ ਦਾ ਕੀ ਕਰਾਂ ਅਤੇ ਬਰਾਦਰੀ (*ਪਾਤੀ*) ਦਾ ਕੀ ਕਰਾਂ। (ਮੈਂ) ਦਿਨ ਰਾਤ ਰਾਮ ਦਾ ਨਾਮ ਜਪਦਾ ਰਹਿੰਦਾ ਹਾਂ।੧।ਰਹਾਉ। (ਮੈਂ ਸ਼ਰੀਰ ਰੂਪ) ਮੱਟੀ (*ਰਾਂਗਨਿ*) ਵਿਚ (ਨਾਮ ਦੇ ਰੰਗ ਨਾਲ ਆਪਣੇ ਮਨ ਨੂੰ) ਰੰਗਦਾ ਹਾਂ ਅਤੇ (ਨਾਮ-ਸਿਮਰਨ ਦਾ) ਸੀਵਣੇ ਸਿਊਂਦਾ ਹਾਂ। ਰਾਮ-ਨਾਮ ਦੇ ਸਿਮਰਨ ਬਿਨਾ (ਇਕ) ਘੜੀ ਵੀ ਨਹੀਂ ਜੀ ਸਕਦਾ।੨। (ਮੈਂ) ਹਰਿ ਦੀ ਭਗਤੀ ਕਰਦਾ ਹਾਂ (ਅਤੇ ਉਸ ਦੇ) ਗੁਣ ਗਾਉਂਦਾ ਹਾਂ। ਅੱਠੇ ਪਹਿਰ ਆਪਣੇ ਸੁਆਮੀ ਨੂੰ ਧਿਆਉਂਦਾ ਹਾਂ।੩। (ਮੇਰੇ ਪਾਸ ਸੁਰਤਿ ਰੂਪ) ਸੋਨੇ ਦੀ ਸੂਈ ਹੈ (ਅਤੇ ਉਸ ਵਿਚ ਪ੍ਰੇਮ ਰੂਪ) ਚਾਂਦੀ ਦਾ ਧਾਗਾ ਪਾਇਆ ਹੈ। (ਇਸ ਤਰ੍ਹਾਂ) ਨਾਮਦੇਵ ਦਾ ਚਿਤ ਹਰਿ ਨਾਲ ਲਗ ਗਿਆ ਹੈ।੪।੩।

ਆਸਾ ॥

ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ ॥ ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ ਰਹਾਉ॥
ਸਿੰਘਚ ਭੋਜਨੁ ਜੋ ਨਰੁ ਜਾਨੈ ॥ ਐਸੇ ਹੀ ਠਗਦੇਉ ਬਖਾਨੈ ॥੨॥
ਨਾਮੇ ਕੇ ਸੁਆਮੀ ਲਾਹਿ ਲੇ ਝਗਰਾ ॥ ਰਾਮ ਰਸਾਇਨ ਪੀਉ ਰੇ ਦਗਰਾ ॥੩॥੪॥

ਆਸਾ ॥

ਪਾਰਬ੍ਰਹਮੁ ਜਿ ਚੀਨ੍ਹਸੀ ਆਸਾ ਤੇ ਨ ਭਾਵਸੀ ॥
ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥
ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥
ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥੧॥ ਰਹਾਉ ॥
ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥

ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ ੴ ਸਤਿਗੁਰ ਪ੍ਰਸਾਦਿ ॥
ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥
ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ ਰਹਾਉ ॥
ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥
ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥੩॥
ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥
ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ॥੪॥੧॥

ਆਸਾ ॥

ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥
ਸੰਤ ਚੀ ਸੰਗਤਿ ਸੰਤ ਕਥਾ ਰਸੁ ॥ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ ਰਹਾਉ ॥
ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥੨॥
ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥ ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥

**ਆਸਾ**

ਸੱਪ ਕੁੰਜ ਛਡ ਦਿੰਦਾ ਹੈ, (ਪਰ ਆਪਣੀ) ਜ਼ਹਿਰ ਨਹੀਂ ਛਡਦਾ। ਜਿਵੇਂ ਜਲ (*ਉਦਕ*) ਵਿਚ ਬਗਲਾ ਧਿਆਨ ਜੋੜੀ ਰਖਦਾ ਹੈ (ਮੱਛੀ ਪਕੜਨ ਦੀ ਬਿਰਤੀ ਨਹੀਂ ਛਡਦਾ)।੧। ਧਿਆਨ ਅਤੇ ਜਪ ਕਿਸ ਲਈ ਕਰੀਏ, ਜਦ ਤਕ ਆਪਣਾ ਮਨ ਸ਼ੁੱਧ ਨਹੀਂ ਹੈ।੧।ਰਹਾਉ। ਜੋ ਮਨੁੱਖ ਸ਼ੇਰ ਵਾਂਗ (ਹਿੰਸਕ ਢੰਗ ਨਾਲ) ਭੋਜਨ ਕਰਨਾ ਜਾਣਦਾ ਹੈ, ਅਜਿਹੇ (ਮਨੁੱਖ) ਨੂੰ ਠੱਗਾਂ ਦਾ ਗੁਰੂ ਬਖਾਨ ਕੀਤਾ ਜਾਂਦਾ ਹੈ।੨। ਨਾਮਦੇਵ ਦੇ ਸੁਆਮੀ ਨੇ (ਠੱਗੀ ਕਰਨ ਦਾ) ਝਗੜਾ (ਲਾਹ ਦਿੱਤਾ ਹੈ) (ਅਰਥਾਤ ਖ਼ਤਮ ਕਰ ਦਿੱਤਾ ਹੈ)। (ਅਧਿਆਤਮ-ਮਾਰਗ ਦੇ) ਹੇ ਪਾਂਧੀ! ਰਾਮ-ਨਾਮ ਦੀ ਰਸਾਇਣ (ਅਰਥਾਤ ਅੰਮ੍ਰਿਤ) ਪਾਨ ਕਰ।੩।੪।

**ਆਸਾ**

ਜੋ (ਸਾਧਕ) ਪਾਰਬ੍ਰਹਮ ਨੂੰ ਪਛਾਣੇਗਾ, ਉਸ ਨੂੰ (ਹੋਰ) ਆਸ਼ਾਵਾਂ ਚੰਗੀਆਂ ਨਹੀਂ ਲਗਣਗੀਆਂ। (ਜੋ) ਰਾਮ(-ਨਾਮ) ਨੂੰ ਚੇਤੇ ਕਰ ਲੈਣਗੇ, (ਉਨ੍ਹਾਂ ਦਾ) ਮਨ (ਪ੍ਰਭੂ) ਚਿੰਤਾ-ਰਹਿਤ ਹੀ ਰਖੇਗਾ।੧। ਹੇ ਮਨ! ਵਿਸ਼ੇ-ਵਿਕਾਰਾਂ ਦੇ ਜਲ (*ਬਨਾ*) ਨਾਲ ਭਰੇ ਹੋਏ ਸੰਸਾਰ ਸਾਗਰ ਨੂੰ ਕਿਵੇਂ ਤਰੇਂਗਾ। ਹੇ ਮਨ! (ਤੂੰ) ਝੂਠੀ ਮਾਇਆ ਨੂੰ ਵੇਖ ਕੇ (ਪ੍ਰਭੂ ਦੇ ਨਾਮ ਦਾ ਸਿਮਰਨ) ਭੁਲ ਗਿਆ ਹੈਂ।੧।ਰਹਾਉ। ਨਾਮਦੇਵ (ਦਾ ਕਥਨ ਹੈ ਕਿ ਮੈਨੂੰ ਪ੍ਰਭੂ ਨੇ) ਇਕ ਛੀਂਬੇ ਦੇ ਘਰ ਜਨਮ ਦਿੱਤਾ, (ਪਰ) ਗੁਰੂ ਦਾ ਉਪਦੇਸ਼ (ਮੇਰੇ ਮਨ ਵਿਚ) ਵਿਆਪਤ ਹੋ ਗਿਆ ਹੈ। ਸੰਤਾਂ ਦੀ ਕ੍ਰਿਪਾ ਕਰਕੇ (ਮੈਂ) ਪ੍ਰਭੂ ਨੂੰ ਮਿਲ ਪਿਆ ਹਾਂ।੨।੫।

**ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ**

ਹਿਰਨ, ਮੱਛੀ, ਭੌਰਾ, ਪਤੰਗਾ, ਹਾਥੀ, ਇਕ ਇਕ ਦੋਸ਼ ਕਰਕੇ ਨਸ਼ਟ ਹੋ ਜਾਂਦੇ ਹਨ, (ਪਰ) ਜਿਸ (ਮਨੁੱਖ) ਵਿਚ ਨ ਸਾਧੇ ਜਾ ਸਕਣ ਵਾਲੇ ਪੰਜ ਦੋਸ਼ (ਪੰਜ ਵਿਕਾਰ) ਹੋਣ, ਉਸ (ਦੇ ਸਾਧੇ ਜਾਣ) ਦੀ ਕਿਤਨੀ ਕੁ ਆਸ (ਰਖੀਏ)।੧। ਹੇ ਮਾਧੋ! (ਅਸੀਂ) ਅਵਿਦਿਆ (ਅਗਿਆਨ) ਨਾਲ ਪ੍ਰੇਮ ਪਾ ਲਿਆ ਹੈ, (ਜਿਸ ਕਰਕੇ ਸਾਡੇ) ਵਿਚਾਰ ਦਾ ਦੀਵਾ ਮੱਧਮ ਪੈ ਗਿਆ ਹੈ।੧।ਰਹਾਉ। 'ਤ੍ਰਿਗਦ' (ਅਰਥਾਤ ਟੇਢੀਆਂ ਹੋ ਕੇ ਚਲਣ ਵਾਲੀਆਂ) ਨੀਚ ਜੂਨਾਂ ਜੰਮੀਆਂ ਹੀ ਅਚੇਤ ਹਨ, ਪੁੰਨ ਪਾਪ ਸੋਚਣ ਦੇ ਸਮਰਥ ਨਹੀਂ ਹਨ। ਮਨੁੱਖ ਜਨਮ ਦੁਰਲਭ ਹੈ, (ਪਰ) ਉਸ ਦੀ ਸੰਗਤ ਨੀਚਾਂ (*ਪੋਚ*) ਵਾਲੀ ਹੈ।੨। ਜੀਵ ਜੰਤੂ ਕਰਮਾਂ ਦੇ ਵਸ ਹੋ ਕੇ ਜਿਥੇ ਜਿਥੇ ਜਾਂਦੇ ਹਨ, (ਉਨ੍ਹਾਂ ਨੂੰ ਉਥੇ ਉਥੇ) ਕਾਲ ਦੀ ਨ ਕਟੀ ਜਾ ਸਕਣ ਵਾਲੀ ਫਾਹੀ ਜਾ ਲਗਦੀ ਹੈ, (ਉਸ ਤੋਂ ਬਚਣ ਦਾ) ਕੋਈ ਉਪਾ ਨਹੀਂ ਚਲਦਾ।੩। ਹੇ ਉਦਾਸ ਸੇਵਕ ਰਵਿਦਾਸ! ਭਰਮ ਤਿਆਗ ਦੇ। ਗੁਰੂ ਦੇ ਗਿਆਨ (ਨੂੰ ਕਮਾਉਣ) ਦੀ ਤਪ-ਸਾਧਨਾ ਕਰ। ਹੇ ਭਗਤ-ਜਨਾਂ ਦੇ ਭੈ ਨੂੰ ਹਰਨ ਵਾਲੇ! ਆਖ਼ਰ (*ਨਿਦਾਨ*) (ਮੈਨੂੰ) ਪਰਮਾਨੰਦ (ਬਖ਼ਸ਼ਣ ਦੀ ਕ੍ਰਿਪਾ) ਕਰ।੪।੧।

**ਆਸਾ**

(ਹੇ ਪ੍ਰਭੂ!) ਸੰਤ ਤੇਰਾ ਸ਼ਰੀਰ (ਸਰੂਪ) ਹਨ, (ਸੰਤਾਂ ਦੀ) ਸੰਗਤ (ਤੇਰੇ) ਪ੍ਰਾਣ ਹਨ। ਹੇ ਦੇਵਾਂ ਦੇ ਦੇਵ (ਪ੍ਰਭੂ)! ਸਤਿਗੁਰੂ ਤੋਂ ਗਿਆਨ ਪ੍ਰਾਪਤ ਕਰਕੇ (ਮਨੁੱਖ) ਸੰਤ (ਦੀ ਮਹਿਮਾ) ਨੂੰ ਜਾਣ ਲੈਂਦਾ ਹੈ।੧। ਹੇ ਦੇਵਾਂ ਦੇ ਦੇਵ (ਪ੍ਰਭੂ)! ਮੈਨੂੰ (*ਮਾਝੈ*) ਸੰਤਾਂ ਦੀ ਸੰਗਤ, ਸੰਤਾਂ ਦੀ ਕਥਾ ਦਾ ਰਸ ਅਤੇ ਸੰਤਾਂ ਦਾ ਪ੍ਰੇਮ ਪ੍ਰਦਾਨ ਕਰੋ।੧।ਰਹਾਉ। (ਹੇ ਪ੍ਰਭੂ! ਮੈਨੂੰ) ਸੰਤਾਂ ਦਾ ਆਚਰਣ, ਸੰਤਾਂ ਦੀ ਜੀਵਨ-ਜਾਚ (*ਮਾਰਗੁ*) ਅਤੇ ਸੰਤਾਂ ਦੇ ਸੇਵਕਾਂ ਦੀ ਸੇਵਾ (*ਓਲ੍ਹਗ ਓਲ੍ਹਗਣੀ*) (ਦੀ ਬਖ਼ਸ਼ਿਸ਼ ਕਰ)।੨। ਇਕ ਹੋਰ (ਚੀਜ਼) ਮੰਗਦਾ ਹਾਂ ਤੇਰੀ ਭਗਤੀ, (ਜੋ) ਮਨ ਦੀ ਇੱਛਿਆ ਪੂਰਣ ਕਰਨ ਵਾਲੀ ਮਣੀ (ਦੇ ਸਮਾਨ) ਹੈ। ਅਸੰਤ ਅਤੇ (*ਸਨਿ*) ਪਾਪੀ (ਵਿਅਕਤੀ ਮੈਨੂੰ) ਕਦੇ ਨ (*ਜਣੀ*) ਵਿਖਾਓ।੩। ਰਵਿਦਾਸ ਦਾ

ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ॥੪॥੨॥

ਆਸਾ ॥
ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥
ਮਾਧਉ ਸਤਸੰਗਤਿ ਸਰਨਿ ਤੁਮ੍ਾਰੀ ॥
ਹਮ ਅਉਗਨ ਤੁਮ੍ ਉਪਕਾਰੀ ॥੧॥ ਰਹਾਉ ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥
ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥
ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥
ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥੩॥੩॥

ਆਸਾ ॥
ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥ ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥੧॥
ਤੁਝਹਿ ਚਰਨ ਅਰਬਿੰਦ ਭਵਨ ਮਨੁ ॥ ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ ॥੧॥ਰਹਾਉ॥
ਸੰਪਤਿ ਬਿਪਤਿ ਪਟਲ ਮਾਇਆ ਧਨੁ ॥ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥੨॥
ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥ ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥੩॥੪॥

ਆਸਾ ॥
ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ਰਹਾਉ॥
ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥੧॥
ਨਿਮਤ ਨਾਮਦੇਉ ਦੂਧੁ ਪੀਆਇਆ ॥ਤਉ ਜਗ ਜਨਮ ਸੰਕਟ ਨਹੀ ਆਇਆ ॥੨॥
ਜਨ ਰਵਿਦਾਸ ਰਾਮ ਰੰਗਿ ਰਾਤਾ ॥ਇਉ ਗੁਰ ਪਰਸਾਦਿ ਨਰਕ ਨਹੀ ਜਾਤਾ॥੩॥੫॥

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥ ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥
ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥ ਬਿਨਸਿ ਗਇਆ ਜਾਇ ਕਹੂੰ ਸਮਾਨਾ ॥੨॥
ਕਹਿ ਰਵਿਦਾਸ ਬਾਜੀ ਜਗੁ ਭਾਈ ॥ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ॥੩॥੬॥

ਆਸਾ ਬਾਣੀ ਭਗਤ ਧੰਨੇ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ ॥
ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥੧॥ ਰਹਾਉ ॥

ਕਥਨ ਹੈ ਕਿ ਜੋ (ਇਹ) ਜਾਣਦਾ ਹੈ, ਉਹ ਸੁਜਾਣ (ਪੁਰਸ਼) ਹੈ ਕਿ ਸੰਤ ਅਤੇ ਅਨੰਤ (ਪ੍ਰਭੂ) ਵਿਚ ਕੋਈ ਅੰਤਰ ਨਹੀਂ ਹੈ।੪।੨।

**ਆਸਾ**

(ਹੇ ਪ੍ਰਭੂ!) ਤੁਸੀਂ ਚੰਦਨ (ਦੇ ਸਮਾਨ) ਹੋ ਅਤੇ ਅਸੀਂ ਵਿਚਾਰੇ ਏਰੰਡ (ਦੇ ਬੂਟੇ ਵਰਗੇ) ਹਾਂ, (ਪਰ ਸਾਡਾ) ਵਾਸਾ ਤੁਹਾਡੇ ਨਾਲ ਹੈ। (ਅਸੀਂ ਤੁਹਾਡੀ ਸੰਗਤ ਕਰਕੇ) ਨੀਵੇਂ ਬ੍ਰਿਛ (ਏਰੰਡ) ਤੋਂ ਉਤਮ ਹੋ ਗਏ ਹਾਂ। (ਤੁਹਾਡੀ) ਸੁਗੰਧੀ (ਸਾਡੀ) ਗੰਧ ਵਿਚ ਸਮਾ ਗਈ ਹੈ।੧। ਹੇ ਮਾਧੋ! ਤੇਰੀ ਸਤਿਸੰਗਤ ਦੀ ਸ਼ਰਣ ਵਿਚ ਆਇਆ ਹਾਂ। ਅਸੀਂ ਔਗੁਣਹਾਰੇ ਹਾਂ ਅਤੇ ਤੁਸੀਂ ਪਰਉਪਕਾਰੀ ਹੋ।੧।ਰਹਾਉ। ਤੁਸੀਂ ਚਿੱਟੇ ਪੀਲੇ (*ਸਪੀਅਲ*) ਰੰਗ ਦੇ ਸੁੰਦਰ ਰੇਸ਼ਮ (*ਮਖਤੂਲ*) ਹੋ ਅਤੇ ਅਸੀਂ ਵਿਚਾਰੇ ਕੀੜੇ ਵਰਗੇ ਹਾਂ। ਹੇ ਮਾਧੋ! (ਸਾਨੂੰ ਇਸ ਤਰ੍ਹਾਂ) ਸਤਿਸੰਗਤ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ ਜਿਵੇਂ ਸ਼ਹਿਦ ਦੀਆਂ ਮੱਖੀਆਂ (ਸ਼ਹਿਦ ਨਾਲ ਚੰਬੜੀਆਂ ਰਹਿੰਦੀਆਂ ਹਨ)।੨। (ਹੇ ਪ੍ਰਭੂ! ਮੇਰੀ) ਜਾਤਿ ਨੀਵੀਂ ਹੈ, (ਮੇਰੀ) ਬਰਾਦਰੀ ਨੀਵੀਂ ਹੈ ਅਤੇ ਮੇਰਾ ਜਨਮ ਵੀ ਨੀਵੀਂ ਕੁਲ ਵਿਚ ਹੋਇਆ ਹੈ। ਰਵਿਦਾਸ ਦਾ ਕਥਨ ਹੈ ਕਿ ਅਸੀਂ ਰਾਜਾ ਰਾਮ ਦੀ ਸੇਵਾ ਨਹੀਂ ਕੀਤੀ (ਇਹ ਵੱਡੀ ਘਾਟ ਹੈ)।੩।੩।

**ਆਸਾ**

ਕੀ ਹੋਇਆ ਜੇ ਸ਼ਰੀਰ ਟੁਕੜੇ ਟੁਕੜੇ ਹੋ ਗਿਆ (ਕੋਈ ਡਰ ਨਹੀਂ)। (ਹਾਂ ਜੇ ਤੇਰਾ) ਪ੍ਰੇਮ ਚਲਾ ਜਾਏ, ਤਾਂ ਤੇਰਾ ਸੇਵਕ ਡਰਦਾ ਹੈ।੧। (ਹੇ ਪ੍ਰਭੂ!) ਤੇਰੇ ਚਰਣ ਕਮਲ (*ਅਰਬਿੰਦ*) (ਮਾਨੋ ਮੇਰੇ) ਮਨ ਲਈ ਘਰ ਹੋਣ। (ਤੇਰਾ ਚਰਣ-ਅੰਮ੍ਰਿਤ) ਪੀ ਪੀ ਕੇ (ਮੈਨੂੰ) ਰਾਮ-(ਨਾਮ ਰੂਪ) ਧਨ ਪ੍ਰਾਪਤ ਹੋ ਗਿਆ ਹੈ।੧।ਰਹਾਉ। (ਹੇ ਪਰਮਾਤਮਾ!) ਸੰਪੱਤੀ, ਬਿਪਤਾ ਅਤੇ ਧਨ ਮਾਇਆ ਦੇ ਪਰਦੇ (ਅਰਥਾਤ ਛਲ) ਹਨ। ਤੇਰਾ ਸੇਵਕ ਉਨ੍ਹਾਂ ਵਿਚ ਲੀਨ ਨਹੀਂ ਹੁੰਦਾ।੨। ਤੇਰਾ ਸੇਵਕ ਪ੍ਰੇਮ ਦੀ ਰੱਸੀ ਨਾਲ ਬੰਨ੍ਹਿਆ ਹੋਇਆ ਹੈ। ਰਵਿਦਾਸ ਦਾ ਕਥਨ ਹੈ ਕਿ ਇਸ ਤੋਂ ਛੁਟਣ ਵਿਚ ਕੀ ਲਾਭ ਹੈ?੩।੪।

**ਆਸਾ**

ਹਰਿ ਹਰਿ ਹਰਿ ਨੂੰ ਸਿਮਰਦਿਆਂ (ਹਰਿ ਦੇ) ਦਾਸ (ਭਵ-ਸਾਗਰ ਤੋਂ ਚੰਗੀ ਤਰ੍ਹਾਂ) ਤਰ ਕੇ ਪਾਰ ਹੋ ਗਏ।੧।ਰਹਾਉ। ਹਰਿ ਦੇ ਨਾਮ (ਨੂੰ ਜਪਣ ਨਾਲ) ਕਬੀਰ ਪ੍ਰਸਿੱਧ ਹੋਏ। (ਉਨ੍ਹਾਂ ਦੇ) ਜਨਮਾਂ ਜਨਮਾਂ (ਦੇ ਲੇਖੇ ਦੇ) ਕਾਗ਼ਜ਼ (ਧਰਮ-ਰਾਜ ਨੇ) ਪਾੜ ਦਿੱਤੇ।੧। (ਭਗਤੀ) ਨਿਮਿਤ ਨਾਮ ਦੇਵ (ਨੇ ਠਾਕੁਰ ਨੂੰ) ਦੁੱਧ ਪਿਲਾਇਆ, ਤਾਂ (ਉਹ) ਜਗਤ ਦੇ ਜਨਮ-(ਮਰਨ) ਦੇ ਸੰਕਟ ਵਿਚ ਨਹੀਂ ਆਇਆ।੨। ਦਾਸ ਰਵਿਦਾਸ ਰਾਮ (ਦੇ ਪ੍ਰੇਮ ਰੰਗ ਵਿਚ) ਰੰਗਿਆ ਗਿਆ, ਇਸ ਤਰ੍ਹਾਂ ਉਹ ਗੁਰੂ ਦੀ ਕ੍ਰਿਪਾ ਨਾਲ ਨਰਕ ਨਹੀਂ ਗਿਆ।੩।੫।

ਮਿੱਟੀ ਦਾ ਪੁਤਲਾ (ਮਨੁੱਖ) ਕਿਸ ਤਰ੍ਹਾਂ ਨਚਦਾ ਪਿਆ ਹੈ। (ਇਧਰ ਉਧਰ) ਵੇਖਦਾ ਹੈ, ਸੁਣਦਾ ਹੈ, ਬੋਲਦਾ ਹੈ ਅਤੇ ਦੌੜਿਆ ਫਿਰਦਾ ਹੈ।੧।ਰਹਾਉ। ਜਦੋਂ ਕੁਝ ਪ੍ਰਾਪਤ ਕਰ ਲੈਂਦਾ ਹੈ, ਤਦ ਹੰਕਾਰ ਕਰਦਾ ਹੈ। (ਜਦੋਂ) ਮਾਇਆ ਚਲੀ ਜਾਂਦੀ ਹੈ, ਤਾਂ ਰੋਣ ਲਗ ਜਾਂਦਾ ਹੈ।੧। ਮਨ, ਬਚਨ ਅਤੇ ਕਰਮ ਕਰਕੇ ਸੁਆਦਾਂ (*ਰਸ ਕਸਹਿ*) ਵਿਚ ਲੋਭਾਇਆ ਹੋਇਆ ਹੈ। (ਸ਼ਰੀਰ ਦੇ) ਨਸ਼ਟ ਹੋਣ 'ਤੇ, ਕਿਤੇ ਹੋਰ (ਜਨਮ) ਵਿਚ ਜਾ ਸਮਾਉਂਦਾ ਹੈ।੨। ਰਵਿਦਾਸ ਦਾ ਕਥਨ ਹੈ ਕਿ ਹੇ ਭਾਈ! ਸੰਸਾਰ (ਇਕ) ਖੇਡ (*ਬਾਜੀ*) ਵਾਂਗ ਹੈ। ਮੇਰੀ ਪ੍ਰੀਤ (ਇਸ ਸੰਸਾਰ ਰੂਪ ਖੇਡ ਦੇ) ਬਾਜ਼ੀਗਰ ਨਾਲ ਹੋ ਗਈ ਹੈ।੩।੬।

**ਆਸਾ ਬਾਣੀ ਭਗਤ ਧੰਨੇ ਜੀ ਕੀ**

(ਇਸ ਜੀਵ ਦੇ ਬਹੁਤ ਜਨਮਾਂ/ਜੂਨਾਂ ਵਿਚ) ਭਰਮਦਿਆਂ ਫਿਰਦਿਆਂ ਬਹੁਤ ਜਨਮ ਬੀਤ ਗਏ ਹਨ, (ਪਰ) ਤਨ, ਮਨ ਅਤੇ ਧਨ ਨਹੀਂ ਟਿਕਦੇ (ਕਿਉਂਕਿ ਤਨ ਨਸ਼ਟ ਹੋ ਜਾਂਦਾ ਹੈ, ਮਨ ਭਟਕਦਾ ਰਹਿੰਦਾ ਹੈ ਅਤੇ ਧਨ ਚਲਾ ਜਾਂਦਾ ਹੈ)। ਵਿਸ਼ ਰੂਪ ਲਾਲਚ ਅਤੇ ਕਾਮ ਵਿਚ ਰੰਗਿਆ

ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ ॥੧॥
ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ ॥
ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥
ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥
ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ ॥
ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ ॥੪॥੧॥

ਮਹਲਾ ੫ ॥
ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥
ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥੧॥ ਰਹਾਉ ॥
ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥
ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥
ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥
ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥੩॥

ਲੋਭੀ (*ਲੁਬਧ*) ਜੀਵ ਹੀਰੇ ਵਰਗੇ ਪ੍ਰਭੂ ਨੂੰ ਮਨੋ ਵਿਸਾਰ ਦਿੰਦਾ ਹੈ।੧ ।ਰਹਾਉ। ਹੇ ਮੂਰਖ ਮਨ! (ਤੈਨੂੰ) ਵਿਸ਼ੈਲੇ ਫਲ ਮਿਠੇ ਲਗਦੇ ਹਨ, (ਪਰ ਤੂੰ) ਚੰਗੇ ਵਿਚਾਰਾਂ ਨੂੰ ਨਹੀਂ ਸਮਝਦਾ। ਗੁਣਾਂ (ਦੀ ਥਾਂ 'ਤੇ) ਹੋਰ ਕਿਸ ਦੀ ਪ੍ਰੀਤ ਵਧਦੀ ਰਹੀ ਹੈ, (ਜਿਸ ਕਰਕੇ) ਜਨਮ ਮਰਨ ਦਾ ਫਿਰ ਤਾਣਾ ਤਣਿਆ ਗਿਆ ਹੈ।੧। (ਤੂੰ ਜੀਵਨ ਦੀ ਸਹੀ) ਜੁਗਤ ਨੂੰ ਸਮਝ ਕੇ ਹਿਰਦੇ ਵਿਚ ਨਹੀਂ ਵਸਾਇਆ। (ਸੰਸਾਰਿਕ ਤ੍ਰਿਸ਼ਨਾਵਾਂ ਵਿਚ) ਸੜਦਿਆਂ (ਤੈਨੂੰ) ਜਮ ਦਾ ਜਾਲ ਅਤੇ ਫਾਹਾ ਪੈ ਗਏ। (ਤੂੰ) ਵਿਸ਼ੈਲੇ ਫਲ ਇਕੱਠੇ ਕਰਕੇ ਮਨ ਵਿਚ ਇਸ ਤਰ੍ਹਾਂ ਭਰੇ ਕਿ ਪਰਮ ਪੁਰਖ ਪ੍ਰਭੂ ਮਨ ਤੋਂ ਭੁਲ ਗਏ।੨। (ਜਿਨ੍ਹਾਂ ਦੇ ਮਨ ਵਿਚ ਜਦ) ਗੁਰੂ ਦੁਆਰਾ ਦਿੱਤੇ ਗਿਆਨ ਰੂਪ ਧਨ ਨੇ ਪ੍ਰਵੇਸ਼ ਕੀਤਾ, ਤਾਂ (ਉਨ੍ਹਾਂ ਦਾ) ਮਨ ਧਿਆਨ ਅਤੇ ਮਨਨ (*ਮਾਨੁ*) ਕਰਨ ਨਾਲ (ਪ੍ਰਭੂ ਵਿਚ) ਇਕ-ਰੂਪ ਹੋ ਗਿਆ। (ਉਨ੍ਹਾਂ ਨੇ) ਪ੍ਰੇਮ-ਭਗਤੀ ਨੂੰ ਮਾਣਿਆ ਅਤੇ (ਆਤਮਿਕ) ਸੁਖ ਨੂੰ ਸਮਝਿਆ। (ਉਹ) ਤ੍ਰਿਪਤ ਹੋ ਕੇ ਰਜ ਗਏ ਅਤੇ (ਸੰਸਾਰਿਕ ਬੰਧਨਾਂ ਤੋਂ) ਮੁਕਤ ਹੋ ਗਏ।੩। ਜਿਸ (ਵਿਅਕਤੀ ਦੇ ਮਨ ਵਿਚ ਸਰਬਤ੍ਰ) ਸਮਾਈ ਹੋਈ (ਈਸ਼ਵਰੀ) ਜੋਤਿ ਸਥਿਤ ਹੋ ਗਈ, (ਉਸ ਨੇ) ਨ ਛਲੇ ਜਾ ਸਕਣ ਵਾਲੇ ਪ੍ਰਭੂ ਨੂੰ ਪਛਾਣ ਲਿਆ। (ਇਸ ਤਰ੍ਹਾਂ) ਧੰਨੇ ਨੇ ਧਰਤੀ ਨੂੰ ਧਾਰਣ ਕਰਨ ਵਾਲੇ ਪ੍ਰਭੂ ਰੂਪ ਧਨ ਨੂੰ ਪ੍ਰਾਪਤ ਕਰ ਲਿਆ। ਸੰਤ ਜਨਾਂ ਨੂੰ ਮਿਲ ਕੇ (ਪ੍ਰਭੂ ਵਿਚ) ਸਮਾ ਗਿਆ।੪।੧।

**ਮਹਲਾ ੫**

ਗੋਬਿੰਦ, ਗੋਬਿੰਦ (ਕਰਦਿਆਂ) ਨਾਮਦੇਵ ਦਾ ਮਨ ਗੋਬਿੰਦ ਨਾਲ ਲੀਨ ਹੋ ਗਿਆ। (ਅਜਿਹੀ ਅਵਸਥਾ ਵਿਚ ਪਹੁੰਚਣ ਨਾਲ) ਅੱਧੀ ਦਮੜੀ (ਦੇ ਮੁੱਲ ਵਾਲਾ) ਛੀਂਬਾ ਲੱਖਪਤੀ ਹੋ ਗਿਆ।੧ ।ਰਹਾਉ। (ਕਪੜਾ) ਬੁਣਨਾ ਅਤੇ ਤਣਨਾ ਛਡ ਕੇ ਕਬੀਰ ਨੇ (ਪ੍ਰਭੂ ਦੇ) ਚਰਣਾਂ ਨਾਲ ਪ੍ਰੀਤ ਲਗਾ ਲਈ। ਨੀਚ ਕੁਲ ਵਾਲਾ ਜੁਲਾਹਾ ਗੰਭੀਰ ਗੁਣਾਂ ਵਾਲਾ ਹੋ ਗਿਆ।੧। ਰਵਿਦਾਸ ਨਿਤ (ਮਰੇ ਹੋਏ) ਪਸ਼ੂ ਢੋਂਦਾ ਸੀ, ਉਸ ਨੇ ਮਾਇਆ ਨੂੰ ਤਿਆਗ ਦਿੱਤਾ। ਸਾਧ ਸੰਗ ਵਿਚ ਪ੍ਰਸਿੱਧ ਹੋ ਗਿਆ (ਕਿ ਉਸ ਨੇ) ਹਰਿ ਦਾ ਦਰਸ਼ਨ ਪਾ ਲਿਆ ਹੈ।੨। ਸੈਣ ਨਾਈ (ਲੋਕਾਂ ਦੀਆਂ) ਬੁਤੀਆਂ (ਸਵਾਰਨ ਵਾਲਾ ਸੀ), ਉਹ ਘਰ ਘਰ ਵਿਚ ਪ੍ਰਸਿੱਧ ਹੋ ਗਿਆ। ਉਸ ਦੇ ਹਿਰਦੇ ਵਿਚ ਪਾਰਬ੍ਰਹਮ ਵਸ ਗਿਆ (ਅਤੇ ਉਹ) ਭਗਤਾਂ ਵਿਚ ਗਿਣਿਆ ਜਾਣ ਲਗਾ।੩। ਇਸ ਤਰ੍ਹਾਂ (ਦੀਆਂ ਗੱਲਾਂ) ਸੁਣ ਕੇ ਧੰਨਾ ਜਟ ਉਠ ਕੇ ਭਗਤੀ-ਕਰਮ ਵਿਚ ਲਗ ਗਿਆ। (ਉਸ ਨੂੰ) ਸੁਆਮੀ ਪ੍ਰਤਖ ਰੂਪ ਵਿਚ ਮਿਲ ਪਿਆ। ਧੰਨਾ ਵਡ-ਭਾਗੀ ਹੋ ਗਿਆ।੪।੨।

ਹੇ ਚਿਤ! (ਉਸ) ਦਿਆਲੂ ਦਮੋਦਰ ਨੂੰ ਯਾਦ ਕਿਉਂ ਨਹੀਂ ਕਰਦਾ? (ਉਸ ਤੋਂ) ਭਿੰਨ ਕੋਈ ਹੋਰ (*ਬਿਬਹਿ*) ਨ ਸਮਝ। ਜੇ (ਤੂੰ) ਖੰਡਾਂ ਬ੍ਰਹਮੰਡਾਂ ਵਿਚ ਦੌੜਦਾ ਫਿਰੇਂ, (ਤਾਂ ਵੀ ਜੋ) ਕਰਤਾ ਕਰਦਾ ਹੈ, ਉਹੀ ਹੁੰਦਾ ਹੈ।੧। ਰਹਾਉ। (ਜਿਸ ਪ੍ਰਭੂ) ਨੇ ਮਾਤਾ ਦੇ ਪੇਟ ਦੇ ਜਲ (*ਉਦਕ*) ਵਿਚ (ਤੇਰਾ) ਦਸਾਂ ਦੁਆਰਾ ਵਾਲਾ ਸ਼ਰੀਰ ਸਿਰਜਿਆ ਹੈ, (ਉਹ) ਸਾਡਾ ਮਾਲਕ ਇਹੋ ਜਿਹਾ ਹੈ ਕਿ ਜਠੁਰ-ਅਗਨੀ ਵਿਚ ਆਹਾਰ ਜੁਟਾ ਕੇ ਰਖਿਆ ਕਰਦਾ ਹੈ।੧। ਕੱਛਪੀ (*ਕੁੰਮੀ*) (ਆਪ) ਜਲ ਵਿਚ (ਹੁੰਦੀ ਹੈ) ਅਤੇ ਉਸ ਦੇ ਬੱਚੇ (*ਤਨ*) ਬਾਹਰ (ਕੰਢੇ ਉਤੇ) ਹੁੰਦੇ ਹਨ। (ਉਨ੍ਹਾਂ ਨੂੰ ਮਾਤਾ ਦੇ) ਨ ਖੰਭਾਂ (ਦੀ ਓਟ ਹੁੰਦੀ) ਹੈ ਅਤੇ ਨ ਹੀ ਦੁੱਧ (ਉਪਲਬਧ) ਹੁੰਦਾ ਹੈ। ਪੂਰਣ ਪਰਮਾਨੰਦ ਅਤੇ ਮਨੋਹਰ (ਪ੍ਰਭੂ ਹੀ ਉਨ੍ਹਾਂ ਦੀ ਪਾਲਣਾ ਕਰਦਾ ਹੈ)। (ਇਸ ਗੱਲ ਨੂੰ) ਵੇਖ ਅਤੇ ਮਨ ਵਿਚ ਸਮਝ।੨। ਪੱਥਰ ਵਿਚ ਕੀੜਾ ਲੁਕ ਕੇ ਰਹਿੰਦਾ ਹੈ, ਉਸ ਨੂੰ (ਨਿਕਲਣ ਦਾ ਕੋਈ) ਰਸਤਾ ਨਹੀਂ ਹੁੰਦਾ। ਧੰਨਾ ਕਹਿੰਦਾ ਹੈ ਕਿ ਉਸ ਨੂੰ ਵੀ (ਪ੍ਰਭੂ) ਪੂਰਨ ਕਰਦਾ ਹੈ (ਅਰਥਾਤ ਰੋਜ਼ੀ ਦਿੰਦਾ ਹੈ)। ਇਸ ਲਈ ਮਤਾਂ (ਤੂੰ) ਹਿਰਦੇ ਵਿਚ ਚਿੰਤਾ ਕਰਦਾ ਹੋਵੇਂ।੩।੩।

ਆਸਾ ਸੇਖ ਫਰੀਦ ਜੀਉ ਕੀ ਬਾਣੀ ੧ੴ ਸਤਿਗੁਰ ਪ੍ਰਸਾਦਿ ॥
ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥

ਆਸਾ ॥
ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥੧॥
ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥੧॥ ਰਹਾਉ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥
ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥੨॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥
ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥੪॥

ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥
ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥
ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥
ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥
ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੮॥੨॥

**ਆਸਾ ਸੇਖ ਫਰੀਦ ਜੀਉ ਕੀ ਬਾਣੀ**

ਜਿਨ੍ਹਾਂ (ਮਨੁੱਖਾਂ ਦਾ ਪ੍ਰਭੂ ਨਾਲ) ਹਾਰਦਿਕ ਪ੍ਰੇਮ ਹੈ, ਉਹੀ ਸੱਚੇ (ਪ੍ਰੇਮੀ) ਹਨ। ਜਿਨ੍ਹਾਂ ਦੇ ਮਨ ਵਿਚ ਹੋਰ ਅਤੇ ਮੁਖ ਵਿਚ ਹੋਰ (ਭਾਵਨਾ) ਹੈ, ਉਹ ਕੱਚੇ (ਪ੍ਰੇਮੀ) ਅਖਵਾਉਂਦੇ ਹਨ।੧। (ਜੋ ਵਿਅਕਤੀ) ਪ੍ਰਭੂ ਦੇ ਪ੍ਰੇਮ(-ਰੰਗ) ਵਿਚ ਰੰਗੇ ਹੋਏ ਹਨ (ਅਤੇ ਉਸ ਦੇ) ਦਰਸ਼ਨ ਦੀ ਮੌਜ ਵਿਚ (ਰਹਿੰਦੇ ਹਨ ਉਹੀ ਸੱਚੇ ਮਨੁੱਖ ਹਨ)। ਜਿਨ੍ਹਾਂ ਨੂੰ ਨਾਮ ਵਿਸਰ ਗਿਆ ਹੈ, ਉਹ (ਮਨੁੱਖ) ਧਰਤੀ ਉਤੇ (ਕੇਵਲ) ਭਾਰ ਹੀ ਹੋ ਗਏ ਹਨ।੧।ਰਹਾਉ। ਪਰਮਾਤਮਾ ਨੇ (ਜਿਨ੍ਹਾਂ ਨੂੰ) ਆਪਣੇ ਲੜ ਨਾਲ ਲਗਾ ਲਿਆ ਹੈ, ਉਹੀ (ਪ੍ਰਭੂ ਦੇ ਦਰ ਦੇ ਸੱਚੇ) ਦਰਵੇਸ਼ ਹਨ। (ਉਨ੍ਹਾਂ ਨੂੰ) ਜਨਮ ਦੇਣ ਵਾਲੀ ਮਾਤਾ ਧੰਨ ਹੈ। ਉਨ੍ਹਾਂ ਦਾ (ਇਸ ਸੰਸਾਰ ਵਿਚ ਆਉਣਾ) ਸਫਲ ਹੈ।੨। (ਹੇ ਪ੍ਰਭੂ!) ਤੂੰ ਪਾਲਣਹਾਰ, ਅਪਾਰ, ਅਗਮ ਅਤੇ ਅਨੰਤ ਹੈਂ। ਜਿਨ੍ਹਾਂ ਨੇ (ਤੇਰਾ ਇਹ) ਸੱਚਾ (ਰੂਪ) ਪਛਾਣ ਲਿਆ ਹੈ, ਮੈਂ (ਉਨ੍ਹਾਂ ਦੇ) ਪੈਰ ਚੁੰਮਦਾ ਹਾਂ।੩। ਹੇ ਪ੍ਰਭੂ! (ਮੈਨੂੰ) ਤੇਰਾ ਹੀ ਆਸਰਾ (*ਪਨਹ*) ਹੈ, ਤੂੰ ਬਖ਼ਸ਼ਣ ਵਾਲਾ ਹੈਂ। ਸ਼ੇਖ ਫ਼ਰੀਦ ਨੂੰ ਆਪਣੀ ਬੰਦਗੀ ਦੀ ਖ਼ੈਰ ਪ੍ਰਦਾਨ ਕਰ।੪।੧।

**ਆਸਾ**

ਸ਼ੇਖ ਫ਼ਰੀਦ ਕਹਿੰਦਾ ਹੈ--ਹੇ ਪਿਆਰੇ! ਪਰਮਾਤਮਾ (ਦੇ ਪ੍ਰੇਮ) ਵਿਚ ਲਗ ਜਾ। (ਕਿਉਂਕਿ) ਇਹ ਸ਼ਰੀਰ (ਮਰਨ ਉਪਰੰਤ) ਮਿੱਟੀ ਹੋ ਜਾਏਗਾ ਅਤੇ ਨਿਮਾਣੀ ਕਬਰ (*-ਗੋਰ*) ਰੂਪ ਘਰ ਵਿਚ (ਨਿਵਾਸ ਕਰੇਗਾ)।੧। ਹੇ ਸ਼ੇਖ ਫ਼ਰੀਦ! ਅਜ (ਭਾਵ—ਇਸ ਮਨੁੱਖ ਜਨਮ ਵਿਚ ਪ੍ਰਭੂ ਨਾਲ) ਮੇਲ ਹੋ ਸਕਦਾ ਹੈ, (ਜੇ ਤੂੰ) ਮਨ ਨੂੰ ਚੰਚਲ ਕਰਨ ਵਾਲੀਆਂ ਇੰਦ੍ਰੀਆਂ (ਰੂਪ ਕੂੰਜਾਂ) ਨੂੰ ਰੋਕ ਲਵੇਂ (ਭਾਵ—ਵਸ ਵਿਚ ਕਰ ਲਵੇਂ)।੧।ਰਹਾਉ। ਜੇ ਪਤਾ ਹੈ ਕਿ (ਆਖ਼ਰ) ਮਰ ਜਾਣਾ ਹੈ (ਅਤੇ ਫਿਰ) ਪਰਤ ਕੇ ਨਹੀਂ ਆਉਣਾ ਹੈ, (ਤਾਂ) ਇਸ ਝੂਠੀ ਦੁਨੀਆ ਵਿਚ ਲੀਨ ਹੋ ਕੇ ਆਪਣੇ ਆਪ ਨੂੰ ਬਰਬਾਦ ਨਹੀਂ ਕਰਨਾ ਚਾਹੀਦਾ।੨। ਸੱਚ ਬੋਲਣਾ ਹੀ ਧਰਮ ਹੈ, ਝੂਠ (ਕਦੇ ਵੀ) ਨਹੀਂ ਬੋਲਣਾ ਚਾਹੀਦਾ। ਜੋ ਗੁਰੂ ਮਾਰਗ ਦਸਦਾ ਹੈ, (ਉਸ ਉਤੇ) ਮੁਰੀਦਾਂ ਨੂੰ ਚਲਣਾ ਚਾਹੀਦਾ ਹੈ।੩। (ਸੰਤ ਰੂਪ) ਛੈਲ (ਜਵਾਨਾਂ ਨੂੰ ਭਵ-ਸਾਗਰ ਤੋਂ) ਪਾਰ ਲੰਘਦਿਆਂ (ਵੇਖ ਕੇ ਜਿਗਿਆਸੂ ਰੂਪ) ਇਸਤਰੀ ਮਨ ਵਿਚ ਧੀਰਜ ਧਾਰਣ ਕਰਦੀ ਹੈ (ਅਤੇ ਉਨ੍ਹਾਂ ਦਾ ਅਨੁਸਰਣ ਕਰਨ ਦਾ ਯਤਨ ਕਰਦੀ ਹੈ)। (ਬੇਮੁਖ ਵਿਅਕਤੀਆਂ ਦੇ) ਸੁਨਹਿਰੇ ਪਾਸਿਆਂ ਨੂੰ ਆਰੇ (*ਕਲਵਤਿ*) ਨਾਲ ਚੀਰਿਆ ਜਾਂਦਾ।੪।

ਹੇ ਸ਼ੇਖ! (ਇਸ) ਸੰਸਾਰ ਵਿਚ (ਕਿਸੇ ਦਾ) ਜੀਵਨ (*ਹੈਯਾਤੀ*) ਸਥਾਈ ਨਹੀਂ ਰਿਹਾ। ਜਿਸ ਆਸਣ ਉਤੇ ਅਸੀਂ ਬੈਠੇ ਹਾਂ, (ਇਸ ਉਤੇ ਅਗੇ) ਕਿਤਨੇ ਹੀ ਬੈਠ (ਕੇ ਚਲੇ) ਗਏ ਹਨ।੫। (ਸੰਸਾਰ ਸਮੇਂ ਅਨੁਸਾਰ ਹੀ ਗਤਿਸ਼ੀਲ ਹੈ, ਜਿਵੇਂ—) ਕਤਕ (ਦੇ ਮਹੀਨੇ) ਵਿਚ ਕੂੰਜਾਂ, ਚੇਤਰ (ਦੇ ਮਹੀਨੇ) ਵਿਚ ਦਾਵਾ ਅਗਨੀ (*ਡਉ*), ਸਾਵਣ (ਦੇ ਮਹੀਨੇ) ਵਿਚ ਬਿਜਲੀਆਂ (ਦਾ ਚਮਕਣਾ) ਅਤੇ ਸਿਆਲ ਵਿਚ ਪਿਆਰੇ ਦੇ ਗਲ ਵਿਚ ਬਾਹਾਵਾਂ ਸ਼ੋਭਦੀਆਂ ਹਨ।੬। ਚਲੇ ਜਾਣ ਵਾਲੇ ਚਲੇ ਜਾ ਰਹੇ ਹਨ। ਹੇ ਮਨ! ਵਿਚਾਰ ਲੈ, ਜਿਸ ਨੂੰ ਸਿਰਜਣ ਲਈ ਛੇ ਮਹੀਨੇ ਲਗਦੇ ਹਨ, (ਉਸ ਨੂੰ) ਤੋੜਨ ਲਈ ਇਕ ਛਿਣ (ਲਗਦਾ ਹੈ)।੭। ਹੇ ਫ਼ਰੀਦ! ਧਰਤੀ ਆਕਾਸ਼ ਨੂੰ ਪੁਛਦੀ ਹੈ ਕਿ (ਇਸ ਸੰਸਾਰ ਤੋਂ) ਕਿਤਨੇ ਖੇਵਟ (ਅਰਥਾਤ ਮਲਾਹ/ਆਗੂ) ਚਲੇ ਗਏ ਹਨ। (ਆਕਾਸ਼ ਉਤਰ ਦਿੰਦਾ ਹੈ--ਉਨ੍ਹਾਂ ਦੇ ਸ਼ਰੀਰ) ਕਬਰਾਂ ਵਿਚ (ਦੁਖ) ਸਹਿ ਰਹੇ ਹਨ (ਭਾਵ—ਗਲ-ਸੜ ਰਹੇ ਹਨ) (ਅਤੇ ਕਰਮਾਂ ਦੇ ਫਲਸਰੂਪ) ਉਲ੍ਹਾਮੇ ਜੀਵਾਤਮਾ ਨੂੰ ਸਹਿਣੇ ਪੈ ਰਹੇ ਹਨ।੮।੨।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥

ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥
ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥੧॥
ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥੧॥ ਰਹਾਉ ॥
ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ ॥
ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ॥੨॥
ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥
ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ ॥
ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ ॥੪॥੧॥

ਗੂਜਰੀ ਮਹਲਾ ੧ ॥
ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥
ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥੧॥
ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥
ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥੧॥ ਰਹਾਉ ॥
ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥
ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥੨॥
ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥
ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥੩॥
ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥
ਨਾਨਕ ਸਹਜਿ ਮਿਲੇ ਜਗਜੀਵਨ ਨਦਰਿ ਕਰਹੁ ਨਿਸਤਾਰਾ ॥੪॥੨॥

ਰਾਗੁ ਗੂਜਰੀ ਮਹਲਾ ੩ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਧ੍ਰਿਗੁ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ ॥
ਜਿਤੁ ਕੰਮਿ ਹਰਿ ਵੀਸਰੈ ਦੂਜੈ ਲਗੈ ਜਾਇ ॥੧॥
ਐਸਾ ਸਤਿਗੁਰੁ ਸੇਵੀਐ ਮਨਾ ਜਿਤੁ ਸੇਵਿਐ
ਗੋਵਿਦ ਪ੍ਰੀਤਿ ਊਪਜੈ ਅਵਰ ਵਿਸਰਿ ਸਭ ਜਾਇ ॥
ਹਰਿ ਸੇਤੀ ਚਿਤੁ ਗਹਿ ਰਹੈ ਜਰਾ ਕਾ ਭਉ ਨ ਹੋਵਈ ਜੀਵਨ ਪਦਵੀ ਪਾਇ ॥੧॥ਰਹਾਉ॥

**੧ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।**

**ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧**

(ਹੇ ਪ੍ਰਭੂ !) ਜੇ (ਮੇਰਾ) ਮਨ ਚੰਦਨ ਘਿਸਾਉਣ ਵਾਲਾ ਪੱਥਰ (*ਉਰਸਾ*) ਹੋ ਜਾਵੇ, (ਤਾਂ ਮੈਂ) ਤੇਰਾ ਨਾਮ ਚੰਦਨ ਦੀ ਲਕੜੀ ਬਣਾ ਲਵਾਂ। ਜੇ (ਸ੍ਰੇਸ਼ਠ) ਕਰਣੀ ਰੂਪ ਕੇਸਰ (*ਕੁੰਗੂ*) ਨਾਲ ਰਲ ਜਾਵੇ, ਤਾਂ ਹਿਰਦੇ ਵਿਚ ਹੀ (ਪਰਮ-ਸੱਤਾ ਦੀ) ਪੂਜਾ ਹੋਣ ਲਗਦੀ ਹੈ।੧। (ਹੇ ਜਿਗਿਆਸੂ !) ਨਾਮ ਦੀ ਅਰਾਧਾਨਾ ਕਰਨੀ ਚਾਹੀਦੀ ਹੈ, ਇਹੀ ਮਾਨੋ ਪੂਜਾ ਕਰਨੀ ਹੈ (ਕਿਉਂਕਿ) ਨਾਮ ਤੋਂ ਬਿਨਾ ਪੂਜਾ ਨਹੀਂ ਹੋ ਸਕਦੀ।੧ ਰਹਾਉ। (ਕਰਮ-ਕਾਂਡੀ ਲੋਕ) ਬਾਹਰੋਂ ਦੇਵ-ਮੂਰਤੀਆਂ ਨੂੰ ਧੋਂਦੇ ਹਨ, (ਪਰ) ਜੇ ਕੋਈ ਮਨ ਨੂੰ ਧੋ ਲਵੇ, (ਤਾਂ ਉਸ ਦੀ) ਜੂਠ ਉਤਰ ਜਾਏਗੀ, ਮਨ ਮਾਂਜਿਆ ਜਾਏਗਾ ਅਤੇ ਮੁਕਤੀ ਵਲ ਪ੍ਰਸਥਾਨ ਹੋ ਜਾਏਗਾ।੨। ਪਸ਼ੂਆਂ ਤੋਂ ਚੰਗੀਆਂ ਵਸਤੂਆਂ ਪ੍ਰਾਪਤ ਹੁੰਦੀਆਂ ਹਨ, ਘਾਹ ਖਾਂਦੇ ਹਨ ਅਤੇ (ਦੁੱਧ ਰੂਪ) ਅੰਮ੍ਰਿਤ ਦਿੰਦੇ ਹਨ। (ਪਰ) ਨਾਮ ਤੋਂ ਵਾਂਝੇ ਵਿਅਕਤੀ ਦਾ ਜੀਵਨ ਧਿਕਾਰਨ-ਯੋਗ ਹੈ (ਜੋ ਵਿਪਰੀਤ) ਕਰਮ ਕਰਦੇ ਹਨ।੩। (ਪ੍ਰਭੂ) ਨੇੜੇ ਹੈ, (ਉਸ ਨੂੰ) ਦੂਰ ਨਹੀਂ ਸਮਝਣਾ ਚਾਹੀਦਾ। (ਉਹ ਸਭ ਦੀ) ਨਿਤ ਖ਼ਬਰ-ਸਾਰ ਲੈਂਦਾ ਅਤੇ ਸੰਭਾਲ ਕਰਦਾ ਹੈ। ਨਾਨਕ ਦਾ ਕਥਨ ਹੈ ਕਿ (ਪ੍ਰਭੂ) ਜੋ (ਕੁਝ) ਦਿੰਦਾ ਹੈ, ਉਹੀ ਖਾਣਾ ਹੁੰਦਾ ਹੈ। (ਉਹ) ਸੱਚਾ (ਸਾਹਿਬ) ਹੈ।੪।੧।

**ਗੂਜਰੀ ਮਹਲਾ ੧**

(ਵਿਸ਼ਣੂ ਦੀ) ਨਾਭੀ ਤੋਂ ਉਪਜੇ ਕਮਲ ਤੋਂ ਬ੍ਰਹਮਾ ਪੈਦਾ ਹੋਇਆ ਅਤੇ ਮੂੰਹ ਅਤੇ ਗਲੇ ਨੂੰ ਸਵਾਰ ਕੇ ਵੇਦ ਪੜ੍ਹਨ ਲਗਿਆ। ਉਸ (ਪ੍ਰਭੂ) ਦਾ ਅੰਤ ਉਹ ਵੀ ਨ ਪਾ ਸਕਿਆ, (ਕਮਲ ਦੀ ਨਾਲੀ ਦੇ) ਹਨੇਰੇ ਵਿਚ ਹੀ ਆਉਂਦਾ ਜਾਂਦਾ ਰਿਹਾ।੧। ਹੇ (ਮੇਰੇ) ਪ੍ਰੀਤਮ! ਹੇ ਮੇਰੇ ਪ੍ਰਾਣਾਂ ਦੇ ਆਧਾਰ! (ਤੂੰ ਮੈਨੂੰ) ਕਿਉਂ ਭੁਲਦਾ ਹੈਂ? ਜਿਸ ਦੀ ਪੂਰਨ ਪੁਰਸ਼ ਭਗਤੀ ਕਰਦੇ ਹਨ ਅਤੇ ਮੁਨੀ-ਜਨ ਗੁਰੂ ਦੇ ਵਿਚਾਰ ਅਨੁਸਾਰ ਸੇਵਦੇ ਹਨ।੧ ਰਹਾਉ। ਜਿਸ ਦੇ ਸੂਰਜ (*ਰਵਿ*) ਅਤੇ ਚੰਦ੍ਰਮਾ (*ਸਸਿ*) ਦੀਪਕ ਹਨ, ਤਿੰਨਾਂ ਲੋਕਾਂ ਵਿਚ ਇਕੋ (ਉਸ) ਮੁਰਾਰੀ ਦੀ ਜੋਤਿ ਹੈ। ਜੋ ਗੁਰਮੁਖ ਹੁੰਦਾ ਹੈ ਉਹ ਦਿਨ ਰਾਤ ਨਿਰਮਲ ਰਹਿੰਦਾ ਹੈ (ਪਰ) ਮਨਮੁਖ (ਅਗਿਆਨ ਦੇ) ਹਨੇਰੇ ਵਿਚ (ਜੀਵਨ ਰੂਪ) ਰਾਤ (ਬਤੀਤ ਕਰ ਦਿੰਦਾ ਹੈ)।੨। ਸਿੱਧ (ਲੋਕ) ਸਮਾਧੀ ਲਗਾ ਕੇ (ਪ੍ਰਭੂ ਦਾ ਦਰਸ਼ਨ ਕਰਨ ਲਈ) ਨਿਤ ਬਖੇੜਾ ਕਰਦੇ ਹਨ, (ਪਰ ਇਨ੍ਹਾਂ) ਦੋਹਾਂ ਅੱਖਾਂ ਨਾਲ ਕੀ ਵੇਖ ਸਕਦੇ ਹਨ? (ਜੇ ਉਹ ਹਿਰਦੇ) ਅੰਦਰ (ਪ੍ਰਭੂ ਦੀ) ਜੋਤਿ (ਸਮਝਦਾ) ਹੋਵੇ ਅਤੇ ਸ਼ਬਦ ਦੀ ਧੁਨੀ (ਸੁਣਦਾ ਹੋਇਆ) ਸਚੇਤ ਰਹੇ, (ਤਾਂ) ਸਤਿਗੁਰੂ (ਉਸ ਦੇ ਮਨ ਦਾ) ਬਖੇੜਾ ਖ਼ਤਮ ਕਰ ਦਿੰਦੇ ਹਨ।੩। ਹੇ ਸ੍ਰੇਸ਼ਠ ਮਨੁੱਖਾਂ ਦੇ ਸੁਆਮੀ! ਹੇ ਬੇਅੰਤ! ਹੇ ਅਜੂਨੀ! ਹੇ ਸੱਚੇ ਅਤੇ ਅਪਾਰ ਮਹਲ ਵਾਲੇ! ਨਾਨਕ (ਦਾ ਕਥਨ ਹੈ ਕਿ) ਜੇ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ (ਮੈਨੂੰ) ਤਾਰ ਦੇਵੇਂ, (ਤਾਂ ਮੈਂ) ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਵਿਚ ਸਹਿਜ ਸੁਭਾ ਸਮਾ ਜਾਵਾਂ।੪।੨।

**ਰਾਗੁ ਗੂਜਰੀ ਮਹਲਾ ੩ ਘਰੁ ੧**

ਅਜਿਹਾ ਜੀਉਣਾ ਫਿਟਕਾਰਨਯੋਗ ਹੈ ਜਿਸ ਵਿਚ ਹਰਿ ਨਾਲ ਪ੍ਰੀਤ ਨਹੀਂ ਪੈਂਦੀ। (ਅਜਿਹਾ ਕੰਮ ਵੀ ਫਿਟਕਾਰਨਯੋਗ ਹੈ) ਜਿਸ ਕੰਮ ਕਰਕੇ ਪ੍ਰਭੂ ਭੁਲ ਜਾਏ (ਅਤੇ ਮਨੁੱਖ) ਦ੍ਵੈਤ-ਭਾਵ ਵਿਚ ਜਾ ਲਗੇ।੧। ਹੇ ਮਨ! ਅਜਿਹੇ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ, ਜਿਸ ਦੀ ਸੇਵਾ ਕਰਨ ਨਾਲ ਗੋਬਿੰਦ ਨਾਲ ਪਿਆਰ ਪੈਂਦਾ ਹੋਵੇ ਅਤੇ ਹੋਰ ਸਭ (ਤਰ੍ਹਾਂ ਦੀ ਪ੍ਰੀਤ) ਭੁਲ ਜਾਵੇ। ਹਰਿ ਨਾਲ ਚਿਤ ਜੁੜਿਆ ਰਹੇ, ਬਿਰਧ ਅਵਸਥਾ ਦਾ ਡਰ ਨ ਹੋਵੇ ਅਤੇ ਜੀਵਨ (ਦੀ ਸਰਬ ਸ੍ਰੇਸ਼ਠ) ਸਥਿਤੀ ਪ੍ਰਾਪਤ ਹੋ

ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ ਵੇਖੁ ਜੈਸੀ ਭਗਤਿ ਬਨੀ ॥
ਆਪ ਸੇਤੀ ਆਪੁ ਖਾਇਆ ਤਾ ਮਨੁ ਨਿਰਮਲੁ ਹੋਆ ਜੋਤੀ ਜੋਤਿ ਸਮਈ ॥੨॥
ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ ॥੩॥
ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ ਗੁਰ ਆਗੈ ਜੀਉ ਧਰੇਇ॥
ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕ੍ਰਿਪਾ ਕਰੇਇ ॥੪॥੧॥੩॥

ਗੂਜਰੀ ਮਹਲਾ ੩ ॥
ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ ॥
ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ
ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥੧॥
ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ ॥
ਗੁਰ ਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ ॥੧॥ ਰਹਾਉ ॥
ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ੍ਰ ਹਰਿ ਮੇਰਾ ਬੰਧਪੁ ਹਰਿ ਮੇਰਾ ਭਾਈ ॥
ਹਰਿ ਕੀ ਮੈ ਭੂਖ ਲਾਗੈ ਹਰਿ ਨਾਮਿ ਮੇਰਾ ਮਨੁ ਤ੍ਰਿਪਤੈ
ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ ॥੨॥
ਹਰਿ ਬਿਨੁ ਹੋਰ ਰਾਸਿ ਕੂੜੀ ਹੈ ਚਲਦਿਆ ਨਾਲਿ ਨ ਜਾਈ ॥
ਹਰਿ ਮੇਰਾ ਧਨੁ ਮੇਰੈ ਸਾਥਿ ਚਾਲੈ ਜਹਾ ਹਉ ਜਾਉ ਤਹ ਜਾਈ ॥੩॥
ਸੋ ਝੂਠਾ ਜੋ ਝੂਠੇ ਲਾਗੈ ਝੂਠੇ ਕਰਮ ਕਮਾਈ ॥
ਕਹੈ ਨਾਨਕੁ ਹਰਿ ਕਾ ਭਾਣਾ ਹੋਆ ਕਹਣਾ ਕਛੂ ਨ ਜਾਈ ॥੪॥੨॥੪॥

ਗੂਜਰੀ ਮਹਲਾ ੩ ॥
ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ ॥
ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ ॥੧॥
ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥
ਸਤਿਗੁਰ ਮਿਲਿਐ ਹਰਿ ਮਨਿ ਵਸੈ ਸਹਜੇ ਰਹੈ ਸਮਾਇ ॥੧॥ ਰਹਾਉ ॥
ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥
ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੨॥
ਸੇਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ ॥
ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ ॥੩॥
ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥
ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥੪॥੩॥੫॥

ਗੂਜਰੀ ਮਹਲਾ ੩ ॥
ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥

ਜਾਵੇ।੧।ਰਹਾਉ। ਗੋਬਿੰਦ ਦੇ ਪ੍ਰੇਮ ਦੁਆਰਾ ਇਕ ਪ੍ਰਕਾਰ ਦੀ (ਮਾਨਸਿਕ) ਸਥਿਰਤਾ ਪੈਦਾ ਹੁੰਦੀ ਹੈ। ਵੇਖੋ, ਜਿਹੋ ਜਿਹੀ ਭਗਤੀ ਬਣਦੀ ਹੈ। (ਜਦੋਂ ਨਿਰਮਲ) ਆਪੇ ਨਾਲ (ਅਗਿਆਨੀ) ਆਪਾ ਖ਼ਤਮ ਕਰ ਦਿੱਤਾ ਜਾਂਦਾ ਹੈ, ਤਦ ਮਨ ਨਿਰਮਲ ਹੋ ਜਾਂਦਾ ਹੈ ਅਤੇ (ਜੀਵ) ਜੋਤਿ (ਬ੍ਰਹਮ) ਜੋਤਿ ਵਿਚ ਸਮਾ ਜਾਂਦੀ ਹੈ।੨। ਅਜਿਹਾ ਸਤਿਗੁਰੂ ਭਾਗਾਂ ਤੋਂ ਬਿਨਾ ਪ੍ਰਾਪਤ ਨਹੀਂ ਹੁੰਦਾ, (ਭਾਵੇਂ) ਹਰ ਕੋਈ ਲੋਚਦਾ ਰਹੇ। ਜੇ ਕੂੜ ਦੀ ਕੰਧ (*ਪਾਲਿ*) (ਹਿਰਦੇ) ਵਿਚੋਂ ਨਿਕਲ ਜਾਏ ਤਾਂ ਸਦਾ (ਆਤਮਿਕ) ਸੁਖ (ਉਪਲਬਧ) ਹੋ ਜਾਂਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਅਜਿਹੇ ਸਤਿਗੁਰੂ ਦੀ ਉਹ ਸੇਵਕ ਕੀ ਸੇਵਾ ਕਰੇ? (ਉਹ) ਗੁਰੂ ਅਗੇ (ਆਪਣੀ) ਜਿੰਦ ਅਰਪਿਤ ਕਰ ਦੇਵੇ। ਸਤਿਗੁਰੂ ਦਾ ਭਾਣਾ ਚਿਤ ਵਿਚ (ਟਿਕਾ) ਲਏ। (ਫਿਰ) ਸਤਿਗੁਰੂ ਆਪ ਹੀ ਕ੍ਰਿਪਾ ਕਰਦਾ ਹੈ।੪।੧।੩।

**ਗੂਜਰੀ ਮਹਲਾ ੩**

(ਹੇ ਜਿਗਿਆਸੂ!) ਤੁਸੀਂ (ਕੇਵਲ) ਹਰਿ ਦੀ ਸੇਵਾ ਕਰੋ, ਕਿਸੇ ਹੋਰ ਦੀ ਸੇਵਾ ਕੋਈ ਨ ਕਰੋ ਜੀ। ਹਰਿ ਦੀ ਸੇਵਾ ਕਰਨ ਨਾਲ ਮਨ-ਇਛਿਆ ਫਲ ਪਾ ਲਈਦਾ ਹੈ, (ਪਰ) ਦੂਜੇ ਦੀ ਸੇਵਾ ਕਰਨ ਨਾਲ ਜਨਮ ਵਿਅਰਥ ਜਾਂਦਾ ਹੈ ਜੀ।੧। ਹਰਿ ਮੇਰੀ ਪ੍ਰੀਤ ਹੈ, ਹਰਿ ਹੀ ਮੇਰੀ ਜੀਵਨ-ਜੁਗਤ (*ਰੀਤਿ*) ਹੈ ਅਤੇ ਹਰਿ ਹੀ ਮੇਰੀ ਕਥਾ-ਕਹਾਣੀ ਹੈ ਜੀ। ਗੁਰੂ ਦੀ ਕ੍ਰਿਪਾ ਨਾਲ ਮੇਰਾ ਮਨ ਪਤੀਜ ਜਾਂਦਾ ਹੈ, (ਬਸ) ਇਹੀ ਸੇਵਾ (ਮੈਨੂੰ ਕਰਨੀ) ਬਣਦੀ ਹੈ ਜੀ।੧।ਰਹਾਉ। (ਮੇਰੇ ਲਈ) ਹਰਿ ਹੀ ਮੇਰੀ ਸਮ੍ਰਿਤੀ ਹੈ, ਹਰਿ ਹੀ ਮੇਰਾ ਸ਼ਾਸਤ੍ਰ ਹੈ, ਹਰਿ ਮੇਰਾ ਸੰਬੰਧੀ ਹੈ ਅਤੇ ਹਰਿ ਹੀ ਮੇਰਾ ਭਾਈ ਹੈ। ਮੈਨੂੰ ਹਰਿ (ਦੇ ਨਾਮ) ਦੀ ਭੁਖ ਲਗਦੀ ਹੈ, ਹਰਿ ਦੇ ਨਾਮ ਨਾਲ ਮੇਰਾ ਮਨ ਤ੍ਰਿਪਤ ਹੁੰਦਾ ਹੈ, ਹਰਿ ਮੇਰਾ ਰਿਸ਼ਤੇਦਾਰ ਹੈ ਅਤੇ ਅੰਤ (ਸਮੇਂ) ਹੋਣ ਵਾਲਾ ਸਾਥੀ ਹੈ।੨। ਹਰਿ ਤੋਂ ਬਿਨਾ ਹੋਰ ਰਾਸ/ਮੂੜੀ ਝੂਠੀ ਹੈ, (ਅੰਤ ਕਾਲ ਨੂੰ) ਚਲਣ ਵੇਲੇ ਨਾਲ ਨਹੀਂ ਜਾਂਦੀ। ਹਰਿ (ਦਾ ਨਾਮ) ਮੇਰਾ ਧਨੰ ਹੈ, ਮੇਰੇ ਨਾਲ ਚਲਦਾ ਹੈ, ਜਿਥੇ ਮੈਂ ਜਾਵਾਂ, ਉਥੇ (ਨਾਲ ਹੀ) ਜਾਂਦਾ ਹੈ।੩। ਉਹ ਝੂਠਾ (ਵਿਅਕਤੀ) ਹੈ, ਜੋ ਝੂਠ ਵਿਚ ਲਗਾ ਰਹਿੰਦਾ ਹੈ ਅਤੇ ਝੂਠੇ ਕਰਮ ਕਰਦਾ ਹੈ। ਨਾਨਕ ਦਾ ਕਥਨ ਹੈ ਕਿ (ਸਭ ਕੁਝ) ਹਰਿ ਦਾ ਭਾਣਾ ਹੀ ਹੋ ਰਿਹਾ ਹੈ, (ਇਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ।੪।੨।੪।

**ਗੂਜਰੀ ਮਹਲਾ ੩**

(ਹੇ ਜਿਗਿਆਸੂ! ਕਲਿ-)ਯੁਗ ਵਿਚ ਨਾਮ ਦੁਰਲਭ ਹੈ। ਇਹ ਗੁਰੂ ਰਾਹੀਂ ਪਾਇਆ ਜਾਂਦਾ ਹੈ। ਨਾਮ ਤੋਂ ਬਿਨਾ ਮੁਕਤੀ ਨਹੀਂ ਹੁੰਦੀ, (ਭਾਵੇਂ) ਕੋਈ ਹੋਰ ਉਪਾ ਕਰਕੇ ਵੇਖ ਲਵੇ।੧। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਸਦਾ ਸਦਕੇ ਜਾਂਦਾ ਹਾਂ। ਸਤਿਗੁਰੂ ਦੇ ਮਿਲ ਪੈਣ ਨਾਲ ਹਰਿ ਮਨ ਵਿਚ ਵਸ ਜਾਂਦਾ ਹੈ (ਅਤੇ ਮਨੁੱਖ) ਸਹਿਜ (ਅਵਸਥਾ) ਵਿਚ ਸਮਾਇਆ ਰਹਿੰਦਾ ਹੈ।੧।ਰਹਾਉ। ਜਦੋਂ (ਪ੍ਰਭੂ) ਆਪਣਾ ਭੈ (ਮਨੁੱਖ ਦੇ ਮਨ ਵਿਚ) ਪਾਉਂਦਾ ਹੈ, (ਤਾਂ) ਮਨ ਵਿਚ (ਸੰਸਾਰਿਕਤਾ ਪ੍ਰਤਿ) ਵੈਰਾਗ ਪੈਦਾ ਹੋ ਜਾਂਦਾ ਹੈ। ਵੈਰਾਗ ਤੋਂ ਹੀ ਹਰਿ ਪਾਈਦਾ ਹੈ ਅਤੇ ਹਰਿ ਨਾਲ (ਮਨ) ਲੀਨ ਹੋ ਜਾਂਦਾ ਹੈ।੨। ਉਹੀ (ਵਿਅਕਤੀ) ਮੁਕਤ (ਸਮਝਿਆ ਜਾਂਦਾ ਹੈ) ਜੋ ਮਨ ਨੂੰ ਜਿਤ ਲੈਂਦਾ ਹੈ। ਫਿਰ (ਉਸ ਨੂੰ) ਮਾਇਆ ਦਾ ਮੋਹ (*ਧਾਤੁ*) ਆ ਕੇ ਨਹੀਂ ਲਗਦਾ। ਜੋ (ਵਿਅਕਤੀ) ਦਸਮ-ਦੁਆਰ (ਅਰਥਾਤ ਆਤਮਿਕ ਮੰਡਲ) ਵਿਚ ਨਿਵਾਸ ਕਰਦਾ ਹੈ, (ਉਹ) ਤਿੰਨ ਲੋਕਾਂ ਦੀ ਸੋਝੀ ਪ੍ਰਾਪਤ ਕਰ ਲੈਂਦਾ ਹੈ।੩। ਨਾਨਕ (ਦਾ ਕਥਨ ਹੈ--) ਉਸ ਪ੍ਰਭੂ ਦੀ ਰਜ਼ਾ ਵੇਖੋ ਕਿ ਗੁਰੂ (ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਸਿੱਖ) ਗੁਰੂ ਹੋ ਗਿਆ ਹੈ। ਇਹ ਸੰਜੋਗ ਪ੍ਰਭੂ ਹੀ ਕਰਦਾ ਹੈ ਅਤੇ (ਸਿੱਖ ਦੀ) ਜੋਤਿ (ਬ੍ਰਹਮ) ਜੋਤਿ ਵਿਚ ਸਮਾ ਜਾਂਦੀ ਹੈ।੪।੩।੫।

**ਗੂਜਰੀ ਮਹਲਾ ੩**

'ਰਾਮ ਰਾਮ' ਤਾਂ ਹਰ ਕੋਈ ਕਹਿੰਦਾ ਹੈ, (ਨਿਰਾ) ਕਹਿਣ ਨਾਲ ਰਾਮ (ਹਾਸਲ) ਨਹੀਂ ਹੁੰਦਾ।

ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥
ਅੰਤਰਿ ਗੋਵਿੰਦ ਜਿਸੁ ਲਾਗੈ ਪ੍ਰੀਤਿ ॥
ਹਰਿ ਤਿਸੁ ਕਦੇ ਨ ਵੀਸਰੈ ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥੧॥ ਰਹਾਉ ॥
ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ ॥
ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ ॥੨॥
ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥
ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮ ਰਾਇ ਤਿਸੁ ਦੇਇ ਸਜਾਇ ॥੩॥
ਕਰਮੁ ਹੋਵੈ ਸੋਈ ਜਨੁ ਪਾਏ ਗੁਰਮੁਖਿ ਬੂਝੈ ਕੋਈ ॥
ਨਾਨਕ ਵਿਚਹੁ ਹਉਮੈ ਮਾਰੇ ਤਾਂ ਹਰਿ ਭੇਟੈ ਸੋਈ ॥੪॥੪॥੬॥

ਗੂਜਰੀ ਮਹਲਾ ੩ ॥
ਤਿਸੁ ਜਨ ਸਾਂਤਿ ਸਦਾ ਮਤਿ ਨਿਹਚਲ ਜਿਸ ਕਾ ਅਭਿਮਾਨੁ ਗਵਾਏ ॥
ਸੋ ਜਨੁ ਨਿਰਮਲੁ ਜਿ ਗੁਰਮੁਖਿ ਬੂਝੈ ਹਰਿ ਚਰਣੀ ਚਿਤੁ ਲਾਏ ॥੧॥
ਹਰਿ ਚੇਤਿ ਅਚੇਤ ਮਨਾ ਜੋ ਇਛਹਿ ਸੋ ਫਲੁ ਹੋਈ ॥
ਗੁਰ ਪਰਸਾਦੀ ਹਰਿ ਰਸੁ ਪਾਵਹਿ ਪੀਵਤ ਰਹਹਿ ਸਦਾ ਸੁਖੁ ਹੋਈ ॥੧॥ ਰਹਾਉ ॥
ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ ॥
ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ ॥੨॥
ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ ॥
ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥੩॥
ਨਾਨਕ ਵਿਣੁ ਨਦਰੀ ਕਿਛੂ ਨ ਪਾਈਐ ਜਿਸੁ ਨਦਰਿ ਕਰੇ ਸੋ ਪਾਏ ॥
ਗੁਰ ਪਰਸਾਦੀ ਦੇ ਵਡਿਆਈ ਅਪਣਾ ਸਬਦੁ ਵਰਤਾਏ ॥੪॥੫॥੭॥

ਗੂਜਰੀ ਮਹਲਾ ੩ ਪੰਚਪਦੇ ॥
ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥
ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ ॥੧॥
ਹਰਿ ਕਥਾ ਤੂੰ ਸੁਣਿ ਰੇ ਮਨ ਸਬਦੁ ਮੰਨਿ ਵਸਾਇ ॥
ਇਹ ਮਤਿ ਤੇਰੀ ਥਿਰੁ ਰਹੈ ਤਾਂ ਭਰਮੁ ਵਿਚਹੁ ਜਾਇ ॥੧॥ ਰਹਾਉ ॥
ਹਰਿ ਚਰਣ ਰਿਦੈ ਵਸਾਇ ਤੂ ਕਿਲਵਿਖ ਹੋਵਹਿ ਨਾਸੁ ॥
ਪੰਚ ਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ ॥੨॥
ਮਨਮੁਖਿ ਇਹੁ ਮਨੁ ਮੁਗਧੁ ਹੈ ਸੋਝੀ ਕਿਛੂ ਨ ਪਾਇ ॥
ਹਰਿ ਕਾ ਨਾਮੁ ਨ ਬੁਝਈ ਅੰਤਿ ਗਇਆ ਪਛੁਤਾਇ ॥੩॥

ਗੁਰੂ ਦੀ ਕ੍ਰਿਪਾ ਨਾਲ (ਜਦ) ਰਾਮ ਮਨ ਵਿਚ ਵਸਦਾ ਹੈ, ਤਾਂ ਹੀ ਕੋਈ ਫਲ ਪਾ ਸਕਦਾ ਹੈ।੧। ਜਿਸ ਦੇ (ਹਿਰਦੇ) ਵਿਚ ਗੋਬਿੰਦ ਦੀ ਪ੍ਰੀਤ ਲਗਦੀ ਹੈ, ਉਸ ਨੂੰ ਹਰਿ ਕਦੇ ਨਹੀਂ ਵਿਸਰਦਾ। (ਉਹ) ਸਦਾ ਮਨ-ਚਿਤ ਵਿਚ ਹਰਿ ਹਰਿ ਕਰਦਾ ਰਹਿੰਦਾ ਹੈ।੧।ਰਹਾਉ। ਜਿਨ੍ਹਾਂ ਦੇ ਹਿਰਦੇ ਵਿਚ ਕਪਟ ਵਸਦਾ ਹੈ ਅਤੇ ਬਾਹਰੋਂ ਸੰਤ ਅਖਵਾਉਂਦੇ ਹਨ, (ਉਨ੍ਹਾਂ ਦੀ ਮਾਇਕ ਪਦਾਰਥਾਂ ਲਈ) ਤ੍ਰਿਸ਼ਣਾ ਬਿਲਕੁਲ ਨਹੀਂ ਮੁਕਦੀ ਅਤੇ ਅੰਤ ਨੂੰ ਪਛਤਾਉਂਦੇ ਹੋਏ (ਸੰਸਾਰ ਤੋਂ) ਜਾਂਦੇ ਹਨ।੨। ਜੇ (ਕੋਈ) ਅਨੇਕ ਤੀਰਥਾਂ (ਉਪਰ ਜਾ ਕੇ ਇਸ਼ਨਾਨ ਕਰਨ ਦਾ) ਯਤਨ ਕਰੇ, ਤਾਂ ਵੀ ਹਉਮੈ ਦੀ ਅੰਦਰਲੀ (ਮੈਲ) ਕਦੇ ਨਹੀਂ ਜਾਂਦੀ। ਜਿਸ ਮਨੁੱਖ ਦੀ (ਮਾਨਸਿਕ) ਦੁਬਿਧਾ ਦੂਰ ਨਹੀਂ ਹੁੰਦੀ, ਉਸ ਨੂੰ ਧਰਮ ਰਾਜ ਦੰਡ ਦਿੰਦਾ ਹੈ।੩। (ਜਿਸ ਵਿਅਕਤੀ ਉਪਰ ਪ੍ਰਭੂ ਦੀ) ਕ੍ਰਿਪਾ ਹੋਏ, ਉਹੀ ਸੇਵਕ (ਪ੍ਰਭੂ ਨੂੰ) ਪ੍ਰਾਪਤ ਕਰਦਾ ਹੈ। (ਇਸ ਭੇਦ ਨੂੰ) ਕੋਈ ਗੁਰਮੁਖ ਹੀ ਸਮਝਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ ਆਪਣੇ ਅੰਦਰੋਂ) ਹਉਮੈ ਨੂੰ ਮਾਰ ਦਿੰਦਾ ਹੈ, ਤਾਂ ਉਹੀ ਪ੍ਰਭੂ ਨੂੰ ਮਿਲਦਾ ਹੈ।੪।੪।੬।

**ਗੂਜਰੀ ਮਹਲਾ ੩**

ਜਿਸ ਦਾ ਹੰਕਾਰ (ਪ੍ਰਭੂ) ਦੂਰ ਕਰ ਦਿੰਦਾ ਹੈ, ਉਸ ਵਿਅਕਤੀ (ਦੇ ਮਨ ਵਿਚ) ਸਦਾ ਸ਼ਾਂਤੀ ਬਣੀ ਰਹਿੰਦੀ ਹੈ ਅਤੇ ਬੁੱਧੀ ਸਥਿਰ ਰਹਿੰਦੀ ਹੈ। ਉਹ ਸੇਵਕ ਨਿਰਮਲ ਹੈ ਜੋ ਗੁਰੂ ਦੁਆਰਾ (ਇਸ ਭੇਦ ਨੂੰ) ਸਮਝ ਲੈਂਦਾ ਹੈ ਅਤੇ ਪ੍ਰਭੂ ਦੇ ਚਰਣਾਂ ਵਿਚ ਚਿਤ ਲਗਾਉਂਦਾ ਹੈ।੧। ਹੇ ਅਚੇਤ ਮਨ! ਹਰਿ ਨੂੰ ਚੇਤੇ ਕਰ। (ਫਿਰ ਤੂੰ) ਜੋ ਇੱਛਾ ਕਰੇਂਗਾ, (ਤਾਂ) ਉਸੇ ਫਲ (ਦੀ ਪ੍ਰਾਪਤੀ) ਹੋ ਜਾਏਗੀ। ਗੁਰੂ ਦੀ ਕ੍ਰਿਪਾ ਨਾਲ (ਤੂੰ) ਹਰਿ-ਰਸ ਪਾ ਲਵੇਂਗਾ (ਅਤੇ ਸਦਾ) ਪੀਂਦਾ ਰਹੇਂਗਾ। (ਇਸ ਕਰਕੇ ਤੈਨੂੰ) ਸਦਾ ਸੁਖ (ਪ੍ਰਾਪਤ) ਹੋਇਆ ਰਹੇਗਾ।੧।ਰਹਾਉ। (ਜੋ ਵਿਅਕਤੀ) ਸਤਿਗੁਰੂ ਨੂੰ ਮਿਲ ਪੈਂਦਾ ਹੈ, ਤਾਂ (ਉਹ) ਪਾਰਸ ਹੋ ਜਾਂਦਾ ਹੈ। ਜਦੋਂ (ਉਹ ਵਿਅਕਤੀ) ਪਾਰਸ ਹੋ ਜਾਂਦਾ ਹੈ, ਤਾਂ (ਹੋਰਨਾਂ ਤੋਂ) ਆਦਰ ਪ੍ਰਾਪਤ ਕਰਦਾ ਹੈ। ਜੋ ਉਸ ਨੂੰ ਪੂਜਦਾ ਹੈ, ਉਹ ਵੀ (ਆਤਮਿਕ ਸਥਿਰਤਾ ਦਾ) ਫਲ ਪਾਉਂਦਾ ਹੈ, (ਉਹ ਉਨ੍ਹਾਂ ਨੂੰ) ਦੀਖਿਆ ਦਿੰਦਾ ਹੈ ਅਤੇ ਸਤਿਸਰੂਪ (ਪ੍ਰਭੂ) ਦੀ ਸੋਝੀ ਕਰਾ ਦਿੰਦਾ ਹੈ।੨। ਬਿਨਾ ਪਾਰਸ ਬਣੇ, ਆਦਰ ਮਾਣ ਨਹੀਂ ਹੁੰਦਾ। (ਕਿਉਂਕਿ) ਬਿਨਾ ਮਨ ਦੇ ਵਿਸ਼ਵਸਤ ਹੋਇਆਂ (ਉਹ) ਹੋਰਾਂ ਨੂੰ (ਕੀ) ਸਮਝਾ ਸਕਦਾ ਹੈ। ਜੋ (ਵਿਅਕਤੀ) ਅਗਿਆਨੀ ਹੈ, (ਮਾਇਆਵੀ ਮੋਹ ਕਾਰਣ) ਅੰਨ੍ਹਾ ਹੈ, (ਪਰ) ਗੁਰੂ ਸਦਵਾਉਂਦਾ ਹੈ, (ਦਸੋ) ਉਹ ਕਿਸ ਨੂੰ (ਸਹੀ) ਮਾਰਗ ਉਪਰ ਪਾਏਗਾ?੩। ਨਾਨਕ (ਦਾ ਕਥਨ ਹੈ ਕਿ) ਬਿਨਾ (ਈਸ਼ਵਰੀ) ਕ੍ਰਿਪਾ ਦੇ ਕੁਝ ਨਹੀਂ ਪਾਈਦਾ। ਜਿਸ ਉਪਰ (ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ, ਉਹੀ (ਨਾਮ ਦੀ ਦਾਤ) ਪਾਉਂਦਾ ਹੈ। ਗੁਰੂ ਦੀ ਕ੍ਰਿਪਾ ਦੁਆਰਾ (ਪਰਮਾਤਮਾ) ਵਡਿਆਈ ਬਖ਼ਸ਼ਦਾ ਹੈ ਅਤੇ (ਮਨੁੱਖ ਦੇ ਮਨ ਵਿਚ) ਆਪਣਾ ਸ਼ਬਦ ਵਰਤਾ ਦਿੰਦਾ ਹੈ।੪।੫।੭।

**ਗੂਜਰੀ ਮਹਲਾ ੩ ਪੰਚਪਦੇ**

(ਹੇ ਜਿਗਿਆਸੂ!) ਨ ਕਾਸ਼ੀ (ਗਿਆਂ ਉਤਮ) ਮਤਿ ਪੈਦਾ ਹੁੰਦੀ ਹੈ (ਅਤੇ ਨ ਗਿਆਂ ਸ੍ਰੇਸ਼ਠ) ਮਤਿ ਦੂਰ ਵੀ ਨਹੀਂ ਹੁੰਦੀ। ਸਤਿਗੁਰੂ ਦੇ ਮਿਲਣ 'ਤੇ ਹੀ (ਉਤਮ) ਮਤਿ ਪੈਦਾ ਹੁੰਦੀ ਹੈ। ਤਦ ਹੀ (ਇਸ ਭੇਦ ਦੀ) ਸਮਝ ਆਉਂਦੀ ਹੈ।੧। ਹੇ ਮਨ! ਤੂੰ ਹਰਿ ਦੀ ਕਥਾ ਸੁਣ ਅਤੇ (ਗੁਰੂ ਦੇ) ਸ਼ਬਦ ਨੂੰ ਮਨ ਵਿਚ ਵਸਾ। (ਜਦੋਂ) ਤੇਰੀ ਇਹ ਮਤਿ ਸਥਿਰ ਰਹੇਗੀ, ਤਾਂ (ਤੇਰੇ) ਅੰਦਰੋਂ ਭਰਮ ਚਲਾ ਜਾਏਗਾ।੧।ਰਹਾਉ। (ਹੇ ਜਿਗਿਆਸੂ!) ਤੂੰ ਹਰਿ-ਚਰਣਾਂ ਨੂੰ (ਆਪਣੇ) ਹਿਰਦੇ ਵਿਚ ਵਸਾ, (ਤਦ ਤੇਰੇ ਸਾਰੇ) ਪਾਪ ਨਸ਼ਟ ਹੋ ਜਾਣਗੇ। (ਜੇ ਤੂੰ) ਪੰਜ ਭੂਤਾਂ ਤੋਂ ਬਣੇ ਮਨ (*ਆਤਮਾ*) ਨੂੰ ਵਸ ਵਿਚ ਕਰ ਲਏਂ, ਤਾਂ (ਤੂੰ ਮਾਨੋ) ਤੀਰਥਾਂ ਉਪਰ ਨਿਵਾਸ ਕਰ ਲਿਆ।੨। ਮਨਮੁਖ ਦਾ ਇਹ ਮਨ (ਸਦਾ) ਮੂਰਖ (ਬਣਿਆ ਰਹਿੰਦਾ) ਹੈ, (ਉਹ ਆਤਮਿਕ ਆਨੰਦ ਦੀ) ਕੁਝ ਵੀ ਸੂਝ ਪ੍ਰਾਪਤ ਨਹੀਂ ਕਰ ਸਕਦਾ। (ਉਸ ਨੂੰ) ਹਰਿ ਦੇ ਨਾਮ ਦੀ ਸੂਝ ਨਹੀਂ ਹੁੰਦੀ, ਅੰਤ (ਸਮੇਂ) ਪਛਤਾਉਂਦਾ ਹੋਇਆ ਜਾਂਦਾ ਹੈ।੩।

ਇਹੁ ਮਨੁ ਕਾਸੀ ਸਭਿ ਤੀਰਥ ਸਿਮ੍ਰਿਤਿ ਸਤਿਗੁਰ ਦੀਆ ਬੁਝਾਇ ॥
ਅਠਸਠਿ ਤੀਰਥ ਤਿਸੁ ਸੰਗਿ ਰਹਹਿ ਜਿਨ ਹਰਿ ਹਿਰਦੈ ਰਹਿਆ ਸਮਾਇ ॥੪॥
ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ ਏਕੁ ਵਸਿਆ ਮਨਿ ਆਇ ॥
ਜੋ ਤੁਧੁ ਭਾਵੈ ਸਭੁ ਸਚੁ ਹੈ ਸਚੇ ਰਹੈ ਸਮਾਇ ॥੫॥੬॥੮॥

ਗੂਜਰੀ ਮਹਲਾ ੩ ਤੀਜਾ ॥
ਏਕੋ ਨਾਮੁ ਨਿਧਾਨੁ ਪੰਡਿਤ ਸੁਣਿ ਸਿਖੁ ਸਚੁ ਸੋਈ ॥
ਦੂਜੈ ਭਾਇ ਜੇਤਾ ਪੜਹਿ ਪੜਤ ਗੁਣਤ ਸਦਾ ਦੁਖੁ ਹੋਈ ॥੧॥
ਹਰਿ ਚਰਣੀ ਤੂੰ ਲਾਗਿ ਰਹੁ ਗੁਰ ਸਬਦਿ ਸੋਝੀ ਹੋਈ ॥
ਹਰਿ ਰਸੁ ਰਸਨਾ ਚਾਖੁ ਤੂੰ ਤਾਂ ਮਨੁ ਨਿਰਮਲੁ ਹੋਈ ॥੧॥ ਰਹਾਉ ॥
ਸਤਿਗੁਰ ਮਿਲਿਐ ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥
ਨਾਮੁ ਨਿਧਾਨੁ ਪਾਇਆ ਪਰ ਘਰਿ ਜਾਇ ਨ ਕੋਇ ॥੨॥
ਕਥਨੀ ਬਦਨੀ ਜੇ ਕਰੇ ਮਨਮੁਖਿ ਬੂਝ ਨ ਹੋਇ ॥
ਗੁਰਮਤੀ ਘਟਿ ਚਾਨਣਾ ਹਰਿ ਨਾਮੁ ਪਾਵੈ ਸੋਇ ॥੩॥
ਸੁਣਿ ਸਾਸਤ੍ਰ ਤੂੰ ਨ ਬੁਝਹੀ ਤਾ ਫਿਰਹਿ ਬਾਰੋ ਬਾਰ ॥
ਸੋ ਮੂਰਖੁ ਜੋ ਆਪੁ ਨ ਪਛਾਣਈ ਸਚਿ ਨ ਧਰੇ ਪਿਆਰੁ ॥੪॥
ਸਚੈ ਜਗਤੁ ਡਹਕਾਇਆ ਕਹਣਾ ਕਛੂ ਨ ਜਾਇ ॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਜਿਉ ਤਿਸ ਕੀ ਰਜਾਇ ॥੫॥੭॥੯॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥
ਹਰਿ ਕੇ ਜਨ ਸਤਿਗੁਰ ਸਤ ਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥
ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ॥
ਹਰਿ ਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥੨॥
ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥
ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਨਾਨਕ ਨਾਮੁ ਪਰਗਾਸਿ ॥੪॥੧॥*

* ਇਹ ਸ਼ਬਦ ਗੁ.ਗ੍ਰੰ. ਪੰਨਾ 10 ਉਤੇ ਵੀ ਦਰਜ ਹੈ।

(ਜਿਸ ਨੂੰ) ਸਤਿਗੁਰੂ ਨੇ (ਵਾਸਤਵਿਕ ਭੇਦ) ਸਮਝਾ ਦਿੱਤਾ, (ਉਸ ਲਈ) ਇਹ ਮਨ ਹੀ ਕਾਸ਼ੀ ਹੈ, (ਇਹ ਹੀ) ਸਾਰੇ ਤੀਰਥ ਅਤੇ ਸਮ੍ਰਿਤੀਆਂ ਹੈ। ਜਿਸ ਦੇ ਹਿਰਦੇ ਵਿਚ ਹਰਿ ਸਮਾਇਆ ਰਹਿੰਦਾ ਹੈ, ਉਸ ਨਾਲ (ਹਰ ਵੇਲੇ) ਅਠਾਹਠ ਤੀਰਥ (ਮੌਜੂਦ) ਰਹਿੰਦੇ ਹਨ।੪। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਦੇ ਮਿਲਣ ਨਾਲ (ਪ੍ਰਭੂ ਦਾ) ਹੁਕਮ ਬੁਝਿਆ ਜਾਂਦਾ ਹੈ ਅਤੇ ਇਕ (ਪਰਮਾਤਮਾ) ਆ ਕੇ ਮਨ ਵਿਚ ਵਸ ਜਾਂਦਾ ਹੈ। (ਉਦੋਂ ਸਾਧਕ ਕਹਿੰਦਾ ਹੈ—ਹੇ ਪ੍ਰਭੂ !) ਜੋ ਤੈਨੂੰ ਚੰਗਾ ਲਗਦਾ ਹੈ, (ਉਹ) ਸਭ ਸੱਚ ਹੈ। (ਉਹ ਸਾਧਕ) ਸਤਿਸਰੂਪ (ਪ੍ਰਭੂ) ਵਿਚ ਹੀ ਸਮਾਇਆ ਰਹਿੰਦਾ ਹੈ।੫।੬।੮।

### ਗੂਜਰੀ ਮਹਲਾ ੩ ਤੀਜਾ

ਇਕੋ ਨਾਮ ਹੀ (ਸੱਚਾ) ਖ਼ਜ਼ਾਨਾ ਹੈ। ਹੇ ਪੰਡਿਤ ! (ਉਸ ਨੂੰ ਤੂੰ) ਸੁਣ ਅਤੇ ਸਿਖ। ਉਹੀ ਸਦਾ ਸੱਚਾ ਹੈ। ਦ੍ਵੈਤ-ਭਾਵ ਅਧੀਨ (ਤੂੰ) ਜਿਤਨਾ ਪੜ੍ਹਦਾ ਹੈਂ, (ਉਸ) ਪੜ੍ਹਨ ਗੁੜ੍ਹਨ ਨਾਲ ਹਮੇਸ਼ਾ ਦੁਖ ਹੀ ਹੁੰਦਾ ਹੈ।੧। (ਹੇ ਪੰਡਿਤ !) ਤੂੰ ਹਰਿ ਦੀ ਚਰਣੀ ਲਗਾ ਰਹਿ, ਗੁਰੂ ਦੇ ਸ਼ਬਦ ਦੁਆਰਾ (ਤੈਨੂੰ) ਸੋਝੀ ਹੋਵੇਗੀ। ਤੂੰ ਹਰਿ (ਦੇ ਨਾਮ) ਦਾ ਰਸ ਜੀਭ ਨਾਲ ਚਖ, ਤਾਂ (ਤੇਰਾ) ਮਨ ਨਿਰਮਲ ਹੋਵੇਗਾ।੧।ਰਹਾਉ। ਸਤਿਗੁਰੂ ਦੇ ਮਿਲ ਪੈਣ ਨਾਲ ਮਨ ਨੂੰ ਸੰਤੋਖ ਹੁੰਦਾ ਹੈ। ਤਾਂ ਫਿਰ (ਮਾਇਆਵੀ ਪਦਾਰਥਾਂ ਦੀ) ਤ੍ਰਿਸ਼ਣਾ ਅਤੇ ਭੁਖ ਨਹੀਂ ਲਗਦੀ। ਜਿਸ (ਵਿਅਕਤੀ ਨੇ) ਨਾਮ ਰੂਪ ਖ਼ਜ਼ਾਨਾ ਪਾ ਲਿਆ, (ਫਿਰ ਉਹ) ਪਰਾਏ ਘਰ ਕੋਈ ਨਹੀਂ ਜਾਂਦਾ (ਅਰਥਾਤ ਹੋਰ ਮੱਤ ਵਿਚ ਵਿਸ਼ਵਾਸ ਨਹੀਂ ਕਰਦਾ)।੨। ਜੋ (ਮਨੁੱਖ) ਜ਼ਬਾਨੀ ਗੱਲਾਂ ਕਰਦਾ ਹੈ (ਉਸ) ਮਨਮੁਖ ਨੂੰ ਸਮਝ ਪ੍ਰਾਪਤ ਨਹੀਂ ਹੁੰਦੀ। ਗੁਰੂ ਦੀ ਮਤਿ ਰਾਹੀਂ (ਜਿਸ ਵਿਅਕਤੀ ਦੇ) ਹਿਰਦੇ ਵਿਚ (ਗਿਆਨ ਦਾ) ਚਾਨਣ (ਹੋ ਜਾਂਦਾ ਹੈ), ਉਹੀ ਹਰਿ-ਨਾਮ ਪ੍ਰਾਪਤ ਕਰ ਲੈਂਦਾ ਹੈ।੩। (ਹੇ ਪੰਡਿਤ !) ਤੂੰ ਸ਼ਾਸਤ੍ਰ ਸੁਣ ਕੇ ਵੀ ਸਮਝ ਨਹੀਂ ਰਿਹਾ, ਤਾਂ ਹੀ (ਤੂੰ) ਦੁਆਰ ਦੁਆਰ ਉਤੇ ਫਿਰ ਰਿਹਾ ਹੈਂ। ਉਹ ਮੂਰਖ ਹੈ ਜੋ ਆਪਣੇ ਆਪ ਨੂੰ ਨਹੀਂ ਪਛਾਣਦਾ ਅਤੇ ਸੱਚੇ (ਪ੍ਰਭੂ) ਨਾਲ ਪ੍ਰੇਮ ਨਹੀਂ ਕਰਦਾ।੪। ਸੱਚੇ (ਪ੍ਰਭੂ) ਨੇ ਸੰਸਾਰ ਨੂੰ ਭਰਮਾਇਆ ਹੋਇਆ (*ਡਹਕਾਇਆ*) ਹੈ। (ਇਸ ਗੱਲ ਬਾਰੇ) ਕਿਹਾ ਕੁਝ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ) ਉਸ (ਪ੍ਰਭੂ) ਨੂੰ ਜੋ ਚੰਗਾ ਲਗਦਾ ਹੈ, ਉਹੀ ਕਰਦਾ ਹੈ, ਜਿਵੇਂ ਉਸ ਦੀ ਰਜ਼ਾ ਹੁੰਦੀ ਹੈ।੫।੭।੯।

### ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧

ਹੇ ਹਰਿ-ਜਨ ! ਹੇ ਸਤਿਪੁਰਖ ਸਰੂਪ ਗੁਰੂਦੇਵ ! (ਮੈਂ ਤੇਰੇ) ਕੋਲ ਬੇਨਤੀ ਕਰਦਾ ਹਾਂ। ਹੇ ਸਤਿਗੁਰੂ ! ਅਸੀਂ ਤੁਛ ਜੀਵ (*ਕੀੜੇ ਕਿਰਮ*) (ਤੇਰੀ) ਸ਼ਰਣ ਵਿਚ ਪਏ ਹਾਂ, ਕ੍ਰਿਪਾ ਕਰਕੇ (ਸਾਡੇ ਹਿਰਦੇ ਵਿਚ) ਨਾਮ ਦਾ ਚਾਨਣ (*ਪਰਗਾਸਿ*) ਕਰ।੧। ਹੇ ਮੇਰੇ ਮਿਤਰ-ਤੁੱਲ ਗੁਰਦੇਵ ! ਮੈਨੂੰ ਰਾਮ-ਨਾਮ ਦਾ ਪ੍ਰਕਾਸ਼ ਬਖ਼ਸ਼। ਗੁਰੂ ਦੀ ਮਤਿ (ਦੁਆਰਾ ਬਖ਼ਸ਼ਿਆ) ਨਾਮ ਮੇਰਾ ਜੀਵਨ-ਸਾਥੀ (*ਪ੍ਰਾਨ ਸਖਾਈ*) ਹੋਵੇ ਅਤੇ ਹਰਿ ਦਾ ਜਸ (*ਕੀਰਤਿ*) ਹੀ ਸਾਡੀ ਰਹੱਸ-ਸਾਧਨਾ (*ਰਹਰਾਸਿ*) ਹੋਵੇ।੧।ਰਹਾਉ। ਹਰਿ ਦੇ ਜਿਨ੍ਹਾਂ ਸੇਵਕਾਂ ਦੇ (ਮਨ ਵਿਚ) ਹਰਿ ਪ੍ਰਤਿ ਸ਼ਰਧਾ ਅਤੇ (ਉਸ ਦੇ ਨਾਮ ਦੀ) ਪਿਆਸ ਹੈ, (ਉਹ) ਵਡਿਆਂ ਭਾਗਾਂ ਵਾਲੇ ਹਨ। (ਉਹ) ਹਰਿ ਦੇ ਨਾਮ ਦੀ ਪ੍ਰਾਪਤੀ ਨਾਲ ਤ੍ਰਿਪਤ ਹੁੰਦੇ ਹਨ (*ਤ੍ਰਿਪਤਾਸਹਿ*) ਅਤੇ ਸਤਿਸੰਗਤ ਵਿਚ ਮਿਲ ਬੈਠਣ ਨਾਲ (ਉਨ੍ਹਾਂ ਦੇ ਹਿਰਦੇ ਵਿਚ) ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ।੨। ਜਿਨ੍ਹਾਂ ਨੂੰ ਹਰਿ-ਨਾਮ ਰਸ ਦੀ ਪ੍ਰਾਪਤੀ ਨਹੀਂ ਹੋਈ, ਉਹ ਮੰਦ-ਭਾਗੇ (ਅੰਤ ਵਿਚ) ਜਮ ਦੀ ਫਾਹੀ (ਵਿਚ ਫਸਦੇ ਹਨ)। ਜੋ (ਮਨੁੱਖ) ਸਤਿਗੁਰੂ ਦੀ ਸ਼ਰਣ ਅਤੇ ਸਤਿਸੰਗਤ ਵਿਚ ਨਹੀਂ ਆਏ, (ਉਨ੍ਹਾਂ ਦਾ ਪਹਿਲਾਂ ਜੀਵਿਆ) ਜੀਵਨ ਧਿਕਾਰਨਯੋਗ ਹੈ ਅਤੇ (ਅਗਲੇ) ਜੀਵਨ ਦੀ ਆਸ (*ਜੀਵਾਸਿ*) ਵੀ ਫਿਟਕਾਰਨਯੋਗ ਹੈ।੩। ਜਿਨ੍ਹਾਂ ਹਰਿ-ਜਨਾਂ ਨੇ ਸਤਿਗੁਰੂ ਦੀ ਸੰਗਤ ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਮਸਤਕ ਉਤੇ ਧੁਰੋਂ ਹੀ (ਅਜਿਹਾ) ਲਿਖਿਆ ਹੋਇਆ ਸੀ। ਸਤਿਸੰਗਤ (ਸਚਮੁਚ) ਧੰਨਤਾਯੋਗ ਹੈ ਜਿਸ ਰਾਹੀਂ ਹਰਿ-ਨਾਮ ਦੇ ਰਸ ਦੀ ਪ੍ਰਾਪਤੀ ਹੋਈ ਹੈ ਅਤੇ (ਜਿਸ ਨੂੰ) ਮਿਲ ਕੇ ਦਾਸ ਨਾਨਕ ਨੂੰ ਨਾਮ ਦਾ ਚਾਨਣ ਹਾਸਲ ਹੋਇਆ ਹੈ।੪।੧।

ਗੂਜਰੀ ਮਹਲਾ ੪ ॥
ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮੁ ਮਿਲਿ ਸਤਸੰਗਤਿ ਸਬਦਿ ਮਨੁ ਮੋਹੈ ॥
ਜਪਿ ਗੋਵਿੰਦੁ ਗੋਵਿੰਦੁ ਧਿਆਈਐ ਸਭ ਕਉ ਦਾਨੁ ਦੇਇ ਪ੍ਰਭੁ ਓਹੈ ॥੧॥
ਮੇਰੇ ਭਾਈ ਜਨਾ ਮੋ ਕਉ ਗੋਵਿੰਦੁ ਗੋਵਿੰਦੁ ਗੋਵਿੰਦੁ ਮਨੁ ਮੋਹੈ ॥
ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ ਮਿਲਿ ਗੁਰ ਸਾਧਸੰਗਤਿ ਜਨੁ ਸੋਹੈ ॥੧॥ ਰਹਾਉ॥
ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ ॥
ਜਨ ਕਉ ਰਾਮ ਨਾਮੁ ਆਧਾਰਾ ਹਰਿ ਨਾਮੁ ਜਪਤ ਹਰਿ ਨਾਮੇ ਸੋਹੈ ॥੨॥
ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ ॥
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥੩॥
ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥
ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ ॥੪॥੨॥

ਗੂਜਰੀ ਮਹਲਾ ੪ ॥
ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ ॥
ਜੋ ਜਨੁ ਸੁਣੈ ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ ॥੧॥
ਰਾਮ ਮੋ ਕਉ ਹਰਿ ਜਨ ਮੇਲਿ ਪਿਆਰੇ ॥
ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ ਹਮ ਪਾਪੀ ਗੁਰਿ ਨਿਸਤਾਰੇ ॥੧॥ ਰਹਾਉ॥
ਗੁਰਮੁਖਿ ਵਡਭਾਗੀ ਵਡਭਾਗੇ ਜਿਨ ਹਰਿ ਹਰਿ ਨਾਮੁ ਅਧਾਰੇ ॥
ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ ਗੁਰਮਤਿ ਭਗਤਿ ਭੰਡਾਰੇ ॥੨॥
ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ ਤੇ ਭਾਗਹੀਣ ਜਮਿ ਮਾਰੇ ॥
ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ ॥੩॥
ਦੀਨ ਦਇਆਲ ਹੋਹੁ ਜਨ ਊਪਰਿ ਕਰਿ ਕਿਰਪਾ ਲੇਹੁ ਉਬਾਰੇ ॥
ਨਾਨਕ ਜਨ ਹਰਿ ਕੀ ਸਰਣਾਈ ਹਰਿ ਭਾਵੈ ਹਰਿ ਨਿਸਤਾਰੇ ॥੪॥੩॥

ਗੂਜਰੀ ਮਹਲਾ ੪ ॥
ਹੋਹੁ ਦਇਆਲ ਮੇਰਾ ਮਨੁ ਲਾਵਹੁ ਹਉ ਅਨਦਿਨੁ ਰਾਮ ਨਾਮੁ ਨਿਤ ਧਿਆਈ ॥
ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ ॥੧॥
ਮਨ ਮੇਰੇ ਮੇਰਾ ਰਾਮ ਨਾਮੁ ਸਖਾ ਹਰਿ ਭਾਈ ॥
ਗੁਰਮਤਿ ਰਾਮ ਨਾਮੁ ਜਸੁ ਗਾਵਾ ਅੰਤਿ ਬੇਲੀ ਦਰਗਹ ਲਏ ਛਡਾਈ ॥੧॥ ਰਹਾਉ॥
ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ॥

**ਗੂਜਰੀ ਮਹਲਾ ੪**

ਗੋਬਿੰਦ ਗੋਬਿੰਦ (ਮੇਰਾ) ਪ੍ਰੀਤਮ ਹੈ, (ਮੇਰੇ) ਮਨ ਵਿਚ ਪ੍ਰੀਤਮ (ਆ ਵਸਿਆ ਹੈ)। ਸਤਿਸੰਗਤ ਵਿਚ ਸ਼ਾਮਲ ਹੋਣ 'ਤੇ (ਉਹ) ਸ਼ਬਦ ਦੁਆਰਾ ਮਨ ਨੂੰ ਮੋਹ ਲੈਂਦਾ ਹੈ। ਗੋਬਿੰਦ ਨੂੰ ਜਪ ਕੇ, ਗੋਬਿੰਦ ਨੂੰ ਧਿਆਉਣਾ ਚਾਹੀਦਾ ਹੈ। ਉਹੀ ਪ੍ਰਭੂ ਸਭ ਨੂੰ ਦਾਨ ਦਿੰਦਾ ਹੈ।੧। ਹੇ ਮੇਰੇ ਭਰਾਓ! ਮੈਨੂੰ ਗੋਬਿੰਦ ਗੋਬਿੰਦ (ਚੰਗਾ ਲਗਦਾ ਹੈ), ਗੋਬਿੰਦ (ਮੇਰੇ) ਮਨ ਨੂੰ ਮੋਹੰਦਾ ਹੈ। (ਹੁਣ ਮੈਂ ਹਰ ਵੇਲੇ) ਗੋਬਿੰਦ ਗੋਬਿੰਦ ਗੋਬਿੰਦ ਦੇ ਗੁਣ ਗਾਉਂਦਾ ਹਾਂ। ਗੁਰੂ ਅਤੇ ਸਾਧ ਸੰਗਤ ਵਿਚ ਮਿਲ ਕੇ ਸੇਵਕ ਸ਼ੋਭਾਸ਼ਾਲੀ ਹੁੰਦਾ ਹੈ।੧ ।ਰਹਾਉ। ਹਰਿ-ਭਗਤੀ ਸੁਖਾਂ ਦਾ ਸਾਗਰ ਹੈ। ਗੁਰੂ ਦੀ ਮਤਿ ਦੁਆਰਾ ਮਾਇਆ (*ਕਉਲਾ*) ਅਤੇ ਰਿਧੀ ਸਿਧੀ ਉਸ ਦੇ ਚਰਣੀ ਆ ਲਗਦੀਆਂ ਹਨ। (ਪ੍ਰਭੂ ਦੇ) ਸੇਵਕ ਨੂੰ ਰਾਮ-ਨਾਮ ਦਾ ਆਧਾਰ ਹੈ। (ਉਹ) ਹਰਿ-ਨਾਮ ਜਪਦਾ ਹੈ ਅਤੇ ਹਰਿ-ਨਾਮ ਦੁਆਰਾ ਸ਼ੋਭਾ ਪਾਉਂਦਾ ਹੈ।੨। ਮਾੜੀ ਮਤਿ (ਵਾਲੇ ਵਿਅਕਤੀ) ਭਾਗਹੀਨ ਹੁੰਦੇ ਹਨ ਅਤੇ ਬੁੱਧੀ ਕਰਕੇ ਅਸ਼ੋਭਨੀਕ ਹੁੰਦੇ ਹਨ। ਨਾਮ ਸੁਣਨ ਨਾਲ (ਉਨ੍ਹਾਂ ਦੇ) ਮਨ ਵਿਚ ਰੋਹ ਆਉਂਦਾ ਹੈ। (ਜੇ) ਕਾਂ/ਕਾਗ ਨੂੰ ਅੰਮ੍ਰਿਤ-ਰਸ (ਰੂਪ ਭੋਜਨ) ਪਾਈਏ, (ਤਾਂ ਵੀ ਉਹ) ਮੁਖ ਨਾਲ ਵਿਸ਼ਟਾ ਅਤੇ ਗੋਹਾ ਖਾ ਕੇ ਤ੍ਰਿਪਤ ਹੁੰਦਾ ਹੈ।੩। ਸਤਿਗੁਰੂ ਸਤਿਵਾਦੀ ਹੈ ਅਤੇ ਅੰਮ੍ਰਿਤ ਦਾ ਸਰੋਵਰ ਹੈ, ਜਿਸ ਵਿਚ ਨਹਾਤਿਆਂ ਕਊਆ ਹੰਸ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਤਿ ਦੁਆਰਾ ਨਾਮ ਜਿਨ੍ਹਾਂ ਦੇ ਹਿਰਦੇ ਦੀ ਮੈਲ ਨੂੰ ਧੋ ਦਿੰਦਾ ਹੈ, (ਉਹ) ਧੰਨਤਾ-ਯੋਗ ਅਤੇ ਬਹੁਤ ਵੱਡੇ ਭਾਗਾਂ ਵਾਲੇ ਹਨ।੪।੨।

**ਗੂਜਰੀ ਮਹਲਾ ੪**

ਹਰਿ-ਜਨ ਉਤਮ ਹੁੰਦੇ ਹਨ, (ਉਨ੍ਹਾਂ ਦੇ) ਬੋਲ ਉਤਮ ਹੁੰਦੇ ਹਨ। (ਉਹ ਸਦਾ) ਪਰਉਪਕਾਰ ਲਈ ਮੂੰਹੋਂ ਬੋਲਦੇ ਹਨ। ਜੋ ਸੇਵਕ (ਉਨ੍ਹਾਂ ਦੇ ਬੋਲਾਂ ਨੂੰ) ਸ਼ਰਧਾ ਅਤੇ ਭਗਤੀ-ਭਾਵਨਾ ਨਾਲ ਸੁਣਦਾ ਹੈ, (ਉਸ ਨੂੰ) ਪ੍ਰਭੂ ਕ੍ਰਿਪਾ ਕਰਕੇ (ਭਵ-ਸਾਗਰ ਤੋਂ) ਤਾਰ ਦਿੰਦਾ ਹੈ।੧। ਹੇ ਰਾਮ! ਮੈਨੂੰ ਪਿਆਰੇ ਹਰਿ-ਜਨ ਮਿਲਾ ਦਿਓ। ਮੇਰਾ ਸਤਿਗੁਰੂ ਪੂਰਾ ਗੁਰੂ ਹੈ (ਅਤੇ ਮੇਰੇ ਲਈ) ਪ੍ਰੀਤਮ ਪ੍ਰਾਨ (ਦੇ ਸਮਾਨ ਹਨ)। ਅਸਾਂ ਵਰਗੇ ਪਾਪੀਆਂ ਨੂੰ ਗੁਰੂ ਨੇ ਤਾਰ ਦਿੱਤਾ ਹੈ।੧ ।ਰਹਾਉ। ਵਡਭਾਗੀ ਗੁਰਮੁਖ (ਵਿਅਕਤੀ) ਵਡਿਆਂ ਭਾਗਾਂ ਵਾਲੇ ਹਨ ਜਿਨ੍ਹਾਂ ਦਾ ਹਰਿ-ਨਾਮ ਹੀ ਆਧਾਰ ਹੈ। (ਉਹ) ਹਰਿ (ਦਾ ਨਾਮ) ਰਸ ਹਰਿ ਦੁਆਰਾ ਪ੍ਰਾਪਤ ਕਰਦੇ ਹਨ ਅਤੇ ਗੁਰਮਤਿ ਦੁਆਰਾ ਭਗਤੀ ਦੇ ਭੰਡਾਰ (ਹਾਸਲ ਹੋ ਜਾਂਦੇ ਹਨ)।੨। ਜਿਨ੍ਹਾਂ ਨੇ ਸਤਿਗੁਰੂ ਸਤਿਪੁਰਖ ਦਾ ਦਰਸ਼ਨ ਨਹੀਂ ਕੀਤਾ, ਉਹ ਭਾਗਹੀਨ ਜਮ ਦੇ ਮਾਰੇ ਹੋਏ ਹਨ। ਉਹ ਕੁੱਤੇ (*ਕੂਕਰ*), ਸੂਰ (*ਸੂਕਰ*), ਖੋਤੇ (*ਗਰਧਭ*) ਦੀਆਂ ਗਰਭ ਜੂਨਾਂ ਵਿਚ ਪੈਂਦੇ ਹਨ। (ਉਹ) ਮਹਾ ਹਤਿਆਰੇ ਪ੍ਰਭੂ ਦੇ ਮਾਰੇ ਹੋਏ ਹਨ।੩। ਹੇ ਦੀਨ ਦਿਆਲ! ਸੇਵਕ ਉਪਰ (ਮਿਹਰਬਾਨ) ਹੋਵੋ ਅਤੇ ਕ੍ਰਿਪਾ ਕਰਕੇ (ਭਵ-ਸਾਗਰ) ਤੋਂ ਪਾਰ ਲੰਘਾ ਦਿਓ। ਨਾਨਕ (ਦਾ ਕਥਨ ਹੈ ਕਿ) ਸੇਵਕ ਹਰਿ ਦੀ ਸ਼ਰਣ ਵਿਚ (ਆਏ ਹਨ)। ਜਦੋਂ ਹਰਿ ਨੂੰ ਚੰਗਾ ਲਗਦਾ ਹੈ, (ਤਾਂ ਉਹ ਸੇਵਕਾਂ ਨੂੰ) ਤਾਰ ਦਿੰਦਾ ਹੈ।੪।੩।

**ਗੂਜਰੀ ਮਹਲਾ ੪**

(ਹੇ ਪ੍ਰਭੂ!) ਦਿਆਲ ਹੋਵੋ ਅਤੇ ਮੇਰਾ ਮਨ (ਆਪਣੀ ਭਗਤੀ) ਵਲ ਲਗਾਓ, (ਤਾਂ ਜੋ) ਮੈਂ ਹਰ ਰੋਜ਼ ਨਿਤ ਰਾਮ-ਨਾਮ ਦੀ ਆਰਾਧਨਾ ਕਰਾਂ। ਹਰਿ ਸਾਰਿਆਂ ਸੁਖਾਂ, ਸਾਰਿਆਂ ਗੁਣਾਂ ਅਤੇ ਸਾਰਿਆਂ ਖ਼ਜ਼ਾਨਿਆਂ (ਦਾ ਸੁਆਮੀ ਹੈ), ਜਿਸ ਨੂੰ ਜਪਣ ਨਾਲ ਸਾਰੇ ਦੁਖ ਅਤੇ ਭੁਖ ਖ਼ਤਮ ਹੋ ਜਾਂਦੀ ਹੈ।੧। ਹੇ ਮੇਰੇ ਮਨ! ਹਰਿ-ਨਾਮ ਮੇਰਾ ਮਿਤਰ ਹੈ, ਹਰਿ (-ਨਾਮ ਮੇਰਾ) ਭਰਾ ਹੈ। (ਮੈਂ) ਗੁਰੂ ਦੀ ਮਤਿ ਦੁਆਰਾ ਰਾਮ-ਨਾਮ ਦਾ ਜਸ ਗਾਉਂਦਾ ਹਾਂ, (ਤਾਂ ਜੋ) ਅੰਤ (ਸਮੇਂ ਮੇਰਾ) ਸਹਾਇਕ ਹੋਵੇ (ਅਤੇ ਮੈਨੂੰ ਈਸ਼ਵਰੀ) ਦਰਗਾਹ ਵਿਚ ਛੁੜਾ ਲਵੇ।੧ ।ਰਹਾਉ। ਹੇ ਪ੍ਰਭੂ! ਤੂੰ ਆਪੇ ਦਾਤਾ ਹੈਂ ਅਤੇ ਅੰਦਰ ਦੀ

ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ ॥੨॥
ਮਾਣਸ ਜਨਮੁ ਪੁੰਨਿ ਕਰਿ ਪਾਇਆ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ ॥
ਨਾਮ ਬਿਨਾ ਰਸ ਕਸ ਦੁਖੁ ਖਾਵੈ ਮੁਖੁ ਫੀਕਾ ਥੁਕ ਥੂਕ ਮੁਖਿ ਪਾਈ ॥੩॥
ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ ਤਿਨ ਦਰਗਹ ਹਰਿ ਹਰਿ ਦੇ ਵਡਿਆਈ ॥
ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ ਜਨ ਨਾਨਕ ਮੇਲਿ ਲਏ ਗਲਿ ਲਾਈ ॥੪॥੪॥

ਗੂਜਰੀ ਮਹਲਾ ੪ ॥
ਗੁਰਮੁਖਿ ਸਖੀ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ ॥
ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ ਜਿਨ੍ਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥੧॥
ਮੇਰੈ ਮਨਿ ਤਨਿ ਬਿਰਹੁ ਗੁਰਸਿਖ ਪਗ ਲਾਇਆ ॥
ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ
ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ॥੧॥ ਰਹਾਉ ॥
ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ ਜਿਨ੍ ਵਚਨ ਗੁਰੂ ਸਤਿਗੁਰ ਮਨਿ ਭਾਇਆ॥
ਵਡਭਾਗੀ ਗੁਰ ਕੇ ਸਿਖ ਪਿਆਰੇ ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ ॥੨॥
ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ॥
ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਸੇ ਭਾਗਹੀਣ ਪਾਪੀ ਜਮਿ ਖਾਇਆ ॥੩॥
ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ॥
ਜਨੁ ਨਾਨਕੁ ਬੋਲੇ ਗੁਣ ਬਾਣੀ ਗੁਰਬਾਣੀ ਹਰਿ ਨਾਮਿ ਸਮਾਇਆ ॥੪॥੫॥

ਗੂਜਰੀ ਮਹਲਾ ੪ ॥
ਜਿਨ ਸਤਿਗੁਰੁ ਪੁਰਖੁ ਜਿਨਿ ਹਰਿ ਪ੍ਰਭੁ ਪਾਇਆ
ਮੋ ਕਉ ਕਰਿ ਉਪਦੇਸੁ ਹਰਿ ਮੀਠ ਲਗਾਵੈ ॥
ਮਨੁ ਤਨੁ ਸੀਤਲੁ ਸਭ ਹਰਿਆ ਹੋਆ ਵਡਭਾਗੀ ਹਰਿ ਨਾਮੁ ਧਿਆਵੈ ॥੧॥
ਭਾਈ ਰੇ ਮੋ ਕਉ ਕੋਈ ਆਇ ਮਿਲੈ ਹਰਿ ਨਾਮੁ ਦ੍ਰਿੜਾਵੈ ॥
ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ
ਮੇਰੇ ਹਰਿ ਪ੍ਰਭ ਕੀ ਹਰਿ ਕਥਾ ਸੁਨਾਵੈ ॥੧॥ਰਹਾਉ ॥
ਧੀਰਜੁ ਧਰਮੁ ਗੁਰਮਤਿ ਹਰਿ ਪਾਇਆ ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ ॥
ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥੨॥
ਨਿਰਮਲੁ ਨਾਮੁ ਜਿਤੁ ਮੈਲੁ ਨ ਲਾਗੈ ਗੁਰਮਤਿ ਨਾਮੁ ਜਪੈ ਲਿਵ ਲਾਵੈ ॥
ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ ਸੇ ਭਾਗਹੀਣ ਮੁਏ ਮਰਿ ਜਾਵੈ ॥੩॥

ਤਿਗੁਰ ਸਰਣਾਈ ॥੨॥
ਗੁ ਬਿਰਥਾ ਜਾਈ ॥
ਖਿ ਪਾਈ ॥੩॥
ਹਰਿ ਦੇ ਵਡਿਆਈ ॥
ਲਏ ਗਲਿ ਲਾਈ ॥੪॥੪

ਰਿ ਪ੍ਰਾਨ ਜੀਵਾਇਆ ।
ਪ੍ਰਭੁ ਪੁਰਖੁ ਧਿਆਇਆ

ਉ ॥
ਸਤਿਗੁਰ ਮਨਿ ਭਾਇਆ।
ਰਬਾਣ ਪਦੁ ਪਾਇਆ
ਾਮੁ ਮੀਠਾ ਮਨਿ ਭਾਇ
ਪਾਪੀ ਜਮਿ ਖਾਇਆ ।
ਖ ਮਿਲੈ ਮਿਲਾਇਆ ।
ਸਮਾਇਆ ॥੪॥੫॥

ਨਾਮੁ ਧਿਆਵੈ ॥੧॥
ਾਵੈ ॥

ਹਰਿ ਸਿਉ ਚਿਤੁ ਲਾ
ਅੰਮ੍ਰਿਤੁ ਪਾਵੈ ॥੨॥
ੇ ਲਿਵ ਲਾਵੈ ॥
ਮੁਏ ਮਰਿ ਜਾਵੈ ॥



ਲਤ ਜਾਣਨ ਵਾਲਾ ਹੈਂ। (ਤੂੰ) ਕ੍ਰਿਪਾ ਕਰਕੇ ਮੇਰੇ ਮਨ ਵਿਚ (ਭਗਤੀ ਦੀ) ਲਗਨ ਲਗਾਈ ਹੈ। ਮੇਰੇ ; ਅਤੇ ਤਨ ਵਿਚ ਹਰਿ ਨਾਲ (ਭਗਤੀ ਦੀ ਜੋ) ਲਗਨ ਲਗੀ ਹੈ, ਪ੍ਰਭੂ ਨੇ ਸਤਿਗੁਰੂ ਦੀ ਸ਼ਰਣ ਚ ਪਾ ਕੇ (ਮੇਰੀ) ਲੋਚਾ ਪੂਰੀ ਕਰ ਦਿੱਤੀ ਹੈ।੨। (ਹੇ ਜਿਗਿਆਸੂ!) ਮਨੁੱਖ ਜਨਮ ਪੁੰਨਾਂ/ਉਤਮ ਮਾਂ ਕਰਕੇ ਪਾਈਦਾ ਹੈ, (ਪਰ ਇਹ) ਨਾਮ ਤੋਂ ਬਿਨਾ ਫਿਟਕਾਰਨ-ਯੋਗ ਹੈ, ਵਿਅਰਥ ਚਲਾ ਦਾ ਹੈ। ਰਾਮ-ਨਾਮ ਤੋਂ ਬਿਨਾ (ਕੋਈ ਵਿਅਕਤੀ ਜੋ) ਖਟੇ ਮਿਠੇ ਰਸੀਲੇ (ਪਦਾਰਥ) ਖਾਂਦਾ ਹੈ, ਹ) ਦੁਖ ਹੀ (ਸਹੇੜਦਾ ਹੈ)। (ਉਸ ਦਾ) ਮੂੰਹ ਫਿੱਕਾ ਹੀ (ਰਹਿੰਦਾ ਹੈ), (ਉਸ ਦੇ) ਮੁਖ ਉਤੇ ਥੁੱਕਾਂ ੀਆਂ ਹਨ।੩। ਜੋ ਸਾਧਕ ਹਰਿ ਹਰਿ ਦੀ ਸ਼ਰਣ (ਵਿਚ ਰਹਿੰਦੇ ਹਨ), ਉਨ੍ਹਾਂ ਨੂੰ ਪ੍ਰਭੂ ਦਰਗਾਹ ਚ ਪ੍ਰਤਿਸ਼ਠਾ ਪ੍ਰਦਾਨ ਕਰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਸ) ਸਾਧਕ ਨੂੰ ਪ੍ਰਭੂ ਧੰਨ ; ਕਹਿੰਦਾ ਹੈ (ਅਤੇ ਆਪਣੇ) ਗਲ ਨਾਲ ਲਗਾ ਕੇ ਮੇਲ ਲੈਂਦਾ ਹੈ।੪।੪।

**ਰੀ ਮਹਲਾ ੪**

ਹੇ ਮੇਰੇ ਗੁਰਮੁਖ ਸਾਥੀਓ! ਮੈਨੂੰ ਹਰਿ (ਨਾਮ) ਦਾ ਦਾਨ ਦਿਓ, (ਜੋ) ਪ੍ਰਾਣਾਂ ਨੂੰ ਜੀਉਂਦਾ ਦਾ ਹੈ। ਅਸੀਂ (ਉਨ੍ਹਾਂ) ਗੁਰਸਿੱਖਾਂ ਦੇ ਦਾਸ ਅਤੇ ਗ਼ੁਲਾਮ ਹੋ ਜਾਈਏ, ਜਿਨ੍ਹਾਂ ਨੇ ਹਰ ਰੋਜ਼ ਹਰਿ ਪੁਰਖ ਧਿਆਇਆ ਹੈ।੧। (ਪ੍ਰਭੂ ਨੇ) ਮੇਰੇ ਮਨ ਤਨ ਵਿਚ ਗੁਰਸਿੱਖਾਂ ਦੇ ਚਰਣਾਂ ਦੇ ਵਿਛੋੜੇ (ਦੀ ਘ) ਲਗਾ ਦਿੱਤੀ ਹੈ। ਹੇ ਮੇਰੇ ਜਿਗਰੀ ਮਿਤਰੋ! ਹੇ ਗੁਰੂ ਦੇ ਸਿੱਖੋ! ਹੇ ਭਰਾਓ! ਮੈਨੂੰ ਉਪਦੇਸ਼ ਕਰੋ, ਸ ਕਰਕੇ ਤੁਹਾਡਾ) ਮਿਲਾਇਆ ਹਰਿ ਮਿਲ ਪਏ।੧। ਰਹਾਉ। ਜਦੋਂ ਹਰਿ ਪ੍ਰਭੂ ਨੂੰ ਚੰਗਾ ਲਗਦਾ ਤਾਂ (ਉਨ੍ਹਾਂ) ਗੁਰਮੁਖਾਂ ਨਾਲ ਮੇਲ ਦਿੰਦਾ ਹੈ, ਜਿਨ੍ਹਾਂ ਦੇ ਮਨ ਨੂੰ ਗੁਰੂ ਸਤਿਗੁਰੂ ਦਾ ਬਚਨ ਭਾ ਆ ਹੁੰਦਾ ਹੈ। ਗੁਰੂ ਦੇ ਪਿਆਰੇ ਸਿੱਖ ਵਡਭਾਗੀ ਹਨ (ਜਿਨ੍ਹਾਂ ਨੇ) ਨਿਰਲੇਪ (ਪ੍ਰਭੂ) ਤੋਂ ਮੋਖ-ਪਦਵੀ ਪਤ ਕੀਤੀ ਹੈ।੨। ਜਿਨ੍ਹਾਂ ਨੂੰ ਹਰਿ ਹਰਿ ਦਾ ਨਾਮ ਮਿੱਠਾ ਲਗਿਆ ਹੈ ਅਤੇ ਮਨ ਨੂੰ ਭਾਇਆ ਹੈ, ਨ੍ਹਾਂ ਨੂੰ) ਹਰਿ-ਗੁਰੂ ਦੀ ਸਤਿਸੰਗਤ ਬਹੁਤ ਪਿਆਰੀ ਲਗਦੀ ਹੈ। ਜਿਨ੍ਹਾਂ ਨੇ ਸਤਿਗੁਰੂ ਦੀ ਸੰਗਤ ਸੰਗ ਨਹੀਂ ਪਾਇਆ, ਉਹ ਭਾਗਹੀਣ ਅਤੇ ਪਾਪੀ ਹਨ, (ਉਨ੍ਹਾਂ ਨੂੰ) ਜਮ ਨੇ ਖਾ ਲਿਆ ਹੈ।੩। ਦੋਂ) ਆਪ ਕ੍ਰਿਪਾਲ ਪ੍ਰਭੂ ਮਿਹਰ ਕਰਦਾ ਹੈ, (ਤਦੋਂ) ਹਰਿ ਆਪ ਹੀ ਗੁਰਮੁਖ (ਸਾਧਕਾਂ) ਦੁਆਰਾ ਲਾਇਆ ਹੋਇਆ ਮਿਲ ਪੈਂਦਾ ਹੈ। ਦਾਸ ਨਾਨਕ ਗੁਣਾਂ (ਨਾਲ ਭਰਪੂਰ) ਬੋਲ ਬੋਲਦਾ ਹੈ ਕਿ ੂ ਦੀ ਬਾਣੀ ਰਾਹੀਂ ਹਰਿ-ਨਾਮ ਵਿਚ ਸਮਾ ਜਾਈਦਾ ਹੈ।੪।੫।

**ਰੀ ਮਹਲਾ ੪**

ਜਿਨ੍ਹਾਂ ਨੇ ਸਤਿਗੁਰੂ ਪੁਰਖ (ਦੇ ਦਰਸ਼ਨ ਕਰ ਲਏ ਹਨ) ਅਤੇ ਜਿਨ੍ਹਾਂ ਨੇ ਹਰਿ ਪ੍ਰਭੂ ਪਾ ਆ ਹੈ, ਉਹ ਮੈਨੂੰ ਉਪਦੇਸ਼ ਕਰਕੇ ਪਿਆਰੇ ਹਰਿ ਨਾਲ ਜੋੜ ਦੇਣ। (ਜੋ) ਵਡਭਾਗੀ (ਵਿਅਕਤੀ) -ਨਾਮ ਦੀ ਆਰਾਧਨਾ ਕਰਦਾ ਹੈ, (ਉਸ ਦਾ) ਸਭ ਮਨ ਤਨ ਸੀਤਲ ਅਤੇ ਪ੍ਰਫੁਲਿਤ ਹੋ ਜਾਂਦਾ ੧। ਹੇ ਭਾਈ! ਮੈਨੂੰ ਕੋਈ (ਅਜਿਹਾ ਮਹਾਪੁਰਸ਼) ਆ ਮਿਲੇ, (ਜੋ ਮੇਰੇ ਹਿਰਦੇ ਵਿਚ) ਹਰਿ-ਨਾਮ ਦ੍ਰਿੜ੍ਹ ਕਰ ਦੇਵੇ। (ਜੋ) ਮੇਰੇ ਹਰਿ-ਪ੍ਰਭੂ ਦੀ ਹਰਿ-ਕਥਾ ਸੁਣਾ ਦੇਵੇ, ਮੇਰੇ (ਉਸ) ਪ੍ਰੀਤਮ ਪਿਆਰੇ (ਮੈਂ ਆਪਣੇ) ਪ੍ਰਾਣ, ਮਨ ਅਤੇ ਤਨ ਸਭ ਕੁਝ ਅਰਪਿਤ ਕਰ ਦਿਆਂ।੧। ਰਹਾਉ। (ਉਸ ਸਾਧਕ ਗੁਰਮਤਿ ਦੁਆਰਾ ਧੀਰਜ, ਧਰਮ ਅਤੇ ਹਰਿ ਨੂੰ ਪ੍ਰਾਪਤ (ਕਰ ਲਿਆ ਸਮਝੋ, ਜੋ) ਨਿਤ ਹਰਿ-ਨਾਮ ਆਰਾ ਹਰਿ ਨਾਲ ਚਿਤ ਲਗਾਉਂਦਾ ਹੈ। ਸਤਿਗੁਰੂ ਦੀ ਬਾਣੀ ਅੰਮ੍ਰਿਤਮਈ ਬਚਨ ਹਨ, ਜੋ ਅਕਤੀ ਇਸ ਨੂੰ) ਬੋਲਦਾ ਹੈ, ਉਹ (ਆਪਣੇ) ਮੂੰਹ ਵਿਚ ਅੰਮ੍ਰਿਤ-ਰਸ ਪਾਉਂਦਾ ਹੈ।੨। (ਹਰਿ ) ਨਾਮ ਨਿਰਮਲ ਹੈ, ਜਿਸ (ਦੇ ਸਿਮਰਨ ਨਾਲ ਮਨ ਨੂੰ) ਮੈਲ ਨਹੀਂ ਲਗਦੀ। (ਜੋ) ਗੁਰਮਤਿ ਆਰਾ ਨਾਮ ਜਪਦਾ ਹੈ, (ਉਹ ਪ੍ਰਭੂ ਦੇ ਚਰਣਾਂ ਵਿਚ) ਲਿਵ ਲਗਾ ਲੈਂਦਾ ਹੈ। ਜਿਸ ਮਨੁੱਖ ਨੇ ਨਾਮ ਪਦਾਰਥ ਨਹੀਂ ਪਾਇਆ, ਉਹ ਭਾਗਹੀਣ (ਵਿਅਕਤੀ ਆਤਮਿਕ ਤੌਰ 'ਤੇ) ਮਰੇ ਹੋਏ ਹਨ ਅਤੇ

ਆਨਦ ਮੂਲੁ ਜਗਜੀਵਨ ਦਾਤਾ ਸਭ ਜਨ ਕਉ ਅਨਦੁ ਕਰਹੁ ਹਰਿ ਧਿਆਵੈ ॥
ਤੂੰ ਦਾਤਾ ਜੀਅ ਸਭਿ ਤੇਰੇ ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ ॥੪॥੬॥

ੴ ਸਤਿਗੁਰ ਪ੍ਰਸਾਦਿ ॥ ਗੂਜਰੀ ਮਹਲਾ ੪ ਘਰੁ ੩ ॥
ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥ ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥
ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ ॥
ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ ॥੧॥ਰਹਾਉ ॥
ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ ॥ ਵਿਚੇ ਗ੍ਰਿਸਤ ਉਦਾਸ ਰਹਾਈ ॥੨॥
ਜਬ ਅੰਤਰਿ ਪ੍ਰੀਤਿ ਹਰਿ ਸਿਉ ਬਨਿ ਆਈ ॥ ਤਬ ਜੋ ਕਿਛੁ ਕਰੇ ਸੁ ਮੇਰੇ ਹਰਿ ਪ੍ਰਭ ਭਾਈ॥੩॥
ਜਿਤੁ ਕਾਰੈ ਕੰਮਿ ਹਮ ਹਰਿ ਲਾਏ ॥ ਸੋ ਹਮ ਕਰਹ ਜੁ ਆਪਿ ਕਰਾਏ ॥੪॥
ਜਿਨ ਕੀ ਭਗਤਿ ਮੇਰੇ ਪ੍ਰਭ ਭਾਈ ॥ ਤੇ ਜਨ ਨਾਨਕ ਰਾਮ ਨਾਮ ਲਿਵ ਲਾਈ ॥੫॥੧॥੭॥੧੬॥

ਗੂਜਰੀ ਮਹਲਾ ੫ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥
ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥
ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ ॥
ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥
ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥
ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥
ਊਡੈ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥
ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥
ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥
ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥੪॥੧॥*

ਗੂਜਰੀ ਮਹਲਾ ੫ ਚਉਪਦੇ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥
ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥੧॥
ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ ॥
ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥ ਰਹਾਉ ॥

* ਇਹ ਸ਼ਬਦ ਗੁ.ਗ੍ਰੰ. ਪੰਨਾ 10 ਉਪਰ ਵੀ ਆਇਆ ਹੈ।

ਮਰੇ ਹੋਏ ਹੀ (ਇਸ ਸੰਸਾਰ ਤੋਂ) ਜਾਂਦੇ ਹਨ।੩। ਹੇ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਦਾਤੇ! (ਤੁਸੀਂ) ਆਨੰਦ ਦੇ ਮੂਲ ਹੋ, ਸਭ ਸੇਵਕਾਂ ਨੂੰ ਆਨੰਦ ਪ੍ਰਦਾਨ ਕਰਦੇ ਹੋ। ਹਰ (ਕੋਈ ਤੁਹਾਨੂੰ) ਆਰਾਧਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਤੂੰ ਦਾਤਾ ਹੈਂ ਅਤੇ ਸਾਰੇ ਜੀਵ ਤੇਰੇ (ਪੈਦਾ ਕੀਤੇ ਹੋਏ) ਹਨ। ਗੁਰੂ ਦੁਆਰਾ ਬਖ਼ਸ਼ ਕੇ (ਇਨ੍ਹਾਂ ਨੂੰ ਤੂੰ ਆਪਣੇ ਨਾਲ) ਮਿਲਾ ਲੈਂਦਾ ਹੈਂ।੪।੬।

**ਗੂਜਰੀ ਮਹਲਾ ੪ ਘਰੁ ੩**

ਮਾਤਾ, ਪਿਤਾ, ਪੁੱਤਰ ਸਭ ਹਰਿ ਦੇ (ਪੈਦਾ) ਕੀਤੇ ਹੋਏ ਹਨ। ਸਾਰਿਆਂ ਦਾ (ਇਕ ਦੂਜੇ ਨਾਲ) ਸੰਬੰਧ ਪ੍ਰਭੂ ਨੇ (ਆਪ ਹੀ ਕਾਇਮ) ਕਰ ਦਿੱਤਾ ਹੈ।੧। ਹੇ ਮੇਰੇ ਵੀਰ! (ਪ੍ਰਭੂ ਦੀ ਵਿਵਸਥਾ ਸਾਹਮਣੇ) ਸਾਡੀ ਸਾਰੀ ਸ਼ਕਤੀ ਨਿਰਰਥਕ ਹੈ। (ਸਾਡਾ) ਤਨ ਮਨ ਸਭ (ਕੁਝ) ਹਰਿ ਦਾ ਹੈ। ਸਾਡਾ ਸ਼ਰੀਰ ਹਰਿ ਦੇ ਵਸ ਵਿਚ ਹੈ।੧। ਰਹਾਉ। ਭਗਤ ਜਨਾਂ ਨੂੰ ਹਰਿ ਆਪ ਹੀ ਪ੍ਰੀਤ ਬਖ਼ਸ਼ਦਾ ਹੈ। (ਉਨ੍ਹਾਂ ਨੂੰ) ਗ੍ਰਿਹਸਥ ਵਿਚ (ਮਾਇਆਵੀ ਪ੍ਰਲੋਭਨਾਂ ਤੋਂ) ਅਪ੍ਰਭਾਵਿਤ ਰਖਦਾ ਹੈ।੨। ਜਦੋਂ (ਹਿਰਦੇ) ਵਿਚ ਹਰਿ ਨਾਲ ਪ੍ਰੀਤ ਕਾਇਮ ਹੋ ਜਾਂਦੀ ਹੈ, ਤਦੋਂ (ਸਾਧਕ) ਜੋ ਕੁਝ (ਕਰਮ) ਕਰਦਾ ਹੈ, ਉਹ ਮੇਰੇ ਹਰਿ ਪ੍ਰਭੂ ਨੂੰ ਚੰਗਾ ਲਗਦਾ ਹੈ।੩। ਜਿਸ ਕੰਮ-ਕਾਰ ਵਿਚ ਸਾਨੂੰ ਹਰਿ ਲਗਾਉਂਦਾ ਹੈ, ਉਹੀ ਅਸੀਂ ਕਰਦੇ ਹਾਂ, ਜੋ (ਉਹ) ਆਪ ਕਰਾਉਂਦਾ ਹੈ।੪। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦੀ ਭਗਤੀ ਮੇਰੇ ਪ੍ਰਭੂ ਨੂੰ ਚੰਗੀ ਲਗਦੀ ਹੈ, ਉਹ ਸੇਵਕ ਰਾਮ-ਨਾਮ ਵਿਚ ਲਿਵ ਲਗਾਈ ਰਖਦੇ ਹਨ।੫।੧।੭।੧੬।

**ਰਾਗੁ ਗੂਜਰੀ ਮਹਲਾ ੫ ਚਉਪਦੇ ਘਰੁ ੧**

ਹੇ ਮਨ! (ਤੂੰ) ਕਿਸ ਲਈ ਉਦਮ ਕਰਨ ਨੂੰ ਸੋਚਦਾ (*ਚਿਤਵਹਿ*) ਹੈਂ, ਜਦੋਂ ਕਿ ਪਰਮਾਤਮਾ ਆਪ ਉਸ ਆਹਰ ਵਿਚ ਲਗਿਆ ਹੋਇਆ ਹੈ। (ਉਸ ਪਰਮਾਤਮਾ ਨੇ) ਸ਼ਿਲਾਵਾਂ ਅਤੇ ਪੱਥਰਾਂ ਵਿਚ ਵੀ ਜੀਵ-ਜੰਤ ਪੈਦਾ ਕੀਤੇ ਹਨ ਅਤੇ ਉਨ੍ਹਾਂ ਦਾ ਰਿਜ਼ਕ (ਉਨ੍ਹਾਂ ਦੇ ਪੈਦਾ ਹੋਣ ਤੋਂ) ਪਹਿਲਾਂ ਹੀ (*ਆਗੈ ਕਰਿ*) ਧਰ ਦਿੱਤਾ ਹੈ।੧। ਹੇ ਮੇਰੇ ਪ੍ਰਭੂ ਜੀ! ਸਤਿਸੰਗਤ ਦੇ ਸੰਪਰਕ ਵਿਚ ਆਉਣ ਨਾਲ ਹੀ (ਭਵ-ਸਾਗਰ ਤੋਂ) ਪਾਰ ਹੋ ਸਕੀਦਾ ਹੈ। ਗੁਰੂ ਦੀ ਕ੍ਰਿਪਾ ਨਾਲ ਪਰਮ-ਪਦ ਪਾਈਦਾ ਹੈ, (ਫਿਰ ਜਿਗਿਆਸੂ ਦੀ ਸਥਿਤੀ) ਸੁਕੀ ਲਕੜੀ (*ਕਾਸਟ*) ਦੇ ਹਰੇ ਹੋ ਜਾਣ ਵਰਗੀ ਹੋ ਜਾਂਦੀ ਹੈ।੧।ਰਹਾਉ। ਮਾਤਾ-ਪਿਤਾ, ਲੋਕੀਂ, ਪੁੱਤਰ ਅਤੇ ਇਸਤਰੀ (*ਬਨਿਤਾ*) (ਇਨ੍ਹਾਂ ਵਿਚੋਂ) ਕੋਈ ਵੀ ਕਿਸੇ ਦਾ ਆਧਾਰ ਜਾਂ ਆਸਰਾ ਨਹੀਂ ਹੈ। ਹੇ ਮਨ! (ਤੂੰ) ਕਿਸ ਲਈ ਡਰਦਾ ਹੈਂ? ਜਦੋਂ ਕਿ ਪਰਮਾਤਮਾ ਹਰ ਇਕ ਨੂੰ ਖ਼ੁਦ ਹੀ ਰਿਜ਼ਕ ਪਹੁੰਚਾਉਂਦਾ (*ਸੰਬਾਹੇ*) ਹੈ।੨। (ਕੂੰਜ) ਸੈਂਕੜੇ ਕੋਹ (ਲਗਾਤਾਰ) ਉਡ ਉਡ ਕੇ ਆ ਜਾਂਦੀ ਹੈ, ਉਸ ਨੇ ਪਿਛੇ ਨਿੱਕੇ ਨਿੱਕੇ ਬੱਚੇ ਛਡੇ (*ਛਰਿਆ*) ਹੁੰਦੇ ਹਨ। ਉਨ੍ਹਾਂ (ਬੱਚਿਆਂ) ਨੂੰ ਕੌਣ ਖੁਆਉਂਦਾ ਹੈ? ਕੌਣ ਚੁਗਾਉਂਦਾ ਹੈ? (ਬਸ ਉਨ੍ਹਾਂ ਲਈ) ਮਨ ਵਿਚ (ਪ੍ਰਭੂ ਦਾ) ਸਿਮਰਨ ਕਰਦੀ ਹੈ।੩। ਹੇ ਸੁਆਮੀ! (ਸੰਸਾਰ ਦੇ) ਸਾਰੇ ਖ਼ਜ਼ਾਨੇ (*ਨਿਧਾਨ*), ਅਠਾਰ੍ਹਾਂ (*ਦਸ ਅਸਟ*) ਸਿੱਧੀਆਂ (ਤੇਰੇ) ਹੱਥਾਂ ਦੀਆਂ ਤਲੀਆਂ (*ਕਰ ਤਲ*) ਉਤੇ ਧਰੀਆਂ ਹੋਈਆਂ ਹਨ। (ਹੇ ਅਸੀਮ ਪ੍ਰਭੂ!) ਤੇਰਾ ਪਾਰਾਵਾਰ (*ਪਾਰਾਵਰਿਆ*) ਨਹੀਂ ਪਾਇਆ ਜਾ ਸਕਦਾ (ਤੂੰ ਬੇਅੰਤ ਹੈਂ), ਇਸ ਲਈ ਦਾਸ ਨਾਨਕ ਤੇਰੇ ਉਤੇ ਸਦਾ ਬਲਿਹਾਰ ਬਲਿਹਾਰ ਜਾਂਦਾ ਹੈ।੪।੧।

**ਗੂਜਰੀ ਮਹਲਾ ੫ ਚਉਪਦੇ ਘਰੁ ੨**

(ਜੋ ਮਨੁੱਖ) ਕਰਮ-ਕਾਂਡ (*ਕਿਰਿਆਚਾਰ*) ਅਤੇ (ਸ਼ਾਸਤ੍ਰਾਂ ਵਿਚ ਵਰਣਿਤ) ਛੇ ਕਰਮ ਕਰਦੇ ਹਨ, (ਉਹ) ਸੰਸਾਰਿਕ ਲੋਕ ਇਸੇ ਵਿਚ ਲਗੇ ਰਹਿੰਦੇ ਹਨ। (ਪਰ ਇਨ੍ਹਾਂ ਵਿਧੀਆਂ ਨਾਲ ਉਨ੍ਹਾਂ ਦੇ) ਹਿਰਦੇ ਵਿਚ ਲਗੀ ਹਉਮੈ ਦੀ ਮੈਲ ਨਹੀਂ ਉਤਰਦੀ। (ਉਹ) ਗੁਰੂ ਤੋਂ ਬਿਨਾ ਜੀਵਨ ਦੀ ਖੇਡ ਹਾਰ ਜਾਂਦੇ ਹਨ।੧। ਹੇ ਮੇਰੇ ਸੁਆਮੀ! ਕ੍ਰਿਪਾ ਕਰਕੇ (ਮੈਨੂੰ ਮਾਇਆਵੀ ਮੋਹ ਤੋਂ) ਬਚਾ ਲਵੋ। ਕਰੋੜਾਂ ਵਿਚੋਂ ਕੋਈ ਵਿਰਲਾ ਹੀ (ਤੇਰਾ ਸੱਚਾ) ਸੇਵਕ ਹੈ, ਹੋਰ ਸਾਰੇ ਸੁਆਰਥੀ/ਸਕਾਮੀ ਹਨ।੧।ਰਹਾਉ। (ਅਸਾਂ)

ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥੨॥
ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ ॥
ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ ॥੩॥
ਧਾਵਤ ਧਾਵਤ ਸਭੁ ਜਗੁ ਧਾਇਓ ਅਬ ਆਏ ਹਰਿ ਦੁਆਰੀ ॥
ਦੁਰਮਤਿ ਮੇਟਿ ਬੁਧਿ ਪਰਗਾਸੀ ਜਨ ਨਾਨਕ ਗੁਰਮੁਖਿ ਤਾਰੀ ॥੪॥੧॥੨॥

ਗੂਜਰੀ ਮਹਲਾ ੫ ॥
ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ ॥
ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧਸੰਗਤਿ ਮਹਿ ਪਾਇਆ ॥੧॥
ਮਾਈ ਖਾਟਿ ਆਇਓ ਘਰਿ ਪੂਤਾ ॥
ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ ॥੧॥ ਰਹਾਉ ॥
ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ ॥
ਹਰਿ ਧਨੁ ਤੁਲਹਾ ਹਰਿ ਧਨੁ ਬੇੜੀ ਹਰਿ ਹਰਿ ਤਾਰਿ ਪਰਾਨਾ ॥੨॥
ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਧਨਿ ਲਾਹਿਆ ਧੋਖਾ ॥
ਹਰਿ ਧਨ ਤੇ ਮੈ ਨਵ ਨਿਧਿ ਪਾਈ ਹਾਥਿ ਚਰਿਓ ਹਰਿ ਥੋਕਾ ॥੩॥
ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ ॥
ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ ॥੪॥੨॥੩॥

ਗੂਜਰੀ ਮਹਲਾ ੫ ॥
ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥
ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ ॥੧॥
ਪੂਤਾ ਮਾਤਾ ਕੀ ਆਸੀਸ ॥
ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੧॥ ਰਹਾਉ ॥
ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ ॥
ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥੨॥
ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥੩॥
ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ॥
ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥੪॥੩॥੪॥

ਸਾਰੇ ਸ਼ਾਸਤ੍ਰ, ਵੇਦ, ਸਮ੍ਰਿਤੀਆਂ ਪੜਤਾਲ ਕੇ (ਵੇਖ) ਲਈਆਂ ਹਨ, ਸਭ ਇਕੋ ਗੱਲ ਹੀ ਪੁਕਾਰ ਪੁਕਾਰ ਕੇ ਕਹਿੰਦੇ ਹਨ। ਗੁਰੂ ਤੋਂ ਬਿਨਾ ਕੋਈ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। (ਤੁਸੀਂ ਆਪਣੇ) ਮਨ ਵਿਚ ਵਿਚਾਰ ਕੇ ਵੇਖ ਲਵੋ।੨। (ਜੋ) ਅਠਾਹਠ (ਤੀਰਥਾਂ) ਉਤੇ ਮਜਨ ਅਤੇ ਇਸ਼ਨਾਨ ਕਰਕੇ ਸਾਰੀ ਧਰਤੀ ਘੁੰਮ ਆਉਂਦੇ ਹਨ। ਦਿਨ ਰਾਤ (ਹੋਰ ਵੀ) ਅਨੇਕ ਤਰ੍ਹਾਂ ਦੀ ਪਵਿਤਰਤਾ ਦੇ (ਉਦਮ) ਕਰਦੇ ਹਨ, (ਪਰ) ਸਤਿਗੁਰੂ ਤੋਂ ਬਿਨਾ (ਉਨ੍ਹਾਂ ਦੇ ਹਿਰਦੇ ਦੀ ਸਥਿਤੀ) ਅੰਧਕਾਰਪੂਰਣ ਹੈ।੩। ਸਭ ਜਗਤ ਫਿਰ ਫਿਰ ਕੇ (ਮਨੁੱਖ) ਹੁਣ ਹਰਿ ਦੇ ਦੁਆਰ ਉਤੇ ਆਏ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰੂ (ਉਨ੍ਹਾਂ ਦੇ ਅੰਦਰੋਂ) ਖੋਟੀ ਬੁੱਧੀ ਮਿਟਾ ਕੇ (ਨਿਰਮਲ) ਬੁੱਧੀ ਉਜਾਗਰ ਕਰ ਦਿੰਦਾ ਹੈ (ਅਤੇ ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ।੪।੧।੨।

**ਗੂਜਰੀ ਮਹਲਾ ੫**

(ਹੇ ਜਿਗਿਆਸੂ!) ਹਰਿ (-ਨਾਮ) ਧਨ (ਮੇਰੇ ਲਈ ਮੰਤ੍ਰ-) ਜਾਪ ਹੈ, ਹਰਿ (-ਨਾਮ) ਧਨ ਹੀ (ਧੂਣੀ ਦਾ) ਤਪਾਉਣਾ ਹੈ, ਹਰਿ (-ਨਾਮ) ਧਨ ਦਾ ਭੋਜਨ ਹੀ (ਮੈਨੂੰ) ਚੰਗਾ ਲਗਿਆ ਹੈ। ਮੈਂ ਹਰਿ-ਨਾਮ ਨੂੰ ਛਿਣ ਭਰ ਲਈ ਵੀ ਮਨ ਤੋਂ ਨਹੀਂ ਵਿਸਾਰਦਾ। (ਇਹ ਮੈਂ) ਸਾਧ-ਸੰਗਤ ਵਿਚੋਂ ਪ੍ਰਾਪਤ ਕੀਤਾ ਹੈ।੧। ਹੇ ਮਾਤਾ! (ਤੇਰਾ) ਪੁੱਤਰ ਖਟੀ ਕਰਕੇ ਘਰ ਆਇਆ ਹੈ। (ਇਹ ਖਟਿਆ ਹੋਇਆ) ਹਰਿ-ਧਨ ਚਲਦਿਆਂ, ਬੈਠਿਆਂ, ਜਾਗਦਿਆਂ, ਸੁਤਿਆਂ (ਹਮੇਸ਼ਾ ਅੰਗ-ਸੰਗ ਰਹਿੰਦਾ ਹੈ)।੧।ਰਹਾਉ। (ਮੇਰੇ ਲਈ ਇਹ) ਹਰਿ-ਧਨ ਇਸ਼ਨਾਨ ਹੈ, ਹਰਿ-ਧਨ ਗਿਆਨ ਹੈ (ਅਤੇ ਇਸੇ) ਹਰਿ-ਧਨ ਨਾਲ ਮੈਂ ਧਿਆਨ ਲਗਾਉਂਦਾ ਹਾਂ। (ਇਹ) ਹਰਿ-ਧਨ (ਮੇਰੇ ਲਈ) ਤੁਲਹਾ ਹੈ, ਹਰਿ-ਧਨ (ਮੇਰੇ ਲਈ) ਬੇੜੀ ਹੈ, ਹਰਿ-ਧਨ ਹੀ (ਭਵ-ਸਾਗਰ ਤੋਂ) ਤਾਰ ਕੇ ਪਰਲੇ ਪਾਸੇ (ਅਰਥਾਤ ਪਰਲੋਕ) ਪਹੁੰਚਾ ਦਿੰਦਾ ਹੈ।੨। ਹਰਿ-ਧਨ ਨੇ ਮੇਰੀ (ਹਰ ਤਰ੍ਹਾਂ ਦੀ) ਚਿੰਤਾ ਦੂਰ ਕਰ ਦਿੱਤੀ ਹੈ। ਹਰਿ-ਧਨ ਨੇ (ਮੇਰਾ) ਭਰਮ (*ਧੋਖਾ*) ਉਤਾਰ ਦਿੱਤਾ ਹੈ। ਹਰਿ-ਧਨ ਤੋਂ ਮੈਂ ਨੌਂ ਨਿਧੀਆਂ ਪ੍ਰਾਪਤ ਕੀਤੀਆਂ ਹਨ ਅਤੇ ਹਰਿ ਰੂਪ (ਸ੍ਰੇਸ਼ਠ) ਵਸਤੂ (*ਥੋਕ*) ਹੱਥ ਲਗ ਗਈ ਹੈ।੩। (ਇਹ ਧਨ ਭਾਵੇਂ) ਖਾਓ, ਖਰਚੋ, (ਇਸ ਵਿਚ ਕਿਸੇ ਪ੍ਰਕਾਰ ਦੀ ਕੋਈ) ਕਮੀ ਨਹੀਂ ਆਉਂਦੀ, ਲੋਕ-ਪਰਲੋਕ ਵਿਚ ਨਾਲ਼ ਰਹਿੰਦਾ ਹੈ। ਗੁਰੂ ਨੇ (ਨਾਮ-ਰੂਪ) ਖ਼ਜ਼ਾਨਾ ਲਦ ਕੇ ਨਾਨਕ ਨੂੰ ਦੇ ਦਿੱਤਾ ਹੈ। ਇਹ ਮਨ ਹਰਿ ਦੇ ਰੰਗ ਵਿਚ ਰੰਗਿਆ ਗਿਆ ਹੈ।੪।੨।੩।

**ਗੂਜਰੀ ਮਹਲਾ ੫**

(ਹੇ ਪੁੱਤਰ!) ਜਿਸ (ਦੇ ਨਾਮ) ਨੂੰ ਸਿਮਰਨ ਨਾਲ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ ਅਤੇ ਪਿਤਰਾਂ ਦਾ ਉਧਾਰ ਹੋ ਜਾਂਦਾ ਹੈ, ਉਸ ਹਰਿ ਹਰਿ ਨੂੰ ਤੂੰ ਸਦਾ ਹੀ ਜਪਦਾ ਰਹਿ ਜਿਸ ਦਾ ਅੰਤ ਅਤੇ ਪਾਰ ਨਹੀਂ ਹੈ।੧। ਹੇ ਪੁੱਤਰ! (ਤੈਨੂੰ) ਮਾਤਾ ਦੀ ਅਸੀਸ ਹੈ ਕਿ ਤੈਨੂੰ ਨਿਮਖ ਭਰ ਲਈ ਵੀ ਹਰਿ ਹਰਿ (ਨਾਮ) ਨ ਵਿਸਰੇ ਅਤੇ ਸਦਾ ਜਗਦੀਸ਼ ਦਾ ਭਜਨ ਕਰਦਾ ਰਹਿ।੧।ਰਹਾਉ। ਤੇਰੇ ਉਤੇ ਸਤਿਗੁਰੂ ਦਇਆਵਾਨ ਹੋਣ ਅਤੇ ਸੰਤਾਂ ਸਹਿਤ ਤੇਰਾ ਪ੍ਰੇਮ ਬਣਿਆ ਰਹੇ। (ਤੇਰਾ) ਬਸਤ੍ਰ (*ਕਾਪੜ੍ਹ*) ਪਰਮੇਸ਼ਵਰ ਵਲੋਂ ਰਖੀ ਗਈ (ਤੇਰੀ) ਪ੍ਰਤਿਸ਼ਠਾ ਹੋਵੇ ਅਤੇ ਨਿਤ ਦਾ ਕੀਰਤਨ (ਤੇਰਾ) ਭੋਜਨ ਹੋਵੇ।੨। (ਹਰਿ-ਨਾਮ ਰੂਪ) ਅੰਮ੍ਰਿਤ ਪੀਵੋ, ਸਦਾ ਚਿਰਾਂ ਤਕ ਜੀਵੋ। ਹਰਿ (-ਨਾਮ) ਸਿਮਰਦਿਆਂ (ਤੈਨੂੰ) ਅਨੰਤ ਆਨੰਦ (ਪ੍ਰਾਪਤ ਹੋਵੇ)। (ਨਾਮ-ਸਿਮਰਨ ਤੇਰਾ) ਰੰਗ-ਤਮਾਸ਼ਾ ਹੋਵੇ, ਆਸਾਂ ਪੂਰੀਆਂ ਹੋਣ, ਕਦੇ ਵੀ ਕੋਈ ਚਿੰਤਾ ਨ ਵਿਆਪੇ।੩। ਹਰਿ ਦੇ ਚਰਣ ਕਮਲ ਦੇ ਫੂਲ ਹੋਣ ਅਤੇ ਤੇਰਾ ਇਹ ਮਨ (ਉਨ੍ਹਾਂ ਦਾ) ਭੌਰਾ ਹੋਵੇ। ਨਾਨਕ (ਦਾ ਕਥਨ ਹੈ ਕਿ) ਦਾਸ-ਭਾਵ ਸਹਿਤ (ਉਨ੍ਹਾਂ ਚਰਣਾਂ ਨਾਲ ਇਸ ਤਰ੍ਹਾਂ) ਲਿਪਟਿਆ ਰਹਿ, ਜਿਵੇਂ (ਸ੍ਵਾਤੀ) ਬੂੰਦ ਨਾਲ ਪਪੀਹਾ ਖਿੜਿਆ (*ਮਉਲਾ*) ਰਹਿੰਦਾ ਹੈ।੪।੩।੪।

ਗੂਜਰੀ ਮਹਲਾ ੫ ॥
ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥
ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ ॥੧॥
ਸਿਆਨਪ ਕਾਹੂ ਕਾਮਿ ਨ ਆਤ ॥
ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥੧॥ ਰਹਾਉ ॥
ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥
ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ ॥੨॥
ਹੋਇ ਅਨੰਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ ॥
ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ ॥੩॥
ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ ॥
ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ ॥੪॥੪॥੫॥

ਗੂਜਰੀ ਮਹਲਾ ੫ ॥
ਨਾਮੁ ਨਿਧਾਨੁ ਜਿਨਿ ਜਨਿ ਜਪਿਓ ਤਿਨ ਕੇ ਬੰਧਨ ਕਾਟੇ ॥
ਕਾਮ ਕ੍ਰੋਧ ਮਾਇਆ ਬਿਖੁ ਮਮਤਾ ਇਹ ਬਿਆਧਿ ਤੇ ਹਾਟੇ ॥੧॥
ਹਰਿ ਜਸੁ ਸਾਧਸੰਗਿ ਮਿਲਿ ਗਾਇਓ ॥
ਗੁਰ ਪਰਸਾਦਿ ਭਇਓ ਮਨੁ ਨਿਰਮਲੁ ਸਰਬ ਸੁਖਾ ਸੁਖ ਪਾਇਅਉ ॥੧॥ ਰਹਾਉ ॥
ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ ॥
ਮਿਤ੍ਰ ਸਤ੍ਰ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ ॥੨॥
ਪੂਰਨ ਪੂਰਿ ਰਹਿਓ ਸ੍ਰਬ ਥਾਈ ਆਨ ਨ ਕਤਹੂੰ ਜਾਤਾ ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰੰਗਿ ਰਵਿਓ ਰੰਗਿ ਰਾਤਾ ॥੩॥
ਭਏ ਕ੍ਰਿਪਾਲ ਦਇਆਲ ਗੁਪਾਲਾ ਤਾ ਨਿਰਭੈ ਕੈ ਘਰਿ ਆਇਆ ॥
ਕਲਿ ਕਲੇਸ ਮਿਟੇ ਖਿਨ ਭੀਤਰਿ ਨਾਨਕ ਸਹਜਿ ਸਮਾਇਆ ॥੪॥੫॥੬॥

ਗੂਜਰੀ ਮਹਲਾ ੫ ॥
ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥
ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ ॥੧॥
ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ ॥
ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ ॥੧॥ ਰਹਾਉ ॥
ਮਾਇਆ ਕੇ ਸਨਬੰਧ ਸੈਨ ਸਾਕ ਕਿਤ ਹੀ ਕਾਮਿ ਨ ਆਇਆ ॥
ਹਰਿ ਕਾ ਦਾਸੁ ਨੀਚ ਕੁਲੁ ਊਚਾ ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥੨॥
ਲਾਖ ਕੋਟਿ ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ ॥
ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ॥੩॥
ਫਿਰਤ ਫਿਰਤ ਤੁਮ੍ਹਰੈ ਦੁਆਰਿ ਆਇਆ ਭੈ ਭੰਜਨ ਹਰਿ ਰਾਇਆ ॥

**ਗੂਜਰੀ ਮਹਲਾ ੫**

(ਮਨੁੱਖ) ਪੱਛਮ ਵਲ ਜਾਣ ਦਾ ਇਰਾਦਾ ਕਰਦਾ ਹੈ, (ਪਰ ਪ੍ਰਭੂ ਉਸ ਨੂੰ) ਪੂਰਬ ਵਲ ਹੀ ਲੈ ਜਾਂਦਾ ਹੈ। (ਪਰਮਾਤਮਾ) ਛਿਣ ਭਰ ਵਿਚ ਸਥਾਪਿਤ ਅਤੇ ਵਿਸਥਾਪਿਤ ਕਰਨ ਵਾਲਾ ਹੈ। (ਉਸ ਨੇ) ਫ਼ੈਸਲੇ (*ਮਤਾਤ*) ਆਪਣੇ ਹੱਥ ਵਿਚ ਹੀ ਰਖੇ ਹੋਏ ਹਨ।੧। (ਮਨੁੱਖ ਦੀ) ਸਿਆਣਪ ਕਿਸੇ ਕੰਮ ਨਹੀਂ ਆਉਂਦੀ। ਜੋ ਗੱਲ ਮੇਰੇ ਸੁਆਮੀ ਦੇ ਅਨੁਸਾਰੀ ਹੈ, ਉਹੀ ਹੋ ਕੇ ਰਹਿੰਦੀ ਹੈ।੧। ਰਹਾਉ। (ਹੋਰ) ਦੇਸ਼ ਮੱਲਣ, ਧਨ ਕਮਾਉਣ ਅਤੇ ਜੋੜਨ ਦੀ ਮਨਸਾ ਵਿਚ ਹੀ ਸੁਆਸ ਨਿਕਲ ਜਾਂਦੇ ਹਨ। ਸੈਨਾ, ਨਾਇਬ, ਚੋਬਦਾਰ ਸਭ ਨੂੰ (ਇਥੇ) ਛਡ ਕੇ ਜਮਪੁਰੀ ਨੂੰ ਉਠ ਕੇ ਚਲਾ ਜਾਂਦਾ ਹੈ।੨। ਮਨ-ਹਠ ਦੀ ਦ੍ਰਿੜ੍ਹਤਾ ਵਿਚ ਇਕ ਪਾਸੜ ਹੋਇਆ (ਵਿਅਕਤੀ) ਆਪਣੇ ਆਪ ਨੂੰ ਜਣਾਉਂਦਾ ਹੈ ਅਤੇ ਅਨਿੰਦ (ਗ੍ਰਿਹਸਥ ਜੀਵਨ) ਨੂੰ ਨਿੰਦ ਕੇ ਛਡ ਦਿੰਦਾ ਹੈ, (ਪਰ) ਫਿਰ ਫਿਰ ਉਨ੍ਹਾਂ (ਗ੍ਰਿਹਸਥੀਆਂ) ਕੋਲੋਂ ਹੀ (ਮੰਗ ਕੇ) ਖਾਂਦਾ ਹੈ।੩। (ਜਿਸ ਵਿਅਕਤੀ ਉਪਰ ਪ੍ਰਭੂ) ਸਹਿਜ ਸੁਭਾ ਮਿਹਰਬਾਨ ਹੋ ਜਾਂਦਾ ਹੈ, ਉਸ ਸੇਵਕ ਦੀ (ਮੋਹ ਦੀ) ਫਾਹੀ ਕਟ ਦਿੰਦਾ ਹੈ। ਨਾਨਕ ਦਾ ਕਥਨ ਹੈ ਕਿ ਜਿਸ ਨੂੰ ਪੂਰਾ ਗੁਰੂ ਮਿਲ ਪਿਆ ਹੋਵੇ, (ਉਹ ਚਾਹੇ) ਗ੍ਰਿਹਸਥੀ ਹੋਵੇ, (ਚਾਹੇ) ਤਿਆਗੀ (ਪ੍ਰਭੂ ਦੀ ਦਰਗਾਹ ਵਿਚ) ਪ੍ਰਵਾਨ ਹੈ।੪।੪।੫।

**ਗੂਜਰੀ ਮਹਲਾ ੫**

(ਹੇ ਜਿਗਿਆਸੂ!) ਜਿਸ ਜਿਸ ਨੇ ਨਾਮ ਰੂਪ ਖ਼ਜ਼ਾਨੇ ਨੂੰ ਜਪਿਆ ਹੈ, ਉਸ ਦੇ (ਮਾਇਆਵੀ) ਬੰਧਨ ਕਟੇ ਗਏ ਹਨ। (ਉਹ) ਕਾਮ, ਕ੍ਰੋਧ, ਮਾਇਆ ਦੀ ਵਿਸ਼ ਰੂਪ ਮਮਤਾ ਇਸ (ਤਰ੍ਹਾਂ ਦੀ) ਬੀਮਾਰੀ (*ਬਿਆਧਿ*) ਤੋਂ ਬਚ ਗਿਆ ਹੈ।੧। ਜਿਸ (ਵਿਅਕਤੀ) ਨੇ ਸਾਧ-ਸੰਗਤ ਨਾਲ ਮਿਲ ਕੇ ਹਰਿ ਦਾ ਜਸ-ਗਾਨ ਕੀਤਾ ਹੈ, ਗੁਰੂ ਦੀ ਕ੍ਰਿਪਾ ਨਾਲ (ਉਸ ਦਾ) ਮਨ ਨਿਰਮਲ ਹੋ ਗਿਆ ਹੈ ਅਤੇ ਸਾਰੇ ਸੁਖਾਂ ਦੇ ਸੁਖ ਨੂੰ ਪ੍ਰਾਪਤ ਕਰ ਲਿਆ ਹੈ।੧।ਰਹਾਉ। (ਉਸ ਨੇ) ਅਜਿਹੀ ਭਗਤੀ ਕਮਾਈ ਹੈ ਕਿ (ਪ੍ਰਭੂ ਨੇ) ਜੋ ਕੁਝ ਕੀਤਾ ਹੈ, ਉਸ ਨੂੰ ਭਲਾ ਕਰਕੇ ਮੰਨਿਆ ਹੈ। (ਉਸ ਲਈ) ਮਿਤਰ ਅਤੇ ਵੈਰੀ ਸਭ ਇਕ-ਸਮਾਨ ਹਨ। (ਇਹ ਉਸ ਦੀ) ਜੋਗ-ਜੁਗਤ ਦਾ ਚਿੰਨ੍ਹ ਹੈ।੨। ਪੂਰਣ (ਪ੍ਰਭੂ) ਸਭ ਥਾਵਾਂ ਵਿਚ ਪੂਰਿਆ ਹੋਇਆ ਹੈ। (ਉਸ ਤੋਂ) ਭਿੰਨ (ਉਸ ਨੇ) ਕਿਸੇ ਹੋਰ ਨੂੰ ਨਹੀਂ ਜਾਣਿਆ। (ਉਹ ਪ੍ਰਭੂ) ਹਰ ਇਕ ਸ਼ਰੀਰ ਵਿਚ ਨਿਰੰਤਰ (ਵਸ ਰਿਹਾ ਹੈ)। (ਉਹ ਪ੍ਰਭੂ ਦੇ) ਪ੍ਰੇਮ-ਰੰਗ ਨੂੰ ਮਾਣਦਾ ਹੈ ਅਤੇ ਪ੍ਰੇਮ-ਰੰਗ ਵਿਚ ਮਸਤ ਰਹਿੰਦਾ ਹੈ।੩। (ਜਦੋਂ) ਗੋਪਾਲ ਅਤੇ ਦਇਆਲੂ (ਪਰਮਾਤਮਾ) ਕ੍ਰਿਪਾਲ ਹੋਏ, ਤਾਂ (ਉਹ) ਨਿਰਭੈ ਪ੍ਰਭੂ ਦੇ ਘਰ ਵਿਚ ਆ ਟਿਕਿਆ। ਨਾਨਕ (ਦਾ ਕਥਨ ਹੈ ਕਿ) ਝਗੜੇ ਅਤੇ ਦੁਖ ਛਿਣ ਭਰ ਵਿਚ ਮਿਟ ਗਏ (ਅਤੇ ਉਹ) ਸਹਿਜ ਅਵਸਥਾ ਵਿਚ ਸਮਾ ਗਿਆ।੪।੫।੬।

**ਗੂਜਰੀ ਮਹਲਾ ੫**

ਜਿਸ ਮਨੁੱਖ ਕੋਲ ਮੈਂ (ਆਪਣਾ ਦੁਖੜਾ ਰੋਂਦਾ ਹੋਇਆ) ਬੇਨਤੀ ਕਰਦਾ ਹਾਂ, ਉਹ (ਅਗੋਂ) ਆਪਣੇ ਹੀ ਦੁਖ ਨਾਲ ਭਰਿਆ ਹੋਇਆ (ਪ੍ਰਤੀਤ ਹੁੰਦਾ ਹੈ)। ਜਿਸ (ਵਿਅਕਤੀ) ਨੇ ਪ੍ਰਭੂ ਨੂੰ ਹਿਰਦੇ ਵਿਚ ਆਰਾਧਿਆ ਹੈ, ਉਸ ਨੇ ਭਵ-ਸਾਗਰ ਪਾਰ ਕੀਤਾ ਹੈ।੧। (ਹੇ ਜਿਗਿਆਸੂ!) ਗੁਰੂ-ਹਰਿ ਤੋਂ ਬਿਨਾ ਕੋਈ ਹੋਰ ਦੁਖ ਨਹੀਂ ਕਟ ਸਕਦਾ। ਪ੍ਰਭੂ ਨੂੰ ਤਿਆਗ ਕੇ ਜੇ (ਕਿਸੇ) ਹੋਰ ਦੇ ਸੇਵਕ ਹੋਈਏ, (ਤਾਂ) ਉਸ ਨਾਲ ਮਾਣ, ਮਹੱਤਵ ਅਤੇ ਜਸ ਘਟਦਾ ਹੈ।੧।ਰਹਾਉ। ਮਾਇਆ ਦੇ ਸਾਰੇ ਸੰਬੰਧੀ, ਮਿਤਰ ਅਤੇ ਸਾਕ ਕਿਸੇ ਵੀ ਕੰਮ ਨਹੀਂ ਆਉਂਦੇ। ਹਰਿ ਦਾ ਦਾਸ (ਚਾਹੇ) ਨੀਵੀਂ ਕੁਲ ਦਾ ਹੋਵੇ, (ਪਰ ਉਹ ਅਸਲੋਂ) ਉੱਚਾ ਹੈ। ਉਸ ਦੇ ਸੰਪਰਕ ਨਾਲ ਮਨ-ਇਛਿਤ ਫਲ ਪ੍ਰਾਪਤ ਹੋ ਜਾਂਦੇ ਹਨ।੨। ਮਾਇਆ ਦੇ ਚਾਹੇ ਲੱਖਾਂ ਕਰੋੜਾਂ ਸੁਆਦੀ ਭੋਜਨ/ਪਦਾਰਥ ਹੋਣ, ਤਾਂ ਵੀ (ਉਨ੍ਹਾਂ ਨਾਲ) ਤ੍ਰਿਸ਼ਣਾ ਬੁਝਦੀ ਨਹੀਂ ਹੈ। ਨਾਮ ਦੇ ਸਿਮਰਨ ਨਾਲ ਕਰੋੜਾਂ ਚਾਨਣ ਹੋ ਜਾਂਦੇ ਹਨ ਅਤੇ ਅਗੋਚਰ ਵਸਤੂ (ਪਰਮਾਤਮਾ) ਦਾ ਬੋਧ ਹੋ ਜਾਂਦਾ ਹੈ।੩। ਹੇ ਭੈ ਨੂੰ ਨਸ਼ਟ ਕਰਨ ਵਾਲੇ ਹਰਿ ਰਾਜਾ! (ਮੈਂ ਜਨਮ-

ਸਾਧ ਕੇ ਚਰਨ ਧੂਰਿ ਜਨੁ ਬਾਛੈ ਸੁਖੁ ਨਾਨਕ ਇਹੁ ਪਾਇਆ ॥੪॥੬॥੭॥

ਗੂਜਰੀ ਮਹਲਾ ੫ ਪੰਚਪਦਾ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਪ੍ਰਥਮੇ ਗਰਭ ਮਾਤਾ ਕੈ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ ॥
ਚਿਤ੍ਰ ਸਾਲ ਸੁੰਦਰ ਬਾਗ ਮੰਦਰ ਸੰਗਿ ਨ ਕਛਹੂ ਜਾਇਆ ॥੧॥
ਅਵਰ ਸਭ ਮਿਥਿਆ ਲੋਭ ਲਬੀ ॥
ਗੁਰਿ ਪੂਰੈ ਦੀਓ ਹਰਿ ਨਾਮਾ ਜੀਅ ਕਉ ਏਹਾ ਵਸਤੁ ਫਬੀ ॥੧॥ ਰਹਾਉ ॥
ਇਸਟ ਮੀਤ ਬੰਧਪ ਸੁਤ ਭਾਈ ਸੰਗਿ ਬਨਿਤਾ ਰਚਿ ਹਸਿਆ ॥
ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨ੍ਹ ਪੇਖਤ ਹੀ ਕਾਲਿ ਗ੍ਰਸਿਆ ॥੨॥
ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ ॥
ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ ॥੩॥
ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ ॥
ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ॥੪॥
ਨਾਮੁ ਧਨੁ ਨਾਮੁ ਸੁਖ ਰਾਜਾ ਨਾਮੁ ਕੁਟੰਬ ਸਹਾਈ ॥
ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ ਓਹ ਮਰੈ ਨ ਆਵੈ ਜਾਈ ॥੫॥੧॥੮॥

ਗੂਜਰੀ ਮਹਲਾ ੫ ਤਿਪਦੇ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਦੁਖ ਬਿਨਸੇ ਸੁਖ ਕੀਆ ਨਿਵਾਸਾ ਤ੍ਰਿਸਨਾ ਜਲਨਿ ਬੁਝਾਈ ॥
ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇਆ ਬਿਨਸਿ ਨ ਆਵੈ ਜਾਈ ॥੧॥
ਹਰਿ ਜਪਿ ਮਾਇਆ ਬੰਧਨ ਤੂਟੇ ॥
ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ ਸਾਧਸੰਗਤਿ ਮਿਲਿ ਛੂਟੇ ॥੧॥ ਰਹਾਉ ॥
ਆਠ ਪਹਰ ਹਰਿ ਕੇ ਗੁਨ ਗਾਵੈ ਭਗਤਿ ਪ੍ਰੇਮ ਰਸਿ ਮਾਤਾ ॥
ਹਰਖ ਸੋਗ ਦੁਹੁ ਮਾਹਿ ਨਿਰਾਲਾ ਕਰਣੈਹਾਰੁ ਪਛਾਤਾ ॥੨॥
ਜਿਸ ਕਾ ਸਾ ਤਿਨ ਹੀ ਰਖਿ ਲੀਆ ਸਗਲ ਜੁਗਤਿ ਬਣਿ ਆਈ ॥
ਕਹੁ ਨਾਨਕ ਪ੍ਰਭ ਪੁਰਖ ਦਇਆਲਾ ਕੀਮਤਿ ਕਹਣੁ ਨ ਜਾਈ ॥੩॥੧॥੯॥

ਗੂਜਰੀ ਮਹਲਾ ੫ ਦੁਪਦੇ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ ॥
ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ ॥੧॥
ਠਾਕੁਰ ਐਸੋ ਨਾਮੁ ਤੁਮ੍ਹ੍ਹਾਰੋ ॥
ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ ॥੧॥ ਰਹਾਉ ॥
ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥੨॥੧॥੧੦॥

ਜਨਮਾਂਤਰਾਂ ਵਿਚੋਂ) ਫਿਰਦਾ ਫਿਰਦਾ ਤੇਰੇ ਦੁਆਰ ਉਪਰ ਆਇਆ ਹਾਂ। ਦਾਸ ਨਾਨਕ ਸਾਧਾਂ ਦੇ ਚਰਣ-ਧੂੜ ਦੀ ਯਾਚਨਾ ਕਰਦਾ ਹੈ ਅਤੇ (ਤੇਰੇ ਦੁਆਰ ਤੋਂ ਇਹ) ਸੁਖ ਪਾਉਣਾ (ਚਾਹੁੰਦਾ ਹੈ)।੪।੬।੭।

**ਗੂਜਰੀ ਮਹਲਾ ੫ ਪੰਚਪਦਾ ਘਰੁ ੨**

(ਹੇ ਭਾਈ! ਮਨੁੱਖ ਦਾ) ਪਹਿਲਾਂ ਵਾਸਾ ਮਾਤਾ ਦੇ ਗਰਭ ਵਿਚ ਹੋਇਆ, ਉਥੋਂ ਛਡ ਕੇ ਧਰਤੀ ਉਤੇ ਆਇਆ। ਸੁੰਦਰ ਚਿਤ੍ਰਸ਼ਾਲਾਵਾਂ, ਬਾਗ਼ ਅਤੇ ਮੰਦਿਰ/ਮਹਲ (ਪ੍ਰਾਪਤ ਹੋਏ ਪਰ ਇਨ੍ਹਾਂ ਵਿਚੋਂ ਮਰਨ ਵੇਲੇ) ਕੁਝ ਵੀ ਨਾਲ ਨਹੀਂ ਗਿਆ।੧। ਹੋਰ ਸਾਰੇ ਲੋਭ ਲਾਲਚ ਝੂਠੇ ਹਨ। ਪੂਰੇ ਗੁਰੂ ਨੇ ਹਰਿ-ਨਾਮ ਪ੍ਰਦਾਨ ਕੀਤਾ ਹੈ। ਜੀਵਾਤਮਾ ਨੂੰ ਇਹੀ ਵਸਤੂ ਅਨੁਕੂਲ ਬੈਠੀ ਹੈ।੧।ਰਹਾਉ। ਪਿਆਰੇ (*ਇਸ਼ਟ*) ਮਿਤਰ, ਸੰਬੰਧੀ, ਪੁੱਤਰ, ਭਰਾ ਅਤੇ ਇਸਤਰੀ ਵਿਚ ਮਗਨ ਹੋ ਕੇ (ਮਨੁੱਖ) ਪ੍ਰਸੰਨ ਹੋਇਆ। ਜਦ ਅੰਤ ਸਮਾਂ ਆ ਗਿਆ, (ਤਾਂ) ਉਨ੍ਹਾਂ (ਸੰਬੰਧੀਆਂ) ਦੇ ਵੇਖਦਿਆਂ ਹੀ (ਉਸ ਨੂੰ) ਕਾਲ ਨੇ ਗ੍ਰਸ ਲਿਆ।੨। ਅਨਰਥ ਕਰ ਕਰ ਕੇ (ਜੋ) ਸੰਪੱਤੀ, ਸੋਨਾ, ਚਾਂਦੀ ਅਤੇ ਨਕਦੀ ਇਕੱਠੀ ਕੀਤੀ, (ਉਸ) ਭਾੜਾ ਲੈਣ ਵਾਲੇ (ਵਿਅਕਤੀ ਨੂੰ ਜੀਵਨ ਵਿਚ ਖਾਧ-ਖੁਰਾਕ ਵਜੋਂ) ਭਾੜਾ ਹੀ ਪ੍ਰਾਪਤ ਹੋਇਆ, ਹੋਰ ਸਾਰਾ ਕੁਝ ਬੇਗਾਨਾ ਹੋ ਗਿਆ।੩। (ਮਨੁੱਖ ਨੇ ਜੋ) ਘੋੜੇ, ਹਾਥੀ ਅਤੇ ਰਥ ਇਕੱਠੇ ਕੀਤੇ (ਅਤੇ ਉਨ੍ਹਾਂ ਨੂੰ) ਪਕੜ ਕੇ ਆਪਣੇ ਬਣਾਏ, (ਪਰ) ਜਦੋਂ ਲੰਬੀ ਚੜ੍ਹਾਈ/ਯਾਤ੍ਰਾ ਸ਼ੁਰੂ ਹੋਈ, (ਤਾਂ ਉਹ) ਇਕ ਕਦਮ ਵੀ ਨਾਲ ਨਹੀਂ ਚਲੇ।੪। (ਹਰਿ-) ਨਾਮ ਹੀ (ਵਾਸਤਵਿਕ) ਧਨ ਹੈ, ਨਾਮ ਸੁਖ ਦਾ ਰਾਜਾ ਹੈ, ਨਾਮ ਹੀ ਪਰਿਵਾਰ ਹੈ (ਅਤੇ ਨਾਮ ਹੀ) ਸਹਾਇਕ ਹੈ। ਨਾਮ ਰੂਪ ਸੰਪੱਤੀ ਗੁਰੂ ਨੇ ਨਾਨਕ ਨੂੰ ਦਿੱਤੀ ਹੈ। ਉਹ (ਸੰਪੱਤੀ) ਨ ਨਸ਼ਟ ਹੁੰਦੀ ਹੈ ਅਤੇ ਨ ਹੀ ਆਉਂਦੀ ਜਾਂਦੀ ਹੈ।੫।੧।੮।

**ਗੂਜਰੀ ਮਹਲਾ ੫ ਤਿਪਦੇ ਘਰੁ ੨**

ਦੁਖ ਨਸ਼ਟ ਹੋ ਗਏ, ਸੁਖਾਂ ਨੇ (ਮਨ ਵਿਚ) ਨਿਵਾਸ ਕਰ ਲਿਆ, ਤ੍ਰਿਸ਼ਣਾ ਦੀ ਜਲਨ ਬੁਝਾ ਦਿੱਤੀ। ਸਤਿਗੁਰੂ ਨੇ ਨਾਮ ਰੂਪ ਖ਼ਜ਼ਾਨਾ ਦ੍ਰਿੜ੍ਹ ਕਰ ਦਿੱਤਾ ਜੋ ਨ ਨਸ਼ਟ ਹੁੰਦਾ ਹੈ ਅਤੇ ਨ ਹੀ ਆਉਂਦਾ ਜਾਂਦਾ ਹੈ (ਭਾਵ-ਸਥਾਈ ਧਨ ਹੈ)।੧। ਹਰਿ (-ਨਾਮ) ਨੂੰ ਜਪਣ ਨਾਲ ਮਾਇਆ ਦੇ ਬੰਧਨ ਟੁਟ ਜਾਂਦੇ ਹਨ। (ਜਿਸ ਉਪਰ) ਮੇਰੇ ਦਇਆਲੂ ਪ੍ਰਭੂ ਕ੍ਰਿਪਾਲ ਹੋ ਜਾਂਦੇ ਹਨ, (ਉਸ ਦੇ) ਸਾਧ ਸੰਗਤ ਵਿਚ ਮਿਲਣ ਨਾਲ ਬੰਧਨ ਛੁਟ ਜਾਂਦੇ ਹਨ।੧।ਰਹਾਉ। (ਉਹ) ਅੱਠੇ ਪਹਿਰ ਹਰਿ ਦੇ ਗੁਣ ਗਾਉਂਦਾ ਹੈ ਅਤੇ ਭਗਤੀ ਦੇ ਪ੍ਰੇਮ-ਰਸ ਵਿਚ ਮਸਤ ਰਹਿੰਦਾ ਹੈ। (ਉਹ) ਖ਼ੁਸ਼ੀ ਅਤੇ ਗ਼ਮੀ ਤੋਂ ਬੇਲਾਗ ਰਹਿੰਦਾ ਹੈ (ਅਤੇ ਉਸ ਨੇ) ਕਰਤਾਰ ਨੂੰ ਪਛਾਣ ਲਿਆ ਹੈ।੨। ਜਿਸ (ਪ੍ਰਭੂ) ਦਾ (ਉਹ) ਸੀ, ਉਸੇ ਨੇ ਰਖ ਲਿਆ ਹੈ, ਸਭ ਜੁਗਤਾਂ ਸਫਲ-ਮਨੋਰਥ ਹੋ ਗਈਆਂ ਹਨ। ਨਾਨਕ ਦਾ ਕਥਨ ਹੈ ਕਿ ਪ੍ਰਭੂ ਦਇਆਲੂ ਪੁਰਖ ਹੈ। (ਉਸ ਦਾ) ਮਹੱਤਵ ਆਂਕਿਆ ਨਹੀਂ ਜਾ ਸਕਦਾ।੩।੧।੯।

**ਗੂਜਰੀ ਮਹਲਾ ੫ ਦੁਪਦੇ ਘਰੁ ੨**

(ਪ੍ਰਭੂ ਨੇ) ਪਤਿਤ ਪਵਿਤਰ ਕਰਕੇ ਆਪਣੇ ਬਣਾ ਲਏ। (ਹੁਣ ਉਨ੍ਹਾਂ ਨੂੰ) ਸਾਰੇ ਨਮਸਕਾਰ ਕਰਦੇ ਹਨ। (ਉਨ੍ਹਾਂ ਦਾ) ਵਰਣ ਅਤੇ ਜਾਤਿ ਕੋਈ ਵੀ ਪੁਛਦਾ ਨਹੀਂ ਹੈ, (ਸਗੋਂ ਉਨ੍ਹਾਂ ਦੀ) ਚਰਣ-ਧੂੜ (*ਰਵਾਰੇ*) ਲੋਚਦੇ ਹਨ।੧। ਹੇ ਸੁਆਮੀ! ਤੁਹਾਡਾ ਇਹੋ ਜਿਹਾ ਨਾਮ ਹੈ। (ਤੁਸੀਂ) ਸਾਰੀ ਸ੍ਰਿਸ਼ਟੀ ਦੇ ਮਾਲਕ (*ਧਣੀ*) ਕਹੇ ਜਾਂਦੇ ਹੋ। (ਤੁਸੀਂ) ਦਾਸ ਦਾ ਵਿਲਖਣ ਢੰਗ ਨਾਲ ਪੱਖ (*ਅੰਗੁ*) ਪੂਰਿਆ ਹੈ।੧।ਰਹਾਉ। ਨਾਨਕ (ਦਾ ਕਥਨ ਹੈ ਕਿ ਜਿਸ ਸਾਧਕ ਨੇ) ਸਾਧ-ਸੰਗਤ ਰਾਹੀਂ (ਉਤਮ) ਬੁੱਧੀ ਪ੍ਰਾਪਤ ਕਰ ਲਈ ਹੈ, ਹਰਿ-ਕੀਰਤਨ (ਉਸ ਦੇ ਜੀਵਨ ਦਾ) ਆਧਾਰ ਬਣ ਜਾਂਦਾ ਹੈ। (ਇਸ ਜੀਵਨ-ਜੁਗਤ ਨੂੰ ਅਪਣਾਉਣ ਨਾਲ) ਨਾਮਦੇਵ, ਤ੍ਰਿਲੋਚਨ, ਕਬੀਰ ਦਾਸ ਅਤੇ (ਰਵਿਦਾਸ) ਚਮਾਰ ਮੁਕਤ ਹੋ ਗਏ ਹਨ।੨।੧।੧੦।

ਗੂਜਰੀ ਮਹਲਾ ੫ ॥
ਹੈ ਨਾਹੀ ਕੋਊ ਬੂਝਨਹਾਰੋ ਜਾਨੈ ਕਵਨੁ ਭਤਾ ॥
ਸਿਵ ਬਿਰੰਚਿ ਅਰੁ ਸਗਲ ਮੋਨਿ ਜਨ ਗਹਿ ਨ ਸਕਾਹਿ ਗਤਾ ॥੧॥
ਪ੍ਰਭ ਕੀ ਅਗਮ ਅਗਾਧਿ ਕਥਾ ॥
ਸੁਨੀਐ ਅਵਰ ਅਵਰ ਬਿਧਿ ਬੁਝੀਐ ਬਕਨ ਕਥਨ ਰਹਤਾ ॥੧॥ ਰਹਾਉ ॥
ਆਪੇ ਭਗਤਾ ਆਪਿ ਸੁਆਮੀ ਆਪਨ ਸੰਗਿ ਰਤਾ ॥
ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ ਕਤਾ ॥੨॥੨॥੧੧॥

ਗੂਜਰੀ ਮਹਲਾ ੫ ॥
ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ ॥
ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ ॥੧॥
ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ॥
ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ ਜਨ ਕਉ ਲਾਡ ਲਡਾਇਓ ॥੧॥ ਰਹਾਉ ॥
ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ ॥
ਸਰਨਿ ਪਰਿਓ ਨਾਨਕ ਠਾਕੁਰ ਕੀ ਅਭੈ ਦਾਨੁ ਸੁਖੁ ਪਾਇਓ ॥੨॥੩॥੧੨॥

ਗੂਜਰੀ ਮਹਲਾ ੫ ॥
ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥
ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥
ਮੋਹਨੁ ਪ੍ਰਾਨ ਮਾਨ ਰਾਗੀਲਾ ॥
ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ॥੧॥ ਰਹਾਉ ॥
ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ ॥
ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥੪॥੧੩॥

ਗੂਜਰੀ ਮਹਲਾ ੫ ॥
ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨ੍ਹੇ ਬਸਿ ਅਪਨਹੀ ॥
ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ ॥੧॥
ਬਲਵੰਤਿ ਬਿਆਪਿ ਰਹੀ ਸਭ ਮਹੀ ॥
ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ ॥੧॥ ਰਹਾਉ ॥
ਜੀਤਿ ਜੀਤਿ ਜੀਤੇ ਸਭਿ ਥਾਨਾ ਸਗਲ ਭਵਨ ਲਪਟਹੀ ॥
ਕਹੁ ਨਾਨਕ ਸਾਧ ਤੇ ਭਾਗੀ ਹੋਇ ਚੇਰੀ ਚਰਨ ਗਹੀ ॥੨॥੫॥੧੪॥

ਗੂਜਰੀ ਮਹਲਾ ੫ ॥
ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ ॥
ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥੧॥

**ਗੂਜਰੀ ਮਹਲਾ ੫**

(ਹੇ ਜਿਗਿਆਸੂ ! ਇਸ ਸੰਸਾਰ ਵਿਚ) ਪ੍ਰਭੂ ਨੂੰ ਸਮਝਣ ਵਾਲਾ ਕੋਈ ਨਹੀਂ ਹੈ, (ਜੋ ਇਹ) ਜਾਣਦਾ ਹੋਵੇ ਕਿ (ਪ੍ਰਭੂ) ਕਿਸ ਭਾਂਤ ਦਾ ਹੈ। ਸ਼ਿਵ, ਬ੍ਰਹਮਾ (*ਬਿਰੰਚਿ*) ਅਤੇ ਸਾਰੇ ਮੁਨੀ-ਜਨ (ਪ੍ਰਭੂ ਦੀ) ਗਤਿ ਨੂੰ ਪਕੜ/ਸਮਝ ਨਹੀਂ ਸਕਦੇ।੧। ਪ੍ਰਭੂ ਦੀ ਕਥਾ ਅਗਮ ਅਤੇ ਅਗਾਧ ਹੈ। ਸੁਣਨ ਨੂੰ ਹੋਰ ਅਤੇ ਸਮਝਣ ਨੂੰ ਹੋਰ ਤਰ੍ਹਾਂ ਦੀ ਹੁੰਦੀ ਹੈ ਅਤੇ ਕਹਿਣ ਕਥਨ ਤੋਂ ਰਹਿਤ ਹੈ।੧।ਰਹਾਉ। (ਪ੍ਰਭੂ) ਆਪ ਭਗਤ ਅਤੇ ਆਪ ਹੀ ਸੁਆਮੀ ਹੈ, ਆਪਣੇ ਆਪ ਨਾਲ ਮਸਤ ਹੈ। ਨਾਨਕ ਦਾ ਪ੍ਰਭੂ (ਸਰਬਤ੍ਰ) ਵਰਤ ਰਿਹਾ ਹੈ ਅਤੇ ਜਿਥੇ ਕਿਥੇ (ਉਸੇ ਨੂੰ) ਵੇਖਿਆ ਹੈ।੨।੨।੧੧।

**ਗੂਜਰੀ ਮਹਲਾ ੫**

(ਪ੍ਰਭੂ ਦੇ) ਦਾਸ ਨੂੰ ਸਲਾਹ, ਮਸ਼ਵਰਾ (*ਮਸੂਰਤਿ*) ਅਤੇ ਹੋਰ ਸਿਆਣਪਾਂ ਕੁਝ ਨਹੀਂ ਆਉਂਦੀਆਂ। ਜਿਥੇ ਜਿਥੇ (ਕੋਈ ਔਖਾ) ਮੌਕਾ ਆ ਬਣਦਾ ਹੈ, ਉਥੇ ਉਥੇ (ਦਾਸ) ਪ੍ਰਭੂ ਦੀ ਆਰਾਧਨਾ ਕਰਦਾ ਹੈ।੧। ਪ੍ਰਭੂ ਦਾ ਬਿਰਦ ਹੈ ਭਗਤ/ਭਗਤੀ ਨੂੰ ਪਿਆਰ ਕਰਨਾ। (ਉਹ) ਸੇਵਕਾਂ ਦੀ ਬਚਿਆਂ ਵਾਂਗ ਪਾਲਣਾ ਕਰਦਾ ਹੈ ਅਤੇ ਲਾਡ ਲਡਾਉਂਦਾ ਹੈ।੧।ਰਹਾਉ। ਹਰਿ ਦਾ ਜਸ ਗਾਇਨ ਕਰਨਾ ਹੀ ਦਾਸ ਲਈ ਜਪ, ਤਪ, ਸੰਜਮ, ਕਰਮ, ਧਰਮ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਸੁਆਮੀ ਦੀ ਸ਼ਰਣ ਵਿਚ ਪੈ ਗਿਆ ਹਾਂ। (ਅਜਿਹਾ ਕਰਨ ਨਾਲ) ਨਿਰਭੈਤਾ ਦਾ ਦਾਨ ਅਤੇ ਆਨੰਦ ਪ੍ਰਾਪਤ ਕਰ ਲਿਆ ਹੈ।੨।੩।੧੨।

**ਗੂਜਰੀ ਮਹਲਾ ੫**

(ਹੇ ਜਿਗਿਆਸੂ!) ਦਿਨ ਰਾਤ (ਉਸ) ਪਿਆਰੇ (ਪ੍ਰਭੂ) ਦੀ ਆਰਾਧਨਾ ਕਰੋ। (ਅਜਿਹਾ ਕਰਨ ਵਿਚ) ਜ਼ਰਾ ਜਿੰਨੀ ਵੀ ਢਿਲ ਨਹੀਂ ਕਰਨੀ ਚਾਹੀਦੀ। ਮਾਣ ਅਤੇ ਹਠ ਨੂੰ ਤਿਆਗ ਕੇ ਸੰਤ/ਗੁਰੂ ਦੀ ਸੇਵਾ ਰਾਹੀਂ (ਪ੍ਰਭੂ ਪ੍ਰਤਿ) ਸ਼ਰਧਾ ਲਗਾਉਣੀ ਚਾਹੀਦੀ ਹੈ।੧। (ਹੇ ਭਾਈ! ਮੇਰੇ) ਪ੍ਰਾਣਾਂ ਦਾ ਮਾਣ ਅਤੇ ਰੰਗੀਲਾ ਪ੍ਰਭੂ ਮੇਰੇ ਹਿਰਦੇ ਨਾਲ ਵਸ ਰਿਹਾ ਹੈ। (ਉਸ ਦੇ) ਕੌਤਕ ਵੇਖ ਕੇ (ਮੇਰਾ) ਮਨ ਮੋਹਿਆ ਗਿਆ ਹੈ।੧।ਰਹਾਉ। ਜਿਸ (ਪ੍ਰਭੂ ਦੇ ਨਾਮ ਦੇ) ਸਿਮਰਨ ਨਾਲ ਮਨ ਨੂੰ ਆਨੰਦ ਪ੍ਰਾਪਤ ਹੁੰਦਾ ਹੋਵੇ ਅਤੇ ਮਨ ਤੋਂ (ਪਾਪਾਂ ਦੀ) ਮੈਲ (*ਜੰਗੀਲਾ*) ਉਤਰਦੀ ਹੋਵੇ, ਨਾਨਕ (ਦਾ ਕਥਨ ਹੈ ਕਿ ਉਸ ਪਰਮਾਤਮਾ ਨੂੰ) ਮਿਲਣ ਦੀ ਮਹਿਮਾ ਦਾ (ਮੈਂ) ਵਰਣਨ ਨਹੀਂ ਕਰ ਸਕਦਾ, (ਉਸ ਦੀ ਵਡਿਆਈ) ਪਰੇ ਤੋਂ ਪਰੇ ਹੈ।੨।੪।੧੩।

**ਗੂਜਰੀ ਮਹਲਾ ੫**

ਮੁਨੀ, ਯੋਗੀ ਅਤੇ ਸ਼ਾਸਤ੍ਰਾਂ ਦੇ ਗਿਆਤਾ ਅਖਵਾਉਣ ਵਾਲਿਆਂ ਨੂੰ (ਮਾਇਆ ਨੇ) ਆਪਣੇ ਵਸ ਵਿਚ ਕੀਤਾ ਹੋਇਆ ਹੈ। ਤਿੰਨ (ਵਿਸ਼ਣੂ, ਬ੍ਰਹਮਾ ਅਤੇ ਸ਼ਿਵ) ਦੇਵਾਂ ਅਤੇ ਤੇਤੀਸ ਕਰੋੜ (ਦੇਵਤਿਆਂ ਮਾਇਆ ਦੀ ਸ਼ਕਤੀ ਨੂੰ ਵੇਖਿਆ ਤਾਂ) ਉਨ੍ਹਾਂ ਦੀ ਹੈਰਾਨਗੀ ਦੀ ਹਦ ਹੀ ਨਹੀਂ ਰਹੀ।੧। (ਉਹ) ਬਲਵਾਨ (ਮਾਇਆ) ਸਭ ਵਿਚ ਵਰਤ ਰਹੀ ਹੈ। (ਉਸ ਦੇ) ਭੇਦ ਨੂੰ ਕੋਈ ਨਹੀਂ ਸਮਝਦਾ, (ਪਰ ਇਹ ਜੁਗਤ) ਗੁਰੂ ਦੀ ਕ੍ਰਿਪਾ ਦੁਆਰਾ ਹਾਸਲ ਕਰ ਲਈਦੀ ਹੈ।੧।ਰਹਾਉ। (ਇਸ ਮਾਇਆ ਨੇ) ਜਿਤ ਜਿਤ ਕੇ ਸਾਰੇ ਸਥਾਨ ਜਿਤ ਲਏ ਹਨ ਅਤੇ ਸਾਰਿਆਂ ਭਵਨਾਂ/ਲੋਕਾਂ ਨਾਲ ਲਿਪਟੀ ਹੋਈ ਹੈ। ਨਾਨਕ ਦਾ ਕਥਨ ਹੈ ਕਿ (ਕੇਵਲ) ਸਾਧੂ ਤੋਂ (ਮਾਇਆ) ਹਾਰੀ (*ਭਾਗੀ*) ਹੈ ਅਤੇ ਚਰਣ ਪਕੜ ਕੇ ਚੇਲੀ ਬਣ ਗਈ ਹੈ।੨।੫।੧੪।

**ਗੂਜਰੀ ਮਹਲਾ ੫**

(ਹੇ ਜਿਗਿਆਸੂ ! ਜਦੋਂ ਮੈਂ) ਦੋਵੇਂ ਹੱਥ-ਜੋੜ ਕੇ ਪ੍ਰਾਰਥਨਾ ਕੀਤੀ ਅਤੇ ਆਪਣੇ ਸੁਆਮੀ ਦੀ ਆਰਾਧਨਾ ਕੀਤੀ, (ਤਾਂ) ਪਰਮੇਸ਼ਵਰ ਨੇ ਹੱਥ ਦੇ ਕੇ ਰਖ ਲਿਆ ਅਤੇ ਸਾਰੇ ਪਾਪ (*ਦੁਰਤੁ*) ਖ਼ਤਮ

ਠਾਕੁਰ ਹੋਏ ਆਪਿ ਦਇਆਲ ॥
ਭਈ ਕਲਿਆਣ ਆਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ ॥੧॥ ਰਹਾਉ ॥
ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ ॥੨॥੬॥੧੫॥

ਗੂਜਰੀ ਮਹਲਾ ੫ ॥
ਮਾਤ ਪਿਤਾ ਭਾਈ ਸੁਤ ਬੰਧਪ ਤਿਨ ਕਾ ਬਲੁ ਹੈ ਥੋਰਾ ॥
ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ ॥੧॥
ਠਾਕੁਰ ਤੁਝ ਬਿਨੁ ਆਹਿ ਨ ਮੋਰਾ ॥
ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ ਆਹਿਓ ਤੁਮ੍ਰਾ ਧੋਰਾ ॥੧॥ ਰਹਾਉ ॥
ਬਲਿ ਬਲਿ ਬਲਿ ਬਲਿ ਚਰਣ ਤੁਮ੍ਾਰੇ ਈਹਾ ਊਹਾ ਤੁਮ੍ਾਰਾ ਜੋਰਾ ॥
ਸਾਧਸੰਗਿ ਨਾਨਕ ਦਰਸੁ ਪਾਇਓ ਬਿਨਸਿਓ ਸਗਲ ਨਿਹੋਰਾ ॥੨॥੭॥੧੬॥

ਗੂਜਰੀ ਮਹਲਾ ੫ ॥
ਆਲ ਜਾਲ ਭ੍ਰਮ ਮੋਹ ਤਜਾਵੈ ਪ੍ਰਭ ਸੇਤੀ ਰੰਗੁ ਲਾਈ ॥
ਮਨ ਕਉ ਇਹ ਉਪਦੇਸੁ ਦ੍ਰਿੜਾਵੈ ਸਹਜਿ ਸਹਜਿ ਗੁਣ ਗਾਈ ॥੧॥
ਸਾਜਨ ਐਸੋ ਸੰਤੁ ਸਹਾਈ ॥
ਜਿਸੁ ਭੇਟੇ ਤੂਟਹਿ ਮਾਇਆ ਬੰਧ ਬਿਸਰਿ ਨ ਕਬਹੂੰ ਜਾਈ ॥੧॥ ਰਹਾਉ ॥
ਕਰਤ ਕਰਤ ਅਨਿਕ ਬਹੁ ਭਾਤੀ ਨੀਕੀ ਇਹ ਠਹਰਾਈ ॥
ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ ਭਵਜਲੁ ਪਾਰਿ ਪਰਾਈ ॥੨॥੮॥੧੭॥

ਗੂਜਰੀ ਮਹਲਾ ੫ ॥
ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ ॥
ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ ॥੧॥
ਧਿਆਈਐ ਅਪਨੋ ਸਦਾ ਹਰੀ ॥
ਸੋਚ ਅੰਦੇਸਾ ਤਾ ਕਾ ਕਹਾ ਕਰੀਐ ਜਾ ਮਹਿ ਏਕ ਘਰੀ ॥੧॥ ਰਹਾਉ ॥
ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ ਮਨ ਸਰਨਿ ਤੁਮ੍ਾਰੈ ਪਰੀ ॥
ਅਚੇਤ ਇਆਨੇ ਬਾਰਿਕ ਨਾਨਕ ਹਮ ਤੁਮ ਰਾਖਹੁ ਧਾਰਿ ਕਰੀ ॥੨॥੯॥੧੮॥

ਗੂਜਰੀ ਮਹਲਾ ੫ ॥
ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ॥
ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ ॥੧॥
ਠਾਕੁਰ ਜਾ ਸਿਮਰਾ ਤੂੰ ਤਾਹੀ ॥
ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ॥੧॥ ਰਹਾਉ ॥
ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ ॥
ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ ॥੨॥੧੦॥੧੯॥

ਕਰ ਦਿੱਤੇ ।੧। ਮਾਲਕ (ਜਿਸ ਉਪਰ) ਆਪ ਦਿਆਲ ਹੁੰਦਾ ਹੈ, ਉਸ ਦਾ ਕਲਿਆਣ ਹੁੰਦਾ ਹੈ ਅਤੇ (ਮਾਨਸਿਕਤਾ) ਆਨੰਦਮਈ ਹੋ ਜਾਂਦੀ ਹੈ। ਗੋਪਾਲ (ਪ੍ਰਭੂ) ਦੇ ਬੱਚੇ (ਡੁਬਣੋ) ਬਚ ਜਾਂਦੇ ਹਨ।੧ ।ਰਹਾਉ। (ਜੀਵ ਰੂਪ) ਇਸਤਰੀ ਨੇ (ਪਰਮਾਤਮਾ ਰੂਪ) ਪਤੀ ਨੂੰ ਮਿਲ ਕੇ ਮੰਗਲਮਈ ਗੀਤ ਗਾਇਆ ਹੈ ਅਤੇ ਸੁਆਮੀ ਦਾ ਜੈ-ਜੈਕਾਰ ਕੀਤਾ ਹੈ। ਨਾਨਕ ਦਾ ਕਥਨ ਹੈ ਕਿ ਉਸ ਗੁਰੂ ਤੋਂ ਬਲਿਹਾਰੇ ਜਾਈਏ, ਜਿਸ ਨੇ ਸਭ ਦਾ ਉੱਧਾਰ ਕੀਤਾ ਹੈ।੨।੬।੧੫।

**ਗੂਜਰੀ ਮਹਲਾ ੫**

ਮਾਤਾ, ਪਿਤਾ, ਭਰਾ, ਪੁੱਤਰ, ਸੰਬੰਧੀ (ਆਦਿ) ਉਨ੍ਹਾਂ ਦਾ ਬਲ (ਬਹੁਤ) ਥੋੜ੍ਹਾ ਹੈ। ਮਾਇਆ ਦੇ ਅਨੇਕ ਰੰਗ/ਚੋਜ ਵੇਖੇ ਹਨ, (ਪਰ ਇਨ੍ਹਾਂ ਵਿਚੋਂ) ਰਤਾ ਭਰ ਕੁਝ ਵੀ ਨਾਲ ਨਹੀਂ ਜਾਂਦਾ।੧। ਹੇ ਸੁਆਮੀ! ਤੇਰੇ ਬਿਨਾ ਮੇਰਾ ਕੋਈ ਵੀ ਨਹੀਂ ਹੈ। ਮੈਂ ਅਨਾਥ ਹਾਂ, ਗੁਣਹੀਨ ਹਾਂ, (ਮੇਰੇ ਵਿਚ) ਕੋਈ ਗੁਣ ਨਹੀਂ ਹੈ। ਮੈਨੂੰ ਤੇਰਾ ਹੀ ਆਸਰਾ (*ਧੋਰਾ*) ਹੈ।੧ ।ਰਹਾਉ। (ਮੈਂ) ਤੇਰੇ ਚਰਣਾਂ ਤੋਂ ਬਲਿਹਾਰ, ਬਲਿਹਾਰ, ਬਲਿਹਾਰ ਜਾਂਦਾ ਹਾਂ। ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਤੇਰਾ ਹੀ ਜ਼ੋਰ ਹੈ। ਨਾਨਕ (ਦਾ ਕਥਨ ਹੈ ਕਿ) ਸਾਧ/ਗੁਰੂ ਦੀ ਸੰਗਤ (ਰਾਹੀਂ ਪ੍ਰਭੂ ਦਾ) ਦਰਸ਼ਨ ਪਾਇਆ ਹੈ ਅਤੇ ਸਾਰਿਆਂ ਦੀ ਮੁਥਾਜੀ ਖ਼ਤਮ ਹੋ ਗਈ ਹੈ।੨।੭।੧੬।

**ਗੂਜਰੀ ਮਹਲਾ ੫**

(ਸੰਤ/ਗੁਰੂ ਉਹ ਹੈ ਜੋ) ਘਰ ਦੇ ਜੰਜਾਲ (*ਆਲ ਜਾਲ*), ਭਰਮ ਅਤੇ ਮੋਹ ਛੁੜਾ ਦਿੰਦਾ ਹੈ ਅਤੇ ਪ੍ਰਭੂ ਨਾਲ ਪ੍ਰੇਮ (*ਰੰਗੁ*) ਲਗਾ ਦਿੰਦਾ ਹੈ। ਮਨ ਨੂੰ ਇਹ ਉਪਦੇਸ਼ ਦ੍ਰਿੜ੍ਹ ਕਰਾ ਦਿੰਦਾ ਹੈ ਕਿ (ਪਰਮਾਤਮਾ ਦੇ) ਗੁਣਾਂ ਦਾ ਸਹਿਜ ਸੁਭਾ ਗਾਇਨ ਕਰਨਾ ਚਾਹੀਦਾ ਹੈ।੧। ਹੇ ਸੱਜਣ! ਸੰਤ/ਗੁਰੂ ਅਜਿਹਾ ਸਹਾਇਕ ਹੈ, ਜਿਸ ਦੇ ਮਿਲਿਆਂ ਮਾਇਆ ਦੇ ਬੰਧਨ ਟੁਟ ਜਾਂਦੇ ਹਨ (ਅਤੇ ਪ੍ਰਭੂ ਮਨ ਤੋਂ) ਕਦੇ ਵਿਸਰਦਾ ਨਹੀਂ ਹੈ।੧ ।ਰਹਾਉ। ਨਾਨਕ (ਦਾ ਕਥਨ ਹੈ ਕਿ) ਅਨੇਕ ਅਤੇ ਕਈ ਤਰ੍ਹਾਂ ਦੇ (ਉਦਮ ਕਰਦਿਆਂ) ਇਹ ਗੱਲ ਚੰਗੀ ਤਰ੍ਹਾਂ ਦ੍ਰਿੜ੍ਹ ਹੋਈ ਕਿ (ਜੋ) ਸਾਧੂ/ਗੁਰੂ ਨੂੰ ਮਿਲ ਕੇ ਹਰਿ-ਜਸ ਦਾ ਗਾਇਨ ਕਰਦਾ ਹੈ, (ਉਹ) ਭਵਸਾਗਰ ਤੋਂ ਪਾਰ ਹੋ ਜਾਂਦਾ ਹੈ।੨।੮।੧੭।

**ਗੂਜਰੀ ਮਹਲਾ ੫**

(ਉਹ ਪ੍ਰਭੂ) ਛਿਣ ਵਿਚ ਸਥਾਪਨਾ ਕਰਕੇ ਵਿਸਥਾਪਿਤ ਕਰਨ ਵਾਲਾ ਹੈ। (ਉਸ ਦੀ ਮਹਾਨਤਾ ਦਾ) ਮੁੱਲਾਂਕਣ ਨਹੀਂ ਕੀਤਾ ਜਾ ਸਕਦਾ। (ਉਹ) ਛਿਣ ਭਰ ਵਿਚ ਰਾਜਿਆਂ ਨੂੰ ਗ਼ਰੀਬ ਬਣਾ ਦਿੰਦਾ ਹੈ ਅਤੇ ਨੀਚਾਂ ਵਿਚ (ਮਹਾਨਤਾ ਪ੍ਰਦਾਨ ਕਰਨ ਵਾਲੀ) ਜੋਤਿ ਧਰ ਦਿੰਦਾ ਹੈ।੧। (ਹੇ ਜਿਗਿਆਸੂ!) ਸਦਾ ਆਪਣੇ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ। ਉਸ (ਸੰਸਾਰ) ਦੀ ਚਿੰਤਾ ਅਤੇ ਅੰਦੇਸ਼ਾ ਕਿਸ ਲਈ ਕਰੀਏ, ਜਿਸ ਵਿਚ ਇਕ ਘੜੀ ਲਈ ਹੀ (ਠਹਿਰਨਾ ਹੈ)।੧ ।ਰਹਾਉ। ਹੇ ਮੇਰੇ ਪੂਰੇ ਸਤਿਗੁਰੂ! ਤੁਹਾਡੀ ਹੀ (ਮੈਨੂੰ) ਟੇਕ ਹੈ ਅਤੇ (ਮੇਰਾ) ਮਨ ਤੁਹਾਡੀ ਸ਼ਰਣ ਵਿਚ ਪਿਆ ਹੈ। ਨਾਨਕ (ਦਾ ਕਥਨ ਹੈ ਕਿ) ਅਸੀਂ ਨਾ-ਸਮਝ, ਇਆਣੇ ਬੱਚੇ ਹਾਂ, ਤੂੰ (ਸਾਨੂੰ) ਆਪਣਾ ਹੱਥ (*ਕਰੀ*) ਦੇ ਕੇ ਰਖ ਲੈ।੨।੯।੧੮।

**ਗੂਜਰੀ ਮਹਲਾ ੫**

(ਹੇ ਸੁਆਮੀ!) ਤੂੰ ਸਾਰਿਆਂ ਜੀਵਾਂ ਦਾ ਦਾਤਾ ਹੈਂ। (ਤੂੰ ਆ ਕੇ) ਮੇਰੇ ਮਨ ਵਿਚ ਵਸ ਜਾ। (ਜਦੋਂ ਤੇਰੇ) ਚਰਣ-ਕਮਲ ਹਿਰਦੇ ਵਿਚ ਸਮਾਉਂਦੇ ਹਨ, (ਤਾਂ ਉਸ ਵਿਚ) ਭਰਮ ਦਾ ਹਨੇਰਾ ਨਹੀਂ ਰਹਿੰਦਾ।੧। ਹੇ ਸੁਆਮੀ! ਜਿਥੇ (ਮੈਂ) ਸਿਮਰਦਾ ਹਾਂ, ਤੂੰ ਉਥੇ (ਮੌਜੂਦ ਹੈਂ)। ਹੇ ਸਰਬ-ਪ੍ਰਤਿਪਾਲਕ! ਕ੍ਰਿਪਾ ਕਰ ਕਿ (ਮੈਂ) ਪ੍ਰਭੂ ਨੂੰ ਸਦਾ ਸਲਾਹੁੰਦਾ ਰਹਾਂ।੧ ।ਰਹਾਉ। ਹੇ ਪ੍ਰਭੂ! ਮੈਂ ਸੁਆਸ ਸੁਆਸ ਤੇਰਾ ਨਾਮ ਸਿਮਰਾਂ ਅਤੇ ਤੈਨੂੰ ਹੀ (ਸਦਾ) ਚਾਹੁੰਦਾ ਰਹਾਂ। ਨਾਨਕ (ਦਾ ਕਥਨ ਹੈ ਕਿ) ਕਰਤਾਰ ਦੀ ਓਟ (ਪ੍ਰਾਪਤ) ਹੋ ਗਈ ਹੈ, (ਜਿਸ ਕਰਕੇ) ਹੋਰ ਬੇਗਾਨੀ ਆਸ ਹਟਾ ਦਿੱਤੀ ਹੈ।੨।੧੦।੧੯।

ਗੂਜਰੀ ਮਹਲਾ ੫ ॥
ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ ॥
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥੧॥
ਠਾਕੁਰ ਤੁਝ ਬਿਨੁ ਬੀਆ ਨ ਹੋਰ ॥
ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ ॥੧॥ ਰਹਾਉ ॥
ਦਇਆਲ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ ॥
ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ ॥੨॥੧੧॥੨੦॥

ਗੂਜਰੀ ਮਹਲਾ ੫ ॥
ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ ॥
ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ ॥੧॥
ਅਬ ਮੋਹਿ ਆਇ ਪਰਿਓ ਸਰਨਾਇ ॥
ਗੁਹਜ ਪਾਵਕੋ ਬਹੁਤੁ ਪ੍ਰਜਾਰੈ ਮੋ ਕਉ ਸਤਿਗੁਰਿ ਦੀਓ ਹੈ ਬਤਾਇ ॥੧॥ ਰਹਾਉ ॥
ਸਿਧ ਸਾਧਿਕ ਅਰੁ ਜਖ੍ਯ ਕਿੰਨਰ ਨਰ ਰਹੀ ਕੰਠਿ ਉਰਝਾਇ ॥
ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ ਜਾ ਕੈ ਕੋਟਿ ਐਸੀ ਦਾਸਾਇ ॥੨॥੧੨॥੨੧॥

ਗੂਜਰੀ ਮਹਲਾ ੫ ॥
ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ ॥
ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ ਸੁਖ ਅਨਦ ਸੇਤੀ ਘਰਿ ਜਾਈਐ ॥੧॥
ਜਾ ਤੇ ਘਾਲ ਨ ਬਿਰਥੀ ਜਾਈਐ ॥
ਆਠ ਪਹਰ ਸਿਮਰਹੁ ਪ੍ਰਭੁ ਅਪਨਾ ਮਨਿ ਤਨਿ ਸਦਾ ਧਿਆਈਐ ॥੧॥ ਰਹਾਉ ॥
ਮੋਹਿ ਸਰਨਿ ਦੀਨ ਦੁਖ ਭੰਜਨ ਤੂੰ ਦੇਹਿ ਸੋਈ ਪ੍ਰਭ ਪਾਈਐ ॥
ਚਰਣ ਕਮਲ ਨਾਨਕ ਰੰਗਿ ਰਾਤੇ ਹਰਿ ਦਾਸਹ ਪੈਜ ਰਖਾਈਐ ॥੨॥੧੩॥੨੨॥

ਗੂਜਰੀ ਮਹਲਾ ੫ ॥
ਬਿਸ੍ੰਭਰ ਜੀਅਨ ਕੋ ਦਾਤਾ ਭਗਤਿ ਭਰੇ ਭੰਡਾਰ ॥
ਜਾ ਕੀ ਸੇਵਾ ਨਿਫਲ ਨ ਹੋਵਤ ਖਿਨ ਮਹਿ ਕਰੇ ਉਧਾਰ ॥੧॥
ਮਨ ਮੇਰੇ ਚਰਨ ਕਮਲ ਸੰਗਿ ਰਾਚੁ ॥
ਸਗਲ ਜੀਅ ਜਾ ਕਉ ਆਰਾਧਹਿ ਤਾਹੂ ਕਉ ਤੂੰ ਜਾਚੁ ॥੧॥ ਰਹਾਉ ॥
ਨਾਨਕ ਸਰਣਿ ਤੁਮ੍ਹ੍ਹਾਰੀ ਕਰਤੇ ਤੂੰ ਪ੍ਰਭ ਪ੍ਰਾਨ ਅਧਾਰ ॥
ਹੋਇ ਸਹਾਈ ਜਿਸੁ ਤੂੰ ਰਾਖਹਿ ਤਿਸੁ ਕਹਾ ਕਰੇ ਸੰਸਾਰੁ ॥੨॥੧੪॥੨੩॥

ਗੂਜਰੀ ਮਹਲਾ ੫ ॥
ਜਨ ਕੀ ਪੈਜ ਸਵਾਰੀ ਆਪ ॥
ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ ॥੧॥ ਰਹਾਉ ॥

**ਗੂਜਰੀ ਮਹਲਾ ੫**

(ਹੇ ਪ੍ਰਭੂ!) ਕ੍ਰਿਪਾ ਕਰਕੇ (ਮੈਨੂੰ) ਆਪਣਾ ਦਰਸ਼ਨ ਦੇ, (ਤਾਂ ਜੋ ਮੈਂ) ਰਾਤ ਅਤੇ ਸਵੇਰੇ (ਤੇਰਾ) ਜਸ ਗਾਉਂਦਾ ਰਹਾਂ। (ਆਪਣੇ) ਕੇਸਾਂ ਨਾਲ (ਤੇਰੇ) ਦਾਸਾਂ ਦੇ ਚਰਣ ਝਾੜਦਾ ਰਹਾਂ; ਇਹੋ ਮੇਰੇ (ਜੀਵਨ ਦਾ) ਮਨੋਰਥ ਹੈ।੧। ਹੇ ਸੁਆਮੀ! ਤੇਰੇ ਬਿਨਾ ਮੇਰਾ ਹੋਰ ਕੋਈ ਨਹੀਂ ਹੈ। (ਮੈਂ ਤੈਨੂੰ) ਚਿਤ ਵਿਚ ਯਾਦ ਕਰਦਾ ਹਾਂ, ਜੀਭ ਨਾਲ ਹਰਿ (ਦੇ ਨਾਮ) ਦੀ ਆਰਾਧਨਾ ਕਰਦਾ ਹਾਂ ਅਤੇ ਤੇਰੇ ਵਲ ਵੇਖਦਾ ਹਾਂ।੧ ਰਹਾਉ। ਹੇ ਦਇਆਲ ਪੁਰਖ! ਹੇ ਸਭ ਦੇ ਸੁਆਮੀ! (ਮੈਂ) ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਦਾਸ ਨਾਨਕ (ਸਦਾ) ਤੇਰਾ ਨਾਮ ਜਪੇ, (ਤਾਂ ਜੋ) ਅੱਖ ਦੇ ਝਮਕਣ ਦੇ ਸਮੇਂ ਵਿਚ (ਭਵ-ਸਾਗਰ ਤੋਂ) ਪਾਰ ਹੋ ਜਾਏ।੨।੧੧।੨੦।

**ਗੂਜਰੀ ਮਹਲਾ ੫**

(ਮਾਇਆ) ਬ੍ਰਹਮ ਦੇ ਲੋਕ ਤੋਂ, ਰੁਦ੍ਰ ਦੇ ਲੋਕ ਤੋਂ ਅਤੇ ਇੰਦ੍ਰ ਦੇ ਲੋਕ ਤੋਂ (ਉਨ੍ਹਾਂ ਨੂੰ ਵਸ ਵਿਚ ਕਰਕੇ) ਦੌੜੀ ਹੋਈ ਆਈ ਹੈ, (ਪਰ) ਸਾਧ-ਸੰਗਤ ਵਲ ਝਾਕ ਨਹੀਂ ਸਕਦੀ, (ਸਗੋਂ ਉਨ੍ਹਾਂ ਦੇ) ਚਰਣ ਮਲ ਮਲ ਕੇ ਧੋਂਦੀ ਹੈ।੧। ਹੁਣ ਮੈਂ (ਗੁਰੂ ਦੀ) ਸ਼ਰਣ ਵਿਚ ਆ ਪਿਆ ਹਾਂ। (ਇਸ) ਗੁਝੀ ਅੱਗ (*ਗੁਹਜ ਪਾਵਕੋ*) ਨੇ ਬਹੁਤਿਆਂ ਨੂੰ ਸਾੜ ਦਿੱਤਾ ਹੈ, (ਪਰ) ਮੈਨੂੰ ਸਤਿਗੁਰੂ ਨੇ (ਇਸ ਤੋਂ ਬਚਣ ਦਾ ਉਪਾ) ਦਸ ਦਿੱਤਾ ਹੈ।੧ ਰਹਾਉ। (ਇਹ ਮਾਇਆ) ਸਿੱਧਾਂ, ਸਾਧਕਾਂ, ਜੱਖਾਂ (ਯਕਸ਼ਾਂ), ਕਿੰਨਰਾਂ, ਮਨੁੱਖਾਂ (ਸਾਰਿਆਂ ਦੇ) ਗਲੇ ਨਾਲ ਉਲਝੀ ਪਈ ਹੈ। ਦਾਸ ਨਾਨਕ ਦਾ ਪੱਖ ਕਰਤਾ ਪੁਰਖ ਪ੍ਰਭੂ ਨੇ (ਆਪ) ਪੂਰਿਆ ਹੈ, ਜਿਸ ਦੀਆਂ ਅਜਿਹੀਆਂ ਕਰੋੜਾਂ ਦਾਸੀਆਂ ਹਨ।੨।੧੨।੨੧।

**ਗੂਜਰੀ ਮਹਲਾ ੫**

(ਨਾਮ-ਸਿਮਰਨ ਨਾਲ) ਅਪ-ਜਸ ਮਿਟ ਜਾਂਦਾ ਹੈ, ਜਗਤ ਵਿਚ ਜਸ ਹੁੰਦਾ ਹੈ (ਅਤੇ ਪ੍ਰਭੂ ਦੀ) ਦਰਗਾਹ ਵਿਚ ਬੈਠਣ ਨੂੰ ਠਿਕਾਣਾ ਮਿਲਦਾ ਹੈ। ਜਮ ਦਾ ਭੈ ਛਿਣ ਭਰ ਵਿਚ ਨਸ਼ਟ ਹੋ ਜਾਂਦਾ ਹੈ ਅਤੇ ਸੁਖ ਪੂਰਵਕ, ਆਨੰਦ ਸਹਿਤ (ਆਪਣੇ ਵਾਸਤਵਿਕ) ਘਰ ਵਿਚ ਜਾਈਦਾ ਹੈ।੧। ਜਿਸ ਕਰਕੇ ਘਾਲ/ਸੇਵਾ ਵਿਅਰਥ ਨਹੀਂ ਜਾਂਦੀ, ਆਪਣੇ (ਉਸ) ਪ੍ਰਭੂ ਨੂੰ ਅੱਠੇ ਪਹਿਰ ਸਿਮਰਦੇ ਰਹੋ। (ਉਸ ਨੂੰ) ਮਨ ਤਨ ਨਾਲ ਸਦਾ ਧਿਆਉਣਾ ਚਾਹੀਦਾ ਹੈ।੧ ਰਹਾਉ। ਹੇ ਦੀਨਾਂ ਦੇ ਦੁਖ ਦੂਰ ਕਰਨ ਵਾਲੇ! ਮੈਂ (ਤੇਰੀ) ਸ਼ਰਣ ਵਿਚ ਆਇਆ ਹਾਂ। ਹੇ ਪ੍ਰਭੂ! ਜੋ ਤੂੰ ਦਿੰਦਾ ਹੈ, ਉਹੀ ਪਾਈਦਾ ਹੈ। ਨਾਨਕ (ਦਾ ਕਥਨ ਹੈ ਕਿ ਤੇਰੇ ਦਾਸ ਤੇਰੇ) ਚਰਣ ਕਮਲਾਂ ਦੇ ਪ੍ਰੇਮ-ਰੰਗ ਵਿਚ ਰੰਗੇ ਹੋਏ ਹਨ, (ਇਸ ਲਈ) ਹੇ ਹਰਿ! (ਆਪਣੇ) ਦਾਸਾਂ ਦੀ ਪੈਜ ਰਖ ਲਵੋ।੨।੧੩।੨੨।

**ਗੂਜਰੀ ਮਹਲਾ ੫**

(ਹੇ ਮੇਰੇ ਮਨ!) ਸਾਰੇ ਜਗਤ ਨੂੰ ਪਾਲਣ ਵਾਲੇ (*ਬਿਸੁੰਭਰ*) ਅਤੇ ਜੀਵਾਂ ਦੇ ਦਾਤੇ (ਪ੍ਰਭੂ) ਦੇ ਭੰਡਾਰ ਭਗਤੀ ਨਾਲ ਭਰੇ ਪਏ ਹਨ। ਉਸ ਦੀ ਸੇਵਾ ਵਿਅਰਥ ਨਹੀਂ ਜਾਂਦੀ, ਛਿਣ ਭਰ ਵਿਚ (ਜੀਵਾਂ ਦਾ) ਉੱਧਾਰ ਕਰ ਦਿੰਦੀ ਹੈ।੧। ਹੇ ਮੇਰੇ ਮਨ! ਪ੍ਰਭੂ ਦੇ ਚਰਣਾਂ ਨਾਲ ਪਿਆਰ ਪਾ। ਸਾਰੇ ਜੀਵ ਜਿਸ ਦੀ ਆਰਾਧਨਾ ਕਰਦੇ ਹਨ, ਉਸੇ ਤੋਂ ਤੂੰ ਯਾਚਨਾ ਕਰ।੧ ਰਹਾਉ। ਨਾਨਕ (ਦਾ ਕਥਨ ਹੈ ਕਿ) ਹੇ ਕਰਤਾ ਪੁਰਖ! (ਮੈਂ) ਤੇਰੀ ਸ਼ਰਣ ਵਿਚ ਹਾਂ, ਤੂੰ (ਮੇਰੇ) ਪ੍ਰਾਣਾਂ ਦਾ ਆਧਾਰ ਹੈਂ। ਜਿਸ ਦਾ ਸਹਾਇਕ ਬਣ ਕੇ ਤੂੰ ਰਖਿਆ ਕਰਦਾ ਹੋਵੇਂ, ਉਸ ਦਾ ਸੰਸਾਰ (ਭਲਾ) ਕੀ ਵਿਗਾੜ ਸਕਦਾ ਹੈ।੨।੧੪।੨੩।

**ਗੂਜਰੀ ਮਹਲਾ ੫**

(ਨੋਟ: ਇਸ ਸ਼ਬਦ ਦਾ ਸੰਬੰਧ ਬਾਲਕ ਹਰਿਗੋਬਿੰਦ ਦੇ ਬੁਖਾਰ ਉਤਰਨ ਨਾਲ ਹੈ।)

ਦਾਸ ਦੀ ਪੈਜ/ਮਰਯਾਦਾ (ਪ੍ਰਭੂ ਨੇ) ਆਪ ਸਵਾਰੀ ਹੈ। ਗੁਰੂ ਨੇ ਹਰਿ-ਨਾਮ ਰੂਪ ਦਵਾਈ

ਹਰਿਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ ॥
ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ ॥੧॥
ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ ॥
ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ॥੨॥੧੫॥੨੪॥

ਗੂਜਰੀ ਮਹਲਾ ੫ ॥
ਕਬਹੂ ਹਰਿ ਸਿਉ ਚੀਤੁ ਨ ਲਾਇਓ ॥
ਧੰਧਾ ਕਰਤ ਬਿਹਾਨੀ ਅਉਧਹਿ ਗੁਣ ਨਿਧਿ ਨਾਮੁ ਨ ਗਾਇਓ ॥੧॥ ਰਹਾਉ ॥
ਕਉਡੀ ਕਉਡੀ ਜੋਰਤ ਕਪਟੇ ਅਨਿਕ ਜੁਗਤਿ ਕਰਿ ਧਾਇਓ ॥
ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ ਮਹਾ ਮੋਹਨੀ ਖਾਇਓ ॥੧॥
ਕਰਹੁ ਅਨੁਗ੍ਰਹੁ ਸੁਆਮੀ ਮੇਰੇ ਗਨਹੁ ਨ ਮੋਹਿ ਕਮਾਇਓ ॥
ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ ਨਾਨਕ ਹਰਿ ਸਰਣਾਇਓ ॥੨॥੧੬॥੨੫॥

ਗੂਜਰੀ ਮਹਲਾ ੫ ॥
ਰਸਨਾ ਰਾਮ ਰਾਮ ਰਵੰਤ ॥
ਛੋਡਿ ਆਨ ਬਿਉਹਾਰ ਮਿਥਿਆ ਭਜੁ ਸਦਾ ਭਗਵੰਤ ॥੧॥ ਰਹਾਉ ॥
ਨਾਮੁ ਏਕੁ ਅਧਾਰੁ ਭਗਤਾ ਈਤ ਆਗੈ ਟੇਕ ॥
ਕਰਿ ਕ੍ਰਿਪਾ ਗੋਬਿੰਦ ਦੀਆ ਗੁਰ ਗਿਆਨੁ ਬੁਧਿ ਬਿਬੇਕ ॥੧॥
ਕਰਣ ਕਾਰਣ ਸੰਮ੍ਰਥ ਸ੍ਰੀਧਰ ਸਰਣਿ ਤਾ ਕੀ ਗਹੀ ॥
ਮੁਕਤਿ ਜੁਗਤਿ ਰਵਾਲ ਸਾਧੂ ਨਾਨਕ ਹਰਿ ਨਿਧਿ ਲਹੀ ॥੨॥੧੭॥੨੬॥

ਗੂਜਰੀ ਮਹਲਾ ੫ ਘਰੁ ੪ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਛਾਡਿ ਸਗਲ ਸਿਆਣਪਾ ਸਾਧ ਸਰਣੀ ਆਉ ॥
ਪਾਰਬ੍ਰਹਮ ਪਰਮੇਸਰੋ ਪ੍ਰਭੂ ਕੇ ਗੁਣ ਗਾਉ ॥੧॥
ਰੇ ਚਿਤ ਚਰਣ ਕਮਲ ਅਰਾਧਿ ॥
ਸਰਬ ਸੂਖ ਕਲਿਆਣ ਪਾਵਹਿ ਮਿਟੈ ਸਗਲ ਉਪਾਧਿ ॥੧॥ ਰਹਾਉ ॥
ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾ ਨਹੀ ਕੋਇ ॥
ਈਤ ਊਤ ਜੀਅ ਨਾਲਿ ਸੰਗੀ ਸਰਬ ਰਵਿਆ ਸੋਇ ॥੨॥
ਕੋਟਿ ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ ॥
ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ ॥੩॥
ਅਗਮ ਦਇਆਲ ਪ੍ਰਭੂ ਊਚਾ ਸਰਣਿ ਸਾਧੂ ਜੋਗੁ ॥
ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ ॥੪॥੧॥੨੭॥

ਗੂਜਰੀ ਮਹਲਾ ੫ ॥
ਆਪਨਾ ਗੁਰੁ ਸੇਵਿ ਸਦ ਹੀ ਰਮਹੁ ਗੁਣ ਗੋਬਿੰਦ ॥
ਸਾਸਿ ਸਾਸਿ ਅਰਾਧਿ ਹਰਿ ਹਰਿ ਲਹਿ ਜਾਇ ਮਨ ਕੀ ਚਿੰਦ ॥੧॥
ਮੇਰੇ ਮਨ ਜਾਪਿ ਪ੍ਰਭ ਕਾ ਨਾਉ ॥

(*ਅਵਖਧੁ*) ਦਿੱਤੀ ਹੈ, (ਜਿਸ ਕਰਕੇ) ਸਾਰਾ ਤਾਪ ਉਤਰ ਗਿਆ ਹੈ।੧।ਰਹਾਉ। ਪ੍ਰਭੂ ਨੇ ਆਪਣੀ ਕ੍ਰਿਪਾ ਕਰਕੇ ਹਰਿਗੋਬਿੰਦ ਨੂੰ ਰਖ ਲਿਆ ਹੈ। ਹਰਿ ਦੇ ਗੁਣਾਂ ਦਾ ਸਦਾ ਵਿਚਾਰ ਕਰਨ ਨਾਲ, ਬੀਮਾਰੀ ਖ਼ਤਮ ਹੋ ਗਈ ਹੈ ਅਤੇ ਸਭ ਸੁਖ ਹੋ ਗਏ ਹਨ।੧। ਮੇਰੇ ਕਰਤਾ ਪ੍ਰਭੂ ਨੇ (ਸਾਨੂੰ ਆਪਣੇ ਨਾਲ) ਜੋੜ ਲਿਆ ਹੈ। ਇਹ ਪੂਰੇ ਗੁਰੂ ਦੀ ਮਹਾਨਤਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ (ਭਗਤੀ ਸਾਧਨਾ ਦੀ) ਸਥਾਈ ਨੀਂਹ ਰਖੀ ਹੈ ਜੋ ਨਿਤ ਨਿਤ ਵਧਦੀ ਜਾ ਰਹੀ ਹੈ।੨।੧੫।੨੪।

**ਗੂਜਰੀ ਮਹਲਾ ੫**

(ਮਨੁੱਖ ਨੇ) ਕਦੇ ਹਰਿ ਨਾਲ (ਆਪਣਾ) ਚਿਤ ਨਹੀਂ ਲਗਾਇਆ। ਧੰਧਾ ਕਰਦਿਆਂ ਉਮਰ ਬਿਤਾ ਦਿੱਤੀ ਅਤੇ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦਾ ਨਾਮ ਨਹੀਂ ਧਿਆਇਆ।੧।ਰਹਾਉ। ਅਨੇਕ ਜੁਗਤਾਂ ਰਾਹੀਂ ਕਪਟ ਪੂਰਵਕ ਕੌਡੀ ਕੌਡੀ ਇਕੱਠੀ ਕਰਨ ਲਈ ਭਜਦਾ ਰਿਹਾ। ਪ੍ਰਭੂ ਨੂੰ ਭੁਲਾਉਣ ਨਾਲ ਕਿਤਨੇ ਦੁਖ (ਲਗਦੇ ਹਨ, ਜਿਨ੍ਹਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ। (ਉਨ੍ਹਾਂ ਲੋਕਾਂ ਨੂੰ) ਮਹਾ ਮੋਹਨੀ (ਮਾਇਆ) ਨੇ ਖਾ ਲਿਆ ਹੈ।੧। ਹੇ ਮੇਰੇ ਸੁਆਮੀ! (ਮੇਰੇ ਉਪਰ) ਕ੍ਰਿਪਾ (*ਅਨੁਗ੍ਰਹ*) ਕਰੋ, ਮੇਰੇ ਕੀਤੇ ਹੋਏ ਕਰਮਾਂ ਦੀ ਗਿਣਤੀ ਨ ਕਰੋ। ਨਾਨਕ (ਦਾ ਕਥਨ ਹੈ ਕਿ) ਹੇ ਗੋਬਿੰਦ! ਹੇ ਦਇਆਲੂ! ਹੇ ਕ੍ਰਿਪਾਲੂ! ਹੇ ਸੁਖ-ਸਾਗਰ! (ਮੈਂ) ਹਰਿ ਦੀ ਸ਼ਰਣ ਵਿਚ ਆਇਆ ਹਾਂ।੨।੧੬।੨੫।

**ਗੂਜਰੀ ਮਹਲਾ ੫**

(ਹੇ ਭਾਈ!) ਜੀਭ ਨਾਲ (ਸਦਾ) ਰਾਮ ਰਾਮ ਜਪਦਾ ਰਹਿ। ਹੋਰ (ਸਾਰੇ) ਝੂਠੇ ਵਪਾਰ/ਕਰਮ ਛਡ ਦੇ ਅਤੇ ਸਦਾ ਭਗਵਾਨ ਦਾ ਭਜਨ ਕਰ।੧।ਰਹਾਉ। ਭਗਤਾਂ ਦਾ ਨਾਮ ਹੀ ਇਕ-ਮਾਤ੍ਰ ਆਧਾਰ ਹੈ। (ਉਨ੍ਹਾਂ ਦੀ) ਇਥੇ ਅਤੇ ਅਗੇ (ਅਰਥਾਤ ਲੋਕ ਪਰਲੋਕ ਵਿਚ) ਟੇਕ ਹੈ। ਹੇ ਗੋਬਿੰਦ! (ਤੁਸੀਂ) ਕ੍ਰਿਪਾ ਕਰਕੇ (ਉਨ੍ਹਾਂ ਨੂੰ) ਗੁਰੂ ਦਾ ਗਿਆਨ ਅਤੇ ਵਿਵੇਕ ਬੁੱਧੀ ਬਖ਼ਸ਼ੀ ਹੈ।੧। (ਜੋ ਪ੍ਰਭੂ) ਕਾਰਣ ਕਾਰਣ ਸਮਰਥ ਸ੍ਰੀਧਰ ਹੈ, ਉਸ ਦੀ (ਭਗਤਾਂ ਨੇ) ਸ਼ਰਣ ਪਕੜੀ ਹੈ। ਨਾਨਕ (ਦਾ ਕਥਨ ਹੈ ਕਿ) ਮੁਕਤੀ ਅਤੇ ਜੁਗਤੀ ਸਾਧੂ/ਗੁਰੂ ਦੇ ਚਰਣਾਂ ਦੀ ਧੂੜ (*ਰਵਾਲ*) ਹੈ। (ਮੈਂ) ਪ੍ਰਭੂ ਤੋਂ ਇਹ ਖ਼ਜ਼ਾਨਾ ਪ੍ਰਾਪਤ ਕੀਤਾ ਹੈ।੨।੧੭।੨੬।

**ਗੂਜਰੀ ਮਹਲਾ ੫ ਘਰੁ ੪ ਚਉਪਦੇ**

(ਹੇ ਜਿਗਿਆਸੂ!) ਸਾਰੀਆਂ ਸਿਆਣਪਾਂ ਛਡ ਕੇ ਸਾਧੂ/ਗੁਰੂ ਦੀ ਸ਼ਰਣ ਵਿਚ ਆ ਜਾਓ ਅਤੇ ਪਾਰਬ੍ਰਹਮ, ਪਰਮੇਸ਼ਵਰ ਪ੍ਰਭੂ ਦੇ ਗੁਣ ਗਾਓ।੧। ਹੇ ਚਿਤ! (ਪ੍ਰਭੂ ਦੇ) ਚਰਣ ਕਮਲਾਂ ਦੀ ਆਰਾਧਨਾ ਕਰ। (ਇਸ ਕਰਕੇ ਤੂੰ) ਸਾਰੇ ਸੁਖ ਅਤੇ ਕਲਿਆਣ ਪ੍ਰਾਪਤ ਕਰੇਂਗਾ ਅਤੇ ਸਾਰੀ ਬੀਮਾਰੀ (*ਉਪਾਧਿ*) ਖ਼ਤਮ ਹੋ ਜਾਵੇਗੀ।੧।ਰਹਾਉ। ਉਸ (ਪਰਮਾਤਮਾ) ਤੋਂ ਬਿਨਾ ਮਾਤਾ, ਪਿਤਾ, ਪੁੱਤਰ, ਮਿਤਰ, ਭਰਾ ਕੋਈ ਵੀ (ਸਹਾਇਕ) ਨਹੀਂ ਹੋ ਸਕਦਾ। (ਉਹ) ਇਥੇ ਉਥੇ (ਅਰਥਾਤ ਲੋਕ-ਪਰਲੋਕ) (ਤੇਰੇ) ਨਾਲ ਸਾਥੀ ਹੈ, ਉਹ ਸਰਬਤ੍ਰ ਵਿਆਪਕ ਹੈ।੨। ਕਰੋੜਾਂ ਯਤਨ ਅਤੇ ਉਪਾ ਝੂਠੇ ਹਨ ਅਤੇ ਕਿਸੇ ਕੰਮ ਨਹੀਂ ਆਉਂਦੇ। ਸਾਧੂ/ਗੁਰੂ ਦੀ ਸ਼ਰਣ (ਵਿਚ ਆਉਣ ਨਾਲ) ਨਿਰਮਲ (ਹੋ ਜਾਈਦਾ ਹੈ) ਅਤੇ ਪ੍ਰਭੂ ਦੇ ਨਾਮ ਦੁਆਰਾ ਗਤਿ ਹੋ ਜਾਂਦੀ ਹੈ।੩। ਪ੍ਰਭੂ ਅਗਮ, ਦਇਆਲੂ ਅਤੇ ਉੱਚਾ ਹੈ, ਸਾਧੂਆਂ ਨੂੰ ਸ਼ਰਣ ਦੇਣ ਯੋਗ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਉਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਦੇ ਭਾਗਾਂ ਵਿਚ ਧੁਰੋਂ ਹੀ ਸੰਯੋਗ ਲਿਖਿਆ ਹੋਵੇ।੪।੧।੨੭।

**ਗੂਜਰੀ ਮਹਲਾ ੫**

(ਹੇ ਜਿਗਿਆਸੂ!) ਆਪਣੇ ਗੁਰੂ ਦੀ ਸੇਵਾ ਕਰਦਾ ਹੋਇਆ ਸਦਾ ਗੋਬਿੰਦ ਦੇ ਗੁਣਾਂ ਦਾ ਸਿਮਰਨ ਕਰ। ਸੁਆਸ ਸੁਆਸ ਹਰਿ ਪ੍ਰਭੂ ਦੀ ਆਰਾਧਨਾ ਕਰ, (ਇਸ ਨਾਲ) ਮਨ ਦੀ ਚਿੰਤਾ ਖ਼ਤਮ ਹੋ ਜਾਂਦੀ ਹੈ।੧। ਹੇ ਮੇਰੇ ਮਨ! ਪ੍ਰਭੂ ਦੇ ਨਾਮ ਦਾ ਜਾਪ ਕਰ। (ਅਜਿਹਾ ਕਰਨ ਨਾਲ ਤੂੰ) ਸਹਿਜ-ਸੁਖ

ਸੁਖ ਸਹਜ ਅਨੰਦ ਪਾਵਹਿ ਮਿਲੀ ਨਿਰਮਲ ਥਾਉ ॥੧॥ ਰਹਾਉ ॥
ਸਾਧਸੰਗਿ ਉਧਾਰਿ ਇਹੁ ਮਨੁ ਆਠ ਪਹਰ ਆਰਾਧਿ ॥
ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਟੈ ਸਗਲ ਉਪਾਧਿ ॥੨॥
ਅਟਲ ਅਛੇਦ ਅਭੇਦ ਸੁਆਮੀ ਸਰਣਿ ਤਾ ਕੀ ਆਉ ॥
ਚਰਣ ਕਮਲ ਅਰਾਧਿ ਹਿਰਦੈ ਏਕ ਸਿਉ ਲਿਵ ਲਾਉ ॥੩॥
ਪਾਰਬ੍ਰਹਮਿ ਪ੍ਰਭਿ ਦਇਆ ਧਾਰੀ ਬਖਸਿ ਲੀਨੑੇ ਆਪਿ ॥
ਸਰਬ ਸੁਖ ਹਰਿ ਨਾਮੁ ਦੀਆ ਨਾਨਕ ਸੋ ਪ੍ਰਭੁ ਜਾਪਿ ॥੪॥੨॥੨੮॥

ਗੂਜਰੀ ਮਹਲਾ ੫ ॥
ਗੁਰ ਪ੍ਰਸਾਦੀ ਪ੍ਰਭੁ ਧਿਆਇਆ ਗਈ ਸੰਕਾ ਤੂਟਿ ॥
ਦੁਖ ਅਨੇਰਾ ਭੈ ਬਿਨਾਸੇ ਪਾਪ ਗਏ ਨਿਖੂਟਿ ॥੧॥
ਹਰਿ ਹਰਿ ਨਾਮ ਕੀ ਮਨਿ ਪ੍ਰੀਤਿ ॥
ਮਿਲਿ ਸਾਧ ਬਚਨ ਗੋਬਿੰਦ ਧਿਆਏ ਮਹਾ ਨਿਰਮਲ ਰੀਤਿ ॥੧॥ ਰਹਾਉ ॥
ਜਾਪ ਤਾਪ ਅਨੇਕ ਕਰਣੀ ਸਫਲ ਸਿਮਰਤ ਨਾਮ ॥
ਕਰਿ ਅਨੁਗ੍ਰਹੁ ਆਪਿ ਰਾਖੇ ਭਏ ਪੂਰਨ ਕਾਮ ॥੨॥
ਸਾਸਿ ਸਾਸਿ ਨ ਬਿਸਰੁ ਕਬਹੂੰ ਬ੍ਰਹਮ ਪ੍ਰਭ ਸਮਰਥ ॥
ਗੁਣ ਅਨਿਕ ਰਸਨਾ ਕਿਆ ਬਖਾਨੈ ਅਗਨਤ ਸਦਾ ਅਕਥ ॥੩॥
ਦੀਨ ਦਰਦ ਨਿਵਾਰਿ ਤਾਰਣ ਦਇਆਲ ਕਿਰਪਾ ਕਰਣ ॥
ਅਟਲ ਪਦਵੀ ਨਾਮ ਸਿਮਰਣ ਦ੍ਰਿੜੁ ਨਾਨਕ ਹਰਿ ਹਰਿ ਸਰਣ ॥੪॥੩॥੨੯॥

ਗੂਜਰੀ ਮਹਲਾ ੫ ॥
ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥
ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ ਕਰਣ ਕਾਰਣ ਜੋਗੁ ॥੧॥
ਮਨਿ ਤਨਿ ਬਾਛੀਐ ਜਨ ਧੂਰਿ ॥
ਕੋਟਿ ਜਨਮ ਕੇ ਲਹਹਿ ਪਾਤਿਕ ਗੋਬਿੰਦ ਲੋਚਾ ਪੂਰਿ ॥੧॥ ਰਹਾਉ ॥
ਆਦਿ ਅੰਤੇ ਮਧਿ ਆਸਾ ਕੂਕਰੀ ਬਿਕਰਾਲ ॥
ਗੁਰ ਗਿਆਨ ਕੀਰਤਨ ਗੋਬਿੰਦ ਰਮਣੰ ਕਾਟੀਐ ਜਮ ਜਾਲ ॥੨॥
ਕਾਮ ਕ੍ਰੋਧ ਲੋਭ ਮੋਹ ਮੂਠੇ ਸਦਾ ਆਵਾ ਗਵਣ ॥
ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ ਮਿਟਤ ਜੋਨੀ ਭਵਣ ॥੩॥
ਮਿਤ੍ਰ ਪੁਤ੍ਰ ਕਲਤ੍ਰ ਸੁਰ ਰਿਦ ਤੀਨਿ ਤਾਪ ਜਲੰਤ ॥
ਜਪਿ ਰਾਮ ਰਾਮਾ ਦੁਖ ਨਿਵਾਰੇ ਮਿਲੈ ਹਰਿ ਜਨ ਸੰਤ ॥੪॥
ਸਰਬ ਬਿਧਿ ਭ੍ਰਮਤੇ ਪੁਕਾਰਹਿ ਕਤਹਿ ਨਾਹੀ ਛੋਟਿ ॥
ਹਰਿ ਚਰਣ ਸਰਣ ਅਪਾਰ ਪ੍ਰਭ ਕੇ ਦ੍ਰਿੜੁ ਗਹੀ ਨਾਨਕ ਓਟ ॥੫॥੪॥੩੦॥

ਅਤੇ ਆਨੰਦ ਪ੍ਰਾਪਤ ਕਰੇਂਗਾ ਅਤੇ (ਤੈਨੂੰ) ਪਵਿਤਰ ਸਥਾਨ ਮਿਲ ਜਾਵੇਗਾ।੧। (ਹੇ ਭਾਈ!) ਅੱਠੇ ਪਹਿਰ (ਪ੍ਰਭੂ ਦੀ) ਆਰਾਧਨਾ ਕਰਕੇ ਸਾਧ-ਸੰਗ ਦੁਆਰਾ ਇਸ ਮਨ ਦਾ ਉੱਧਾਰ ਕਰ ਲੈ। (ਅਜਿਹਾ ਕਰਨ ਨਾਲ) ਕਾਮ, ਕ੍ਰੋਧ, ਹੰਕਾਰ ਖ਼ਤਮ ਹੋ ਜਾਂਦੇ ਹਨ ਅਤੇ ਸਾਰੀ ਬੀਮਾਰੀ ਹਟ ਜਾਂਦੀ ਹੈ।੨। (ਹੇ ਸਾਧਕ! ਜੋ) ਅਟਲ, ਅਛੇਦ, ਅਭੇਦ ਸੁਆਮੀ (ਪ੍ਰਭੂ) ਹੈ, ਉਸ ਦੀ ਸ਼ਰਣ ਵਿਚ ਆ ਜਾ। (ਪ੍ਰਭੂ ਦੇ) ਚਰਣ-ਕਮਲਾਂ ਨੂੰ ਹਿਰਦੇ ਵਿਚ ਆਰਾਧ ਅਤੇ ਇਕ (ਪ੍ਰਭੂ) ਨਾਲ ਲਿਵ ਲਗਾ।੩। (ਜਦੋਂ) ਪਾਰਬ੍ਰਹਮ ਪ੍ਰਭੂ ਨੇ ਦਇਆ ਕੀਤੀ, (ਤਦੋਂ ਉਸ ਨੇ) ਆਪ ਹੀ (ਆਪਣੇ) ਸੇਵਕ ਬਖ਼ਸ਼ ਲਏ। ਨਾਨਕ (ਦਾ ਕਥਨ ਹੈ ਕਿ ਜਿਸ) ਪ੍ਰਭੂ ਨੇ ਸਾਰੇ ਸੁਖ ਅਤੇ ਹਰਿ-ਨਾਮ ਪ੍ਰਦਾਨ ਕੀਤਾ ਹੈ, (ਹੇ ਪ੍ਰਾਣੀ! ਤੂੰ) ਉਸ ਨੂੰ ਜਪ।੪।੨।੨੮।

**ਗੂਜਰੀ ਮਹਲਾ ੫**

(ਜਦੋਂ) ਗੁਰੂ ਦੀ ਕ੍ਰਿਪਾ ਦੁਆਰਾ ਪ੍ਰਭੂ ਦੀ ਆਰਾਧਨਾ ਕੀਤੀ, (ਤਾਂ) ਸ਼ੰਕਾ ਖ਼ਤਮ ਹੋ ਗਈ। ਦੁਖ, ਅੰਧਕਾਰ ਅਤੇ ਡਰ ਨਸ਼ਟ ਹੋ ਗਏ ਅਤੇ ਪਾਪ ਮੁਕ ਗਏ।੧। ਮੇਰੇ ਮਨ ਵਿਚ ਹਰਿ ਹਰਿ ਨਾਮ ਦੀ ਪ੍ਰੀਤ ਹੈ। (ਮੈਂ) ਸਾਧ/ਗੁਰੂ ਨੂੰ ਮਿਲ ਕੇ (ਉਸ ਦੇ) ਉਪਦੇਸ਼ ਅਨੁਸਾਰ ਗੋਬਿੰਦ ਦੀ ਆਰਾਧਨਾ ਕੀਤੀ ਹੈ। (ਇਹ) ਬਹੁਤ ਨਿਰਮਲ ਜੀਵਨ-ਜੁਗਤ (*ਰੀਤਿ*) ਹੈ।੧। ਰਹਾਉ। ਜਪ, ਤਪ ਅਤੇ ਅਨੇਕ (ਹੋਰ) ਕਰਮਾਚਾਰ, ਨਾਮ-ਸਿਮਰਨ ਨਾਲ ਸਫਲ ਹੋ ਗਏ। (ਪ੍ਰਭੂ ਨੇ) ਕ੍ਰਿਪਾ (*ਅਨੁਗ੍ਰਹੁ*) ਕਰਕੇ (ਸਾਨੂੰ) ਆਪ ਰਖ ਲਿਆ ਅਤੇ ਸਾਰੇ ਕੰਮ ਪੂਰੇ ਹੋ ਗਏ।੨। ਹੇ ਬ੍ਰਹਮ! ਹੇ ਸਮਰਥ ਪ੍ਰਭੂ! (ਮੈਨੂੰ) ਸੁਆਸ ਸੁਆਸ ਕਦੇ ਨ ਵਿਸਰ। (ਤੇਰੇ) ਗੁਣ ਅਨੇਕ ਹਨ, (ਉਨ੍ਹਾਂ ਦਾ) ਜੀਭ ਕੀ ਬਖਾਨ ਕਰੇ? (ਕਿਉਂਕਿ ਇਹ) ਸਦਾ ਅਣਗਿਣਤ ਅਤੇ ਕਥਨ ਤੋਂ ਬਾਹਰ ਹਨ।੩। ਪ੍ਰਭੂ ਦੀਨਾਂ ਦੇ ਦਰਦ ਦੂਰ ਕਰਕੇ (ਭਵ-ਸਾਗਰ ਤੋਂ) ਤਾਰਨ ਵਾਲਾ ਹੈ, ਦਇਆਲੂ ਹੈ, ਕ੍ਰਿਪਾ ਕਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ-ਸਿਮਰਨ ਨਾਲ ਇਕ ਅਟਲ ਪਦਵੀ ਪ੍ਰਾਪਤ ਹੁੰਦੀ ਹੈ। (ਇਸ ਲਈ) ਹਰਿ ਹਰਿ ਦੀ ਸ਼ਰਣ ਦ੍ਰਿੜ (ਕਰ ਲੈਣੀ ਚਾਹੀਦੀ ਹੈ)।੪।੩।੨੯।

**ਗੂਜਰੀ ਮਹਲਾ ੫**

ਹੰਕਾਰ-ਯੁਕਤ ਬੁੱਧੀ ਅਤੇ ਬਹੁਤ ਗੂੜ੍ਹੀ ਮਾਇਆ ਅਤਿ ਲੰਬਾ ਰੋਗ ਹੈ। ਹਰਿ-ਨਾਮ (ਇਸ ਰੋਗ ਦੀ) ਦਵਾਈ (*ਅਉਖਧੁ*) ਹੈ। ਗੁਰੂ ਨੇ ਕਰਣ ਕਾਰਣ ਯੋਗ (ਹਰਿ-) ਨਾਮ ਦੀ ਬਖ਼ਸ਼ਿਸ਼ ਕੀਤੀ ਹੈ।੧। ਮਨ ਅਤੇ ਤਨ ਨਾਲ (ਪ੍ਰਭੂ ਦੇ) ਸੇਵਕਾਂ ਦੀ (ਚਰਣ-) ਧੂੜ ਦੀ ਇੱਛਾ ਕਰਨੀ ਚਾਹੀਦੀ ਹੈ। (ਇਸ ਨਾਲ) ਕਰੋੜਾਂ ਜਨਮਾਂ ਦੇ ਪਾਪ (*ਪਾਤਿਕ*) ਲਹਿ ਜਾਂਦੇ ਹਨ। ਹੇ ਗੋਬਿੰਦ! (ਮੇਰੀ) ਇਹ ਇੱਛਾ ਪੂਰੀ ਕਰੋ।੧। ਰਹਾਉ। (ਜੀਵਨ ਦੇ) ਆਦਿ, ਮੱਧ ਅਤੇ ਅੰਤ (ਸੂਚਕ ਤਿੰਨਾਂ ਅਵਸਥਾਵਾਂ) ਵਿਚ ਆਸ਼ਾ (ਰੂਪ) ਭਿਆਨਕ (*ਬਿਕਰਾਲ*) ਕੁੱਤੀ (ਭੌਂਕਦੀ ਰਹਿੰਦੀ ਹੈ)। ਗੁਰੂ ਦੁਆਰਾ ਪ੍ਰਾਪਤ ਗਿਆਨ, ਕੀਤਰਨ ਅਤੇ ਪ੍ਰਭੂ ਦੇ ਗੁਣ-ਗਾਨ (*ਰਮਣੰ*) ਨਾਲ ਜਮ-ਜਾਲ ਕਟਿਆ ਜਾਂਦਾ ਹੈ।੨। ਕਾਮ, ਕ੍ਰੋਧ, ਲੋਭ ਅਤੇ ਮੋਹ ਦੇ ਠੱਗੇ ਹੋਏ (ਜੀਵ) ਸਦਾ ਆਵਾਗਵਣ ਵਿਚ ਪਏ ਰਹਿੰਦੇ ਹਨ। ਪ੍ਰਭੂ ਦੀ ਪ੍ਰੇਮ-ਭਗਤੀ ਅਤੇ ਗੋਪਾਲ (ਦੇ ਨਾਮ ਦੇ) ਸਿਮਰਨ ਦੁਆਰਾ ਜੂਨਾਂ ਵਿਚ ਫਿਰਨਾ ਮਿਟ ਜਾਂਦਾ ਹੈ।੩। ਮਿਤਰ, ਪੁੱਤਰ, ਪਤਨੀ ਅਤੇ ਸ਼ੁਭ ਚਿੰਤਕ (ਇਹ ਸਭ) ਤਿੰਨਾਂ ਦੁਖਾਂ (ਆਧਿ, ਬਿਆਧਿ ਅਤੇ ਉਪਾਧਿ) ਵਿਚ ਸੜਦੇ ਰਹਿੰਦੇ ਹਨ। (ਜੋ) ਹਰਿ-ਜਨਾਂ, ਸੰਤਾਂ ਨਾਲ ਮਿਲੇ ਹਨ, (ਉਨ੍ਹਾਂ ਨੇ) ਰਾਮ-ਰਾਮ ਜਪ ਕੇ ਦੁਖ ਦੂਰ ਕਰ ਲਏ ਹਨ।੪। (ਸੰਸਾਰਿਕ ਲੋਕ) ਬਹੁਤ ਢੰਗਾਂ ਨਾਲ (ਮਾਇਆ ਦੇ ਮੋਹ ਵਿਚ ਗ੍ਰਸਿਤ) ਭਟਕਦੇ ਹੋਏ ਪੁਕਾਰ ਰਹੇ ਹਨ, (ਪਰ ਉਨ੍ਹਾਂ ਦਾ) ਕਿਤੇ ਵੀ ਛੁਟਕਾਰਾ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ ਮਾਇਆਵੀ ਜਾਲ ਤੋਂ ਬਚਣ ਲਈ) ਅਪਾਰ ਪ੍ਰਭੂ ਹਰਿ ਦੀ ਚਰਣ-ਸ਼ਰਣ ਦੀ ਓਟ ਦ੍ਰਿੜ੍ਹਤਾ ਪੂਰਵਕ ਪਕੜ ਲਈ ਹੈ।੫।੪।੩੦।

ਗੂਜਰੀ ਮਹਲਾ ੫ ਘਰੁ ੪ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਆਰਾਧਿ ਸ੍ਰੀਧਰ ਸਫਲ ਮੂਰਤਿ ਕਰਣ ਕਾਰਣ ਜੋਗੁ ॥
ਗੁਣ ਰਮਣ ਸ੍ਰਵਣ ਅਪਾਰ ਮਹਿਮਾ ਫਿਰਿ ਨ ਹੋਤ ਬਿਓਗੁ ॥੧॥
ਮਨ ਚਰਣਾਰਬਿੰਦ ਉਪਾਸ ॥
ਕਲਿ ਕਲੇਸ ਮਿਟੰਤ ਸਿਮਰਣਿ ਕਾਟਿ ਜਮਦੂਤ ਫਾਸ ॥੧॥ ਰਹਾਉ ॥
ਸਤ੍ਰੁ ਦਹਨ ਹਰਿ ਨਾਮ ਕਹਨ ਅਵਰ ਕਛੁ ਨ ਉਪਾਉ ॥
ਕਰਿ ਅਨੁਗ੍ਰਹੁ ਪ੍ਰਭੂ ਮੇਰੇ ਨਾਨਕ ਨਾਮ ਸੁਆਉ ॥੨॥੧॥੩੧॥

ਗੂਜਰੀ ਮਹਲਾ ੫ ॥
ਤੂੰ ਸਮਰਥੁ ਸਰਨਿ ਕੋ ਦਾਤਾ ਦੁਖ ਭੰਜਨੁ ਸੁਖ ਰਾਇ ॥
ਜਾਹਿ ਕਲੇਸ ਮਿਟੇ ਭੈ ਭਰਮਾ ਨਿਰਮਲ ਗੁਣ ਪ੍ਰਭ ਗਾਇ ॥੧॥
ਗੋਵਿੰਦ ਤੁਝ ਬਿਨੁ ਅਵਰੁ ਨ ਠਾਉ ॥
ਕਰਿ ਕਿਰਪਾ ਪਾਰਬ੍ਰਹਮ ਸੁਆਮੀ ਜਪੀ ਤੁਮਾਰਾ ਨਾਉ ॥ ਰਹਾਉ ॥
ਸਤਿਗੁਰ ਸੇਵਿ ਲਗੇ ਹਰਿ ਚਰਨੀ ਵਡੈ ਭਾਗਿ ਲਿਵ ਲਾਗੀ ॥
ਕਵਲ ਪ੍ਰਗਾਸ ਭਏ ਸਾਧਸੰਗੇ ਦੁਰਮਤਿ ਬੁਧਿ ਤਿਆਗੀ ॥੨॥
ਆਠ ਪਹਰ ਹਰਿ ਕੇ ਗੁਣ ਗਾਵੈ ਸਿਮਰੈ ਦੀਨ ਦੈਆਲਾ ॥
ਆਪਿ ਤਰੈ ਸੰਗਤਿ ਸਭ ਉਧਰੈ ਬਿਨਸੇ ਸਗਲ ਜੰਜਾਲਾ ॥੩॥
ਚਰਣ ਅਧਾਰੁ ਤੇਰਾ ਪ੍ਰਭ ਸੁਆਮੀ ਓਤਿ ਪੋਤਿ ਪ੍ਰਭੁ ਸਾਥਿ ॥
ਸਰਨਿ ਪਰਿਓ ਨਾਨਕ ਪ੍ਰਭ ਤੁਮਰੀ ਦੇ ਰਾਖਿਓ ਹਰਿ ਹਾਥ ॥੪॥੨॥੩੨॥

ਗੂਜਰੀ ਅਸਟਪਦੀਆ ਮਹਲਾ ੧ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ॥
ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ ॥੧॥
ਚੇਤਹੁ ਬਾਸੁਦੇਉ ਬਨਵਾਲੀ ॥
ਰਾਮੁ ਰਿਦੈ ਜਪਮਾਲੀ ॥੧॥ ਰਹਾਉ ॥
ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ ॥
ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥੨॥
ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥
ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥੩॥
ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ ॥
ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ ॥੪॥

**ਗੂਜਰੀ ਮਹਲਾ ੫ ਘਰੁ ੪ ਦੁਪਦੇ**

(ਹੇ ਮਨ!) ਕਰਣ ਕਾਰਣ ਸਮਰਥ ਪ੍ਰਭੂ ਦੀ ਆਰਾਧਨਾ ਕਰ, (ਜਿਸ ਦੇ) ਸਰੂਪ ਦਾ (ਦਰਸ਼ਨ ਹੀ) ਸਫਲ-ਮਨੋਰਥ ਹੁੰਦਾ ਹੈ। (ਉਸ ਪ੍ਰਭੂ ਦੇ) ਗੁਣਾਂ ਦਾ ਗਾਇਨ ਕਰ, (ਉਸ ਦੀ) ਅਪਾਰ ਮਹਿਮਾ ਨੂੰ ਸੁਣ, ਫਿਰ (ਉਸ ਨਾਲੋਂ) ਵਿਛੋੜਾ ਨਹੀਂ ਹੁੰਦਾ।੧। ਹੇ ਮਨ! (ਪ੍ਰਭੂ ਦੇ) ਚਰਣ ਕਮਲਾਂ ਦੀ ਉਪਾਸਨਾ ਕਰ। (ਹਰਿ-ਨਾਮ ਦੇ) ਸਿਮਰਨ ਨਾਲ ਕਲਹ ਅਤੇ ਕਲੇਸ਼ ਮਿਟ ਜਾਂਦੇ ਹਨ। (ਇਸ ਲਈ) ਜਮ ਦੂਤ ਦੀ ਫਾਹੀ ਕਟ ਲੈ।੧।ਰਹਾਉ। ਹਰਿ-ਨਾਮ ਦੇ ਕਹਿਣ ਨਾਲ (ਕਾਮ ਆਦਿ) ਵੈਰੀ ਨਸ਼ਟ ਹੋ ਜਾਂਦੇ ਹਨ। (ਇਨ੍ਹਾਂ ਤੋਂ ਬਚਣ ਦਾ) ਕੋਈ ਹੋਰ ਉਪਾ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਹੇ ਮੇਰੇ ਪ੍ਰਭੂ! ਕ੍ਰਿਪਾ (*ਅਨੁਗ੍ਰਹੁ*) ਕਰ (ਅਤੇ ਮੈਨੂੰ) ਨਾਮ ਦਾ ਸੁਆਦ (ਪ੍ਰਦਾਨ ਕਰ)।੨।੧।੩੧।

**ਗੂਜਰੀ ਮਹਲਾ ੫**

(ਹੇ ਪਰਮਾਤਮਾ!) ਤੂੰ (ਸਰਬ) ਸਮਰਥ ਹੈਂ, ਸ਼ਰਣ ਦੇਣ ਵਾਲਾ ਹੈਂ, ਦੁਖ ਨਸ਼ਟ ਕਰਨ ਵਾਲਾ ਹੈਂ, ਸੁਖਾਂ ਦਾ ਰਾਜਾ ਹੈਂ। ਪ੍ਰਭੂ ਦੇ ਨਿਰਮਲ ਗੁਣ ਗਾਣ ਨਾਲ ਕਲੇਸ਼ ਚਲਾ ਜਾਂਦਾ ਹੈ, ਭੈ ਅਤੇ ਭਰਮ ਮਿਟ ਜਾਂਦੇ ਹਨ।੧। ਹੇ ਗੋਬਿੰਦ! ਤੇਰੇ ਬਿਨਾ (ਮੇਰਾ) ਹੋਰ ਕੋਈ ਠਿਕਾਣਾ ਨਹੀਂ ਹੈ। ਹੇ ਪਾਰਬ੍ਰਹਮ ਸੁਆਮੀ! (ਮੇਰੇ ਉਤੇ) ਕ੍ਰਿਪਾ ਕਰ, (ਤਾਂ ਜੋ) ਤੇਰਾ ਨਾਮ ਜਪਦਾ ਰਹਾਂ।੧।ਰਹਾਉ। (ਜੋ ਵਿਅਕਤੀ) ਸਤਿਗੁਰੂ ਦੀ ਸੇਵਾ ਕਰਕੇ ਹਰਿ ਦੀ ਚਰਣੀ ਲਗੇ ਹਨ, ਵੱਡੇ ਭਾਗਾਂ ਕਰਕੇ (ਉਨ੍ਹਾਂ ਦੀ) ਲਿਵ (ਪ੍ਰਭੂ ਨਾਲ) ਲਗ ਗਈ ਹੈ। ਸਾਧ-ਸੰਗਤ ਕਰਕੇ (ਉਨ੍ਹਾਂ ਦੇ ਹਿਰਦੇ ਰੂਪ) ਕਮਲ ਖਿੜ ਗਏ ਹਨ ਅਤੇ (ਉਨ੍ਹਾਂ ਨੇ) ਕੁਮਤਿ ਵਾਲੀ ਬੁੱਧੀ ਤਿਆਗ ਦਿੱਤੀ ਹੈ।੨। ਅੱਠੇ ਪਹਿਰ (ਜੋ ਵਿਅਕਤੀ) ਹਰਿ ਦੇ ਗੁਣ ਗਾਉਂਦਾ ਹੈ ਅਤੇ ਦੀਨ ਦਿਆਲ (ਦਾ ਨਾਮ) ਸਿਮਰਦਾ ਹੈ, (ਉਹ) ਆਪ ਤਰ ਜਾਂਦਾ ਹੈ, ਸਾਰੀ ਸੰਗਤ ਉੱਧਰ ਜਾਂਦੀ ਹੈ ਅਤੇ ਸਾਰੇ (ਮਾਇਆਵੀ) ਜੰਜਾਲ ਨਸ਼ਟ ਹੋ ਜਾਂਦੇ ਹਨ।੩। ਹੇ ਸੁਆਮੀ ਪ੍ਰਭੂ! (ਜਿਸ ਨੂੰ) ਤੇਰੇ ਚਰਣਾਂ ਦਾ ਆਸਰਾ (ਪ੍ਰਾਪਤ) ਹੈ, (ਤੂੰ) ਤਾਣੇ ਪੇਟੇ (ਵਾਂਗ ਬੁਣਿਆ ਹੋਇਆ ਉਨ੍ਹਾਂ ਦਾ) ਸਾਥੀ ਹੈਂ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਜੋ) ਤੇਰੀ ਸ਼ਰਣ ਵਿਚ ਪਿਆ ਹੈ, (ਉਸ ਨੂੰ ਤੂੰ) ਹੱਥ ਦੇ ਕੇ ਰਖ ਲਿਆ ਹੈ।੪।੨।੩੨।

**ਗੂਜਰੀ ਅਸਟਪਦੀਆ ਮਹਲਾ ੧ ਘਰੁ ੧**

(ਸ਼ਰੀਰ ਰੂਪ) ਇਕ ਨਗਰੀ ਵਿਚ (ਕਾਮ ਆਦਿ) ਪੰਜ ਚੋਰ ਵਸਦੇ ਹਨ। ਰੋਕਣ ਦੇ ਬਾਵਜੂਦ ਚੋਰੀ ਕਰਨ ਚਲੇ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜੋ ਤਿੰਨ ਗੁਣਾਂ ਅਤੇ ਦਸ ਇੰਦ੍ਰੀਆਂ (*ਤ੍ਰਿਹਦਸ*) ਤੋਂ (ਆਪਣੇ ਗੁਣਾਂ ਦਾ) ਮਾਲ ਬਚਾ ਕੇ ਰਖਦਾ ਹੈ, (ਉਹ) ਪਰਮ ਗਤਿ/ਮੁਕਤੀ ਨੂੰ ਪ੍ਰਾਪਤ ਕਰਦਾ ਹੈ।੧। (ਹੇ ਜਿਗਿਆਸੂ!) ਵਾਸਦੇਵ ਅਤੇ ਬਨਵਾਲੀ (ਪ੍ਰਭੂ) ਨੂੰ ਚੇਤੇ ਰਖੋ। ਰਾਮ-(ਨਾਮ) ਨੂੰ ਹਿਰਦੇ ਵਿਚ ਰਖ ਕੇ (ਇਸ ਦੀ) ਜਪ-ਮਾਲਾ (ਬਣਾਓ)।੧।ਰਹਾਉ। ਜਿਸ (ਮਾਇਆ) ਦੀਆਂ ਜੜ੍ਹਾਂ (*ਮੂਲ*) ਉਪਰ ਵਲ ਅਤੇ ਸ਼ਾਖਾਵਾਂ ਹੇਠਲੇ ਪਾਸੇ ਹਨ, ਜਿਸ ਨੂੰ ਚਾਰ ਵੇਦ (ਰੂਪ ਫਲ) ਲਗੇ ਹਨ। ਨਾਨਕ (ਦਾ ਕਥਨ ਹੈ ਕਿ ਉਹ ਮਾਇਆ ਉਨ੍ਹਾਂ ਤੋਂ) ਸਹਿਜ ਸੁਭਾ ਚਲੀ ਜਾਂਦੀ ਹੈ, (ਜੋ) ਪਾਰਬ੍ਰਹਮ ਵਿਚ ਲਿਵ ਲਗਾ ਕੇ ਸਚੇਤ ਹੋ ਜਾਂਦੇ ਹਨ।੨। (ਮਨ ਦੀਆਂ ਇੱਛਾਵਾਂ ਪੂਰੀਆਂ ਕਰਨ ਵਾਲਾ) ਪਾਰਿਜਾਤ ਬ੍ਰਿਛ ਮੇਰੇ (ਹਿਰਦੇ ਰੂਪ) ਘਰ ਦੇ ਵੇਹੜੇ (ਵਿਚ ਜੰਮਿਆ ਹੋਇਆ ਹੈ ਅਤੇ) ਜਿਸ ਨੂੰ ਫੁਲ, ਪੱਤਰ ਅਤੇ ਡਾਲੀਆਂ (ਲਗੀਆਂ ਹੋਈਆਂ ਹਨ)। (ਹੇ ਸਾਧਕੋ!) ਬਹੁਤ ਜੰਜਾਲ ਛਡ ਕੇ (ਉਸ) ਸਰਬ ਵਿਆਪਕ ਜੋਤਿ ਵਾਲੇ ਨਿਰੰਜਨ ਅਤੇ ਸੰਭੂ (ਆਪਣੇ ਆਪ ਹੋਂਦ ਵਿਚ ਆਉਣ ਵਾਲੇ) ਪ੍ਰਭੂ (ਨਾਲ ਜੁੜੋ)।੩। ਹੇ ਸਿਖਿਆ ਲੈਣ ਵਾਲੇ! ਸੁਣ, ਨਾਨਕ ਬੇਨਤੀ ਕਰਦਾ ਹੈ ਕਿ (ਸਾਰੇ) ਮਾਇਆ-ਜਾਲ ਛਡ ਦੇ। ਮਨ ਵਿਚ ਵਿਚਾਰ (ਕਿ ਜਿਨ੍ਹਾਂ ਦੀ) ਇਕ (ਪ੍ਰਭੂ) ਨਾਲ ਲਿਵ ਲਗ ਜਾਂਦੀ ਹੈ, (ਉਨ੍ਹਾਂ ਦਾ) ਨ ਫਿਰ ਜਨਮ ਹੁੰਦਾ ਹੈ ਅਤੇ ਨ ਹੀ ਮ੍ਰਿਤੂ।੪।

ਸੋ ਗੁਰੂ ਸੋ ਸਿਖੁ ਕਥੀਅਲੇ ਸੋ ਵੈਦੁ ਜਿ ਜਾਣੈ ਰੋਗੀ ॥
ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ ਧੰਧੈ ਗਿਰਹੀ ਜੋਗੀ ॥੫॥
ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ ਲੋਭੁ ਮੋਹੁ ਤਿਸ ਮਾਇਆ ॥
ਮਨਿ ਤਤੁ ਅਵਿਗਤੁ ਧਿਆਇਆ ਗੁਰ ਪਰਸਾਦੀ ਪਾਇਆ ॥੬॥
ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ॥
ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ॥੭॥
ਮਹਾ ਗੰਭੀਰ ਪਤ੍ਰ ਪਾਤਾਲਾ ਨਾਨਕ ਸਰਬ ਜੁਆਇਆ ॥
ਉਪਦੇਸ ਗੁਰੂ ਮਮ ਪੁਨਹਿ ਨ ਗਰਭੰ ਬਿਖੁ ਤਜਿ ਅੰਮ੍ਰਿਤੁ ਪੀਆਇਆ ॥੮॥੧॥

ਗੂਜਰੀ ਮਹਲਾ ੧ ॥
ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾ ਕੇ ਅੰਤ ਨ ਪਰਹਿ ਸੁਮਾਰ ॥
ਜੈਸੀ ਭੂਖ ਹੋਇ ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ ॥੧॥
ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰ ॥
ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ ॥੧॥ ਰਹਾਉ ॥
ਸੁੰਨ ਸਮਾਧਿ ਰਹਹਿ ਲਿਵ ਲਾਗੇ ਏਕਾ ਏਕੀ ਸਬਦੁ ਬੀਚਾਰ ॥
ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ ॥੨॥
ਨਾ ਤਦਿ ਮਾਇਆ ਮਗਨੁ ਨ ਛਾਇਆ ਨਾ ਸੂਰਜ ਚੰਦ ਨ ਜੋਤਿ ਅਪਾਰ ॥
ਸਰਬ ਦ੍ਰਿਸਟਿ ਲੋਚਨ ਅਭ ਅੰਤਰਿ ਏਕਾ ਨਦਰਿ ਸੁ ਤ੍ਰਿਭਵਣ ਸਾਰ ॥੩॥
ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ ॥
ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ ॥੪॥

ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ ॥
ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥੫॥
ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ ॥
ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ ॥੬॥
ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ ॥
ਤਾ ਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ ॥੭॥
ਅਬ ਤਬ ਅਵਰੁ ਨ ਮਾਗਉ ਹਰਿ ਪਹਿ ਨਾਮੁ ਨਿਰੰਜਨ ਦੀਜੈ ਪਿਆਰਿ ॥
ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ॥੮॥੨॥

ਉਸ ਨੂੰ ਗੁਰੂ, ਸਿੱਖ ਅਤੇ ਵੈਦ ਕਿਹਾ ਜਾਂਦਾ ਹੈ ਜੋ (ਕ੍ਰਮਵਾਰ ਸਿੱਖ, ਸੰਸਾਰੀਆਂ ਅਤੇ ਰੋਗੀਆਂ ਦੇ) ਰੋਗ ਨੂੰ ਸਮਝੇ। ਉਸ (ਪ੍ਰਭੂ ਦੇ ਸਿਮਰਨ) ਕਰਕੇ (ਉਸ ਸਾਧਕ ਨੂੰ ਸੰਸਾਰ ਦਾ ਕੋਈ) ਕੰਮ ਧੰਧਾ ਨਹੀਂ ਹੈ, (ਉਹ) ਧੰਧੇ ਵਾਲਾ ਗ੍ਰਿਹਸਥੀ ਨਹੀਂ, (ਇਸ ਲਈ ਨਿਰਲੇਪ) ਜੋਗੀ ਹੈ।੫। ਉਸ ਨੇ ਕਾਮ, ਕ੍ਰੋਧ, ਹੰਕਾਰ, ਮੋਹ, ਮਾਇਆ ਨੂੰ ਛਡ ਦਿੱਤਾ ਹੈ। (ਉਸ ਨੇ) ਮਨ ਵਿਚ ਤੱਤ੍ਵ ਰੂਪ ਅਵਿਅਕਤ (ਪ੍ਰਭੂ) ਨੂੰ ਧਿਆਇਆ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ) ਪਾ ਲਿਆ ਹੈ।੬। ਸਭ ਗਿਆਨ ਅਤੇ ਧਿਆਨ ਨੂੰ (ਪ੍ਰਭੂ ਦੀ) ਦਾਤ ਕਿਹਾ ਜਾਂਦਾ ਹੈ। (ਇਸ ਦਾਤ ਨੂੰ ਪ੍ਰਾਪਤ ਕਰਨ ਵਾਲੇ ਲਈ) ਸਭ ਦੂਤ ਸਫ਼ੈਦ ਰੰਗ ਦੇ ਹੋ ਜਾਂਦੇ ਹਨ (ਭਾਵ—ਘਬਰਾ ਜਾਂਦੇ ਹਨ)। (ਫਿਰ ਉਸ ਨੂੰ) ਬ੍ਰਹਮ ਰੂਪ ਕਮਲ ਦੇ ਸ਼ਹਿਦ ਦਾ ਰਸ ਪ੍ਰਾਪਤ ਹੁੰਦਾ ਹੈ। (ਉਹ ਮਾਇਆ ਦੇ ਮੋਹ ਵਿਚ) ਸੌਂਦਾ ਨਹੀਂ, ਸਚੇਤ ਰਹਿੰਦਾ ਹੈ।੭। ਨਾਨਕ (ਦਾ ਕਥਨ ਹੈ ਕਿ ਉਹ ਬ੍ਰਹਮ ਕਮਲ) ਬਹੁਤ ਡੂੰਘਾ ਹੈ, (ਉਸ ਦੇ) ਪੱਤੇ ਪਾਤਾਲ ਤਕ (ਪਸਰੇ ਹੋਏ ਹਨ) ਅਤੇ ਸਾਰਿਆਂ ਨਾਲ ਜੁੜਿਆ ਹੋਇਆ ਹੈ। ਗੁਰੂ ਦੇ ਉਪਦੇਸ਼ ਦਾ (ਫਲ ਇਹ ਹੈ ਕਿ) ਮੈਨੂੰ ਮਾਇਆ ਰੂਪ ਵਿਸ਼ ਨੂੰ ਛੁੜਵਾ ਕੇ ਅੰਮ੍ਰਿਤ ਪਾਨ ਕਰਾਇਆ ਹੈ। ਫਿਰ ਮੇਰਾ ਗਰਭ ਵਿਚ (ਵਾਸਾ) ਨਹੀਂ ਹੋਵੇਗਾ।੮।੧।

**ਗੂਜਰੀ ਮਹਲਾ ੧**

ਹੇ ਪ੍ਰਭੂ ਦਾਤੇ! ਕਿਹੜੇ ਕਿਹੜੇ (ਜੀਵ ਤੇਰੇ ਪਾਸੋਂ) ਯਾਚਨਾ ਕਰਦੇ ਹਨ? ਉਨ੍ਹਾਂ ਦਾ ਅੰਤ ਅਤੇ ਸ਼ੁਮਾਰ ਨਹੀਂ ਪਾਇਆ ਜਾ ਸਕਦਾ। (ਜਿਸ ਕਿਸੇ ਦੇ) ਹਿਰਦੇ ਅੰਦਰ ਜਿਹੋ ਜਿਹੀ ਭੁਖ ਹੁੰਦੀ ਹੈ, ਤੂੰ (ਉਸ ਭੁਖ ਨੂੰ ਪੂਰਾ ਕਰਨ ਦੇ) ਸਮਰਥ ਹੈਂ ਅਤੇ ਸੱਚਾ ਦਾਤਾ ਹੈਂ।੧। ਹੇ (ਪ੍ਰਭੂ) ਜੀ! (ਮੇਰੇ) ਲਈ ਤੇਰਾ (ਸੱਚਾ ਆਸਰਾ ਹੀ) ਜਪ, ਤਪ ਅਤੇ ਸੰਜਮ ਹੈ। ਹੇ ਹਰਿ! (ਮੈਨੂੰ) ਹਰਿ-ਨਾਮ ਪ੍ਰਦਾਨ ਕਰ, (ਤਾਂ ਹੀ) ਸੁਖ ਮਿਲਦਾ ਹੈ। ਤੇਰੀ ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ।੧ ਰਹਾਉ। ਹੇ ਕਰਤਾਰ! (ਜਦੋਂ ਤੂੰ) ਆਪਣੇ ਆਪ ਨੂੰ (ਪ੍ਰਗਟ) ਕੀਤਾ, ਤਦੋਂ ਜਲ, ਖੁਸ਼ਕੀ, ਧਰਤੀ, ਆਕਾਸ਼ ਨਹੀਂ ਸਨ। (ਤੂੰ) ਸੁੰਨ ਸਮਾਧੀ ਵਿਚ ਲਿਵ ਲਗਾਈ ਹੋਈ ਸੀ ਅਤੇ ਕੇਵਲ ਇਕ ਹੁਕਮ/ਸ਼ਬਦ ਦਾ ਵਿਚਾਰ ਸੀ।੨। ਤਦੋਂ ਨ ਕੋਈ ਮਾਇਆ ਵਿਚ ਮਗਨ ਸੀ, ਨ ਅਗਿਆਨਤਾ (*ਛਾਇਆ*) ਸੀ, ਨ ਸੂਰਜ ਸੀ, ਨ ਚੰਦ੍ਰਮਾ ਸੀ, ਨ ਜੋਤਿ ਸੀ, (ਬਸ) ਅਸੀਮ (ਪ੍ਰਭੂ ਹੀ) ਸੀ। ਅੱਖਾਂ ਨਾਲ ਦੇਖੀ ਜਾ ਸਕਣ ਵਾਲੀ (ਸਾਰੀ ਸ੍ਰਿਸ਼ਟੀ), ਤਿੰਨਾਂ ਲੋਕਾਂ ਦੀ ਸਾਰ (ਲੈਣ ਵਾਲੀ ਤੇਰੀ) ਇਕ ਦ੍ਰਿਸ਼ਟੀ (ਤੇਰੇ ਆਪਣੇ) ਅੰਦਰ (ਸਮਾਈ ਹੋਈ ਸੀ)।੩। ਉਸ (ਪ੍ਰਭੂ ਨੇ ਪਹਿਲਾਂ) ਪੌਣ, ਜਲ, ਅਗਨੀ ਦੀ ਰਚਨਾ ਕੀਤੀ (ਅਤੇ ਫਿਰ) ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਨੇ ਆਕਾਰ (ਧਾਰਣ ਕੀਤਾ)। ਹੇ ਪ੍ਰਭੂ! ਸਭ (ਤੇਰੇ ਦੁਆਰ ਉਤੇ) ਯਾਚਕ ਹਨ, ਤੂੰ ਪ੍ਰਭੂ ਦਾਤਾ ਹੈਂ। (ਤੂੰ) ਆਪਣੇ ਵਿਚਾਰ ਅਨੁਸਾਰ ਦਾਤ ਦਿੰਦਾ ਹੈਂ।੪।

ਹੇ ਪ੍ਰਭੂ ਮਾਲਕ! ਤੇਤੀਸ ਕਰੋੜ (ਦੇਵਤੇ ਤੇਰੇ ਤੋਂ) ਯਾਚਨਾ ਕਰਦੇ ਹਨ। (ਉਨ੍ਹਾਂ ਨੂੰ) ਦਿੰਦੇ ਹੋਇਆਂ (ਤੇਰੇ) ਭੰਡਾਰ ਵਿਚ ਕੰਮੀ ਨਹੀਂ ਹੁੰਦੀ। ਮੂਧੇ ਭਾਂਡੇ ਵਿਚ ਕੁਝ ਨਹੀਂ ਸਮਾਉਂਦਾ, (ਪਰ) ਸਿਧੇ ਹਿਰਦਿਆਂ ਵਿਚ (ਤੇਰੀ ਮਿਹਰ ਦੀ) ਦ੍ਰਿਸ਼ਟੀ ਦਾ ਅੰਮ੍ਰਿਤ ਝਰਦਾ ਹੈ।੫। ਸਿੱਧ (ਸਾਧਕ) ਸਮਾਧੀ ਅੰਦਰ ਰਿਧੀਆਂ ਸਿਧੀਆਂ ਦੀ ਮੰਗ ਕਰਦੇ ਹਨ ਅਤੇ ਉਨ੍ਹਾਂ ਦੀ ਮੰਗ ਕਰਕੇ ਜੈ ਜੈਕਾਰ ਕਰਦੇ ਹਨ। (ਜਿਸ ਦੇ) ਮਨ ਵਿਚ ਜਿਹੋ ਜਿਹੀ ਪਿਆਸ ਹੁੰਦੀ ਹੈ, (ਉਸ ਨੂੰ) ਉਸੇ ਤਰ੍ਹਾਂ ਦਾ ਜਲ ਪ੍ਰਦਾਨ ਕਰਦਾ ਹੈਂ।੬। (ਜੋ) ਆਪਣੇ ਗੁਰੂ ਦੀ ਸੇਵਾ ਕਰਦੇ ਹਨ, (ਉਨ੍ਹਾਂ ਦੇ) ਵੱਡੇ ਭਾਗ ਹਨ, (ਕਿਉਂਕਿ) ਗੁਰੂਦੇਵ ਅਤੇ ਪ੍ਰਭੂ ਵਿਚ ਕੋਈ ਅੰਤਰ ਨਹੀਂ ਹੈ। ਉਨ੍ਹਾਂ ਵਲ ਕਾਲ ਅਤੇ ਜਮ ਵੇਖ ਨਹੀਂ ਸਕਦੇ, (ਜੋ ਆਪਣੇ ਹਿਰਦੇ) ਅੰਦਰ ਸ਼ਬਦ ਨੂੰ ਸਮਝਦੇ ਅਤੇ ਵਿਚਾਰ ਕਰਦੇ ਹਨ।੭। ਹੇ ਹਰਿ! (ਮੈਂ) ਹੁਣ ਜਾਂ ਫਿਰ ਕਦੀ ਤੇਰੇ ਪਾਸੋਂ ਹੋਰ ਕੁਝ ਨਹੀਂ ਮੰਗਦਾ, (ਬਸ ਮੈਨੂੰ) ਨਿਰੰਜਨ ਰੂਪ ਨਾਮ ਨਾਲ ਪਿਆਰ ਬਖ਼ਸ਼ ਦਿਓ। ਨਾਨਕ ਚਾਤ੍ਰਿਕ (ਤੇਰੇ ਪਾਸੋਂ) ਅੰਮ੍ਰਿਤ ਰੂਪ ਜਲ ਮੰਗਦਾ ਹੈ, (ਇਸ ਲਈ) ਕ੍ਰਿਪਾ ਕਰਕੇ ਹਰਿ-ਜਸ ਬਖ਼ਸ਼ ਦਿਓ।੮।੨।

ਗੂਜਰੀ ਮਹਲਾ ੧ ॥
ਐ ਜੀ ਜਨਮਿ ਮਰੈ ਆਵੈ ਫੁਨਿ ਜਾਵੈ ਬਿਨੁ ਗੁਰ ਗਤਿ ਨਹੀ ਕਾਈ ॥
ਗੁਰਮੁਖਿ ਪ੍ਰਾਣੀ ਨਾਮੇ ਰਾਤੇ ਨਾਮੇ ਗਤਿ ਪਤਿ ਪਾਈ ॥੧॥
ਭਾਈ ਰੇ ਰਾਮ ਨਾਮਿ ਚਿਤੁ ਲਾਈ ॥
ਗੁਰ ਪਰਸਾਦੀ ਹਰਿ ਪ੍ਰਭ ਜਾਚੇ ਐਸੀ ਨਾਮ ਬਡਾਈ ॥੧॥ ਰਹਾਉ ॥
ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ ਤਾਈ ॥
ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ ॥੨॥
ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ ॥
ਸਾਚੈ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ ॥੩॥
ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ ॥
ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵ ਲਾਈ ॥੪॥

ਐ ਜੀਉ ਨਾਮੁ ਦਿੜਹੁ ਨਾਮੇ ਲਿਵ ਲਾਵਹੁ ਸਤਿਗੁਰ ਟੇਕ ਟਿਕਾਈ ॥
ਜੋ ਤਿਸੁ ਭਾਵੈ ਸੋਈ ਕਰਸੀ ਕਿਰਤੁ ਨ ਮੇਟਿਆ ਜਾਈ ॥੫॥
ਐ ਜੀ ਭਾਗਿ ਪਰੇ ਗੁਰ ਸਰਣਿ ਤੁਮ੍ਹਾਰੀ ਮੈ ਅਵਰ ਨ ਦੂਜੀ ਭਾਈ ॥
ਅਬ ਤਬ ਏਕੋ ਏਕੁ ਪੁਕਾਰਉ ਆਦਿ ਜੁਗਾਦਿ ਸਖਾਈ ॥੬॥
ਐ ਜੀ ਰਾਖਹੁ ਪੈਜ ਨਾਮ ਅਪੁਨੇ ਕੀ ਤੁਝ ਹੀ ਸਿਉ ਬਨਿ ਆਈ ॥
ਕਰਿ ਕਿਰਪਾ ਗੁਰ ਦਰਸੁ ਦਿਖਾਵਹੁ ਹਉਮੈ ਸਬਦਿ ਜਲਾਈ ॥੭॥
ਐ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ ਇਸੁ ਜਗ ਮਹਿ ਆਇਆ ਜਾਈ ॥
ਨਾਨਕ ਨਾਮੁ ਪਦਾਰਥੁ ਦੀਜੈ ਹਿਰਦੈ ਕੰਠਿ ਬਣਾਈ ॥੮॥੩॥

ਗੂਜਰੀ ਮਹਲਾ ੧ ॥
ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ॥
ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ ॥੧॥
ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ ॥
ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ
ਨਾ ਜਮ ਕਾਣਿ ਨ ਜਮ ਕੀ ਬਾਕੀ ॥੧॥ਰਹਾਉ ॥
ਹਰਿ ਗੁਣ ਰਸਨ ਰਵਹਿ ਪ੍ਰਭ ਸੰਗੇ ਜੋ ਤਿਸੁ ਭਾਵੈ ਸਹਜਿ ਹਰੀ ॥
ਬਿਨੁ ਹਰਿ ਨਾਮ ਬ੍ਰਿਥਾ ਜਗਿ ਜੀਵਨੁ ਹਰਿ ਬਿਨੁ ਨਿਹਫਲ ਮੇਕ ਘਰੀ ॥੨॥
ਐ ਜੀ ਖੋਟੇ ਠਉਰ ਨਾਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ ॥
ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ ॥੩॥
ਐ ਜੀ ਗੁਰ ਕੀ ਦਾਤਿ ਨ ਮੇਟੈ ਕੋਈ ਮੇਰੈ ਠਾਕੁਰਿ ਆਪਿ ਦਿਵਾਈ ॥

**ਗੂਜਰੀ ਮਹਲਾ ੧**

ਹੇ (ਜਿਗਿਆਸੂ) ਜੀ! (ਮਨਮੁਖ ਵਿਅਕਤੀ) ਜਨਮ ਲੈਂਦਾ ਹੈ, ਮਰਦਾ ਹੈ ਫਿਰ ਆਉਂਦਾ ਜਾਂਦਾ ਹੈ। ਗੁਰੂ ਤੋਂ ਬਿਨਾ (ਕਿਸੇ ਦੀ) ਕੋਈ ਗਤਿ ਨਹੀਂ ਹੈ। ਗੁਰਮੁਖ ਵਿਅਕਤੀ ਨਾਮ ਵਿਚ ਰੰਗੇ ਰਹਿੰਦੇ ਹਨ, ਨਾਮ ਦੁਆਰਾ ਹੀ ਗਤਿ ਅਤੇ ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ।੧। ਹੇ ਭਾਈ! ਰਾਮ ਦੇ ਨਾਮ ਵਿਚ ਚਿਤ ਲਗਾ। ਗੁਰੂ ਦੀ ਕ੍ਰਿਪਾ ਨਾਲ ਹਰਿ ਪ੍ਰਭੂ ਪਾਸੋਂ ਯਾਚਨਾ ਕੀਤੀ ਜਾਂਦੀ ਹੈ। ਇਹੋ ਜਿਹੀ ਨਾਮ ਦੀ ਵਡਿਆਈ ਹੈ।੧।ਰਹਾਉ। ਹੇ (ਭਾਈ) ਜੀ! (ਕਈ) ਭਿਖਿਆ (ਮੰਗਣ) ਲਈ ਬਹੁਤ ਭੇਖ ਧਾਰਦੇ ਹਨ ਅਤੇ ਕਈ ਪੇਟ ਭਰਨ ਲਈ (ਅਜਿਹਾ ਕੁਝ ਕਰਦੇ ਹਨ)। ਹੇ ਪ੍ਰਾਣੀ! ਹਰਿ ਦੀ ਭਗਤੀ ਤੋਂ ਬਿਨਾ ਸੁਖ ਨਹੀਂ ਮਿਲਦਾ ਅਤੇ ਗੁਰੂ ਤੋਂ ਬਿਨਾ ਹੰਕਾਰ ਦੂਰ ਨਹੀਂ ਹੁੰਦਾ।੨। ਹੇ (ਭਾਈ) ਜੀ! ਜਨਮ-ਜਨਮਾਂਤਰਾਂ ਦਾ ਵੈਰੀ 'ਕਾਲ' ਸਦਾ ਸਿਰ ਉਪਰ ਖੜੋਤਾ ਹੈ। (ਜੋ) ਸੱਚੇ ਸ਼ਬਦ ਵਿਚ ਮਗਨ ਹਨ, ਉਹੀ ਬਚਦੇ ਹਨ। (ਇਹ ਭੇਦ) ਸਤਿਗੁਰੂ ਨੇ ਸਮਝਾ ਦਿੱਤਾ ਹੈ।੩। ਗੁਰੂ ਦੀ ਸ਼ਰਣ ਵਿਚ ਪੈਣ ਨਾਲ (ਉਨ੍ਹਾਂ ਵਲ ਕਾਲ) ਵੇਖ ਨਹੀਂ ਸਕਦਾ ਅਤੇ (ਯਮ ਦੇ) ਦੂਤ ਦੁਖੀ ਨਹੀਂ ਕਰ ਸਕਦੇ। (ਕਿਉਂਕਿ ਉਹ) ਅਦ੍ਰਿਸ਼ ਸੁਆਮੀ ਨਿਰੰਜਨ (ਦੇ ਪ੍ਰੇਮ-ਰੰਗ ਵਿਚ) ਰੰਗੇ ਰਹਿੰਦੇ ਹਨ ਅਤੇ ਨਿਰਭੈ (ਪ੍ਰਭੂ) ਨਾਲ ਲਿਵ ਲਗਾਈ ਰਖਦੇ ਹਨ।੪।

ਹੇ (ਭਾਈ) ਜੀ! ਨਾਮ ਨੂੰ (ਆਪਣੇ ਮਨ ਵਿਚ) ਪੱਕਾ ਕਰੋ, ਨਾਮ ਵਿਚ ਲਿਵ ਲਗਾਓ ਅਤੇ ਸਤਿਗੁਰੂ ਵਿਚ ਟੇਕ ਟਿਕਾਈ ਰਖੋ। ਜੋ ਉਸ (ਪ੍ਰਭੂ) ਨੂੰ ਚੰਗਾ ਲਗੇਗਾ, ਉਹੀ ਕਰੇਗਾ। ਪੂਰਬਲੇ ਜਨਮਾਂ ਦੇ ਸੰਸਕਾਰ (*ਕਿਰਤੁ*) ਮਿਟਾਏ ਨਹੀਂ ਜਾ ਸਕਦੇ।੫। ਹੇ ਸਤਿਗੁਰੂ ਜੀ! (ਮੈਂ) ਭਜ ਕੇ ਤੇਰੀ ਸ਼ਰਣ ਵਿਚ ਆ ਪਿਆ ਹਾਂ, ਮੈਨੂੰ ਹੋਰ (ਕੋਈ) ਦੂਜੀ ਥਾਂ ਚੰਗੀ ਨਹੀਂ ਲਗਦੀ ਹੈ। ਹੁਣ ਅਤੇ ਫਿਰ ਵੀ ਇਕੋ ਪ੍ਰਭੂ ਦਾ (ਨਾਮ) ਉਚਾਰਦਾ ਹਾਂ, (ਜੋ) ਆਦਿ ਜੁਗਾਦਿ ਤੋਂ ਸਾਥੀ (ਦੀ ਭੂਮਿਕਾ ਨਿਭਾਉਂਦਾ ਆ ਰਿਹਾ ਹੈ)।੬। ਹੇ (ਪ੍ਰਭੂ) ਜੀ! ਆਪਣੇ ਨਾਮ ਦੀ ਪੈਜ ਰਖੋ, ਮੇਰੀ (ਪ੍ਰੀਤ) ਤੁਹਾਡੇ ਨਾਲ ਹੀ ਬਣੀ ਆ ਰਹੀ ਹੈ। ਕ੍ਰਿਪਾ ਕਰਕੇ (ਮੈਨੂੰ) ਗੁਰੂ ਦਾ ਦਰਸ਼ਨ ਵਿਖਾਓ, (ਤਾਂ ਜੋ ਗੁਰੂ ਦੇ) ਸ਼ਬਦ ਨਾਲ ਹਉਮੈ ਨੂੰ ਸਾੜ ਸਕਾਂ।੭। ਹੇ (ਪ੍ਰਭੂ) ਜੀ! (ਮੈਂ ਤੇਰੇ ਕੋਲੋਂ) ਕੀ ਮੰਗਾਂ, (ਬਾਕੀ) ਕੁਝ ਰਿਹਾ ਦਿਸਦਾ ਨਹੀਂ ਹੈ। ਇਸ ਸੰਸਾਰ ਵਿਚ (ਜੋ) ਆਇਆ ਹੈ, (ਉਹ) ਚਲਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਨੂੰ) ਨਾਮ ਰੂਪ ਪਦਾਰਥ ਬਖ਼ਸ਼ੋ, (ਜਿਸ ਨੂੰ ਮੈਂ) ਹਿਰਦੇ ਅਤੇ ਗਲੇ ਵਿਚ ਸਵਾਰ ਕੇ ਰਖਾਂ।੮।੩।

**ਗੂਜਰੀ ਮਹਲਾ ੧**

ਹੇ ਜੀ! ਅਸੀਂ ਨ ਉਤਮ, ਨ ਨੀਚ ਅਤੇ ਨ ਹੀ ਵਿਚਕਾਰਲੀ ਪੱਧਰ ਦੇ (ਮਨੁੱਖ) ਹਾਂ। (ਅਸੀਂ ਤਾਂ) ਹਰਿ ਦੀ ਸ਼ਰਣ ਵਿਚ ਆਏ ਹੋਏ ਹਰਿ ਦੇ ਲੋਕ ਹਾਂ। (ਅਸੀਂ) ਨਾਮ ਵਿਚ ਰਤੇ ਹੋਏ ਕੇਵਲ ਨਿਰਮੋਹੀ ਵਿਅਕਤੀ (*ਬੈਰਾਗੀ*) ਹਾਂ। (ਸਾਨੂੰ) ਸੋਗ, ਵਿਯੋਗ ਅਤੇ ਰੋਗ ਵਿਸਰੇ ਹੋਏ ਹਨ।੧। ਹੇ ਭਾਈ! ਗੁਰੂ ਦੀ ਕ੍ਰਿਪਾ ਨਾਲ ਠਾਕੁਰ ਦੀ ਭਗਤੀ (ਪ੍ਰਾਪਤ ਹੁੰਦੀ ਹੈ)। ਸਤਿਗੁਰੂ ਦੇ ਵਾਕ/ਸ਼ਬਦ ਰਾਹੀਂ ਹਿਰਦੇ ਵਿਚ ਨਿਰਮਲ ਹਰਿ (ਆ ਵਸਦਾ ਹੈ)। (ਫਿਰ) ਨ ਜਮ ਦੀ ਮੁਥਾਜੀ ਰਹਿੰਦੀ ਹੈ ਅਤੇ ਨ ਹੀ ਜਮ ਦੀ ਕੋਈ ਬਾਕੀ (ਰਹਿੰਦੀ ਹੈ)।੧।ਰਹਾਉ। (ਹਰਿ ਦੇ ਸੇਵਕ) ਹਰਿ-ਗੁਣ, ਪ੍ਰਭੂ ਦੇ ਸੰਗ, ਜੀਭ ਨਾਲ ਜਪਦੇ ਹਨ। ਜੋ ਉਸ ਹਰਿ ਨੂੰ ਚੰਗਾ ਲਗਦਾ ਹੈ, (ਉਹ) ਸਹਿਜ ਸੁਭਾ (ਲੈ ਲੈਂਦੇ ਹਨ)। ਹਰਿ ਦੇ ਨਾਮ ਤੋਂ ਬਿਨਾ ਜਗਤ ਦਾ ਜੀਵਨ ਵਿਅਰਥ ਹੈ। ਹਰਿ ਤੋਂ ਬਿਨਾ ਇਕ ਘੜੀ ਵੀ ਨਿਸਫਲ ਹੈ।੨। ਹੇ ਜੀ! ਖੋਟੇ (ਵਿਅਕਤੀ ਨੂੰ) ਘਰ ਬਾਹਰ (ਅਰਥਾਤ ਲੋਕ ਪਰਲੋਕ ਵਿਚ ਕਿਤੇ ਵੀ) ਠਿਕਾਣਾ ਨਹੀਂ ਮਿਲਦਾ, ਨਿੰਦਕ ਦੀ ਕੋਈ ਗਤਿ ਨਹੀਂ ਹੈ। (ਜੇ ਉਸ ਉਤੇ ਪ੍ਰਭੂ ਦੀ ਮਿਹਰ ਵੇਖ ਕੇ ਕੋਈ ਮਨਮੁਖ) ਰੋਸ ਕਰਦਾ ਹੈ, (ਤਾਂ ਵੀ ਪ੍ਰਭੂ ਆਪਣੀ) ਬਖ਼ਸ਼ਿਸ਼ ਨੂੰ ਨਹੀਂ ਮੇਟਦਾ, (ਸਗੋਂ ਉਹ) ਨਿਤ ਨਿਤ ਵਧਦੀ ਜਾਂਦੀ ਹੈ।੩। ਹੇ ਜੀ! ਗੁਰੂ ਦੀ ਦਾਤ ਕੋਈ ਮੇਟ ਨਹੀਂ ਸਕਦਾ, (ਕਿਉਂਕਿ ਉਹ) ਮੇਰੇ

ਨਿੰਦਕ ਨਰ ਕਾਲੇ ਮੁਖ ਨਿੰਦਾ ਜਿਨ੍ ਗੁਰ ਕੀ ਦਾਤਿ ਨ ਭਾਈ ॥੪॥

ਐ ਜੀ ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ ਬਿਲਮ ਨ ਅਧੂਆ ਰਾਈ ॥
ਆਨਦ ਮੂਲੁ ਨਾਥੁ ਸਿਰਿ ਨਾਥਾ ਸਤਿਗੁਰੁ ਮੇਲਿ ਮਿਲਾਈ ॥੫॥
ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ ਗੁਰਮਤਿ ਭ੍ਰਮਨਿ ਚੁਕਾਈ ॥
ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ ॥੬॥
ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ ॥
ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ ॥੭॥
ਤੂੰ ਵਡ ਪੁਰਖੁ ਅਗੰਮ ਤਰੋਵਰੁ ਹਮ ਪੰਖੀ ਤੁਝ ਮਾਹੀ ॥
ਨਾਨਕ ਨਾਮੁ ਨਿਰੰਜਨ ਦੀਜੈ ਜੁਗਿ ਜੁਗਿ ਸਬਦਿ ਸਲਾਹੀ ॥੮॥੪॥

ਗੂਜਰੀ ਮਹਲਾ ੧ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥
ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ ॥੧॥
ਜਪਿ ਮਨ ਨਾਮੁ ਹਰਿ ਸਰਣੀ ॥
ਸੰਸਾਰ ਸਾਗਰ ਤਾਰਿ ਤਾਰਣ ਰਮ ਨਾਮ ਕਰਿ ਕਰਣੀ ॥੧॥ ਰਹਾਉ ॥
ਏ ਮਨ ਮਿਰਤ ਸੁਭ ਚਿੰਤੰ ਗੁਰ ਸਬਦਿ ਹਰਿ ਰਮਣੰ ॥
ਮਤਿ ਤਤੁ ਗਿਆਨੰ ਕਲਿਆਣ ਨਿਧਾਨੰ ਹਰਿ ਨਾਮ ਮਨਿ ਰਮਣੰ ॥੨॥
ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ ॥
ਥਿਰੁ ਨਾਮੁ ਭਗਤਿ ਦਿੜੰ ਮਤੀ ਗੁਰ ਵਾਕਿ ਸਬਦ ਰਤੰ ॥੩॥
ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ ॥
ਅਸਥਾਨੁ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ ॥੪॥

ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ ॥
ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ ॥੫॥
ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ ॥
ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ ॥੬॥
ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ ॥
ਹਰਿ ਨਾਮੁ ਹਿਰਦੈ ਪਵਿਤ੍ਰੁ ਪਾਵਨੁ ਇਹੁ ਸਰੀਰੁ ਤਉ ਸਰਣੀ ॥੭॥

ਪ੍ਰਭੂ ਨੇ ਆਪ ਦਿਵਾਈ ਹੁੰਦੀ ਹੈ। (ਜਿਨ੍ਹਾਂ ਨੂੰ) ਗੁਰੂ ਦੀ ਦਾਤ ਚੰਗੀ ਨਹੀਂ ਲਗਦੀ, (ਉਨ੍ਹਾਂ) ਨਿੰਦਕ ਮਨੁੱਖਾਂ ਦੇ ਮੂੰਹ ਨਿੰਦਿਆ ਕਾਰਣ ਕਾਲੇ ਹੁੰਦੇ ਹਨ।੪।

ਹੇ ਜੀ! (ਜੋ ਨਿੰਦਕ) ਪ੍ਰਭੂ ਦੀ ਸ਼ਰਣ ਵਿਚ ਪੈਂਦਾ ਹੈ, (ਉਸ ਨੂੰ ਪ੍ਰਭੂ) ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ (ਅਤੇ ਮਿਲਾਉਣ ਲਗਿਆਂ ਰਾਈ ਦੇ ਅੱਧੇ ਦਾਣੇ ਜਿੰਨੀ ਵੀ) ਦੇਰ ਨਹੀਂ ਲਗਦੀ। (ਜੋ ਪ੍ਰਭੂ) ਆਨੰਦ ਦਾ ਮੂਲ ਹੈ ਅਤੇ ਨਾਥਾਂ ਦਾ ਨਾਥ ਹੈ, (ਉਹ) ਸਤਿਗੁਰੂ ਨਾਲ ਮਿਲਾ ਕੇ (ਫਿਰ ਆਪਣੇ ਨਾਲ) ਮੇਲ ਲੈਂਦਾ ਹੈ।੫। ਹੇ ਜੀ! (ਉਹ ਪਰਮਾਤਮਾ) ਸਦਾ ਦਇਆਲੂ ਹੈ। (ਉਸ ਦੀ) ਦਇਆ ਕਰਕੇ (ਜਿਸ ਨੇ) ਸਿਮਰਿਆ ਹੈ, ਗੁਰਮਤਿ ਦੁਆਰਾ (ਉਸ ਦੀ) ਭਟਕਣਾ ਖ਼ਤਮ ਹੋ ਗਈ ਹੈ। ਪਾਰਸ ਨੂੰ ਛੋਹਣ ਨਾਲ (ਜਿਵੇਂ ਕੋਈ) ਧਾਤ ਸੋਨਾ ਹੋ ਜਾਂਦੀ ਹੈ, (ਉਸੇ ਤਰ੍ਹਾਂ ਦੀ) ਸਤਿਸੰਗਤ ਦੀ ਵਡਿਆਈ ਹੈ।੬। ਹੇ ਭਾਈ! ਪ੍ਰਭੂ ਨਿਰਮਲ ਜਲ (ਦੇ ਸਮਾਨ ਹੈ), ਮਨ (ਉਸ ਵਿਚ) ਇਸ਼ਨਾਨ ਕਰਨ ਵਾਲਾ ਹੈ ਅਤੇ ਸਤਿਗੁਰੂ ਇਸ਼ਨਾਨ ਕਰਾਉਣ ਵਾਲਾ ਹੈ। (ਹਰਿ ਦੇ) ਜਨ ਦੀ ਸੰਗਤ (ਕਰਨ ਨਾਲ) ਫਿਰ ਜਨਮ ਨਹੀਂ (ਲੈਣਾ ਪੈਂਦਾ)। (ਜੀਵ ਦੀ) ਜੋਤਿ (ਬ੍ਰਹਮ-) ਜੋਤਿ ਵਿਚ ਮਿਲਾ ਦਿੱਤੀ ਜਾਂਦੀ ਹੈ।੭। ਹੇ ਪ੍ਰਭੂ! ਤੂੰ ਵੱਡਾ ਪੁਰਖ ਹੈਂ, ਅਗਮ ਹੈਂ। (ਤੂੰ) ਸ੍ਰੇਸ਼ਠ ਬ੍ਰਿਛ ਹੈਂ ਅਤੇ ਅਸੀਂ ਤੇਰੇ ਵਿਚ (ਨਿਵਾਸ ਕਰਨ ਵਾਲੇ) ਪੰਛੀ ਹਾਂ। ਨਾਨਕ (ਦਾ ਕਥਨ ਹੈ ਕਿ) ਹੇ ਨਿਰੰਜਨ! (ਮੈਨੂੰ) ਨਾਮ ਦੀ ਬਖ਼ਸ਼ਿਸ਼ ਕਰ, (ਤਾਂ ਜੋ ਮੈਂ) ਹਰ ਇਕ ਯੁਗ ਵਿਚ (ਅਰਥਾਤ ਹਮੇਸ਼ਾ) ਸ਼ਬਦ ਦੁਆਰਾ (ਤੇਰੀ) ਸਰਾਹਨਾ ਕਰਦਾ ਰਹਾਂ।੮।੪।

**ਗੂਜਰੀ ਮਹਲਾ ੧ ਘਰੁ ੪**

(ਜਿਨ੍ਹਾਂ ਨੂੰ) ਸੱਚੇ (ਨਾਮ) ਦੀ ਪਿਆਸ (ਲਗਦੀ ਹੈ) ਅਤੇ ਬਹੁਤ ਪ੍ਰੇਮ ਹੁੰਦਾ ਹੈ, (ਉਹ) ਪ੍ਰੇਮ-ਭਗਤੀ ਦੁਆਰਾ (ਪ੍ਰਭੂ ਦੀ) ਆਰਾਧਨਾ ਕਰਦੇ ਹਨ। ਵਿਰਲਾਪ ਕਰਦੇ ਹੋਏ ਵਿਲਕਣੀਆਂ ਭਰੀਆਂ ਬੇਨਤੀਆਂ ਕਰਦੇ ਹਨ। ਪ੍ਰੇਮ-ਭਾਵ ਕਰਕੇ (ਉਨ੍ਹਾਂ ਨੂੰ) ਚਿਤ ਵਿਚ ਸੁਖ ਪ੍ਰਾਪਤ ਹੁੰਦਾ ਹੈ।੧। ਹੇ ਮਨ! ਹਰਿ ਦੀ ਸ਼ਰਣ (ਵਿਚ ਪੈ ਕੇ) ਨਾਮ ਜਪ। (ਨਾਮ) ਸੰਸਾਰ ਸਾਗਰ ਵਿਚੋਂ ਤਾਰਨ ਵਾਲਾ ਜਹਾਜ਼ (*ਤਾਰਿ*) ਹੈ। (ਇਸ ਲਈ ਤੂੰ) ਪ੍ਰਭੂ ਦੇ ਨਾਮ (ਜਪਣ) ਦੀ (ਕਰਨੀ ਕਰ) (ਕਿਉਂਕਿ ਇਹ ਸ੍ਰੇਸ਼ਠ) ਕਰਨੀ ਹੈ।੧।ਰਹਾਉ। ਹੇ ਮਨ! ਗੁਰੂ ਦੇ ਸ਼ਬਦ ਰਾਹੀਂ ਹਰਿ ਦੇ ਸਿਮਰਨ ਨਾਲ ਮੌਤ ਵੀ ਸ਼ੁਭ-ਚਿੰਤਕ ਬਣ ਜਾਂਦੀ ਹੈ। ਹਰਿ ਦੇ ਨਾਮ ਦਾ ਮਨ ਵਿਚ ਸਿਮਰਨ ਕਰਨ ਨਾਲ ਤੱਤ੍ਵ ਗਿਆਨ ਵਾਲੀ ਮਤਿ ਪ੍ਰਾਪਤ ਹੁੰਦੀ ਹੈ ਅਤੇ ਕਲਿਆਣ ਦਾ ਖ਼ਜ਼ਾਨਾ ਮਿਲਦਾ ਹੈ।੨। ਚੰਚਲ ਚਿਤ ਵਿਤ/ਧਨ ਦੇ ਭਰਮ ਵਿਚ ਭਰਮਾਉਣ ਵਾਲਾ ਹੈ। ਜਗਤ (ਮਾਇਆ ਦੇ) ਮੋਹ ਵਿਚ ਮਗਨ ਹੈ। (ਜੋ) ਗੁਰੂ ਦੇ ਵਾਕ/ਸ਼ਬਦ ਵਿਚ ਰੰਗੇ ਰਹਿੰਦੇ ਹਨ, (ਉਨ੍ਹਾਂ ਦੀ) ਮਤਿ ਦ੍ਰਿੜ੍ਹ ਹੋ ਜਾਂਦੀ ਹੈ ਕਿ ਨਾਮ ਦੀ ਭਗਤੀ ਹੀ (ਸਦਾ) ਸਥਿਰ ਰਹਿਣ ਵਾਲੀ ਹੈ।੩। (ਤੀਰਥ-ਯਾਤ੍ਰਾ ਕਰਨ ਦੇ) ਭ੍ਰਮਣਾਂ ਨਾਲ (ਮਨੁੱਖ ਦਾ) ਭਰਮ ਖ਼ਤਮ ਨਹੀਂ ਹੁੰਦਾ। (ਸਾਰਾ) ਜਗਤ (ਬਾਰ ਬਾਰ) ਜਨਮ ਲੈਣ ਦੀ ਬੀਮਾਰੀ ਵਿਚ ਖਪਦਾ (ਰਹਿੰਦਾ) ਹੈ। ਹਰਿ ਦਾ ਸਥਾਨ ਸ਼ੁੱਧ ਸਰੂਪ ਵਾਲਾ (*ਨਿਹਕੇਵਲੰ*) ਹੈ। ਸੱਚੀ ਮਤਿ ਵਾਲੇ (ਜਿਗਿਆਸੂ ਉਸ ਦਾ) ਨਾਮ-ਸਿਮਰਨ ਰੂਪ ਤਪ ਕਰਦੇ ਹਨ।੪।

ਇਸ ਜਗਤ ਨੂੰ ਮੋਹ ਦਾ ਪਿਆਰ ਵਿਆਪਿਆ ਹੋਇਆ ਹੈ, (ਇਸ ਲਈ ਇਸ ਨੂੰ) ਜਨਮ ਮਰਨ ਦਾ ਬਹੁਤ ਦੁਖ (ਲਗਾ ਹੋਇਆ ਹੈ)। ਸਤਿਗੁਰੂ ਦੀ ਸ਼ਰਣ ਵਿਚ ਭਜ ਕੇ ਜਾ, (ਉਥੇ) ਹਰਿ-ਨਾਮ ਦਾ ਹਿਰਦੇ ਵਿਚ ਸਿਮਰਨ ਕਰਨ ਨਾਲ ਹੀ (ਭਵ-ਸਾਗਰ ਤੋਂ) ਤਰ ਸਕੇਂਗਾ।੫। (ਜਿਹੜਾ) ਮਨ, ਗੁਰਮਤਿ ਨੂੰ ਪੱਕੇ ਤੌਰ 'ਤੇ ਧਾਰਣ ਕਰ ਲੈਂਦਾ ਹੈ, (ਉਹ) ਮਨ ਸਹਿਜ ਵਿਚਾਰ ਨੂੰ ਮੰਨ ਲੈਂਦਾ ਹੈ। ਜਿਸ (ਮਨ) ਵਿਚ ਸੱਚ ਸਮਾਇਆ ਹੋਇਆ ਹੈ, ਉਹ ਮਨ ਨਿਰਮਲ ਹੈ। (ਉਸ ਵਿਚ) ਸ੍ਰੇਸ਼ਠ ਗਿਆਨ ਦਾ ਰਤਨ ਪਿਆ ਹੈ।੬। ਹੇ ਮਨ! (ਈਸ਼ਵਰੀ) ਭੈ ਅਤੇ ਪ੍ਰੇਮ-ਭਗਤੀ ਦੁਆਰਾ ਹਰਿ ਦੇ ਚਰਣਾਂ ਵਿਚ ਚਿਤ ਲਗਾ ਕੇ ਭਵ-ਸਾਗਰ ਨੂੰ ਤਰ ਲੈ। ਹਰਿ ਦਾ ਪਵਿਤਰ ਅਤੇ ਪਾਵਨ ਨਾਮ ਹਿਰਦੇ ਵਿਚ ਰਖ (ਕੇ ਬੇਨਤੀ

ਲਬ ਲੋਭ ਲਹਰਿ ਨਿਵਾਰਣੰ ਹਰਿ ਨਾਮ ਰਾਸਿ ਮਨੰ ॥
ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ ॥੮॥੧॥੫॥

ਗੂਜਰੀ ਮਹਲਾ ੩ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਨਿਰਤਿ ਕਰੀ ਇਹੁ ਮਨੁ ਨਚਾਈ ॥ ਗੁਰ ਪਰਸਾਦੀ ਆਪੁ ਗਵਾਈ ॥
ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ ॥੧॥
ਨਾਚੁ ਰੇ ਮਨ ਗੁਰ ਕੈ ਆਗੈ ॥
ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥ ਰਹਾਉ ॥
ਆਪਿ ਨਚਾਏ ਸੋ ਭਗਤੁ ਕਹੀਐ ਆਪਣਾ ਪਿਆਰੁ ਆਪਿ ਲਾਏ ॥
ਆਪੇ ਗਾਵੈ ਆਪਿ ਸੁਣਾਵੈ ਇਸੁ ਮਨ ਅੰਧੇ ਕਉ ਮਾਰਗਿ ਪਾਏ ॥੨॥
ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ ॥
ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ ॥੩॥
ਸੁਰਿ ਨਰ ਵਿਰਤਿ ਪਖਿ ਕਰਮੀ ਨਾਚੇ ਮੁਨਿ ਜਨ ਗਿਆਨ ਬੀਚਾਰੀ ॥
ਸਿਧ ਸਾਧਿਕ ਲਿਵ ਲਾਗੀ ਨਾਚੇ ਜਿਨ ਗੁਰਮੁਖਿ ਬੁਧਿ ਵੀਚਾਰੀ ॥੪॥
ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ ਜਿਨ ਲਾਗੀ ਹਰਿ ਲਿਵ ਤੁਮਾਰੀ ॥
ਜੀਅ ਜੰਤ ਸਭੇ ਹੀ ਨਾਚੇ ਨਾਚਹਿ ਖਾਣੀ ਚਾਰੀ ॥੫॥

ਜੋ ਤੁਧੁ ਭਾਵਹਿ ਸੇਈ ਨਾਚਹਿ ਜਿਨ ਗੁਰਮੁਖਿ ਸਬਦਿ ਲਿਵ ਲਾਏ ॥
ਸੇ ਭਗਤ ਸੇ ਤਤੁ ਗਿਆਨੀ ਜਿਨ ਕਉ ਹੁਕਮੁ ਮਨਾਏ ॥੬॥
ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ ॥
ਜੀਵਤੁ ਮਰੈ ਤਾ ਸਬਦੁ ਬੀਚਾਰੈ ਤਾ ਸਚੁ ਪਾਵੈ ਕੋਈ ॥੭॥
ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ ਕੋ ਵਿਰਲਾ ਤਤੁ ਬੀਚਾਰੀ ॥
ਗੁਰ ਪਰਸਾਦੀ ਸੋਈ ਜਨੁ ਪਾਏ ਜਿਨ ਕਉ ਕ੍ਰਿਪਾ ਤੁਮਾਰੀ ॥੮॥
ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ ॥
ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ ॥੯॥
ਸੇਈ ਨਾਚਹਿ ਜੋ ਤੁਧੁ ਭਾਵਹਿ ਜਿ ਗੁਰਮੁਖਿ ਸਬਦੁ ਵੀਚਾਰੀ ॥
ਕਹੁ ਨਾਨਕ ਸੇ ਸਹਜ ਸੁਖੁ ਪਾਵਹਿ ਜਿਨ ਕਉ ਨਦਰਿ ਤੁਮਾਰੀ ॥੧੦॥੧॥੬॥

ਗੂਜਰੀ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਹਰਿ ਬਿਨੁ ਜੀਅਰਾ ਰਹਿ ਨ ਸਕੈ ਜਿਉ ਬਾਲਕੁ ਖੀਰ ਅਧਾਰੀ ॥
ਅਗਮ ਅਗੋਚਰ ਪ੍ਰਭੁ ਗੁਰਮੁਖਿ ਪਾਈਐ ਅਪੁਨੇ ਸਤਿਗੁਰ ਕੈ ਬਲਿਹਾਰੀ ॥੧॥
ਮਨ ਰੇ ਹਰਿ ਕੀਰਤਿ ਤਰੁ ਤਾਰੀ ॥

ਕਰ ਕਿ) ਇਹ ਸ਼ਰੀਰ ਤੇਰੀ ਸ਼ਰਣ ਵਿਚ ਹੈ।੭। ਹਰਿ ਦੇ ਨਾਮ ਰੂਪ ਪੂੰਜੀ ਨੂੰ ਮਨ ਵਿਚ ਰਖ (ਕਿਉਂਕਿ ਇਹ) ਲੋਭ ਅਤੇ ਲਾਲਚ ਦੀ ਲਹਿਰ ਨੂੰ ਦੂਰ ਕਰ ਦਿੰਦੀ ਹੈ। ਨਾਨਕ ਦਾ ਕਥਨ ਹੈ ਕਿ (ਮੈਂ) ਤੇਰੀ ਸ਼ਰਣ ਵਿਚ ਪਿਆ ਹਾਂ। ਤੂੰ ਹੀ ਪ੍ਰਭੂ (ਮੇਰੇ) ਮਨ ਨੂੰ ਮਾਰ ਦੇ।੮।੧।੫।

**ਗੂਜਰੀ ਮਹਲਾ ੩ ਘਰੁ ੧**

(ਮੈਂ) ਨਾਚ ਕਰਦਾ ਹਾਂ (ਪਰ ਰਾਸਧਾਰੀਆਂ ਵਾਂਗ ਨਹੀਂ ਸਗੋਂ) ਇਸ ਮਨ ਨੂੰ ਨਚਾਉਂਦਾ ਹਾਂ। ਗੁਰੂ ਦੀ ਕ੍ਰਿਪਾ ਨਾਲ ਆਪਾ-ਭਾਵ ਖ਼ਤਮ ਕਰਦਾ ਹਾਂ। (ਜੋ ਮਨੁੱਖ) ਚਿਤ ਨੂੰ ਸਥਿਰ ਰਖਦਾ ਹੈ, ਉਹ ਮੁਕਤ ਹੁੰਦਾ ਹੈ। (ਉਹ) ਜੋ ਇੱਛਾ ਕਰਦਾ ਹੈ, ਉਹੀ ਫਲ ਪਾ ਲੈਂਦਾ ਹੈ।੧। ਹੇ ਮਨ! (ਤੂੰ) ਗੁਰੂ ਦੇ ਅਗੇ ਨਚ। (ਜੇ ਤੂੰ) ਗੁਰੂ ਦੇ ਭਾਣੇ ਵਿਚ ਨਚੇਂਗਾ, ਤਾਂ ਸੁਖ ਪਾਵੇਂਗਾ। ਅੰਤ ਸਮੇਂ ਜਮ ਦਾ ਡਰ ਵੀ ਭਜ ਜਾਏਗਾ।੧।ਰਹਾਉ। (ਜਿਸ ਨੂੰ ਪ੍ਰਭੂ) ਆਪ ਨਚਾਉਂਦਾ ਹੈ, ਉਹ ਭਗਤ ਅਖਵਾਉਂਦਾ ਹੈ। (ਉਹ) ਆਪਣਾ ਪ੍ਰੇਮ (ਭਗਤ ਨੂੰ) ਆਪ ਹੀ ਲਗਾਉਂਦਾ ਹੈ। (ਅਸਲ ਵਿਚ ਪ੍ਰਭੂ) ਆਪ ਹੀ ਗਾਉਂਦਾ ਹੈ, ਆਪ ਹੀ ਸੁਣਾਉਂਦਾ ਹੈ (ਅਤੇ ਆਪ ਹੀ) ਇਸ ਅੰਨ੍ਹੇ ਮਨ ਨੂੰ (ਸਹੀ) ਮਾਰਗ ਉਪਰ ਪਾਉਂਦਾ ਹੈ।੨। (ਜੋ ਸਾਧਕ) ਹਰ ਰੋਜ਼ ਨਚਦਾ ਹੈ, (ਉਹ) ਮਾਇਆ (*ਸਕਤਿ*) ਨੂੰ ਦੂਰ ਕਰ ਦਿੰਦਾ ਹੈ, (ਉਸ ਨੂੰ) ਪ੍ਰਭੂ (*ਸਿਵ*) ਦੇ ਘਰ ਵਿਚ (ਮੋਹ-ਮਾਇਆ ਦੀ) ਨੀਂਦ ਨਹੀਂ ਵਿਆਪਦੀ। (ਇਹ) ਜਗਤ ਮਾਇਆ ਦੇ ਘਰ ਵਿਚ ਸੁਤਾ ਹੋਇਆ ਹੈ; ਨਚਦਾ ਹੈ, ਟਪਦਾ ਹੈ ਅਤੇ ਹੋਰ ਤਰ੍ਹਾਂ ਦੇ (ਗੀਤ) ਗਾਉਂਦਾ ਹੈ। (ਅਜਿਹੇ) ਮਨਮੁਖ ਤੋਂ ਭਗਤੀ ਨਹੀਂ ਹੁੰਦੀ।੩। ਦੇਵਤੇ, ਮਨੁੱਖ, ਵਿਰਕਤ (*ਵਿਰਤਿ ਪਖਿ*), ਕਰਮ-ਕਾਂਡੀ, ਮੁਨਿ-ਜਨ ਅਤੇ ਗਿਆਨ ਦਾ ਵਿਚਾਰ ਕਰਨ ਵਾਲੇ ਨਚਦੇ ਹਨ। ਸਿੱਧ ਸਾਧਕ ਵੀ ਨਚਦੇ ਹਨ, (ਜਿਨ੍ਹਾਂ ਦੀ) ਲਿਵ ਲਗੀ ਹੁੰਦੀ ਹੈ ਅਤੇ ਜਿਨ੍ਹਾਂ ਨੇ ਗੁਰੂ ਦੁਆਰਾ (ਸ੍ਰੇਸ਼ਠ) ਬੁੱਧੀ ਨਾਲ ਵਿਚਾਰ ਕੀਤਾ ਹੈ।੪। ਖੰਡ, ਬ੍ਰਹਮੰਡ ਅਤੇ ਤਿੰਨ ਗੁਣ (ਰਜੋ, ਸਤੋ, ਤਮੋ) ਵੀ ਨਚਦੇ ਹਨ ਜਿਨ੍ਹਾਂ ਨੂੰ ਹੇ ਹਰਿ! ਤੇਰੀ ਲਿਵ ਲਗੀ ਹੋਈ ਹੈ। ਜੀਵ, ਜੰਤੂ ਸਭ ਹੀ ਨਚਦੇ ਹਨ, ਚਾਰੇ ਖਾਣੀਆਂ ਵੀ ਨਚਦੀਆਂ ਹਨ।੫।

(ਹੇ ਪ੍ਰਭੂ!) ਜੋ ਤੈਨੂੰ ਚੰਗੇ ਲਗਦੇ ਹਨ, ਉਹੀ ਨਚਦੇ ਹਨ, ਜਿਨ੍ਹਾਂ ਨੇ ਗੁਰੂ ਦੁਆਰਾ ਸ਼ਬਦ ਵਿਚ ਲਿਵ ਲਗਾਈ ਹੋਈ ਹੈ। ਉਹ ਭਗਤ ਹਨ, ਉਹ ਤਤ੍ਵ-ਗਿਆਨੀ ਹਨ, ਜਿਨ੍ਹਾਂ ਨੂੰ (ਤੂੰ ਆਪਣਾ) ਹੁਕਮ ਮਨਾਉਂਦਾ ਹੈਂ।੬। ਇਹੀ (ਸੱਚੀ) ਭਗਤੀ ਹੈ (ਜੇ) ਸੱਚੇ (ਪ੍ਰਭੂ) ਨਾਲ ਲਿਵ ਲਗ ਜਾਏ। (ਕਿਉਂਕਿ) ਸੇਵਾ ਤੋਂ ਬਿਨਾ ਭਗਤੀ ਨਹੀਂ ਹੁੰਦੀ। (ਜੇ ਕੋਈ) ਜੀਉਂਦੇ ਜੀ ਮਰੇ (ਭਾਵ-ਆਪਾ ਭਾਵ ਮਾਰ ਲਏ) ਤਾਂ (ਉਹ) ਸ਼ਬਦ ਨੂੰ ਵਿਚਾਰਦਾ ਹੈ ਅਤੇ ਤਾਂ ਹੀ ਕੋਈ ਸੱਚੇ (ਪ੍ਰਭੂ) ਨੂੰ ਪ੍ਰਾਪਤ ਕਰਦਾ ਹੈ।੭। ਮਾਇਆ ਵਾਸਤੇ ਬਹੁਤ ਲੋਕ ਨਚਦੇ ਹਨ, (ਪਰ) ਕੋਈ ਵਿਰਲਾ ਹੀ ਤੱਤ੍ਵ ਨੂੰ ਵਿਚਾਰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਉਹੀ ਸੇਵਕ (ਤੱਤ੍ਵ ਨੂੰ) ਪ੍ਰਾਪਤ ਕਰਦੇ ਹਨ, ਜਿਨ੍ਹਾਂ ਉਪਰ ਤੇਰੀ ਕ੍ਰਿਪਾ ਹੁੰਦੀ ਹੈ।੮। (ਜੇ) ਇਕ ਸੁਆਸ ਲਈ ਸੱਚਾ (ਪ੍ਰਭੂ) ਵਿਸਰਦਾ ਹੈ, (ਤਾਂ) ਉਹ ਵੇਲਾ ਵਿਅਰਥ ਚਲਾ ਜਾਂਦਾ ਹੈ। (ਇਸ ਲਈ) ਸੁਆਸ ਸੁਆਸ (ਪ੍ਰਭੂ ਨੂੰ) ਯਾਦ ਕਰਨਾ ਚਾਹੀਦਾ ਹੈ। ਉਹ (ਆਪਣੀ) ਰਜ਼ਾ ਕਰਕੇ ਆਪ ਹੀ ਬਖ਼ਸ਼ ਦਿੰਦਾ ਹੈ।੯। (ਹੇ ਪਰਮਾਤਮਾ!) ਉਹੀ (ਮਨੁੱਖ) ਨਚਦੇ ਹਨ, ਜੋ ਤੈਨੂੰ ਚੰਗੇ ਲਗਦੇ ਹਨ ਅਤੇ ਜੋ (ਉਹ) ਗੁਰੂ ਦੁਆਰਾ ਸ਼ਬਦ ਦਾ ਵਿਚਾਰ ਕਰਦੇ ਹਨ। ਨਾਨਕ ਦਾ ਕਥਨ ਹੈ ਕਿ ਉਹ ਆਤਮਿਕ ਸੁਖ ਪਾਉਂਦੇ ਹਨ, ਜਿਨ੍ਹਾਂ ਉਤੇ ਤੇਰੀ ਮਿਹਰ ਦੀ ਦ੍ਰਿਸ਼ਟੀ ਹੁੰਦੀ ਹੈ।੧੦।੧।੬।

**ਗੂਜਰੀ ਮਹਲਾ ੪ ਘਰੁ ੨**

(ਹੇ ਜਿਗਿਆਸੂ!) ਹਰਿ ਤੋਂ ਬਿਨਾ ਮੇਰਾ ਮਨ (*ਜੀਅਰਾ*) ਰਹਿ ਨਹੀਂ ਸਕਦਾ, ਜਿਵੇਂ ਦੁੱਧ ਉਤੇ ਆਧਾਰਿਤ ਬਾਲਕ (ਹੁੰਦਾ ਹੈ)। ਅਗਮ ਅਗੋਚਰ ਪ੍ਰਭੂ ਨੂੰ ਗੁਰੂ ਦੁਆਰਾ ਪਾਈਦਾ ਹੈ। (ਮੈਂ) ਆਪਣੇ ਸਤਿਗੁਰੂ ਤੋਂ ਬਲਿਹਾਰ ਜਾਂਦਾ ਹਾਂ।੧। ਹੇ ਮਨ! (ਭਵ-ਸਾਗਰ ਤੋਂ ਪਾਰ ਹੋਣ ਲਈ) ਹਰਿ ਦੇ

ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ ॥ ਰਹਾਉ ॥
ਸਨਕ ਸਨੰਦਨ ਨਾਰਦ ਮੁਨਿ ਸੇਵਹਿ ਅਨਦਿਨੁ ਜਪਤ ਰਹਹਿ ਬਨਵਾਰੀ ॥
ਸਰਣਾਗਤਿ ਪ੍ਰਹਲਾਦ ਜਨ ਆਏ ਤਿਨ ਕੀ ਪੈਜ ਸਵਾਰੀ ॥੨॥
ਅਲਖ ਨਿਰੰਜਨੁ ਏਕੋ ਵਰਤੈ ਏਕਾ ਜੋਤਿ ਮੁਰਾਰੀ ॥
ਸਭਿ ਜਾਚਿਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ ॥੩॥
ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ ॥
ਸਫਲ ਜਨਮੁ ਭਇਆ ਤਿਨ ਕੇਰਾ ਆਪਿ ਤਰੇ ਕੁਲ ਤਾਰੀ ॥੪॥

ਮਨਮੁਖ ਦੁਬਿਧਾ ਦੁਰਮਤਿ ਬਿਆਪੇ ਜਿਨ ਅੰਤਰਿ ਮੋਹ ਗੁਬਾਰੀ ॥
ਸੰਤ ਜਨਾ ਕੀ ਕਥਾ ਨ ਭਾਵੈ ਓਇ ਡੂਬੇ ਸਣੁ ਪਰਵਾਰੀ ॥੫॥
ਨਿੰਦਕੁ ਨਿੰਦਾ ਕਰਿ ਮਲੁ ਧੋਵੈ ਓਹੁ ਮਲਭਖੁ ਮਾਇਆਧਾਰੀ ॥
ਸੰਤ ਜਨਾ ਕੀ ਨਿੰਦਾ ਵਿਆਪੇ ਨਾ ਉਰਵਾਰਿ ਨ ਪਾਰੀ ॥੬॥
ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ ਧਾਰੀ ॥
ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ ਏਕੰਕਾਰੀ ॥੭॥
ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ ਰਸਨਾ ਹਰਿ ਰਸੁ ਧਾਰੀ ॥
ਨਾਨਕ ਹਰਿ ਬਿਨੁ ਅਵਰੁ ਨ ਮਾਗਉ ਹਰਿ ਰਸ ਪ੍ਰੀਤਿ ਪਿਆਰੀ ॥੮॥੧॥੭॥

ਗੂਜਰੀ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥੧॥
ਪਿਤਾ ਮੇਰੋ ਬਡੋ ਧਨੀ ਅਗਮਾ ॥
ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ ਰਹਾਉ ॥
ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥
ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥੨॥
ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥੩॥
ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥
ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥੪॥
ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ ॥
ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥੫॥
ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ ॥
ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ ॥੬॥
ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥

ਜਸ ਦੀ ਤਾਰੀ ਤਰ। ਗੁਰੂ ਦੁਆਰਾ ਨਾਮ ਰੂਪ ਅੰਮ੍ਰਿਤ-ਜਲ ਪਾਈਦਾ ਹੈ, ਜਿਨ੍ਹਾਂ ਉਪਰ (ਹੇ ਪ੍ਰਭੂ!) ਤੇਰੀ ਕ੍ਰਿਪਾ ਹੁੰਦੀ ਹੈ ॥ਰਹਾਉ॥ (ਬ੍ਰਹਮਾ ਦੇ ਮਾਨਸ ਪੁੱਤਰ) ਸਨਕ, ਸਨੰਦਨ, ਨਾਰਦ ਮੁਨਿ (ਸਭ ਤੈਨੂੰ) ਸੇਵਦੇ ਹਨ, ਹਰ ਰੋਜ਼ ਪ੍ਰਭੂ (*ਬਨਵਾਰੀ*) ਨੂੰ ਜਪਦੇ ਰਹਿੰਦੇ ਹਨ। (ਹੇ ਪ੍ਰਭੂ! ਤੇਰੀ) ਸ਼ਰਣ ਵਿਚ ਪ੍ਰਹਿਲਾਦ ਜਨ ਆਏ, (ਤੂੰ) ਉਨ੍ਹਾਂ ਦੀ ਮਰਯਾਦਾ ਸਵਾਰ ਦਿੱਤੀ।੨। ਅਲੱਖ, ਨਿਰੰਜਨ (ਪ੍ਰਭੂ) ਇਕ ਹੀ ਸਰਬ ਵਿਆਪਕ ਹੈ। (ਸਭ ਵਿਚ) ਇਕੋ ਪ੍ਰਭੂ ਦੀ ਜੋਤਿ ਹੈ। ਸਭ ਮੰਗਤੇ ਹਨ, ਤੂੰ ਇਕੋ ਦਾਤਾ ਹੈਂ, (ਸਭ) ਹੱਥ ਪਸਾਰ ਕੇ ਮੰਗ ਰਹੇ ਹਨ।੩। ਭਗਤ ਜਨਾਂ ਦੀ ਬਾਣੀ ਉਤਮ ਹੈ, ਨਿਤ ਨ ਕਥੀ ਜਾ ਸਕਣ ਵਾਲੀ ਨਿਆਰੀ ਕਥਾ ਦਾ ਗਾਇਨ ਕਰਦੇ ਹਨ। ਉਨ੍ਹਾਂ ਦਾ ਜਨਮ ਸਫਲ ਹੋ ਗਿਆ ਹੈ। (ਉਹ) ਆਪ ਤਰ ਗਏ ਹਨ (ਅਤੇ ਆਪਣੀ) ਕੁਲ ਵੀ ਤਾਰ ਲਈ ਹੈ।੪।

ਮਨਮੁਖ (ਵਿਅਕਤੀ) ਦੁਬਿਧਾ ਅਤੇ ਦੁਰਬੁੱਧੀ ਵਿਚ ਫਸੇ ਹੋਏ ਹਨ, ਜਿਨ੍ਹਾਂ ਦੇ (ਹਿਰਦੇ) ਵਿਚ ਮੋਹ ਦਾ ਅੰਧਕਾਰ ਹੈ। (ਉਨ੍ਹਾਂ ਨੂੰ) ਸੰਤ ਜਨਾਂ ਦੀ ਕਥਾ ਚੰਗੀ ਨਹੀਂ ਲਗਦੀ। ਉਹ ਪਰਿਵਾਰ ਸਹਿਤ (ਭਵ-ਸਾਗਰ ਵਿਚ) ਡੁਬੇ ਹੋਏ ਹਨ।੫। ਨਿੰਦਕ (ਵਿਅਕਤੀ ਪਰਾਈ) ਨਿੰਦਿਆ ਕਰਕੇ (ਉਨ੍ਹਾਂ ਦੀ) ਮੈਲ ਧੋਂਦਾ ਹੈ। ਉਹ ਮਾਇਆਧਾਰੀ (ਨਿੰਦਿਆ ਰੂਪ) ਮੈਲ ਨੂੰ ਖਾਣ ਵਾਲਾ ਹੁੰਦਾ ਹੈ। (ਜੋ) ਸੰਤ ਜਨਾਂ ਦੀ ਨਿੰਦਿਆ ਵਿਚ ਰੁਚਿਤ ਰਹਿੰਦਾ ਹੈ, (ਉਸ ਦਾ) ਨ ਉਰਾਰ ਹੁੰਦਾ ਹੈ ਅਤੇ ਨ ਹੀ ਪਾਰ ਹੁੰਦਾ ਹੈ।੬। (ਸ੍ਰਿਸ਼ਟੀ ਦਾ) ਇਹ ਪ੍ਰਪੰਚਕ ਖੇਲ ਸਭ ਕਰਤਾ ਪੁਰਖ ਨੇ ਕੀਤਾ ਹੋਇਆ ਹੈ। (ਇਸ ਵਿਚ) ਹਰਿ ਕਰਤੇ ਨੇ ਸਭ ਸ਼ਕਤੀ (*ਕਲ*) ਧਾਰਣ ਕੀਤੀ ਹੋਈ ਹੈ। ਹਰਿ ਇਕ ਸੂਤਰ ਵਾਂਗ (ਮਾਲਾ ਰੂਪ ਸਾਰੇ) ਜਗਤ ਵਿਚ ਵਰਤਦਾ ਹੈ। (ਜਦੋਂ) ਸੂਤਰ ਖਿਚ ਲਵੇ, (ਤਾਂ ਬਸ) ਇਕ ਓਅੰਕਾਰ ਹੀ (ਬਾਕੀ ਰਹਿ ਜਾਂਦਾ ਹੈ)।੭। (ਜੋ ਲੋਕ) ਜੀਭ ਨਾਲ ਸਦਾ ਹਰਿ ਦੇ ਗੁਣਾਂ ਦਾ ਪ੍ਰੇਮ (*ਰਸਿ*) ਸਹਿਤ ਗੁਣ-ਗਾਨ ਕਰਦੇ ਹਨ, (ਉਨ੍ਹਾਂ ਦੀ) ਜੀਭ (ਹਮੇਸ਼ਾ) ਪ੍ਰਭੂ ਦੇ ਪ੍ਰੇਮ ਨੂੰ ਧਾਰੀ ਰਖਦੀ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਹਰਿ (ਨਾਮ) ਤੋਂ ਬਿਨਾ ਹੋਰ ਕੁਝ ਨਹੀਂ ਮੰਗਦਾ, (ਮੈਨੂੰ ਕੇਵਲ) ਹਰਿ (ਦੇ ਨਾਮ) ਰਸ ਦੀ ਪ੍ਰੀਤ ਪਿਆਰੀ (ਮਹਿਸੂਸ ਹੁੰਦੀ) ਹੈ।੮।੧।੭।

**ਗੂਜਰੀ ਮਹਲਾ ੫ ਘਰੁ ੨**

(ਹੇ ਪਰਮਾਤਮਾ!) ਰਾਜਿਆਂ ਵਿਚ ਤੂੰ (ਮਹਾਨ) ਰਾਜਾ ਅਤੇ ਭੂਮੀਆਂ ਵਿਚ (ਤੂੰ ਮਹਾਨ) ਭੂਮੀਆ ਕਿਹਾ ਜਾਂਦਾ ਹੈਂ। ਠਾਕੁਰਾਂ (ਸੁਆਮੀਆਂ) ਵਿਚ ਤੇਰੀ ਸਰਦਾਰੀ ਹੈ। ਕੌਮਾਂ ਵਿਚ (ਤੇਰੀ ਸ਼ਿਰਮੋਣੀ) ਕੌਮ ਹੈ।੧। ਹੇ ਕਰਤਾਰ! ਤੂੰ ਮੇਰਾ ਪਿਤਾ ਹੈਂ, ਵੱਡਾ ਮਾਲਕ ਹੈ, (ਜਿਸ ਤਕ ਕਿਸੇ ਦੀ) ਪਹੁੰਚ ਨਹੀਂ ਹੈ। ਤੇਰੀ ਕਿਹੜੀ ਕਿਹੜੀ ਵਡਿਆਈ ਕਰੀਏ, (ਤੇਰੀ ਲੀਲਾ) ਵੇਖ ਕੇ ਹੈਰਾਨ ਹੋਏ ਪਏ ਹਾਂ।੧। ਰਹਾਉ। (ਹੇ ਪ੍ਰਭੂ!) ਤੂੰ ਸੁਖੀਆਂ ਵਿਚ (ਮਹਾਨ) ਸੁਖੀ ਅਤੇ ਦਾਤਿਆਂ ਵਿਚ (ਸ੍ਰੇਸ਼ਠ) ਦਾਤਾ ਕਿਹਾ ਜਾਂਦਾ ਹੈਂ। ਪ੍ਰਤਾਪੀਆਂ ਵਿਚ ਤੂੰ (ਵੱਡਾ) ਪ੍ਰਤਾਪੀ ਅਤੇ ਰਸਿਕਾਂ ਵਿਚ (ਮਹਾਨ) ਰਸਿਕ ਕਿਹਾ ਜਾਂਦਾ ਹੈ।੨। ਸੂਰਮਿਆਂ ਵਿਚ ਤੂੰ (ਵੱਡਾ) ਸੂਰਮਾ ਅਤੇ ਭੋਗੀਆਂ ਵਿਚ (ਵੱਡਾ) ਭੋਗੀ ਕਿਹਾ ਜਾਂਦਾ ਹੈਂ। ਗ੍ਰਿਹਸਥੀਆਂ ਵਿਚ ਤੂੰ ਵੱਡਾ ਗ੍ਰਿਹਸਥੀ ਅਤੇ ਜੋਗੀਆਂ ਵਿਚ (ਵੱਡਾ) ਜੋਗੀ ਹੈਂ।੩। ਕਰਤਿਆਂ ਵਿਚ ਤੂੰ (ਸ੍ਰੇਸ਼ਠ) ਕਰਤਾ ਅਤੇ ਆਚਾਰਵਾਨਾਂ ਵਿਚ (ਸ੍ਰੇਸ਼ਠ) ਆਚਾਰੀ ਕਿਹਾ ਜਾਂਦਾ ਹੈਂ। ਸਾਹਾਂ ਵਿਚ ਤੂੰ ਸੱਚਾ ਸ਼ਾਹ ਅਤੇ ਵਪਾਰੀਆਂ ਵਿਚ (ਵੱਡਾ) ਵਪਾਰੀ ਹੈਂ।੪।

ਦਰਬਾਰਾਂ ਵਿਚ ਤੇਰਾ ਦਰਬਾਰ (ਮਹਾਨ) ਹੈ ਅਤੇ ਸ਼ਰਣ ਪਾਲਣ ਵਾਲਿਆਂ ਵਿਚ ਮੁਖੀਆ ਹੈਂ। (ਤੇਰੀ) ਦੌਲਤ ਕਿਤਨੀ ਕੁ ਹੈ, ਗਿਣੀ ਨਹੀਂ ਜਾ ਸਕਦੀ (ਅਤੇ ਤੇਰੇ) ਸਿੱਕੇ ਵੀ ਗਿਣੇ ਨਹੀਂ ਜਾ ਸਕਦੇ।੫। ਹੇ ਪ੍ਰਭੂ! ਨਾਮਾਂ ਵਿਚ ਤੇਰਾ (ਵੱਡਾ) ਨਾਮ ਹੈ ਅਤੇ ਗਿਆਨੀਆਂ ਵਿਚ (ਤੂੰ ਉਤਮ) ਗਿਆਨੀ ਹੈਂ। ਹੇ ਪ੍ਰਭੂ! ਜੁਗਤਾਂ ਵਿਚ ਤੇਰੀ ਜੁਗਤ (ਅਤਿ ਉਤਮ) ਹੈ ਅਤੇ ਇਸ਼ਨਾਨੀਆਂ ਵਿਚ (ਤੂੰ ਵੱਡਾ) ਇਸ਼ਨਾਨੀ ਹੈਂ।੬। ਹੇ ਪ੍ਰਭੂ! ਸਿੱਧਾਂ ਵਿਚ ਤੇਰੀ (ਵੱਡੀ) ਸਿੱਧਤਾ ਹੈ ਅਤੇ ਕਰਮਾਂ ਵਿਚ ਵੀ (ਤੂੰ

ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥੭॥
ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥
ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥੮॥੧॥੮॥

ਗੂਜਰੀ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਨਾਥ ਨਰਹਰ ਦੀਨ ਬੰਧਵ ਪਤਿਤ ਪਾਵਨ ਦੇਵ ॥
ਭੈ ਤ੍ਰਾਸ ਨਾਸ ਕ੍ਰਿਪਾਲ ਗੁਣ ਨਿਧਿ ਸਫਲ ਸੁਆਮੀ ਸੇਵ ॥੧॥
ਹਰਿ ਗੋਪਾਲ ਗੁਰ ਗੋਬਿੰਦ ॥
ਚਰਣ ਸਰਣ ਦਇਆਲ ਕੇਸਵ ਤਾਰਿ ਜਗ ਭਵ ਸਿੰਧ ॥੧॥ ਰਹਾਉ ॥
ਕਾਮ ਕ੍ਰੋਧ ਹਰਨ ਮਦ ਮੋਹ ਦਹਨ ਮੁਰਾਰਿ ਮਨ ਮਕਰੰਦ ॥
ਜਨਮ ਮਰਣ ਨਿਵਾਰਿ ਧਰਣੀਧਰ ਪਤਿ ਰਾਖੁ ਪਰਮਾਨੰਦ ॥੨॥
ਜਲਤ ਅਨਿਕ ਤਰੰਗ ਮਾਇਆ ਗੁਰ ਗਿਆਨ ਹਰਿ ਰਿਦ ਮੰਤ ॥
ਛੇਦਿ ਅਹੰਬੁਧਿ ਕਰੁਣਾ ਮੈ ਚਿੰਤ ਮੇਟਿ ਪੁਰਖ ਅਨੰਤ ॥੩॥
ਸਿਮਰਿ ਸਮਰਥ ਪਲ ਮਹੂਰਤ ਪ੍ਰਭ ਧਿਆਨੁ ਸਹਜ ਸਮਾਧਿ ॥
ਦੀਨ ਦਇਆਲ ਪ੍ਰਸੰਨ ਪੂਰਨ ਜਾਚੀਐ ਰਜ ਸਾਧ ॥੪॥

ਮੋਹ ਮਿਥਨ ਦੁਰੰਤ ਆਸਾ ਬਾਸਨਾ ਬਿਕਾਰ ॥
ਰਖੁ ਧਰਮ ਭਰਮ ਬਿਦਾਰਿ ਮਨ ਤੇ ਉਧਰੁ ਹਰਿ ਨਿਰੰਕਾਰ ॥੫॥
ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ ॥
ਖਲ ਮੁਗਧ ਮੂੜ ਕਟਾਖ੍ ਸ੍ਰੀਧਰ ਭਏ ਗੁਣ ਮਤਿ ਧੀਰ ॥੬॥
ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ ॥
ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ ॥੭॥
ਦੇਤ ਦਰਸਨੁ ਸ੍ਰਵਨ ਹਰਿ ਜਸੁ ਰਸਨ ਨਾਮ ਉਚਾਰ ॥
ਅੰਗ ਸੰਗ ਭਗਵਾਨ ਪਰਸਨ ਪ੍ਰਭ ਨਾਨਕ ਪਤਿਤ ਉਧਾਰ ॥੮॥੧॥੨॥੫॥੧॥੧॥੨॥੫੭॥

ਗੂਜਰੀ ਕੀ ਵਾਰ ਮਹਲਾ ੩ ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ
ੴ ਸਤਿਗੁਰ ਪ੍ਰਸਾਦਿ ॥
ਸਲੋਕੁ ਮਃ ੩ ॥
ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ ॥
ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣ ਪਦਵੀ ਪਾਹਿ ॥
ਓਇ ਸਦਾ ਸਦਾ ਜਨ ਜੀਵਤੇ ਜੋ ਹਰਿ ਚਰਣੀ ਚਿਤੁ ਲਾਹਿ ॥
ਨਾਨਕ ਨਦਰੀ ਮਨਿ ਵਸੈ ਗੁਰਮੁਖਿ ਸਹਜਿ ਸਮਾਹਿ ॥੧॥

ਮਃ ੩ ॥
ਅੰਦਰਿ ਸਹਸਾ ਦੁਖੁ ਹੈ ਆਪੈ ਸਿਰਿ ਧੰਧੈ ਮਾਰ ॥

ਵੱਡਾ) ਕਰਮ ਹੈਂ। ਹੇ ਪ੍ਰਭੂ! ਆਗਿਆ ਵਿਚ ਤੇਰੀ ਆਗਿਆ (ਮੰਨਣਯੋਗ) ਹੈ ਅਤੇ ਸਭ ਹੁਕਮਾਂ ਦੇ ਸਿਰ ਉਪਰ (ਤੇਰਾ) ਹੁਕਮ ਹੈ।੭। ਹੇ ਸੁਆਮੀ! ਜਿਵੇਂ (ਤੂੰ) ਬੁਲਾਉਂਦਾ ਹੈਂ, ਉਸੇ ਤਰ੍ਹਾਂ (ਅਸੀਂ) ਬੋਲਦੇ ਹਾਂ, ਸਾਡੀ ਕੋਈ ਸ਼ਕਤੀ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗਤ ਪ੍ਰਭੂ ਨੂੰ ਬਹੁਤ ਪਿਆਰੀ ਹੈ, (ਉਸ ਵਿਚ ਬੈਠ ਕੇ ਅਸੀਂ) ਜਸ ਗਾਇਆ ਹੈ।੮।੧।੮।

**ਗੂਜਰੀ ਮਹਲਾ ੫ ਘਰੁ ੪**

ਹੇ ਨਾਥ! ਹੇ ਹਰਿ! ਹੇ ਦੀਨ-ਬੰਧੂ! ਹੇ ਪਤਿਤਾਂ ਨੂੰ ਪਾਵਨ ਕਰਨ ਵਾਲੇ ਦੇਵ! ਹੇ ਭੈ ਅਤੇ ਸਹਿਮ ਦੇ ਨਾਸ਼ਕ! ਹੇ ਕ੍ਰਿਪਾਲੂ! ਹੇ ਗੁਣੀ ਨਿਧਾਨ! ਹੇ ਫਲ-ਯੁਕਤ ਸੇਵਾ ਦੇ ਸੁਆਮੀ।੧। ਹੇ ਹਰਿ! ਹੇ ਗੋਪਾਲ! ਹੇ ਗੁਰ-ਗੋਬਿੰਦ! ਹੇ ਦਿਆਲ! ਹੇ ਕੇਸ਼ਵ! (ਮੈਂ ਤੇਰੇ) ਚਰਣਾਂ ਦੀ ਸ਼ਰਣ ਵਿਚ ਹਾਂ। (ਮੈਨੂੰ) ਭਵ-ਸਾਗਰ ਤੋਂ ਤਾਰ ਲੈ।੧। ਰਹਾਉ। ਹੇ ਕਾਮ ਕ੍ਰੋਧ ਨੂੰ ਹਰਨ ਵਾਲੇ! ਹੇ ਮੋਹ ਦੇ ਨਸ਼ੇ ਨੂੰ ਸਾੜਨ ਵਾਲੇ! ਹੇ ਮੁਰਾਰੀ! ਹੇ (ਮੇਰੇ) ਮਨ (ਰੂਪ ਭੌਰੇ) ਨੂੰ ਰਸ ਦੇਣ ਵਾਲੇ! ਹੇ ਧਰਤੀ ਨੂੰ ਧਾਰਣ ਕਰਨ ਵਾਲੇ! ਮੇਰਾ ਜਨਮ-ਮਰਨ (ਦਾ ਚੱਕਰ) ਕਟ ਦੇ। ਹੇ ਪਰਮਾਨੰਦ! (ਮੇਰੀ) ਪ੍ਰਤਿਸ਼ਠਾ ਬਚਾ ਲੈ।੨। ਮਾਇਆ ਦੀਆਂ ਤਰੰਗਾਂ ਤੋਂ ਸੜਨੋਂ (ਬਚਾ ਲੈ)। ਗੁਰੂ ਦੁਆਰਾ ਦਿੱਤਾ ਹਰਿ ਦਾ ਗਿਆਨ ਰੂਪ ਮੰਤ੍ਰ ਹਿਰਦੇ (ਵਿਚ ਸਥਿਤ ਕਰ ਦੇ)। ਹੇ ਕਰੁਣਾਮਈ (ਪ੍ਰਭੂ)! ਹੰਕਾਰ ਵਾਲੀ ਬੁੱਧੀ ਵਿੰਨ੍ਹ ਦੇ। ਹੇ ਅਨੰਤ ਪੁਰਖ! (ਮੇਰੀ) ਚਿੰਤਾ ਮਿਟਾ ਦੇ।੩। ਹੇ ਸਮਰਥ ਪ੍ਰਭੂ! (ਹਰ) ਪਲ, ਮਹੂਰਤ (ਤੇਰੇ ਨਾਮ ਦਾ) ਸਿਮਰਨ ਕਰਾਂ (ਅਤੇ ਆਪਣਾ) ਧਿਆਨ ਸਹਿਜ ਸਮਾਧੀ ਵਿਚ ਜੋੜੀ ਰਖਾਂ। ਹੇ ਦੀਨ-ਦਿਆਲ! ਹੇ ਪੂਰਣ ਪ੍ਰਸੰਨ (ਰਹਿਣ ਵਾਲੇ)! (ਅਸੀਂ) ਸਾਧਾਂ ਦੇ ਚਰਣਾਂ ਦੀ ਧੂੜ ਮੰਗਦੇ ਹਾਂ।੪।

ਹੇ ਹਰਿ! (ਮੈਨੂੰ) ਝੂਠੇ (*ਮਿਥਨ*) ਮੋਹ, ਮਾੜੇ ਅੰਤ ਵਾਲੀ ਆਸ਼ਾ, ਵਿਕਾਰਾਂ ਵਾਲੀ ਵਾਸਨਾ (ਤੋਂ ਬਚਾ ਲੈਂ)। ਹੇ ਹਰਿ ਨਿਰੰਕਾਰ! (ਮੇਰੇ) ਧਰਮ ਨੂੰ ਬਚਾ ਲੈ, ਮਨ ਤੋਂ ਧਰਮ ਨੂੰ ਦੂਰ ਕਰ ਦੇ, (ਭਵ-ਸਾਗਰ ਤੋਂ) ਉੱਧਾਰ ਲੈ।੫। ਹੇ ਹਰਿ! ਜਿਨ੍ਹਾਂ ਪਾਸ (ਤਨ ਢਕਣਯੋਗ) ਕਪੜਾ ਵੀ ਨਹੀਂ ਸੀ, (ਉਹ) ਭੰਡਾਰ ਅਤੇ ਖ਼ਜ਼ਾਨਿਆ ਸਹਿਤ (*ਆਢਿ*) ਧਨਾਢ ਹੋ ਗਏ ਹਨ। (ਜੋ) ਨੀਚ (*ਖਲ*), ਮੂਰਖ, ਬੇਸਮਝ ਸਨ, ਪ੍ਰਭੂ ਦੀ ਕ੍ਰਿਪਾ-ਕਟਾਖ ਨਾਲ ਗੁਣਵਾਨ, (ਉਤਮ) ਬੁੱਧੀ ਅਤੇ ਧੀਰਜ ਵਾਲੇ ਹੋ ਗਏ ਹਨ।੬। ਹੇ ਮਨ! (ਤੂੰ) ਜੀਵਨ-ਮੁਕਤ ਕਰਨ ਵਾਲੇ ਜਗਦੀਸ਼ (ਦੇ ਨਾਮ ਨੂੰ) ਜਪ ਅਤੇ ਹਿਰਦੇ ਵਿਚ ਯਕੀਨ ਰਖ। ਪਰਮ ਹੰਸ (ਸੰਤਾਂ) ਦੀ ਇਹ ਮਰਯਾਦਾ ਹੈ ਕਿ (ਉਹ ਪ੍ਰਭੂ ਨੂੰ) ਸਰਬਤ੍ਰ ਵਰਤਦਾ (ਮੰਨਦੇ ਹਨ) ਅਤੇ ਜੀਵਾਂ ਉਪਰ ਦਇਆ ਅਤੇ ਮਿਹਰ (ਦੀ ਦ੍ਰਿਸ਼ਟੀ ਰਖਦੇ ਹਨ)।੭। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਪਰਮ ਹੰਸਾਂ ਨੂੰ ਪ੍ਰਭੂ) ਦਰਸ਼ਨ ਦਿੰਦਾ ਹੈ, (ਉਹ) ਕੰਨਾਂ ਨਾਲ ਹਰਿ-ਜਸ ਸੁਣਦੇ ਹਨ ਅਤੇ (ਉਨ੍ਹਾਂ ਦੀ) ਜੀਭ ਨਾਮ ਦਾ ਉਚਾਰਣ ਕਰਦੀ ਹੈ। ਭਗਵਾਨ (ਉਨ੍ਹਾਂ ਦੇ) ਅੰਗ-ਸੰਗ ਰਹਿੰਦਾ ਹੈ। ਪ੍ਰਭੂ ਪਤਿਤਾਂ ਨੂੰ ਉਧਾਰਨ ਵਾਲਾ ਹੈ।੮।੧।੨।੫।੧।੧।੨।੫੭।

**ਗੂਜਰੀ ਕੀ ਵਾਰ ਮਹਲਾ ੩**

(ਨੋਟ : ਇਹ ਵਾਰ ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਉਤੇ ਗਾਈ ਜਾਣੀ ਹੈ।)

**ਸਲੋਕੁ ਮ. ੩ :** ਇਹ ਜਗਤ ਮਮਤਾ ਵਿਚ ਮਰਿਆ ਪਿਆ ਹੈ। (ਇਸ ਨੂੰ) ਜੀਉਣ ਦਾ ਤਰੀਕਾ ਨਹੀਂ ਆਉਂਦਾ। ਜੋ ਗੁਰੂ ਦੇ ਭਾਣੇ ਵਿਚ ਚਲਦੇ ਹਨ, ਤਾਂ (ਉਹ) ਜੀਵਨ-ਪਦਵੀ ਪ੍ਰਾਪਤ ਕਰਦੇ ਹਨ। ਉਹ ਸੇਵਕ ਹਮੇਸ਼ਾ ਹਮੇਸ਼ਾ ਜੀਉਂਦੇ ਹਨ ਜੋ ਹਰਿ ਦੇ ਚਰਣਾਂ ਨਾਲ ਚਿਤ ਲਗਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ (*ਨਦਰੀ*) (ਉਨ੍ਹਾਂ ਦੇ) ਮਨ ਵਿਚ ਵਸਦਾ ਹੈ ਅਤੇ ਗੁਰਮੁਖ (ਸਾਧਕ) ਸਹਿਜ ਅਵਸਥਾ ਵਿਚ ਸਮਾ ਜਾਂਦੇ ਹਨ।੧।

**ਮ. ੩ :** (ਜਿਨ੍ਹਾਂ ਮਨੁੱਖਾਂ ਦੇ ਮਨ) ਵਿਚ ਸੰਸ਼ਾ ਅਤੇ ਦੁਖ ਹੈ, (ਉਨ੍ਹਾਂ ਨੇ) ਆਪ ਹੀ ਸਿਰ ਉਪਰ ਧੰਧਿਆਂ ਦੀ ਮਾਰ (ਸਹੇੜੀ ਹੋਈ ਹੈ)। ਦ੍ਵੈਤ-ਭਾਵ ਵਿਚ ਸੁਤੇ ਹੋਏ (ਵਿਅਕਤੀ) ਕਦੇ ਨਹੀਂ ਜਾਗਦੇ,

ਦੂਜੈ ਭਾਇ ਸੁਤੇ ਕਬਹਿ ਨ ਜਾਗਹਿ ਮਾਇਆ ਮੋਹ ਪਿਆਰ ॥
ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਆਚਾਰੁ ॥
ਹਰਿ ਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ॥੨॥

ਪਉੜੀ ॥
ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ ॥
ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ ॥
ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ ॥
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ ॥੧॥
ਸਲੋਕੁ ਮਃ ੩ ॥
ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ॥
ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ ॥
ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ॥
ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ ॥
ਨਿਹਫਲੁ ਤਿਨ ਕਾ ਜੀਵਿਆ ਜਿ ਖਸਮੁ ਨ ਜਾਣਹਿ ਆਪਣਾ ਅਵਰੀ ਕਉ ਚਿਤੁ ਲਾਇ ॥
ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ ॥੧॥
ਮਃ ੩ ॥
ਸਚਾ ਨਾਮੁ ਧਿਆਈਐ ਸਭੋ ਵਰਤੈ ਸਚੁ ॥
ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤਾ ਫਲੁ ਪਾਵੈ ਸਚੁ ॥
ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ ॥੨॥
ਪਉੜੀ ॥
ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ ॥
ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ ॥
ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ ॥
ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ ॥੨॥

ਸਲੋਕੁ ਮਃ ੩ ॥
ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ ॥
ਸਤਿਗੁਰ ਕੈ ਭਾਣੈ ਵਡਿਆਈ ਪਾਵੈ ॥
ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ ॥੧॥
ਮਃ ੩ ॥
ਗੁਰ ਕੀ ਸਿਖ ਕੋ ਵਿਰਲਾ ਲੇਵੈ ॥
ਨਾਨਕ ਜਿਸੁ ਆਪਿ ਵਡਿਆਈ ਦੇਵੈ ॥੨॥

(ਉਨ੍ਹਾਂ ਦਾ) ਮਾਇਆ-ਮੋਹ ਨਾਲ ਪਿਆਰ ਹੁੰਦਾ ਹੈ। ਨਾਮ ਨੂੰ ਨ ਚੇਤਣਾ, ਸ਼ਬਦ ਨੂੰ ਨ ਵਿਚਾਰਨਾ, ਇਹ ਮਨਮੁਖ ਦਾ ਆਚਾਰ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਪ੍ਰਭੂ ਦਾ ਨਾਮ ਨਹੀਂ ਪਾਇਆ ਹੈ, (ਉਨ੍ਹਾਂ ਨੇ) ਜਨਮ ਵਿਅਰਥ ਗਵਾ ਲਿਆ ਹੈ। (ਉਨ੍ਹਾਂ ਨੂੰ) ਜਮ ਮਾਰ ਕੇ ਖ਼ੁਆਰ ਕਰਦਾ ਹੈ।੨।

**ਪਉੜੀ :** (ਪਰਮਾਤਮਾ ਨੇ ਜਦੋਂ) ਆਪਣਾ ਆਪ ਉਤਪੰਨ ਕੀਤਾ, ਉਦੋਂ ਕੋਈ ਹੋਰ ਨਹੀਂ ਸੀ। ਸਲਾਹ-ਮਸ਼ਵਰਾ ਆਪਣੇ ਆਪ ਨਾਲ ਕਰਦਾ ਸੀ। ਜੋ ਕਰਦਾ ਸੀ, ਉਹੀ ਹੁੰਦਾ ਸੀ। ਉਦੋਂ ਨ ਆਕਾਸ਼ ਸੀ, ਨ ਪਾਤਾਲ ਸੀ ਅਤੇ ਨ ਹੀ ਤਿੰਨ ਲੋਕ ਸਨ। ਉਦੋਂ ਪ੍ਰਭੂ ਸਿਰਫ਼ ਆਪ ਹੀ ਆਪ ਸੀ, ਕੋਈ ਉਤਪਤੀ ਵੀ ਨਹੀਂ ਹੋਈ ਸੀ। ਜਿਵੇਂ ਉਸ ਨੂੰ ਚੰਗਾ ਲਗਦਾ ਸੀ, ਉਸੇ ਤਰ੍ਹਾਂ ਕਰਦਾ ਸੀ। ਉਸ ਤੋਂ ਬਿਨਾ ਹੋਰ ਕੋਈ ਨਹੀਂ ਸੀ।੧।

**ਸਲੋਕੁ ਮ. ੩ :** ਮੇਰਾ ਸੁਆਮੀ ਸਦਾ ਸਦੀਵੀ ਹੈ। (ਗੁਰੂ ਦੇ) ਸ਼ਬਦ ਨੂੰ ਕਮਾਉਣ ਨਾਲ ਦਿਸਦਾ ਹੈ। ਉਹ ਕਦੇ ਵੀ ਹਾਨੀ-ਗ੍ਰਸਤ (*ਅਉਗਣੀ*) ਨਹੀਂ ਹੁੰਦਾ; ਨ ਆਉਂਦਾ ਹੈ, ਨ ਜਾਂਦਾ ਹੈ। ਹਮੇਸ਼ਾ ਹਮੇਸ਼ਾ ਉਸ ਨੂੰ ਸਿਮਰਨਾ ਚਾਹੀਦਾ ਹੈ, ਜੋ ਸਭ ਵਿਚ ਸਮਾ ਰਿਹਾ ਹੈ। ਹੋਰ ਦੂਜਾ ਕਿਉਂ ਸਿਮਰੀਏ, (ਜੋ) ਜੰਮਦਾ ਅਤੇ ਮਰ ਜਾਂਦਾ ਹੈ। ਉਨ੍ਹਾਂ ਦਾ ਜੀਉਣਾ ਮਨੋਰਥ-ਹੀਨ ਹੈ, ਜੋ ਆਪਣੇ ਸੁਆਮੀ ਨੂੰ ਨਹੀਂ ਪਛਾਣਦੇ ਅਤੇ ਹੋਰਨਾਂ (ਵਸਤੂਆਂ) ਵਿਚ ਚਿਤ ਲਗਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਇਹ ਪਤਾ ਨਹੀਂ ਲਗਦਾ ਕਿ ਕਰਤਾ ਪੁਰਖ (ਉਨ੍ਹਾਂ ਨੂੰ) ਕਿਤਨੀ ਸਜ਼ਾ ਦਿੰਦਾ ਹੈ।੧।

**ਮ. ੩ :** (ਜੋ) ਸਤਿਸਰੂਪ (ਪ੍ਰਭੂ) ਸਭ ਵਿਚ ਵਰਤਦਾ ਹੈ, (ਉਸ ਦੇ) ਸੱਚੇ ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਹੁਕਮ ਨੂੰ ਸਮਝ ਕੇ ਪ੍ਰਵਾਨ ਚੜ੍ਹੀਦਾ ਹੈ, ਤਾਂ (ਹੀ ਕੋਈ) ਸੱਚ ਰੂਪ ਫਲ ਪ੍ਰਾਪਤ ਕਰਦਾ ਹੈ। (ਅਗਿਆਨੀ ਵਿਅਕਤੀ ਬੇਸ਼ਕ) ਕਹਿੰਦਾ ਅਤੇ ਬੋਲਦਾ ਫਿਰੇ, (ਉਹ) ਹੁਕਮ ਨੂੰ ਬਿਲਕੁਲ ਨਹੀਂ ਸਮਝਦਾ। (ਉਹ) ਅੰਨ੍ਹਾ ਅਤੇ ਨਿਰਾ ਕੱਚਾ ਹੈ।੨।

**ਪਉੜੀ :** (ਪ੍ਰਭੂ ਨੇ) ਸੰਜੋਗ ਅਤੇ ਵਿਜੋਗ ਪੈਦਾ ਕਰਕੇ ਸ੍ਰਿਸ਼ਟੀ ਦੀ ਮੂਲ ਰਚਨਾ ਕੀਤੀ। (ਉਸ ਨੇ ਆਪਣੇ) ਹੁਕਮ ਨਾਲ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਅਤੇ (ਜੀਵਾਂ ਦੀ) ਜੋਤਿ ਵਿਚ ਬ੍ਰਹਮ-ਜੋਤਿ ਨੂੰ ਮਿਲਾਇਆ। ਬ੍ਰਹਮ-ਜੋਤਿ ਨਾਲ ਹੀ ਸਭ ਵਿਚ ਪ੍ਰਕਾਸ਼ ਹੋ ਰਿਹਾ ਹੈ। (ਇਹ ਭੇਦ ਦੀ ਗੱਲ) ਸਤਿਗੁਰੂ ਨੇ ਸ਼ਬਦ ਦੁਆਰਾ ਸੁਣਾਈ ਹੈ। (ਪ੍ਰਭੂ ਨੇ) ਬ੍ਰਹਮਾ, ਵਿਸ਼ਣੂ ਅਤੇ ਸ਼ਿਵ (ਨੂੰ ਪੈਦਾ ਕਰਕੇ) ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਦੇ ਧੰਧੇ ਵਿਚ ਲਗਾ ਦਿੱਤਾ ਹੈ। (ਪ੍ਰਭੂ ਨੇ) ਮਾਇਆ ਦਾ ਮੁਢ ਬੰਨ੍ਹਿਆ ਹੈ। (ਵਾਸਤਵਿਕ) ਸੁਖ (ਉਸ ਨੇ) ਪ੍ਰਾਪਤ ਕੀਤਾ ਹੈ (ਜੋ) ਤੁਰੀਆ (ਅਵਸਥਾ) ਵਿਚ ਪਹੁੰਚਿਆ ਹੈ।੨।

**ਸਲੋਕੁ ਮ. ੩ :** ਉਹੀ (ਸਹੀ) ਜਪ ਅਤੇ ਉਹੀ (ਸਹੀ) ਤਪ ਹੈ ਜੋ ਸਤਿਗੁਰੂ ਨੂੰ ਚੰਗਾ ਲਗਦਾ ਹੈ। ਸਤਿਗੁਰੂ ਦੇ ਭਾਣੇ ਵਿਚ ਚਲਣ ਨਾਲ (ਮਨੁੱਖ) ਵਡਿਆਈ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਆਪਾ-ਭਾਵ ਛਡ ਕੇ (ਉਹ) ਗੁਰੂ ਵਿਚ ਸਮਾ ਜਾਂਦਾ ਹੈ।੧।

**ਮ.੩ :** ਗੁਰੂ ਦੀ ਸਿਖਿਆ ਕੋਈ ਵਿਰਲਾ ਹੀ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ (ਪ੍ਰਭੂ) ਆਪ ਵਡਿਆਈ ਬਖ਼ਸ਼ਦਾ ਹੈ (ਉਹੀ ਸਿਖਿਆ ਗ੍ਰਹਿਣ ਕਰਦਾ ਹੈ)।੨।

ਪਉੜੀ ॥
ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ ॥
ਪਥਰ ਪਾਪ ਬਹੁ ਲਦਿਆ ਕਿਉ ਤਰੀਐ ਤਾਰੀ ॥
ਅਨਦਿਨੁ ਭਗਤੀ ਰਤਿਆ ਹਰਿ ਪਾਰਿ ਉਤਾਰੀ ॥
ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ ॥
ਹਰਿ ਹਰਿ ਨਾਮੁ ਧਿਆਈਐ ਹਰਿ ਹਰਿ ਨਿਸਤਾਰੀ ॥੩॥

ਸਲੋਕੁ ॥
ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ ॥
ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ ॥
ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੧॥*
ਮः ੩ ॥
ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ ॥
ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ ॥
ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ ॥
ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ ॥੨॥

ਪਉੜੀ ॥
ਪ੍ਰਭਿ ਸੰਸਾਰੁ ਉਪਾਇ ਕੈ ਵਸਿ ਆਪਣੈ ਕੀਤਾ ॥
ਗਣਤੈ ਪ੍ਰਭੂ ਨ ਪਾਈਐ ਦੂਜੈ ਭਰਮੀਤਾ ॥
ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ ॥
ਸਬਦੇ ਹਉਮੈ ਖੋਈਐ ਹਰਿ ਮੇਲਿ ਮਿਲੀਤਾ ॥
ਸਭ ਕਿਛੁ ਜਾਣੈ ਕਰੇ ਆਪਿ ਆਪੇ ਵਿਗਸੀਤਾ ॥੪॥

ਸਲੋਕੁ ਮः ੩ ॥
ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ ॥
ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ ॥
ਮਾਇਆ ਖੋਟੀ ਰਾਸਿ ਹੈ ਏਕ ਚਸੇ ਮਹਿ ਪਾਜੁ ਲਹਿ ਜਾਇ ॥
ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ ॥
ਜਿਨ ਸਤਿਗੁਰ ਸਿਉ ਚਿਤੁ ਲਾਇਆ ਤਿਨ੍ ਸੁਖੁ ਵਸਿਆ ਮਨਿ ਆਇ ॥
ਹਰਿ ਨਾਮੁ ਧਿਆਵਹਿ ਰੰਗ ਸਿਉ ਹਰਿ ਨਾਮਿ ਰਹੇ ਲਿਵ ਲਾਇ ॥
ਨਾਨਕ ਸਤਿਗੁਰ ਸੋ ਧਨੁ ਸਉਪਿਆ ਜਿ ਜੀਅ ਮਹਿ ਰਹਿਆ ਸਮਾਇ ॥
ਰੰਗੁ ਤਿਸੈ ਕਉ ਅਗਲਾ ਵੰਨੀ ਚੜੈ ਚੜਾਇ ॥੧॥

ਮः ੩ ॥
ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥
ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥
ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥

* ਇਹ ਸ਼ਲੋਕ ਕਬੀਰ ਦੇ ਸ਼ਲੋਕਾਂ (59) ਵਿਚ ਵੀ ਆਇਆ ਹੈ (ਗੁ.ਗ੍ਰੰ. 1367)।

**ਪਉੜੀ :** ਮਾਇਆ ਦਾ ਮੋਹ (ਸਚਮੁਚ) ਅਗਿਆਨ ਹੈ (ਜੋ ਬਹੁਤ) ਔਖਾ ਅਤੇ ਭਾਰੀ ਹੈ। (ਜੇ) ਬਹੁਤ ਪਾਪਾਂ ਦੇ ਪੱਥਰ ਲਦੇ ਹੋਣ, (ਤਾਂ ਭਵ ਸਾਗਰ ਵਿਚੋਂ) ਕਿਵੇਂ ਤਾਰੀ ਤਰੀ ਜਾ ਸਕਦੀ ਹੈ। ਹਰ ਰੋਜ਼ ਭਗਤੀ ਵਿਚ ਲੀਨ ਰਹਿਣ ਨਾਲ ਹਰਿ (ਆਪ ਹੀ) ਪਾਰ ਉਤਾਰ ਦਿੰਦਾ ਹੈ। ਗੁਰੂ ਦੇ ਸ਼ਬਦ ਨਾਲ ਮਨ ਨਿਰਮਲ ਹੋ ਜਾਂਦਾ ਹੈ ਅਤੇ ਵਿਕਾਰਾਂ (ਵਿਚ ਗ੍ਰਸਤ ਕਰਨ ਵਾਲੀ) ਹਉਮੈ ਛਡ ਜਾਂਦੀ ਹੈ। ਹਰਿ ਹਰਿ ਦਾ ਨਾਮ ਧਿਆਉਣਾ ਚਾਹੀਦਾ ਹੈ, ਹਰਿ (ਆਪ ਹੀ) ਪਾਰ ਕਰ ਦਿੰਦਾ ਹੈ।੩।

**ਸਲੋਕੁ :** ਹੇ ਕਬੀਰ! ਮੁਕਤੀ ਦਾ ਦੁਆਰ ਰਾਈ ਦੇ ਦਸਵੇਂ ਭਾਗ (ਜਿਤਨਾ) ਭੀੜਾ ਹੁੰਦਾ ਹੈ। (ਪਰ ਹੰਕਾਰ ਵਸ) ਮਨ ਤਾਂ ਹਾਥੀ ਵਰਗਾ ਹੋ ਗਿਆ ਹੈ, (ਉਸ ਦੁਆਰ ਵਿਚੋਂ) ਕਿਵੇਂ ਲੰਘਿਆ ਜਾਏ। (ਹਾਂ) ਜੇ ਅਜਿਹਾ ਸਤਿਗੁਰੂ ਮਿਲ ਪਵੇ, ਪ੍ਰਸੰਨ ਹੋ ਕੇ ਕ੍ਰਿਪਾ ਕਰੇ, (ਤਾਂ) ਮੁਕਤੀ ਦਾ ਦੁਆਰ ਖੁਲ੍ਹਾ ਹੋ ਜਾਂਦਾ ਹੈ ਅਤੇ ਸਹਿਜ ਸੁਭਾ (ਉਸ ਵਿਚ) ਆ ਜਾ ਸਕੀਦਾ ਹੈ।੧।

**ਮ.੩ :** ਹੇ ਨਾਨਕ! ਮੁਕਤੀ ਦਾ ਦੁਆਰ ਬਹੁਤ ਨਿੱਕਾ ਜਿਹਾ ਹੈ, (ਜੋ) ਛੋਟਾ ਹੋ ਜਾਂਦਾ ਹੈ, ਉਹੀ ਲੰਘ ਸਕਦਾ ਹੈ। ਹਉਮੈ ਕਰਕੇ ਮਨ ਮੋਟਾ ਹੋ ਗਿਆ ਹੈ, ਉਸ ਵਿਚੋਂ ਕਿਵੇਂ ਲੰਘ ਸਕਦਾ ਹੈ। ਸਤਿਗੁਰੂ ਦੇ ਮਿਲ ਪੈਣ ਨਾਲ ਹਉਮੈ ਚਲੀ ਜਾਂਦੀ ਹੈ ਅਤੇ ਸਾਰੀ (ਬ੍ਰਹਮੀ) ਜੋਤਿ ਆ ਕੇ (ਮਨ ਵਿਚ) ਟਿਕ ਜਾਂਦੀ ਹੈ। ਇਹ ਜੀਵਾਤਮਾ ਸਦਾ ਮੁਕਤ ਹੈ, ਸਹਿਜੇ ਹੀ (ਪ੍ਰਭੂ ਵਿਚ) ਸਮਾਈ ਰਹਿੰਦੀ ਹੈ।੨।

**ਪਉੜੀ :** ਪ੍ਰਭੂ ਨੇ ਸੰਸਾਰ ਨੂੰ ਉਤਪੰਨ ਕਰਕੇ ਆਪਣੇ ਵਸ ਵਿਚ ਕੀਤਾ ਹੋਇਆ ਹੈ। ਗਿਣਤੀਆਂ ਮਿਣਤੀਆਂ ਨਾਲ ਪ੍ਰਭੂ ਨੂੰ ਨਹੀਂ ਪਾਇਆ ਜਾ ਸਕਦਾ, (ਸਗੋਂ) ਦ੍ਵੈਤ-ਭਾਵ ਕਾਰਣ ਭਰਮਦੇ ਹੀ ਰਹੀਦਾ ਹੈ। ਸਤਿਗੁਰੂ ਦੇ ਮਿਲ ਪੈਣ ਨਾਲ (ਸਾਧਕ) ਜੀਉਂਦੇ ਜੀ (ਮਾਇਆਵੀ ਸੰਬੰਧਾਂ ਤੋਂ) ਮਰ ਜਾਂਦਾ ਹੈ ਅਤੇ ਸੱਚ ਨੂੰ ਸਮਝ ਕੇ (ਉਸ ਵਿਚ) ਸਮਾ ਜਾਂਦਾ ਹੈ। ਸ਼ਬਦ ਦੁਆਰਾ ਹਉਮੈ ਖ਼ਤਮ ਹੁੰਦੀ ਹੈ ਅਤੇ ਹਰਿ ਨਾਲ ਮੇਲ ਹੋ ਜਾਂਦਾ ਹੈ। (ਪ੍ਰਭੂ) ਆਪ ਸਭ ਕੁਝ ਜਾਣਦਾ ਹੈ ਅਤੇ ਆਪ ਹੀ ਕਰਦਾ ਹੈ। (ਆਪਣੀ ਸਿਰਜਨਾ ਨੂੰ ਵੇਖ ਕੇ) ਆਪ ਹੀ ਪ੍ਰਸੰਨ ਹੁੰਦਾ ਹੈ।੪।

**ਸਲੋਕੁ ਮ. ੩ :** (ਜਿਸ ਮਨੁੱਖ ਨੇ) ਸਤਿਗੁਰੂ ਨਾਲ ਚਿਤ ਨਹੀਂ ਲਗਾਇਆ ਅਤੇ ਮਨ ਵਿਚ ਨਾਮ ਆ ਕੇ ਨਹੀਂ ਵਸਿਆ। ਅਜਿਹੇ ਜੀਉਣੇ ਨੂੰ ਧਿਕਾਰ ਹੈ। (ਉਸ ਨੇ) ਇਸ ਯੁਗ/ਜਗ ਵਿਚ ਆ ਕੇ ਕੀ ਪ੍ਰਾਪਤ ਕੀਤਾ ਹੈ। ਮਾਇਆ ਖੋਟੀ ਪੂੰਜੀ ਵਰਗੀ ਹੈ। ਇਕ ਛਿਣ (*ਚਸੇ*) ਵਿਚ ਪਾਜ ਲਥ ਜਾਂਦਾ ਹੈ। (ਮਾਇਆ ਦੇ) ਹੱਥੋਂ ਛੁਟ ਜਾਣ ਨਾਲ ਸ਼ਰੀਰ ਕਾਲਾ ਹੋ ਜਾਂਦਾ ਹੈ ਅਤੇ ਮੁਖ (*ਬਦਨ*) ਮੁਰਝਾ ਜਾਂਦਾ ਹੈ। ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਨਾਲ ਚਿਤ ਲਗਾਇਆ ਹੈ, ਉਨ੍ਹਾਂ ਦੇ ਮਨ ਵਿਚ ਸੁਖ ਆ ਵਸਦਾ ਹੈ। (ਉਹ) ਪ੍ਰਭੂ ਦਾ ਨਾਮ ਪ੍ਰੇਮ (*ਰੰਗ*) ਪੂਰਵਕ ਧਿਆਉਂਦੇ ਹਨ ਅਤੇ ਹਰਿ-ਨਾਮ ਵਿਚ ਲਿਵ ਲਗਾਈ ਰਖਦੇ ਹਨ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਨੇ (ਉਨ੍ਹਾਂ ਨੂੰ) ਉਹ ਧਨ ਸੌਂਪਿਆ ਹੈ ਜੋ ਹਿਰਦੇ ਵਿਚ ਸਮਾਇਆ ਰਹਿੰਦਾ ਹੈ। ਉਸ (ਨਾਮ ਜਪਣ ਵਾਲੇ ਨੂੰ) ਪ੍ਰੇਮ-ਰੰਗ ਹੋਰ ਚੜ੍ਹਦਾ ਹੈ ਅਤੇ ਰੰਗ ਦੀ ਚਮਕ ਵਧ ਜਾਂਦੀ ਹੈ।੧।

**ਮ.੩ :** ਮਾਇਆ ਸੱਪਣੀ ਹੋ ਕੇ (ਸਾਰੇ) ਜਗਤ ਨੂੰ ਚੰਬੜੀ ਹੋਈ ਹੈ। ਇਸ ਦੀ ਸੇਵਾ ਜੋ (ਮਨੁੱਖ) ਕਰਦਾ ਹੈ, ਉਸ ਨੂੰ ਹੀ ਫਿਰ ਖਾਂਦੀ ਹੈ। ਕੋਈ ਗੁਰਮੁਖ ਮਾਂਦਰੀ (*ਗਾਰੜੂ*) ਇਸ ਨੂੰ ਮਿਧ ਕੇ (ਆਪਣੇ) ਪੈਰਾਂ ਵਿਚ ਧਰ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹੀ (ਮਾਇਆਵੀ ਪ੍ਰਭਾਵ ਤੋਂ) ਬਚਦੇ ਹਨ,

ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ ॥੨॥

ਪਉੜੀ ॥
ਢਾਢੀ ਕਰੇ ਪੁਕਾਰ ਪ੍ਰਭੂ ਸੁਣਾਇਸੀ ॥ ਅੰਦਰਿ ਧੀਰਕ ਹੋਇ ਪੂਰਾ ਪਾਇਸੀ ॥
ਜੋ ਧੁਰਿ ਲਿਖਿਆ ਲੇਖੁ ਸੇ ਕਰਮ ਕਮਾਇਸੀ ॥
ਜਾ ਹੋਵੈ ਖਸਮੁ ਦਇਆਲੁ ਤਾ ਮਹਲੁ ਘਰੁ ਪਾਇਸੀ ॥
ਸੋ ਪ੍ਰਭੁ ਮੇਰਾ ਅਤਿ ਵਡਾ ਗੁਰਮੁਖਿ ਮੇਲਾਇਸੀ ॥੫॥
ਸਲੋਕ ਮਃ ੩ ॥
ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ ॥
ਨਾਨਕ ਹੁਕਮੁ ਨ ਮੰਨਈ ਤਾ ਘਰ ਹੀ ਅੰਦਰਿ ਦੂਰਿ ॥
ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ੍ ਕਉ ਨਦਰਿ ਕਰੇਇ ॥
ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥੧॥

ਮਃ ੩ ॥
ਰੈਣਿ ਸਬਾਈ ਜਲਿ ਮੁਈ ਕੰਤ ਨ ਲਾਇਓ ਭਾਉ ॥
ਨਾਨਕ ਸੁਖਿ ਵਸਨਿ ਸੋੁਹਾਗਣੀ ਜਿਨ੍ ਪਿਆਰਾ ਪੁਰਖੁ ਹਰਿ ਰਾਉ ॥੨॥

ਪਉੜੀ ॥
ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ ॥
ਉਪਾਇ ਕਿਤੈ ਨ ਪਾਈਐ ਹਰਿ ਕਰਮ ਬਿਧਾਤਾ ॥
ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ ॥
ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤ ਸਰਿ ਨਾਤਾ ॥
ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ ॥੬॥

ਸਲੋਕੁ ਮਃ ੩ ॥
ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ ॥
ਏਸ ਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ ॥
ਕਾਇਆ ਮਿਟੀ ਅੰਧੁ ਹੈ ਪਉਣੈ ਪੁਛਹੁ ਜਾਇ ॥
ਹਉ ਤਾ ਮਾਇਆ ਮੋਹਿਆ ਫਿਰਿ ਫਿਰਿ ਆਵਾ ਜਾਇ ॥
ਨਾਨਕ ਹੁਕਮੁ ਨ ਜਾਤੋ ਖਸਮ ਕਾ ਜਿ ਰਹਾ ਸਚਿ ਸਮਾਇ ॥੧॥

ਮਃ ੩ ॥
ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ ॥
ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ ॥
ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ ॥
ਪੂਰੇ ਗੁਰ ਤੇ ਪਾਈਐ ਮਨਮੁਖਿ ਪਲੈ ਨ ਪਾਇ ॥
ਧਨੁ ਵਾਪਾਰੀ ਨਾਨਕਾ ਜਿਨ੍ਹਾ ਨਾਮ ਧਨੁ ਖਟਿਆ ਆਇ ॥੨॥

ਪਉੜੀ ॥
ਮੇਰਾ ਸਾਹਿਬੁ ਅਤਿ ਵਡਾ ਸਚੁ ਗਹਿਰ ਗੰਭੀਰਾ ॥
ਸਭੁ ਜਗੁ ਤਿਸ ਕੈ ਵਸਿ ਹੈ ਸਭੁ ਤਿਸ ਕਾ ਚੀਰਾ ॥

ਜੋ ਸੱਚ ਵਿਚ ਲਿਵ ਲਗਾਈ ਰਖਦੇ ਹਨ।੨।

**ਪਉੜੀ :** (ਪ੍ਰਭੂ ਦਾ) ਢਾਢੀ ਪੁਕਾਰ ਕੇ ਪਰਮਾਤਮਾ ਨੂੰ ਸੁਣਾਏਗਾ। (ਜੇ ਉਸ ਦੇ) ਹਿਰਦੇ ਵਿਚ ਧੀਰਜ ਹੋਇਗਾ, (ਤਾਂ) ਪੂਰੇ (ਪ੍ਰਭੂ) ਨੂੰ ਪਾ ਲਏਗਾ। ਜੋ ਲੇਖ ਧੁਰੋਂ ਲਿਖਿਆ ਹੋਇਆ ਹੈ, (ਮਨੁੱਖ) ਉਹੀ ਕਰਮ ਕਮਾਏਗਾ। ਜੇ ਪ੍ਰਭੂ ਦਿਆਲ ਹੋਵੇ ਤਾਂ (ਪ੍ਰਭੂ ਦਾ) ਮਹਲ/ਘਰ ਪਾ ਲਏਗਾ। ਉਹ ਮੇਰਾ ਪ੍ਰਭੂ ਬਹੁਤ ਵੱਡਾ ਹੈ। ਗੁਰੂ ਹੀ (ਉਸ ਨਾਲ) ਮਿਲਾਏਗਾ।੫।

**ਸਲੋਕੁ ਮ. ੩ :** ਸਾਰੀਆਂ (ਜੀਵ-ਰੂਪ ਇਸਤਰੀਆਂ) ਦਾ ਪਤੀ ਇਕੋ (ਪ੍ਰਭੂ) ਹੈ (ਜੋ) ਹਮੇਸ਼ਾ ਪਾਸ ਮੌਜੂਦ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਜੀਵ-ਇਸਤਰੀ ਪ੍ਰਭੂ ਦਾ) ਹੁਕਮ ਨਹੀਂ ਮੰਨਦੀ, ਤਾਂ (ਉਸ ਨੂੰ) ਘਰ ਵਿਚ ਵਸਦਾ (ਪ੍ਰਭੂ) ਦੂਰ ਪ੍ਰਤੀਤ ਹੁੰਦਾ ਹੈ। (ਪ੍ਰਭੂ ਆਪਣਾ) ਹੁਕਮ ਵੀ ਉਨ੍ਹਾਂ ਨੂੰ ਮਨਾਏਗਾ, ਜਿਨ੍ਹਾਂ ਉਤੇ ਕ੍ਰਿਪਾ-ਦ੍ਰਿਸ਼ਟੀ ਕਰੇਗਾ। ਹੁਕਮ ਮੰਨਣ ਨਾਲ ਸੁਖ ਪਾਈਦਾ ਹੈ ਅਤੇ ਪ੍ਰੇਮ ਕਰਨ ਵਾਲੀ ਸੋਹਾਗਣ ਹੋ ਜਾਈਦਾ ਹੈ।੧।

**ਮ.੩ :** (ਦ੍ਵੈਤ-ਭਾਵ ਵਾਲੀ ਇਸਤਰੀ ਪਤੀ ਦੇ ਵਿਛੋੜੇ ਵਿਚ) ਸਾਰੀ ਰਾਤ ਸੜਦੀ ਮਰਦੀ ਰਹਿੰਦੀ ਹੈ, (ਪਰ) ਪਤੀ ਨਾਲ ਪਿਆਰ ਨਹੀਂ ਲਗਾਉਂਦੀ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦਾ ਪਿਆਰਾ ਪਤੀ ਹਰਿ ਰਾਜਾ ਹੈ, (ਉਹ) ਸੋਹਾਗਣਾਂ ਸੁਖ-ਪੂਰਵਕ ਵਸਦੀਆਂ ਹਨ।੨।

**ਪਉੜੀ :** ਮੈਂ ਸਾਰਾ ਜਗਤ ਫਿਰ ਕੇ ਵੇਖ ਲਿਆ ਹੈ ਕਿ ਇਕ ਪ੍ਰਭੂ ਹੀ (ਵੱਡਾ) ਦਾਤਾ ਹੈ। (ਜੀਵ ਦੇ) ਕਰਮਾਂ ਦਾ ਵਿਧਾਨ ਕਰਨ ਵਾਲਾ ਹਰਿ ਕਿਸੇ (ਹੋਰ) ਉਪਾ ਦੁਆਰਾ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਗੁਰੂ-ਸ਼ਬਦ ਦੁਆਰਾ ਹਰਿ ਮਨ ਵਿਚ ਵਸਦਾ ਹੈ ਅਤੇ ਸਹਿਜੇ ਹੀ ਜਾਣਿਆ ਜਾਂਦਾ ਹੈ। (ਜਿਸ ਦੇ) ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ, (ਉਹ) ਹਰਿ-ਨਾਮ ਰੂਪ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰ ਲੈਂਦਾ ਹੈ। ਵੱਡੇ (ਪ੍ਰਭੂ) ਦੀ ਵਡਿਆਈ ਵੱਡੀ ਹੈ। ਗੁਰੂ ਦੁਆਰਾ (ਮਨੁੱਖ ਤੋਂ ਆਪ ਹੀ) ਬੁਲਵਾਉਂਦਾ ਹੈ।੬।

**ਸਲੋਕੁ ਮ. ੩ :** ਦੇਹ ਅਤੇ ਜੀਵਾਤਮਾ ਦੀ ਕਿਹੋ ਜਿਹੀ ਪ੍ਰੀਤ ਹੈ ਕਿ (ਦੇਹ ਨੂੰ) ਪਿਆਂ ਹੀ (ਜੀਵਾਤਮਾ) ਛਡ ਕੇ ਚਲਾ ਜਾਂਦਾ ਹੈ। ਇਸ (ਦੇਹ) ਨੂੰ ਝੂਠ ਬੋਲ ਕੇ ਕਿਉਂ ਖਵਾਈਏ, ਜਦ ਕਿ (ਇਹ ਅੰਤ ਨੂੰ) ਚਲਣ ਸਮੇਂ ਨਾਲ ਨਹੀਂ ਜਾਂਦੀ। ਦੇਹ ਅੰਨ੍ਹੀ ਮਿੱਟੀ ਵਾਂਗ ਹੈ (ਅਰਥਾਤ ਗਿਆਨ-ਹੀਨ ਹੈ)। (ਇਹ ਗੱਲ) ਪੌਣ (ਅਰਥਾਤ ਜੀਵਾਤਮਾ) ਨੂੰ ਜਾ ਕੇ ਪੁਛੋ। (ਉਸ ਦਾ ਉਤਰ ਹੈ—) ਮੈਂ ਤਾਂ ਮਾਇਆ ਦਾ ਮੋਹਿਆ ਹੋਇਆ, ਫਿਰ ਫਿਰ (ਜੂਨਾਂ ਵਿਚ) ਆਉਂਦਾ ਜਾਂਦਾ ਹਾਂ। ਨਾਨਕ (ਦਾ ਕਥਨ ਹੈ ਕਿ ਮੈਂ) ਸੁਆਮੀ ਦਾ ਹੁਕਮ ਨਹੀਂ ਜਾਣਿਆ। ਜੇ (ਜਾਣਿਆ ਹੁੰਦਾ ਤਾਂ) ਸੱਚ ਵਿਚ ਸਮਾਇਆ ਰਹਿੰਦਾ।੧।

**ਮ.੩ :** ਇਕ ਨਾਮ ਰੂਪ ਧਨ ਸਥਾਈ ਹੈ, ਹੋਰ ਧਨ ਆਉਂਦਾ ਜਾਂਦਾ ਰਹਿੰਦਾ ਹੈ। ਇਸ (ਨਾਮ ਧਨ) ਨੂੰ ਚੋਰ (*ਤਸਕਰੁ*) ਵੇਖ ਤਕ ਨਹੀਂ ਸਕਦਾ ਅਤੇ ਨ ਹੀ (ਕੋਈ) ਉਚੱਕਾ ਲੈ ਜਾ ਸਕਦਾ ਹੈ। ਇਹ ਹਰਿ-ਧਨ ਜੀਵ ਨਾਲ ਹੀ ਰਹਿੰਦਾ ਹੈ ਅਤੇ ਜੀਵ ਦੇ ਨਾਲ ਹੀ ਜਾਂਦਾ ਹੈ। (ਇਹ ਧਨ) ਪੂਰੇ ਗੁਰੂ ਤੋਂ ਮਿਲਦਾ ਹੈ, (ਪਰ) ਮਨਮੁਖ ਦੇ ਪੱਲੇ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ ਉਹ) ਵਪਾਰੀ ਧੰਨ ਹਨ, ਜਿਨ੍ਹਾਂ ਨੇ (ਸੰਸਾਰ ਵਿਚ) ਆ ਕੇ ਨਾਮ-ਧਨ ਖਟਿਆ ਹੈ।੨।

**ਪਉੜੀ :** ਮੇਰਾ ਸੁਆਮੀ ਬਹੁਤ ਵੱਡਾ ਹੈ; ਸੱਚਾ, ਗਹਿਰ ਅਤੇ ਗੰਭੀਰ ਹੈ। ਸਾਰਾ ਜਗਤ ਉਸ ਦੇ ਵਸ ਵਿਚ ਹੈ, ਸਭ ਕੁਝ ਉਸ ਦਾ ਵਿਸਤਾਰ (*ਚੀਰਾ*) ਹੈ। ਗੁਰੂ ਦੀ ਕ੍ਰਿਪਾ ਨਾਲ ਸਥਾਈ ਅਤੇ ਧੀਰਜ ਦੇਣ

ਗੁਰ ਪਰਸਾਦੀ ਪਾਈਐ ਨਿਹਚਲੁ ਧਨੁ ਧੀਰਾ ॥
ਕਿਰਪਾ ਤੇ ਹਰਿ ਮਨਿ ਵਸੈ ਭੇਟੈ ਗੁਰੁ ਸੂਰਾ ॥
ਗੁਣਵੰਤੀ ਸਾਲਾਹਿਆ ਸਦਾ ਥਿਰੁ ਨਿਹਚਲੁ ਹਰਿ ਪੂਰਾ ॥੭॥
ਸਲੋਕੁ ਮਃ ੩ ॥
ਧ੍ਰਿਗੁ ਤਿਨ੍ਾ ਦਾ ਜੀਵਿਆ ਜੋ ਹਰਿ ਸੁਖੁ ਪਰਹਰਿ ਤਿਆਗਦੇ ਦੁਖੁ ਹਉਮੈ ਪਾਪ ਕਮਾਇ ॥
ਮਨਮੁਖ ਅਗਿਆਨੀ ਮਾਇਆ ਮੋਹਿ ਵਿਆਪੇ ਤਿਨ੍ ਬੂਝ ਨ ਕਾਈ ਪਾਇ ॥
ਹਲਤਿ ਪਲਤਿ ਓਇ ਸੁਖੁ ਨ ਪਾਵਹਿ ਅੰਤਿ ਗਏ ਪਛੁਤਾਇ ॥
ਗੁਰ ਪਰਸਾਦੀ ਕੋ ਨਾਮੁ ਧਿਆਏ ਤਿਸੁ ਹਉਮੈ ਵਿਚਹੁ ਜਾਇ ॥
ਨਾਨਕ ਜਿਸੁ ਪੂਰਬਿ ਹੋਵੈ ਲਿਖਿਆ ਸੋ ਗੁਰ ਚਰਣੀ ਆਇ ਪਾਇ ॥੧॥

ਮਃ ੩ ॥
ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ ॥
ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ ॥
ਤਿਸ ਕਾ ਅੰਦਰੁ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ ॥
ਓਇ ਧਰਮਿ ਰਲਾਏ ਨਾ ਰਲਨਿ੍ ਓਨਾ ਅੰਦਰਿ ਕੂੜੁ ਸੁਆਉ ॥
ਨਾਨਕ ਕਰਤੈ ਬਣਤ ਬਣਾਈ ਮਨਮੁਖ ਕੂੜੁ ਬੋਲਿ ਬੋਲਿ ਡੁਬੇ ਗੁਰਮੁਖਿ ਤਰੇ ਜਪਿ ਹਰਿ ਨਾਉ॥੨॥

ਪਉੜੀ ॥
ਬਿਨੁ ਬੂਝੇ ਵਡਾ ਫੇਰੁ ਪਇਆ ਫਿਰਿ ਆਵੈ ਜਾਈ ॥
ਸਤਿਗੁਰ ਕੀ ਸੇਵਾ ਨ ਕੀਤੀਆ ਅੰਤਿ ਗਇਆ ਪਛੁਤਾਈ ॥
ਆਪਣੀ ਕਿਰਪਾ ਕਰੇ ਗੁਰੁ ਪਾਈਐ ਵਿਚਹੁ ਆਪੁ ਗਵਾਈ ॥
ਤ੍ਰਿਸਨਾ ਭੁਖ ਵਿਚਹੁ ਉਤਰੈ ਸੁਖੁ ਵਸੈ ਮਨਿ ਆਈ ॥
ਸਦਾ ਸਦਾ ਸਾਲਾਹੀਐ ਹਿਰਦੈ ਲਿਵ ਲਾਈ ॥੮॥

ਸਲੋਕੁ ਮਃ ੩ ॥
ਜਿ ਸਤਿਗੁਰੁ ਸੇਵੇ ਆਪਣਾ ਤਿਸ ਨੋ ਪੂਜੇ ਸਭੁ ਕੋਇ ॥
ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿ ਨਾਮੁ ਪਰਾਪਤਿ ਹੋਇ ॥
ਅੰਤਰਿ ਸੀਤਲ ਸਾਤਿ ਵਸੈ ਜਪਿ ਹਿਰਦੈ ਸਦਾ ਸੁਖੁ ਹੋਇ ॥
ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ ਨਾਨਕ ਨਾਮੁ ਵਡਾਈ ਹੋਇ ॥੧॥

ਮਃ ੩ ॥
ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ ਗੁਣੀ ਨਿਧਾਨੁ ॥
ਹਰਿ ਸੁਖਦਾਤਾ ਮਨਿ ਵਸੈ ਹਉਮੈ ਜਾਇ ਗੁਮਾਨੁ ॥
ਨਾਨਕ ਨਦਰੀ ਪਾਈਐ ਤਾ ਅਨਦਿਨੁ ਲਾਗੈ ਧਿਆਨੁ ॥੨॥

ਪਉੜੀ ॥
ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ ॥

ਵਾਲਾ ਧਨ ਪਾਈਦਾ ਹੈ। ਸੂਰਮੇ ਗੁਰੂ ਨੂੰ ਮਿਲਣ ਨਾਲ, ਉਸ ਦੀ ਕ੍ਰਿਪਾ ਦੁਆਰਾ ਹਰਿ ਮਨ ਵਿਚ ਵਸ ਜਾਂਦਾ ਹੈ। ਗੁਣਵਾਨਾਂ ਨੇ (ਪ੍ਰਭੂ) ਨੂੰ ਸਲਾਹਿਆ ਹੈ, ਜੋ ਸਦਾ ਸਥਿਰ ਅਤੇ ਨਿਸ਼ਚਲ ਹਰਿ ਪੂਰਾ ਹੈ।੭।

**ਸਲੋਕੁ ਮ. ੩ :** ਉਨ੍ਹਾਂ ਦਾ ਜੀਉਣਾ ਧਿੱਕਾਰਨ ਯੋਗ ਹੈ ਜੋ ਹਰਿ ਰੂਪ ਸੁਖ ਨੂੰ ਪਰੇ ਕਰਕੇ ਤਿਆਗ ਦਿੰਦੇ ਹਨ ਅਤੇ ਹਉਮੈ ਵਿਚ ਪਾਪ ਕਮਾ ਕੇ ਦੁਖ (ਅਰਜਿਤ ਕਰਦੇ ਹਨ)। ਮਨਮੁਖ ਅਗਿਆਨੀ ਮਾਇਆ ਦੇ ਮੋਹ ਵਿਚ ਉਲਝੇ ਰਹਿੰਦੇ ਹਨ। ਉਨ੍ਹਾਂ ਨੂੰ (ਵਾਸਤਵਿਕਤਾ ਦੀ) ਬਿਲਕੁਲ ਸੋਝੀ ਨਹੀਂ ਹੁੰਦੀ। ਉਹ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਸੁਖ ਨਹੀਂ ਪਾਉਂਦੇ ਅਤੇ ਅੰਤ ਨੂੰ ਪਛਤਾਉਂਦੇ ਹੋਏ ਜਾਂਦੇ ਹਨ। ਗੁਰੂ ਦੀ ਕ੍ਰਿਪਾ ਨਾਲ ਕੋਈ (ਵਿਰਲਾ ਹੀ) ਨਾਮ ਦੀ ਆਰਾਧਨਾ ਕਰਦਾ ਹੈ, ਉਸ ਦੇ ਅੰਦਰੋਂ ਹਉਮੈ ਚਲੀ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਭਾਗਾਂ ਵਿਚ ਪੂਰਬਲੇ (ਸੰਸਕਾਰਾਂ ਦਾ) ਲਿਖਿਆ ਹੋਵੇ, ਉਹ (ਵਿਅਕਤੀ ਹੀ) ਗੁਰੂ ਦੇ ਚਰਣਾਂ ਵਿਚ ਆ ਕੇ ਪੈਂਦਾ ਹੈ।੧।

**ਮ. ੩ :** ਮਨਮੁਖ (ਵਿਅਕਤੀ) ਉਲਟੇ ਕਮਲ ਵਾਂਗ ਹੈ। ਉਸ ਵਿਚ ਨ ਭਗਤੀ ਹੈ ਅਤੇ ਨ ਹੀ ਨਾਮ। (ਉਹ) ਮਾਇਆ (*ਸਕਤੀ*) ਵਿਚ ਵਰਤਦਾ ਹੈ ਅਤੇ ਉਸ ਦਾ ਉਪਾ/ਸਾਧਨ ਕੂੜ ਹੈ। ਉਸ ਦਾ ਅੰਦਰਲਾ ਚਿਤ ਭਿਜਦਾ ਨਹੀਂ ਹੈ ਅਤੇ ਮੂੰਹੋਂ ਆਲਾਪ ਵੀ ਫਿਕਾ ਹੁੰਦਾ ਹੈ। ਉਹ ਧਰਮੀਆਂ ਵਿਚ ਰਲਾਇਆਂ ਨਹੀਂ ਰਲਦਾ, (ਕਿਉਂਕਿ) ਉਸ ਦੇ ਅੰਦਰ ਝੂਠ ਦਾ ਸੁਆਰਥ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਕਰਤਾ ਪੁਰਸ਼ ਨੇ (ਅਜਿਹੀ) ਵਿਵਸਥਾ ਬਣਾਈ ਹੈ ਕਿ ਮਨਮੁਖ (ਵਿਅਕਤੀ) ਕੂੜ ਬੋਲ ਬੋਲ ਕੇ ਡੁਬ ਗਏ ਹਨ ਅਤੇ ਗੁਰਮੁਖ (ਵਿਅਕਤੀ) ਹਰਿ ਦਾ ਨਾਮ ਜਪ ਕੇ (ਭਵ-ਸਾਗਰੋਂ) ਤਰ ਗਏ ਹਨ।੨।

**ਪਉੜੀ :** (ਵਾਸਤਵਿਕਤਾ ਨੂੰ) ਸਮਝੇ ਬਿਨਾ (ਮਨੁੱਖ ਨੂੰ ਚੌਰਾਸੀ ਲੱਖ ਜੂਨਾਂ ਵਾਲਾ) ਵੱਡਾ ਚੱਕਰ ਪੈ ਗਿਆ ਹੈ (ਜਿਸ ਕਰਕੇ) ਫਿਰ ਫਿਰ ਆਉਣਾ ਜਾਣਾ ਪੈਂਦਾ ਹੈ। (ਜਿਸ ਮਨੁੱਖ ਨੇ) ਗੁਰੂ ਦੀ ਸੇਵਾ ਨਹੀਂ ਕੀਤੀ ਹੈ, (ਉਹ) ਅੰਤ ਵੇਲੇ ਪਛਤਾਉਂਦਾ ਹੋਇਆ ਜਾਂਦਾ ਹੈ। (ਜਦੋਂ ਪਰਮਾਤਮਾ) ਆਪਣੀ ਕ੍ਰਿਪਾ ਕਰਦਾ ਹੈ, (ਤਾਂ) ਗੁਰੂ ਪ੍ਰਾਪਤ ਹੁੰਦਾ ਹੈ ਅਤੇ (ਹਿਰਦੇ) ਵਿਚੋਂ ਆਪਾ-ਭਾਵ ਦੂਰ ਹੁੰਦਾ ਹੈ। (ਜਦੋਂ ਸੰਸਾਰਿਕ ਪਦਾਰਥਾਂ ਦੀ) ਤ੍ਰਿਸ਼ਣਾ ਅਤੇ ਭੁਖ (ਮਨ) ਵਿਚੋਂ ਜਾਂਦੀ ਹੈ, (ਤਦੋਂ) ਸੁਖ ਮਨ ਵਿਚ ਆ ਕੇ ਵਸਦਾ ਹੈ। (ਇਸ ਲਈ) ਹਿਰਦੇ ਵਿਚ ਲਿਵ ਲਗਾ ਕੇ (ਪ੍ਰਭੂ ਨੂੰ) ਹਮੇਸ਼ਾ ਹਮੇਸ਼ਾ ਸਲਾਹੁਣਾ ਚਾਹੀਦਾ ਹੈ।੮।

**ਸਲੋਕੁ ਮ. ੩ :** ਜੋ (ਵਿਅਕਤੀ) ਆਪਣੇ ਸਤਿਗੁਰੂ ਦੀ ਸੇਵਾ ਕਰਦਾ ਹੈ, ਉਸ ਨੂੰ ਸਭ ਕੋਈ ਪੂਜਦਾ ਹੈ। ਸਭ ਉਪਾਵਾਂ ਵਿਚੋਂ ਸਿਰੇ ਦਾ ਉਪਾ (ਉਹ) ਹੈ (ਜਿਸ ਨਾਲ) ਹਰਿ-ਨਾਮ ਪ੍ਰਾਪਤ ਹੋ ਜਾਵੇ। (ਨਾਮ ਦੀ ਪ੍ਰਾਪਤੀ ਨਾਲ ਹਿਰਦੇ) ਅੰਦਰ ਸ਼ੀਤਲਤਾ ਅਤੇ ਸ਼ਾਂਤੀ ਵਸਦੀ ਹੈ। ਹਿਰਦੇ ਵਿਚ (ਨਾਮ) ਜਪਣ ਨਾਲ ਹਮੇਸ਼ਾ (ਆਤਮਿਕ) ਸੁਖ ਹਾਸਲ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਅਜਿਹੇ ਸਾਧਕ ਦਾ) ਭੋਜਨ (ਨਾਮ ਰੂਪ) ਅੰਮ੍ਰਿਤ ਹੁੰਦਾ ਹੈ, ਅੰਮ੍ਰਿਤ ਹੀ ਪਹਿਰਾਵਾ ਹੁੰਦਾ ਹੈ ਅਤੇ ਨਾਮ ਦੁਆਰਾ ਹੀ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੧।

**ਮ.੩ :** ਹੇ ਮਨ! ਗੁਰੂ ਦੀ ਸਿਖਿਆ ਨੂੰ ਸੁਣ, (ਇਸ ਨਾਲ) ਗੁਣਾਂ ਦੇ ਖ਼ਜ਼ਾਨੇ ਹਰਿ ਨੂੰ ਪ੍ਰਾਪਤ ਕਰ ਲਵੇਂਗਾ, ਹਰਿ ਸੁਖ-ਦਾਤਾ ਮਨ ਵਿਚ ਵਸੇਗਾ ਅਤੇ ਹਉਮੈ ਤੇ ਗੁਮਾਨ ਦੂਰ ਹੋ ਜਾਵੇਗਾ। ਨਾਨਕ (ਦਾ ਕਥਨ ਹੈ ਕਿ ਗੁਰੂ ਦੀ) ਕ੍ਰਿਪਾ-ਦ੍ਰਿਸ਼ਟੀ ਨਾਲ (ਪ੍ਰਭੂ) ਪਾ ਲਈਏ, ਤਾਂ ਹਰ ਰੋਜ਼ (ਉਸ ਵਿਚ) ਧਿਆਨ ਲਗ ਜਾਂਦਾ ਹੈ।੨।

**ਪਉੜੀ :** ਗੁਰਮੁਖ (ਸਾਧਕ) ਸਤਿ ਅਤੇ ਸੰਤੋਖ (ਦਾ ਰੂਪ) ਅਤੇ ਪਵਿਤਰ ਹੁੰਦਾ ਹੈ। (ਉਸ ਨੂੰ) ਸਭ

ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ ॥
ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ ਗਵਿਤਾ ॥
ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ ॥
ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ ॥੯॥

ਸਲੋਕੁ ਮਃ ੩ ॥
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ ॥
ਸਤਿਗੁਰ ਪੁਛੈ ਸਚੁ ਸੰਜਮੁ ਕਮਾਵੈ ਹਉਮੈ ਰੋਗੁ ਤਿਸੁ ਜਾਏ ॥
ਹਰਿ ਗੁਣ ਗਾਵੈ ਗੁਣ ਸੰਗ੍ਰਹੈ ਜੋਤੀ ਜੋਤਿ ਮਿਲਾਏ ॥
ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ ਜਿ ਹਉਮੈ ਮੇਟਿ ਸਮਾਏ ॥
ਨਾਨਕ ਤਿਸ ਨੋ ਮਿਲਿਆ ਸਦਾ ਸੁਖੁ ਪਾਈਐ ਜਿ ਅਨਦਿਨੁ ਹਰਿ ਨਾਮੁ ਧਿਆਏ ॥੧॥

ਮਃ ੩ ॥
ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ ॥
ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ ॥
ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ ॥
ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ ॥
ਸਹਸਾ ਮੂਲਿ ਨ ਚੁਕਈ ਵਿਚਿ ਵਿਸਟਾ ਪਚੈ ਪਚਾਇ ॥
ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਤਿਸੁ ਗੁਰ ਕੀ ਸਿਖ ਸੁਣਾਇ ॥
ਹਰਿ ਨਾਮੁ ਧਿਆਵੈ ਹਰਿ ਨਾਮੋ ਗਾਵੈ ਹਰਿ ਨਾਮੋ ਅੰਤਿ ਛਡਾਇ ॥੨॥

ਪਉੜੀ ॥
ਜਿਨਾ ਹੁਕਮੁ ਮਨਾਇਓਨੁ ਤੇ ਪੂਰੇ ਸੰਸਾਰਿ ॥
ਸਾਹਿਬੁ ਸੇਵਨ੍ਹਿ ਆਪਣਾ ਪੂਰੈ ਸਬਦਿ ਵੀਚਾਰਿ ॥
ਹਰਿ ਕੀ ਸੇਵਾ ਚਾਕਰੀ ਸਚੈ ਸਬਦਿ ਪਿਆਰਿ ॥
ਹਰਿ ਕਾ ਮਹਲੁ ਤਿਨ੍ਹੀ ਪਾਇਆ ਜਿਨ੍ ਹਉਮੈ ਵਿਚਹੁ ਮਾਰਿ ॥
ਨਾਨਕ ਗੁਰਮੁਖਿ ਮਿਲਿ ਰਹੇ ਜਪਿ ਹਰਿ ਨਾਮਾ ਉਰ ਧਾਰਿ ॥੧੦॥

ਸਲੋਕੁ ਮਃ ੩ ॥
ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ ॥
ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ ਹਰਿ ਕਾ ਨਾਮੁ ਮਨਿ ਭਾਇਆ ॥
ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ ਗੁਰਮੁਖਿ ਹਰਿ ਸਹਜਿ ਰੰਗੁ ਲਾਇਆ॥
ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ ਤਿਮਰ ਅਗਿਆਨੁ ਅਧੇਰੁ ਚੁਕਾਇਆ ॥
ਜਿਸ ਨੋ ਕਰਮੁ ਹੋਵੈ ਧੁਰਿ ਪੂਰਾ ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ ॥੧॥

ਮਃ ੩ ॥
ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ ॥
ਸਹਜੇ ਨਾਮੁ ਨ ਧਿਆਇਆ ਕਿਤੁ ਆਇਆ ਸੰਸਾਰਿ ॥

ਵਿਚ ਸੱਚਾ (ਪ੍ਰਭੂ ਹੀ ਨਜ਼ਰ ਆਉਂਦਾ ਹੈ)। (ਉਸ ਦੇ) ਅੰਦਰੋਂ ਕਪਟ ਅਤੇ ਵਿਕਾਰ ਚਲੇ ਜਾਂਦੇ ਹਨ ਅਤੇ ਮਨ ਸਹਿਜ ਸੁਭਾ ਜਿਤਿਆ ਜਾਂਦਾ ਹੈ। ਉਸ (ਦੇ ਹਿਰਦੇ) ਵਿਚ ਜੋਤਿ ਦਾ ਪ੍ਰਕਾਸ਼ ਅਤੇ ਆਨੰਦ-ਰਸ (ਵਰਤ ਜਾਂਦਾ ਹੈ)। ਅਗਿਆਨ ਨਸ਼ਟ ਹੋ ਜਾਂਦਾ ਹੈ। (ਉਹ) ਹਰ ਰੋਜ਼ ਹਰਿ ਦਾ ਗੁਣ-ਗਾਨ ਕਰਦਾ ਹੈ, (ਕਿਉਂਕਿ ਹਰਿ ਨੇ ਉਸ ਦੇ ਹਿਰਦੇ ਵਿਚ) ਗੁਣ ਪ੍ਰਗਟ ਕਰ ਦਿੱਤਾ ਹੁੰਦਾ ਹੈ। ਸਭ ਦਾ ਦਾਤਾ ਇਕ (ਪ੍ਰਭੂ) ਹੈ (ਅਤੇ ਉਹ) ਇਕੋ ਹਰਿ ਹੀ ਸਭ ਦਾ ਮਿਤਰ ਹੈ।੯।

**ਸਲੋਕੁ ਮ. ੩ :** ਉਸ ਨੂੰ ਬ੍ਰਾਹਮਣ ਕਹਿਣਾ ਚਾਹੀਦਾ ਹੈ, ਜੋ ਪ੍ਰਭੂ ਨੂੰ ਜਾਣਦਾ ਹੋਵੇ ਅਤੇ ਹਰ ਵੇਲੇ ਹਰਿ ਵਿਚ ਲਿਵ ਲਗਾਈ ਰਖਦਾ ਹੋਵੇ। ਸਤਿਗੁਰੂ ਨੂੰ ਪੁਛ ਕੇ ਸੱਚ ਅਤੇ ਸੰਜਮ ਕਮਾਉਂਦਾ ਹੋਵੇ। ਉਸ ਦਾ ਹਉਮੈ ਰੂਪ ਰੋਗ ਦੂਰ ਹੋ ਜਾਵੇ। (ਉਹ) ਹਰਿ ਦੇ ਗੁਣ ਗਾਵੇ, ਗੁਣਾਂ ਨੂੰ ਇਕੱਠਾ ਕਰੇ (ਅਤੇ ਜੀਵ-) ਜੋਤਿ ਨੂੰ (ਬ੍ਰਹਮ-) ਜੋਤਿ ਵਿਚ ਮਿਲਾਵੇ। ਇਸ ਯੁਗ/ਜਗ ਵਿਚ ਕੋਈ ਵਿਰਲਾ ਬ੍ਰਹਮ- ਗਿਆਨੀ ਹੈ ਜੋ ਹਉਮੈ ਨੂੰ ਮਿਟਾ ਕੇ (ਆਪਣੇ ਆਪ ਨੂੰ ਪ੍ਰਭੂ ਵਿਚ) ਸਮਾ ਦਿੰਦਾ ਹੋਵੇ। ਨਾਨਕ (ਦਾ ਕਥਨ ਹੈ ਕਿ) ਉਸ ਨੂੰ ਮਿਲਿਆਂ ਸਦਾ ਸੁਖ ਪਾਈਦਾ ਹੈ ਜੋ ਨਿਤ ਹਰਿ ਦੇ ਨਾਮ ਨੂੰ ਆਰਾਧਦਾ ਹੈ।੧।

**ਮ.੩ :** ਮਨਮੁਖ ਅਗਿਆਨੀ (ਵਿਅਕਤੀ) ਦੇ (ਮਨ ਵਿਚ) ਕਪਟ ਹੁੰਦਾ ਹੈ ਅਤੇ ਜੀਭ ਤੋਂ ਝੂਠ ਬੁਲਾਉਂਦਾ ਹੈ। ਕਪਟ ਕੀਤਿਆਂ ਹਰਿ-ਪੁਰਖ ਪ੍ਰਸੰਨ ਨਹੀਂ ਹੁੰਦਾ (ਕਿਉਂਕਿ ਹਰਿ ਹਰ ਇਕ ਨੂੰ) ਸੁਭਾਵਿਕ ਹੀ ਨਿਤ ਵੇਖਦਾ ਅਤੇ ਸੁਣਦਾ ਹੈ। (ਉਹ) ਦ੍ਵੈਤ-ਭਾਵ ਨਾਲ ਵਿਸ਼-ਵਤ ਮਾਇਆ ਦੇ ਮੋਹ ਰੂਪ ਸੁਆਰਥ ਕਾਰਣ ਜਗਤ ਨੂੰ ਜਾ ਕੇ ਸਿਖਿਆ ਦਿੰਦਾ ਹੈ। ਇਸ ਕਮਾਈ ਕਰਕੇ ਸਦਾ ਦੁਖ ਪਾਉਂਦਾ ਹੈ, ਜੰਮਦਾ ਮਰਦਾ ਹੈ ਅਤੇ ਫਿਰ ਫਿਰ ਆਉਂਦਾ ਜਾਂਦਾ ਹੈ। (ਉਸ ਦਾ) ਸੰਸ਼ਾ ਬਿਲਕੁਲ ਖ਼ਤਮ ਨਹੀਂ ਹੁੰਦਾ, ਗੰਦਗੀ ਵਿਚ ਪਿਆ ਸੜਦਾ ਖਪਦਾ ਰਹਿੰਦਾ ਹੈ। ਜਿਸ ਉਪਰ ਮੇਰਾ ਸੁਆਮੀ ਕ੍ਰਿਪਾ ਕਰਦਾ ਹੈ, ਉਸ ਨੂੰ ਗੁਰੂ ਦੀ ਸਿਖਿਆ ਸੁਣਾਉਂਦਾ ਹੈ। (ਉਹ ਵਿਅਕਤੀ) ਹਰਿ-ਨਾਮ ਦੀ ਆਰਾਧਨਾ ਕਰਦਾ ਹੈ, ਹਰਿ-ਨਾਮ ਨੂੰ ਗਾਉਂਦਾ ਹੈ, ਹਰਿ-ਨਾਮ ਹੀ (ਉਸ ਨੂੰ) ਅੰਤ ਸਮੇਂ (ਜਮ-ਦੂਤਾਂ ਤੋਂ) ਛੁੜਾਉਂਦਾ ਹੈ।੨।

**ਪਉੜੀ :** ਜਿਨ੍ਹਾਂ ਨੂੰ (ਪ੍ਰਭੂ ਨੇ ਆਪਣਾ) ਹੁਕਮ ਮਨਾਇਆ ਹੈ, ਉਹ ਸੰਸਾਰ ਵਿਚ ਪੂਰੇ (ਮਨੁੱਖ) ਹਨ। (ਉਹ) ਪੂਰੇ (ਗੁਰੂ) ਦੇ ਸ਼ਬਦ ਦੇ ਵਿਚਾਰ ਦੁਆਰਾ ਆਪਣੇ ਸੁਆਮੀ ਨੂੰ ਸਿਮਰਦੇ ਹਨ। ਸੱਚੇ ਸ਼ਬਦ ਨਾਲ ਪਿਆਰ ਪਾਣ ਕਰਕੇ ਹੀ ਹਰਿ ਦੀ ਸੇਵਾ ਅਤੇ ਖ਼ਿਦਮਤ ਹੁੰਦੀ ਹੈ। ਹਰਿ ਦਾ ਮਹਲ ਉਹੀ ਪਾਉਂਦੇ ਹਨ, ਜਿਨ੍ਹਾਂ ਨੇ (ਹਿਰਦੇ) ਵਿਚੋਂ ਹਉਮੈ ਮਾਰ ਲਈ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਹਿਰਦੇ ਵਿਚ ਹਰਿ-ਨਾਮ ਨੂੰ ਜਪਦੇ ਹੋਇਆਂ (ਪ੍ਰਭੂ ਨਾਲ) ਮਿਲੇ ਰਹਿੰਦੇ ਹਨ।੧੦।

**ਸਲੋਕੁ ਮ. ੩ :** ਗੁਰਮੁਖ (ਸਾਧਕ ਦੇ ਮਨ ਵਿਚ) ਧਿਆਨ ਦੀ ਸਹਿਜ ਧੁਨੀ ਪੈਦਾ ਹੁੰਦੀ ਹੈ (ਕਿਉਂਕਿ ਉਸ ਨੇ) ਸੱਚੇ ਨਾਮ ਨਾਲ ਚਿਤ ਲਗਾਇਆ ਹੁੰਦਾ ਹੈ। ਗੁਰਮੁਖ ਹਰ ਰੋਜ਼ (ਪਿਆਰ ਦੇ) ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਹਰਿ ਦਾ ਨਾਮ (ਉਸ ਦੇ) ਮਨ ਨੂੰ ਚੰਗਾ ਲਗਦਾ ਹੈ। ਗੁਰਮੁਖ ਹਰਿ ਨੂੰ ਵੇਖਦਾ ਹੈ, ਗੁਰਮੁਖ ਹਰਿ (ਦਾ ਨਾਮ) ਬੋਲਦਾ ਹੈ। ਗੁਰਮੁਖ ਨੇ ਹਰਿ ਨਾਲ ਸਹਿਜ ਹੀ ਪਿਆਰ ਲਗਾਇਆ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਨੂੰ (ਬ੍ਰਹਮ) ਗਿਆਨ ਪ੍ਰਾਪਤ ਹੁੰਦਾ ਹੈ (ਜਿਸ ਕਰਕੇ) ਅਗਿਆਨ ਰੂਪ ਹਨੇਰਾ ਅਤੇ ਗੁਬਾਰ ਦੂਰ ਹੋ ਜਾਂਦਾ ਹੈ। ਜਿਸ (ਮਨੁੱਖ) ਨੂੰ ਧੁਰ-ਦਰਗਾਹੋਂ ਪੂਰੀ ਮਿਹਰ (*ਕਰਮੁ*) ਪ੍ਰਾਪਤ ਹੋਵੇ, ਉਸ ਗੁਰਮੁਖ ਨੇ ਹਰਿਨਾਮ ਨੂੰ ਆਰਾਧਿਆ ਹੁੰਦਾ ਹੈ।੧।

**ਮ. ੩ :** ਜਿਸ ਨੇ ਸਤਿਗੁਰੂ ਨੂੰ ਨਹੀਂ ਸੇਵਿਆ ਅਤੇ ਸ਼ਬਦ ਨਾਲ ਪਿਆਰ ਨਹੀਂ ਲਗਾਇਆ। (ਜਿਸ ਨੇ) ਸਹਿਜ ਢੰਗ ਨਾਲ ਨਾਮ ਦੀ ਆਰਾਧਨਾ ਨਹੀਂ ਕੀਤੀ, (ਉਹ) ਕਿਸ ਲਈ ਸੰਸਾਰ ਵਿਚ

ਫਿਰਿ ਫਿਰਿ ਜੂਨੀ ਪਾਈਐ ਵਿਸਟਾ ਸਦਾ ਖੁਆਰੁ ॥
ਕੂੜੈ ਲਾਲਚਿ ਲਗਿਆ ਨਾ ਉਰਵਾਰੁ ਨ ਪਾਰੁ ॥
ਨਾਨਕ ਗੁਰਮੁਖਿ ਉਬਰੇ ਜਿ ਆਪਿ ਮੇਲੇ ਕਰਤਾਰਿ ॥੨॥

ਪਉੜੀ ॥
ਭਗਤ ਸਚੈ ਦਰਿ ਸੋਹਦੇ ਸਚੈ ਸਬਦਿ ਰਹਾਏ ॥
ਹਰਿ ਕੀ ਪ੍ਰੀਤਿ ਤਿਨ ਊਪਜੀ ਹਰਿ ਪ੍ਰੇਮ ਕਸਾਏ ॥
ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਰਸਨਾ ਹਰਿ ਰਸੁ ਪਿਆਏ ॥
ਸਫਲੁ ਜਨਮੁ ਜਿਨ੍ਹੀ ਗੁਰਮੁਖਿ ਜਾਤਾ ਹਰਿ ਜੀਉ ਰਿਦੈ ਵਸਾਏ ॥
ਬਾਝੁ ਗੁਰੂ ਫਿਰੈ ਬਿਲਲਾਦੀ ਦੂਜੈ ਭਾਇ ਖੁਆਏ ॥੧੧॥

ਸਲੋਕੁ ਮਃ ੩ ॥
ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ ਹਰਿ ਉਤਮ ਪਦੁ ਪਾਇਆ ॥
ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ ਅਨਦਿਨੁ ਨਾਮੁ ਧਿਆਇਆ ॥
ਵਿਚੇ ਗ੍ਰਿਹ ਗੁਰ ਬਚਨਿ ਉਦਾਸੀ ਹਉਮੈ ਮੋਹੁ ਜਲਾਇਆ ॥
ਆਪਿ ਤਰਿਆ ਕੁਲ ਜਗਤੁ ਤਰਾਇਆ ਧੰਨੁ ਜਣੇਦੀ ਮਾਇਆ ॥
ਐਸਾ ਸਤਿਗੁਰੁ ਸੋਈ ਪਾਏ ਜਿਸੁ ਧੁਰਿ ਮਸਤਕਿ ਹਰਿ ਲਿਖਿ ਪਾਇਆ ॥
ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ॥੧॥

ਮਃ ੩ ॥
ਤ੍ਰੈ ਗੁਣ ਮਾਇਆ ਵੇਖਿ ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ ॥
ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ ॥
ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ ॥
ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਹਾ ਅਹੰਕਾਰੁ ਬਹੁ ਗਰਬੁ ਵਧਾਇਆ ॥
ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨਹਠਿ ਜਨਮੁ ਗਵਾਇਆ ॥
ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ ॥
ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ ਕਰਦੇ ਸਭਿ ਕਰਾਇਆ ॥੨॥

ਪਉੜੀ ॥
ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ॥
ਏਹ ਜਮ ਕੀ ਸਿਰਕਾਰ ਹੈ ਏਨ੍ਹਾ ਉਪਰਿ ਜਮ ਕਾ ਡੰਡੁ ਕਰਾਰਾ ॥
ਮਨਮੁਖ ਜਮ ਮਗਿ ਪਾਈਅਨ੍ਹਿ ਜਿਨ੍ਹ ਦੂਜਾ ਭਾਉ ਪਿਆਰਾ ॥
ਜਮ ਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ ॥
ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਗੁਰਮੁਖਿ ਨਿਸਤਾਰਾ ॥੧੨॥

ਸਲੋਕੁ ਮਃ ੩ ॥
ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ ॥

ਆਇਆ ਹੈ। (ਉਸ ਨੂੰ) ਫਿਰ ਫਿਰ ਜੂਨਾਂ ਵਿਚ ਪਾਇਆ ਜਾਂਦਾ ਹੈ ਅਤੇ ਗੰਦਗੀ (ਵਿਚ ਪਿਆ) ਸਦਾ ਖੁਆਰ ਹੁੰਦਾ ਰਹਿੰਦਾ ਹੈ। ਝੂਠੇ ਲਾਲਚ ਵਿਚ ਲਗਣ ਨਾਲ (ਮਨੁੱਖ) ਉਰਾਰ ਪਾਰ ਦਾ ਨਹੀਂ (ਰਹਿੰਦਾ ਹੈ)। ਨਾਨਕ (ਦਾ ਕਥਨ ਹੈ ਕਿ ਉਹ) ਗੁਰਮੁਖ (ਸੰਸਾਰ ਵਿਚੋਂ) ਬਚ ਜਾਂਦੇ ਹਨ ਜੋ ਪ੍ਰਭੂ ਨੇ ਆਪ ਮੇਲ ਲਏ ਹੁੰਦੇ ਹਨ।੨।

**ਪਉੜੀ** : (ਪ੍ਰਭੂ ਦੇ) ਭਗਤ ਸੱਚੇ ਦੁਆਰ ਉਪਰ ਸ਼ੋਭਦੇ ਹਨ (ਅਤੇ ਉਹ) ਸੱਚੇ ਸ਼ਬਦ ਵਿਚ ਟਿਕੇ ਰਹਿੰਦੇ ਹਨ। ਉਨ੍ਹਾਂ ਦੇ (ਹਿਰਦੇ ਵਿਚ) ਹਰਿ ਦੀ ਪ੍ਰੀਤ ਪੈਦਾ ਹੁੰਦੀ ਹੈ ਅਤੇ ਹਰਿ-ਪ੍ਰੇਮ ਵਲ ਖਿਚੇ ਰਹਿੰਦੇ ਹਨ। (ਉਹ) ਹਰਿ ਦੇ ਪ੍ਰੇਮ-(ਰੰਗ) ਵਿਚ ਸਦਾ ਰੰਗੇ ਰਹਿੰਦੇ ਹਨ ਅਤੇ ਜੀਭ ਨੂੰ ਹਰਿ-ਰਸ ਦਾ ਪਾਨ ਕਰਾਉਂਦੇ ਹਨ। ਜਿਨ੍ਹਾਂ ਗੁਰਮੁਖਾਂ ਨੇ (ਹਰਿ ਨੂੰ) ਜਾਣਿਆ ਹੈ, ਹਰਿ ਨੂੰ ਹਿਰਦੇ ਵਿਚ ਵਸਾਇਆ ਹੈ, (ਉਨ੍ਹਾਂ ਦਾ) ਜਨਮ ਸਫਲ ਹੈ। ਗੁਰੂ ਤੋਂ ਬਿਨਾ (ਲੋਕਾਈ) ਵਿਲਕਦੀ ਫਿਰਦੀ ਹੈ ਅਤੇ ਦ੍ਵੈਤ-ਭਾਵ ਵਿਚ ਖੁਆਰ ਹੁੰਦੀ ਰਹਿੰਦੀ ਹੈ।੧੧।

**ਸਲੋਕੁ ਮ. ੩** : (ਜਿਸ ਸਾਧਕ ਨੇ) ਕਲਿਯੁਗ ਵਿਚ ਭਗਤੀ ਦੁਆਰਾ ਹਰਿ-ਨਾਮ ਰੂਪ ਖ਼ਜ਼ਾਨਾ ਖਟਿਆ ਹੈ, (ਉਸ ਦੇ) ਹਰਿ ਦੁਆਰਾ ਉਤਮ ਪਦਵੀ ਪ੍ਰਾਪਤ ਕੀਤੀ ਹੈ। ਸਤਿਗੁਰੂ ਦੀ ਸੇਵਾ ਕਰਕੇ (ਉਸ ਨੇ) ਹਰਿ-ਨਾਮ ਨੂੰ ਮਨ ਵਿਚ ਵਸਾਇਆ ਹੈ ਅਤੇ ਹਰ ਰੋਜ਼ ਨਾਮ ਦੀ ਆਰਾਧਨਾ ਕੀਤੀ ਹੈ। ਗੁਰੂ ਦੇ ਬਚਨ ਦੁਆਰਾ (ਉਹ) ਗ੍ਰਿਹਸਥ ਵਿਚ ਹੀ ਉਦਾਸ (ਰਹਿੰਦਾ ਹੈ) ਅਤੇ ਹਉਮੈ ਦੇ ਮੋਹ ਨੂੰ ਸਾੜ ਦਿੱਤਾ ਹੈ। (ਉਹ) ਆਪ (ਭਵ-ਸਾਗਰ ਵਿਚੋਂ) ਤਰਿਆ ਹੈ, ਸਾਰੇ ਜਗਤ ਨੂੰ ਤਰਾਇਆ ਹੈ। (ਉਸ ਨੂੰ) ਜਨਮ ਦੇਣ ਵਾਲੀ ਮਾਂ ਧੰਨ ਹੈ। ਅਜਿਹਾ ਸਤਿਗੁਰੂ ਉਹੀ ਪ੍ਰਾਪਤ ਕਰਦਾ ਹੈ, ਜਿਸ ਦੇ ਮਸਤਕ ਉਪਰ ਹਰਿ ਨੇ ਧੁਰੋਂ ਲਿਖ ਕੇ ਪਾਇਆ ਹੁੰਦਾ ਹੈ। ਦਾਸ ਨਾਨਕ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹੈ, ਜਿਸ ਨੇ ਭਰਮ ਵਿਚ ਭੁਲੇ ਹੋਏ ਨੂੰ (ਸਹੀ) ਮਾਰਗ ਉਪਰ ਪਾਇਆ ਹੈ।੧।

**ਮ. ੩** : ਮਾਇਆ ਦੇ ਤਿੰਨ ਗੁਣਾਂ (ਰਜੋ, ਸਤੋ, ਤਮੋ) ਨੂੰ ਵੇਖ ਕੇ (ਮਨੁੱਖ ਆਪਣਾ ਮਨੋਰਥ) ਭੁਲ ਜਾਂਦਾ ਹੈ, ਜਿਵੇਂ ਦੀਪਕ ਨੂੰ ਵੇਖ ਕੇ ਪਤੰਗਾ ਸੜ ਮਰਦਾ ਹੈ। ਪੰਡਿਤ (ਵਾਸਤਵਿਕ ਕਰਤੱਵ ਤੋਂ) ਭੁਲ ਭੁਲ ਕੇ ਮਾਇਆ ਨੂੰ ਵੇਖਦਾ ਹੈ ਕਿ ਵੇਖਾਂ ਕਿਸ ਨੇ ਕੀ ਲਿਆ ਕੇ ਚੜ੍ਹਾਇਆ ਹੈ। ਦ੍ਵੈਤ-ਭਾਵ (ਵਿਚ ਲਗਿਆ ਪੰਡਿਤ) ਨਿਤ (ਮਾਇਆ-ਰੂਪ) ਵਿਸ਼ ਪੜ੍ਹਦਾ ਹੈ। ਪ੍ਰਭੂ (*ਦਯਿ*) ਨੇ (ਉਨ੍ਹਾਂ ਨੂੰ ਆਪਣੇ) ਨਾਮ ਤੋਂ ਵਿਹੂਣਾ ਕਰ ਦਿੱਤਾ ਹੈ। ਜੋਗੀ, ਜੰਗਮ ਅਤੇ ਸੰਨਿਆਸੀ ਵੀ ਭੁਲੇ ਪਏ ਹਨ। ਉਨ੍ਹਾਂ ਨੇ ਹੰਕਾਰ ਅਤੇ ਗਰਬ ਨੂੰ ਬਹੁਤ ਵਧਾ ਲਿਆ ਹੈ। ਸੱਚੀ (ਭਾਵਨਾ) ਨਾਲ ਮਿਲੀ ਭਿਖਿਆ ਦਾ ਭੋਜਨ ਅਤੇ ਬਸਤ੍ਰ ਨਹੀਂ ਲੈਂਦੇ। ਮਨ ਦੇ ਹਠ ਕਰਕੇ (ਉਨ੍ਹਾਂ ਨੇ ਆਪਣਾ) ਜਨਮ ਗਵਾਇਆ ਹੋਇਆ ਹੈ। ਇਤਨਿਆਂ ਵਿਚੋਂ ਉਹ ਵਿਅਕਤੀ ਸਮ੍ਰਿਧ (*ਸਮਧਾ*) ਹੈ, ਜਿਸ ਨੇ ਗੁਰੂ ਦੁਆਰਾ ਨਾਮ ਆਰਾਧਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਕਿਸ ਨੂੰ (ਇਹ ਗੱਲ) ਕਹਿ ਕੇ ਸੁਣਾਈਏ, ਜਦ ਸਾਰੇ (ਪ੍ਰਭੂ ਦਾ) ਕਰਾਇਆ ਹੀ ਕਰਦੇ ਹਨ।੨।

**ਪਉੜੀ** : ਮਾਇਆ ਦਾ ਮੋਹ, ਕਾਮ, ਕ੍ਰੋਧ ਅਤੇ ਹੰਕਾਰ ਪ੍ਰੇਤ ਦੇ ਸਮਾਨ ਹਨ। ਇਹ ਸਭ ਜਮ ਦੀ ਪ੍ਰਜਾ (*ਸਿਰਕਾਰ*) ਹਨ। ਇਨ੍ਹਾਂ ਉਪਰ ਜਮ ਦਾ ਕਠੋਰ ਡੰਡਾ ਹੈ। ਮਨਮੁਖਾਂ ਨੂੰ ਜਮ ਦੇ ਮਾਰਗ ਉਪਰ ਪਾਇਆ ਜਾਂਦਾ ਹੈ, ਜਿਨ੍ਹਾਂ ਨੂੰ ਦ੍ਵੈਤ-ਭਾਵ ਪਿਆਰਾ ਲਗਦਾ ਹੈ। (ਇਨ੍ਹਾਂ ਨੂੰ) ਜਮਪੁਰੀ ਵਿਚ ਬੰਨ੍ਹ ਕੇ ਮਾਰਿਆ ਜਾਂਦਾ ਹੈ (ਅਤੇ ਇਨ੍ਹਾਂ ਦੀ) ਕੋਈ ਪੁਕਾਰ ਨਹੀਂ ਸੁਣਦਾ। ਜਿਸ ਨੂੰ (ਪ੍ਰਭੂ) ਕ੍ਰਿਪਾ ਕਰਦਾ ਹੈ, ਉਸ ਨੂੰ ਗੁਰੂ ਮਿਲਦਾ ਹੈ। ਗੁਰੂ ਦੁਆਰਾ (ਉਸ ਦੀ) ਖ਼ਲਾਸੀ ਹੋ ਜਾਂਦੀ ਹੈ।੧੨।

**ਸਲੋਕੁ ਮ. ੩** : ਹਉਮੈ ਰੂਪ ਆਪਾ-ਭਾਵ ਦੀ ਭਾਵਨਾ ਠੱਗਣੀ ਹੈ ਅਤੇ ਮਨਮੁਖਾਂ ਨੂੰ ਖਾ ਗਈ ਹੈ।

ਜੋ ਮੋਹਿ ਦੂਜੈ ਚਿਤੁ ਲਾਇਦੇ ਤਿਨਾ ਵਿਆਪਿ ਰਹੀ ਲਪਟਾਇ ॥
ਗੁਰ ਕੈ ਸਬਦਿ ਪਰਜਾਲੀਐ ਤਾ ਏਹ ਵਿਚਹੁ ਜਾਇ ॥
ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ॥
ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ ॥੧॥

ਮਃ ੩ ॥
ਇਹੁ ਮਨੁ ਕੇਤੜਿਆ ਜੁਗ ਭਰਮਿਆ ਥਿਰੁ ਰਹੈ ਨ ਆਵੈ ਜਾਇ ॥
ਹਰਿ ਭਾਣਾ ਤਾ ਭਰਮਾਇਅਨੁ ਕਰਿ ਪਰਪੰਚੁ ਖੇਲੁ ਉਪਾਇ ॥
ਜਾ ਹਰਿ ਬਖਸੇ ਤਾ ਗੁਰ ਮਿਲੈ ਅਸਥਿਰੁ ਰਹੈ ਸਮਾਇ ॥
ਨਾਨਕ ਮਨ ਹੀ ਤੇ ਮਨੁ ਮਾਨਿਆ ਨਾ ਕਿਛੁ ਮਰੈ ਨ ਜਾਇ ॥੨॥

ਪਉੜੀ ॥
ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ ॥
ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ ॥
ਆਪਿ ਅਤੀਤੁ ਅਲਿਪਤੁ ਹੈ ਨਿਰਜੋਗੁ ਹਰਿ ਜੋਗੀ ॥
ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ ॥
ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ ॥੧੩॥

ਸਲੋਕੁ ਮਃ ੩ ॥
ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ ॥
ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੁਝੈ ਕੋਇ ॥
ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ ॥
ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ ॥੧॥

ਮਃ ੩ ॥
ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ ॥ ਪੂਰੈ ਸਬਦਿ ਪ੍ਰਭੁ ਮਿਲਿਆ ਆਈ ॥
ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ ॥
ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ ॥
ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥੨॥

ਪਉੜੀ ॥
ਬਜਰ ਕਪਾਟ ਕਾਇਆ ਗੜ੍ ਭੀਤਰਿ ਕੂੜੁ ਕੁਸਤੁ ਅਭਿਮਾਨੀ ॥
ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ ॥
ਉਪਾਇ ਕਿਤੈ ਨ ਲਭਨੀ ਕਰਿ ਭੇਖ ਥਕੇ ਭੇਖਵਾਨੀ ॥
ਗੁਰ ਸਬਦੀ ਖੋਲਾਈਅਨਿ੍ ਹਰਿ ਨਾਮੁ ਜਪਾਨੀ ॥
ਹਰਿ ਜੀਉ ਅੰਮ੍ਰਿਤ ਬਿਰਖੁ ਹੈ ਜਿਨ ਪੀਆ ਤੇ ਤ੍ਰਿਪਤਾਨੀ ॥੧੪॥
ਸਲੋਕੁ ਮਃ ੩ ॥
ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ ॥

ਜੋ ਦ੍ਵੈਤ-ਭਾਵ ਵਿਚ ਚਿਤ ਲਗਾਉਂਦੇ ਹਨ, ਉਨ੍ਹਾਂ ਨੂੰ (ਇਹ ਮਾਇਆ ਠੱਗਣੀ) ਚੰਬੜੀ ਹੋਈ ਹੈ। ਗੁਰੂ ਦੇ ਸ਼ਬਦ ਰਾਹੀਂ (ਇਸ ਨੂੰ) ਸਾੜਿਆ ਜਾਏ, ਤਾਂ ਇਹ (ਮਨ) ਵਿਚੋਂ ਚਲੀ ਜਾਂਦੀ ਹੈ। (ਫਿਰ) ਮਨ ਤਨ ਉਜਲਾ ਹੋ ਜਾਂਦਾ ਹੈ ਅਤੇ ਨਾਮ ਮਨ ਵਿਚ ਆ ਕੇ ਵਸ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਮਾਇਆ ਨੂੰ ਮਾਰਨ ਦਾ ਮਸਾਲਾ ਹਰਿ-ਨਾਮ ਹੈ, (ਜੋ) ਗੁਰੂ ਦੁਆਰਾ ਪਾਇਆ ਜਾਂਦਾ ਹੈ।੧।

**ਮ.੩ :** ਇਹ ਮਨ ਕਿਤਨੇ ਹੀ ਯੁਗ ਭਟਕਦਾ ਰਿਹਾ, (ਕਿਤੇ ਵੀ) ਸਥਿਰ ਨਹੀਂ ਰਿਹਾ, ਆਉਂਦਾ ਜਾਂਦਾ ਰਿਹਾ। ਹਰਿ ਨੂੰ (ਅਜਿਹਾ) ਭਾਇਆ ਤਾਂ (ਜਗਤ ਦਾ) ਪ੍ਰਪੰਚਕ ਖੇਲ ਰਚ ਕੇ (ਜੀਵ ਨੂੰ) ਭਟਕਣ ਵਿਚ ਪਾ ਦਿੱਤਾ। ਜਦੋਂ ਹਰਿ ਬਖ਼ਸ਼ਦਾ ਹੈ, ਤਾਂ ਗੁਰੂ ਨਾਲ ਮੇਲ ਹੁੰਦਾ ਹੈ, (ਮਨ) ਸਥਿਰ ਹੋ ਜਾਂਦਾ ਹੈ (ਅਤੇ ਪ੍ਰਭੂ ਵਿਚ) ਸਮਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਦੁਆਰਾ ਮੰਨ ਜਾਂਦਾ ਹੈ। (ਫਿਰ) ਨ ਕੁਝ ਮਰਦਾ ਹੈ, ਨ ਜਾਂਦਾ ਹੈ।੨।

**ਪਉੜੀ :** ਸ਼ਰੀਰ ਵੱਡਾ ਕਿਲ੍ਹਾ ਹੈ, (ਪਰ ਇਹ) ਸੰਯੋਗ-ਵਸ ਮਿਲਦਾ ਹੈ। ਸ਼ਰੀਰ ਅੰਦਰ (ਪ੍ਰਭੂ) ਆਪ ਵਸ ਰਿਹਾ ਹੈ ਅਤੇ ਆਪ ਹੀ ਰਸਾਂ ਨੂੰ ਭੋਗਣ ਵਾਲਾ ਹੈ। (ਪਰ) ਆਪ ਅਪ੍ਰਭਾਵਿਤ ਅਤੇ ਨਿਰਲੇਪ ਰਹਿੰਦਾ ਹੈ। ਪ੍ਰਭੂ ਅਣਜੁੜਿਆ (*ਨਿਰਜੋਗੁ*) ਵੀ ਜੁੜਿਆ ਹੋਇਆ ਹੁੰਦਾ ਹੈ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਕਰਦਾ ਹੈ। (ਜੋ) ਹਰਿ ਕਰਦਾ ਹੈ, ਉਹੀ ਹੁੰਦਾ ਹੈ। ਗੁਰੂ ਦੁਆਰਾ ਹਰਿ ਦਾ ਨਾਮ ਧਿਆਉਣਾ ਚਾਹੀਦਾ ਹੈ। (ਇਸ ਨਾਲ) ਵਿਯੋਗ ਦੀ ਸਥਿਤੀ ਖ਼ਤਮ ਹੋ ਜਾਂਦੀ ਹੈ।੧੩।

**ਸਲੋਕੁ ਮ. ੩ :** ਉਹ ਸੱਚਾ (ਪ੍ਰਭੂ) ਆਪ ਹੀ ਗੁਰੂ ਦੇ ਸ਼ਬਦ ਦੁਆਰਾ 'ਵਾਹ ਵਾਹ' (ਵਿਸਮਾਦੀ ਸ਼ਬਦ) ਅਖਵਾਉਂਦਾ ਹੈ। 'ਵਾਹ ਵਾਹ' (ਸ਼ਬਦ ਉਚਾਰਨਾ ਅਸਲ ਵਿਚ ਪ੍ਰਭੂ ਦਾ) ਜਸ ਕਰਨਾ ਹੈ, (ਪਰ) ਕੋਈ ਵਿਰਲਾ ਗੁਰਮੁਖ (ਇਸ ਭੇਦ ਨੂੰ) ਬੁਝਦਾ ਹੈ। 'ਵਾਹ ਵਾਹ' ਬਾਣੀ/ਬੋਲ ਸਤਿਸਰੂਪ (ਪ੍ਰਭੂ ਦਾ ਸੂਚਕ ਹੈ), (ਇਸ ਦੇ ਉਚਾਰਨ ਨਾਲ) ਸੱਚ ਨਾਲ ਮੇਲ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) 'ਵਾਹ ਵਾਹ' (ਸ਼ਬਦ) ਉਚਾਰਨ ਨਾਲ ਪ੍ਰਭੂ ਪਾਈਦਾ ਹੈ, (ਪਰ ਇਸ ਸ਼ਬਦ ਦਾ ਉਚਾਰਨ ਈਸ਼ਵਰੀ) ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦਾ ਹੈ।੧।

**ਮ.੩ :** (ਗੁਰੂ ਦੇ) ਸ਼ਬਦ ਦੁਆਰਾ 'ਵਾਹ ਵਾਹ' ਕਰਦੀ ਜੀਭ ਸ਼ੋਭਾਸ਼ਾਲੀ ਹੁੰਦੀ ਹੈ। ਪੂਰੇ (ਗੁਰੂ) ਦੇ ਸ਼ਬਦ ਦੁਆਰਾ ਪ੍ਰਭੂ ਆ ਕੇ ਮਿਲ ਪੈਂਦਾ ਹੈ। ਵਡਭਾਗੀ (ਵਿਅਕਤੀਆਂ) ਦੇ ਮੂੰਹ ਵਿਚੋਂ (ਪ੍ਰਭੂ) 'ਵਾਹ ਵਾਹ' (ਸ਼ਬਦ) ਉਚਰਵਾਉਂਦਾ ਹੈ। (ਜੋ) 'ਵਾਹ ਵਾਹ' ਕਰਨ ਵਾਲੇ ਹਨ, (ਉਹੀ) ਵਿਅਕਤੀ ਸੋਹਣੇ ਹਨ, ਉਨ੍ਹਾਂ ਨੂੰ ਪ੍ਰਜਾ ਪੂਜਣ ਆਉਂਦੀ ਹੈ। ਨਾਨਕ (ਦਾ ਕਥਨ ਹੈ ਕਿ) 'ਵਾਹ ਵਾਹ' (ਕਹਿਣ ਦੀ ਬਿਰਤੀ ਪ੍ਰਭੂ ਦੀ) ਕ੍ਰਿਪਾ ਦੁਆਰਾ ਪ੍ਰਾਪਤ ਹੁੰਦੀ ਹੈ। (ਇਸ ਨਾਲ) ਸੱਚੇ (ਪ੍ਰਭੂ) ਦੇ ਦੁਆਰ ਉਤੇ ਪ੍ਰਤਿਸ਼ਠਾ ਮਿਲਦੀ ਹੈ।੨।

**ਪਉੜੀ :** ਕੂੜ ਅਤੇ ਕੁਸਤਿ (ਬੋਲਣ ਵਾਲੇ) ਅਭਿਮਾਨੀ (ਵਿਅਕਤੀ ਦੇ) ਸ਼ਰੀਰ ਰੂਪ ਕਿਲ੍ਹੇ ਵਿਚ ਕਠੋਰ ਦਰਵਾਜ਼ੇ (ਲਗੇ ਹੋਏ ਹਨ)। (ਇਹ ਦਰਵਾਜ਼ੇ) ਭਰਮ ਵਿਚ ਭੁਲੇ ਅੰਨ੍ਹੇ ਅਤੇ ਅਗਿਆਨੀ ਮਨਮੁਖ ਨੂੰ ਨਜ਼ਰ ਨਹੀਂ ਆਉਂਦੇ। (ਇਹ ਦਰਵਾਜ਼ੇ) ਕਿਸੇ ਉਪਾ ਰਾਹੀਂ ਨਹੀਂ ਲਭਦੇ, (ਭਾਵੇਂ) ਕਈ ਭੇਖਧਾਰੀ ਭੇਖ ਕਰ ਕਰ ਕੇ ਥਕ ਗਏ ਹਨ। ਹਰਿ ਦੇ ਨਾਮ ਨੂੰ ਜਪਣ ਵਾਲੇ (ਵਿਅਕਤੀ ਲਈ ਪ੍ਰਭੂ ਨੇ) ਗੁਰੂ ਸ਼ਬਦ ਰਾਹੀਂ (ਕਪਾਟ) ਖੁਲ੍ਹਾ ਦਿੱਤੇ ਹਨ। ਹਰਿ ਜੀ (ਦਾ ਨਾਮ) ਅੰਮ੍ਰਿਤ ਦਾ ਬ੍ਰਿਛ ਹੈ, ਜਿਨ੍ਹਾਂ ਨੇ (ਇਹ ਅੰਮ੍ਰਿਤ) ਪੀਤਾ ਹੈ, ਉਹ ਤ੍ਰਿਪਤ ਹੋ ਗਏ ਹਨ।੧੪।

**ਸਲੋਕੁ ਮ. ੩ :** ਹੇ ਮੇਰੀ ਮਾਈ! 'ਵਾਹ ਵਾਹ' ਕਰਦਿਆਂ ਰਾਤ ਸੁਖ ਨਾਲ ਬਤੀਤ ਹੁੰਦੀ ਹੈ। 'ਵਾਹ

ਵਾਹੁ ਵਾਹੁ ਕਰਤਿਆ ਸਦਾ ਅਨੰਦੁ ਹੋਵੈ ਮੇਰੀ ਮਾਇ ॥
ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ ਲਾਇ ॥ਵਾਹੁ ਵਾਹੁ ਕਰਮੀ ਬੋਲੈ ਬੋਲਾਇ ॥
ਵਾਹੁ ਵਾਹੁ ਕਰਤਿਆ ਸੋਭਾ ਪਾਇ ॥ ਨਾਨਕ ਵਾਹੁ ਵਾਹੁ ਸਤਿ ਰਜਾਇ ॥੧॥

ਮਃ ੩ ॥
ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ ॥
ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ ॥
ਵਾਹੁ ਵਾਹੁ ਕਰਤਿਆ ਹਰਿ ਪਾਇਆ ਸਹਜੇ ਗੁਰਮੁਖਿ ਭਾਲਿ ॥
ਸੇ ਵਡਭਾਗੀ ਨਾਨਕਾ ਹਰਿ ਹਰਿ ਰਿਦੈ ਸਮਾਲਿ ॥੨॥

ਪਉੜੀ ॥
ਏ ਮਨਾ ਅਤਿ ਲੋਭੀਆ ਨਿਤ ਲੋਭੇ ਰਾਤਾ ॥ ਮਾਇਆ ਮਨਸਾ ਮੋਹਣੀ ਦਹ ਦਿਸ ਫਿਰਾਤਾ॥
ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ ਖਾਤਾ ॥
ਰਸਨਾ ਹਰਿ ਰਸੁ ਨ ਚਖਿਓ ਫੀਕਾ ਬੋਲਾਤਾ ॥
ਜਿਨਾ ਗੁਰਮੁਖਿ ਅੰਮ੍ਰਿਤੁ ਚਾਖਿਆ ਸੇ ਜਨ ਤ੍ਰਿਪਤਾਤਾ ॥੧੫॥

ਸਲੋਕੁ ਮਃ ੩ ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਸਚਾ ਗਹਿਰ ਗੰਭੀਰੁ ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਗੁਣਦਾਤਾ ਮਤਿ ਧੀਰੁ ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ ॥
ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ ॥੧॥

ਮਃ ੩ ॥
ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ ॥
ਓਨਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ ॥
ਗੁਰਮੁਖਿ ਅੰਮ੍ਰਿਤੁ ਪੀਵਣਾ ਵਾਹੁ ਵਾਹੁ ਕਰਹਿ ਲਿਵ ਲਾਇ ॥
ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ ॥੨॥

ਪਉੜੀ ॥
ਹਰਿ ਕੈ ਭਾਣੈ ਗੁਰੁ ਮਿਲੈ ਸੇਵਾ ਭਗਤਿ ਬਨੀਜੈ ॥
ਹਰਿ ਕੈ ਭਾਣੈ ਹਰਿ ਮਨਿ ਵਸੈ ਸਹਜੇ ਰਸੁ ਪੀਜੈ ॥
ਹਰਿ ਕੈ ਭਾਣੈ ਸੁਖੁ ਪਾਈਐ ਹਰਿ ਲਾਹਾ ਨਿਤ ਲੀਜੈ ॥
ਹਰਿ ਕੈ ਤਖਤਿ ਬਹਾਲੀਐ ਨਿਜ ਘਰਿ ਸਦਾ ਵਸੀਜੈ ॥
ਹਰਿ ਕਾ ਭਾਣਾ ਤਿਨੀ ਮੰਨਿਆ ਜਿਨਾ ਗੁਰੂ ਮਿਲੀਜੈ ॥੧੬॥

ਸਲੋਕੁ ਮਃ ੩ ॥
ਵਾਹੁ ਵਾਹੁ ਸੇ ਜਨ ਸਦਾ ਕਰਹਿ ਜਿਨ੍ ਕਉ ਆਪੇ ਦੇਇ ਬੁਝਾਇ ॥
ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ ॥
ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ ਸੋ ਮਨ ਚਿੰਦਿਆ ਫਲੁ ਪਾਇ ॥

ਵਾਹ' ਕਰਦਿਆਂ ਸਦਾ ਆਨੰਦ (ਪ੍ਰਾਪਤ) ਹੁੰਦਾ ਹੈ। 'ਵਾਹ ਵਾਹ' ਕਰਦਿਆਂ ਹਰਿ ਨਾਲ ਲਿਵ ਲਗਦੀ ਹੈ। (ਪ੍ਰਭੂ ਦੀ) ਕ੍ਰਿਪਾ ਨਾਲ (ਸਾਧਕ) 'ਵਾਹ ਵਾਹ' ਬੁਲਾਇਆ ਬੋਲਦਾ ਹੈ। 'ਵਾਹ ਵਾਹ' ਕਰਦਿਆਂ (ਸਾਧਕ) ਸ਼ੋਭਾ ਪਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) 'ਵਾਹ ਵਾਹ' (ਕਰਨ ਨਾਲ ਸਾਧਕ) ਸੱਚੀ ਰਜ਼ਾ ਵਿਚ (ਰਹਿੰਦਾ ਹੈ)।੧।

**ਮ.੩ :** 'ਵਾਹ ਵਾਹ' ਬਾਣੀ/ਬੋਲ ਸਤਿਸਰੂਪ ਹੈ। (ਇਹ) ਗੁਰਮੁਖ (ਵਿਅਕਤੀ) ਨੇ ਢੂੰਢ ਕੇ ਲਭ ਲਈ ਹੈ। (ਉਹ) 'ਵਾਹ ਵਾਹ' ਸ਼ਬਦ ਉਚਾਰਦਾ ਹੈ ਅਤੇ 'ਵਾਹ ਵਾਹ' (ਸ਼ਬਦ) ਹਿਰਦੇ ਵਿਚ ਵੀ (ਸਿਮਰਦਾ ਹੈ)। 'ਵਾਹ ਵਾਹ' ਕਰਦਿਆਂ ਗੁਰਮੁਖ (ਸਾਧਕ) ਨੇ ਹਰਿ ਨੂੰ ਸਹਿਜ ਸੁਭਾ (ਅੰਦਰੋਂ) ਲਭ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਉਹ ਵਡਭਾਗੀ ਹਨ ਜੋ ਹਰਿ ਹਰਿ ਨੂੰ ਹਿਰਦੇ ਵਿਚ ਯਾਦ ਕਰਦੇ ਹਨ।੨।

**ਪਉੜੀ :** ਹੇ ਬਹੁਤ ਲੋਭੀ ਮਨ! (ਤੂੰ) ਹਮੇਸ਼ਾ ਲੋਭ ਵਿਚ ਲੀਨ ਰਹਿੰਦਾ ਹੈਂ। ਮੋਹ ਲੈਣ ਵਾਲੀ ਮਾਇਆ ਦੀ ਇੱਛਾ (*ਮਨਸਾ*) ਕਾਰਣ ਦਸਾਂ ਦਿਸ਼ਾਵਾਂ ਵਿਚ ਫਿਰਦਾ ਰਹਿੰਦਾ ਹੈਂ। ਅਗੇ (ਈਸ਼ਵਰੀ ਦਰਗਾਹ ਵਿਚ) ਨਾਉਂ ਅਤੇ ਜਾਤਿ (ਨਾਲ) ਨਹੀਂ ਜਾਣਗੇ। (ਇਨ੍ਹਾਂ ਵਿਚ ਫਸਿਆ) ਮਨਮੁਖ ਦੁਖਾਂ ਦਾ ਅਨੁਭਵ ਕਰਦਾ ਹੈ। (ਉਸ ਦੀ) ਜੀਭ ਨੇ ਹਰਿ-ਰਸ ਨੂੰ ਨਹੀਂ ਚਖਿਆ, (ਉਹ) ਫਿਕਾ ਹੀ ਬੋਲਦਾ। ਜਿਨ੍ਹਾਂ ਗੁਰਮੁਖਾਂ ਨੇ ਅੰਮ੍ਰਿਤ ਨੂੰ ਚਖਿਆ ਹੈ, ਉਹ ਸੇਵਕ ਰਜ ਗਏ ਹਨ।੧੫।

**ਸਲੋਕੁ ਮ. ੩ :** 'ਵਾਹ ਵਾਹ' ਉਸ ਨੂੰ ਕਹਿਣਾ ਚਾਹੀਦਾ ਹੈ ਜੋ ਸੱਚਾ ਅਤੇ ਗਹਿਰ-ਗੰਭੀਰ ਹੈ। 'ਵਾਹ ਵਾਹ' ਉਸ ਨੂੰ ਕਹਿਣਾ ਚਾਹੀਦਾ ਹੈ ਜੋ ਗੁਣਾਂ ਦਾ ਦਾਤਾ ਅਤੇ ਧੀਰਜ ਵਾਲੀ ਮਤਿ ਵਾਲਾ ਹੈ। 'ਵਾਹ ਵਾਹ' ਉਸ ਨੂੰ ਕਹਿਣਾ ਚਾਹੀਦਾ ਹੈ ਜੋ ਸਭ ਵਿਚ ਸਮਾ ਰਿਹਾ ਹੈ। 'ਵਾਹ ਵਾਹ' ਉਸ ਨੂੰ ਕਹਿਣਾ ਚਾਹੀਦਾ ਹੈ ਜੋ ਸਾਰਿਆਂ ਨੂੰ ਰੋਜ਼ੀ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) 'ਵਾਹ ਵਾਹ' ਕਰਕੇ ਇਕੋ (ਪ੍ਰਭੂ) ਨੂੰ ਸਲਾਹੁਣਾ ਚਾਹੀਦਾ ਹੈ ਜੋ ਸਤਿਗੁਰੂ ਨੇ ਵਿਖਾ ਦਿੱਤਾ ਹੈ।੧।

**ਮ.੩ :** ਗੁਰਮੁਖ (ਸਾਧਕ) ਸਦਾ 'ਵਾਹ ਵਾਹ' ਕਰਦੇ ਹਨ। ਮਨਮੁਖ (ਵਿਅਕਤੀ ਮਾਇਆ ਰੂਪ) ਵਿਸ਼ ਖਾ ਖਾ ਕੇ ਮਰਦੇ ਰਹਿੰਦੇ ਹਨ। ਉਨ੍ਹਾਂ (ਮਨਮੁਖਾਂ) ਨੂੰ 'ਵਾਹ ਵਾਹ' ਚੰਗੀ ਨਹੀਂ ਲਗਦੀ, ਦੁਖਾਂ ਵਿਚ ਹੀ (ਜੀਵਨ) ਗੁਜ਼ਾਰ ਦਿੰਦੇ ਹਨ। ਗੁਰਮੁਖ (ਸਾਧਕ) ਅੰਮ੍ਰਿਤ ਪੀਂਦੇ ਹਨ ਅਤੇ 'ਵਾਹ ਵਾਹ' ਕਰਦੇ ਹੋਏ (ਪ੍ਰਭੂ ਵਿਚ) ਲਿਵ ਲਗਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜੋ ਵਿਅਕਤੀ 'ਵਾਹ ਵਾਹ' ਕਰਦੇ ਹਨ, ਉਹ ਨਿਰਮਲ ਹਨ। (ਉਨ੍ਹਾਂ ਨੂੰ) ਤਿੰਨਾਂ ਲੋਕਾਂ ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ।੨।

**ਪਉੜੀ :** ਹਰਿ ਦੇ ਭਾਣੇ ਕਰਕੇ ਗੁਰੂ ਦੀ ਪ੍ਰਾਪਤੀ ਹੁੰਦੀ ਹੈ ਅਤੇ ਸੇਵਾ ਤੇ ਭਗਤੀ ਬਣ ਆਉਂਦੀ ਹੈ। ਹਰਿ ਦੇ ਭਾਣੇ ਕਰਕੇ ਹਰਿ ਮਨ ਵਿਚ ਵਸਦਾ ਹੈ ਅਤੇ ਸਹਿਜ ਹੀ (ਨਾਮ ਰੂਪ ਅੰਮ੍ਰਿਤ) ਰਸ ਪੀਤਾ ਜਾਂਦਾ ਹੈ। ਹਰਿ ਦੇ ਭਾਣੇ ਕਰਕੇ ਸੁਖ ਪਾਈਦਾ ਹੈ ਅਤੇ ਹਰਿ-(ਨਾਮ ਰੂਪ) ਲਾਭ ਨਿਤ ਲਈਦਾ ਹੈ। (ਅਜਿਹੇ ਸਾਧਕ ਨੂੰ) ਹਰਿ ਦੇ ਤਖ਼ਤ ਉਪਰ ਬਿਠਾਇਆ ਜਾਂਦਾ ਹੈ (ਅਤੇ ਉਹ) ਨਿਜ ਘਰ ਵਿਚ ਵਸਦਾ ਹੈ। ਹਰਿ ਦਾ ਭਾਣਾ ਉਹ ਮੰਨਦੇ ਹਨ, ਜਿਨ੍ਹਾਂ ਨੂੰ ਗੁਰੂ ਮਿਲ ਪੈਂਦਾ ਹੈ।੧੬।

**ਸਲੋਕੁ ਮ. ੩ :** ਉਹ ਸੇਵਕ ਸਦਾ 'ਵਾਹ ਵਾਹ' ਕਰਦੇ ਹਨ, ਜਿਨ੍ਹਾਂ ਨੂੰ (ਪ੍ਰਭੂ) ਆਪ ਸਮਝਾ ਦਿੰਦਾ ਹੈ। 'ਵਾਹ ਵਾਹ' ਕਰ ਨਾਲ ਮਨ ਪਵਿਤਰ ਹੁੰਦਾ ਹੈ ਅਤੇ ਹਉਮੈ (ਮਨ) ਵਿਚੋਂ ਚਲੀ ਜਾਂਦੀ ਹੈ। ਜੋ ਗੁਰ-ਸਿੱਖ 'ਵਾਹ ਵਾਹ' ਨਿਤ ਕਰਦਾ ਹੈ, ਉਹ ਮਨ ਇਛਿਆ ਫਲ ਪਾਉਂਦਾ ਹੈ। (ਜੋ) ਵਾਹ ਵਾਹ

ਵਾਹੁ ਵਾਹੁ ਕਰਹਿ ਸੇ ਜਨ ਸੋਹਣੇ ਹਰਿ ਤਿਨ੍ ਕੈ ਸੰਗਿ ਮਿਲਾਇ ॥
ਵਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ ਕਰੇਉ ॥
ਨਾਨਕ ਵਾਹੁ ਵਾਹੁ ਜੋ ਕਰਹਿ ਹਉ ਤਨੁ ਮਨੁ ਤਿਨ੍ ਕਉ ਦੇਉ ॥੧॥

ਮਃ ੩ ॥
ਵਾਹੁ ਵਾਹੁ ਸਾਹਿਬੁ ਸਚੁ ਹੈ ਅੰਮ੍ਰਿਤੁ ਜਾ ਕਾ ਨਾਉ ॥
ਜਿਨਿ ਸੇਵਿਆ ਤਿਨਿ ਫਲੁ ਪਾਇਆ ਹਉ ਤਿਨ ਬਲਿਹਾਰੈ ਜਾਉ ॥
ਵਾਹੁ ਵਾਹੁ ਗੁਣੀ ਨਿਧਾਨੁ ਹੈ ਜਿਸ ਨੋ ਦੇਇ ਸੁ ਖਾਇ ॥
ਵਾਹੁ ਵਾਹੁ ਜਲਿ ਥਲਿ ਭਰਪੂਰੁ ਹੈ ਗੁਰਮੁਖਿ ਪਾਇਆ ਜਾਇ ॥
ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ ॥
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮਕੰਕਰੁ ਨੇੜਿ ਨ ਆਵੈ ॥੨॥
ਪਉੜੀ ॥
ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ ॥
ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ ॥
ਅਨਦਿਨੁ ਜਾਗਹਿ ਨਾ ਸਵਹਿ ਜਾਗਤ ਰੈਣਿ ਵਿਹਾਣੀ ॥
ਗੁਰਮਤੀ ਹਰਿ ਰਸੁ ਚਾਖਿਆ ਸੇ ਪੁੰਨ ਪਰਾਣੀ ॥
ਬਿਨੁ ਗੁਰ ਕਿਨੈ ਨ ਪਾਇਓ ਪਚਿ ਮੁਏ ਅਜਾਣੀ ॥੧੭॥

ਸਲੋਕੁ ਮਃ ੩ ॥
ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥
ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ॥
ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ ॥
ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ ॥
ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ ॥
ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ ॥੧॥
ਮਃ ੩ ॥
ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ ਦੂਜੀ ਨਾਹੀ ਜਾਇ ॥
ਜੇ ਬਹੁਤੇਰਾ ਲੋਚੀਐ ਵਿਣੁ ਕਰਮੈ ਨ ਪਾਇਆ ਜਾਇ ॥
ਜਿਨ੍ਾ ਅੰਤਰਿ ਲੋਭ ਵਿਕਾਰੁ ਹੈ ਦੂਜੈ ਭਾਇ ਖੁਆਇ ॥
ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ ॥
ਜਿਨ੍ਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ ਕੋਈ ਨਾਹਿ ॥
ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥
ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ ॥੨॥*

ਪਉੜੀ ॥
ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ ॥
ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ॥
ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰ ਧਾਰਿ ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 950 ਉਪਰ ਵੀ ਆਉਂਦਾ ਹੈ।

ਕਰਦੇ ਹਨ, ਉਹ ਸੇਵਕ ਸੋਹਣੇ ਹਨ। ਹੇ ਪ੍ਰਭੂ ! ਉਨ੍ਹਾਂ ਨਾਲ (ਮੈਨੂੰ) ਮਿਲਾ ਦੇ (ਤਾਂ ਜੋ ਮੈਂ) ਵਾਹ ਵਾਹ ਹਿਰਦੇ ਵਿਚੋਂ ਉਚਰਾਂ ਅਤੇ ਮੂੰਹੋਂ ਵੀ 'ਵਾਹ ਵਾਹ' ਕਰਾਂ। ਨਾਨਕ (ਦਾ ਕਥਨ ਹੈ ਕਿ) ਜੋ ਵਾਹ ਵਾਹ ਕਰਦੇ ਹਨ, ਉਨ੍ਹਾਂ ਨੂੰ ਮੈਂ ਆਪਣਾ ਤਨ ਮਨ ਭੇਂਟ ਕਰਦਾ ਹਾਂ।੧।

**ਮ.੩ :** ਸੱਚਾ ਸੁਆਮੀ 'ਵਾਹ ਵਾਹ' ਹੈ ਜਿਸ ਦਾ ਨਾਮ ਅੰਮ੍ਰਿਤ (ਰੂਪ) ਹੈ। ਜਿਨ੍ਹਾਂ ਨੇ (ਪ੍ਰਭੂ ਨੂੰ) ਸੇਵਿਆ ਹੈ, ਉਨ੍ਹਾਂ ਨੇ ਫਲ ਪਾਇਆ ਹੈ। ਮੈਂ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ। 'ਵਾਹ ਵਾਹ' ਗੁਣਾਂ ਦਾ ਖ਼ਜ਼ਾਨਾ ਹੈ, ਜਿਸ ਨੂੰ (ਪ੍ਰਭੂ) ਦਿੰਦਾ ਹੈ, ਉਹੀ (ਇਸ ਨੂੰ) ਵਰਤਦਾ ਹੈ। 'ਵਾਹ ਵਾਹ' ਜਲ ਥਲ ਵਿਚ ਭਰਪੂਰ ਹੈ, (ਕੇਵਲ) ਗੁਰੂ ਦੁਆਰਾ ਪਾਇਆ ਜਾਂਦਾ ਹੈ। ਹੇ ਗੁਰਸਿੱਖੋ ! ਸਭ 'ਵਾਹ ਵਾਹ' ਨਿਤ ਕਰੋ (ਕਿਉਂਕਿ) ਪੂਰੇ ਗੁਰੂ ਨੂੰ ਵਾਹ ਵਾਹ ਚੰਗੀ ਲਗਦੀ ਹੈ। ਨਾਨਕ (ਦਾ ਕਥਨ ਹੈ ਕਿ) ਜੋ ਮਨੋਂ ਚਿਤੋਂ 'ਵਾਹ ਵਾਹ' ਕਰਦਾ ਹੈ, ਉਸ ਦੇ ਨੇੜੇ ਜਮ-ਦੂਤ ਨਹੀਂ ਆਉਂਦਾ।੨।

**ਪਉੜੀ :** ਹਰਿ ਜੀ ਸਚਮੁਚ ਸੱਚਾ ਹੈ ਅਤੇ ਗੁਰਬਾਣੀ ਵੀ ਸੱਚੀ ਹੈ। ਸਤਿਗੁਰੂ ਦੁਆਰਾ ਸਤਿਸਰੂਪ (ਪ੍ਰਭੂ) ਨੂੰ ਪਛਾਣਿਆ ਜਾਂਦਾ ਹੈ ਅਤੇ ਸਹਿਜੇ ਹੀ ਸੱਚ ਵਿਚ ਲੀਨਤਾ ਹੋ ਜਾਂਦੀ ਹੈ। (ਉਹ ਸਾਧਕ) ਸਦਾ ਜਾਗਦੇ ਰਹਿੰਦੇ ਹਨ (ਜੋ ਮਾਇਆਵੀ ਨੀਂਦਰਾਂ ਵਿਚ) ਨਹੀਂ ਸੌਂਦੇ, ਜਾਗਦਿਆਂ ਹੀ ਰਾਤ ਗੁਜ਼ਾਰ ਦਿੰਦੇ ਹਨ। (ਜਿਨ੍ਹਾਂ ਨੇ) ਗੁਰੂ ਦੀ ਮਤਿ ਰਾਹੀਂ ਹਰਿ ਦਾ (ਨਾਮ) ਰਸ ਚਖਿਆ ਹੈ, ਉਹ ਉਤਮ ਪ੍ਰਾਣੀ ਹਨ। ਗੁਰੂ ਤੋਂ ਬਿਨਾ ਕਿਸੇ ਨੇ (ਪ੍ਰਭੂ ਨੂੰ) ਨਹੀਂ ਪਾਇਆ, (ਅਧਿਆਤਮਿਕਤਾ ਤੋਂ) ਅਨਜਾਣ (ਵਿਅਕਤੀ) ਖਪ ਖਪ ਕੇ ਮਰ ਜਾਂਦੇ ਹਨ।੧੭।

**ਸਲੋਕੁ ਮ. ੩ :** 'ਵਾਹ ਵਾਹ' ਹਰਿ ਦੀ (ਆਪਣੀ) ਬਾਣੀ ਹੈ, ਉਸ ਵਰਗਾ ਕੋਈ ਹੋਰ ਨਹੀਂ ਹੈ। 'ਵਾਹ ਵਾਹ' ਅਗਮ ਅਤੇ ਅਥਾਹ ਹੈ, ਉਹ ਸੱਚਾ (ਪ੍ਰਭੂ) 'ਵਾਹ ਵਾਹ' ਹੈ। 'ਵਾਹ ਵਾਹ' ਬੇਮੁਥਾਜ ਹੈ, 'ਵਾਹ ਵਾਹ' (ਜੋ) ਕਰਦਾ ਹੈ, (ਉਹੀ) ਹੁੰਦਾ ਹੈ। 'ਵਾਹ ਵਾਹ' ਨਾਮ ਰੂਪ ਅੰਮ੍ਰਿਤ ਹੈ, ਗੁਰੂ ਦੁਆਰਾ ਕੋਈ ਪਾਉਂਦਾ ਹੈ। 'ਵਾਹ ਵਾਹ' (ਪ੍ਰਭੂ ਦੀ) ਮਿਹਰ ਨਾਲ ਪਾਈਦਾ ਹੈ, (ਉਹ) ਆਪ ਦਇਆ ਕਰਕੇ ਪ੍ਰਦਾਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) 'ਵਾਹ ਵਾਹ' ਗੁਰੂ ਦੁਆਰਾ ਪਾਈਦਾ ਹੈ (ਅਤੇ ਫਿਰ) ਹਰ ਰੋਜ਼ ਨਾਮ ਲਈਦਾ ਹੈ।੧।

**ਮ.੩ :** ਬਿਨਾ ਸਤਿਗੁਰੂ ਦੀ ਸੇਵਾ ਕੀਤੇ (ਮਨ ਨੂੰ) ਸ਼ਾਂਤੀ ਪ੍ਰਾਪਤ ਨਹੀਂ ਹੁੰਦੀ, (ਗੁਰੂ ਤੋਂ ਭਿੰਨ) ਕੋਈ ਦੂਜੀ ਥਾਂ ਨਹੀਂ ਹੈ। (ਪ੍ਰਭੂ ਨੂੰ ਮਿਲਣ ਦੀ) ਜੇ ਬਹੁਤ ਅਧਿਕ ਇੱਛਾ ਕਰੀਏ, (ਪਰ) ਬਿਨਾ (ਈਸ਼ਵਰੀ) ਕ੍ਰਿਪਾ ਦੇ ਪਾਇਆ ਨਹੀਂ ਜਾ ਸਕਦਾ। ਜਿਨ੍ਹਾਂ (ਵਿਅਕਤੀਆਂ ਦੇ ਹਿਰਦੇ) ਅੰਦਰ ਲੋਭ ਰੂਪ ਵਿਕਾਰ ਹੈ, (ਉਹ) ਦ੍ਵੈਤ-ਭਾਵ ਵਿਚ ਖੁੰਝਾਏ ਹੁੰਦੇ ਹਨ। (ਉਨ੍ਹਾਂ ਦੇ) ਜੰਮਣ ਅਤੇ ਮਰਨ (ਦਾ ਚੱਕਰ) ਖ਼ਤਮ ਨਹੀਂ ਹੁੰਦਾ, (ਉਹ) ਹਉਮੈ ਵਿਚ ਦੁਖ ਪਾਉਂਦੇ ਹਨ। ਜਿਨ੍ਹਾਂ ਨੇ ਸਤਿਗੁਰੂ ਨਾਲ ਚਿਤ ਲਗਾਇਆ ਹੈ, ਉਹ (ਕਿਸੇ ਗੱਲੋਂ) ਖ਼ਾਲੀ/ਵੰਚਿਤ ਨਹੀਂ ਹਨ। ਉਨ੍ਹਾਂ ਨੂੰ ਜਮ ਵਲੋਂ ਸਦਾ (*ਤਲਬ*) ਨਹੀਂ ਆਉਂਦਾ ਅਤੇ ਨ ਹੀ ਉਹ ਦੁਖ ਸਹਾਰਦੇ ਹਨ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਪ੍ਰਪੰਚਕ ਬੰਧਨਾਂ ਤੋਂ) ਖ਼ਲਾਸ ਹੋ ਜਾਂਦੇ ਹਨ ਅਤੇ ਸੱਚੇ ਸ਼ਬਦ ਵਿਚ ਸਮਾ ਜਾਂਦੇ ਹਨ।੨।

**ਪਉੜੀ :** ਢਾਢੀ ਉਸ ਨੂੰ ਕਿਹਾ ਜਾਂਦਾ ਹੈ ਜੋ ਹਿਰਦੇ ਵਿਚ ਪ੍ਰਭੂ ਦਾ ਪਿਆਰ ਧਾਰਣ ਕਰੇ। ਗੁਰੂ ਦੇ ਸ਼ਬਦ ਦਾ ਵਿਚਾਰ ਕਰਕੇ (ਪ੍ਰਭੂ ਦੇ) ਦੁਆਰ ਉਪਰ ਖੜੋਤਾ ਸੇਵਾ ਕਰੇ। (ਉਹ) ਢਾਢੀ (ਪ੍ਰਭੂ ਦਾ) ਦਰ-ਘਰ ਪਾ ਲੈਂਦਾ ਹੈ, ਜੋ ਸੱਚ ਨੂੰ ਹਿਰਦੇ ਵਿਚ ਧਾਰ ਕੇ ਰਖਦਾ ਹੈ। ਢਾਢੀ ਦਾ ਗੌਰਵ (*ਮਹਲੁ*)

ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ ॥
ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ ॥੧੮॥

ਸਲੋਕੁ ਮਃ ੩ ॥
ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ ॥
ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ ॥
ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ ॥
ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ॥
ਓਹ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਾਰਿ ॥
ਭੈ ਪਇਐ ਮਲੁ ਕਟੀਐ ਨਿਰਮਲ ਹੋਵੈ ਸਰੀਰੁ ॥
ਅੰਤਰਿ ਪਰਗਾਸੁ ਮਤਿ ਊਤਮ ਹੋਵੈ ਹਰਿ ਜਪਿ ਗੁਣੀ ਗਹੀਰੁ ॥
ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ ॥
ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ ॥
ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
ਨਾਨਕ ਖਸਮੈ ਭਾਵੈ ਸਾ ਭਲੀ ਜਿਸ ਨੋ ਆਪੇ ਬਖਸੇ ਕਰਤਾਰੁ ॥੧॥

ਮਃ ੩ ॥
ਸਦਾ ਸਦਾ ਸਾਲਾਹੀਐ ਸਚੇ ਕਉ ਬਲਿ ਜਾਉ ॥
ਨਾਨਕ ਏਕੁ ਛੋਡਿ ਦੂਜੈ ਲਗੈ ਸਾ ਜਿਹਵਾ ਜਲਿ ਜਾਉ ॥੨॥

ਪਉੜੀ ॥
ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ ॥
ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ ॥
ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨੀ ਨ ਲਹੀਆ ॥
ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ ॥
ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ ॥੧੯॥

ਸਲੋਕੁ ਮਃ ੩ ॥
ਏਹੁ ਸਭੁ ਕਿਛੁ ਆਵਣ ਜਾਣੁ ਹੈ ਜੇਤਾ ਹੈ ਆਕਾਰੁ ॥
ਜਿਨਿ ਏਹੁ ਲੇਖਾ ਲਿਖਿਆ ਸੋ ਹੋਆ ਪਰਵਾਣੁ ॥
ਨਾਨਕ ਜੇ ਕੋ ਆਪੁ ਗਣਾਇਦਾ ਸੋ ਮੂਰਖੁ ਗਾਵਾਰੁ ॥੧॥

ਮਃ ੩ ॥
ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ ॥
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ॥੨॥

ਪਉੜੀ ॥
ਤਿਸੁ ਆਗੈ ਅਰਦਾਸਿ ਜਿਨਿ ਉਪਾਇਆ ॥
ਸਤਿਗੁਰੁ ਅਪਣਾ ਸੇਵਿ ਸਭ ਫਲ ਪਾਇਆ॥

ਬਹੁਤ ਅਧਿਕ ਹੈ, (ਕਿਉਂਕਿ ਉਸ ਦਾ) ਹਰਿ ਦੇ ਨਾਮ ਨਾਲ ਪਿਆਰ ਹੈ। ਢਾਢੀ ਦੀ ਸੇਵਾ ਅਤੇ ਨੌਕਰੀ (ਬਸ ਇਹੀ ਹੈ ਕਿ ਹਰਿ) (ਦੇ ਨਾਮ) ਦਾ ਜਾਪ ਕਰੇ। ਹਰਿ (ਉਸ ਨੂੰ ਆਪ ਹੀ ਭਵ-ਸਾਗਰੋਂ) ਪਾਰ ਲੰਘਾ ਦਿੰਦਾ ਹੈ।੧੮।

**ਸਲੋਕੁ ਮ. ੩ :** ਗੂਜਰੀ (ਭਾਵੇਂ) ਗਵਾਰ ਜਾਤਿ ਦੀ ਹੈ, (ਪਰ) ਜਦੋਂ ਆਪਣਾ ਪਤੀ ਪ੍ਰਾਪਤ ਕਰ ਲੈਂਦੀ ਹੈ (ਤਾਂ ਉੱਚੀ ਜਾਤਿ ਵਾਲੀ ਹੋ ਜਾਂਦੀ ਹੈ)। ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ, ਹਰ ਰੋਜ਼ ਹਰਿ ਦਾ ਜਪ ਜਪਦੀ ਹੈ। ਜਿਸ ਨੂੰ ਸਤਿਗੁਰੂ ਮਿਲਦਾ ਹੈ, (ਉਸ ਦੇ ਮਨ ਵਿਚ ਪ੍ਰਭੂ ਦਾ) ਭੈ ਪੈ ਜਾਂਦਾ ਹੈ, ਉਹ ਕੁਲਵਾਨ ਇਸਤਰੀ ਬਣ ਜਾਂਦੀ ਹੈ। ਉਹ (ਜੀਵ-ਇਸਤਰੀ ਆਪਣੇ) ਪਤੀ ਦਾ ਹੁਕਮ ਪਛਾਣਦੀ ਹੈ, ਜਿਸ ਉਤੇ ਪ੍ਰਭੂ ਨੇ ਕ੍ਰਿਪਾ ਕੀਤੀ ਹੈ। ਉਹ (ਜੀਵ-ਇਸਤਰੀ) ਕੁਚੱਜੀ ਅਤੇ ਕੁਲੱਛਣੀ ਹੈ, (ਜਿਸ ਨੂੰ) ਪਤੀ ਨੇ ਪਰੇ ਕਰਕੇ ਛਡ ਦਿੱਤਾ ਹੈ। (ਪ੍ਰਭੂ ਦੇ) ਭੈ ਦੇ ਪੈਣ ਨਾਲ (ਪਾਪਾਂ ਦੀ) ਮੈਲ ਕਟੀ ਜਾਂਦੀ ਹੈ ਅਤੇ ਸ਼ਰੀਰ ਨਿਰਮਲ ਹੋ ਜਾਂਦਾ ਹੈ। ਡੂੰਘੇ ਗੁਣਾਂ ਵਾਲੇ ਹਰਿ ਦਾ ਜਪ ਕਰਕੇ (ਹਿਰਦੇ) ਅੰਦਰ ਚਾਨਣ ਹੋ ਜਾਂਦਾ ਹੈ ਅਤੇ ਮਤਿ ਉਤਮ ਹੋ ਜਾਂਦੀ ਹੈ। (ਉਹ ਜੀਵ-ਇਸਤਰੀ ਈਸ਼ਵਰੀ) ਭੈ ਵਿਚ ਬਹਿੰਦੀ ਹੈ, ਭੈ ਵਿਚ ਰਹਿੰਦੀ ਹੈ ਅਤੇ ਭੈ ਵਿਚ ਹੀ ਕੰਮ-ਕਾਰ ਕਰਦੀ ਹੈ। (ਉਸ ਨੂੰ) ਇਸ ਲੋਕ ਵਿਚ ਵਡਿਆਈਆਂ ਮਿਲਦੀਆਂ ਹਨ ਅਤੇ ਦਰਗਾਹ ਵਿਚ ਮੁਕਤੀ ਦਾ ਦੁਆਰ ਪ੍ਰਾਪਤ ਹੁੰਦਾ ਹੈ। (ਈਸ਼ਵਰੀ) ਭੈ ਦੁਆਰਾ ਨਿਰਭੈ (ਪ੍ਰਭੂ) ਨੂੰ ਪਾ ਲਈਦਾ ਹੈ, (ਜੀਵ) ਜੋਤਿ ਅਪਾਰ ਜੋਤਿ ਨਾਲ ਮਿਲ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਜੋ) ਪਤੀ-ਪਰਮਾਤਮਾ ਨੂੰ ਚੰਗੀ ਲਗਦੀ ਹੈ, ਉਹੀ ਸ੍ਰੇਸ਼ਠ (ਇਸਤਰੀ) ਹੈ, ਜਿਸ ਨੂੰ ਕਰਤਾਰ ਆਪ (ਇਹ ਗੌਰਵ) ਬਖ਼ਸ਼ ਦਿੰਦਾ ਹੈ।੧।

**ਮ.੩ :** (ਉਸ ਪ੍ਰਭੂ ਨੂੰ) ਹਮੇਸ਼ਾ ਹਮੇਸ਼ਾ ਸਲਾਹੁਣ ਚਾਹੀਦਾ ਹੈ। (ਮੈਂ ਉਸ) ਸੱਚੇ ਤੋਂ ਕੁਰਬਾਨ ਜਾਂਦਾ ਹਾਂ। ਨਾਨਕ (ਦਾ ਕਥਨ ਹੈ ਕਿ ਜੋ) ਇਕ ਨੂੰ ਛਡ ਕੇ ਦੂਜੇ ਦੇ (ਸਿਮਰਨ ਵਿਚ) ਲਗਦੀ ਹੈ, ਉਹ ਜੀਭ ਸੜ ਜਾਣੀ ਚਾਹੀਦੀ ਹੈ।੨।

**ਪਉੜੀ :** (ਪ੍ਰਭੂ ਨੇ) ਅੰਸ ਅਵਤਾਰ ਪੈਦਾ ਕਰਕੇ, ਦ੍ਵੈਤ-ਭਾਵ ਦੀ ਸਥਾਪਨਾ ਕੀਤੀ। (ਦ੍ਵੈਤ-ਭਾਵ ਦਾ ਮੂਲ ਨਾਲ ਇਸ ਤਰ੍ਹਾਂ ਦਾ ਦ੍ਵੈਸ਼ ਹੁੰਦਾ ਹੈ) ਜਿਵੇਂ ਰਾਜੇ ਰਾਜ ਕਮਾਉਂਦੇ ਹੋਏ ਅਤੇ ਦੁਖ ਸੁਖ ਕਾਰਣ (ਪਰਸਪਰ) ਭਿੜਦੇ ਹਨ। ਸ਼ਿਵ ਅਤੇ ਬ੍ਰਹਮਾ (ਪ੍ਰਭੂ ਨੂੰ) ਸੇਵਦੇ ਹਨ, (ਪਰ) ਉਨ੍ਹਾਂ ਨੇ ਵੀ (ਪ੍ਰਭੂ ਦਾ) ਅੰਤ ਨਹੀਂ ਪਾਇਆ। (ਉਹ ਪ੍ਰਭੂ) ਨਿਰਭੈ, ਨਿਰਾਕਾਰ ਅਤੇ ਅਲੱਖ ਹੈ, ਗੁਰੂ ਦੁਆਰਾ ਪ੍ਰਗਟ ਹੁੰਦਾ ਹੈ। ਉਥੇ ਸੰਯੋਗ-ਵਿਯੋਗ ਵਿਆਪਤ ਨਹੀਂ ਹੁੰਦਾ, ਜਗਤ ਸਥਿਰ ਹੋ ਜਾਂਦਾ ਹੈ (ਭਾਵ—ਸਹਿਜ ਅਵਸਥਾ ਪੈਦਾ ਹੋ ਜਾਂਦੀ ਹੈ)।੧੯।

**ਸਲੋਕੁ ਮ. ੩ :** ਜਿਤਨਾ (ਸ੍ਰਿਸ਼ਟੀ ਦਾ) ਆਕਾਰ ਹੈ, ਇਹ ਸਭ ਕੁਝ ਆਉਣ ਜਾਣ ਵਾਲਾ ਹੈ (ਭਾਵ—ਨਾਸ਼ਮਾਨ ਹੈ)। ਜਿਸ (ਮਨੁੱਖ) ਨੇ ਇਹ ਲੇਖ ਲਿਖਿਆ ਹੈ (ਅਰਥਾਤ ਵਿਚਾਰ ਕੀਤਾ ਹੈ), ਉਹ (ਪ੍ਰਭੂ ਦੇ ਦੁਆਰ ਉਤੇ) ਪ੍ਰਵਾਨ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਜੇ ਕੋਈ (ਵਿਅਕਤੀ) ਆਪਣੇ ਆਪ ਨੂੰ ਜਣਾਉਂਦਾ ਹੈ, ਉਹ ਮੂਰਖ ਅਤੇ ਗਵਾਰ ਹੈ।੧।

**ਮ.੩ :** ਮਨ ਹਾਥੀ (*ਕੁੰਚਰੁ*) ਹੈ, ਗੁਰੂ ਮਹਾਵਤ (*ਪੀਲਕੁ*) ਹੈ ਅਤੇ ਗਿਆਨ ਅੰਕੁਸ਼ ਹੈ। ਜਿਧਰ (ਗੁਰੂ) ਖਿਚਦਾ ਹੈ, ਉਧਰ ਨੂੰ (ਮਨ) ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਅੰਕੁਸ਼ ਤੋਂ ਬਿਨਾ ਹਾਥੀ, ਬਾਰ ਬਾਰ ਕੁਰਾਹੇ ਪੈਂਦਾ ਹੈ।੨।

**ਪਉੜੀ :** ਜਿਸ (ਪ੍ਰਭੂ) ਨੇ ਜਗਤ ਦੀ ਉਤਪਤੀ ਕੀਤੀ ਹੈ, ਉਸ ਅਗੇ ਬੇਨਤੀ (ਕੀਤੀ ਬਣਦੀ ਹੈ)। ਆਪਣੇ ਸਤਿਗੁਰੂ ਦੀ ਸੇਵਾ ਕਰਨ 'ਤੇ ਸਭ ਫਲ ਪਾਈਦੇ ਹਨ। ਹਰਿ ਦਾ ਅੰਮ੍ਰਿਤ ਰੂਪ ਨਾਮ ਸਦਾ

ਅੰਮ੍ਰਿਤ ਹਰਿ ਕਾ ਨਾਉ ਸਦਾ ਧਿਆਇਆ ॥
ਸੰਤ ਜਨਾ ਕੈ ਸੰਗਿ ਦੁਖੁ ਮਿਟਾਇਆ॥
ਨਾਨਕ ਭਏ ਅਚਿੰਤੁ ਹਰਿ ਧਨੁ ਨਿਹਚਲਾਇਆ ॥੨੦॥

ਸਲੋਕ ਮਃ ੩ ॥
ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਉ ॥
ਮਹਲ ਭਗਤੀ ਘਰਿ ਸਰੈ ਸਜਣ ਪਾਹੁਣਿਅਉ ॥
ਬਰਸਨਾ ਤ ਬਰਸੁ ਘਨਾ ਬਹੁੜਿ ਬਰਸਹਿ ਕਾਹਿ ॥
ਨਾਨਕ ਤਿਨ੍ ਬਲਿਹਾਰਣੈ ਜਿਨ੍ ਗੁਰਮੁਖਿ ਪਾਇਆ ਮਨ ਮਾਹਿ ॥੧॥

ਮਃ ੩ ॥
ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ ॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੨॥

ਪਉੜੀ ॥
ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ ॥
ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ॥
ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ ॥
ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ ॥
ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ ॥੨੧॥
ਸਲੋਕ ਮਃ ੩ ॥
ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥
ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ॥੧॥

ਮਃ ੩ ॥
ਆਸਾ ਮਨਸਾ ਮਰਿ ਜਾਇਸੀ ਜਿਨਿ ਕੀਤੀ ਸੋ ਲੈ ਜਾਇ ॥
ਨਾਨਕ ਨਿਹਚਲੁ ਕੋ ਨਹੀ ਬਾਝਹੁ ਹਰਿ ਕੈ ਨਾਇ ॥੨॥

ਪਉੜੀ ॥
ਆਪੇ ਜਗਤੁ ਉਪਾਇਓਨੁ ਕਰਿ ਪੂਰਾ ਥਾਟੁ ॥
ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ ॥
ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ ॥
ਆਪੇ ਗੁਰੁ ਚੇਲਾ ਹੈ ਆਪੇ ਆਪੇ ਦਸੇ ਘਾਟੁ ॥
ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਾਟੁ ॥੨੨॥੧॥ ਸੁਧੁ
ਰਾਗੁ ਗੂਜਰੀ ਵਾਰ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਸਲੋਕੁ ਮਃ ੫ ॥
ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥
ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥

ਧਿਆਈਦਾ ਹੈ। ਸੰਤ ਜਨਾਂ ਦੀ ਸੰਗਤ ਦੁਆਰਾ ਦੁਖ ਮਿਟਾਇਆ ਜਾ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ (ਦਾ ਨਾਮ ਰੂਪ) ਧਨ ਸਦਾ ਸਦੀਵੀ ਹੈ, (ਉਸ ਨੂੰ ਪ੍ਰਾਪਤ ਕਰਕੇ ਸਾਧਕ) ਨਿਸਚਿੰਤ ਹੋ ਜਾਂਦਾ ਹੈ।੨੦।

**ਸਲੋਕੁ ਮ.੩ :** (ਕਿਸਾਨ) ਉੱਚੇ ਘਰ (ਅਰਥਾਤ ਬਦਲ) ਵਲ ਵੇਖ ਕੇ (ਮੀਂਹ ਵਰ੍ਹਨ ਦਾ) ਨਿਰਣਾ ਕਰ ਲੈਂਦਾ ਹੈ ਅਤੇ ਖੇਤ ਦੀਆਂ ਵੱਟਾਂ (*ਮਿਆਲਾ*) ਉੱਚੀਆਂ ਕਰ ਲੈਂਦਾ ਹੈ। (ਉਸੇ ਤਰ੍ਹਾਂ ਜੀਵ ਰੂਪ) ਇਸਤਰੀ (*ਮਹਲ*) ਦੇ ਹਿਰਦੇ ਵਿਚ ਭਗਤੀ ਬਣ ਆਉਂਦੀ (*ਸਰੈ*) ਹੈ, (ਉਸ ਘਰ ਵਿਚ ਪ੍ਰਭੂ ਰੂਪ) ਸੱਜਣ ਪ੍ਰਾਹੁਣਾ ਆਉਂਦਾ ਹੈ। (ਹੇ ਬਦਲ! ਜੇ ਤੂੰ) ਵਸਣਾ ਹੈ, ਤਾਂ ਖ਼ੂਬ ਵਸ, ਫਿਰ ਕਿਸ ਲਈ ਵਸੇਂਗਾ? (ਭਾਵ—ਹੇ ਪ੍ਰਭੂ! ਹੁਣ ਹੀ ਸਾਡੇ ਉਪਰ ਦਇਆ ਕਰ)। ਨਾਨਕ (ਦਾ ਕਥਨ ਹੈ ਕਿ ਮੈਂ) ਉਨ੍ਹਾਂ ਤੋਂ ਸਦਕੇ ਜਾਂਦਾ ਹਾਂ ਜਿਨ੍ਹਾਂ ਨੇ ਗੁਰੂ ਦੁਆਰਾ (ਪ੍ਰਭੂ ਨੂੰ) ਮਨ ਵਿਚ ਹੀ ਪ੍ਰਾਪਤ ਕਰ ਲਿਆ ਹੈ।੧।

**ਮ.੩ :** ਮਿਠਾ (ਪਦਾਰਥ) ਉਹ ਹੈ, ਜੋ (ਮਨ ਨੂੰ) ਚੰਗਾ ਲਗਦਾ ਹੋਵੇ। ਸੱਜਣ ਉਹ ਹੈ, ਜੋ ਸਹੀ ਜਾਂ ਅਨੁਕੂਲ ਹੋਵੇ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਉਸ ਨੂੰ) ਜਾਣਨਾ ਚਾਹੀਦਾ ਹੈ, ਜਿਸ ਨੂੰ (ਪ੍ਰਭੂ) ਆਪ (ਗਿਆਨ ਦਾ) ਚਾਨਣ ਪ੍ਰਦਾਨ ਕਰਦਾ ਹੋਵੇ।੨।

**ਪਉੜੀ :** ਸੇਵਕ ਦੀ ਪ੍ਰਭੂ ਪਾਸ ਬੇਨਤੀ ਹੈ ਕਿ ਤੂੰ ਸੱਚਾ ਸੁਆਮੀ ਹੈਂ। ਤੂੰ (ਮੇਰਾ) ਸਦਾ ਸਦਾ ਰਖਵਾਲਾ ਹੈ, ਮੈਂ ਤੈਨੂੰ (ਹਮੇਸ਼ਾ) ਧਿਆਉਂਦਾ ਹਾਂ। ਜੀਵ-ਜੰਤੂ ਸਭ ਤੇਰੇ ਹਨ, ਤੂੰ (ਇਨ੍ਹਾਂ ਵਿਚ) ਸਮਾ ਰਿਹਾ ਹੈਂ। ਜੋ ਤੇਰੇ ਦਾਸ ਦੀ ਨਿੰਦਿਆ ਕਰਦਾ ਹੈ, (ਤੂੰ) ਉਸ ਨੂੰ ਮਾਰ ਕੇ ਨਸ਼ਟ ਕਰ ਦਿੰਦਾ ਹੈਂ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਚਰਣੀ ਲਗ ਜਾ ਅਤੇ ਚਿੰਤਾ ਛਡ ਕੇ ਅਚਿੰਤ ਹੋਇਆ ਰਹਿ।੨੧।

**ਸਲੋਕੁ ਮ. ੩** (ਹੇ ਭਾਈ!) ਆਸਾ/ਇੱਛਾ ਕਰਦਾ ਹੋਇਆ ਜਗ ਮਰ ਗਿਆ ਹੈ, (ਪਰ) ਆਸਾ ਨ ਮਰਦੀ ਹੈ, ਨ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ (ਪ੍ਰਭੂ) ਨਾਲ ਚਿਤ ਜੋੜਨ ਕਰਕੇ (ਸਾਰੀਆਂ) ਆਸਾਂ ਪੂਰੀਆਂ ਹੋ ਜਾਂਦੀਆਂ ਹਨ।੧।

**ਮ.੩ :** ਆਸਾ ਮਨਸਾ (ਉਦੋਂ) ਮਰ ਜਾਏਗੀ, (ਜਦੋਂ ਇਸ ਨੂੰ) ਸਿਰਜਨ ਵਾਲਾ ਪ੍ਰਭੂ ਇਸ ਨੂੰ ਲੈ ਜਾਏਗਾ। ਨਾਨਕ (ਦਾ ਕਥਨ ਹੈ ਕਿ ਇਸ ਸੰਸਾਰ ਵਿਚ) ਪ੍ਰਭੂ ਦੇ ਨਾਮ ਤੋਂ ਬਿਨਾ ਹੋਰ ਕੋਈ ਸਥਿਰ ਨਹੀਂ ਹੈ।੨।

**ਪਉੜੀ :** (ਪ੍ਰਭੂ ਨੇ) ਆਪ ਹੀ ਪੂਰਾ ਠਾਠ ਬਣਾ ਕੇ ਜਗਤ ਦੀ ਰਚਨਾ ਕੀਤੀ ਹੈ। (ਪ੍ਰਭੂ) ਆਪ ਹੀ ਸ਼ਾਹ ਹੈ, ਆਪ ਹੀ ਵਣਜਾਰਾ ਹੈ ਅਤੇ ਹਰਿ ਆਪ ਹੀ ਹੱਟ/ਦੁਕਾਨ ਹੈ। (ਪ੍ਰਭੂ) ਆਪ ਹੀ ਸਮੁੰਦਰ ਹੈ, ਆਪ ਹੀ ਜਹਾਜ਼ ਹੈ ਅਤੇ ਆਪ ਹੀ ਮਲਾਹ ਹੈ। (ਪ੍ਰਭੂ) ਆਪ ਹੀ ਗੁਰੂ ਅਤੇ ਆਪ ਹੀ ਚੇਲਾ ਹੈ ਅਤੇ ਆਪ ਹੀ ਪਤਣ (*ਘਾਟ*) ਦਸਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਪ੍ਰਾਣੀ!) ਤੂੰ ਨਾਮ ਦੀ ਆਰਾਧਨਾ ਕਰ, (ਇਹ) ਸਭ ਪਾਪਾਂ ਨੂੰ ਕਟਣ ਵਾਲਾ ਹੈ।੨੨।੧।ਸੁਧੁ।

**ਰਾਗੁ ਗੂਜਰੀ ਵਾਰ ਮਹਲਾ ੫**

**ਸਲੋਕੁ ਮ. ੫ :** (ਹਿਰਦੇ) ਅੰਦਰ ਗੁਰੂ ਨੂੰ ਆਰਾਧਣਾ ਚਾਹੀਦਾ ਹੈ ਅਤੇ ਜੀਭ ਨਾਲ ਗੁਰੂ ਦਾ ਨਾਮ ਜਪਣਾ ਚਾਹੀਦਾ ਹੈ। ਅੱਖਾਂ ਨਾਲ ਸਤਿਗੁਰੂ ਨੂੰ ਵੇਖਣਾ ਚਾਹੀਦਾ ਹੈ ਅਤੇ ਕੰਨਾਂ ਨਾਲ ਗੁਰੂ ਦਾ ਨਾਮ ਸੁਣਨਾ ਚਾਹੀਦਾ ਹੈ। ਸਤਿਗੁਰੂ ਦੇ (ਪ੍ਰੇਮ ਰੰਗ ਵਿਚ) ਰੰਗੇ ਜਾਣ ਨਾਲ (ਈਸ਼ਵਰੀ) ਦਰਗਾਹ ਵਿਚ

ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥

ਮਃ ੫ ॥
ਰਖੇ ਰਖਣਹਾਰਿ ਆਪਿ ਉਬਾਰਿਅਨੁ ॥ ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ ॥
ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ ॥ ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ॥
ਸਾਕਤ ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ ॥
ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥
ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥੨॥

ਪਉੜੀ ॥
ਅਕੁਲ ਨਿਰੰਜਨ ਪੁਰਖੁ ਅਗਮੁ ਅਪਾਰੀਐ ॥ ਸਚੋ ਸਚਾ ਸਚੁ ਸਚੁ ਨਿਹਾਰੀਐ ॥
ਕੂੜੁ ਨ ਜਾਪੈ ਕਿਛੁ ਤੇਰੀ ਧਾਰੀਐ ॥ ਸਭਸੈ ਦੇ ਦਾਤਾਰੁ ਜੇਤ ਉਪਾਰੀਐ ॥
ਇਕਤੁ ਸੂਤਿ ਪਰੋਇ ਜੋਤਿ ਸੰਜਾਰੀਐ ॥ ਹੁਕਮੇ ਭਵਜਲ ਮੰਝਿ ਹੁਕਮੇ ਤਾਰੀਐ ॥
ਪ੍ਰਭ ਜੀਉ ਤੁਧੁ ਧਿਆਏ ਸੋਇ ਜਿਸੁ ਭਾਗੁ ਮਥਾਰੀਐ ॥
ਤੇਰੀ ਗਤਿ ਮਿਤਿ ਲਖੀ ਨ ਜਾਇ ਹਉ ਤੁਧੁ ਬਲਿਹਾਰੀਐ ॥੧॥

ਸਲੋਕੁ ਮਃ ੫ ॥
ਜਾ ਤੂੰ ਤੁਸਹਿ ਮਿਹਰਵਾਨ ਅਚਿੰਤੁ ਵਸਹਿ ਮਨ ਮਾਹਿ ॥
ਜਾ ਤੂੰ ਤੁਸਹਿ ਮਿਹਰਵਾਨ ਨਉ ਨਿਧਿ ਘਰ ਮਹਿ ਪਾਹਿ ॥
ਜਾ ਤੂੰ ਤੁਸਹਿ ਮਿਹਰਵਾਨ ਤਾ ਗੁਰ ਕਾ ਮੰਤ੍ਰੁ ਕਮਾਹਿ ॥
ਜਾ ਤੂੰ ਤੁਸਹਿ ਮਿਹਰਵਾਨ ਤਾ ਨਾਨਕ ਸਚਿ ਸਮਾਹਿ ॥੧॥

ਮਃ ੫ ॥
ਕਿਤੀ ਬੈਹਨ੍ਹਿ ਬੈਹਣੇ ਮੁਚੁ ਵਜਾਇਨਿ ਵਜ ॥
ਨਾਨਕ ਸਚੇ ਨਾਮ ਵਿਣੁ ਕਿਸੈ ਨ ਰਹੀਆ ਲਜ ॥੨॥

ਪਉੜੀ ॥
ਤੁਧੁ ਧਿਆਇਨ੍ਹਿ ਬੇਦ ਕਤੇਬਾ ਸਣੁ ਖੜੇ ॥ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ॥
ਬ੍ਰਹਮੇ ਤੁਧੁ ਧਿਆਇਨ੍ਹਿ ਇੰਦ੍ਰ ਇੰਦ੍ਰਾਸਣਾ ॥ ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ॥
ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ॥ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ॥
ਕੂੜਹੁ ਕਰੇ ਵਿਣਾਸੁ ਧਰਮੇ ਤਗੀਐ ॥ ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ॥੨॥

ਸਲੋਕੁ ਮਃ ੫ ॥
ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ ॥

ਠਿਕਾਣਾ ਮਿਲਦਾ ਹੈ। ਨਾਨਕ ਦਾ ਕਥਨ ਹੈ ਕਿ ਜਿਸ ਨੂੰ (ਪ੍ਰਭੂ ਪ੍ਰੇਮ ਰੂਪ) ਇਹ ਵਸਤੂ ਕ੍ਰਿਪਾ ਪੂਰਵਕ ਦਿੰਦਾ ਹੈ, (ਉਸ ਨੂੰ) ਜਗਤ ਵਿਚ ਉਤਮ ਕਿਹਾ ਜਾਂਦਾ (*ਕਾਢੀਅਹਿ*) ਹੈ, (ਪਰ ਇਹ) ਕਈਆਂ ਵਿਚੋਂ ਕੋਈ ਵਿਰਲਾ ਹੀ ਹੁੰਦਾ ਹੈ।੧।

**ਮ.੫ :** ਰਖਣਹਾਰ (ਪ੍ਰਭੂ) ਨੇ ਜਿਨ੍ਹਾਂ ਨੂੰ ਰਖਿਆ ਹੈ, (ਉਨ੍ਹਾਂ ਨੂੰ) ਆਪ ਹੀ (ਭਵ-ਸਾਗਰ ਤੋਂ) ਪਾਰ ਕਰ ਦਿੱਤਾ ਹੈ। (ਉਨ੍ਹਾਂ ਨੂੰ) ਗੁਰੂ ਦੀ ਚਰਣੀ ਪਾ ਕੇ, (ਆਪ ਹੀ ਉਨ੍ਹਾਂ ਦੇ) ਕੰਮ ਸਵਾਰ ਦਿੱਤੇ ਹਨ। (ਜਿਨ੍ਹਾਂ ਉਪਰ) ਪ੍ਰਭੂ ਦਿਆਲ ਹੁੰਦਾ ਹੈ, (ਉਨ੍ਹਾਂ ਨੂੰ) ਮਨੋ ਵਿਸਾਰਦਾ ਨਹੀਂ ਹੈ। (ਉਨ੍ਹਾਂ ਨੂੰ) ਸਾਧ ਸੰਗ ਵਿਚ ਰਖ ਕੇ ਭਵ-ਸਾਗਰ ਵਿਚੋਂ ਪਾਰ ਲੰਘਾ ਦਿੰਦਾ ਹੈ। ਸਾਕਤ, ਨਿੰਦਕ ਅਤੇ ਦੁਸ਼ਟ (ਵਿਅਕਤੀਆਂ ਨੂੰ) ਛਿਣ ਭਰ ਵਿਚ ਨਸ਼ਟ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ ਸਾਹਿਬ ਦੀ ਟੇਕ ਮਨ ਵਿਚ (ਰਖਣੀ ਚਾਹੀਦੀ ਹੈ), ਜਿਸ ਨੂੰ ਸਿਮਰਨ ਨਾਲ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ ਅਤੇ ਸਾਰੇ ਦੁਖ ਦੂਰ ਹੋ ਜਾਂਦੇ ਹਨ।੨।

**ਪਉੜੀ :** (ਹੇ ਪ੍ਰਭੂ ! ਤੂੰ) ਕੁਲ-ਰਹਿਤ, ਮਾਇਆ-ਮੁਕਤ, ਪੁਰਸ਼ ਰੂਪ ਅਤੇ ਅਗਮ-ਅਪਾਰ ਹੈਂ। (ਤੂੰ) ਸਚਮੁਚ ਸੱਚਾ ਅਤੇ ਸਥਾਈ ਵੇਖੀਂਦਾ ਹੈਂ। ਤੇਰੀ ਸਿਰਜੀ ਹੋਈ (ਸ੍ਰਿਸ਼ਟੀ ਵਿਚ ਕਿਤੇ ਵੀ) ਝੂਠ ਨਹੀਂ ਜਾਪਦਾ। (ਤੂੰ) ਜਿਤਨੀ (ਸ੍ਰਿਸ਼ਟੀ) ਪੈਦਾ ਕੀਤੀ ਹੈ, ਸਭ ਨੂੰ ਦਾਤਾਰ (ਪ੍ਰਭੂ) ਦਿੰਦਾ ਹੈ। (ਸਾਰੀ ਸ੍ਰਿਸ਼ਟੀ ਨੂੰ ਹੁਕਮ ਰੂਪ) ਇਕੋ ਸੂਤਰ ਵਿਚ ਪਰੋਤਾ ਹੋਇਆ ਹੈ (ਅਤੇ ਸਭ ਵਿਚ) ਜੋਤਿ ਦਾ ਸੰਚਾਰ ਕੀਤਾ ਹੋਇਆ ਹੈ। (ਤੂੰ ਆਪਣੇ) ਹੁਕਮ ਨਾਲ ਹੀ (ਜੀਵਾਂ ਨੂੰ) ਭਵ-ਸਾਗਰ ਵਿਚ (ਫਸਾਇਆ ਹੋਇਆ ਹੈ) ਅਤੇ ਹੁਕਮ ਨਾਲ ਹੀ ਤਾਰ ਦਿੰਦਾ ਹੈ। ਹੇ ਪ੍ਰਭੂ ਜੀ ! ਉਹੀ ਤੈਨੂੰ ਆਰਾਧਦਾ ਹੈ ਜਿਸ ਦੇ ਮੱਥੇ ਉਤੇ ਭਾਗ (ਲਿਖਿਆ ਹੁੰਦਾ ਹੈ)। ਤੇਰੀ ਗਤਿ ਮਿਤਿ ਸਮਝੀ ਨਹੀਂ ਜਾ ਸਕਦੀ। ਮੈਂ ਤੇਰੇ ਤੋਂ ਕੁਰਬਾਨ ਜਾਂਦਾ ਹਾਂ।੧।

**ਸਲੋਕੁ ਮ. ੫ :** ਹੇ ਮਿਹਰਬਾਨ (ਪ੍ਰਭੂ) ! ਜਦ ਤੂੰ ਪ੍ਰਸੰਨ ਹੁੰਦਾ ਹੈਂ, (ਤਦ) ਬਿਨਾ ਸੋਚੇ (*ਅਚਿੰਤੁ*) ਮਨ ਵਿਚ ਆ ਵਸਦਾ ਹੈਂ। ਹੇ ਕ੍ਰਿਪਾ-ਨਿਧਾਨ ! ਜਦ ਤੂੰ ਕ੍ਰਿਪਾ ਕਰਦਾ ਹੈਂ, (ਤਦ ਮਨੁੱਖ) ਨੌਂ ਨਿਧੀਆਂ ਨੂੰ (ਹਿਰਦੇ ਰੂਪ) ਘਰ ਵਿਚ ਹੀ ਪਾ ਲੈਂਦਾ ਹੈ। ਹੇ ਮਿਹਰਬਾਨ ! ਜਦ ਤੂੰ ਤੁਠਦਾ ਹੈਂ, (ਤਦ) ਗੁਰੂ ਦਾ ਮੰਤ੍ਰ ਕਮਾਈਦਾ ਹੈ। ਹੇ ਮਿਹਰਬਾਨ ! ਜਦ ਤੂੰ ਖ਼ੁਸ਼ ਹੁੰਦਾ ਹੈ, ਨਾਨਕ (ਦਾ ਕਥਨ ਹੈ ਕਿ ਜੀਵ) ਸੱਚ ਵਿਚ ਸਮਾ ਜਾਂਦਾ ਹੈ।੧।

**ਮ.੫ :** ਕਿਤਨੇ (ਵਿਅਕਤੀ) ਸਿੰਘਾਸਨਾਂ (*ਬੈਹਣੇ*) ਉਤੇ ਬੈਠਦੇ ਹਨ (ਅਤੇ ਦੁਆਰਾਂ ਉਪਰ) ਬਹੁਤ (*ਮੁਚੁ*) ਵਾਜੇ ਵਜਵਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ (ਪਰਮਾਤਮਾ ਦੇ ਦੁਆਰ ਉਪਰ) ਕਿਸੇ ਦੀ ਇਜ਼ਤ ਨਹੀਂ ਰਹਿੰਦੀ।੨।

**ਪਉੜੀ :** (ਹੇ ਪਰਮਾਤਮਾ !) ਵੇਦਾਂ ਅਤੇ ਕਤੇਬਾਂ ਸਮੇਤ ਖੜੇ ਹੋ ਕੇ (ਧਰਮੀ ਲੋਕ) ਤੈਨੂੰ ਧਿਆਉਂਦੇ ਹਨ। ਤੇਰੇ ਦੁਆਰ ਉਪਰ ਪਇਆਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ। ਤੈਨੂੰ ਬ੍ਰਹਮਾ ਧਿਆਉਂਦਾ ਹੈ ਅਤੇ ਇੰਦ੍ਰ ਇੰਦ੍ਰਾਸਣ (ਉਪਰ ਬੈਠ ਕੇ ਤੇਰੀ ਆਰਾਧਨਾ ਕਰਦਾ ਹੈ)। ਸ਼ੰਕਰ ਅਤੇ ਵਿਸ਼ਣੂ ਅਵਤਾਰ ਹਰਿ ਦਾ ਜਸ ਮੂੰਹ ਤੋਂ ਕਹਿੰਦੇ ਹਨ। ਪੀਰ, ਪੈਗ਼ੰਬਰ, ਸ਼ੇਖ, ਔਲੀਏ (ਹਰਿ ਦਾ ਜਸ ਗਾ ਰਹੇ ਹਨ)। ਹੇ ਨਿਰੰਕਾਰ ! (ਤੂੰ) ਤਾਣੇ ਪੇਟੇ ਵਾਂਗ ਹਰ ਇਕ ਸ਼ਰੀਰ ਵਿਚ ਪ੍ਰਫੁਲਿਤ (*ਮਉਲੀਏ*) ਹੋ ਰਿਹਾ ਹੈਂ। (ਤੂੰ) ਕੂੜੇ (ਕਰਮ ਕਰਨ ਵਾਲੇ) ਦਾ ਨਾਸ਼ ਕਰਦਾ ਹੈਂ ਅਤੇ ਧਰਮੀ (ਵਿਅਕਤੀ ਦਾ ਜੀਵਨ) ਉੱਚਾ ਚੁਕਦਾ (*ਤਰੀਐ*) ਹੈਂ। ਜਿਸ ਜਿਸ (ਪਾਸੇ ਵਲ) ਆਪ ਲਾਉਂਦਾ ਹੈ, ਉਧਰ ਉਧਰ ਨੂੰ (ਹਰ ਕੋਈ) ਲਗਦਾ ਹੈ।੨।

**ਸਲੋਕੁ ਮ. ੫ :** (ਜੋ ਵਿਅਕਤੀ) ਚੰਗਿਆਈ ਕਰਨ ਵਿਚ ਆਲਸ ਕਰਦਾ ਹੈ ਅਤੇ ਬੁਰਿਆਈ ਕਰਨ

ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ ॥੧॥

ਮਃ ੫ ॥
ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ ॥
ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ ॥੨॥

ਪਉੜੀ ॥
ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ ॥ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ॥
ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ॥ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ॥
ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ ॥ ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥
ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ ॥੩॥

ਸਲੋਕ ਮਃ ੫ ॥
ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥
ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥੧॥*
ਮਃ ੫ ॥
ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਣੀ ਮਨੁ ਲਾਗ ॥
ਅਠਸਠਿ ਤੀਰਥ ਨਾਮੁ ਪ੍ਰਭ ਜਿਸੁ ਨਾਨਕ ਮਸਤਕਿ ਭਾਗ ॥੨॥**

ਪਉੜੀ ॥
ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ ॥ਜਿਸ ਨੋ ਕਰੇ ਰਹੰਮ ਤਿਸੁ ਨ ਵਿਸਾਰਦਾ॥
ਆਪਿ ਉਪਾਵਣਹਾਰ ਆਪੇ ਹੀ ਮਾਰਦਾ ॥ ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ॥
ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥ਜਿਸ ਨੋ ਲਾਇ ਸਚਿ ਤਿਸਹਿ ਉਧਾਰਦਾ॥
ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ ॥ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ॥੪॥

ਸਲੋਕ ਮਃ ੫ ॥
ਕਾਮੁ ਕ੍ਰੋਧੁ ਲੋਭੁ ਛੋਡੀਐ ਦੀਜੈ ਅਗਨਿ ਜਲਾਇ ॥
ਜੀਵਦਿਆ ਨਿਤ ਜਾਪੀਐ ਨਾਨਕ ਸਾਚਾ ਨਾਉ ॥੧॥
ਮਃ ੫ ॥
ਸਿਮਰਤ ਸਿਮਰਤ ਪ੍ਰਭੁ ਆਪਣਾ ਸਭ ਫਲ ਪਾਏ ਆਹਿ ॥
ਨਾਨਕ ਨਾਮੁ ਅਰਾਧਿਆ ਗੁਰ ਪੂਰੈ ਦੀਆ ਮਿਲਾਇ ॥੨॥

ਪਉੜੀ ॥
ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ ॥ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ॥

* ਇਹ ਸ਼ਲੋਕ ਗੁ.ਗ੍ਰੰ. ਪੰਨਾ ੭੮੯ ਉਪਰ ਵੀ ਆਉਂਦਾ ਹੈ।
** ਇਹ ਸ਼ਲੋਕ ਗੁ.ਗ੍ਰੰ. ਪੰਨਾ ੭੯੦ ਉਪਰ ਵੀ ਆਉਂਦਾ ਹੈ।

ਵਿਚ ਸ਼ੇਰ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ) ਭੁਲੜ ਵਿਅਕਤੀ ਦਾ ਪੈਰ ਅਜ ਜਾਂ ਕਲ (ਮੌਤ ਦੀ) ਫਾਹੀ ਵਿਚ (ਫਸਿਆ ਸਮਝੋ)।੧।

**ਮ.੫ :** (ਹੇ ਪ੍ਰਭੂ ! ਭਾਵੇਂ ਸਾਡੇ) ਕਿਤਨੇ ਹੀ ਕੁਢੰਗ ਹੋਣ, (ਪਰ ਤੇਰਾ) ਪਿਆਰ ਲੁਕਿਆ ਨਹੀਂ ਰਹਿੰਦਾ। ਨਾਨਕ (ਦਾ ਕਥਨ ਹੈ ਕਿ) ਹੇ ਸੁਆਮੀ ! ਤੂੰ ਹੀ (ਸਾਡਾ ਪਰਦਾ) ਢਕਿਆ ਹੋਇਆ ਹੈ। (ਤੂੰ ਹੀ ਮੇਰੇ) ਮਨ ਵਿਚ ਸੱਚਾ ਮਿਤਰ ਹੈਂ।੨।

**ਪਉੜੀ :** ਹੇ ਦਇਆਲੂ ! ਮੈਂ ਤੇਰੇ ਪਾਸੋਂ (ਇਕ ਚੀਜ਼) ਮੰਗਦਾ ਹਾਂ ਕਿ ਮੈਨੂੰ ਆਪਣੇ ਦਾਸਾਂ ਦਾ ਦਾਸ ਬਣਾ ਦੇ। (ਤਾਂ ਜੋ ਮੈਂ) ਨੌ ਨਿਧੀਆਂ ਵਾਲਾ ਰਾਜ ਪਾ ਲਵਾਂ ਅਤੇ (ਤੇਰਾ ਨਾਮ) ਜਪਦੇ ਹੋਏ ਜੀਵਾਂ। ਨਾਮ ਰੂਪ ਅੰਮ੍ਰਿਤ ਦਾ ਖ਼ਜ਼ਾਨਾ (ਤੇਰੇ) ਦਾਸਾਂ ਦੇ ਘਰ ਬਹੁਤ ਹੈ। ਉਨ੍ਹਾਂ ਦੀ ਸੰਗਤ ਵਿਚ ਬੈਠ ਕੇ ਕੰਨਾਂ ਨਾਲ ਤੇਰਾ ਜਸ ਸੁਣਦਾ ਹੋਇਆ ਨਿਹਾਲ ਹੋ ਜਾਵਾਂ। ਉਨ੍ਹਾਂ (ਦਾਸਾਂ) ਦੀ ਸੇਵਾ ਕਰਾਂ, (ਤਾਂ ਜੋ ਮੇਰਾ) ਸ਼ਰੀਰ ਪਵਿਤਰ ਹੋ ਜਾਵੇ। (ਉਨ੍ਹਾਂ ਦੀ) ਪੱਖਾ ਝਲ ਕੇ, ਪਾਣੀ ਢੋ ਕੇ, ਆਟਾ ਪੀਹ ਕੇ (ਸੇਵਾ ਕਰਾਂ ਅਤੇ) ਪੈਰ ਧੋ ਕੇ ਪ੍ਰਸੰਨ ਹੋਵਾਂ। (ਮੇਰੇ ਪਾਸੋਂ) ਆਪ ਕੁਝ ਨਹੀਂ ਹੁੰਦਾ, ਹੇ ਪ੍ਰਭੂ ! (ਮੇਰੇ ਉਤੇ) ਮਿਹਰ ਦੀ ਨਜ਼ਰ ਪਾਓ। ਮੈਨੂੰ ਗੁਣਹੀਨ ਨੂੰ ਸੰਤਾਂ ਦੀ ਧਰਮਸਾਲ ਵਿਚ ਠਿਕਾਣਾ ਬਖ਼ਸ਼ੋ।੩।

**ਸਲੋਕੁ ਮ. ੫ :** ਹੇ ਸਾਜਨ (ਪ੍ਰਭੂ) ! (ਮੈਂ) ਨਾਨਕ ਸਦਾ ਤੇਰੇ ਚਰਣਾਂ ਦੀ ਧੂੜ ਹੋਇਆ ਰਹਾਂ। ਤੇਰੀ ਸ਼ਰਣ ਵਿਚ ਆ ਕੇ (ਤੈਨੂੰ) ਸਦਾ ਆਪਣੇ ਪਾਸ ਵੇਖਦਾ ਰਹਾਂ।੧।

ਮ.੫ : ਹਰਿ ਦੇ ਚਰਣਾਂ ਵਿਚ ਮਨ ਦੇ ਲਗਣ ਨਾਲ ਅਸੰਖਾਂ ਪਤਿਤ (ਲੋਕ) ਪਵਿਤਰ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦਾ ਨਾਮ ਹੀ ਅਠਾਹਠ ਤੀਰਥਾਂ ਦੇ ਇਸ਼ਨਾਨ (ਵਰਗਾ ਹੈ, ਪਰ ਮਿਲਦਾ ਉਸ ਨੂੰ ਹੈ) ਜਿਸ ਦੇ ਮੱਥੇ ਉਤੇ ਭਾਗ (ਲਿਖਿਆ ਹੁੰਦਾ ਹੈ)।੨।

**ਪਉੜੀ :** ਸਭ ਦੀ ਪਾਲਣਾ ਕਰਨ ਵਾਲੇ (ਪ੍ਰਭੂ) ਦਾ ਨਾਮ ਹਰ ਰੋਜ਼ ਸੁਆਸ ਗਿਰਾਸ ਜਪਣਾ ਚਾਹੀਦਾ ਹੈ। ਜਿਸ ਉਪਰ ਰਹਿਮ ਕਰਦਾ ਹੈ, ਉਸ ਨੂੰ (ਕਦੇ ਵੀ) ਭੁਲਾਉਂਦਾ ਨਹੀਂ ਹੈ। ਆਪ ਹੀ ਪੈਦਾ ਕਰਨ ਵਾਲਾ ਅਤੇ ਆਪ ਹੀ ਮਾਰਨ ਵਾਲਾ ਹੈ। (ਉਹ ਪ੍ਰਭੂ) ਸਭ ਕੁਝ ਜਾਣਨ ਵਾਲਾ ਹੈ ਅਤੇ ਸਮਝਣ ਉਪਰੰਤ ਵਿਚਾਰਦਾ ਹੈ। (ਆਪਣੀ) ਸ਼ਕਤੀ ਨਾਲ ਛਿਣ ਭਰ ਵਿਚ ਅਨੇਕ ਰੂਪ ਧਾਰਣ ਕਰਦਾ ਹੈ। ਜਿਸ ਨੂੰ ਸੱਚ ਨਾਲ ਜੋੜਦਾ ਹੈ, ਉਸ ਦਾ ਉਧਾਰ ਕਰ ਦਿੰਦਾ ਹੈ। ਜਿਸ ਦੇ ਪੱਖ ਵਿਚ ਹੁੰਦਾ ਹੈ, ਉਹ ਕਦੇ ਹਾਰਦਾ ਨਹੀਂ ਹੈ। (ਉਸ ਦਾ) ਦਰਬਾਰ ਸਦਾ ਸਥਾਈ (*ਅਭਗੁ*) ਹੈ, ਮੈਂ ਉਸ ਨੂੰ ਨਮਸਕਾਰ ਕਰਦਾ ਹਾਂ।੪।

**ਸਲੋਕੁ ਮ.੫ :** ਕਾਮ, ਕ੍ਰੋਧ ਅਤੇ ਲੋਭ ਨੂੰ ਛਡ ਦੇਈਏ ਅਤੇ ਅੱਗ ਵਿਚ ਸਾੜ ਦੇਈਏ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਨੂੰ ਜੀਉਂਦੇ ਜੀ ਸਦਾ ਜਪਦੇ ਰਹਿਣਾ ਚਾਹੀਦਾ ਹੈ।੧।

ਮ.੫ : ਆਪਣੇ ਪ੍ਰਭੂ ਨੂੰ ਸਿਮਰਦਿਆਂ ਸਿਮਰਦਿਆਂ, ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਨੇ) ਨਾਮ ਨੂੰ ਆਰਾਧਿਆ ਹੈ, (ਉਸ ਨੂੰ) ਪੂਰੇ ਗੁਰੂ ਨੇ (ਪ੍ਰਭੂ ਨਾਲ) ਮਿਲਾ ਦਿੱਤਾ ਹੈ।੨।

**ਪਉੜੀ :** ਉਹ (ਮਨੁੱਖ) ਸੰਸਾਰ ਵਿਚ ਮੁਕਤ ਹੈ, ਜਿਸ ਨੂੰ ਗੁਰੂ ਨੇ ਉਪਦੇਸ਼ ਦਿੱਤਾ ਹੈ। ਉਸ ਦੀ ਬਿਪਤਾ ਖ਼ਤਮ ਹੋ ਗਈ ਹੈ (ਅਤੇ ਹਰ ਪ੍ਰਕਾਰ ਦੇ) ਅੰਦੇਸ਼ੇ ਵੀ ਮਿਟ ਗਏ ਹਨ। ਉਸ (ਸਾਧਕ) ਦਾ

ਤਿਸ ਕਾ ਦਰਸਨੁ ਦੇਖਿ ਜਗਤੁ ਨਿਹਾਲੁ ਹੋਇ ॥ ਜਨ ਕੈ ਸੰਗਿ ਨਿਹਾਲੁ ਪਾਪਾ ਮੈਲੁ ਧੋਇ॥
ਅੰਮ੍ਰਿਤੁ ਸਾਚਾ ਨਾਉ ਓਥੈ ਜਾਪੀਐ ॥ ਮਨ ਕਉ ਹੋਇ ਸੰਤੋਖੁ ਭੁਖਾ ਧ੍ਰਾਪੀਐ ॥
ਜਿਸੁ ਘਟਿ ਵਸਿਆ ਨਾਉ ਤਿਸੁ ਬੰਧਨ ਕਾਟੀਐ ॥
ਗੁਰ ਪਰਸਾਦਿ ਕਿਨੈ ਵਿਰਲੈ ਹਰਿ ਧਨੁ ਖਾਟੀਐ ॥੫॥

ਸਲੋਕ ਮਃ ੫ ॥
ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥੧॥

ਮਃ ੫ ॥
ਦ੍ਰਿਸਟਿ ਧਾਰਿ ਪ੍ਰਭਿ ਰਾਖਿਆ ਮਨੁ ਤਨੁ ਰਤਾ ਮੂਲਿ ॥
ਨਾਨਕ ਜੋ ਪ੍ਰਭ ਭਾਣੀਆ ਮਰਉ ਵਿਚਾਰੀ ਸੂਲਿ ॥੨॥

ਪਉੜੀ ॥
ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥
ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥
ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ ॥ ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ ਤਰਿ॥
ਸੇਵਹੁ ਸਤਿਗੁਰ ਦੇਵ ਅਗੈ ਨ ਮਰਹੁ ਡਰਿ ॥ ਖਿਨ ਮਹਿ ਕਰੇ ਨਿਹਾਲੁ ਊਣੇ ਸੁਭਰ ਭਰਿ॥
ਮਨ ਕਉ ਹੋਇ ਸੰਤੋਖੁ ਧਿਆਈਐ ਸਦਾ ਹਰਿ ॥
ਸੋ ਲਗਾ ਸਤਿਗੁਰ ਸੇਵ ਜਾ ਕਉ ਕਰਮੁ ਧੁਰਿ ॥੬॥

ਸਲੋਕ ਮਃ ੫ ॥
ਲਗੜੀ ਸੁਥਾਨਿ ਜੋੜਣਹਾਰੈ ਜੋੜੀਆ ॥
ਨਾਨਕ ਲਹਰੀ ਲਖ ਸੈ ਆਨ ਡੁਬਣ ਦੇਇ ਨ ਮਾ ਪਿਰੀ ॥੧॥

ਮਃ ੫ ॥
ਬਨਿ ਭੀਹਾਵਲੈ ਹਿਕੁ ਸਾਥੀ ਲਧਮੁ ਦੁਖ ਹਰਤਾ ਹਰਿ ਨਾਮਾ ॥
ਬਲਿ ਬਲਿ ਜਾਈ ਸੰਤ ਪਿਆਰੇ ਨਾਨਕ ਪੂਰਨ ਕਾਮਾਂ ॥੨॥

ਪਉੜੀ ॥
ਪਾਈਅਨਿ ਸਭਿ ਨਿਧਾਨ ਤੇਰੈ ਰੰਗਿ ਰਤਿਆ ॥ਨ ਹੋਵੀ ਪਛੋਤਾਉ ਤੁਧ ਨੋ ਜਪਤਿਆ॥
ਪਹੁਚਿ ਨ ਸਕੈ ਕੋਇ ਤੇਰੀ ਟੇਕ ਜਨ ॥ਗੁਰ ਪੂਰੇ ਵਾਹੁ ਵਾਹੁ ਸੁਖ ਲਹਾ ਚਿਤਾਰਿ ਮਨ॥
ਗੁਰ ਪਹਿ ਸਿਫਤਿ ਭੰਡਾਰੁ ਕਰਮੀ ਪਾਈਐ ॥ਸਤਿਗੁਰ ਨਦਰਿ ਨਿਹਾਲ ਬਹੁੜਿ ਨ ਧਾਈਐ॥
ਰਖੈ ਆਪਿ ਦਇਆਲੁ ਕਰਿ ਦਾਸਾ ਆਪਣੇ ॥ਹਰਿ ਹਰਿ ਹਰਿ ਹਰਿ ਨਾਮੁ ਜੀਵਾ ਸੁਣਿ ਸੁਣੇ ॥੭॥

ਸਲੋਕ ਮਃ ੫ ॥
ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥
ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ॥੧॥

ਦਰਸ਼ਨ ਵੇਖ ਕੇ ਜਗਤ ਨਿਹਾਲ ਹੋ ਜਾਂਦਾ ਹੈ। (ਪ੍ਰਭੂ ਦੇ) ਸੇਵਕਾਂ ਦੀ ਸੰਗਤ ਕਰਕੇ ਆਨੰਦਿਤ ਹੋ ਜਾਈਦਾ ਹੈ ਅਤੇ ਪਾਪਾਂ ਦੀ ਮੈਲ ਧੋਤੀ ਜਾਂਦੀ ਹੈ। ਉਥੇ (ਸਤਿਸੰਗ ਵਿਚ) ਅੰਮ੍ਰਿਤ ਰੂਪ ਸੱਚਾ ਨਾਮ ਜਪਿਆ ਜਾਂਦਾ ਹੈ। ਮਨ ਨੂੰ ਸੰਤੋਖ ਹੋ ਜਾਂਦਾ ਹੈ ਅਤੇ ਭੁਖਾ (ਮਨ) ਤ੍ਰਿਪਤ ਹੋ ਜਾਂਦਾ ਹੈ। ਜਿਸ ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ, ਉਸ ਦੇ (ਸੰਸਾਰਿਕ) ਬੰਧਨ ਕਟੇ ਜਾਂਦੇ ਹਨ। (ਪਰ) ਗੁਰੂ ਦੀ ਕ੍ਰਿਪਾ ਨਾਲ ਕਿਸੇ ਵਿਰਲੇ ਨੇ ਹਰਿ (ਨਾਮ ਰੂਪ) ਧਨ ਖਟਿਆ ਹੈ।੫।

**ਸਲੋਕ ਮ. ੫ :** (ਮੈਂ ਸੌਣ ਵੇਲੇ) ਮਨ ਵਿਚ ਸੋਚ ਸੋਚਦਾ ਹਾਂ ਕਿ ਨਿਤ ਉਠ ਕੇ (ਪ੍ਰਭੂ ਦੇ ਜਸ-ਗਾਨ ਦਾ) ਉਦਮ ਕਰਾਂ। ਨਾਨਕ (ਦਾ ਕਥਨ ਹੈ ਕਿ) ਹੇ ਹਰਿ ਰੂਪ ਮਿਤਰ! ਮੈਨੂੰ ਕੀਰਤਨ ਦਾ ਆਹਾਰ ਬਖ਼ਸ਼।੧।

**ਮ.੫ :** (ਜਿਨ੍ਹਾਂ ਨੂੰ) ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਬਚਾ ਲਿਆ ਹੈ, (ਉਨ੍ਹਾਂ ਦਾ) ਮਨ ਤਨ ਮੂਲ (ਸੱਤਾ ਦੇ ਪ੍ਰੇਮ ਰੰਗ ਵਿਚ) ਰੰਗਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ (ਜੀਵ-ਇਸਤਰੀਆਂ) ਪ੍ਰਭੂ ਨੂੰ ਚੰਗੀਆਂ ਲਗ ਗਈਆਂ ਹਨ, (ਉਨ੍ਹਾਂ) ਵਿਚਾਰ ਵਾਲੀਆਂ (ਦੇ ਜਨਮ-ਮਰਨ ਦੀ) ਪੀੜ ਖ਼ਤਮ ਹੋ ਜਾਂਦੀ ਹੈ।੨।

**ਪਉੜੀ :** (ਹੇ ਜਿਗਿਆਸੂ! ਜੇ ਤੇਰੇ) ਹਿਰਦੇ ਵਿਚ (ਕਿਸੇ ਪ੍ਰਕਾਰ ਦੀ ਕੋਈ) ਪੀੜ ਹੋਵੇ, (ਤਾਂ) ਉਸ (ਦੇ ਨਿਵਾਰਣ ਲਈ) ਗੁਰੂ ਪਾਸ ਬੇਨਤੀ ਕਰ! ਸਾਰੀ ਸਿਆਣਪ ਛਡ ਕੇ ਮਨ ਤਨ (ਗੁਰੂ ਅਗੇ) ਅਰਪਿਤ ਕਰ ਦੇ। ਗੁਰੂ ਦੇ ਚਰਣਾਂ ਨੂੰ ਪੂਜ, (ਤਾਂ ਜੋ) ਦੁਰਮਤਿ ਸੜ ਜਾਵੇ। ਸਾਧ-ਜਨਾਂ ਦੀ ਸੰਗਤ ਵਿਚ ਔਖੇ ਭਵ-ਸਾਗਰ ਨੂੰ ਤਰ। ਸਤਿਗੁਰੂ ਦੇਵ ਦੀ ਸੇਵਾ ਕਰ, ਅਗੇ (ਅਰਥਾਤ ਪਰਲੋਕ ਵਿਚ) ਡਰ ਨਾਲ ਨਹੀਂ ਮਰੇਂਗਾ। (ਪ੍ਰਭੂ) ਛਿਣ ਵਿਚ ਨਿਹਾਲ ਕਰ ਦਿੰਦਾ ਹੈ ਅਤੇ ਊਣਿਆਂ ਨੂੰ ਨਕੋ ਨਕ ਭਰ ਦਿੰਦਾ ਹੈ। ਸਦਾ ਹਰਿ ਨੂੰ ਧਿਆਉਣ ਨਾਲ ਮਨ ਨੂੰ ਸੰਤੋਖ ਹੁੰਦਾ ਹੈ। ਉਹੀ (ਮਨੁੱਖ) ਸਤਿਗੁਰੂ ਦੀ ਸੇਵਾ ਵਿਚ ਲਗਦਾ ਹੈ, ਜਿਸ ਨੂੰ ਧੁਰੋਂ ਕ੍ਰਿਪਾ ਹੁੰਦੀ ਹੈ।੬।

**ਸਲੋਕ ਮ. ੫ :** (ਮੇਰੀ ਪ੍ਰੀਤ) ਚੰਗੇ ਸਥਾਨ ਨਾਲ ਲਗ ਗਈ ਹੈ, (ਇਹ ਪ੍ਰੀਤ) ਜੋੜਨਹਾਰ (ਗੁਰੂ) ਨੇ ਜੋੜੀ ਹੈ। ਨਾਨਕ (ਦਾ ਕਥਨ ਹੈ ਕਿ ਸੰਸਾਰ ਸਾਗਰ ਵਿਚ ਭਾਵੇਂ) ਸੈਂਕੜੇ, ਲੱਖਾਂ ਲਹਿਰਾਂ ਹਨ, ਪਰ ਮੇਰਾ ਪ੍ਰੀਤਮ (ਮੈਨੂੰ) ਡੁਬਣ ਨਹੀਂ ਦਿੰਦਾ।੧।

**ਮ.੫ :** ਭਿਆਨਕ ਬਨ (ਅਰਥਾਤ ਸੰਸਾਰ) ਵਿਚ (ਮੈਨੂੰ) ਇਕ ਸਾਥੀ ਲਭ ਪਿਆ ਹੈ, ਉਹ (ਸਾਥੀ) ਦੁਖਾਂ ਨੂੰ ਹਰਨ ਵਾਲਾ 'ਨਾਮ' ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਪਿਆਰੇ ਸੰਤ/ਗੁਰੂ ਤੋਂ ਬਲਿਹਾਰ ਜਾਂਦਾ ਹਾਂ (ਜਿਸ ਕਰਕੇ) ਮੇਰੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।੨।

**ਪਉੜੀ :** (ਹੇ ਪ੍ਰਭੂ !) ਤੇਰੇ (ਪ੍ਰੇਮ-)ਰੰਗ ਵਿਚ ਰੰਗੇ ਜਾਣ ਨਾਲ ਸਾਰੇ ਖ਼ਜ਼ਾਨੇ ਪਾ ਲਈਦੇ ਹਨ। ਤੈਨੂੰ ਜਪਦਿਆਂ ਕਿਸੇ ਪ੍ਰਕਾਰ ਦਾ ਕੋਈ ਪਛਤਾਵਾ ਨਹੀਂ ਹੁੰਦਾ। (ਜਿਸ) ਸੇਵਕ ਨੂੰ ਤੇਰੀ ਟੇਕ ਹੁੰਦੀ ਹੈ, (ਉਸ ਦੇ) ਬਰਾਬਰ ਕੋਈ ਪਹੁੰਚ ਨਹੀਂ ਸਕਦਾ। ਪੂਰੇ ਗੁਰੂ ਨੂੰ 'ਵਾਹ ਵਾਹ' ਹੈ, ਜਿਸ ਨੂੰ ਮਨ ਵਿਚ ਚਿਤਾਰਨ ਨਾਲ ਸੁਖ ਉਪਲਬਧ ਹੋਇਆ ਹੈ। ਗੁਰੂ ਪਾਸ (ਈਸ਼ਵਰੀ) ਗੁਣਾਂ ਦੇ ਭੰਡਾਰ ਹਨ, (ਪਰ ਉਨ੍ਹਾਂ ਦੀ) ਪ੍ਰਾਪਤੀ ਭਾਗਾਂ ਨਾਲ ਹੀ ਹੁੰਦੀ ਹੈ। (ਜੇ) ਸਤਿਗੁਰੂ ਕ੍ਰਿਪਾ-ਦ੍ਰਿਸ਼ਟੀ ਨਾਲ ਨਿਹਾਲ ਕਰ ਦੇਵੇ, (ਤਾਂ) ਫਿਰ ਭਟਕਣਾ ਨਹੀਂ ਪੈਂਦਾ। (ਪ੍ਰਭੂ) ਆਪ ਦਿਆਲ ਹੋ ਕੇ ਦਾਸਾਂ ਵਜੋਂ ਬਚਾ ਲੈਂਦਾ ਹੈ। ਹਰਿ ਹਰਿ ਹਰਿ ਹਰਿ ਦਾ ਨਾਮ ਸੁਣ ਸੁਣਾ ਕੇ ਜੀਉਂਦਾ ਹਾਂ।੭।

**ਸਲੋਕ ਮ. ੫ :** ਹੇ ਪਤਿ-ਪਰਮੇਸ਼ਵਰ! ਤੂੰ (ਮੈਨੂੰ) ਇਜ਼ਤ ਢਕਣ ਲਈ ਪ੍ਰੇਮ ਰੂਪ ਰੇਸ਼ਮੀ ਬਸਤ੍ਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਮੇਰਾ ਸੁਆਮੀ ਸਭ ਕੁਝ ਜਾਣਨ ਵਾਲਾ ਅਤੇ ਵੇਖਣ ਵਾਲਾ ਹੈ, (ਪਰ ਮੈਂ) ਤੇਰੀ ਸਾਰ ਨਹੀਂ ਜਾਣਦਾ।੧।

ਮਃ ੫ ॥
ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ ॥
ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ ॥੨॥

ਪਉੜੀ ॥
ਹੋਵੈ ਸੁਖੁ ਘਣਾ ਦਯਿ ਧਿਆਇਐ ॥ ਵੰਞੈ ਰੋਗਾ ਘਾਣਿ ਹਰਿ ਗੁਣ ਗਾਇਐ ॥
ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ ਆਇਐ ॥ਪੂਰਨ ਹੋਵੈ ਆਸ ਨਾਇ ਮੰਨਿ ਵਸਾਇਐ॥
ਕੋਇ ਨ ਲਗੈ ਬਿਘਨੁ ਆਪੁ ਗਵਾਇਐ ॥ ਗਿਆਨ ਪਦਾਰਥੁ ਮਤਿ ਗੁਰ ਤੇ ਪਾਇਐ॥
ਤਿਨਿ ਪਾਏ ਸਭੇ ਥੋਕ ਜਿਸੁ ਆਪਿ ਦਿਵਾਇਐ ॥ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ॥੮॥

ਸਲੋਕ ਮਃ ੫ ॥
ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ ॥
ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ ॥੧॥

ਮਃ ੫ ॥
ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ॥
ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ॥੨॥

ਪਉੜੀ ॥
ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ ॥ਮਨ ਕੀ ਕਟੀਐ ਮੈਲੁ ਸਾਧਸੰਗਿ ਵੁਠਿਆ॥
ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ ॥ਬੰਧਨ ਖੋਲਨਿ੍ਹ ਸੰਤ ਦੂਤ ਸਭਿ ਜਾਹਿ ਛਪਿ॥
ਤਿਸੁ ਸਿਉ ਲਾਇਨਿ੍ਹ ਰੰਗੁ ਜਿਸ ਦੀ ਸਭ ਧਾਰੀਆ ॥ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ॥
ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ॥
ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ ॥੯॥

ਸਲੋਕ ਮਃ ੫ ॥
ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ ॥
ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ ॥੧॥

ਮਃ ੫ ॥
ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ ॥
ਤਿਨ੍ਹ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ ॥੨॥

ਪਉੜੀ ॥
ਸਾ ਵੇਲਾ ਪਰਵਾਣੁ ਜਿਤੁ ਸਤਿਗੁਰੁ ਭੇਟਿਆ ॥ਹੋਆ ਸਾਧੂ ਸੰਗੁ ਫਿਰਿ ਦੂਖ ਨ ਤੇਟਿਆ॥
ਪਾਇਆ ਨਿਹਚਲੁ ਥਾਨੁ ਫਿਰਿ ਗਰਭਿ ਨ ਲੇਟਿਆ॥ਨਦਰੀ ਆਇਆ ਇਕੁ ਸਗਲ ਬ੍ਰਹਮੇਟਿਆ॥
ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ ॥ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ॥

**ਮ.੫ :** ਤੇਰੇ ਸਿਮਰਨ ਨਾਲ (ਮੈਨੂੰ) ਸਭ ਕੁਝ ਉਪਲਬਧ ਹੋ ਗਿਆ ਹੈ ਅਤੇ ਕੋਈ ਵੀ ਔਖ ਨਹੀਂ ਵੇਖਿਆ। ਨਾਨਕ (ਦਾ ਕਥਨ ਹੈ ਕਿ) ਜਿਸ (ਮਨੁੱਖ) ਦੀ ਪਤਿ ਸੱਚਾ ਸਾਹਿਬ ਰਖਦਾ ਹੈ, (ਉਸ ਨੂੰ) ਕੋਈ ਮਿਟਾ ਨਹੀਂ ਸਕਦਾ।੨।

**ਪਉੜੀ :** ਪ੍ਰਭੂ (*ਦਯਿ*) ਦੀ ਆਰਾਧਨਾ ਨਾਲ ਬਹੁਤ ਸੁਖ ਪ੍ਰਾਪਤ ਹੁੰਦਾ ਹੈ। ਹਰਿ ਦਾ ਗੁਣ-ਗਾਨ ਕਰਨ ਨਾਲ ਸਾਰੇ ਰੋਗ ਚਲੇ ਜਾਂਦੇ ਹਨ। ਪ੍ਰਭੂ ਦੇ ਚਿਤ ਵਿਚ ਆਉਣ ਨਾਲ (ਹਿਰਦੇ) ਅੰਦਰ ਠੰਢ/ਸ਼ਾਂਤੀ ਵਰਤ ਜਾਂਦੀ ਹੈ। ਨਾਮ ਨੂੰ ਮਨ ਵਿਚ ਵਸਾਉਣ ਨਾਲ (ਹਰ ਪ੍ਰਕਾਰ ਦੀ) ਆਸ ਪੂਰੀ ਹੋ ਜਾਂਦੀ ਹੈ। ਆਪਾ-ਭਾਵ ਖ਼ਤਮ ਕਰਨ ਨਾਲ ਕੋਈ ਵਿਘਨ ਨਹੀਂ ਲਗਦਾ। ਗਿਆਨ ਰੂਪ ਪਦਾਰਥ ਨੂੰ (ਹਾਸਲ ਕਰਨ ਵਾਲੀ) ਮਤਿ ਗੁਰੂ ਤੋਂ ਪ੍ਰਾਪਤ ਹੁੰਦੀ ਹੈ। ਉਸ ਨੇ ਮਾਨੋ ਸਾਰੇ ਪਦਾਰਥ ਪਾ ਲਏ, ਜਿਸ ਨੂੰ (ਪ੍ਰਭੂ) ਆਪ ਦਿਵਾਉਂਦਾ ਹੈ। (ਹੇ ਪਰਮਾਤਮਾ!) ਤੂੰ ਸਭ ਦਾ ਸੁਆਮੀ ਹੈਂ, ਸਭ ਤੇਰੀ ਛਾਂ/ਸਰਪ੍ਰਸਤੀ ਅਧੀਨ ਹਨ।੮।

**ਸਲੋਕ ਮ.੫ :** ਹੇ ਪ੍ਰਭੂ! (ਸੰਸਾਰ ਰੂਪ) ਨਦੀ ਨੂੰ ਤਰਦਿਆਂ ਮੇਰਾ ਪੈਰ (*ਖੋਜੁ*) ਖੁਭਦਾ ਨਹੀਂ (ਕਿਉਂਕਿ ਮੇਰੇ ਹਿਰਦੇ) ਅੰਦਰ ਤੇਰਾ ਪ੍ਰੇਮ ਹੈ। ਤੇਰੇ ਚਰਣਾਂ ਨਾਲ ਮੇਰਾ ਹਿਰਦਾ (*ਹੀਅੜਾ*) ਸੀਤਾ ਹੋਇਆ ਹੈ, ਨਾਨਕ (ਦਾ ਕਥਨ ਹੈ ਕਿ) ਪ੍ਰਭੂ ਹੀ (ਮੇਰਾ) ਤੁਲਹਾ ਅਤੇ ਬੇੜੀ ਹੈ।੧।

**ਮ.੫ :** ਜਿਨ੍ਹਾਂ ਦੇ ਦਿਸਣ ਨਾਲ ਦੁਰਮਤਿ ਚਲੀ ਜਾਂਦੀ ਹੋਵੇ, ਉਹੀ ਸਾਡੇ (ਸੱਚੇ) ਮਿਤਰ ਹਨ। ਨਾਨਕ (ਦਾ ਕਥਨ ਹੈ ਕਿ) ਮੈਂ ਸਾਰਾ ਸੰਸਾਰ ਢੂੰਢਦੀ ਹਾਂ (ਪਰ ਅਜਿਹੇ) ਸੇਵਕ ਕੋਈ ਵਿਰਲੇ ਹੀ ਹਨ।੨।

**ਪਉੜੀ :** ਤੇਰੇ ਭਗਤਾਂ ਨੂੰ ਵੇਖਿਆਂ, ਹੇ ਸਾਹਿਬ! (ਤੂੰ) ਚਿਤ ਵਿਚ ਆਉਂਦਾ ਹੈਂ। ਸਾਧ-ਸੰਗਤ ਵਿਚ ਵਸਣ ਨਾਲ ਮਨ ਦੀ ਮੈਲ ਕਟੀ ਜਾਂਦੀ ਹੈ। (ਪ੍ਰਭੂ ਦੇ) ਸੇਵਕ ਦਾ ਸ਼ਬਦ ਜਪਣ ਨਾਲ ਜਨਮ-ਮਰਨ ਦਾ ਭੈ ਕਟਿਆ ਜਾਂਦਾ ਹੈ। ਸੰਤ (ਸਾਧਕ) (ਮੋਹ ਦੇ) ਬੰਧਨ ਖੋਲ੍ਹ ਦਿੰਦੇ ਹਨ ਅਤੇ ਸਾਰੇ (ਦੁਖ-ਦਾਇਕ) ਦੂਤ ਛੁਪ ਜਾਂਦੇ ਹਨ। (ਪ੍ਰਭੂ ਦੇ ਸੰਤ) ਉਸ ਨਾਲ ਚਿਤ ਲਗਾਉਂਦੇ ਹਨ, ਜਿਸ ਦੀ ਸਾਰੀ (ਸ੍ਰਿਸ਼ਟੀ) ਧਾਰਣ ਕੀਤੀ ਹੋਈ ਹੈ। (ਜਿਸ ਦਾ) ਸਥਾਨ ਉੱਚੇ ਤੋਂ ਉੱਚਾ ਹੈ, (ਜੋ) ਅਗਮ ਅਤੇ ਅਪਾਰ ਹੈ, (ਉਸ ਨੂੰ) ਦਿਨ ਰਾਤ ਹੱਥ ਜੋੜ ਕੇ ਸੁਆਸ ਸੁਆਸ ਧਿਆਉਣਾ ਚਾਹੀਦਾ ਹੈ। ਜਦੋਂ (ਪਰਮਾਤਮਾ) ਆਪ ਦਿਆਲ ਹੁੰਦਾ ਹੈ, ਤਾਂ ਭਗਤਾਂ ਦਾ ਸੰਪਰਕ ਪ੍ਰਾਪਤ ਹੁੰਦਾ ਹੈ।੯।

**ਸਲੋਕ ਮ.੫ :** ਪਰਾਏ (*ਵਿਡਾਨੜੇ*) ਬਨ (*ਬਾਗਿ*) ਵਿਚ (ਬਹੁਤ) ਸ਼ੋਰ ਸ਼ਰਾਬਾ (ਮਚਿਆ ਹੋਇਆ ਹੈ) ਅਤੇ ਰਸਤਿਆਂ ਵਿਚ ਕੂਕਾਂ ਪੈ ਰਹੀਆਂ ਹਨ। ਨਾਨਕ (ਦਾ ਕਥਨ ਹੈ ਕਿ ਜੇ) ਤੁਧ ਪ੍ਰੀਤਮ (ਦੇ ਚਰਣਾਂ) ਨਾਲ (ਪ੍ਰੇਮ ਦੀ) ਡੋਰੀ ਜੁੜੀ ਹੋਈ ਹੈ, (ਤਾਂ ਇਸ) ਬਨ ਵਿਚੋਂ ਆਨੰਦ-ਪੂਰਵਕ ਲੰਘ ਜਾਈਦਾ ਹੈ।੧।

**ਮ.੫ :** ਸੱਚੀ ਬੈਠਣ-ਉਠਣ ਉਨ੍ਹਾਂ ਨਾਲ ਹੁੰਦੀ ਹੈ, ਜਿਨ੍ਹਾਂ ਦੀ ਸੰਗਤ ਵਿਚ ਨਾਮ ਜਪਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦੀ ਸੰਗਤ ਨਹੀਂ ਕਰਨੀ ਚਾਹੀਦੀ, ਜਿਨ੍ਹਾਂ ਨੂੰ (ਕੇਵਲ) ਆਪਣਾ ਸੁਆਰਥ (*ਸੁਆਉ*) ਹੁੰਦਾ ਹੈ।੨।

**ਪਉੜੀ :** (ਜੀਵਨ ਵਿਚ ਕੇਵਲ) ਉਹ ਵੇਲਾ ਪ੍ਰਵਾਨ ਹੈ, ਜਿਸ ਵਿਚ ਸਤਿਗੁਰੂ ਮਿਲਿਆ ਹੋਵੇ। (ਜਿਸ ਨੂੰ) ਸਾਧੂ-ਸੰਗ ਪ੍ਰਾਪਤ ਹੋ ਗਿਆ, (ਉਹ) ਫਿਰ ਦੁਖਾਂ ਦੇ ਵਸ ਵਿਚ (*ਤੇਟਿਆ*) ਨਹੀਂ ਪੈਂਦਾ। (ਜਿਸ ਨੇ) ਸਥਾਈ ਠਿਕਾਣਾ ਪ੍ਰਾਪਤ ਕਰ ਲਿਆ, (ਉਹ) ਫਿਰ ਗਰਭ ਵਿਚ ਸਥਿਤ ਨਹੀਂ ਹੁੰਦਾ। (ਫਿਰ) ਉਸ ਨੂੰ ਸਭ ਪਾਸੇ ਇਕ ਬ੍ਰਹਮ ਹੀ ਨਜ਼ਰ ਆਉਂਦਾ ਹੈ। (ਉਹ) ਤੱਤ੍ਵ-ਗਿਆਨ ਵਿਚ ਧਿਆਨ ਲਗਾ ਕੇ (ਬਾਹਰ ਵਲੋਂ ਆਪਣੀ) ਦ੍ਰਿਸ਼ਟੀ ਸਮੇਟ ਲੈਂਦਾ ਹੈ। (ਉਹ) ਮੂੰਹੋਂ (ਜੋ ਕੁਝ) ਬੋਲਦਾ ਹੈ, (ਉਹ) ਸਭ

ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ ॥ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ॥੧੦॥

ਸਲੋਕੁ ਮਃ ੫ ॥
ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ ॥ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ ਸਚੁ॥੧॥

ਮਃ ੫ ॥
ਜਿਮੀ ਵਸੰਦੀ ਪਾਣੀਐ ਈਧਣੁ ਰਖੈ ਭਾਹਿ ॥
ਨਾਨਕ ਸੋ ਸਹੁ ਆਹਿ ਜਾ ਕੈ ਆਢਲਿ ਹਭੁ ਕੋ ॥੨॥

ਪਉੜੀ ॥
ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ ॥ ਸੋਈ ਵਰਤੈ ਜਗਿ ਜਿ ਕੀਆ ਤੁਧੁ ਧੁਰੇ ॥
ਬਿਸਮੁ ਭਏ ਬਿਸਮਾਦ ਦੇਖਿ ਕੁਦਰਤਿ ਤੇਰੀਆ॥ਸਰਣਿ ਪਰੇ ਤੇਰੀ ਦਾਸ ਕਰਿ ਗਤਿ ਹੋਇ ਮੇਰੀਆ॥
ਤੇਰੈ ਹਥਿ ਨਿਧਾਨੁ ਭਾਵੈ ਤਿਸੁ ਦੇਹਿ ॥ਜਿਸ ਨੋ ਹੋਇ ਦਇਆਲੁ ਹਰਿ ਨਾਮੁ ਸੇਇ ਲੇਹਿ॥
ਅਗਮ ਅਗੋਚਰ ਬੇਅੰਤ ਅੰਤੁ ਨ ਪਾਈਐ ॥ਜਿਸ ਨੋ ਹੋਹਿ ਕ੍ਰਿਪਾਲੁ ਸੁ ਨਾਮੁ ਧਿਆਈਐ॥੧੧॥

ਸਲੋਕ ਮਃ ੫ ॥
ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨ੍ਹਿ ਸੁਞੀਆ ॥
ਸੇਈ ਮੁਖ ਦਿਸੰਨ੍ਹਿ ਨਾਨਕ ਰਤੇ ਪ੍ਰੇਮ ਰਸਿ ॥੧॥

ਮਃ ੫ ॥
ਖੋਜੀ ਲਧਮੁ ਖੋਜੁ ਛਡੀਆ ਉਜਾੜਿ ॥
ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ ॥੨॥

ਪਉੜੀ ॥
ਆਰਾਧਿਹੁ ਸਚਾ ਸੋਇ ਸਭੁ ਕਿਛੁ ਜਿਸੁ ਪਾਸਿ ॥
ਦੁਹਾ ਸਿਰਿਆ ਖਸਮੁ ਆਪਿ ਖਿਨ ਮਹਿ ਕਰੇ ਰਾਸਿ ॥
ਤਿਆਗਹੁ ਸਗਲ ਉਪਾਵ ਤਿਸ ਕੀ ਓਟ ਗਹੁ ॥ਪਉ ਸਰਣਾਈ ਭਜਿ ਸੁਖੀ ਹੂੰ ਸੁਖ ਲਹੁ॥
ਕਰਮ ਧਰਮ ਤਤੁ ਗਿਆਨੁ ਸੰਤਾ ਸੰਗੁ ਹੋਇ ॥ਜਪੀਐ ਅੰਮ੍ਰਿਤ ਨਾਮੁ ਬਿਘਨੁ ਨ ਲਗੈ ਕੋਇ॥
ਜਿਸ ਨੋ ਆਪਿ ਦਇਆਲੁ ਤਿਸੁ ਮਨਿ ਵੁਠਿਆ ॥
ਪਾਈਅਨ੍ਹਿ ਸਭਿ ਨਿਧਾਨ ਸਾਹਿਬਿ ਤੁਠਿਆ ॥੧੨॥

ਸਲੋਕ ਮਃ ੫ ॥
ਲਧਮੁ ਲਭਣਹਾਰੁ ਕਰਮੁ ਕਰੰਦੋ ਮਾ ਪਿਰੀ ॥
ਇਕੋ ਸਿਰਜਣਹਾਰੁ ਨਾਨਕ ਬਿਆ ਨ ਪਸੀਐ ॥੧॥

ਮਃ ੫ ॥
ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ ॥
ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥੨॥

ਨਾਮ ਦਾ ਜਾਪ ਹੀ ਹੁੰਦਾ ਹੈ। (ਉਹ ਪ੍ਰਭੂ ਦੇ) ਹੁਕਮ ਨੂੰ ਬੁਝ ਕੇ ਨਿਹਾਲ ਹੁੰਦਾ ਹੈ ਅਤੇ (ਆਤਮਿਕ) ਸੁਖ ਵਿਚ ਸੁਖੀ ਰਹਿੰਦਾ ਹੈ। (ਪ੍ਰਭੂ ਨੇ ਅਜਿਹੇ ਮਨੁੱਖ) ਪਰਖ ਕੇ ਖ਼ਜ਼ਾਨੇ ਵਿਚ ਪਾ ਲਏ ਹਨ, ਉਹ ਫਿਰ ਖੋਟੇ ਨਹੀਂ ਹੁੰਦੇ।੧੦।

**ਸਲੋਕੁ ਮ. ੫:** ਵਿਛੋੜੇ (ਦੇ ਦੁਖ) ਜੰਬੂਰ (ਵਰਗੇ ਹਨ), (ਉਹ) ਦੁਸਹਿ (*ਗਾਖੜੇ*) ਸਹਾਰੇ (*ਖਵੇ*) ਨਹੀਂ ਜਾ ਸਕਦੇ। ਨਾਨਕ (ਦਾ ਕਥਨ ਹੈ ਕਿ) ਜੇ ਉਹ ਸੁਆਮੀ (ਪ੍ਰਭੂ) ਮਿਲ ਪਏ, (ਤਾਂ) ਸੱਚ ਰੂਪ ਸਾਰੇ ਸੁਖ (ਮਿਲ ਜਾਂਦੇ ਹਨ)।੧।

**ਮ.੫ :** ਧਰਤੀ ਪਾਣੀ ਵਿਚ ਟਿਕੀ ਹੋਈ ਹੈ ਅਤੇ ਲਕੜੀ (*ਈਧਣੁ*) ਅੱਗ ਨੂੰ (ਆਪਣੇ ਵਿਚ ਸਮੋ ਕੇ) ਰਖਦੀ ਹੈ। ਨਾਨਕ (ਦਾ ਕਥਨ ਹੈ ਕਿ) ਉਹ ਹੀ (ਸਭ ਦਾ) ਸੁਆਮੀ ਹੈ, ਜਿਸ ਦੇ ਆਸਰੇ ਅਧੀਨ (*ਆਢਲਿ*) ਸਭ ਕੋਈ ਹੈ।੨।

**ਪਉੜੀ :** (ਹੇ ਪ੍ਰਭੂ !) ਤੇਰੇ ਕੀਤੇ ਹੋਏ ਕੰਮ ਤੇਰੀ ਹੀ ਸੀਮਾ (*ਗੋਚਰੇ*) ਵਿਚ ਆਉਂਦੇ ਹਨ। ਜਗਤ ਵਿਚ ਉਹੀ ਕੁਝ ਵਰਤਦਾ ਹੈ ਜੋ ਤੂੰ ਧੁਰੋਂ (ਨਿਸਚਿਤ) ਕੀਤਾ ਹੁੰਦਾ ਹੈ। ਤੇਰੀ ਕੁਦਰਤ ਨੂੰ ਵੇਖ ਕੇ (ਅਸੀਂ) ਹੈਰਾਨ ਹਾਂ। (ਤੇਰੇ) ਦਾਸ ਤੇਰੀ ਸ਼ਰਣ ਵਿਚ ਪਏ ਹਾਂ। (ਮੇਰੇ ਉਤੇ ਵੀ ਮਿਹਰ) ਕਰ, (ਤਾਂ ਜੋ) ਮੇਰੀ ਵੀ ਗਤਿ ਹੋ ਜਾਏ। (ਹੇ ਪਰਮਾਤਮਾ !) ਤੇਰੇ ਹੱਥ ਵਿਚ (ਨਾਮ ਰੂਪ) ਖ਼ਜ਼ਾਨਾ ਹੈ, (ਜੋ ਤੈਨੂੰ) ਚੰਗਾ ਲਗਦਾ ਹੈ, ਉਸ ਨੂੰ ਦਿੰਦਾ ਹੈਂ। ਜਿਸ (ਉਪਰ ਤੂੰ) ਦਿਆਲ ਹੁੰਦਾ ਹੈਂ, ਉਹੀ ਹਰਿ-ਨਾਮ ਪ੍ਰਾਪਤ ਕਰਦਾ ਹੈ। (ਹੇ ਪ੍ਰਭੂ ! ਤੂੰ) ਅਗਮ, ਅਗੋਚਰ ਅਤੇ ਬੇਅੰਤ ਹੈਂ। ਤੇਰਾ ਅੰਤ ਨਹੀਂ ਪਾਇਆ ਜਾ ਸਕਦਾ। ਜਿਸ ਨੂੰ ਤੂੰ ਕ੍ਰਿਪਾਲ ਹੋ ਜਾਏਂ, ਉਹ ਨਾਮ ਨੂੰ ਆਰਾਧਦਾ ਹੈ।੧੧।

**ਸਲੋਕ ਮ.੫ :** ਕੜਛੀਆਂ (ਖਾਣਿਆਂ ਦੇ ਭਾਂਡਿਆਂ ਵਿਚ) ਫਿਰਦੀਆਂ ਹਨ, (ਪਰ) ਸੁਆਦ ਨਹੀਂ ਜਾਣ ਸਕਦੀਆਂ, (ਉਸ ਤੋਂ) ਵਾਂਝੀਆਂ ਰਹਿੰਦੀਆਂ ਹਨ। ਨਾਨਕ (ਦਾ ਕਥਨ ਹੈ ਕਿ ਮੈਨੂੰ) ਉਹੀ ਮੁਖ ਦਿਸਣ, (ਜੋ) ਪ੍ਰੇਮ ਦੇ ਰਸ ਵਿਚ ਰਤੇ ਹੋਏ ਹਨ।੧।

**ਮ.੫ :** ਖੋਜੀ (ਸਤਿਗੁਰੂ) ਰਾਹੀਂ (ਮੈਂ ਉਨ੍ਹਾਂ ਵਿਕਾਰਾਂ ਰੂਪ ਚੋਰਾਂ ਦਾ) ਖੋਜ ਲਭ ਲਿਆ ਹੈ, (ਜਿਨ੍ਹਾਂ ਨੇ ਮੇਰੀਆਂ ਖੇਤੀਆਂ) ਉਜਾੜ ਛਡੀਆਂ ਹਨ। ਨਾਨਕ (ਦਾ ਕਥਨ ਹੈ ਕਿ—) ਹੇ ਪ੍ਰਭੂ ! ਤੂੰ (ਮੇਰੀ ਜੀਵਨ-ਰੂਪ ਖੇਤੀ ਨੂੰ) ਵਾੜ ਦਿੱਤੀ ਹੈ, (ਇਸ ਲਈ ਹੁਣ ਮੇਰਾ) ਖੇਤ ਨਸ਼ਟ ਨਹੀਂ ਹੋਵੇਗਾ।੨।

**ਪਉੜੀ :** ਉਸ ਸੱਚੇ (ਪ੍ਰਭੂ) ਨੂੰ ਆਰਾਧੋ, ਜਿਸ ਪਾਸ ਸਭ ਕੁਝ ਹੈ। (ਜੀਵਨ ਦੇ) ਦੋਹਾਂ ਸਿਰਿਆਂ ਉਪਰ ਪ੍ਰਭੂ ਆਪ ਹੈ, ਛਿਣ ਭਰ ਵਿਚ (ਸਭ ਕੁਝ) ਸਹੀ ਕਰ ਦਿੰਦਾ ਹੈ। (ਹੋਰ) ਸਾਰੇ ਉਪਾ ਛਡ ਦਿਓ ਅਤੇ ਉਸ ਦੀ ਓਟ ਪਕੜੋ। ਭਜ ਕੇ (ਪ੍ਰਭੂ ਦੀ) ਸ਼ਰਣ ਵਿਚ ਪੈ ਜਾਓ, (ਫਿਰ) ਸੁਖ ਹੀ ਸੁਖ ਪ੍ਰਾਪਤ ਕਰੋ। ਸੰਤਾਂ ਦੀ ਸੰਗਤ (ਪ੍ਰਾਪਤ) ਹੋ ਜਾਣ ਨਾਲ ਕਰਮ, ਧਰਮ ਅਤੇ ਤੱਤ੍ਵ-ਗਿਆਨ ਪ੍ਰਾਪਤ ਹੁੰਦਾ ਹੈ। ਅੰਮ੍ਰਿਤ ਰੂਪ ਨਾਮ ਦੇ ਜਪਣ ਨਾਲ (ਫਿਰ) ਕੋਈ ਵਿਘਨ ਨਹੀਂ ਲਗਦਾ। ਜਿਸ ਨੂੰ (ਪ੍ਰਭੂ) ਆਪ ਦਿਆਲ ਹੁੰਦਾ ਹੈ, ਉਸ ਦੇ ਮਨ ਵਿਚ (ਆ) ਵਸਦਾ ਹੈ। ਪ੍ਰਭੂ ਦੇ ਪ੍ਰਸੰਨ ਹੋਣ ਨਾਲ ਸਾਰੇ ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ।੧੨।

**ਸਲੋਕ ਮ.੫ :** ਮੇਰੇ ਪਿਆਰੇ ਨੇ ਮਿਹਰ (*ਕਰਮ*) ਕੀਤੀ ਹੈ (ਅਤੇ ਮੈਂ) ਲੱਭਣਯੋਗ (ਪ੍ਰਭੂ ਨੂੰ) ਲਭ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਇਕੋ (ਪ੍ਰਭੂ ਹੀ ਸਭ ਦਾ) ਸਿਰਜਨਹਾਰ ਹੈ, (ਹੋਰ ਕੋਈ) ਦੂਜਾ ਨਹੀਂ ਦਿਸਦਾ (*ਪਸੀਐ*)।੧।

**ਮ.੫ :** (ਹੇ ਜਿਗਿਆਸੂ !) ਸੱਚ ਦਾ ਤੀਰ ਖਿਚ ਕੇ ਪਾਪਾਂ ਨੂੰ ਪਛਾੜ ਦੇ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਮੰਤ੍ਰ ਨੂੰ ਯਾਦ ਕਰ, (ਫਿਰ ਤੈਨੂੰ ਕਿਸੇ ਤਰ੍ਹਾਂ ਦਾ) ਦੁਖ ਨਹੀਂ ਹੋਵੇਗਾ।੨।

ਪਉੜੀ ॥
ਵਾਹੁ ਵਾਹੁ ਸਿਰਜਣਹਾਰ ਪਾਈਅਨੁ ਠਾਢਿ ਆਪਿ ॥ਜੀਅ ਜੰਤ ਮਿਹਰਵਾਨੁ ਤਿਸ ਨੋ ਸਦਾ ਜਾਪਿ॥
ਦਇਆ ਧਾਰੀ ਸਮਰਥਿ ਚੁਕੇ ਬਿਲ ਬਿਲਾਪ ॥ਨਠੇ ਤਾਪ ਦੁਖ ਰੋਗ ਪੂਰੇ ਗੁਰ ਪ੍ਰਤਾਪਿ॥
ਕੀਤੀਅਨੁ ਆਪਣੀ ਰਖ ਗਰੀਬ ਨਿਵਾਜਿ ਥਾਪਿ ॥
ਆਪੇ ਲਇਅਨੁ ਛਡਾਇ ਬੰਧਨ ਸਗਲ ਕਾਪਿ॥
ਤਿਸਨ ਬੁਝੀ ਆਸ ਪੁੰਨੀ ਮਨ ਸੰਤੋਖਿ ਧ੍ਰਾਪਿ ॥
ਵਡੀ ਹੂੰ ਵਡਾ ਅਪਾਰ ਖਸਮੁ ਜਿਸੁ ਲੇਪੁ ਨ ਪੁੰਨਿ ਪਾਪਿ ॥੧੩॥

ਸਲੋਕ ਮਃ ੫ ॥
ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥
ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ ਭੇਟਤ ਸਾਧ ਸੰਗਾਤ ॥੧॥
ਮਃ ੫ ॥
ਰਾਮੁ ਰਮਹੁ ਬਡਭਾਗੀਹੋ ਜਲਿ ਥਲਿ ਮਹੀਅਲਿ ਸੋਇ ॥
ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ ॥੨॥*
ਪਉੜੀ ॥
ਭਗਤਾ ਕਾ ਬੋਲਿਆ ਪਰਵਾਣੁ ਹੈ ਦਰਗਹ ਪਵੈ ਥਾਇ ॥ ਭਗਤਾ ਤੇਰੀ ਟੇਕ ਰਤੇ ਸਚਿ ਨਾਇ॥
ਜਿਸ ਨੋ ਹੋਇ ਕ੍ਰਿਪਾਲੁ ਤਿਸ ਕਾ ਦੂਖੁ ਜਾਇ ॥ਭਗਤ ਤੇਰੇ ਦਇਆਲ ਓਨ੍ਾ ਮਿਹਰ ਪਾਇ॥
ਦੂਖੁ ਦਰਦੁ ਵਡ ਰੋਗੁ ਨ ਪੋਹੇ ਤਿਸੁ ਮਾਇ॥ ਭਗਤਾ ਏਹੁ ਅਧਾਰੁ ਗੁਣ ਗੋਵਿੰਦ ਗਾਇ॥
ਸਦਾ ਸਦਾ ਦਿਨੁ ਰੈਣਿ ਇਕੋ ਇਕੁ ਧਿਆਇ ॥
ਪੀਵਤਿ ਅੰਮ੍ਰਿਤ ਨਾਮੁ ਜਨ ਨਾਮੇ ਰਹੇ ਅਘਾਇ ॥੧੪॥

ਸਲੋਕ ਮਃ ੫ ॥
ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥
ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥੧॥*
ਮਃ ੫ ॥
ਪਿਰੀ ਮਿਲਾਵਾ ਜਾ ਥੀਐ ਸਾਈ ਸੁਹਾਵੀ ਰੁਤਿ ॥
ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ ॥੨॥
ਪਉੜੀ ॥
ਸੂਰਬੀਰ ਵਰੀਆਮ ਕਿਨੈ ਨ ਹੋੜੀਐ ॥ ਫਉਜ ਸਤਾਣੀ ਹਾਠ ਪੰਚਾ ਜੋੜੀਐ ॥
ਦਸ ਨਾਰੀ ਅਉਧੂਤ ਦੇਨਿ ਚਮੋੜੀਐ ॥ ਜਿਣਿ ਜਿਣਿ ਲੈਨ੍ਹਿ ਰਲਾਇ ਏਹੋ ਏਨਾ ਲੋੜੀਐ ॥
ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ ॥ ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ॥
ਗੁਰੂ ਪੂਰਾ ਆਰਾਧਿ ਬਿਖਮ ਦਲੁ ਫੋੜੀਐ ॥
ਹਉ ਤਿਸੁ ਅਗੈ ਦਿਨੁ ਰਾਤਿ ਰਹਾ ਕਰ ਜੋੜੀਐ ॥੧੫॥

---

* ਇਹ ਦੋਵੇਂ ਸ਼ਲੋਕ ਗੁ.ਗ੍ਰੰ. ਪੰਨਾ 524 ਉਪਰ ਵੀ ਆਉਂਦੇ ਹਨ।

**ਪਉੜੀ :** (ਉਹ) ਸਿਰਜਨਹਾਰ ਪ੍ਰਭੂ 'ਵਾਹ ਵਾਹ' (ਵਿਸਮਾਦ-ਰੂਪ) ਹੈ (ਜਿਸ ਨੇ) ਆਪ ਠੰਢ ਵਰਤਾਈ ਹੋਈ ਹੈ। ਜੀਵ-ਜੰਤੂ ਉੱਤੇ (ਜੋ) ਮਿਹਰਬਾਨ ਹੈ, ਉਸ ਦਾ ਸਦਾ ਜਾਪ ਕਰ। (ਉਸ) ਸਮਰਥ (ਪ੍ਰਭੂ) ਨੇ ਦਇਆ ਧਾਰਣ ਕੀਤੀ, (ਤਾਂ ਸਾਰੇ) ਵਿਰਲਾਪ ਦੂਰ ਹੋ ਗਏ। ਪੂਰੇ ਗੁਰੂ ਦੇ ਪ੍ਰਤਾਪ ਨਾਲ ਤਾਪ, ਦੁਖ ਅਤੇ ਰੋਗ (ਸਭ) ਦੌੜ ਗਏ। (ਉਸ) ਗ਼ਰੀਬ ਨਿਵਾਜ਼ (ਪ੍ਰਭੂ) ਨੇ (ਸਭ ਦੀ) ਸਥਾਪਨਾ ਕਰਕੇ ਆਪਣੀ ਰਖਿਆ ਪ੍ਰਦਾਨ ਕੀਤੀ ਹੈ। (ਉਨ੍ਹਾਂ ਦੇ) ਸਾਰੇ ਬੰਧਨ ਕਟ ਕੇ ਆਪ ਹੀ (ਵਿਕਾਰਾਂ ਤੋਂ) ਮੁਕਤ ਕਰਾ ਲਿਆ ਹੈ। (ਮਾਇਆਵੀ ਪਦਾਰਥਾਂ ਦੀ) ਤ੍ਰਿਸ਼ਨਾ ਬੁਝ ਗਈ, ਆਸ ਪੂਰੀ ਹੋ ਗਈ ਅਤੇ ਮਨ ਸੰਤੋਸ਼ ਨਾਲ ਤ੍ਰਿਪਤ ਹੋ ਗਿਆ। (ਉਹ) ਸੁਆਮੀ ਵੱਡੇ ਤੋਂ ਵੱਡਾ ਅਤੇ ਅਪਾਰ ਹੈ, ਜਿਸ ਨੂੰ ਪਾਪ ਪੁੰਨ ਦੀ ਲਾਗ (*ਲੇਪੁ*) ਤਕ ਨਹੀਂ ਹੈ।੧੩।

**ਸਲੋਕ ਮ. ੫ :** ਜਿਨ੍ਹਾਂ (ਵਿਅਕਤੀਆਂ) ਪ੍ਰਤਿ ਪ੍ਰਭੂ ਕ੍ਰਿਪਾਲ ਹੋਏ, ਉਹੀ ਹਰਿ ਹਰਿ (ਦਾ ਨਾਮ) ਜਪਦੇ ਹਨ। ਨਾਨਕ (ਦਾ ਕਥਨ ਹੈ ਕਿ) ਸਾਧ ਸੰਗਤ ਨਾਲ ਮਿਲਣ ਤੇ ਉਨ੍ਹਾਂ ਦੀ ਪ੍ਰੀਤ ਪ੍ਰਭੂ ਨਾਲ ਲਗ ਗਈ ਹੈ।੧।

**ਮ.੫ :** ਹੇ ਵਡਿਆਂ ਭਾਗਾਂ ਵਾਲਿਓ! (ਉਸ) ਪ੍ਰਭੂ ਦਾ ਸਿਮਰਨ ਕਰੋ, ਜੋ ਜਲ, ਥਲ ਅਤੇ ਪੁਲਾੜ (*ਮਹੀਅਲਿ*) ਵਿਚ (ਵਿਆਪਕ) ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੀ ਆਰਾਧਨਾ ਨਾਲ (ਜੀਵਨ-ਮਾਰਗ ਵਿਚ) ਕਿਸੇ ਪ੍ਰਕਾਰ ਦਾ ਕੋਈ ਵਿਘਨ ਨਹੀਂ ਪੈਂਦਾ।੨।

**ਪਉੜੀ :** ਭਗਤ (ਸਾਧਕਾਂ) ਦਾ ਬੋਲਿਆ ਹੋਇਆ ਪ੍ਰਵਾਨ ਹੈ, (ਉਸ ਰਾਹੀਂ) ਦਰਗਾਹ ਵਿਚ ਠਿਕਾਣਾ ਪ੍ਰਾਪਤ ਹੁੰਦਾ ਹੈ। ਭਗਤਾਂ ਨੂੰ ਤੇਰੀ ਟੇਕ ਹੈ, (ਉਹ) ਸੱਚੇ ਨਾਮ ਵਿਚ ਰੰਗੇ ਰਹਿੰਦੇ ਹਨ। ਜਿਸ ਉਤੇ (ਪ੍ਰਭੂ) ਕ੍ਰਿਪਾਲ ਹੁੰਦੇ ਹਨ, ਉਸ ਦਾ ਦੁਖ ਚਲਾ ਜਾਂਦਾ ਹੈ। ਹੇ ਦਿਆਲ (ਪ੍ਰਭੂ)! ਭਗਤ ਤੇਰੇ ਹਨ, ਉਨ੍ਹਾਂ ਉਪਰ ਮਿਹਰ ਦੀ ਦ੍ਰਿਸ਼ਟੀ ਪਾਓ। (ਫਿਰ) ਦੁਖ, ਦਰਦ ਆਦਿ ਵੱਡੇ ਰੋਗ ਅਤੇ ਮਾਇਆ ਉਨ੍ਹਾਂ ਨੂੰ ਪੋਹ ਨਹੀਂ ਸਕਦੀ। ਗੋਬਿੰਦ ਦੇ ਗੁਣ ਗਾਉਣਾ ਹੀ ਭਗਤਾਂ ਦਾ (ਜੀਵਨ) ਆਧਾਰ ਹੈ। (ਉਹ) ਹਮੇਸ਼ਾ ਹਮੇਸ਼ਾ ਦਿਨ ਰਾਤ ਇਕੋ ਇਕ (ਪ੍ਰਭੂ) ਦੀ ਆਰਾਧਨਾ ਕਰਦੇ ਹਨ। (ਉਹ) ਸੇਵਕ ਨਾਮ ਰੂਪ ਅੰਮ੍ਰਿਤ ਪੀਂਦੇ ਹਨ ਅਤੇ ਨਾਮ ਵਿਚ ਹੀ ਰਜੇ ਰਹਿੰਦੇ ਹਨ।੧੪।

**ਸਲੋਕ ਮ.੫ :** ਉਸ ਨੂੰ ਕਰੋੜਾਂ ਵਿਘਨ ਆ ਲਗਦੇ ਹਨ, ਜਿਸ ਨੂੰ ਨਾਮ ਵਿਸਰ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਹਰ ਰੋਜ਼ ਵਿਲਕਦੇ ਰਹਿੰਦੇ ਹਨ, ਜਿਵੇਂ ਸੁੰਨੇ ਘਰ ਵਿਚ ਕਾਂ (ਦੀ ਸਥਿਤੀ ਹੁੰਦੀ ਹੈ)।੧।

**ਮ.੫ :** ਉਹੀ ਸੁਹਾਵਣੀ ਰੁਤ ਹੈ, ਜਦੋਂ ਪ੍ਰਭੂ-ਪ੍ਰੀਤਮ ਦਾ ਮੇਲ ਹੋ ਜਾਏ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਇਕ ਘੜੀ ਜਾਂ ਮਹੂਰਤ ਲਈ ਵੀ ਨ ਵਿਸਰੇ, (ਉਸ ਨੂੰ) ਨਿਤ ਹੀ ਯਾਦ ਕਰਨਾ ਚਾਹੀਦਾ ਹੈ।੨।

**ਪਉੜੀ :** (ਕਾਮ ਆਦਿਕ ਵਿਕਾਰ) ਬੜੇ ਬਲਵਾਨ ਅਤੇ ਬਹਾਦਰ ਹਨ, ਕਿਸੇ ਪਾਸੋਂ ਰੋਕੇ ਨਹੀਂ ਜਾਂਦੇ। (ਇਨ੍ਹਾਂ) ਪੰਜਾਂ ਨੇ ਸ਼ਕਤੀਸ਼ਾਲੀ ਅਤੇ ਹਠੀਲੀ ਫ਼ੌਜ ਜੋੜੀ ਹੋਈ ਹੈ। ਅਵਧੂਤਾਂ (ਅਰਥਾਤ ਤਿਆਗੀਆਂ) ਨੂੰ ਵੀ ਦਸ ਇੰਦ੍ਰੀਆਂ (ਵਿਸ਼ਿਆਂ ਵਿਚ) ਲਗਾ ਦਿੰਦੀਆਂ ਹਨ। ਇਹ (ਇੰਦ੍ਰੀਆਂ ਸਭ ਨੂੰ) ਜਿਤ ਜਿਤ ਕੇ (ਆਪਣੇ ਵਿਚ) ਸ਼ਾਮਲ ਕਰ ਲੈਂਦੀਆਂ ਹਨ। ਇਹੋ ਇਨ੍ਹਾਂ ਨੂੰ ਲੋੜੀਂਦਾ ਹੈ। ਤਿੰਨ ਗੁਣਾਂ (ਰਜੋ, ਸਤੋ, ਤਮੋ ਵਾਲੀ ਸਾਰੀ ਸ੍ਰਿਸ਼ਟੀ) ਇਨ੍ਹਾਂ ਦੇ ਵਸ ਵਿਚ ਹੈ। ਇਨ੍ਹਾਂ ਨੂੰ ਕੋਈ ਮੋੜ ਨਹੀਂ ਸਕਦਾ। ਭਰਮ ਦਾ ਕਿਲ੍ਹਾ (ਉਸਰਿਆ ਹੋਇਆ) ਹੈ। (ਉਸ ਦੇ ਇਰਦ ਗਿਰਦ) ਮਾਇਆ ਰੂਪ ਖਾਈ ਹੈ। ਦਸੋ, ਉਸ ਨੂੰ ਕਿਵੇਂ ਤੋੜੀਏ? ਪੂਰੇ ਗੁਰੂ ਦੀ ਆਰਾਧਨਾ ਨਾਲ ਇਸ ਕਰੜੇ ਦਲ ਨੂੰ ਤੋੜਿਆ ਜਾ ਸਕੀਦਾ ਹੈ। ਮੈਂ ਉਸ (ਗੁਰੂ) ਅੱਗੇ ਹੱਥ ਜੋੜ ਕੇ ਦਿਨ ਰਾਤ (ਖੜਾ) ਰਹਿਣਾ (ਲੋਚਦਾ ਹਾਂ)।੧੫।

ਸਲੋਕ ਮਃ ੫ ॥
ਕਿਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ ॥
ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ ॥੧॥

ਮਃ ੫ ॥
ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥
ਪਉੜੀ ॥
ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥
ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥
ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ ॥ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ ॥
ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ॥ ਜਿਤਾ ਜਨਮੁ ਅਪਾਰੁ ਆਪੁ ਪਛਾਨਿਆ॥
ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥
ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥੧੬॥

ਸਲੋਕੁ ਮਃ ੫ ॥
ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥੧॥

ਮਃ ੫ ॥
ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥
ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥੨॥*
ਪਉੜੀ ॥
ਤੇਰਾ ਕੀਤਾ ਹੋਇ ਤ ਕਾਹੇ ਡਰਪੀਐ ॥ਜਿਸੁ ਮਿਲਿ ਜਪੀਐ ਨਾਉ ਤਿਸੁ ਜੀਉ ਅਰਪੀਐ॥
ਆਇਐ ਚਿਤਿ ਨਿਹਾਲੁ ਸਾਹਿਬ ਬੇਸੁਮਾਰ॥ਤਿਸ ਨੋ ਪੋਹੇ ਕਵਣੁ ਜਿਸੁ ਵਲਿ ਨਿਰੰਕਾਰ॥
ਸਭੁ ਕਿਛੁ ਤਿਸ ਕੈ ਵਸਿ ਨ ਕੋਈ ਬਾਹਰਾ॥ ਸੋ ਭਗਤਾ ਮਨਿ ਵੁਠਾ ਸਚਿ ਸਮਾਹਰਾ॥
ਤੇਰੇ ਦਾਸ ਧਿਆਇਨਿ ਤੁਧੁ ਤੂੰ ਰਖਣ ਵਾਲਿਆ ॥ਸਿਰਿ ਸਭਨਾ ਸਮਰਥੁ ਨਦਰਿ ਨਿਹਾਲਿਆ॥੧੭॥

ਸਲੋਕ ਮਃ ੫ ॥
ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ ॥
ਰਾਖਿ ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰਿ ॥੧॥

ਮਃ ੫ ॥
ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥
ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ ॥੨॥

* ਇਹ ਸ਼ਲੋਕ ਗੁ.ਗ੍ਰੰ. ਪੰਨਾ 459 ਉਪਰ ਵੀ ਆਇਆ ਹੈ।

**ਸਲੋਕ ਮ.੫ :** ਨਿਤ ਨਿਤ (ਪ੍ਰਭੂ ਦੇ) ਗੁਣ ਗਾਉਣ ਨਾਲ ਸਾਰੇ ਪਾਪ (*ਕਿਲਵਿਖ*) ਉਤਰ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਨਾਮ ਵਿਸਰਨ ਨਾਲ ਕਰੋੜਾਂ ਕਲੇਸ਼ ਪੈਦਾ ਹੋ ਜਾਂਦੇ ਹਨ।੧।

**ਮ.੫ :** ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਨੂੰ ਮਿਲਣ ਨਾਲ ਜੀਵਨ ਦੀ ਜੁਗਤ ਪੂਰੀ ਹੋ ਜਾਂਦੀ ਹੈ। ਹਸਦਿਆਂ, ਖੇਡਦਿਆਂ, ਪਹਿਨਦਿਆਂ ਅਤੇ ਖਾਂਦਿਆਂ—ਇਸੇ ਦੌਰਾਨ ਹੀ ਮੁਕਤੀ ਹੋ ਜਾਂਦੀ ਹੈ।੨।

**ਪਉੜੀ :** ਉਹ ਸਤਿਗੁਰੂ ਧੰਨ ਧੰਨ ਹੈ ਜਿਸ ਨੇ ਭਰਮ ਦਾ ਕਿਲ੍ਹਾ ਤੋੜ ਦਿੱਤਾ ਹੈ। ਉਹ ਸਤਿਗੁਰੂ 'ਵਾਹ ਵਾਹ' ਹੈ ਜਿਸ ਨੇ ਹਰਿ ਨਾਲ ਜੋੜ ਦਿੱਤਾ ਹੈ। ਗੁਰੂ (ਸੰਸਾਰਿਕ ਰੋਗਾਂ ਨੂੰ) ਦੂਰ ਕਰਨ ਲਈ ਅਖੁਟ ਨਾਮ ਰੂਪ ਖ਼ਜ਼ਾਨਾ ਦਾਰੂ ਵਜੋਂ ਦਿੰਦਾ ਹੈ। ਉਸ (ਗੁਰੂ) ਨੇ ਮਹਾਨ ਭਿਆਨਕ ਰੋਗ ਖ਼ਤਮ ਕਰ ਦਿੱਤਾ ਹੈ। (ਗੁਰੂ ਤੋਂ) ਨਾਮ ਰੂਪ ਖ਼ਜ਼ਾਨਾ ਪਾ ਲਿਆ ਹੈ, (ਜੋ) ਬਹੁਤ ਵੱਡਾ ਹੈ। ਆਪਣੇ ਆਪ ਨੂੰ ਪਛਾਣਨ ਨਾਲ ਅਪਾਰ (ਮਨੁੱਖ) ਜਨਮ ਜਿਤ ਲਿਆ ਹੈ। ਗੁਰੂ ਸਮਰਥ ਦੇਵ ਹੈ, (ਉਸ ਦੀ) ਵਡਿਆਈ ਕਹੀ ਨਹੀਂ ਜਾ ਸਕਦੀ। ਗੁਰੂ ਪਾਰਬ੍ਰਹਮ, ਪਰਮੇਸ਼ਵਰ, ਅਪਰ-ਅਪਾਰ, ਅਲੱਖ ਅਤੇ ਅਭੇਦ ਹੈ (ਭਾਵ—ਗੁਰੂ ਪ੍ਰਭੂ ਨਾਲ ਅਭਿੰਨ ਹੈ)।੧੬।

**ਸਲੋਕੁ ਮ. ੫ :** (ਹੇ ਜਿਗਿਆਸੂ! ਹਰਿ-ਨਾਮ ਦੇ ਸਿਮਰਨ ਦਾ) ਉਦਮ ਕਰਦਿਆਂ ਤੂੰ ਜੀਵਨ ਬਿਤਾ ਅਤੇ (ਗੁਣਾਂ ਦੀ) ਕਮਾਈ ਕਰਦਿਆਂ (ਆਤਮਿਕ) ਸੁਖ ਭੋਗ (ਭੁੰਚੁ)। ਨਾਨਕ (ਦਾ ਕਥਨ ਹੈ ਕਿ ਨਾਮ ਦੀ) ਆਰਾਧਨਾ ਕਰਦਿਆਂ ਤੂੰ ਪਰਮਾਤਮਾ ਨੂੰ ਮਿਲ। (ਇਸ ਤਰ੍ਹਾਂ ਤੇਰੀ) ਚਿੰਤਾ ਦੂਰ ਹੋ ਜਾਏਗੀ।੧।

**ਮ.੫ :** ਹੇ ਭਗਵਾਨ! ਨਾਨਕ (ਉਪਰ) ਕ੍ਰਿਪਾ ਕਰ (ਤਾਂ ਜੋ ਮੈਂ) ਸ਼ੁਭ ਚਿੰਤਨ ਕਰਾਂ, ਗੋਬਿੰਦ ਦਾ ਸਿਮਰਨ ਕਰਾਂ, ਨਿਰਮਲ ਸਾਧ-ਸੰਗ ਕਰਾਂ ਅਤੇ (ਤੇਰਾ) ਨਾਮ ਇਕ ਘੜੀ ਲਈ ਵੀ ਨ ਵਿਸਰਾਂ।੨।

**ਪਉੜੀ :** (ਹੇ ਪਰਮਾਤਮਾ! ਜਦ ਸਭ) ਤੇਰਾ ਕੀਤਾ ਹੀ ਹੁੰਦਾ ਹੈ, ਤਾਂ ਕਾਹਦੇ ਲਈ ਡਰੀਏ? ਜਿਸ (ਗੁਰੂ) ਨੂੰ ਮਿਲ ਕੇ ਤੇਰਾ ਨਾਮ ਜਪੀਏ, ਉਸ ਨੂੰ ਜਿੰਦ ਅਰਪਿਤ ਕਰ ਦੇਣੀ ਚਾਹੀਦੀ ਹੈ। (ਜੇ) ਬੇਅੰਤ ਪ੍ਰਭੂ ਚਿਤ ਵਿਚ ਆ ਜਾਵੇ (ਤਾਂ) ਚਿਤ ਨਿਹਾਲ ਹੋ ਜਾਂਦਾ ਹੈ। ਉਸ (ਮਨੁੱਖ) ਨੂੰ ਕੌਣ ਪੋਹ ਸਕਦਾ ਹੈ ਜਿਸ ਵਲ ਪ੍ਰਭੂ ਆਪ ਹੁੰਦਾ ਹੈ। ਸਭ ਕੁਝ ਉਸ (ਪ੍ਰਭੂ) ਦੇ ਵਸ ਵਿਚ ਹੈ, ਕੋਈ ਵੀ (ਉਸ ਦੇ ਹੁਕਮ ਤੋਂ) ਬਾਹਰ ਨਹੀਂ ਹੈ। ਉਹ (ਪਰਮਾਤਮਾ) ਭਗਤਾਂ ਦੇ ਮਨ ਵਿਚ ਵਸਦਾ ਹੈ ਅਤੇ ਸੱਚ ਦੁਆਰਾ (ਹਿਰਦੇ ਵਿਚ) ਸਮਾਉਂਦਾ ਹੈ। ਤੇਰੇ ਦਾਸ ਤੈਨੂੰ ਧਿਆਉਂਦੇ ਹਨ, ਤੂੰ (ਸਭ ਨੂੰ) ਰਖਣਵਾਲਾ ਹੈਂ। (ਤੂੰ) ਸਭ ਦੇ ਸਿਰ ਉਤੇ ਸਮਰਥ (ਸੁਆਮੀ) ਹੈਂ, (ਆਪਣੀ) ਕ੍ਰਿਪਾ-ਦ੍ਰਿਸ਼ਟੀ ਨਾਲ ਨਿਹਾਲ ਕਰਨ ਵਾਲਾ ਹੈਂ।੧੭।

**ਸਲੋਕ ਮ. ੫ :** ਨਾਨਕ (ਦਾ ਕਥਨ ਹੈ ਕਿ ਹੇ ਮੇਰੇ) ਆਪਣੇ ਪ੍ਰਭੂ! ਕਾਮ, ਕ੍ਰੋਧ, ਮਦ, ਲੋਭ, ਮੋਹ ਅਤੇ ਦੁਸ਼ਟ ਵਾਸਨਾ ਨੂੰ ਦੂਰ ਕਰਕੇ, (ਮੈਨੂੰ) ਰਖ ਲੈ। (ਮੈਂ) ਸਦਾ (ਤੇਰੇ ਤੋਂ) ਸਦਕੇ ਜਾਂਦਾ ਹਾਂ।੧।

**ਮ.੫ :** ਖਾਂਦਿਆਂ ਖਾਂਦਿਆਂ ਮੂੰਹ ਘਸ (*ਘਠਾ*) ਗਿਆ ਹੈ ਅਤੇ (ਬਸਤ੍ਰ) ਪਾਂਦਿਆਂ ਪਾਂਦਿਆਂ (ਸ਼ਰੀਰ ਦੇ) ਸਾਰੇ ਅੰਗ (ਥਕ ਗਏ ਹਨ)। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦਾ ਜੀਉਣਾ ਧਿੱਕਾਰਨ-ਯੋਗ ਹੈ, ਜਿਨ੍ਹਾਂ ਨੂੰ ਸੱਚੇ (ਪਰਮਾਤਮਾ) ਨਾਲ ਪ੍ਰੇਮ ਨਹੀਂ ਲਗਾ।੨।

ਪਉੜੀ ॥
ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ॥
ਨਾਮ ਤੇਰੈ ਕੈ ਰੰਗਿ ਦੁਰਮਤਿ ਧੋਵਣਾ ॥ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ॥
ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ॥ ਅੰਤਰਿ ਬਾਹਰਿ ਇਕੁ ਨੈਣ ਅਲੋਵਣਾ ॥
ਜਿਨੑੀ ਪਛਾਤਾ ਹੁਕਮੁ ਤਿਨੑ ਕਦੇ ਨ ਰੋਵਣਾ ॥ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ॥੧੮॥

ਸਲੋਕ ਮਃ ੫ ॥
ਜੀਵਦਿਆ ਨ ਚੇਤਿਓ ਮੁਆ ਰਲੰਦੜੋ ਖਾਕ ॥
ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ ॥੧॥

ਮਃ ੫ ॥
ਜੀਵੰਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ ॥
ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ ॥੨॥

ਪਉੜੀ ॥
ਆਦਿ ਜੁਗਾਦੀ ਆਪਿ ਰਖਣ ਵਾਲਿਆ ॥ ਸਚੁ ਨਾਮੁ ਕਰਤਾਰੁ ਸਚੁ ਪਸਾਰਿਆ ॥
ਊਣਾ ਕਹੀ ਨ ਹੋਇ ਘਟੇ ਘਟਿ ਸਾਰਿਆ ॥ ਮਿਹਰਵਾਨ ਸਮਰਥ ਆਪੇ ਹੀ ਘਾਲਿਆ॥
ਜਿਨੑ ਮਨਿ ਵੁਠਾ ਆਪਿ ਸੇ ਸਦਾ ਸੁਖਾਲਿਆ ॥ਆਪੇ ਰਚਨੁ ਰਚਾਇ ਆਪੇ ਹੀ ਪਾਲਿਆ॥
ਸਭੁ ਕਿਛੁ ਆਪੇ ਆਪਿ ਬੇਅੰਤ ਅਪਾਰਿਆ ॥ਗੁਰ ਪੂਰੇ ਕੀ ਟੇਕ ਨਾਨਕ ਸੰਮੑਾਲਿਆ॥੧੯॥

ਸਲੋਕ ਮਃ ੫ ॥
ਆਦਿ ਮਧਿ ਅਰੁ ਅੰਤਿ ਪਰਮੇਸਰਿ ਰਖਿਆ ॥ਸਤਿਗੁਰਿ ਦਿਤਾ ਹਰਿ ਨਾਮੁ ਅੰਮ੍ਰਿਤੁ ਚਖਿਆ॥
ਸਾਧਾ ਸੰਗੁ ਅਪਾਰੁ ਅਨਦਿਨੁ ਹਰਿ ਗੁਣ ਰਵੈ ॥ਪਾਏ ਮਨੋਰਥ ਸਭਿ ਜੋਨੀ ਨਹ ਭਵੈ॥
ਸਭੁ ਕਿਛੁ ਕਰਤੇ ਹਥਿ ਕਾਰਣੁ ਜੋ ਕਰੈ ॥ ਨਾਨਕੁ ਮੰਗੈ ਦਾਨੁ ਸੰਤਾ ਧੂਰਿ ਤਰੈ ॥੧॥

ਮਃ ੫ ॥
ਤਿਸ ਨੋ ਮੰਨਿ ਵਸਾਇ ਜਿਨਿ ਉਪਾਇਆ ॥
ਜਿਨਿ ਜਨਿ ਧਿਆਇਆ ਖਸਮੁ ਤਿਨਿ ਸੁਖੁ ਪਾਇਆ ॥
ਸਫਲੁ ਜਨਮੁ ਪਰਵਾਨੁ ਗੁਰਮੁਖਿ ਆਇਆ ॥
ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ ॥
ਜਿਸੁ ਹੋਆ ਆਪਿ ਕ੍ਰਿਪਾਲੁ ਸੁ ਨਹ ਭਰਮਾਇਆ ॥
ਜੋ ਜੋ ਦਿਤਾ ਖਸਮਿ ਸੋਈ ਸੁਖੁ ਪਾਇਆ ॥
ਨਾਨਕ ਜਿਸਹਿ ਦਇਆਲੁ ਬੁਝਾਏ ਹੁਕਮੁ ਮਿਤ ॥
ਜਿਸਹਿ ਭੁਲਾਏ ਆਪਿ ਮਰਿ ਮਰਿ ਜਮਹਿ ਨਿਤ ॥੨॥

**ਪਉੜੀ :** (ਹੇ ਪ੍ਰਭੂ !) ਜਿਵੇਂ ਜਿਵੇਂ ਤੇਰਾ ਹੁਕਮ (ਹੁੰਦਾ ਹੈ), ਤਿਵੇਂ ਤਿਵੇਂ (ਵਰਤਾਰਾ) ਹੁੰਦਾ ਹੈ। ਜਿਥੇ ਜਿਥੇ (ਤੂੰ) ਆਪ (ਜੀਵਾਂ ਨੂੰ) ਸਥਿਤ ਕਰਦਾ ਹੈਂ, ਉਥੇ ਉਥੇ (ਉਹ ਜਾ ਕੇ) ਖੜ੍ਹੋਂਦੇ ਹਨ। ਤੇਰੇ ਨਾਮ ਦੇ ਪ੍ਰੇਮ (*ਰੰਗਿ*) ਵਿਚ (ਉਹ) ਦੁਰਮਤਿ ਨੂੰ ਧੋਂਦੇ ਹਨ। ਹੇ ਨਿਰੰਕਾਰ! ਤੈਨੂੰ ਜਪ ਜਪ ਕੇ ਭੈ ਦਾ ਭਰਮ ਦੂਰ ਕਰ ਲਈਦਾ ਹੈ। ਜੋ ਤੇਰੇ (ਪ੍ਰੇਮ-ਰੂਪ) ਰੰਗ ਵਿਚ ਰੰਗੇ ਹੋਏ ਹਨ, ਉਹ ਜੂਨਾਂ ਵਿਚ ਜੁਤੇ ਨਹੀਂ ਜਾਂਦੇ। (ਉਨ੍ਹਾਂ ਦੀਆਂ) ਅੱਖਾਂ ਅੰਦਰ ਅਤੇ ਬਾਹਰ ਇਕ (ਤੈਨੂੰ ਹੀ) ਵੇਖਦੀਆਂ ਹਨ। ਜਿਨ੍ਹਾਂ (ਵਿਅਕਤੀਆਂ) ਨੇ ਤੇਰਾ ਹੁਕਮ ਪਛਾਣਿਆ ਹੈ, ਉਨ੍ਹਾਂ ਨੂੰ ਕਦੇ ਰੋਣਾ/ਪਛਤਾਉਣਾ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ ਤੇਰੇ) ਨਾਮ ਦੀ ਬਖ਼ਸ਼ਿਸ਼ ਨੂੰ (ਉਹ ਸਦਾ) ਮਨ ਵਿਚ ਪਰੋਈ ਰਖਦੇ ਹਨ।੧੮।

**ਸਲੋਕ ਮ. ੫ :** ਜੀਉਂਦੇ ਜੀ (ਪ੍ਰਭੂ ਨੂੰ) ਚੇਤੇ ਨ ਕੀਤਾ ਅਤੇ ਮਰ ਕੇ ਮਿੱਟੀ (*ਖਾਕ*) ਵਿਚ ਰਲ ਗਿਆ। ਨਾਨਕ (ਦਾ ਕਥਨ ਹੈ ਕਿ) ਸਾਕਤ, ਮੂਰਖ ਅਤੇ ਅਪਵਿਤਰ (*ਨਪਾਕ*) (ਮਨੁੱਖ) ਨੇ ਦੁਨੀਆ ਦੇ ਸੰਪਰਕ ਵਿਚ (ਸਾਰਾ ਜੀਵਨ) ਗੁਜ਼ਾਰ ਦਿੱਤਾ।੧।

**ਮ.੫ :** (ਜਿਸ ਮਨੁੱਖ ਨੇ) ਜੀਉਂਦਿਆਂ ਹਰਿ ਨੂੰ ਯਾਦ ਕੀਤਾ ਹੈ ਅਤੇ ਮਰਦਿਆਂ ਹਰਿ ਦੇ ਪ੍ਰੇਮ ਵਿਚ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਉਸ ਵਿਅਕਤੀ ਨੇ ਸਾਧੂ-ਸੰਗ ਦੁਆਰਾ ਆਪਣੇ ਜਨਮ ਰੂਪ ਪਦਾਰਥ ਨੂੰ (ਭਵ-ਸਾਗਰ ਵਿਚੋਂ) ਤਾਰ ਲਿਆ ਹੈ।੨।

**ਪਉੜੀ :** ਆਦਿ ਜੁਗਾਦਿ (ਤੋਂ ਪ੍ਰਭੂ ਸਭ ਨੂੰ) ਆਪ ਹੀ ਰਖਣ ਵਾਲਾ ਹੈ। (ਉਸ) ਸੱਚੇ ਨਾਮ ਵਾਲੇ ਕਰਤਾਰ ਨੇ (ਸਰਬਤ੍ਰ) ਸੱਚ ਨੂੰ ਹੀ ਪਸਾਰਿਆ ਹੋਇਆ ਹੈ। ਉਹ ਕਿਤੇ ਵੀ ਊਣਾ ਨਹੀਂ ਹੁੰਦਾ ਹੈ ਅਤੇ ਹਰ ਇਕ ਦੇ ਹਿਰਦੇ (ਵਿਚ ਬੈਠਾ) ਖ਼ਬਰ-ਸਾਰ ਰਖ ਰਿਹਾ ਹੈ। (ਉਹ) ਮਿਹਰਬਾਨ ਅਤੇ ਸਮਰਥ ਹੈ ਅਤੇ ਆਪ ਹੀ (ਸਭ ਤੋਂ) ਘਾਲ ਕਮਾਈ ਕਰਾਉਂਦਾ ਹੈ। ਜਿਨ੍ਹਾਂ ਦੇ ਮਨ ਵਿਚ ਆਪ ਵਸ ਗਿਆ ਹੈ, ਉਹ ਸਦਾ ਸੁਖਾਲੇ ਹਨ। (ਉਹ) ਆਪ ਹੀ ਸ੍ਰਿਸ਼ਟੀ ਦੀ ਸਿਰਜਨਾ ਕਰਕੇ ਆਪ ਹੀ ਪਾਲਦਾ ਹੈ। (ਉਹ ਪ੍ਰਭੂ) ਸਭ ਕੁਝ ਆਪ ਹੀ ਆਪ ਹੈ, ਬੇਅੰਤ ਅਤੇ ਅਪਾਰ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਪੂਰੇ ਗੁਰੂ ਦੀ ਟੇਕ ਲੈ ਕੇ (ਪ੍ਰਭੂ ਨੂੰ) ਯਾਦ ਕੀਤਾ ਹੈ।੧੯।

**ਸਲੋਕ ਮ. ੫ :** ਪਰਮੇਸ਼ਵਰ ਨੇ (ਸਾਡੇ ਜੀਵਨ ਦੇ) ਆਦਿ, ਮੱਧ ਅਤੇ ਅੰਤ ਵਿਚ ਰਖਿਆ ਕੀਤੀ ਹੈ। (ਜਿਸ ਵਿਅਕਤੀ ਨੂੰ) ਸਤਿਗੁਰੂ ਨੇ ਹਰਿ-ਨਾਮ ਬਖ਼ਸ਼ਿਆ ਹੈ, (ਉਸ ਨੇ ਹੀ ਨਾਮ ਰੂਪ) ਅੰਮ੍ਰਿਤ ਨੂੰ ਚਖਿਆ ਹੈ। ਸਾਧਾਂ ਦਾ ਸੰਗ ਅਪਾਰ (ਮਹੱਤਵ ਵਾਲਾ) ਹੈ, (ਜਿਥੇ ਬੈਠ ਕੇ ਉਹ) ਹਰ ਰੋਜ਼ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। ਉਸ ਨੇ ਸਾਰੇ ਮਨੋਰਥ ਪਾ ਲਏ ਹਨ ਅਤੇ ਜੂਨਾਂ ਵਿਚ ਭਟਕਣਾ ਨਹੀਂ ਪੈਂਦਾ। ਸਭ ਕੁਝ ਕਰਤਾਰ ਦੇ ਹੱਥ ਵਿਚ ਹੈ, (ਜਿਵੇਂ ਚਾਹੇ) ਉਹ ਸਬਬ (*ਕਾਰਣੁ*) ਬਣਾ ਦਿੰਦਾ ਹੈ। ਨਾਨਕ (ਪ੍ਰਭੂ ਦੇ ਦਰ ਤੋਂ) ਦਾਨ ਮੰਗਦਾ ਹੈ ਕਿ ਸੰਤਾਂ ਦੀ ਚਰਣ-ਧੂੜ (ਪ੍ਰਾਪਤ ਕਰਕੇ ਉਹ ਭਵਸਾਗਰ ਤੋਂ) ਤਰ ਜਾਏ।੧।

**ਮ.੫ :** (ਹੇ ਜਿਗਿਆਸੂ!) ਉਸ (ਪ੍ਰਭੂ) ਨੂੰ ਮਨ ਵਿਚ ਵਸਾ, ਜਿਸ ਨੇ (ਜਗਤ ਨੂੰ) ਉਤਪੰਨ ਕੀਤਾ ਹੈ। ਜਿਸ ਜਿਸ (ਸਾਧਕ) ਨੇ ਪ੍ਰਭੂ ਨੂੰ ਧਿਆਇਆ ਹੈ, ਉਸ ਨੇ ਸੁਖ ਪਾਇਆ ਹੈ। ਗੁਰਮੁਖ (ਵਿਅਕਤੀ) ਦਾ ਸੰਸਾਰ ਵਿਚ ਆਉਣਾ ਸਫਲ ਹੈ, (ਉਸ ਦਾ) ਜਨਮ ਪ੍ਰਵਾਨ ਹੈ। ਜੋ ਪ੍ਰਭੂ ਨੇ ਕਿਹਾ ਹੈ, (ਉਸ) ਹੁਕਮ ਨੂੰ ਬੁਝ ਕੇ ਸੇਵਕ ਨਿਹਾਲ ਹੋ ਗਿਆ ਹੈ। ਜਿਸ ਉਪਰ (ਪ੍ਰਭੂ) ਆਪ ਕ੍ਰਿਪਾਲ ਹੋਇਆ ਹੈ, ਉਹ (ਇਧਰ ਉਧਰ) ਭਟਕਿਆ ਨਹੀਂ ਹੈ। ਜੋ ਜੋ ਪ੍ਰਭੂ ਨੇ ਦਿੱਤਾ ਹੈ, ਉਹੀ ਸੁਖ ਪ੍ਰਾਪਤ ਕਰ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਹੇ ਮਿਤਰ! ਜਿਸ (ਉਪਰ ਪ੍ਰਭੂ) ਦਿਆਲ ਹੁੰਦਾ ਹੈ, (ਉਸ ਨੂੰ ਆਪਣਾ) ਹੁਕਮ ਸਮਝਾ ਦਿੰਦਾ ਹੈ। ਜਿਸ ਨੂੰ (ਪ੍ਰਭੂ) ਆਪ ਭੁਲਾ ਦਿੰਦਾ ਹੈ, ਉਹ ਨਿਤ ਮਰ ਮਰ ਕੇ ਜੰਮਦਾ ਰਹਿੰਦਾ ਹੈ।੨।

ਪਉੜੀ ॥
ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ ॥
ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ॥
ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ ॥
ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ ॥
ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ ॥੨੦॥

ਸਲੋਕ ਮਃ ੫ ॥
ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ ॥
ਨਾਨਕ ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ ॥੧॥*

ਮਃ ੫ ॥
ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥
ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥੨॥*

ਪਉੜੀ ॥
ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ ॥ ਇਛ ਪੁੰਨੀ ਮਨਿ ਆਸ ਗਏ ਵਿਸੂਰਿਆ॥
ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ॥ ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ॥
ਸੂਖ ਸਹਜ ਆਨੰਦ ਵੁਠੇ ਤਿਤੁ ਘਰਿ॥ਆਵਣ ਜਾਣ ਰਹੇ ਜਨਮੁ ਨ ਤਹਾ ਮਰਿ ॥
ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ॥
ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ ॥੨੧॥੧॥੨॥ ਸੁਧੁ

ਰਾਗੁ ਗੂਜਰੀ ਭਗਤਾ ਕੀ ਬਾਣੀ ੴ ਸਤਿਗੁਰ ਪ੍ਰਸਾਦਿ ॥
ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ ॥
ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ ॥
ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ ॥੧॥
ਹਰਿ ਬਿਨੁ ਬੈਲ ਬਿਰਾਨੇ ਹੁਈਹੈ ॥
ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ ॥੧॥ ਰਹਾਉ ॥
ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ ॥
ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ ॥੨॥
ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈਹੈ ॥
ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈਹੈ ॥੩॥
ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈਹੈ ॥
ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈਹੈ ॥੪॥੧॥

ਗੂਜਰੀ ਘਰੁ ੩ ॥
ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥

---

* ਇਹ ਦੋਵੇਂ ਸ਼ਲੋਕ ਕ੍ਰਮਵਾਰ ਗੁ.ਗ੍ਰੰ. ਪੰਨਾ 521 ਅਤੇ 522 ਉਪਰ ਵੀ ਆਏ ਹਨ।

**ਪਉੜੀ :** (ਪ੍ਰਭੂ ਨੇ ਦਾਸਾਂ ਦੇ) ਨਿੰਦਕ ਤੁਰਤ ਮਾਰ ਦਿੱਤੇ, ਇਕ ਛਿਣ ਭਰ ਲਈ ਵੀ ਟਿਕਣ ਨਹੀਂ ਦਿੱਤੇ। ਪ੍ਰਭੂ ਦਾਸ ਦਾ ਦੁਖ ਸਹਿਨ (*ਖਵਿ*) ਨਹੀਂ ਕਰ ਸਕਦੇ (ਅਤੇ ਨਿੰਦਕਾਂ ਨੂੰ) ਫੜ ਕੇ ਜੂਨਾਂ ਵਿਚ ਜੋੜ ਦਿੱਤਾ। (ਪ੍ਰਭੂ ਨੇ ਨਿੰਦਕਾਂ ਨੂੰ) ਸਿਰ ਦੇ ਵਾਲਾਂ ਤੋਂ (ਪਕੜ ਕੇ) ਪਛਾੜ ਦਿੱਤਾ ਅਤੇ ਜਮ ਦੇ ਮਾਰਗ ਉਤੇ ਤੋਰ ਦਿੱਤੇ। ਦੁਖ ਲਗਣ 'ਤੇ ਵਿਰਲਾਪ ਕਰਨ ਲਗੇ ਅਤੇ ਭਿਆਨਕ (*ਘੋਰਿ*) ਨਰਕ ਵਿਚ ਜਾ ਸੁਤੇ। ਨਾਨਕ (ਦਾ ਕਥਨ ਹੈ ਕਿ) ਸੱਚੇ ਪ੍ਰਭੂ ਨੇ (ਆਪਣੇ) ਦਾਸ ਗਲ ਨਾਲ ਲਗਾ ਕੇ ਬਚਾ ਲਏ।੨੦।

**ਸਲੋਕ ਮ. ੫ :** ਹੇ ਵਡਿਆਂ ਭਾਗਾਂ ਵਾਲਿਓ? ਰਾਮ ਨੂੰ ਜਪੋ, (ਜੋ) ਜਲ ਥਲ ਵਿਚ ਪੂਰੀ ਤਰ੍ਹਾਂ ਵਿਆਪਕ ਹੈ। ਨਾਨਕ (ਦਾ ਕਥਨ ਹੈ ਕਿ ਜੇ) (ਹਰਿ-)ਨਾਮ ਨੂੰ ਸਿਮਰਿਆ ਜਾਏ, (ਤਾਂ ਜੀਵਨ ਵਿਚ) ਕੋਈ ਵਿਘਨ ਨਹੀਂ ਪੈਂਦਾ।੧।

ਮ.੫ : ਉਸ (ਵਿਅਕਤੀ) ਨੂੰ ਕਰੋੜਾਂ ਵਿਘਨ ਆ ਲਗਦੇ ਹਨ, ਜਿਸ ਨੂੰ ਨਾਮ ਵਿਸਰ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਹਰ ਰੋਜ਼ ਵਿਰਲਾਪ ਕਰਦੇ ਹਨ, ਜਿਵੇਂ ਸੁੰਨੇ ਘਰ ਵਿਚ ਕਾਂ (ਦੀ ਸਥਿਤੀ ਹੁੰਦੀ ਹੈ)।੨।

**ਪਉੜੀ :** ਪ੍ਰਭੂ (ਦੇ ਨਾਮ) ਨੂੰ ਸਿਮਰ ਸਿਮਰ ਕੇ ਸੇਵਕ ਦੇ ਮਨੋਰਥ ਪੂਰੇ ਹੋ ਗਏ ਹਨ। ਮਨ ਦੀ ਆਸ਼ਾ ਅਤੇ ਇੱਛਾ ਪੂਰੀਆਂ ਹੋ ਗਈਆਂ ਅਤੇ ਝੋਰੇ ਖ਼ਤਮ ਹੋ ਗਏ। ਨਾਮ ਰੂਪ ਖ਼ਜ਼ਾਨਾ ਪਾ ਲਿਆ, ਜਿਸ ਨੂੰ ਲਭ ਰਿਹਾ ਸੀ। (ਜੀਵ) ਜੋਤਿ (ਬ੍ਰਹਮ) ਜੋਤਿ ਨਾਲ ਮਿਲ ਗਈ ਅਤੇ ਘਾਲਣਾ (ਦਾ ਕੰਮ) ਮੁਕ ਗਿਆ। ਉਸ ਦੇ (ਹਿਰਦੇ ਰੂਪ) ਘਰ ਵਿਚ ਸੁਖ, ਸਹਿਜ ਅਤੇ ਆਨੰਦ ਆ ਵਸੇ। ਆਉਣ ਜਾਣ (ਅਰਥਾਤ ਜਨਮ-ਮਰਨ) ਦੀ ਪ੍ਰਕ੍ਰਿਆ ਖ਼ਤਮ ਹੋ ਗਈ। ਉਥੇ ਨ ਜਨਮ ਅਤੇ ਨ ਮਰਨ ਰਿਹਾ। ਮਾਲਕ (ਪ੍ਰਭੂ) ਅਤੇ ਸੇਵਕ ਇਕ ਰੂਪ ਹੋ ਗਏ ਅਤੇ ਇਕੋ (ਹੋ ਕੇ) ਨਜ਼ਰ ਆਉਣ ਲਗੇ। ਨਾਨਕ (ਦਾ ਕਥਨ ਹੈ ਕਿ ਉਹ ਸੇਵਕ) ਗੁਰੂ ਦੀ ਕ੍ਰਿਪਾ ਨਾਲ (ਇਕ ਪ੍ਰਭੂ) ਨਾਲ ਸਮਾ ਗਿਆ।੨੧।੧।੨।ਸੁਧੁ।

**ਰਾਗੁ ਗੂਜਰੀ ਭਗਤਾ ਕੀ ਬਾਣੀ**

**ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ**

(ਹੇ ਮਨਮੁਖ ਵਿਅਕਤੀ! ਜਿਸ ਸਮੇਂ ਤੇਰੇ) ਚਾਰ ਪੈਰ, ਦੋ ਸਿੰਗ ਅਤੇ ਗੁੰਗਾ ਮੁਖ (ਹੋਵੇਗਾ), ਉਸ ਵੇਲੇ (ਤੂੰ ਪ੍ਰਭੂ ਦੇ) ਗੁਣ ਕਿਵੇਂ ਗਾਵੇਂਗਾ? ਉਠਦਿਆਂ ਬੈਠਦਿਆਂ (ਤੇਰੇ ਸਿਰ ਵਿਚ) ਸੋਟਾ ਵਜੇਗਾ, ਉਦੋਂ (ਤੂੰ) ਸਿਰ ਨੂੰ ਕਿਥੇ ਲੁਕਾਏਂਗਾ?੧। (ਹੇ ਭਾਈ!) ਹਰਿ ਤੋਂ ਬਿਨਾ ਪਰਾਏ ਬਲਦ ਵਰਗਾ ਹੋਈਦਾ ਹੈ (ਭਾਵ—ਨਿਖਸਮਾ ਹੋਈਦਾ ਹੈ)। (ਉਦੋਂ ਤੇਰਾ) ਨਕ ਫਟਿਆ ਹੋਵੇਗਾ, ਮੋਢੇ ਟੁਟੇ ਹੋਏ ਹੋਣਗੇ ਅਤੇ ਕੋਧਰੇ ਦਾ (ਘਟੀਆ) ਭੂਸਾ ਖਾਣ ਨੂੰ ਮਿਲੇਗਾ।੧।ਰਹਾਉ। ਸਾਰਾ ਦਿਨ ਜੰਗਲ ਵਿਚ ਡੋਲਦਾ ਫਿਰੇਂਗਾ, ਫਿਰ ਵੀ ਤੇਰਾ ਪੇਟ ਨਹੀਂ ਭਰੇਗਾ। ਭਗਤ-ਜਨਾਂ ਦਾ ਕਿਹਾ ਨਹੀਂ ਮੰਨਦਾ, (ਇਸ ਲਈ) ਆਪਣੇ ਕੀਤੇ ਦਾ ਫਲ ਪਾਏਂਗਾ।੨। ਦੁਖ ਸੁਖ (ਸਹਿਨ) ਕਰਦਿਆਂ ਵਡੇ ਭਰਮ ਵਿਚ ਡੁਬਦਾ ਹੋਇਆ ਅਨੇਕ ਜੂਨਾਂ ਵਿਚ ਫਿਰੇਂਗਾ। ਪ੍ਰਭੂ ਨੂੰ ਵਿਸਾਰ ਕੇ (ਤੂੰ) ਰਤਨ ਵਰਗਾ ਜਨਮ ਨਸ਼ਟ ਕਰ ਲਿਆ, (ਫਿਰ) ਇਹ ਅਵਸਰ ਕਿਵੇਂ ਪਾਏਂਗਾ।੩। (ਹੇ ਭਾਈ!) ਤੇਲੀ ਦੇ ਬਲਦ (*ਕਪਿ*) ਵਾਂਗ (ਚੱਕਰ ਕਟਦਿਆਂ), ਬਿਨਾ ਗਤਿ ਪ੍ਰਾਪਤ ਕੀਤਿਆਂ (ਜੀਵਨ ਰੂਪ) ਰਾਤ ਗੁਜ਼ਾਰ ਦਿੱਤੀ ਹੈ। ਕਬੀਰ ਦਾ ਕਥਨ ਹੈ ਕਿ ਰਾਮ ਨਾਮ (ਦੇ ਸਿਮਰਨ) ਤੋਂ ਬਿਨਾ (ਤੂੰ) ਸਿਰ ਮਾਰਦਾ ਹੋਇਆ ਪਛਤਾਏਂਗਾ।੪।੧।

**ਗੂਜਰੀ ਘਰੁ ੩**

ਕਬੀਰ ਦੀ ਮਾਤਾ ਡੁਸਕ ਡੁਸਕ ਕੇ ਰੋਂਦੀ ਹੈ (ਅਤੇ ਕਹਿੰਦੀ ਹੈ—) ਹੇ ਰਾਮ! ਇਹ ਬਾਲਕ (ਕਬੀਰ ਦੇ ਬੱਚੇ) ਕਿਵੇਂ ਜੀਉਣਗੇ?੧। ਕਬੀਰ ਨੇ ਤਣਨਾ, ਬੁਣਨਾ ਸਭ ਛਡ ਦਿੱਤਾ ਹੈ ਅਤੇ ਹਰਿ

ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥ ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥੧॥ ਰਹਾਉ॥
ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥
ਓਛੀ ਮਤਿ ਮੇਰੀ ਜਾਤਿ ਜੁਲਾਹਾ ॥ ਹਰਿ ਕਾ ਨਾਮੁ ਲਹਿਓ ਮੈ ਲਾਹਾ ॥੩॥
ਕਹਤ ਕਬੀਰ ਸੁਨਹੁ ਮੇਰੀ ਮਾਈ ॥ਹਮਰਾ ਇਨ ਕਾ ਦਾਤਾ ਏਕੁ ਰਘੁਰਾਈ ॥੪॥੨॥

ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਜੌ ਰਾਜੁ ਦੇਹਿ ਤ ਕਵਨ ਬਡਾਈ ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥੧॥ ਰਹਾਉ॥
ਸਭ ਤੈ ਉਪਾਈ ਭਰਮ ਭੁਲਾਈ ॥ ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥੨॥
ਸਤਿਗੁਰੁ ਮਿਲੈ ਤ ਸਹਸਾ ਜਾਈ ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥
ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥੧॥

ਗੂਜਰੀ ਘਰੁ ੧ ॥
ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ ॥
ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥੧॥
ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥੧॥ ਰਹਾਉ ॥
ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ ॥
ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥੨॥
ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀ ਨੈਜਰਿਆ ॥੩॥੨॥

ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥
ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥
ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥੧॥

ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥੧॥

ਦਾ ਨਾਮ ਸ਼ਰੀਰ ਉਪਰ ਲਿਖ ਲਿਆ ਹੈ (ਭਾਵ—ਹਰਿ-ਨਾਮ ਸਿਮਰਨ ਹੀ ਜੀਵਨ-ਜੁਗਤ ਅਪਣਾ ਲਈ ਹੈ)।੧ ਰਹਾਉ। (ਕਬੀਰ ਕਹਿੰਦਾ ਹੈ—) ਜਿਤਨੀ ਦੇਰ ਮੈਂ ਧਾਗਾ ਛੇਕ ਵਿਚ ਪਾਉਂਦਾ ਹਾਂ, ਉਦੋਂ ਤਕ (ਮੈਨੂੰ) ਪਿਆਰਾ ਰਾਮ ਭੁਲ ਜਾਂਦਾ ਹੈ।੨। ਮੇਰੀ ਮਤਿ ਹੋਛੀ ਹੈ ਅਤੇ ਜਾਤਿ ਦਾ ਮੈਂ ਜੁਲਾਹਾ ਹਾਂ। (ਪਰ) ਮੈਂ ਹਰਿ ਦਾ ਨਾਮ ਲਾਭ ਵਜੋਂ ਪ੍ਰਾਪਤ ਕਰ ਲਿਆ ਹੈ।੩। ਕਬੀਰ ਦਾ ਕਥਨ ਹੈ ਕਿ ਹੇ ਮੇਰੀ ਮਾਤਾ! ਸੁਣੋ, ਮੇਰਾ ਅਤੇ ਇਨ੍ਹਾਂ (ਮੇਰੇ ਬੱਚਿਆਂ) ਦਾ ਦਾਤਾ ਇਕ ਰਾਮ ਹੀ ਹੈ।੪।੨।

**ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧**

(ਹੇ ਪ੍ਰਭੂ!) ਜੇ ਰਾਜ ਦੇ ਦੇਵੇਂ, ਤਾਂ (ਇਸ ਵਿਚ ਮੇਰੀ) ਕਿਹੜੀ ਵਡਿਆਈ ਹੈ? ਜੇ ਭਿਖਿਆ ਮੰਗਾ ਲਏਂ, ਤਾਂ (ਮੇਰਾ ਕੀ) ਘਟ ਜਾਏਗਾ?੧। ਹੇ ਮੇਰੇ ਮਨ! ਤੂੰ ਹਰਿ ਦਾ ਭਜਨ ਕਰ, (ਇਸ ਨਾਲ) ਨਿਰਵਾਣ ਪਦਵੀ (ਪ੍ਰਾਪਤ ਹੋਵੇਗੀ)। ਫਿਰ ਤੇਰਾ (ਇਸ ਸੰਸਾਰ ਵਿਚ) ਆਉਣ ਜਾਣ ਨਹੀਂ ਹੋਵੇਗਾ।੧ ਰਹਾਉ। (ਹੇ ਪ੍ਰਭੂ!) ਸਭ (ਸ੍ਰਿਸ਼ਟੀ) ਤੂੰ ਆਪ ਹੀ ਪੈਦਾ ਕੀਤੀ ਹੈ ਅਤੇ ਭਰਮ ਵਿਚ ਭੁਲਾਈ ਹੋਈ ਹੈ। ਜਿਸ ਨੂੰ ਤੂੰ (ਸੂਝ) ਪ੍ਰਦਾਨ ਕਰਦਾ ਹੈਂ, ਉਸੇ ਨੂੰ ਸਮਝ ਆਉਂਦੀ ਹੈ।੨। ਸਤਿਗੁਰੂ ਦੇ ਮਿਲਣ ਨਾਲ ਸੰਸ਼ਾ ਦੂਰ ਹੋ ਜਾਂਦਾ ਹੈ। (ਸੰਸ਼ਾ ਦੂਰ ਹੋ ਜਾਣ ਤੋਂ ਬਾਦ ਮੈਂ ਤੇਰੇ ਬਿਨਾ ਹੋਰ) ਕਿਸ ਨੂੰ ਪੂਜਾਂ? ਕੋਈ ਹੋਰ ਨਜ਼ਰ ਹੀ ਨਹੀਂ ਆਉਂਦਾ।੩। ਇਕ (ਮੂਰਤੀ ਰੂਪ) ਪੱਥਰ ਨਾਲ ਪ੍ਰੇਮ ਕੀਤਾ ਜਾਂਦਾ ਹੈ ਅਤੇ ਦੂਜੇ (ਸਾਧਾਰਣ) ਪੱਥਰ ਉਪਰ ਪੈਰ ਧਰਿਆ ਜਾਂਦਾ ਹੈ। ਜੇ ਉਹ (ਪਹਿਲਾ ਪੱਥਰ) ਦੇਵਤਾ ਹੈ, ਤਾਂ ਉਹ (ਦੂਜਾ ਪੱਥਰ) ਵੀ ਦੇਵਤਾ ਹੈ। ਨਾਮਦੇਵ ਦਾ ਕਥਨ ਹੈ ਕਿ ਮੈਂ ਤਾਂ (ਕੇਵਲ) ਹਰਿ ਦੀ ਸੇਵਾ/ਉਪਾਸਨਾ ਕਰਦਾ ਹਾਂ।੪।੧।

**ਗੂਜਰੀ ਘਰੁ ੧**

(ਹੇ ਜਿਗਿਆਸੂ ਭੈਣ! ਮੇਰੇ ਪ੍ਰਭੂ ਵਿਚ) ਮੈਲ ਦੀ ਲੇਸ ਨਹੀਂ ਹੈ, ਮੈਲ ਤੋਂ ਰਹਿਤ (*ਪਾਰ ਮਲੋ*) ਹੈ। (ਉਹ) ਸੁਗੰਧੀ ਵਾਂਗ (ਹਰ ਇਕ ਦੇ ਹਿਰਦੇ ਵਿਚ) ਆ ਕੇ ਵਸਿਆ ਹੋਇਆ ਹੈ। (ਉਸ ਨੂੰ) ਆਉਂਦਿਆਂ ਕਿਸੇ ਨਹੀਂ ਵੇਖਿਆ। ਹੇ ਬਾਈ (ਭੈਣ)! (ਫਿਰ ਉਸ ਨੂੰ) ਕੌਣ ਜਾਣ ਸਕਦਾ ਹੈ?੧। (ਉਸ ਬਾਰੇ) ਕੌਣ ਕਹਿ ਸਕਦਾ ਹੈ, ਕਿਸ ਨੇ (ਉਸ ਨੂੰ) ਸਮਝਿਆ ਹੈ? ਹੇ ਬਾਈ! ਰਾਮ ਕੁਲ-ਰਹਿਤ (*ਆਕੁਲ*) ਹੈ।੧ ਰਹਾਉ। ਜਿਵੇਂ ਆਕਾਸ਼ ਵਿਚ ਪੰਛੀ (ਉਡਦਾ ਹੈ, ਪਰ ਉਸ ਦਾ) ਖੋਜ ਲਭਿਆ/ ਵੇਖਿਆ ਨਹੀਂ ਜਾ ਸਕਦਾ। ਜਿਵੇਂ ਜਲ ਵਿਚ (*ਮਾਝੈ*) ਮੱਛਲੀ ਦਾ ਰਸਤਾ ਵੇਖਿਆ ਨਹੀਂ ਜਾ ਸਕਦਾ।੨। ਜਿਵੇਂ ਆਕਾਸ਼ ਵਿਚ ਮ੍ਰਿਗ-ਤ੍ਰਿਸ਼ਣਾ ਦੇ ਜਲ ਦਾ ਭਰਿਆ ਹੋਇਆ ਘੜਾ (*ਘਡ਼ੂਅਲੋ*) (ਕਲਪਿਆ ਨਹੀਂ ਜਾ ਸਕਦਾ), (ਉਸੇ ਤਰ੍ਹਾਂ) ਨਾਮਦੇਵ ਦਾ ਸੁਆਮੀ ਬੀਠਲ ਹੈ, ਜਿਸ ਉਤੇ (ਉਪਰੋਕਤ) ਤਿੰਨੋਂ ਦ੍ਰਿਸ਼ਟਾਂਤ (*ਨੈਜਰਿਆ*) ਘਟਦੇ ਹਨ।੩।੨।

**ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩**

ਦੁੱਧ ਤਾਂ ਵੱਛੇ ਨੇ ਥਣਾਂ ਤੋਂ ਹੀ (ਪੀ ਕੇ) ਵਿਗਾੜ ਦਿੱਤਾ ਹੈ। ਫੁਲ ਨੂੰ ਭੌਰੇ ਨੇ ਅਤੇ ਜਲ ਨੂੰ ਮੱਛਲੀ ਨੇ ਵਿਗਾੜ ਦਿੱਤਾ ਹੈ।੧। ਹੇ ਮਾਈ! ਗੋਬਿੰਦ ਦੀ ਪੂਜਾ ਲਈ ਕੀ ਲੈ ਕੇ ਚੜ੍ਹਾਵਾਂ। ਹੋਰ ਕੋਈ ਸੁੰਦਰ/ਸੁੱਚਾ ਫੁਲ ਨਹੀਂ ਮਿਲ ਰਿਹਾ।੧ ਰਹਾਉ। ਚੰਦਨ (*ਮੈਲਾਗਰ*) ਨੂੰ ਸੱਪਾਂ ਨੇ ਵੇੜ੍ਹਿਆ ਹੋਇਆ ਹੈ। ਉਥੇ ਅੰਮ੍ਰਿਤ ਅਤੇ ਵਿਸ਼ ਨਾਲੋਂ ਨਾਲ ਰਹਿੰਦੇ ਹਨ।੨। (ਹੇ ਪ੍ਰਭੂ!) ਧੂਪ, ਦੀਪ, ਨੈਵੇਦ ਅਤੇ ਸੁਗੰਧੀ ਨਾਲ ਦਾਸ ਤੇਰੀ ਪੂਜਾ ਕਿਵੇਂ ਕਰਨ।੩। (ਮੈਂ ਆਪਣਾ) ਤਨ ਮਨ ਅਰਪਿਤ ਕਰਕੇ ਪੂਜਾ ਵਜੋਂ ਚੜ੍ਹਾਉਂਦਾ ਹਾਂ। ਗੁਰੂ ਦੀ ਕ੍ਰਿਪਾ ਨਾਲ (ਮੈਂ) ਪ੍ਰਭੂ ਨੂੰ ਪਾ ਲਵਾਂਗਾ।੪। (ਉਨ੍ਹਾਂ ਵਸਤੂਆਂ ਨਾਲ ਹੇ ਪ੍ਰਭੂ!) ਤੇਰੀ ਪੂਜਾ ਨਹੀਂ ਹੋ ਸਕਦੀ। ਰਵਿਦਾਸ ਦਾ ਕਥਨ ਹੈ ਕਿ ਮੇਰੀ ਕਿਸ ਤਰ੍ਹਾਂ ਗਤਿ ਹੋਵੇਗੀ।੫।੧।

**ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧**

(ਜਿਸ ਵਿਅਕਤੀ ਨੇ ਆਪਣਾ) ਅੰਦਰਲਾ ਮਲ ਕੇ ਨਿਰਮਲ ਨਹੀਂ ਕੀਤਾ ਅਤੇ ਬਾਹਰੋਂ ਉਦਾਸੀ ਵਾਲਾ ਭੇਖ (ਕਰ ਲਿਆ, ਤਾਂ ਕੀ ਹੋਇਆ?)। ਸ਼ਰੀਰ ਵਿਚ ਹਿਰਦੇ ਰੂਪ ਕਮਲ ਅੰਦਰ ਬ੍ਰਹਮ

ਭਰਮੇ ਭੂਲੀ ਰੇ ਜੈ ਚੰਦਾ ॥ਨਹੀ ਨਹੀ ਚੀਨ੍ਹਿਆ ਪਰਮਾਨੰਦਾ ॥੧॥ ਰਹਾਉ ॥
ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥
ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥੨॥
ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥
ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ ॥੩॥
ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥੪॥੧॥

ਗੂਜਰੀ ॥
ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ਸਰਪ ਜੋਨਿ ਵਲਿ ਵਲਿ ਅਉਤਰੈ॥੧॥
ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥ਬੇਸਵਾ ਜੋਨਿ ਵਲਿ ਵਲਿ ਅਉਤਰੈ॥੨॥
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥ਸੂਕਰ ਜੋਨਿ ਵਲਿ ਵਲਿ ਅਉਤਰੈ॥੩॥
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥ਪ੍ਰੇਤ ਜੋਨਿ ਵਲਿ ਵਲਿ ਅਉਤਰੈ॥੪॥
ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥

ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥
ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ ॥੧॥
ਕੇਵਲ ਰਾਮ ਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥
ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ॥੧॥ ਰਹਾਉ ॥
ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥
ਭਵ ਭੂਤ ਭਾਵ ਸਮਬ੍ਯਿੰ ਪਰਮੰ ਪ੍ਰਸੰਨਮਿਦੰ ॥੨॥
ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ ॥
ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥੩॥
ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ ॥
ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥੪॥
ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥
ਜੈਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫॥੧॥

ਨੂੰ ਨਹੀਂ ਪਛਾਣਿਆ, (ਤਾਂ) ਕਿਸ ਲਈ ਸੰਨਿਆਸੀ ਬਣਿਆ?੧। ਹੇ ਜੈ ਚੰਦ! (ਸਾਰੀ ਲੋਕਾਈ) ਭਰਮ ਵਿਚ ਭੁਲੀ ਪਈ ਹੈ (ਕਿਉਂਕਿ ਇਸ ਨੇ) ਪਰਮਾਨੰਦ ਨੂੰ ਬਿਲਕੁਲ ਨਹੀਂ ਪਛਾਣਿਆ।੧ ਰਹਾਉ। ਘਰ ਘਰ ਵਿਚ (ਜਾ ਕੇ ਭਿਖਿਆ ਦਾ ਭੋਜਨ) ਖਾਇਆ, ਸ਼ਰੀਰ ਮੋਟਾ ਕਰ ਲਿਆ, ਖਿੰਥਾ (ਗੋਦੜੀ) ਅਤੇ ਮੁੰਦ੍ਰਾਂ ਧਾਰਣ ਕਰ ਲਈਆਂ (ਪਰ ਸਭ ਕੁਝ) ਮਾਇਆ (ਲਈ ਹੀ ਕੀਤਾ)। ਮਸਾਣ ਦੀ ਭੂਮੀ ਦੀ ਸੁਆਹ (ਸ਼ਰੀਰ ਉਪਰ) ਮਲ ਲਈ, (ਪਰ) ਗੁਰੂ ਤੋਂ ਬਿਨਾ ਤੱਤ੍ਵ-ਸਰੂਪ (ਪ੍ਰਭੂ) ਨੂੰ ਨ ਪਾ ਸਕਿਆ।੨। ਹੇ (ਭਾਈ!) ਕਿਸ ਲਈ ਜਪਦੇ ਹੋ, ਕਿਸ ਲਈ ਤਪਸਿਆ ਕਰਦੇ ਹੋ ਅਤੇ ਕਿਸ ਲਈ (ਫੋਕਾ) ਪਾਣੀ ਰਿੜਕਦੇ ਹੋ। (ਜਿਸ ਪ੍ਰਭੂ ਨੇ) ਚੌਰਾਸੀ (ਲੱਖ ਜੂਨ) ਪੈਦਾ ਕੀਤੀ ਹੈ, ਉਸ ਪਰਮਾਤਮਾ ਦਾ ਸਿਮਰਨ ਕਰੋ।੩। ਹੇ ਕਾਪੜੀਏ (ਸਾਧੂ)! ਕਮੰਡਲ ਕਿਸ ਲਈ (ਹੱਥ ਵਿਚ ਪਕੜਿਆ ਹੋਇਆ ਹੈ) ਅਤੇ ਅਠਾਹਠ (ਤੀਰਥਾਂ) ਉਤੇ ਕਿਸ ਲਈ ਫਿਰਦਾ ਹੈਂ? ਤ੍ਰਿਲੋਚਨ ਕਹਿੰਦਾ ਹੈ—ਹੇ ਪ੍ਰਾਣੀ! ਸੁਣ। ਦਾਣਿਆਂ (*ਕਣੁ*) ਤੋਂ ਬਿਨਾ ਗਾਹ ਕਿਸ ਲਈ ਪਾਇਆ ਹੈ?।੪।੧।

**ਗੂਜਰੀ**

(ਹੇ ਜਿਗਿਆਸੂ!) ਅੰਤ-ਕਾਲ ਨੂੰ ਜੋ ਲੱਛਮੀ ਦਾ ਖ਼ਿਆਲ ਕਰਦਾ ਹੈ, ਅਜਿਹੀ ਚਿੰਤਾ ਵਿਚ ਜੋ ਮਰਦਾ ਹੈ, (ਤਾਂ ਉਹ) ਬਾਰ ਬਾਰ ਸੱਪ ਦੀ ਜੂਨ ਵਿਚ ਆਉਂਦਾ ਹੈ।੧। ਹੇ ਜਿਗਿਆਸੂ ਭੈਣ! (ਮੈਨੂੰ) ਮਤਾਂ ਗੋਬਿੰਦ ਦਾ ਨਾਮ ਭੁਲ ਜਾਏ ਰਹਾਉ। ਅੰਤ ਸਮੇਂ ਜੋ ਇਸਤਰੀ ਬਾਰੇ ਸੋਚਦਾ ਹੈ, ਅਜਿਹੀ ਚਿੰਤਾ ਵਿਚ ਜੋ ਮਰਦਾ ਹੈ, (ਤਾਂ ਉਹ) ਮੁੜ ਮੁੜ ਕੇ ਵੇਸਵਾ ਦੀ ਜੂਨ ਵਿਚ ਆਉਂਦਾ ਹੈ।੨। ਮੌਤ ਦੇ ਸਮੇਂ ਜੋ ਲੜਕਿਆਂ ਬਾਰੇ ਸੋਚਦਾ ਹੈ, ਅਜਿਹੀ ਚਿੰਤਾ ਵਿਚ ਜੋ ਮਰਦਾ ਹੈ, (ਤਾਂ ਉਹ) ਫਿਰ ਫਿਰ ਸੂਰ ਦੀ ਜੂਨ ਵਿਚ ਆਉਂਦਾ ਹੈ।੩। ਅੰਤਿਮ ਵੇਲੇ ਜੋ ਘਰ (*ਮੰਦਰ*) ਦੀ ਸੋਚ ਕਰਦਾ ਹੈ, ਅਜਿਹੀ ਚਿੰਤਾ ਵਿਚ ਜੋ ਮਰਦਾ ਹੈ, (ਤਾਂ ਉਹ) ਬਾਰ ਬਾਰ ਪ੍ਰੇਤ ਦੀ ਜੂਨ ਵਿਚ ਆਉਂਦਾਂ ਹੈ।੪। ਮਰਨ ਵੇਲੇ (ਜੋ) ਨਾਰਾਇਣ ਨੂੰ ਸਿਮਰਦਾ ਹੈ, ਅਜਿਹੀ ਚਿੰਤਾ ਵਿਚ ਜੋ ਮਰਦਾ ਹੈ, ਤ੍ਰਿਲੋਚਨ ਦਾ ਕਥਨ ਹੈ ਕਿ (ਉਹ) ਮਨੁੱਖ (ਆਵਾਗਵਣ ਤੋਂ) ਮੁਕਤ ਹੋ ਜਾਂਦਾ ਹੈ ਅਤੇ ਪ੍ਰਭੂ (*ਪੀਤੰਬਰੁ*) ਉਸ ਦੇ ਹਿਰਦੇ ਵਿਚ ਵਸ ਜਾਂਦਾ ਹੈ।੫।੨।

**ਗੂਜਰੀ ਸ੍ਰੀ ਜੈ ਦੇਵ ਜੀਉ ਕਾ ਪਦਾ ਘਰੁ ੪**

ਸਭ ਤੋਂ ਪਹਿਲਾਂ ਪਰਮ ਪੁਰਸ਼ ਸੀ, (ਜੋ) ਉਪਮਾ ਤੋਂ ਰਹਿਤ ਅਤੇ ਸਤਿ ਆਦਿ ਭਾਵਾਂ ਵਿਚ ਰੰਗਿਆ ਹੋਇਆ ਸੀ। ਉਹ ਪਰਮ ਅਦਭੁਤ (ਅਸਚਰਜਮਈ) ਸੀ, ਪ੍ਰਕ੍ਰਿਤੀ ਤੋਂ ਪਰੇ ਸੀ, ਜੋ ਚਿੰਤਨ ਵਿਚ (ਨਹੀਂ ਸੀ) ਅਤੇ ਸਭ (ਥਾਵਾਂ) ਵਿਚ ਵਿਆਪਕ ਸੀ।੧। ਕੇਵਲ ਰਾਮ ਦਾ ਨਾਮ ਮਨ ਨੂੰ ਮੋਹਣ ਵਾਲਾ ਹੈ। (ਉਸ ਦਾ) ਸਿਮਰਨ ਕਰ ਜੋ ਅੰਮ੍ਰਿਤ ਰੂਪ ਅਤੇ ਤੱਤ੍ਵ-ਮਈ ਹੈ। ਜਿਸ ਦੇ ਸਿਮਰਨ ਨਾਲ ਜਨਮ, ਮਰਨ ਅਤੇ ਬੁਢਾਪੇ ਦਾ ਭੈ ਦੁਖ (*ਦਨੋਤਿ*) ਨਹੀਂ ਦਿੰਦਾ।੧ ਰਹਾਉ। (ਜੇ) ਜਮ ਆਦਿ ਨੂੰ ਹਰਾਣਾ (*ਪਰਾਭਯੰ*) ਲੋਚਦਾ ਹੈਂ, (ਤਾਂ) ਕਲਿਆਣ ਰੂਪ (*ਸ੍ਵਸਤਿ*) (ਪ੍ਰਭੂ) ਦਾ ਜਸ-ਗਾਨ ਕਰ ਅਤੇ ਸ਼ੁਭ ਕਰਮ ਕਰ। (ਉਹ ਪ੍ਰਭੂ) ਭੂਤ, ਵਰਤਮਾਨ ਅਤੇ ਭਵਿਖ ਵਿਚ ਸਦਾ ਇਕ ਰਸ ਹੈ (*ਸਮਬ੍ਰਿਅੰ*) ਅਤੇ ਪਰਮ ਆਨੰਦ ਸਰੂਪ ਹੈ।੨। (ਹੇ ਭਾਈ! ਤੂੰ) ਜੇ ਵਿਧੀ ਪੂਰਵਕ (*ਜਦਿਬਿਧਿ*) (ਚੰਗਾ) ਆਚਰਣ ਕਰਨਾ ਚਾਹੁੰਦਾ ਹੈ (ਤਾਂ) ਲੋਭ ਆਦਿ ਅਤੇ ਪਰਾਈ ਇਸਤਰੀ ਵਲ ਤਕਣਾ (ਛਡ ਦੇ), ਸਾਰੇ ਮਾੜੇ ਕਰਮਾਂ ਅਤੇ ਮਾੜੀ ਮਤਿ ਨੂੰ ਤਿਆਗ ਕੇ ਪ੍ਰਭੂ (*ਚਕ੍ਰਧਰ*) ਦੀ ਸ਼ਰਣ ਵਿਚ ਪੈ ਜਾ।੩। ਕੇਵਲ ਹਰਿ ਦੇ ਭਗਤ ਮਨ, ਬਚਨ ਅਤੇ ਕਰਮ ਵਜੋਂ ਪਵਿਤਰ/ਨਿਰਲੇਪ ਹੁੰਦੇ ਹਨ, (ਉਨ੍ਹਾਂ ਨੂੰ) ਯੋਗ ਨਾਲ ਕੀ, ਯੋਗ ਨਾਲ ਕੀ, ਦਾਨ ਨਾਲ ਕੀ ਅਤੇ ਤਪਸਿਆ ਨਾਲ ਕੀ।੪। ਹੇ ਮਨੁੱਖ! (ਤੂੰ) 'ਗੋਬਿੰਦ ਗੋਬਿੰਦ' ਜਪ, (ਇਸ ਨਾਲ) ਸਾਰੀਆਂ ਸਿਧੀਆਂ ਦਾ ਪਦ (ਪ੍ਰਾਪਤ ਹੋ ਜਾਏਗਾ)। ਜੈਦੇਵ ਉਸ (ਪ੍ਰਭੂ ਦੀ ਸ਼ਰਣ ਵਿਚ) ਪ੍ਰਗਟ ਰੂਪ ਵਿਚ ਆਇਆ ਹੈ ਜੋ ਭੂਤ, (ਵਰਤਮਾਨ) ਅਤੇ ਭਵਿਖ (ਵਿਚ ਵਿਆਪਤ ਹੈ) ਅਤੇ ਸਭ ਥਾਵਾਂ ਵਿਚ ਵਰਤ ਰਿਹਾ ਹੈ।੫।੧।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧ ॥

ਸੇਵਕ ਜਨ ਬਨੇ ਠਾਕੁਰ ਲਿਵ ਲਾਗੇ ॥
ਜੋ ਤੁਮਰਾ ਜਸੁ ਕਹਤੇ ਗੁਰਮਤਿ ਤਿਨ ਮੁਖ ਭਾਗ ਸਭਾਗੇ ॥੧॥ ਰਹਾਉ ॥
ਟੂਟੇ ਮਾਇਆ ਕੇ ਬੰਧਨ ਫਾਹੇ ਹਰਿ ਰਾਮ ਨਾਮ ਲਿਵ ਲਾਗੇ ॥
ਹਮਰਾ ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਈ ਮੁਖਿ ਲਾਗੇ ॥੧॥
ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ ॥
ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ ਸਰਿ ਅਵਰੁ ਨ ਲਾਗੇ ॥੨॥੧॥

ਦੇਵਗੰਧਾਰੀ ॥
ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥
ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ ॥੧॥ ਰਹਾਉ ॥
ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ ॥
ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ ॥੧॥
ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥
ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ ॥੨॥੨॥

ਦੇਵਗੰਧਾਰੀ ॥
ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ ॥
ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ ॥੧॥ ਰਹਾਉ ॥
ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ ॥
ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸ ਕੀ ਗੁਲ ਗੋਲੀਐ ॥੧॥
ਸਤਿਗੁਰੁ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ ਝੋਲੀਐ ॥
ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰਿ ਲਾਧਾ ਦੇਹ ਟੋਲੀਐ ॥੨॥੩॥

ਦੇਵਗੰਧਾਰੀ ॥
ਅਬ ਹਮ ਚਲੀ ਠਾਕੁਰ ਪਹਿ ਹਾਰਿ ॥
ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ ॥੧॥ ਰਹਾਉ ॥
ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥
ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥੧॥
ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ ॥
ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ ॥੨॥੪॥

ਦੇਵਗੰਧਾਰੀ ॥
ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।
ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧

(ਜੋ ਵਿਅਕਤੀ) ਪ੍ਰਭੂ ਨਾਲ ਲਿਵ ਲਗਾ ਲੈਂਦੇ ਹਨ, ਉਹ (ਸੱਚੇ) ਸੇਵਕ ਬਣ ਜਾਂਦੇ ਹਨ। (ਹੇ ਪ੍ਰਭੂ !) ਜੋ (ਵਿਅਕਤੀ) ਗੁਰੂ ਦੀ ਮਤਿ ਦੁਆਰਾ ਤੇਰਾ ਜਸ-ਗਾਨ ਕਰਦੇ ਹਨ, ਉਨ੍ਹਾਂ ਦੇ ਮੁਖ ਸੁੰਦਰ ਭਾਗਾਂ ਵਾਲੇ ਹੋ ਜਾਂਦੇ ਹਨ।੧।ਰਹਾਉ। (ਉਨ੍ਹਾਂ ਦੇ) ਮਾਇਆਵੀ ਬੰਧਨ ਅਤੇ (ਗਲ ਵਿਚ ਪਏ) ਫੰਧੇ ਟੁਟ ਜਾਂਦੇ ਹਨ, (ਜੋ) ਰਾਮ-ਨਾਮ ਵਿਚ ਲਿਵ ਲਗਾ ਲੈਂਦੇ ਹਨ। ਮੇਰਾ ਮਨ, ਮੋਹ ਲੈਣ ਵਾਲੇ ਗੁਰੂ ਨੇ, ਮੋਹ ਲਿਆ ਹੈ, ਮੈਂ (ਉਨ੍ਹਾਂ ਦਾ) ਦਰਸ਼ਨ ਕਰਕੇ ਵਿਸਮਾਦੀ ਅਵਸਥਾ ਵਿਚ ਹੋ ਗਈ ਹਾਂ।੧। (ਜੀਵਨ ਰੂਪ) ਰਾਤ ਦੇ (ਅਗਿਆਨਤਾ ਰੂਪ) ਹਨੇਰੇ ਵਿਚ (ਮੈਂ) ਸੁਤੀ ਰਹੀ, (ਹੁਣ) ਗੁਰੂ ਦੀ ਥੋੜੀ (*ਕਿੰਚਤ*) ਜਿਹਾ ਕ੍ਰਿਪਾ ਨਾਲ ਜਾਗੀ ਹਾਂ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਸੁੰਦਰ ਪ੍ਰਭੂ ਸੁਆਮੀ ! ਮੈਨੂੰ ਤੇਰੇ ਬਰਾਬਰ ਹੋਰ ਕੋਈ ਨਹੀਂ ਲਗਦਾ।੨।੧।

**ਦੇਵਗੰਧਾਰੀ**

ਹੇ ਹਰਿ ਦੇ ਸੰਤੋ ! ਦਸੋ, ਮੇਰਾ ਪਿਆਰਾ/ਸੁੰਦਰ ਕਿਸ ਗਲੀ ਵਿਚ ਮਿਲੇਗਾ? ਰਸਤਾ ਦਸੋ, (ਤਾਂ ਜੋ) ਮੈਂ ਪਿਛੇ ਲਗ ਚਲਾਂ।੧।ਰਹਾਉ। (ਜਿਸ ਦੇ) ਹਿਰਦੇ ਵਿਚ ਪ੍ਰੀਤਮ ਦੇ ਬੋਲ ਚੰਗੇ ਲਗ ਗਏ ਹਨ, (ਉਸ ਦੇ ਜੀਵਨ ਦੀ) ਇਹ ਚਾਲ ਚੰਗੀ ਬਣ ਗਈ ਹੈ। (ਭਾਵੇਂ ਉਹ ਪਹਿਲਾਂ) ਖੁਲ੍ਹਿਆਂ ਲਿਟਾਂ ਵਾਲੀ, ਮਧਰੇ ਕਦ ਦੀ ਸੀ, (ਪਰ) ਠਾਕਰ ਨੂੰ ਚੰਗੀ ਲਗ ਜਾਣ ਨਾਲ ਉਹ ਸੁੰਦਰੀ ਹਰਿ ਨੂੰ ਪਸੀਜ (*ਢੁਲਿ*) ਕੇ ਮਿਲ ਪਈ ਹੈ।੧। ਇਕੋ ਪਰਮਾਤਮਾ (ਪ੍ਰੀਤਮ) ਹੈ, (ਹੋਰ ਸਾਰੀਆਂ) ਪ੍ਰੀਤਮ ਦੀਆਂ ਸਖੀਆਂ ਹਨ। (ਪਰ) ਜੋ ਪ੍ਰੀਤਮ ਨੂੰ ਚੰਗੀ ਲਗਦੀ ਹੈ, ਉਹੀ ਚੰਗੀ ਹੈ। ਵਿਚਾਰਾ ਨਾਨਕ ਗ਼ਰੀਬ ਕੀ ਕਰੇ; (ਉਹ) ਉਸ ਰਸਤੇ ਉਤੇ ਚਲਦਾ ਹੈ, ਜੋ ਹਰਿ ਨੂੰ ਚੰਗਾ ਲਗਦਾ ਹੈ।੨।੨।

**ਦੇਵਗੰਧਾਰੀ**

ਹੇ ਮੇਰੇ ਮਨ ! ਮੂੰਹੋਂ (ਹਮੇਸ਼ਾ) ਹਰਿ ਹਰਿ ਹਰਿ ਬੋਲਣਾ ਚਾਹੀਦਾ ਹੈ। (ਜੋ ਜੀਵ- ਇਸਤਰੀ) ਗੁਰੂ ਦੁਆਰਾ (ਪ੍ਰੇਮ ਰੂਪ) ਗੂੜ੍ਹੇ ਰੰਗ ਵਿਚ ਰੰਗੀ ਜਾਂਦੀ ਹੈ, (ਉਸ ਦੀ ਹਿਰਦੇ ਰੂਪ) ਚੋਲੀ ਹਰਿ ਦੇ ਪ੍ਰੇਮ ਵਿਚ ਭਿਜ ਜਾਂਦੀ ਹੈ।੧।ਰਹਾਉ। ਮੈਂ ਉਸ ਪ੍ਰਿਯ ਹਰਿ ਨੂੰ (ਪ੍ਰਾਪਤ ਕਰਨ) ਲਈ ਦਿਵਾਨੀ ਅਤੇ ਬੌਰੀ ਹੋਈ ਫਿਰਦੀ ਹਾਂ। ਕੋਈ ਮੈਨੂੰ ਮੇਰਾ ਪ੍ਰੀਤਮ ਪਿਆਰਾ ਮਿਲਾ ਦੇਵੇ, ਮੈਂ ਉਸ ਦੀਆਂ ਦਾਸੀਆਂ ਦੀ ਦਾਸੀ ਹੋ ਜਾਵਾਂ।੧। (ਹੇ ਜਿਗਿਆਸੂ ਇਸਤਰੀ !) ਆਪਣੇ ਸਤਿਗੁਰੂ ਪੁਰਖ ਨੂੰ (ਪਹਿਲਾਂ) ਪ੍ਰਸੰਨ ਕਰ ਲੈ। (ਫਿਰ) ਹਰਿ ਦਾ (ਨਾਮ ਰੂਪ) ਅੰਮ੍ਰਿਤ ਝੋਲ ਕੇ ਪੀਂਦੀ ਰਹਿ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਸ਼ਰੀਰ ਵਿਚ ਖੋਜਣ ਨਾਲ ਹੀ ਹਰਿ ਲਭ ਪਿਆ ਹੈ।੨।੩।

**ਦੇਵਗੰਧਾਰੀ**

ਹੁਣ ਮੈਂ (ਸਭ ਪਾਸਿਆਂ ਤੋਂ) ਹਾਰ ਕੇ ਠਾਕੁਰ ਪਾਸ ਚਲ ਕੇ ਆਈ ਹਾਂ। ਹੇ ਪ੍ਰਭੂ ! (ਹੁਣ) ਜਦ ਮੈਂ ਪ੍ਰਭੂ ਦੀ ਸ਼ਰਣ ਵਿਚ ਆਈ ਹਾਂ, (ਤਾਂ) ਭਾਵੇਂ ਰਖ, (ਭਾਵੇਂ) ਮਾਰ।੧।ਰਹਾਉ। ਲੋਕਾਂ ਦੀ ਚਾਲਾਕੀ ਅਤੇ ਤਾਰੀਫ਼ (ਸਾਰੀ ਮੈਂ) ਅੱਗ (*ਬੈਸੰਤਰਿ*) ਵਿਚ ਸਾੜ ਦਿੱਤੀ ਹੈ। ਕੋਈ (ਭਾਵੇਂ) ਚੰਗਾ ਕਹੇ, ਭਾਵੇਂ ਮਾੜਾ ਕਹੇ, ਮੈਂ (ਆਪਣਾ) ਸ਼ਰੀਰ (ਤੈਨੂੰ) ਭੇਟ ਕਰ ਦਿੱਤਾ ਹੈ।੧। ਹੇ ਪ੍ਰਭੂ ਸੁਆਮੀ ! ਜੋ ਤੁਹਾਡੀ ਸ਼ਰਣ ਵਿਚ ਆਉਂਦਾ ਹੈ, ਉਸ ਨੂੰ ਕ੍ਰਿਪਾ ਪੂਰਵਕ ਰਖ ਲੈਂਦੇ ਹੋ। ਹੇ ਹਰਿ ! ਦਾਸ ਨਾਨਕ ਤੁਹਾਡੀ ਸ਼ਰਣ ਵਿਚ ਆਇਆ ਹੈ। ਹੇ ਮੁਰਾਰੀ ! ਲਾਜ ਰਖ ਲਵੋ।੨।੪।

**ਦੇਵਗੰਧਾਰੀ**

ਜੋ (ਵਿਅਕਤੀ) ਹਰਿ ਦੇ ਗੁਣ ਗਾਉਂਦਾ ਹੈ, ਮੈਂ ਉਸ ਤੋਂ ਬਲਿਹਾਰੇ ਜਾਂਦਾ ਹਾਂ। (ਮੈਂ) ਸਾਧ

ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ ॥੧॥ ਰਹਾਉ ॥
ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉ ਕਰਿ ਮਿਲਹ ਜੂਠਾਰੀ ॥
ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ ॥੧॥
ਹਮਰੀ ਮੁਦ੍ਰ ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟ ਦੁਸਟਾਰੀ ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਣਿ ਤੁਮ੍ਾਰੀ ॥੨॥੫॥

ਦੇਵਗੰਧਾਰੀ ॥
ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥
ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥੧॥ ਰਹਾਉ॥
ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ॥
ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ ॥੧॥
ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ ਤਿਨਾ ਸਾਧ ਜਨਾ ਪਗ ਚਕਟੀ ॥
ਨਾਨਕ ਪਤਿਤ ਪਵਿਤ ਮਿਲਿ ਸੰਗਤਿ ਗੁਰ ਸਤਿਗੁਰ ਪਾਛੈ ਛੁਕਟੀ ॥੨॥੬॥ ਛਕਾ ੧

ਦੇਵਗੰਧਾਰੀ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਮਾਈ ਗੁਰ ਚਰਣੀ ਚਿਤੁ ਲਾਈਐ ॥
ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੇ ਸਦਾ ਸਦਾ ਹਰਿ ਧਿਆਈਐ ॥੧॥ ਰਹਾਉ ॥
ਅੰਤਰਿ ਏਕੋ ਬਾਹਰਿ ਏਕੋ ਸਭ ਮਹਿ ਏਕੁ ਸਮਾਈਐ ॥
ਘਟਿ ਅਵਘਟਿ ਰਵਿਆ ਸਭ ਠਾਈ ਹਰਿ ਪੂਰਨ ਬ੍ਰਹਮੁ ਦਿਖਾਈਐ ॥੧॥
ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ ॥
ਸੁਖਦਾਤੇ ਦੁਖ ਭੰਜਨ ਸੁਆਮੀ ਜਨ ਨਾਨਕ ਸਦ ਬਲਿ ਜਾਈਐ ॥੨॥੧॥

ਦੇਵਗੰਧਾਰੀ ॥
ਮਾਈ ਹੋਨਹਾਰ ਸੋ ਹੋਈਐ ॥
ਰਾਚਿ ਰਹਿਓ ਰਚਨਾ ਪ੍ਰਭੁ ਅਪਨੀ ਕਹਾ ਲਾਭੁ ਕਹਾ ਖੋਈਐ ॥੧॥ ਰਹਾਉ ॥
ਕਹ ਫੂਲਹਿ ਆਨੰਦ ਬਿਖੈ ਸੋਗ ਕਬ ਹਸਨੋ ਕਬ ਰੋਈਐ ॥
ਕਬਹੂ ਮੈਲੁ ਭਰੇ ਅਭਿਮਾਨੀ ਕਬ ਸਾਧੂ ਸੰਗਿ ਧੋਈਐ ॥੧॥
ਕੋਇ ਨ ਮੇਟੈ ਪ੍ਰਭ ਕਾ ਕੀਆ ਦੂਸਰ ਨਾਹੀ ਅਲੋਈਐ ॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਹ ਪ੍ਰਸਾਦਿ ਸੁਖਿ ਸੋਈਐ ॥੨॥੨॥

ਦੇਵਗੰਧਾਰੀ ॥
ਮਾਈ ਸੁਨਤ ਸੋਚ ਭੈ ਡਰਤ ॥
ਮੇਰ ਤੇਰ ਤਜਉ ਅਭਿਮਾਨਾ ਸਰਨਿ ਸੁਆਮੀ ਕੀ ਪਰਤ ॥੧॥ ਰਹਾਉ ॥
ਜੋ ਜੋ ਕਹੈ ਸੋਈ ਭਲ ਮਾਨਉ ਨਾਹਿ ਨ ਕਾ ਬੋਲ ਕਰਤ ॥
ਨਿਮਖ ਨ ਬਿਸਰਉ ਹੀਏ ਮੋਰੇ ਤੇ ਬਿਸਰਤ ਜਾਈ ਹਉ ਮਰਤ ॥੧॥

ਗੁਰੂ ਦੇ ਦਰਸ਼ਨ ਵੇਖ ਵੇਖ ਕੇ ਜੀਉਂਦਾ ਹਾਂ, ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਵਸਦਾ ਹੈ।੧।ਰਹਾਉ। ਹੇ ਪ੍ਰਭੂ ! ਤੁਸੀਂ ਪਵਿਤਰ, ਪਾਵਨ ਪੁਰਖ ਸੁਆਮੀ ਹੋ। ਅਸੀਂ ਜੂਠੇ/ਅਪਵਿਤਰ (ਤੈਨੂੰ) ਕਿਵੇਂ ਮਿਲ ਸਕਦੇ ਹਾਂ। ਸਾਡੇ ਹਿਰਦੇ ਵਿਚ ਹੋਰ ਅਤੇ ਮੁਖ ਵਿਚ ਹੋਰ ਹੁੰਦਾ ਹੈ, ਅਸੀਂ ਭਾਗਹੀਨ ਝੂਠੇ ਹਾਂ।੧। ਹੇ ਸੁਆਮੀ ! ਸਾਡੀ ਮੁਦ੍ਰਾ/ਚਿੰਨ੍ਹ ਹਰਿ ਦਾ ਨਾਮ ਹੈ, (ਪਰ) ਹਿਰਦੇ ਵਿਚ ਦੁਸ਼ਟਾਂ ਵਾਲਾ ਦੁਸ਼ਟਾਚਾਰ ਹੈ। ਹੇ ਸੁਆਮੀ ! ਜਿਵੇਂ (ਤੁਹਾਨੂੰ) ਚੰਗਾ ਲਗੇ, ਉਸ ਤਰ੍ਹਾਂ ਰਖ ਲਵੋ। ਦਾਸ ਨਾਨਕ ਤੁਹਾਡੀ ਸ਼ਰਣ ਵਿਚ ਹੈ।੨।੫।

**ਦੇਵਗੰਧਾਰੀ**

ਹਰਿ ਦੇ ਨਾਮ ਤੋਂ ਬਿਨਾ, ਸੁੰਦਰੀ ਵੀ ਨਕ-ਕਟੀ (ਵਰਗੀ) ਹੈ। ਜਿਵੇਂ ਵੇਸਵਾ ਦੇ ਘਰ ਪੁੱਤਰ ਪੈਦਾ ਹੁੰਦਾ ਹੈ, ਉਸ ਦਾ ਨਾਂ 'ਲਾਨ੍ਹਤੀ' (*ਧ੍ਰਕਟੀ*) ਪੈ ਜਾਂਦਾ ਹੈ।੧।ਰਹਾਉ। ਜਿਨ੍ਹਾਂ (ਵਿਅਕਤੀਆਂ) ਦੇ ਹਿਰਦੇ ਵਿਚ ਹਰਿ ਸੁਆਮੀ ਨਹੀਂ ਹੁੰਦਾ, ਉਹ ਵਿਗੜੇ ਹੋਏ ਰੂਪ ਵਾਲੇ ਕੋਹੜੀ (*ਬੇਰਕਟੀ*) ਹੁੰਦੇ ਹਨ। ਜਿਵੇਂ ਨਿਗੁਰਾ (ਵਿਅਕਤੀ) ਬਹੁਤ ਗੱਲਾਂ ਜਾਣਦਾ ਹੈ, (ਪਰ) ਉਹ ਹਰਿ ਦੀ ਦਰਗਾਹ ਵਿਚ ਭ੍ਰਿਸ਼ਟਿਆ ਹੋਇਆ ਹੈ।੧। ਜਿਨ੍ਹਾਂ ਉਪਰ ਮੇਰਾ ਸੁਆਮੀ ਦਿਆਲ ਹੋਇਆ ਹੈ, ਉਨ੍ਹਾਂ ਨੇ ਸਾਧ ਜਨਾਂ ਦੇ ਚਰਣ ਚਟੇ ਹਨ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗਤ ਵਿਚ ਮਿਲ ਕੇ ਪਤਿਤ (ਮਨੁੱਖ ਵੀ) ਪਵਿਤਰ ਹੋ ਜਾਂਦਾ ਹੈ ਅਤੇ ਗੁਰੂ ਸਤਿਗੁਰੂ ਦੇ ਪਿਛੇ ਲਗਣ ਨਾਲ ਮੁਕਤ ਹੋ ਜਾਂਦਾ ਹੈ।੨।੬। ਛਕਾ ੧।

**ਦੇਵਗੰਧਾਰੀ ਮਹਲਾ ੫ ਘਰੁ ੨**

ਹੇ ਮਾਈ ! ਗੁਰੂ ਦੇ ਚਰਣਾਂ ਵਿਚ ਚਿਤ ਲਗਾਣਾ ਚਾਹੀਦਾ ਹੈ। (ਜਦੋਂ) ਪ੍ਰਭੂ ਕ੍ਰਿਪਾਲ ਹੁੰਦਾ ਹੈ, (ਤਾਂ ਹਿਰਦੇ ਰੂਪ) ਕਮਲ ਖਿੜ ਜਾਂਦਾ ਹੈ ਅਤੇ ਹਮੇਸ਼ਾ ਹਮੇਸ਼ਾ ਹਰਿ ਨੂੰ ਆਰਾਧਣਾ ਚਾਹੀਦਾ ਹੈ।੧।ਰਹਾਉ। (ਹਰ ਇਕ ਦੇ) ਅੰਦਰ ਇਕੋ (ਪ੍ਰਭੂ) ਹੈ, ਬਾਹਰ ਵੀ ਇਕੋ (ਪ੍ਰਭੂ) ਹੈ। ਸਭ ਵਿਚ ਇਕੋ ਇਕ ਸਮਾਇਆ ਹੋਇਆ ਹੈ। ਹਿਰਦੇ ਅੰਦਰ ਅਤੇ ਬਾਹਰ ਸਭ ਥਾਈਂ (ਪ੍ਰਭੂ) ਵਰਤ ਰਿਹਾ ਹੈ। (ਸਰਬਤ੍ਰ) ਹਰਿ ਪੂਰਣ ਬ੍ਰਹਮ ਹੀ ਦਿਸ ਪੈਂਦਾ ਹੈ।੧। ਕਿਤਨੇ ਹੀ ਮੁਨੀ ਅਤੇ ਸੇਵਕ (ਤੇਰੀ) ਉਸਤਤ ਕਰਦੇ ਹਨ, (ਪਰ) ਤੇਰਾ ਅੰਤ ਕਿਤੋਂ ਵੀ ਪਾਇਆ ਨਹੀਂ ਜਾ ਸਕਦਾ। ਹੇ ਸੁਖਾਂ ਦੇ ਦਾਤੇ ! ਹੇ ਦੁਖਾਂ ਨੂੰ ਨਸ਼ਟ ਕਰਨ ਵਾਲੇ ਸੁਆਮੀ ! ਦਾਸ ਨਾਨਕ ਹਮੇਸ਼ਾ (ਤੇਰੇ ਤੋਂ) ਬਲਿਹਾਰੇ ਜਾਂਦਾ ਹੈ।੨।੧।

**ਦੇਵਗੰਧਾਰੀ**

ਹੇ ਮਾਈ ! (ਜੋ) ਹੋਣੀ (ਲਿਖੀ) ਹੈ, ਉਹ ਹੋ ਕੇ ਰਹਿੰਦੀ ਹੈ। ਪ੍ਰਭੂ ਆਪਣੀ ਰਚਨਾ ਵਿਚ ਵਰਤ ਰਿਹਾ ਹੈ। ਕਿਤੇ (ਕਿਸੇ ਨੂੰ) ਲਾਭ ਹੈ ਅਤੇ ਕਿਤੇ ਨੁਕਸਾਨ ਹੈ।੧।ਰਹਾਉ। ਕਿਤੇ [illegible]ਦ ਦੇ ਖੇੜੇ ਹਨ ਅਤੇ ਕਿਤੇ ਵਿਸ਼ੈਲੇ ਸੋਗ ਹਨ। ਕਦੇ ਹਸਣਾ ਹੈ ਅਤੇ ਕਦੇ ਰੋਣਾ। ਕਿਤੇ (ਲੋਕ) ਹਉਮੈ ਦੀ ਮੈਲ ਨਾਲ ਭਰੇ ਹੋਏ ਹਨ ਅਤੇ ਕਿਤੇ ਸਾਧ-ਸੰਗ ਵਿਚ (ਮੈਲ ਨੂੰ) ਧੋਇਆ ਜਾ ਰਿਹਾ ਹੈ।੧। ਪ੍ਰਭੂ ਦਾ ਕੀਤਾ ਹੋਇਆ ਕੋਈ ਨਹੀਂ ਮਿਟਾ ਸਕਦਾ, (ਕੋਈ) ਦੂਜਾ (ਸ਼ਕਤੀਵਰ) ਨਹੀਂ ਦਿਸਦਾ। ਨਾਨਕ ਦਾ ਕਥਨ ਹੈ ਕਿ (ਮੈਂ) ਉਸ ਗੁਰੂ ਤੋਂ ਬਲਿਹਾਰੀ ਹਾਂ, ਜਿਸ ਦੀ ਕ੍ਰਿਪਾ ਕਰਕੇ ਸੁਖ ਸਹਿਤ ਸੋਈਦਾ ਹੈ।੨।੨।

**ਦੇਵਗੰਧਾਰੀ**

ਹੇ ਮਾਈ ! (ਜਦੋਂ ਮੈਂ ਪ੍ਰਭੂ ਤੋਂ ਵਿਛੁੰਨਿਆ ਦੀ ਗੱਲ) ਸੁਣਦੀ ਹਾਂ, (ਤਾਂ) ਸੋਚੀ (ਪੈ ਜਾਂਦੀ ਹਾਂ) ਅਤੇ ਭੈ ਨਾਲ ਡਰਦੀ ਹਾਂ (ਕਿਤੇ ਮੇਰੀ ਵੀ ਇਹ ਹਾਲਤ ਨ ਹੋ ਜਾਵੇ)। (ਇਸ ਲਈ ਮੈਂ) ਮੇਰ-ਤੇਰ (ਦੀ ਭਾਵਨਾ) ਅਤੇ ਅਭਿਮਾਨ ਨੂੰ ਤਿਆਗਦੀ ਹਾਂ ਅਤੇ ਸੁਆਮੀ ਦੀ ਸ਼ਰਣ ਵਿਚ ਪੈਂਦੀ ਹਾਂ।੧।ਰਹਾਉ। (ਪਤਿ-ਪਰਮੇਸ਼ਵਰ) ਜੋ ਜੋ ਕਹਿੰਦਾ ਹੈ, (ਮੈਂ) ਉਸ ਨੂੰ ਭਲਾ ਕਰਕੇ ਮੰਨਦੀ ਹਾਂ ਅਤੇ ਨਾਹ-ਨੁਕਰ ਦੇ ਬੋਲ ਨਹੀਂ ਬੋਲਦੀ ਹਾਂ। ਮੇਰੇ ਹਿਰਦੇ ਤੋਂ (ਉਹ) ਛਿਣ ਭਰ ਲਈ ਵੀ ਨ ਵਿਸਰੇ,

ਸੁਖਦਾਈ ਪੂਰਨ ਪ੍ਰਭੁ ਕਰਤਾ ਮੇਰੀ ਬਹੁਤੁ ਇਆਨਪ ਜਰਤ ॥
ਨਿਰਗੁਨਿ ਕਰੂਪਿ ਕੁਲਹੀਣ ਨਾਨਕ ਹਉ ਅਨਦ ਰੂਪ ਸੁਆਮੀ ਭਰਤ ॥੨॥੩॥

ਦੇਵਗੰਧਾਰੀ ॥
ਮਨ ਹਰਿ ਕੀਰਤਿ ਕਰਿ ਸਦਹੂੰ ॥
ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭਹੂੰ ॥੧॥ ਰਹਾਉ ॥
ਜਹ ਤੇ ਉਪਜਿਓ ਤਹੀ ਸਮਾਇਓ ਇਹ ਬਿਧਿ ਜਾਨੀ ਤਬਹੂੰ ॥
ਜਹਾ ਜਹਾ ਇਹ ਦੇਹੀ ਧਾਰੀ ਰਹਨੁ ਨ ਪਾਇਓ ਕਬਹੂੰ ॥੧॥
ਸੁਖੁ ਆਇਓ ਭੈ ਭਰਮ ਬਿਨਾਸੇ ਕ੍ਰਿਪਾਲ ਹੂਏ ਪ੍ਰਭ ਜਬਹੂ ॥
ਕਹੁ ਨਾਨਕ ਮੇਰੇ ਪੂਰੇ ਮਨੋਰਥ ਸਾਧਸੰਗਿ ਤਜਿ ਲਬਹੂੰ ॥੨॥੪॥

ਦੇਵਗੰਧਾਰੀ ॥
ਮਨ ਜਿਉ ਅਪੁਨੇ ਪ੍ਰਭ ਭਾਵਉ ॥
ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ ॥੧॥ ਰਹਾਉ ॥
ਅਨਿਕ ਅਡੰਬਰ ਮਾਇਆ ਕੇ ਬਿਰਥੇ ਤਾ ਸਿਉ ਪ੍ਰੀਤਿ ਘਟਾਵਉ ॥
ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮਹਿ ਸੋਭਾ ਪਾਵਉ ॥੧॥
ਦਾਸਨ ਦਾਸ ਰੇਣੁ ਦਾਸਨ ਕੀ ਜਨ ਕੀ ਟਹਲ ਕਮਾਵਉ ॥
ਸਰਬ ਸੂਖ ਬਡਿਆਈ ਨਾਨਕ ਜੀਵਉ ਮੁਖਹੁ ਬੁਲਾਵਉ ॥੨॥੫॥

ਦੇਵਗੰਧਾਰੀ ॥
ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ ॥
ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ ॥੧॥ ਰਹਾਉ ॥
ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸਨਿ ਦੂਖੁ ਉਤਾਰਿਓ ॥
ਨਾਮੁ ਜਪਤ ਮਹਾ ਸੁਖੁ ਪਾਇਓ ਚਿੰਤਾ ਰੋਗੁ ਬਿਦਾਰਿਓ ॥੧॥
ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ ॥
ਮਾਇਆ ਬੰਧ ਕਾਟੇ ਕਿਰਪਾ ਨਿਧਿ ਨਾਨਕ ਆਪਿ ਉਧਾਰਿਓ ॥੨॥੬॥

ਦੇਵਗੰਧਾਰੀ ॥
ਮਨ ਸਗਲ ਸਿਆਨਪ ਰਹੀ ॥
ਕਰਨ ਕਰਾਵਨਹਾਰ ਸੁਆਮੀ ਨਾਨਕ ਓਟ ਗਹੀ ॥੧॥ ਰਹਾਉ ॥
ਆਪੁ ਮੇਟਿ ਪਏ ਸਰਣਾਈ ਇਹ ਮਤਿ ਸਾਧੂ ਕਹੀ ॥
ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ਭਰਮੁ ਅਧੇਰਾ ਲਹੀ ॥੧॥
ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ ਅਹੀ ॥
ਖਿਨ ਮਹਿ ਥਾਪਿ ਉਥਾਪਨਹਾਰੇ ਕੁਦਰਤਿ ਕੀਮ ਨ ਪਹੀ ॥੨॥੭॥

(ਕਿਉਂਕਿ) ਵਿਸਰ ਜਾਣ 'ਤੇ ਮੈਂ ਮਰਦੀ ਹਾਂ।੧। ਪ੍ਰਭੂ ਕਰਤਾ ਪੂਰੀ ਤਰ੍ਹਾਂ ਸੁਖਦਾਈ ਹੈ, ਮੇਰੀ ਬਹੁਤ ਮੂਰਖਤਾ (*ਇਆਨਪ*) ਨੂੰ ਜਰਦਾ ਹੈ। ਨਾਨਕ (ਦਾ ਕਥਨ ਹੈ ਕਿ) ਮੈਂ ਗੁਣਹੀਨ, ਕੁਰੂਪ, ਕੁਲਹੀਨ ਹਾਂ, ਪਰ (ਮੇਰਾ) ਸੁਆਮੀ, ਭਰਤਾ ਆਨੰਦ ਰੂਪ ਹੈ।੨।੩।

**ਦੇਵਗੰਧਾਰੀ**

ਹੇ ਮਨ! (ਤੂੰ) ਸਦਾ ਹਰਿ ਦਾ ਜਸ-ਗਾਨ ਕਰ। (ਪ੍ਰਭੂ ਦਾ ਜਸ) ਗਾਉਣ, ਸੁਣਨ ਅਤੇ ਜਪਣ ਵਾਲੇ (ਭਾਵੇਂ ਕਿਸੇ) ਵਰਣ ਅਵਰਣ (ਅਰਥਾਤ ਉੱਚੀ ਨੀਵੀਂ ਜਾਤਿ) ਵਿਚੋਂ ਹੋਣ, ਸਭ ਦਾ ਉਧਾਰ ਹੋ ਜਾਂਦਾ ਹੈ।੧।ਰਹਾਉ। ਤਦੋਂ ਇਹ ਵਿਧੀ ਵੀ ਸਮਝ ਵਿਚ ਆ ਗਈ ਕਿ (ਜੀਵ) ਜਿਥੋਂ ਪੈਦਾ ਹੁੰਦਾ ਹੈ, ਉਥੇ ਹੀ ਸਮਾ ਜਾਂਦਾ ਹੈ। ਜਿਥੇ ਜਿਥੇ ਵੀ (ਜੀਵ) ਨੇ ਇਹ ਦੇਹ ਧਾਰਣ ਕੀਤੀ ਹੈ, (ਉਥੇ) ਕਦੇ ਵੀ ਟਿਕ ਨਹੀਂ ਸਕਦਾ।੧। ਜਦੋਂ ਪ੍ਰਭੂ ਕ੍ਰਿਪਾਲ ਹੋ ਗਏ, (ਤਦੋਂ) ਭੈ ਅਤੇ ਭਰਮ ਨਸ਼ਟ ਹੋ ਗਏ ਅਤੇ (ਮੇਰੇ ਹਿਰਦੇ ਵਿਚ) ਸੁਖ ਆ ਵਸਿਆ। ਨਾਨਕ ਦਾ ਕਥਨ ਹੈ ਕਿ ਸਾਧ-ਸੰਗਤ ਵਿਚ ਜਾ ਕੇ ਲੋਭ ਨੂੰ ਤਿਆਗਣ ਨਾਲ ਮੇਰੇ ਮਨੋਰਥ ਪੂਰੇ ਹੋ ਗਏ ਹਨ।੨।੪।

**ਦੇਵਗੰਧਾਰੀ**

ਹੇ ਮਨ! ਜਿਵੇਂ (ਵੀ ਹੋ ਸਕੇ ਮੈਂ) ਆਪਣੇ ਪ੍ਰਭੂ ਨੂੰ ਚੰਗਾ ਲਗਾਂ। (ਮੈਂ) ਨੀਵਿਆਂ ਤੋਂ ਨੀਵਾਂ, ਬਹੁਤ ਨੀਵਾਂ, ਇਆਣਾ ਅਤੇ ਗ਼ਰੀਬ ਹੋ ਕੇ (ਪ੍ਰਭੂ ਨੂੰ) ਬੁਲਾਉਂਦਾ ਹਾਂ।੧।ਰਹਾਉ। ਮਾਇਆ ਦੇ ਅਨੇਕ ਆਡੰਬਰ ਵਿਅਰਥ ਹਨ, (ਮੈਂ) ਉਨ੍ਹਾਂ ਨਾਲ ਪ੍ਰੀਤ ਘਟਾ ਰਿਹਾ ਹਾਂ। ਜਿਵੇਂ ਆਪਣਾ ਸੁਆਮੀ (ਪ੍ਰਭੂ) ਸੁਖ ਮੰਨਦਾ ਹੈ, (ਮੈਂ) ਉਹੀ (ਕੰਮ ਕਰਕੇ) ਸ਼ੋਭਾ ਪ੍ਰਾਪਤ ਕਰਦਾ ਹਾਂ।੧। (ਮੈਂ ਪ੍ਰਭੂ ਦੇ) ਦਾਸਾਂ ਦੇ ਦਾਸਾਂ ਦੀ ਚਰਣ -ਧੂੜ ਹੋ ਕੇ, (ਉਨ੍ਹਾਂ ਦੇ) ਦਾਸਾਂ ਦੀ ਟਹਿਲ ਕਰਦਾ ਹਾਂ। ਨਾਨਕ (ਦਾ ਕਥਨ ਹੈ ਕਿ ਮੇਰੇ ਲਈ) ਸਾਰੇ ਸੁਖ ਅਤੇ ਵਡਿਆਈ ਇਹ ਹੈ ਕਿ (ਮੈਂ ਪ੍ਰਭੂ ਨੂੰ) ਮੂੰਹ ਨਾਲ ਬੁਲਾ ਕੇ ਜੀਉਂਦਾ ਰਹਿੰਦਾ ਹਾਂ।੨।੫।

**ਦੇਵਗੰਧਾਰੀ**

ਹੇ ਪ੍ਰਭੂ ਜੀ! ਤੇਰੀ ਕ੍ਰਿਪਾ ਕਰਕੇ (ਮੈਂ ਸਾਰੇ) ਭਰਮਾਂ ਨੂੰ ਪਰੇ ਕਰ ਦਿੱਤਾ ਹੈ। ਤੇਰੀ ਕ੍ਰਿਪਾ ਨਾਲ ਮੈਂ ਮਨ ਵਿਚ ਇਹ ਵਿਚਾਰ ਲਿਆ ਹੈ (ਕਿ ਤੇਰਾ ਕੀਤਾ ਹੋਇਆ) ਹਰ ਕੋਈ (ਮੇਰਾ) ਆਪਣਾ ਹੈ।੧।ਰਹਾਉ। (ਹੇ ਪ੍ਰਭੂ!) ਤੇਰੀ ਸੇਵਾ ਕਰਨ ਨਾਲ (ਮੇਰੇ) ਕਰੋੜਾਂ ਅਪਰਾਧ ਮਿਟ ਗਏ ਹਨ ਅਤੇ ਦਰਸ਼ਨ (ਕਰਨ ਨਾਲ ਹਰ ਤਰ੍ਹਾਂ ਦੇ) ਦੁਖ ਹਟ ਗਏ ਹਨ। ਨਾਮ ਜਪਣ ਨਾਲ (ਮੈਂ) ਮਹਾਨ (ਆਤਮਿਕ) ਸੁਖ ਪਾ ਲਿਆ ਹੈ ਅਤੇ ਚਿੰਤਾ ਦਾ ਰੋਗ ਦੂਰ ਕਰ ਦਿੱਤਾ ਹੈ।੧। ਸਾਧੂ ਦੇ ਸੰਗ ਦੁਆਰਾ (ਮੈਂ) ਕਾਮ, ਕ੍ਰੋਧ, ਲੋਭ, ਝੂਠ, ਨਿੰਦਿਆ ਨੂੰ ਭੁਲਾ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਕ੍ਰਿਪਾ ਦੇ ਖ਼ਜ਼ਾਨੇ (ਪ੍ਰਭੂ) ਨੇ ਮਾਇਆ ਦੇ ਬੰਧਨ ਕਟ ਦਿੱਤੇ ਹਨ (ਅਤੇ ਮੈਨੂੰ ਪ੍ਰਭੂ ਨੇ) ਆਪ (ਭਵ-ਸਾਗਰ ਤੋਂ) ਪਾਰ ਉਤਾਰ ਦਿੱਤਾ ਹੈ।੨।੬।

**ਦੇਵਗੰਧਾਰੀ**

ਮਨ ਦੀ ਸਾਰੀ ਸਿਆਣਪ ਮੁਕ ਗਈ ਹੈ। ਕਰਨ ਕਰਾਵਨਹਾਰ ਪ੍ਰਭੂ ਹੈ। ਨਾਨਕ ਨੇ (ਉਸ ਦੀ) ਓਟ ਪਕੜੀ ਹੈ।੧।ਰਹਾਉ। (ਅਸੀਂ) ਆਪਾ-ਭਾਵ ਮਿਟਾ ਕੇ (ਪ੍ਰਭੂ ਦੀ) ਸ਼ਰਣ ਵਿਚ ਪੈ ਗਏ ਹਾਂ— ਇਹ ਮਤਿ ਸਾਨੂੰ ਸਾਧੂ/ਗੁਰੂ ਨੇ ਕਹੀ ਹੈ। ਪ੍ਰਭੂ ਦੀ ਆਗਿਆ ਮੰਨ ਕੇ (ਅਸੀਂ ਆਤਮਿਕ) ਸੁਖ ਪ੍ਰਾਪਤ ਕੀਤਾ ਹੈ ਅਤੇ ਭਰਮ ਦਾ ਹਨੇਰਾ ਖ਼ਤਮ ਹੋ ਗਿਆ ਹੈ।੧। ਹੇ ਮੇਰੇ ਪ੍ਰਭੂ! (ਤੁਹਾਨੂੰ) ਪ੍ਰਬੀਨ ਸੁਆਮੀ ਜਾਣ ਕੇ ਤੁਹਾਡੀ ਸ਼ਰਣ ਗ੍ਰਹਿਣ ਕੀਤੀ ਹੈ। ਛਿਣ ਵਿਚ ਸਥਾਪਿਤ ਕਰਕੇ ਵਿਸਥਾਪਿਤ ਕਰਨ ਵਾਲੇ (ਪ੍ਰਭੂ ਤੇਰੀ) ਕੁਦਰਤ ਦੀ ਕੀਮਤ ਨਹੀਂ ਪੈ ਸਕਦੀ।੨।੭।

ਦੇਵਗੰਧਾਰੀ ਮਹਲਾ ੫ ॥
ਹਰਿ ਪ੍ਰਾਨ ਪ੍ਰਭੂ ਸੁਖਦਾਤੇ ॥ ਗੁਰ ਪ੍ਰਸਾਦਿ ਕਾਹੂ ਜਾਤੇ ॥੧॥ ਰਹਾਉ ॥
ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥
ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ ॥੧॥
ਮਹਾ ਕਿਲਬਿਖ ਕੋਟਿ ਦੋਖ ਰੋਗਾ ਪ੍ਰਭ ਦ੍ਰਿਸਟਿ ਤੁਹਾਰੀ ਹਾਤੇ ॥
ਸੋਵਤ ਜਾਗਿ ਹਰਿ ਹਰਿ ਹਰਿ ਗਾਇਆ ਨਾਨਕ ਗੁਰ ਚਰਨ ਪਰਾਤੇ ॥੨॥੮॥

ਦੇਵਗੰਧਾਰੀ ੫ ॥
ਸੋ ਪ੍ਰਭੁ ਜਤ ਕਤ ਪੇਖਿਓ ਨੈਣੀ ॥
ਸੁਖਦਾਈ ਜੀਅਨ ਕੋ ਦਾਤਾ ਅੰਮ੍ਰਿਤੁ ਜਾ ਕੀ ਬੈਣੀ ॥੧॥ ਰਹਾਉ ॥
ਅਗਿਆਨੁ ਅਧੇਰਾ ਸੰਤੀ ਕਾਟਿਆ ਜੀਅ ਦਾਨੁ ਗੁਰ ਦੈਣੀ ॥
ਕਰਿ ਕਿਰਪਾ ਕਰਿ ਲੀਨੋ ਅਪੁਨਾ ਜਲਤੇ ਸੀਤਲ ਹੋਣੀ ॥੧॥
ਕਰਮੁ ਧਰਮੁ ਕਿਛੁ ਉਪਜਿ ਨ ਆਇਓ ਨਹ ਉਪਜੀ ਨਿਰਮਲ ਕਰਣੀ ॥
ਛਾਡਿ ਸਿਆਨਪ ਸੰਜਮ ਨਾਨਕ ਲਾਗੋ ਗੁਰ ਕੀ ਚਰਣੀ ॥੨॥੯॥

ਦੇਵਗੰਧਾਰੀ ੫ ॥
ਹਰਿ ਰਾਮ ਨਾਮੁ ਜਪਿ ਲਾਹਾ ॥
ਗਤਿ ਪਾਵਹਿ ਸੁਖ ਸਹਜ ਅਨੰਦਾ ਕਾਟੇ ਜਮ ਕੇ ਫਾਹਾ ॥੧॥ ਰਹਾਉ ॥
ਖੋਜਤ ਖੋਜਤ ਖੋਜਿ ਬੀਚਾਰਿਓ ਹਰਿ ਸੰਤ ਜਨਾ ਪਹਿ ਆਹਾ ॥
ਤਿਨ੍ਹਾ ਪਰਾਪਤਿ ਏਹੁ ਨਿਧਾਨਾ ਜਿਨ੍ਹ ਕੈ ਕਰਮਿ ਲਿਖਾਹਾ ॥੧॥
ਸੇ ਬਡਭਾਗੀ ਸੇ ਪਤਿਵੰਤੇ ਸੇਈ ਪੂਰੇ ਸਾਹਾ ॥
ਸੁੰਦਰ ਸੁਘੜ ਸਰੂਪ ਤੇ ਨਾਨਕ ਜਿਨ੍ਹ ਹਰਿ ਹਰਿ ਨਾਮੁ ਵਿਸਾਹਾ ॥੨॥੧੦॥

ਦੇਵਗੰਧਾਰੀ ੫ ॥
ਮਨ ਕਹ ਅਹੰਕਾਰਿ ਅਫਾਰਾ ॥
ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ ॥੧॥ ਰਹਾਉ ॥
ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ ॥
ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ ਗਵਾਰਾ ॥੧॥
ਅੰਧ ਗੁੰਗ ਪਿੰਗੁਲ ਮਤਿ ਹੀਨਾ ਪ੍ਰਭ ਰਾਖਹੁ ਰਾਖਨਹਾਰਾ ॥
ਕਰਨ ਕਰਾਵਨਹਾਰ ਸਮਰਥਾ ਕਿਆ ਨਾਨਕ ਜੰਤ ਬਿਚਾਰਾ ॥੨॥੧੧॥

ਦੇਵਗੰਧਾਰੀ ੫ ॥
ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥
ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ ॥੧॥ ਰਹਾਉ ॥
ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ ਜਪੇਰੈ ॥

**ਦੇਵਗੰਧਾਰੀ ਮਹਲਾ ੫**

ਪ੍ਰਾਣਾਂ ਦੇ ਦਾਤੇ ਹਰਿ ਅਤੇ ਸੁਖਾਂ ਦੇ ਦਾਤੇ ਪ੍ਰਭੂ ਨੂੰ ਗੁਰੂ ਦੀ ਕ੍ਰਿਪਾ ਨਾਲ ਕਿਸੇ (ਵਿਰਲੇ) ਨੇ ਜਾਣਿਆ ਹੈ।੧।ਰਹਾਉ। ਹੇ ਪ੍ਰੀਤਮ! (ਜੋ) ਤੇਰੇ ਸੰਤ ਤੇਰੇ ਬਣੇ ਹੋਏ ਹਨ, ਉਨ੍ਹਾਂ ਨੂੰ ਮੌਤ ਖਾ ਨਹੀਂ ਸਕਦੀ। (ਉਹ) ਤੇਰੇ (ਪ੍ਰੇਮ-)ਰੰਗ ਵਿਚ ਲਾਲ ਹੋ ਗਏ ਹਨ ਅਤੇ ਰਾਮ-ਨਾਮ ਦੇ ਰਸ ਵਿਚ ਮਸਤ ਹਨ।੧। ਹੇ ਪ੍ਰਭੂ! ਬਹੁਤ ਵਡੇ ਪਾਪ (*ਕਿਲਬਿਖ*), ਕਰੋੜਾਂ ਦੋਸ਼ ਅਤੇ ਰੋਗ, ਤੇਰੀ ਦ੍ਰਿਸ਼ਟੀ ਨਾਲ ਨਸ਼ਟ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ ਜੋ ਸੇਵਕ) ਗੁਰੂ ਦੇ ਚਰਣਾਂ ਉਤੇ ਪੈਂਦੇ ਹਨ, (ਉਹ) ਸੌਂਦਿਆਂ, ਜਾਗਦਿਆਂ ਹਰਿ ਹਰਿ ਹਰਿ (ਦੇ ਗੁਣਾਂ ਦਾ) ਗਾਇਨ ਕਰਦੇ ਹਨ।੨।੮।

**ਦੇਵਗੰਧਾਰੀ ੫**

(ਹੇ ਜਿਗਿਆਸੂ!) ਜੋ ਪ੍ਰਭੂ ਜਿਥੇ ਕਿਥੇ (ਵਿਆਪਕ ਹੈ, ਅਸਾਂ) ਅੱਖਾਂ ਨਾਲ ਵੇਖਿਆ ਹੈ। (ਉਹ ਗੁਰੂ) ਜਿਸ ਦੀ ਬਾਣੀ ਅੰਮ੍ਰਿਤ ਵਰਗੀ ਹੈ, (ਉਹ) ਸੁਖਦਾਇਕ ਅਤੇ ਜੀਵਾਂ ਦਾ ਦਾਤਾ ਹੈ।੧।ਰਹਾਉ। ਸੰਤਾਂ/ਗੁਰੂਆਂ ਨੇ ਅਗਿਆਨ ਰੂਪ ਹਨੇਰਾ ਕਟ ਦਿੱਤਾ ਹੈ। ਗੁਰੂ ਜੀਵਨ ਦਾਨ ਦੇਣ ਵਾਲਾ ਹੈ। (ਗੁਰੂ ਨੇ) ਕ੍ਰਿਪਾ ਕਰਕੇ (ਮੈਨੂੰ) ਆਪਣਾ ਬਣਾ ਲਿਆ ਹੈ ਅਤੇ (ਤ੍ਰਿਸ਼ਨਾ ਦੀ ਅੱਗ ਵਿਚ) ਸੜਦਾ ਹੋਇਆ ਸ਼ੀਤਲ ਹੋ ਗਿਆ ਹਾਂ।੧। (ਆਪਣੇ ਬਲਬੂਤੇ 'ਤੇ) ਕਰਮ ਧਰਮ (ਕਰਨ ਤੋਂ) ਕੁਝ (ਲਾਭ) ਪ੍ਰਾਪਤ ਨਹੀਂ ਹੋ ਸਕਿਆ ਅਤੇ ਨ ਹੀ ਨਿਰਮਲ ਕਰਣੀ ਪੈਦਾ ਹੋ ਸਕੀ ਹੈ। ਨਾਨਕ (ਦਾ ਕਥਨ ਹੈ ਕਿ ਸਾਰੀਆਂ) ਸਿਆਣਪਾਂ ਅਤੇ ਸੰਜਮ ਛਡ ਕੇ ਗੁਰੂ ਦੇ ਚਰਣੀ ਲਗ ਗਿਆ ਹਾਂ।੨।੯।

**ਦੇਵਗੰਧਾਰੀ ੫**

(ਹੇ ਜਿਗਿਆਸੂ!) ਹਰਿ ਦਾ ਨਾਮ ਜਪ ਕੇ ਲਾਭ ਪ੍ਰਾਪਤ ਕਰ। (ਅਜਿਹਾ ਕਰਨ ਨਾਲ) ਪਰਮ ਗਤਿ, ਸੁਖ ਅਤੇ ਸਹਿਜ ਆਨੰਦ ਪ੍ਰਾਪਤ ਕਰ ਲਵੇਂਗਾ। ਜਮ ਦੇ ਫਾਹੇ ਕਟੇ ਜਾਣਗੇ।੧।ਰਹਾਉ। ਖੋਜਦਿਆਂ ਖੋਜਦਿਆਂ ਖੋਜ (ਕੇ ਇਹ ਤੱਤ੍ਵ) ਵਿਚਾਰਿਆ ਹੈ ਕਿ ਹਰਿ ਸੰਤਾਂ ਜਨਾਂ ਦੇ ਕੋਲ ਹੈ। ਉਨ੍ਹਾਂ ਨੂੰ ਇਹ ਖ਼ਜ਼ਾਨਾ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਦੇ ਕਰਮਾਂ ਵਿਚ (ਧੁਰੋਂ) ਲਿਖਿਆ ਹੁੰਦਾ ਹੈ।੧। ਉਹ ਵਡਿਆਂ ਭਾਗਾਂ ਵਾਲੇ ਹਨ, ਉਹ ਪ੍ਰਤਿਸ਼ਠਿਤ ਹਨ, ਉਹੀ ਪੂਰੇ ਸ਼ਾਹ ਹਨ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਹਰਿ ਹਰਿ ਨਾਮ ਰੂਪ (ਪਦਾਰਥ) ਖ਼ਰੀਦਿਆ ਹੈ, ਉਹ ਸੁੰਦਰ ਸਰੂਪ ਵਾਲੇ ਅਤੇ ਸੁਘੜ-ਸੁਜਾਨ ਹਨ।੨।੧੦।

**ਦੇਵਗੰਧਾਰੀ ੫**

ਹੇ ਮਨ! (ਤੂੰ) ਹੰਕਾਰ ਨਾਲ ਕਿਉਂ ਆਫਰਿਆ ਹੋਇਆ ਹੈਂ? (ਤੇਰੇ ਸ਼ਰੀਰ ਵਿਚ) ਬਦਬੂ ਹੈ, ਅਪਵਿਤਰਤਾ ਹੈ, ਅਸ਼ੁੱਧੀ ਹੈ। ਜੋ ਦਿਸਦਾ ਹੈ ਸਭ ਨਾਸ਼ਵੰਤ ਹੈ।੧।ਰਹਾਉ। ਹੇ ਪ੍ਰਾਣੀ! ਜਿਸ ਨੇ (ਤੈਨੂੰ ਪੈਦਾ) ਕੀਤਾ ਹੈ ਅਤੇ ਜਿਸ ਨੇ ਜਿੰਦ ਅਤੇ ਪ੍ਰਾਣਾਂ ਨੂੰ ਆਧਾਰ ਪ੍ਰਦਾਨ ਕੀਤਾ ਹੈ, ਉਸ ਨੂੰ ਸਿਮਰ। ਉਸ ਨੂੰ ਛਡ ਕੇ ਹੇ ਮੂਰਖ ਅਤੇ ਗੰਵਾਰ! (ਤੂੰ) ਹੋਰਨਾਂ ਨਾਲ ਲਿਪਟਿਆ ਪਿਆ ਹੈਂ, (ਜੋ) ਜੰਮਦੇ ਅਤੇ ਮਰਦੇ ਰਹਿੰਦੇ ਹਨ।੧। ਨਾਨਕ (ਦਾ ਕਥਨ ਹੈ ਕਿ ਪ੍ਰਭੂ ਅਗੇ ਬੇਨਤੀ ਕਰ—ਇਹ ਜੀਵ) ਅੰਨ੍ਹਾ, ਗੁੰਗਾ, ਪਿੰਗਲਾ ਅਤੇ ਬੁੱਧੀਹੀਨ ਹੈ। ਹੇ ਰਖਣਵਾਲੇ ਪ੍ਰਭੂ! (ਇਸ ਨੂੰ) ਰਖ ਲਵੋ। (ਤੁਸੀਂ) ਕਰਨ ਕਰਾਵਨ ਵਿਚ ਸਮਰਥ ਹੋ, ਇਹ ਜੀਵ ਵਿਚਾਰਾ ਕੀ ਹੈ।੨।੧੨।

**ਦੇਵਗੰਧਾਰੀ ੫**

(ਹੇ ਜਿਗਿਆਸੂ !) ਉਹ ਪ੍ਰਭੂ ਨੇੜੇ ਤੋਂ ਨੇੜੇ ਹੈ। (ਉਸ) ਗੋਬਿੰਦ ਦੇ ਗੁਣ ਰਾਤ ਦਿਨ, ਸ਼ਾਮ ਸਵੇਰੇ ਗਾਇਨ ਕਰ, (ਉਸ ਦੇ ਨਾਮ ਦਾ) ਸਿਮਰਨ ਅਤੇ ਆਰਾਧਨਾ ਕਰ।੧।ਰਹਾਉ। ਸਾਧੂ/ਗੁਰੂ ਦੀ ਸੰਗਤ ਵਿਚ ਹਰਿ ਹਰਿ ਨਾਮ ਨੂੰ ਜਪ ਅਤੇ ਦੁਰਲਭ (ਮਾਨਵ) ਦੇਹ ਦਾ ਉਧਾਰ ਕਰ ਲੈ। ਮ੍ਰਿਤੂ ਦੇਵ

ਘਰੀ ਨ ਮੁਹਤੁ ਨ ਚਸਾ ਬਿਲੰਬਹੁ ਕਾਲੁ ਨਿਤਹਿ ਨਿਤ ਹੇਰੈ ॥੧॥
ਅੰਧ ਬਿਲਾ ਤੇ ਕਾਢਹੁ ਕਰਤੇ ਕਿਆ ਨਾਹੀ ਘਰਿ ਤੇਰੈ ॥
ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ ॥੨॥੧੨॥ ਛਕੇ ੨ ॥

ਦੇਵਗੰਧਾਰੀ ੫ ॥
ਮਨ ਗੁਰ ਮਿਲਿ ਨਾਮੁ ਅਰਾਧਿਓ ॥
ਸੂਖ ਸਹਜ ਆਨੰਦ ਮੰਗਲ ਰਸ ਜੀਵਨ ਕਾ ਮੂਲੁ ਬਾਧਿਓ ॥੧॥ ਰਹਾਉ ॥
ਕਰਿ ਕਿਰਪਾ ਅਪੁਨਾ ਦਾਸੁ ਕੀਨੋ ਕਾਟੇ ਮਾਇਆ ਫਾਧਿਓ ॥
ਭਾਉ ਭਗਤਿ ਗਾਇ ਗੁਣ ਗੋਬਿਦ ਜਮ ਕਾ ਮਾਰਗੁ ਸਾਧਿਓ ॥੧॥
ਭਇਓ ਅਨੁਗ੍ਰਹੁ ਮਿਟਿਓ ਮੋਰਚਾ ਅਮੋਲ ਪਦਾਰਥੁ ਲਾਧਿਓ ॥
ਬਲਿਹਾਰੈ ਨਾਨਕ ਲਖ ਬੇਰਾ ਮੇਰੇ ਠਾਕੁਰ ਅਗਮ ਅਗਾਧਿਓ ॥੨॥੧੩॥

ਦੇਵਗੰਧਾਰੀ ੫ ॥
ਮਾਈ ਜੋ ਪ੍ਰਭ ਕੇ ਗੁਨ ਗਾਵੈ ॥
ਸਫਲ ਆਇਆ ਜੀਵਨ ਫਲੁ ਤਾ ਕੋ ਪਾਰਬ੍ਰਹਮ ਲਿਵ ਲਾਵੈ ॥੧॥ ਰਹਾਉ ॥
ਸੁੰਦਰੁ ਸੁਘੜੁ ਸੂਰੁ ਸੋ ਬੇਤਾ ਜੋ ਸਾਧੂ ਸੰਗੁ ਪਾਵੈ ॥
ਨਾਮੁ ਉਚਾਰੁ ਕਰੇ ਹਰਿ ਰਸਨਾ ਬਹੁੜਿ ਨ ਜੋਨੀ ਧਾਵੈ ॥੧॥
ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ ਆਨ ਨ ਦ੍ਰਿਸਟੀ ਆਵੈ ॥
ਨਰਕ ਰੋਗ ਨਹੀ ਹੋਵਤ ਜਨ ਸੰਗਿ ਨਾਨਕ ਜਿਸੁ ਲੜਿ ਲਾਵੈ ॥੨॥੧੪॥

ਦੇਵਗੰਧਾਰੀ ੫ ॥
ਚੰਚਲੁ ਸੁਪਨੈ ਹੀ ਉਰਝਾਇਓ ॥
ਇਤਨੀ ਨ ਬੂਝੈ ਕਬਹੂ ਚਲਨਾ ਬਿਕਲ ਭਇਓ ਸੰਗਿ ਮਾਇਓ ॥੧॥ ਰਹਾਉ ॥
ਕੁਸਮ ਰੰਗ ਸੰਗ ਰਸਿ ਰਚਿਆ ਬਿਖਿਆ ਏਕ ਉਪਾਇਓ ॥
ਲੋਭ ਸੁਨੈ ਮਨਿ ਸੁਖੁ ਕਰਿ ਮਾਨੈ ਬੇਗਿ ਤਹਾ ਉਠਿ ਧਾਇਓ ॥੧॥
ਫਿਰਤ ਫਿਰਤ ਬਹੁਤੁ ਸ੍ਰਮੁ ਪਾਇਓ ਸੰਤ ਦੁਆਰੈ ਆਇਓ ॥
ਕਰੀ ਕ੍ਰਿਪਾ ਪਾਰਬ੍ਰਹਮਿ ਸੁਆਮੀ ਨਾਨਕ ਲੀਓ ਸਮਾਇਓ ॥੨॥੧੫॥

ਦੇਵਗੰਧਾਰੀ ੫ ॥
ਸਰਬ ਸੁਖਾ ਗੁਰ ਚਰਨਾ ॥
ਕਲਿਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ ॥੧॥ ਰਹਾਉ ॥
ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ ॥
ਬਿਗਸੈ ਮਨੁ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ ॥੧॥

ਹਰ ਵੇਲੇ (ਤੈਨੂੰ) ਵੇਖ ਰਿਹਾ ਹੈ, (ਇਸ ਲਈ) ਇਕ ਘੜੀ, ਅੱਧੀ ਘੜੀ, ਚਸਾ (ਭਰ ਸਮਾਂ ਵੀ ਹਰਿ-ਭਗਤੀ ਕਰਨੋ) ਦੇਰ ਨ ਕਰ।੧। ਹੇ ਕਰਤਾਰ! ਤੇਰੇ ਘਰ ਕੀ ਨਹੀਂ ਹੈ? (ਮੈਨੂੰ ਸੰਸਾਰ ਰੂਪ) ਅੰਨ੍ਹੀ ਖੂਡ ਵਿਚੋਂ ਕਢ ਲਵੋ। ਨਾਨਕ ਨੂੰ ਨਾਮ ਦਾ ਆਧਾਰ ਦਿਓ, (ਜਿਸ ਕਰਕੇ) ਆਨੰਦ ਅਤੇ ਬਹੁਤ ਸੁਖ (ਮਿਲ ਜਾਣ)।੨।੧੨। ਛਕੇ ੨।

**ਦੇਵਗੰਧਾਰੀ ੫**

ਹੇ ਮਨ! (ਜਿਸ ਨੇ) ਗੁਰੂ ਨਾਲ ਮਿਲ ਕੇ ਨਾਮ ਦੀ ਆਰਾਧਨਾ ਕੀਤੀ ਹੈ, (ਉਸ ਨੇ) ਸਹਿਜ ਸੁਖ, ਆਨੰਦ, ਮੰਗਲਮਈ ਰਸ ਪ੍ਰਾਪਤ ਕਰਕੇ ਜੀਵਨ ਦਾ ਮੁਢ ਬੰਨ੍ਹ ਲਿਆ ਹੈ।੧।ਰਹਾਉ। ਕ੍ਰਿਪਾ ਕਰਕੇ (ਪ੍ਰਭੂ ਨੇ ਜਿਸ ਨੂੰ) ਆਪਣਾ ਦਾਸ ਬਣਾ ਲਿਆ, (ਉਸ ਦੇ) ਮਾਇਆਵੀ ਫੰਧੇ ਕਟ ਦਿੱਤੇ। (ਉਸ ਨੇ) ਪ੍ਰੇਮ-ਭਗਤੀ ਦੁਆਰਾ ਗੋਬਿੰਦ ਦੇ ਗੁਣਾਂ ਦਾ ਗਾਇਨ ਕਰਕੇ ਜਮ ਦਾ ਮਾਰਗ ਵਸ ਵਿਚ ਕਰ ਲਿਆ।੧। (ਪ੍ਰਭੂ ਦੀ) ਕ੍ਰਿਪਾ (*ਅਨੁਗ੍ਰਹੁ*) ਹੋਣ ਨਾਲ (ਮੋਹ ਦਾ) ਜੰਗਾਲ (*ਮੋਰਚਾ*) ਮਿਟ ਗਿਆ ਅਤੇ ਅਮੋਲ ਪਦਾਰਥ (ਹਰਿ-ਨਾਮ) ਲਭ ਪਿਆ। ਨਾਨਕ (ਦਾ ਕਥਨ ਹੈ ਕਿ) ਮੇਰਾ ਠਾਕੁਰ ਅਗਮ ਅਤੇ ਅਗਾਧ ਹੈ। (ਉਸ ਤੋਂ ਮੈਂ) ਲੱਖ ਵਾਰ ਕੁਰਬਾਨ ਜਾਂਦਾ ਹਾਂ।੨।੧੩।

**ਦੇਵਗੰਧਾਰੀ ੫**

ਹੇ ਮਾਤਾ! ਜੋ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਦਾ ਹੈ, (ਉਸ ਦਾ ਸੰਸਾਰ ਵਿਚ) ਆਉਣਾ ਸਫਲ ਹੈ, ਜੀਵਨ ਦਾ ਫਲ ਉਸ ਨੂੰ (ਮਿਲਦਾ ਹੈ ਅਤੇ ਉਹ) ਪਾਰਬ੍ਰਹਮ ਵਿਚ ਚਿਤ ਜੋੜਦਾ ਹੈ।੧।ਰਹਾਉ। (ਉਹ) ਸੁੰਦਰ, ਸੁਘੜ, ਸੂਰਮਾ ਅਤੇ ਗਿਆਨਵਾਨ ਹੈ, ਜੋ ਸਾਧ-ਸੰਗ ਪ੍ਰਾਪਤ ਕਰਦਾ ਹੈ। (ਉਹ ਆਪਣੀ) ਜੀਭ ਦੁਆਰਾ ਹਰਿ-ਨਾਮ ਦਾ ਉਚਾਰਣ ਕਰਦਾ ਹੈ ਅਤੇ ਫਿਰ ਜੂਨਾਂ ਵਿਚ ਨਹੀਂ ਆਉਂਦਾ।੧। (ਉਸ ਵਿਅਕਤੀ ਦੇ) ਮਨ ਤਨ ਵਿਚ ਪੂਰਣ ਬ੍ਰਹਮ ਵਰਤ ਰਿਹਾ ਹੁੰਦਾ ਹੈ, (ਉਸ ਨੂੰ) ਹੋਰ ਕੋਈ ਨਜ਼ਰ ਨਹੀਂ ਆਉਂਦਾ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ (ਪ੍ਰਭੂ ਸਾਧ-ਜਨਾਂ) ਨਾਲ ਜੋੜ ਦਿੰਦਾ ਹੈ, (ਉਸ ਨੂੰ ਸਾਧ-)ਜਨਾਂ ਦੀ ਸੰਗਤ ਕਰਕੇ ਨਰਕ ਦੇ ਰੋਗ ਨਹੀਂ ਲਗਦੇ।੨।੧੪।

**ਦੇਵਗੰਧਾਰੀ ੫**

ਚੰਚਲ (ਮਨ ਵਾਲਾ ਵਿਅਕਤੀ) ਸੁਪਨੇ ਵਰਗੇ ਸੰਸਾਰ ਵਿਚ ਹੀ ਉਲਝਿਆ ਰਹਿੰਦਾ ਹੈ। (ਉਹੀ) ਇਤਨੀ ਗੱਲ ਵੀ ਨਹੀਂ ਸਮਝ ਸਕਦਾ ਕਿ ਕਦੀ (ਇਸ ਸੰਸਾਰ ਤੋਂ) ਚਲੇ ਵੀ ਜਾਣਾ ਹੈ। (ਉਹ) ਮਾਇਆ ਨਾਲ ਹੀ ਵਿਆਕੁਲ ਹੋਇਆ ਫਿਰਦਾ ਹੈ।੧।ਰਹਾਉ। (ਉਹ) ਫੁਲ ਦੇ (ਅਸਥਾਈ) ਰੰਗ (ਵਾਲੇ ਪਦਾਰਥਾਂ) ਦੇ ਸੁਆਦ ਵਿਚ ਰੁਚਿਤ ਹੈ। ਵਿਸ਼ (ਰੂਪ ਮਾਇਆ ਨੂੰ ਇਕੱਠਾ ਕਰਨ ਦੇ) ਇਕੋ ਉਪਾ (ਵਿਚ ਲਗਾ ਹੋਇਆ ਹੈ)। ਲੋਭ (ਦੀ ਗੱਲ) ਸੁਣਦਾ ਹੈ (ਤਾਂ) ਮਨ ਬਹੁਤ ਸੁਖ ਮੰਨਦਾ ਹੈ ਅਤੇ ਜਲਦੀ ਹੀ ਉਠ ਕੇ ਉਧਰ ਨੂੰ ਭਜ ਪੈਂਦਾ ਹੈ।੧। (ਜਦੋਂ ਮਾਇਆ ਦੇ ਚੱਕਰ ਵਿਚ) ਫਿਰਦਿਆਂ ਫਿਰਦਿਆਂ ਬਹੁਤ ਥਕ ਗਿਆ (ਤਾਂ) ਸੰਤ/ਗੁਰੂ ਦੇ ਦੁਆਰ ਉਪਰ ਆਇਆ। ਨਾਨਕ (ਦਾ ਕਥਨ ਹੈ ਕਿ) ਪਾਰਬ੍ਰਹਮ ਸੁਆਮੀ ਨੇ ਕ੍ਰਿਪਾ ਕੀਤੀ (ਅਤੇ ਉਸ ਨੂੰ ਆਪਣੇ ਆਪ ਵਿਚ) ਸਮਾ ਲਿਆ।੨।੧੫।

**ਦੇਵਗੰਧਾਰੀ ੫**

(ਹੇ ਜਿਗਿਆਸੂ!) ਸਾਰੇ ਸੁਖ ਗੁਰੂ ਦੇ ਚਰਣਾਂ ਵਿਚ ਹਨ। (ਇਹ) ਪਾਪਾਂ (*ਕਲਿਮਲ*) ਨੂੰ ਹਟਾਉਣ ਵਾਲੇ, ਮਨ ਨੂੰ ਆਧਾਰ ਪ੍ਰਦਾਨ ਕਰਨ ਵਾਲੇ ਹਨ। ਇਨ੍ਹਾਂ ਦੇ ਆਸਰੇ ਮੇਰਾ (ਭਵ-ਸਾਗਰ ਤੋਂ) ਤਰਨਾ (ਸੰਭਵ) ਹੁੰਦਾ ਹੈ।੧।ਰਹਾਉ। ਇਨ੍ਹਾਂ (ਚਰਣਾਂ) ਦੀ ਟਹਿਲ ਕਰਨਾ ਮੇਰੇ ਲਈ ਪੂਜਾ, ਅਰਚਾ (ਚੰਦਨ ਛਿੜਕਣਾ), ਸੇਵਾ ਅਤੇ ਬੰਦਨਾ ਹੈ। (ਗੁਰੂ ਦੀ ਟਹਿਲ ਨਾਲ) ਮਨ ਖਿੜ ਜਾਂਦਾ ਹੈ, (ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ ਅਤੇ ਫਿਰ ਗਰਭ ਵਿਚ ਨਹੀਂ ਪੈਣਾ ਪੈਂਦਾ।੧। (ਮੈਂ) ਸੰਤਾਂ

ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ ॥
ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ ॥੨॥੧੬॥

ਦੇਵਗੰਧਾਰੀ ਮਹਲਾ ੫ ॥
ਅਪੁਨੇ ਹਰਿ ਪਹਿ ਬਿਨਤੀ ਕਹੀਐ ॥
ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ ਲਹੀਐ ॥੧॥ ਰਹਾਉ ॥
ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ ॥
ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ ॥੧॥
ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ ॥
ਕਰੁਣਾ ਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ ॥੨॥੧੭॥

ਦੇਵਗੰਧਾਰੀ ੫ ॥
ਗੁਰ ਕੇ ਚਰਨ ਰਿਦੈ ਪਰਵੇਸਾ ॥
ਰੋਗ ਸੋਗ ਸਭਿ ਦੂਖ ਬਿਨਾਸੇ ਉਤਰੇ ਸਗਲ ਕਲੇਸਾ ॥੧॥ ਰਹਾਉ ॥
ਜਨਮ ਜਨਮ ਕੇ ਕਿਲਬਿਖ ਨਾਸਹਿ ਕੋਟਿ ਮਜਨ ਇਸਨਾਨਾ ॥
ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ ਲਾਗੋ ਸਹਜਿ ਧਿਆਨਾ ॥੧॥
ਕਰਿ ਕਿਰਪਾ ਅਪੁਨਾ ਦਾਸੁ ਕੀਨੋ ਬੰਧਨ ਤੋਰਿ ਨਿਰਾਰੇ ॥
ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ ਨਾਨਕ ਦਾਸ ਬਲਿਹਾਰੇ ॥੨॥੧੮॥ ਛਕੇ ੩ ॥

ਦੇਵਗੰਧਾਰੀ ਮਹਲਾ ੫ ॥
ਮਾਈ ਪ੍ਰਭ ਕੇ ਚਰਨ ਨਿਹਾਰਉ ॥
ਕਰਹੁ ਅਨੁਗ੍ਰਹੁ ਸੁਆਮੀ ਮੇਰੇ ਮਨ ਤੇ ਕਬਹੁ ਨ ਡਾਰਉ ॥੧॥ ਰਹਾਉ ॥
ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ ॥
ਸਭ ਤੇ ਨੀਚੁ ਆਤਮ ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ ॥੧॥
ਗੁਨ ਗਾਵਹ ਠਾਕੁਰ ਅਬਿਨਾਸੀ ਕਲਮਲ ਸਗਲੇ ਝਾਰਉ ॥
ਨਾਮ ਨਿਧਾਨੁ ਨਾਨਕ ਦਾਨੁ ਪਾਵਉ ਕੰਠਿ ਲਾਇ ਉਰਿ ਧਾਰਉ ॥੨॥੧੯॥

ਦੇਵਗੰਧਾਰੀ ਮਹਲਾ ੫ ॥
ਪ੍ਰਭ ਜੀਉ ਪੇਖਉ ਦਰਸੁ ਤੁਮਾਰਾ ॥
ਸੁੰਦਰ ਧਿਆਨੁ ਧਾਰੁ ਦਿਨੁ ਰੈਨੀ ਜੀਅ ਪ੍ਰਾਨ ਤੇ ਪਿਆਰਾ ॥੧॥ ਰਹਾਉ ॥
ਸਾਸਤ੍ਰ ਬੇਦ ਪੁਰਾਨ ਅਵਿਲੋਕੇ ਸਿਮ੍ਰਿਤਿ ਤਤੁ ਬੀਚਾਰਾ ॥
ਦੀਨਾ ਨਾਥ ਪ੍ਰਾਨਪਤਿ ਪੂਰਨ ਭਵਜਲ ਉਧਰਨਹਾਰਾ ॥੧॥
ਆਦਿ ਜੁਗਾਦਿ ਭਗਤ ਜਨ ਸੇਵਕ ਤਾ ਕੀ ਬਿਖੈ ਅਧਾਰਾ ॥
ਤਿਨ ਜਨ ਕੀ ਧੂਰਿ ਬਾਛੈ ਨਿਤ ਨਾਨਕੁ ਪਰਮੇਸਰੁ ਦੇਵਨਹਾਰਾ ॥੨॥੨੦॥

ਦੇ ਸਫਲ-(ਮਨੋਰਥ ਕਰਨ ਵਾਲੇ) ਸਰੂਪ ਦਾ ਸਪਰਸ਼ ਕਰਦਾ ਹਾਂ, ਇਹੀ ਮੇਰਾ ਧਿਆਨ ਧਰਨਾ ਹੈ। ਨਾਨਕ ਉਤੇ ਸੁਆਮੀ ਕ੍ਰਿਪਾਲ ਹੋਏ ਹਨ, (ਜਿਸ ਕਰਕੇ ਮੈਂ) ਸਾਧੂ/ਗੁਰੂ ਦੀ ਸ਼ਰਣ ਵਿਚ ਪਿਆ ਹਾਂ।੨।੧੬।

**ਦੇਵਗੰਧਾਰੀ ਮਹਲਾ ੫**

ਆਪਣੇ ਹਰਿ ਪਾਸ ਬੇਨਤੀ ਕਰਨੀ ਚਾਹੀਦੀ ਹੈ। (ਇਸ ਤਰ੍ਹਾਂ) ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ), ਆਨੰਦ-ਮੰਗਲ ਦੇ ਖ਼ਜ਼ਾਨੇ, ਸਹਿਜ ਸੁਖ ਅਤੇ ਸਿੱਧੀ ਹਾਸਲ ਕਰ ਲਈਦੀ ਹੈ।੧।ਰਹਾਉ। (ਮੈਂ) ਹੰਕਾਰ ਨੂੰ ਤਿਆਗ ਕੇ ਹਰਿ ਦੇ ਚਰਣਾਂ ਨਾਲ ਲਗਦਾ ਹਾਂ। ਉਸ ਪ੍ਰਭੂ ਦਾ ਪੱਲਾ ਪਕੜਨਾ ਚਾਹੀਦਾ ਹੈ। ਸੁਆਮੀ ਦੀ ਸ਼ਰਣ ਵਿਚ ਪੈਣ ਨਾਲ (ਇਹ) ਮੰਗੀਏ ਕਿ (ਤ੍ਰਿਸ਼ਣਾ ਦੇ) ਅਗਨੀ-ਸਾਗਰ ਦਾ ਸੇਕ ਨ ਲਗੇ।੧। ਕਰੋੜਾਂ ਪਾਪ ਕਰਨ ਵਾਲਿਆਂ ਅਤੇ ਅਕ੍ਰਿਤਘਣਾਂ ਨੂੰ ਪ੍ਰਭੂ ਬਾਰ ਬਾਰ ਸਹਿਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ ਕਰੁਣਾਮਈ, ਪੂਰਣ ਪਰਮੇਸ਼ਵਰ ਦੀ ਸ਼ਰਣ ਲੈਣੀ ਚਾਹੀਦੀ ਹੈ।੨।੧੭।

**ਦੇਵਗੰਧਾਰੀ ੫**

ਗੁਰੂ ਦੇ ਚਰਣ ਹਿਰਦੇ ਵਿਚ ਦਾਖ਼ਲ ਹੋ ਜਾਣ ਨਾਲ ਰੋਗ, ਸੋਗ ਅਤੇ ਸਭ ਦੁਖ ਨਸ਼ਟ ਹੋ ਜਾਂਦੇ ਹਨ ਅਤੇ ਸਾਰੇ ਕਲੇਸ਼ ਖ਼ਤਮ ਹੋ ਜਾਂਦੇ ਹਨ।੧।ਰਹਾਉ। ਗੋਬਿੰਦ ਦੇ ਗੁਣ ਗਾਉਣ ਨਾਲ ਜਨਮ ਜਨਮਾਂਤਰਾਂ ਦੇ ਪਾਪ (*ਕਿਲਬਿਖ*) ਖ਼ਤਮ ਹੋ ਜਾਂਦੇ ਹਨ, ਕਰੋੜਾਂ ਇਸ਼ਨਾਨਾਂ (ਦਾ ਮਹਾਤਮ ਪ੍ਰਾਪਤ ਹੋ ਜਾਂਦਾ ਹੈ) ਅਤੇ ਸਹਿਜ ਅਵਸਥਾ ਵਿਚ ਧਿਆਨ ਲਗ ਜਾਂਦਾ ਹੈ।੧। (ਜਿਸ ਉਪਰ) ਕ੍ਰਿਪਾ ਕਰਕੇ (ਪ੍ਰਭੂ) ਆਪਣਾ ਦਾਸ ਬਣਾ ਲੈਂਦਾ ਹੈ, (ਉਸ ਦੇ) ਬੰਧਨ ਤੋੜ ਕੇ ਨਿਰਲੇਪ ਕਰ ਦਿੰਦਾ ਹੈ। ਦਾਸ ਨਾਨਕ ਤੇਰੀ ਬਾਣੀ ਅਤੇ ਨਾਮ ਨੂੰ ਜਪ ਜਪ ਕੇ ਜੀਉਂਦਾ ਹੈ ਅਤੇ ਬਲਿਹਾਰੇ ਜਾਂਦਾ ਹੈ।੨।੧੮ ਛਕੇ ੩।

**ਦੇਵਗੰਧਾਰੀ ਮਹਲਾ ੫**

ਹੇ ਮਾਤਾ! (ਮੇਰੀ ਇੱਛਾ ਹੈ ਕਿ) ਪ੍ਰਭੂ ਦੇ ਚਰਣਾਂ ਨੂੰ ਵੇਖਾਂ। ਹੇ ਮੇਰੇ ਸੁਆਮੀ! (ਮੇਰੇ ਉਪਰ) ਮਿਹਰ ਕਰੋ ਕਿ (ਮੈਂ ਉਨ੍ਹਾਂ ਚਰਣਾਂ ਨੂੰ) ਮਨ ਤੋਂ ਕਦੇ ਵੀ ਨ ਹਟਾਵਾਂ।੧।ਰਹਾਉ। (ਮੈਂ) ਸਾਧੂ/ਗੁਰੂ (ਦੇ ਚਰਣਾਂ ਦੀ) ਧੂੜ ਮੁਖ ਅਤੇ ਮਸਤਕ ਉਪਰ ਲਗਾਵਾਂ ਅਤੇ ਕਾਮ, ਕ੍ਰੋਧ ਦੀ ਵਿਸ਼ ਨੂੰ ਸਾੜ ਦਿਆਂ। ਸਭ ਤੋਂ ਨੀਵਾਂ ਆਪਣੇ ਆਪ ਨੂੰ ਮੰਨਾਂ ਅਤੇ ਮਨ ਵਿਚ ਇਸ (ਭਾਵਨਾ) ਦਾ ਸੁਖ ਧਾਰਣ ਕਰੀ ਰਖਾਂ।੧। (ਮੈਂ) ਆਪਣੇ ਠਾਕੁਰ ਅਵਿਨਾਸ਼ੀ ਦੇ ਗੁਣਾਂ ਦਾ ਗਾਇਨ ਕਰਕੇ ਸਾਰੇ ਪਾਪ (*ਕਲਮਲ*) ਝਾੜ ਦਿਆਂ। ਨਾਨਕ (ਦਾ ਕਥਨ ਹੈ ਕਿ ਮੈਂ ਪ੍ਰਭੂ ਤੋਂ) ਨਾਮ ਰੂਪ ਖ਼ਜ਼ਾਨੇ ਦਾ ਦਾਨ ਪ੍ਰਾਪਤ ਕਰਾਂ ਅਤੇ ਗਲੇ ਨਾਲ ਲਗਾ ਕੇ ਹਿਰਦੇ ਵਿਚ ਵਸਾਵਾਂ।੨।੧੯।

**ਦੇਵਗੰਧਾਰੀ ਮਹਲਾ ੫**

ਹੇ ਪ੍ਰਭੂ ਜੀ! (ਮੈਂ) ਤੁਹਾਡਾ ਦਰਸ਼ਨ ਵੇਖਾਂ। ਦਿਨ ਰਾਤ (ਤੁਹਾਡਾ) ਸੁੰਦਰ ਧਿਆਨ (ਹਿਰਦੇ ਵਿਚ) ਧਾਰਣ ਕਰਾਂ, (ਜੋ ਮੈਨੂੰ) ਜਿੰਦ ਅਤੇ ਪ੍ਰਾਣ ਤੋਂ ਵੀ ਪਿਆਰਾ ਹੈ।੧।ਰਹਾਉ। (ਮੈਂ) ਸ਼ਾਸਤ੍ਰ, ਵੇਦ, ਪੁਰਾਣ ਘੋਖ ਲਏ ਹਨ ਅਤੇ ਸਮ੍ਰਿਤੀਆਂ ਦਾ ਤੱਤ੍ਵ ਵਿਚਾਰ ਲਿਆ ਹੈ। ਹੇ ਦੀਨਾਨਾਥ! ਹੇ ਪ੍ਰਾਣਪਤਿ! ਹੇ ਪੂਰਣ (ਬ੍ਰਹਮ)! (ਤੂੰ ਸਭ ਨੂੰ) ਭਵ-ਸਾਗਰ ਤੋਂ ਪਾਰ ਕਰਨ ਵਾਲਾ ਹੈਂ।੧। (ਹੇ ਪਰਮਾਤਮਾ!) ਆਦਿ ਜੁਗਾਦਿ ਤੋਂ (ਜੋ) ਭਗਤ ਜਨ (ਤੇਰੇ) ਸੇਵਕ ਹਨ, ਉਨ੍ਹਾਂ ਦਾ ਵਿਸ਼ (ਰੂਪ ਮਾਇਆ) ਵਿਚ ਤੂੰ ਹੀ ਆਧਾਰ ਹੈਂ। ਨਾਨਕ ਨਿਤ ਉਨ੍ਹਾਂ ਸੇਵਕਾਂ ਦੀ ਧੂੜ ਮੰਗਦਾ ਹੈ। (ਪਰ ਇਹ ਧੂੜ) ਪ੍ਰਭੂ (ਆਪ) ਹੀ ਦੇਣ ਵਾਲਾ ਹੈ।੨।੨੦।

ਦੇਵਗੰਧਾਰੀ ਮਹਲਾ ੫ ॥
ਤੇਰਾ ਜਨੁ ਰਾਮ ਰਸਾਇਣਿ ਮਾਤਾ ॥
ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ ॥੧॥ ਰਹਾਉ ॥
ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ ॥
ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ ॥੧॥
ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥
ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ ॥੨॥੨੧॥

ਦੇਵਗੰਧਾਰੀ ਮਹਲਾ ੫ ॥
ਮਾਈ ਗੁਰ ਬਿਨੁ ਗਿਆਨੁ ਨ ਪਾਈਐ ॥
ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ ॥੧॥ ਰਹਾਉ ॥
ਮੋਹ ਰੋਗ ਸੋਗ ਤਨੁ ਬਾਧਿਓ ਬਹੁ ਜੋਨੀ ਭਰਮਾਈਐ ॥
ਟਿਕਨੁ ਨ ਪਾਵੈ ਬਿਨੁ ਸਤਸੰਗਤਿ ਕਿਸੁ ਆਗੈ ਜਾਇ ਰੂਆਈਐ ॥੧॥
ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ ॥
ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ ॥੨॥੨੨॥

ਦੇਵਗੰਧਾਰੀ ਮਹਲਾ ੫ ॥
ਠਾਕੁਰ ਹੋਏ ਆਪਿ ਦਇਆਲ ॥
ਭਈ ਕਲਿਆਣ ਅਨੰਦ ਰੂਪ ਹੋਈ ਹੈ ਉਬਰੇ ਬਾਲ ਗੁਪਾਲ ॥ ਰਹਾਉ ॥
ਦੁਇ ਕਰ ਜੋੜਿ ਕਰੀ ਬੇਨੰਤੀ ਪਾਰਬ੍ਰਹਮੁ ਮਨਿ ਧਿਆਇਆ ॥
ਹਾਥੁ ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ ॥੧॥
ਵਰ ਨਾਰੀ ਮਿਲਿ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥
ਕਹੁ ਨਾਨਕ ਜਨ ਕਉ ਬਲਿ ਜਾਈਐ ਜੋ ਸਭਨਾ ਕਰੇ ਉਧਾਰੁ ॥੨॥੨੩॥

ੴ ਸਤਿਗੁਰ ਪ੍ਰਸਾਦਿ ॥ ਦੇਵਗੰਧਾਰੀ ਮਹਲਾ ੫ ॥
ਅਪੁਨੇ ਸਤਿਗੁਰ ਪਹਿ ਬਿਨਉ ਕਹਿਆ ॥
ਭਏ ਕ੍ਰਿਪਾਲ ਦਇਆਲ ਦੁਖ ਭੰਜਨ ਮੇਰਾ ਸਗਲ ਅੰਦੇਸਰਾ ਗਇਆ ॥ ਰਹਾਉ ॥
ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ ॥
ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ ॥੧॥
ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ ॥
ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰ ਧਰਿਆ ॥੨॥੨੪॥

ਦੇਵਗੰਧਾਰੀ ਮਹਲਾ ੫ ॥
ਅਨਾਥ ਨਾਥ ਪ੍ਰਭ ਹਮਾਰੇ ॥ ਸਰਨਿ ਆਇਓ ਰਾਖਨਹਾਰੇ ॥ ਰਹਾਉ ॥
ਸਰਬ ਪਾਖ ਰਾਖੁ ਮੁਰਾਰੇ ॥ ਆਗੈ ਪਾਛੈ ਅੰਤੀ ਵਾਰੇ ॥੧॥
ਜਬ ਚਿਤਵਉ ਤਬ ਤੁਹਾਰੇ ॥ ਉਨ ਸਮ੍ਹਾਰਿ ਮੇਰਾ ਮਨੁ ਸਧਾਰੇ ॥੨॥

**ਦੇਵਗੰਧਾਰੀ ਮਹਲਾ ੫**

(ਹੇ ਪ੍ਰਭੂ!) ਤੇਰਾ ਦਾਸ ਰਾਮ ਦੇ ਨਾਮ-ਰਸ ਵਿਚ ਮਸਤ ਹੈ। ਜਿਸ ਦੇ ਹਿਰਦੇ ਵਿਚ ਪ੍ਰੇਮ-ਰਸ ਦਾ ਖ਼ਜ਼ਾਨਾ ਪੈਦਾ ਹੋ ਗਿਆ ਹੈ, (ਉਹ ਇਸ ਨੂੰ) ਛਡ ਕੇ ਹੋਰ ਕਿਤੇ ਨਹੀਂ ਜਾਂਦਾ।੧।ਰਹਾਉ। (ਉਹ ਵਿਅਕਤੀ) ਬੈਠਦਿਆਂ ਹਰਿ ਹਰਿ, ਸੌਂਦਿਆਂ ਹਰਿ ਹਰਿ (ਦਾ ਸਿਮਰਨ ਕਰਦਾ ਹੈ) ਅਤੇ ਹਰਿ-ਨਾਮ ਰੂਪ ਰਸ ਦਾ ਭੋਜਨ ਖਾਂਦਾ ਹੈ। ਸਾਧੂ/ਗੁਰੂ ਦੀ ਚਰਣ-ਧੂੜ ਵਿਚ ਕੀਤਾ ਇਸ਼ਨਾਨ (ਉਸ ਲਈ) ਅਠਾਹਠ ਤੀਰਥਾਂ ਵਿਚ ਕੀਤੇ ਇਸ਼ਨਾਨ ਵਾਂਗ ਹੈ।੧। (ਉਸ) ਹਰਿ-ਜਨ ਦਾ ਜਨਮ ਸਫਲ ਹੋ ਗਿਆ ਹੈ ਜਿਸ ਨੂੰ ਪ੍ਰਭੂ ਨੇ ਚੰਗੇ ਪੁੱਤਰ (*ਸਉਤੁ*) ਵਰਗਾ ਬਣਾ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸਾਰੇ ਸਮਾਜ ਨੂੰ ਲੈ ਕੇ ਉਧਰ ਜਾਂਦਾ ਹੈ (ਅਤੇ ਉਸ ਨੇ) ਪੂਰਣ ਬ੍ਰਹਮ ਪਛਾਣ ਲਿਆ ਹੁੰਦਾ ਹੈ।੨।੨੧।

**ਦੇਵਗੰਧਾਰੀ ਮਹਲਾ ੫**

ਹੇ ਮਾਤਾ! ਗੁਰੂ ਤੋਂ ਬਿਨਾ (ਬ੍ਰਹਮ) ਗਿਆਨ ਨਹੀਂ ਪਾਇਆ ਜਾ ਸਕਦਾ। (ਗੁਰੂ ਤੋਂ ਬਿਨਾ ਜਿਗਿਆਸੂ) ਅਨੇਕ ਤਰ੍ਹਾਂ ਦੇ ਯਤਨ ਕਰਦੇ ਹੋਏ ਵਿਲਕਦੇ ਰਹਿਣ, (ਪਰ ਉਹ) ਪ੍ਰਭੂ ਨੂੰ ਨਹੀਂ ਮਿਲ ਸਕਦੇ।੧।ਰਹਾਉ। ਮੋਹ ਦੇ ਰੋਗ ਅਤੇ ਸੋਗ ਨਾਲ ਸ਼ਰੀਰ ਬੰਨ੍ਹਿਆ ਪਿਆ ਹੈ, (ਜਿਸ ਕਰਕੇ ਜੀਵ) ਬਹੁਤ ਜੂਨਾਂ ਵਿਚ ਭਰਮਦਾ ਰਹਿੰਦਾ ਹੈ। ਸਤਿਸੰਗਤ ਤੋਂ ਬਿਨਾ (ਮਨੁੱਖ) ਟਿਕਾਉ ਪ੍ਰਾਪਤ ਨਹੀਂ ਕਰ ਸਕਦਾ, (ਇਹ ਦੁਖ) ਕਿਸ ਅਗੇ ਜਾ ਕੇ ਰੋਈਏ।੧। (ਜੇ) ਮੇਰਾ ਸੁਆਮੀ ਮਿਹਰ (*ਅਨੁਗ੍ਰਹੁ*) ਕਰੇ ਤਾਂ ਸਾਧੂ ਦੇ ਚਰਣਾਂ ਵਿਚ ਚਿਤ ਲਗਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਭੈ-ਦਾਇਕ ਸੰਕਟ ਛਿਣ ਭਰ ਵਿਚ ਕਟਿਆ ਜਾਂਦਾ ਹੈ ਅਤੇ ਹਰਿ ਦੇ ਦਰਸ਼ਨ (ਸਰੂਪ) ਵਿਚ ਸਮਾ ਜਾਈਦਾ ਹੈ।੨।੨੨।

**ਦੇਵਗੰਧਾਰੀ ਮਹਲਾ ੫**

ਪ੍ਰਭੂ ਆਪ ਦਿਆਲ ਹੋ ਗਏ ਹਨ, ਆਨੰਦ-ਦਾਇਕ ਕਲਿਆਣਕਾਰੀ ਅਵਸਥਾ ਹੋ ਗਈ ਹੈ ਅਤੇ ਬਾਲ-ਗੋਪਾਲ (ਭਾਵ—ਬਾਲਕ ਹਰਿਗੋਬਿੰਦ) ਬਚ ਗਿਆ ਹੈ।ਰਹਾਉ। (ਅਸੀਂ) ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਅਤੇ ਪਾਰਬ੍ਰਹਮ ਨੂੰ ਮਨ ਵਿਚ ਧਿਆਇਆ। ਪਰਮੇਸ਼ਵਰ ਨੇ ਹੱਥ ਦੇ ਕੇ ਰਖ ਲਿਆ ਅਤੇ ਸਾਰਾ ਦੁਖ ਦੂਰ ਕਰ ਦਿੱਤਾ।੧। ਨਰ-ਨਾਰੀਆਂ ਨੇ ਮਿਲ ਕੇ ਮੰਗਲਮਈ ਗੀਤ ਗਾਇਆ ਅਤੇ ਠਾਕੁਰ ਦਾ ਜੈ-ਜੈਕਾਰ ਹੋਇਆ। ਨਾਨਕ ਦਾ ਕਥਨ ਹੈ ਕਿ ਉਸ ਜਨ/ਗੁਰੂ ਤੋਂ ਬਲਿਹਾਰ ਜਾਈਏ, ਜੋ ਸਾਰਿਆਂ ਦਾ ਉਧਾਰ ਕਰਦਾ ਹੈ।੨।੨੩।

**ਦੇਵਗੰਧਾਰੀ ਮਹਲਾ ੫**

(ਮੈਂ) ਆਪਣੇ ਸਤਿਗੁਰੂ ਪਾਸ ਬੇਨਤੀ ਕੀਤੀ, (ਤਾਂ) ਦੁਖਾਂ ਦਾ ਨਾਸ਼ ਕਰਨ ਵਾਲੇ ਦਿਆਲ (ਪ੍ਰਭੂ) ਕ੍ਰਿਪਾਲੂ ਹੋ ਗਏ, (ਫਲਸਰੂਪ) ਮੇਰਾ ਸਾਰਾ ਅੰਦੇਸ਼ਾ ਦੂਰ ਹੋ ਗਿਆ।ਰਹਾਉ। ਅਸੀਂ ਪਾਪੀ, ਪਾਖੰਡੀ ਅਤੇ ਲੋਭੀ ਹਾਂ, ਪਰ (ਪ੍ਰਭੂ ਨੇ) ਸਾਡਾ ਗੁਣ ਅਥਵਾ ਔਗੁਣ ਸਭ ਕੁਝ ਸਹਾਰਿਆ ਹੈ। ਮਸਤਕ ਉਪਰ ਹੱਥ ਧਰ ਕੇ (ਸਾਨੂੰ) ਸਾਜਿਆ ਅਤੇ ਨਿਵਾਜਿਆ ਹੈ। (ਉਹ) ਦੁਸ਼ਟ ਮਰ ਗਏ ਜੋ ਨਸ਼ਟ ਕਰਨ (ਆਏ ਸਨ)।੧। (ਪ੍ਰਭੂ) ਪਰਉਪਕਾਰੀ ਹੈ, ਸਭ ਦਾ ਆਧਾਰ ਹੈ। ਸਹਿਜ ਸਰੂਪੀ (ਪ੍ਰਭੂ) ਦਾ ਦਰਸ਼ਨ ਸਫਲ-ਮਨੋਰਥ ਕਰਨ ਵਾਲਾ ਹੁੰਦਾ ਹੈ। ਨਾਨਕ ਦਾ ਕਥਨ ਹੈ ਕਿ ਗੁਣ-ਹੀਨ ਦਾ (ਜੋ) ਦਾਤਾ ਹੈ, (ਉਸ ਦੇ) ਚਰਣ-ਕਮਲਾਂ ਨੂੰ (ਮੈਂ) ਹਿਰਦੇ ਵਿਚ ਧਾਰਣ ਕੀਤਾ ਹੈ।੨।੨੪।

**ਦੇਵਗੰਧਾਰੀ ਮਹਲਾ ੫**

ਹੇ ਅਨਾਥਾਂ ਦੇ ਨਾਥ ਮੇਰੇ ਪ੍ਰਭੂ! ਹੇ ਰਖਿਆ ਕਰਨ ਵਾਲੇ! (ਅਸੀਂ ਤੇਰੀ) ਸ਼ਰਣ ਵਿਚ ਆਏ ਹਾਂ।ਰਹਾਉ। ਹੇ ਮੁਰਾਰੀ! ਸਭ ਪੱਖਾਂ ਤੋਂ (ਮੇਰੀ) ਰਖਿਆ ਕਰੋ। ਅਗੇ ਪਿਛੇ (ਅਰਥਾਤ ਲੋਕ-ਪਰਲੋਕ ਵਿਚ) ਅਤੇ ਅੰਤ ਵੇਲੇ (ਵੀ ਰਖਿਆ ਕਰੋ)।੧। ਜਦ ਯਾਦ ਕਰਦਾ ਹਾਂ, ਤਦ ਤੁਹਾਡੇ (ਗੁਣਾਂ ਨੂੰ ਯਾਦ

ਸੁਨਿ ਗਾਵਉ ਗੁਰ ਬਚਨਾਰੇ ॥ ਬਲਿ ਬਲਿ ਜਾਉ ਸਾਧ ਦਰਸਾਰੇ ॥੩॥
ਮਨ ਮਹਿ ਰਾਖਉ ਏਕ ਅਸਾਰੇ ॥ ਨਾਨਕ ਪ੍ਰਭ ਮੇਰੇ ਕਰਨੈਹਾਰੇ ॥੪॥੨੫॥

ਦੇਵਗੰਧਾਰੀ ਮਹਲਾ ੫ ॥
ਪ੍ਰਭ ਇਹੈ ਮਨੋਰਥੁ ਮੇਰਾ ॥
ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ ॥ ਰਹਾਉ ॥
ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ ॥
ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥੧॥
ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤਸੰਗਿ ਨਿਤ ਰਹੀਐ ॥
ਏਕੁ ਅਧਾਰੁ ਨਾਮੁ ਧਨੁ ਮੋਰਾ ਅਨਦੁ ਨਾਨਕ ਇਹੁ ਲਹੀਐ ॥੨॥੨੬॥

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਮੀਤਾ ਐਸੇ ਹਰਿ ਜੀਉ ਪਾਏ ॥
ਛੋਡਿ ਨ ਜਾਈ ਸਦ ਹੀ ਸੰਗੇ ਅਨਦਿਨੁ ਗੁਰ ਮਿਲਿ ਗਾਏ ॥੧॥ ਰਹਾਉ ॥
ਮਿਲਿਓ ਮਨੋਹਰੁ ਸਰਬ ਸੁਖੈਨਾ ਤਿਆਗਿ ਨ ਕਤਹੂ ਜਾਏ ॥
ਅਨਿਕ ਅਨਿਕ ਭਾਤਿ ਬਹੁ ਪੇਖੇ ਪ੍ਰਿਅ ਰੋਮ ਨ ਸਮਸਰਿ ਲਾਏ ॥੧॥
ਮੰਦਰਿ ਭਾਗੁ ਸੋਭ ਦੁਆਰੈ ਅਨਹਤ ਰੁਣੁ ਝੁਣੁ ਲਾਏ ॥
ਕਹੁ ਨਾਨਕ ਸਦਾ ਰੰਗੁ ਮਾਣੇ ਗ੍ਰਿਹ ਪ੍ਰਿਅ ਥੀਤੇ ਸਦ ਥਾਏ ॥੨॥੧॥੨੭॥

ਦੇਵਗੰਧਾਰੀ ੫ ॥
ਦਰਸਨ ਨਾਮ ਕਉ ਮਨੁ ਆਛੈ ॥
ਭ੍ਰਮਿ ਆਇਓ ਹੈ ਸਗਲ ਥਾਨ ਰੇ ਆਹਿ ਪਰਿਓ ਸੰਤ ਪਾਛੈ ॥੧॥ ਰਹਾਉ ॥
ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ ਗਾਛੈ ॥
ਸਾਧਸੰਗਤਿ ਕੀ ਸਰਨੀ ਪਰੀਐ ਚਰਣ ਰੇਨੁ ਮਨੁ ਬਾਛੈ ॥੧॥
ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇ ਆਛੈ ॥
ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ ॥੨॥੨॥੨੮॥

ਦੇਵਗੰਧਾਰੀ ੫ ॥
ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥
ਅਤਿ ਸੁੰਦਰ ਮਨਮੋਹਨ ਪਿਆਰੇ ਸਭਹੂ ਮਧਿ ਨਿਰਾਰੇ ॥੧॥ ਰਹਾਉ ॥
ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ॥੧॥
ਦੀਨੁ ਦੁਆਰੈ ਆਇਓ ਠਾਕੁਰ ਸਰਨਿ ਪਰਿਓ ਸੰਤ ਹਾਰੇ ॥
ਕਹੁ ਨਾਨਕ ਪ੍ਰਭ ਮਿਲੇ ਮਨੋਹਰ ਮਨੁ ਸੀਤਲ ਬਿਗਸਾਰੇ ॥੨॥੩॥੨੯॥

ਕਰਦਾ ਹਾਂ)। ਉਨ੍ਹਾਂ ਨੂੰ ਯਾਦ ਕਰਨ ਨਾਲ ਮੇਰਾ ਮਨ ਆਧਾਰ-ਸਹਿਤ ਹੁੰਦਾ ਹੈ।੨। ਗੁਰੂ ਦੇ ਬਚਨ ਸੁਣ ਕੇ (ਪ੍ਰਭੂ ਦੇ ਗੁਣ) ਗਾਉਂਦਾ ਹਾਂ। (ਮੈਂ) ਸਾਧੂ/ਗੁਰੂ ਦੇ ਦਰਸ਼ਨ ਤੋਂ ਬਲਿਹਾਰ ਜਾਂਦਾ ਹਾਂ।੩। (ਮੈਂ) ਮਨ ਵਿਚ ਇਕ (ਪ੍ਰਭੂ) ਦਾ ਆਸਰਾ ਰਖਦਾ ਹਾਂ। ਨਾਨਕ (ਦਾ ਕਥਨ ਹੈ ਕਿ) ਮੇਰੇ ਪ੍ਰਭੂ (ਸਭ ਕੁਝ) ਕਰਨ ਵਾਲੇ ਹਨ।੪।੨੫।

**ਦੇਵਗੰਧਾਰੀ ਮਹਲਾ ੫**

ਹੇ ਪ੍ਰਭੂ! ਮੇਰਾ ਇਹ ਮਨੋਰਥ ਹੈ। ਹੇ ਕ੍ਰਿਪਾ ਦੇ ਖ਼ਜ਼ਾਨੇ! ਹੇ ਦਿਆਲ! ਮੈਨੂੰ ਸੰਤਾਂ ਦਾ ਚੇਲਾ ਬਣਾ ਦਿਓ।ਰਹਾਉ। ਮੈਂ ਸਵੇਰੇ (ਉਠ ਕੇ) ਸੰਤ-ਜਨਾਂ ਦੀ ਚਰਣੀ ਲਗਾਂ ਅਤੇ ਰਾਤ ਦਿਨ ਦਰਸ਼ਨ ਕਰਾਂ। ਤਨ ਅਤੇ ਮਨ ਅਰਪਿਤ ਕਰਕੇ (ਮੈਂ ਸੰਤ-) ਜਨਾਂ ਦੀ ਸੇਵਾ ਕਰਾਂ ਅਤੇ ਜੀਭ ਨਾਲ ਹਰਿ-ਗੁਣ ਗਾਉਂਦਾ ਰਹਾਂ।੧। (ਮੇਰੀ ਇੱਛਾ ਹੈ ਕਿ ਮੈਂ) ਸੁਆਸ ਸੁਆਸ ਆਪਣੇ ਪ੍ਰਭੂ ਦਾ ਸਿਮਰਨ ਕਰਾਂ ਅਤੇ ਸੰਤਾਂ ਦੇ ਸੰਗ ਨਿਤ ਰਹਾਂ। ਨਾਨਕ (ਦਾ ਕਥਨ ਹੈ ਕਿ) ਨਾਮ-ਧਨ ਹੀ ਮੇਰਾ ਇਕੋ ਆਧਾਰ ਹੋਵੇ ਅਤੇ (ਮੈਂ) ਆਨੰਦ ਦੀ ਇਹ (ਅਵਸਥਾ) ਮਾਣਦਾ ਰਹਾਂ।੨।੨੬।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩**

(ਮੈਂ) ਅਜਿਹੇ ਮਿਤਰ ਹਰਿ ਜੀ ਪ੍ਰਾਪਤ ਕੀਤੇ ਹਨ, (ਜੋ) ਛਡ ਕੇ ਨਹੀਂ ਜਾਂਦੇ, ਹਮੇਸ਼ਾ ਅੰਗ-ਸੰਗ (ਰਹਿੰਦੇ ਹਨ)। (ਮੈਂ) ਗੁਰੂ ਨਾਲ ਮਿਲ ਹਰ ਰੋਜ਼ (ਉਨ੍ਹਾਂ ਦੇ ਗੁਣ) ਗਾਏ ਹਨ।੧।ਰਹਾਉ। (ਮੇਰੇ) ਮਨ ਨੂੰ ਹਰਨ ਵਾਲਾ, ਸਭ ਸੁਖ ਦੇਣ ਵਾਲਾ (ਮਿਤਰ) ਮਿਲ ਪਿਆ ਹੈ, (ਉਹ) ਤਿਆਗ ਕੇ ਕਿਤੇ ਨਹੀਂ ਜਾਂਦਾ। (ਮੈਂ) ਅਨੇਕ ਤਰ੍ਹਾਂ ਅਤੇ ਕਿਸਮਾਂ ਦੇ ਬਹੁਤ (ਮਿਤਰ) ਵੇਖ ਲਏ ਹਨ, (ਪਰ) ਪ੍ਰੀਤਮ (ਹਰਿ) ਦੇ (ਇਕ) ਰੋਮ ਦੀ ਬਰਾਬਰੀ ਵੀ ਨਹੀਂ ਕਰ ਸਕਦੇ।੧। ਮੇਰਾ (ਹਿਰਦੇ ਰੂਪ) ਘਰ ਭਾਗਸ਼ਾਲੀ ਹੋ ਗਿਆ ਹੈ, (ਦਸਮ) ਦੁਆਰ ਵਿਚ ਸ਼ੋਭਾ ਹੋ ਰਹੀ ਹੈ ਅਤੇ ਅਨਹਦ ਸ਼ਬਦ ਦੀ ਮਿਠੀ ਮਿਠੀ ਆਵਾਜ਼ ਆ ਰਹੀ ਹੈ। ਨਾਨਕ ਦਾ ਕਥਨ ਹੈ ਕਿ (ਅਸੀਂ) ਸਦਾ ਆਨੰਦ ਮਾਣਦੇ ਹਾਂ (ਕਿਉਂਕਿ) ਹਿਰਦੇ ਵਿਚ ਪਿਆਰੇ ਪ੍ਰਭੂ ਸਦਾ ਲਈ ਸਥਿਤ ਹੋ ਗਏ ਹਨ।੨।੧।੨੭।

**ਦੇਵਗੰਧਾਰੀ ੫**

ਹੇ ਭਾਈ! (ਮੇਰਾ) ਮਨ (ਪ੍ਰਭੂ ਦੇ) ਦਰਸ਼ਨ ਕਰਨ ਅਤੇ ਨਾਮ ਜਪਣ ਦੀ ਇੱਛਾ ਕਰਦਾ ਹੈ। (ਮੈਂ) ਸਾਰੇ ਸਥਾਨ ਫਿਰ ਆਇਆ ਹਾਂ, (ਹੁਣ) ਸੰਤ/ਗੁਰੂ ਦੀ ਚਰਣੀ ਆ ਪਿਆ ਹਾਂ।੧।ਰਹਾਉ। ਮੈਂ ਕਿਸ ਦੀ ਸੇਵਾ ਕਰਾਂ? ਕਿਸ ਦੀ ਆਰਾਧਨਾ ਕਰਾਂ? ਜੋ (ਸੰਸਾਰ ਵਿਚ) ਦਿਸਦਾ ਹੈ, ਉਹ (ਸਭ) ਚਲਾਇਮਾਨ ਹੈ। ਸਾਧ ਸੰਗਤ ਦੀ ਸ਼ਰਣ ਵਿਚ ਪੈਣਾ ਚਾਹੀਦਾ ਹੈ। (ਇਸ ਲਈ ਮੇਰਾ ਮਨ ਸੰਤਾਂ ਦੇ) ਚਰਣਾਂ ਦੀ ਧੂੜ ਮੰਗਦਾ ਹੈ।੧। ਮਾਇਆ ਦਾ ਨ ਤਰਿਆ ਜਾ ਸਕਣ ਵਾਲਾ ਵੱਡਾ ਸਮੁੰਦਰ ਹੈ। (ਇਸ ਨੂੰ ਤਰਨ ਦੀ ਮੈਂ) ਨ ਜੁਗਤ ਜਾਣਦਾ ਹਾਂ ਅਤੇ ਨ ਹੀ (ਮੇਰੇ ਵਿਚ) ਕੋਈ ਗੁਣ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਗੁਰੂ ਦੇ ਚਰਣਾਂ ਵਿਚ ਆ ਪਿਆ ਹਾਂ, ਤਦ ਦੀ ਸਾਰੀ ਮਾੜੀ ਇੱਛਾ ਖ਼ਤਮ ਹੋ ਗਈ ਹੈ।੨।੨।੨੮।

**ਦੇਵਗੰਧਾਰੀ ੫**

ਹੇ ਪ੍ਰਿਯ (ਪਰਮਾਤਮਾ) ! ਤੇਰੇ ਬੋਲ ਅੰਮ੍ਰਿਤ ਸਮਾਨ ਹਨ। ਹੇ ਅਤਿ ਸੁੰਦਰ! ਹੇ ਮਨ ਨੂੰ ਮੋਹਣ ਵਾਲੇ ਪਿਆਰੇ (ਪ੍ਰਭੂ)! (ਤੁਸੀਂ) ਸਭ ਵਿਚ ਸਮਾਏ ਹੋਣ ਦੇ ਬਾਵਜੂਦ (ਸਭ ਤੋਂ) ਨਿਰਾਲੇ ਹੋ।੧।ਰਹਾਉ। (ਮੈਂ) ਨ ਰਾਜ ਚਾਹੁੰਦਾ ਹਾਂ, ਨ ਮੁਕਤੀ ਚਾਹੁੰਦਾ ਹਾਂ, (ਮੇਰੇ) ਮਨ ਵਿਚ (ਪ੍ਰਭੂ ਦੇ) ਚਰਣ-ਕਮਲਾਂ ਨਾਲ ਪ੍ਰੀਤ ਹੈ। ਬ੍ਰਹਮਾ, ਸ਼ਿਵ, ਸਿੱਧ, ਮੁਨੀ, ਇੰਦ੍ਰ (ਆਦਿ ਦੇਵਤੇ ਹਨ, ਪਰ) ਮੈਨੂੰ ਪ੍ਰਭੂ ਹੀ (ਸਭ ਥਾਵਾਂ ਵਿਚ) ਦਿਖਦੇ ਹਨ।੧। ਹੇ ਪ੍ਰਭੂ! (ਮੈਂ) ਗ਼ਰੀਬ (ਤੇਰੇ) ਦੁਆਰ ਉਪਰ ਆਇਆ ਹਾਂ। ਹਾਰ ਕੇ ਸੰਤ/ਗੁਰੂ ਦੀ ਸ਼ਰਣ ਆ ਪਿਆ ਹਾਂ। ਨਾਨਕ ਦਾ ਕਥਨ ਹੈ ਕਿ (ਮੈਨੂੰ) ਮਨੋਹਰ ਪ੍ਰਭੂ ਮਿਲ ਪਏ ਹਨ। (ਮੇਰਾ) ਮਨ ਸੀਤਲ ਹੋ ਕੇ ਖਿੜ ਗਿਆ ਹੈ।੨।੩।੨੯।

ਦੇਵਗੰਧਾਰੀ ਮਹਲਾ ੫ ॥
ਹਰਿ ਜਪਿ ਸੇਵਕੁ ਪਾਰਿ ਉਤਾਰਿਓ ॥
ਦੀਨ ਦਇਆਲ ਭਏ ਪ੍ਰਭ ਅਪਨੇ ਬਹੁੜਿ ਜਨਮਿ ਨਹੀ ਮਾਰਿਓ ॥੧॥ ਰਹਾਉ ॥
ਸਾਧਸੰਗਮਿ ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ ॥
ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ ਕੁਲਹ ਸਮੂਹ ਉਧਾਰਿਓ ॥੧॥
ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ ॥
ਨਾਨਕ ਓਟ ਗਹੀ ਜਗਦੀਸੁਰ ਪੁਨਹ ਪੁਨਹ ਬਲਿਹਾਰਿਓ ॥੨॥੪॥੩੦॥

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ ॥੧॥ ਰਹਾਉ ॥
ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ ॥੧॥
ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ ॥੨॥
ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ ॥੩॥
ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ ॥੪॥੧॥੩੧॥

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੫ ੴ ਸਤਿਗੁਰ ਪ੍ਰਸਾਦਿ ॥
ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥
ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ ॥੧॥ ਰਹਾਉ ॥
ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ ॥
ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ ॥੧॥
ਖੋਜ ਅਸੰਖਾ ਅਨਿਕ ਤਪੰਥਾ ਬਿਨੁ ਗੁਰ ਨਹੀ ਪਹੂਚਾ ॥
ਕਹੁ ਨਾਨਕ ਕਿਰਪਾ ਕਰੀ ਠਾਕੁਰ ਮਿਲਿ ਸਾਧੂ ਰਸ ਭੂੰਚਾ ॥੨॥੧॥੩੨॥

ਦੇਵਗੰਧਾਰੀ ਮਹਲਾ ੫ ॥
ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ ਰੀ ਕੋਊ ॥
ਖੰਡ ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਊ ॥੧॥ ਰਹਾਉ ॥
ਅਗਮ ਅਗੰਮਾ ਕਵਨ ਮਹਿੰਮਾ ਮਨੁ ਜੀਵੈ ਸੁਨਿ ਸੋਊ ॥
ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵਤੋਊ ॥੧॥
ਗੁਰਿ ਸਬਦੁ ਦ੍ਰਿੜਾਇਆ ਪਰਮ ਪਦੁ ਪਾਇਆ ਦੁਤੀਅ ਗਏ ਸੁਖ ਹੋਊ ॥
ਕਹੁ ਨਾਨਕ ਭਵ ਸਾਗਰੁ ਤਰਿਆ ਹਰਿ ਨਿਧਿ ਪਾਈ ਸਹਜੋਊ ॥੨॥੨॥੩੩॥

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੬ ੴ ਸਤਿਗੁਰ ਪ੍ਰਸਾਦਿ ॥
ਏਕੈ ਰੇ ਹਰਿ ਏਕੈ ਜਾਨ ॥ ਏਕੈ ਰੇ ਗੁਰਮੁਖਿ ਜਾਨ ॥੧॥ ਰਹਾਉ ॥

**ਦੇਵਗੰਧਾਰੀ ਮਹਲਾ ੫**

ਹਰਿ (ਦੇ ਨਾਮ ਨੂੰ) ਜਪਣ ਨਾਲ ਸੇਵਕ ਨੂੰ ਪਾਰ ਉਤਾਰਿਆ ਗਿਆ ਹੈ। (ਜਿਨ੍ਹਾਂ) ਗ਼ਰੀਬਾਂ ਉਪਰ ਆਪਣੇ ਪ੍ਰਭੂ ਦਿਆਲ ਹੋ ਗਏ, (ਉਨ੍ਹਾਂ ਨੂੰ) ਫਿਰ ਜਨਮ ਮਰਨ (ਦੇ ਚੱਕਰ ਵਿਚ) ਪੈਣ ਨਹੀਂ (ਦਿੱਤਾ)।੧।ਰਹਾਉ। (ਜੋ) ਸਾਧ-ਸੰਗ ਵਿਚ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਹਨ, (ਉਹ) ਰਤਨ ਵਰਗੇ (ਮਨੁੱਖ) ਜਨਮ ਨੂੰ ਨਹੀਂ ਹਾਰਦੇ। (ਉਨ੍ਹਾਂ ਨੇ) ਪਰਮਾਤਮਾ ਦੇ ਗੁਣ ਗਾ ਕੇ ਵਿਸ਼ੇ ਦੇ ਸਮੁੰਦਰ ਨੂੰ ਤਰ ਲਿਆ ਹੈ ਅਤੇ ਸਮੁੱਚੀ ਕੁਲ ਦਾ ਵੀ ਉਧਾਰ ਕਰ ਦਿੱਤਾ ਹੈ।੧। (ਪ੍ਰਭੂ ਦੇ) ਚਰਣ-ਕਮਲ (ਉਨ੍ਹਾਂ ਦੇ) ਹਿਰਦੇ ਵਿਚ ਵਸ ਗਏ ਹਨ। (ਉਨ੍ਹਾਂ ਨੇ) ਸੁਆਸ ਗਿਰਾਸ (ਹਰਿ ਦੇ ਨਾਮ ਨੂੰ) ਉਚਾਰਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਜਗਦੀਸ਼ ਦੀ ਓਟ ਗ੍ਰਹਿਣ ਕੀਤੀ ਹੈ, (ਮੈਂ ਉਨ੍ਹਾਂ ਤੋਂ) ਬਾਰ ਬਾਰ ਕੁਰਬਾਨ ਜਾਂਦਾ ਹਾਂ।੨।੪।੩੦।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੪**

(ਜੋ ਲੋਕ) ਜੰਗਲਾਂ ਵਿਚ ਭੇਖ ਧਾਰ ਕੇ ਘੁੰਮਦੇ ਫਿਰਦੇ ਹਨ, (ਪਰ) ਪ੍ਰਭੂ ਉਨ੍ਹਾਂ ਤੋਂ ਵਖਰਾ ਹੀ ਰਹਿੰਦਾ ਹੈ।੧।ਰਹਾਉ। (ਉਹ ਭੇਖੀ ਲੋਕ) ਕਥਾ ਸੁਣਾਉਂਦੇ ਹਨ ਅਤੇ ਸੁੰਦਰ ਗੀਤ ਗਾਉਂਦੇ ਹਨ (ਪਰ) ਮਨ ਵਿਚ ਮੈਲ (*ਗਾਰ*) ਰਖਦੇ ਹਨ।੧। (ਉਹ) ਅਤਿ ਸੁੰਦਰ, ਬਹੁਤ ਚਤੁਰ ਅਤੇ ਸਿਆਣੇ ਹੁੰਦੇ ਹਨ ਅਤੇ ਵਿਦਿਆ ਕਰਕੇ (ਉਨ੍ਹਾਂ ਦੀ) ਜੀਭ ਸੁੰਦਰ (*ਚਾਰ*) ਬਣੀ ਹੁੰਦੀ ਹੈ।੨। (ਪ੍ਰਭੂ ਦੀ ਪ੍ਰਾਪਤੀ ਲਈ) ਹੰਕਾਰ, ਮੋਹ, ਮੇਰ-ਤੇਰ ਦੀ ਭਾਵਨਾ ਵਿਵਰਜਿਤ ਹੈ; ਇਹ ਮਾਰਗ ਖੰਡੇ ਦੀ ਧਾਰ ਵਰਗਾ ਤਿਖਾ ਹੈ।੩। ਨਾਨਕ ਦਾ ਕਥਨ ਹੈ ਕਿ ਉਨ੍ਹਾਂ ਨੇ ਭਵ-ਸਾਗਰ ਤਰਿਆ ਹੈ, (ਜਿਨ੍ਹਾਂ ਨੂੰ) ਪ੍ਰਭੂ ਦੀ ਕ੍ਰਿਪਾ ਨਾਲ ਸੰਤਾਂ ਦਾ ਸੰਗ ਪ੍ਰਾਪਤ ਹੋ ਗਿਆ ਹੈ।੪।੧।੩੧।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੫**

ਹੇ ਸਖੀ! ਮੈਂ ਵੇਖਿਆ ਹੈ ਕਿ ਮੋਹਨ (ਪ੍ਰਭੂ) ਉੱਚਾ ਹੈ, ਸਭ ਤੋਂ ਉੱਚਾ ਹੈ। (ਮੈਨੂੰ ਉਸ ਦੇ) ਬਰਾਬਰ ਕੋਈ ਹੋਰ ਨਹੀਂ ਲਗਦਾ, ਅਸੀਂ ਬਹੁਤ (*ਮੂਚਾ*) ਢੂੰਢ ਲਿਆ ਹੈ।੧।ਰਹਾਉ। (ਉਹ ਪ੍ਰਭੂ) ਬਹੁਤ ਬੇਅੰਤ ਹੈ, ਅਤਿ ਵੱਡਾ ਅਤੇ ਡੂੰਘਾ ਹੈ। ਬਹੁਤ ਉੱਚਾ (*ਅਗਾਹੂਚਾ*) ਹੈ। (ਉਸ ਨੂੰ) ਤੋਲ ਨਾਲ ਤੋਲਿਆ ਨਹੀਂ ਜਾ ਸਕਦਾ, ਮੁੱਲ ਨਹੀਂ ਪਾਇਆ ਜਾ ਸਕਦਾ। (ਫਿਰ) ਮਨ ਨੂੰ ਰੋਚਕ ਲਗਣ ਵਾਲਾ (ਪ੍ਰਭੂ) ਕਿਵੇਂ ਪ੍ਰਾਪਤ ਕਰੀਏ?੧। (ਪ੍ਰਭੂ ਨੂੰ ਪ੍ਰਾਪਤ ਕਰਨ ਲਈ) ਬੇਸ਼ੁਮਾਰ ਖੋਜ ਕੀਤੀ, ਅਨੇਕ ਰਸਤੇ ਵੇਖੇ, ਪਰ ਬਿਨਾ ਗੁਰੂ ਦੇ (ਉਸ ਤਕ) ਪਹੁੰਚਿਆ ਨਹੀਂ ਜਾ ਸਕਦਾ। ਨਾਨਕ ਦਾ ਕਥਨ ਹੈ ਕਿ (ਜਦੋਂ) ਪ੍ਰਭੂ ਨੇ ਕ੍ਰਿਪਾ ਕੀਤੀ, (ਤਾਂ) ਸਾਧੂ/ਗੁਰੂ ਨੂੰ ਮਿਲ ਕੇ (ਸੰਯੋਗ ਦਾ) ਆਨੰਦ ਮਾਣਿਆ।੨।੧।੩੨।

**ਦੇਵਗੰਧਾਰੀ ਮਹਲਾ ੫**

ਹੇ ਸਖੀ! ਮੈਂ ਬਹੁਤ ਤਰ੍ਹਾਂ ਨਾਲ ਵੇਖ ਲਿਆ ਹੈ, (ਉਸ ਪ੍ਰਭੂ ਤੋਂ ਬਿਨਾ) ਦੂਜਾ ਕੋਈ ਵੀ ਨਹੀਂ ਹੈ। (ਉਹ ਪਰਮਾਤਮਾ) ਸਭ ਖੰਡਾਂ, ਦੀਪਾਂ ਵਿਚ ਵਰਤ ਰਿਹਾ ਹੈ ਅਤੇ ਸਾਰਿਆਂ ਲੋਕਾਂ (ਭਵਨਾਂ) ਵਿਚ ਪੂਰਿਆ ਹੋਇਆ ਹੈ।੧।ਰਹਾਉ। (ਉਹ ਪ੍ਰਭੂ) ਪਰੇ ਤੋਂ ਪਰੇ ਹੈ। (ਉਸ ਦੀ) ਮਹਿਮਾ ਕੌਣ (ਕਰ ਸਕਦਾ ਹੈ?)। (ਮੇਰਾ) ਮਨ ਉਸ ਦੀ ਸੋ (ਅਰਥਾਤ ਖ਼ਬਰ-ਸਾਰ) ਸੁਣ ਕੇ ਜੀਉਂਦਾ ਹੈ। ਚਾਰ ਆਸ਼੍ਰਮ, ਚਾਰ ਵਰਨ (*ਬਰੰਨਾ*) (ਤੇਰੀ) ਸੇਵਾ ਕਰਕੇ ਮੁਕਤ ਹੋ ਗਏ ਹਨ।੧। ਗੁਰੂ ਨੇ (ਮੈਨੂੰ) ਸ਼ਬਦ ਦ੍ਰਿੜ੍ਹ ਕਰਾ ਦਿੱਤਾ ਹੈ, (ਜਿਸ ਕਰਕੇ) ਪਰਮ-ਪਦ ਪ੍ਰਾਪਤ ਹੋ ਗਿਆ ਹੈ। ਦ੍ਵੈਤ-ਭਾਵ ਚਲਾ ਗਿਆ ਅਤੇ ਸੁਖ ਪਸਰ ਗਿਆ ਹੈ। ਨਾਨਕ ਦਾ ਕਥਨ ਹੈ ਕਿ ਭਵ-ਸਾਗਰ ਤਰ ਲਿਆ ਹੈ ਅਤੇ ਸਹਿਜ ਸੁਭਾ ਹਰਿ(-ਨਾਮ) ਰੂਪ ਖ਼ਜ਼ਾਨਾ ਪਾ ਲਿਆ ਹੈ।੨।੨।੩੩।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੬**

(ਹੇ ਜਿਗਿਆਸੂ!) ਹਰਿ ਇਕੋ ਹੈ, (ਉਸ ਨੂੰ) ਇਕੋ ਹੀ ਜਾਣ। ਹੇ (ਭਾਈ)! (ਉਸ) ਇਕ ਨੂੰ

ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ ॥੧॥
ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ ਨਹੀ ਕਾਰਜ ਸਾਰਿ ॥
ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥
ਮਿਲਿ ਸੰਗਤਿ ਤਜਿ ਅਭਿਮਾਨ ਕਹੁ ਨਾਨਕ ਪਾਏ ਹੈ ਪਰਮ ਨਿਧਾਨ ॥੨॥੧॥੩੪॥

ਦੇਵਗੰਧਾਰੀ ੫ ॥
ਜਾਨੀ ਨ ਜਾਈ ਤਾ ਕੀ ਗਾਤਿ ॥੧॥ ਰਹਾਉ ॥
ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ॥੧॥
ਗਣ ਗੰਧਰਬ ਸਿਧ ਅਰੁ ਸਾਧਿਕ ॥ ਸੁਰਿ ਨਰ ਦੇਵ ਬ੍ਰਹਮ ਬ੍ਰਹਮਾਦਿਕ ॥
ਚਤੁਰ ਬੇਦ ਉਚਰਤ ਦਿਨੁ ਰਾਤਿ ॥ ਅਗਮ ਅਗਮ ਠਾਕੁਰੁ ਆਗਾਧਿ ॥
ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ ॥੨॥੨॥੩੫॥

ਦੇਵਗੰਧਾਰੀ ਮਹਲਾ ੫ ॥
ਧਿਆਏ ਗਾਏ ਕਰਨੈਹਾਰ ॥
ਭਉ ਨਾਹੀ ਸੁਖ ਸਹਜ ਅਨੰਦਾ ਅਨਿਕ ਓਹੀ ਰੇ ਏਕ ਸਮਾਰ ॥੧॥ ਰਹਾਉ ॥
ਸਫਲ ਮੂਰਤਿ ਗੁਰੁ ਮੇਰੈ ਮਾਥੈ ॥ ਜਤ ਕਤ ਪੇਖਉ ਤਤ ਤਤ ਸਾਥੈ ॥
ਚਰਨ ਕਮਲ ਮੇਰੇ ਪ੍ਰਾਨ ਅਧਾਰ ॥੧॥
ਸਮਰਥ ਅਥਾਹ ਬਡਾ ਪ੍ਰਭੁ ਮੇਰਾ ॥ਘਟ ਘਟ ਅੰਤਰਿ ਸਾਹਿਬੁ ਨੇਰਾ ॥
ਤਾਕੀ ਸਰਨਿ ਆਸਰ ਪ੍ਰਭ ਨਾਨਕ ਜਾ ਕਾ ਅੰਤੁ ਨ ਪਾਰਾਵਾਰ ॥੨॥੩॥੩੬॥

ਦੇਵਗੰਧਾਰੀ ਮਹਲਾ ੫ ॥
ਉਲਟੀ ਰੇ ਮਨ ਉਲਟੀ ਰੇ ॥ ਸਾਕਤ ਸਿਉ ਕਰਿ ਉਲਟੀ ਰੇ ॥
ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ ॥੧॥ਰਹਾਉ॥
ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ ॥
ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ ॥੧॥
ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥
ਜਨ ਨਾਨਕ ਦਾਸ ਦਾਸ ਕੋ ਕਰੀਅਹੁ ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ॥੨॥੪॥੩੭॥

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੭ ੧ਓ ਸਤਿਗੁਰ ਪ੍ਰਸਾਦਿ ॥
ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥
ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥੧॥ ਰਹਾਉ ॥
ਜਾਸਨ ਬਾਸਨ ਸਹਜ ਕੇਲ ਕਰੁਣਾ ਮੈ ਏਕ ਅਨੰਤ ਅਨੂਪੈ ਠਾਉ ॥੧॥

ਗੁਰੂ ਦੁਆਰਾ ਜਾਣ।੧।ਰਹਾਉ। ਹੇ ਭਾਈ! ਕਿਉਂ ਭਟਕਦਾ ਹੈਂ, ਤੂੰ ਨ ਭਟਕ। (ਪ੍ਰਭੂ) ਵਰਤ ਰਿਹਾ ਹੈ, ਸਭ ਥਾਵਾਂ ਵਿਚ ਵਰਤ ਰਿਹਾ ਹੈ।੧। ਜਿਵੇਂ ਅੱਗ ਲਕੜ ਵਿਚ ਹੁੰਦੀ ਹੈ, ਬਿਨਾ ਜੁਗਤ ਦੇ (ਉਹ) ਕਾਰਜ ਨਹੀਂ ਸਵਾਰਦੀ, (ਤਿਵੇਂ) ਬਿਨਾ ਗੁਰੂ ਦੇ ਹਰਿ ਜੀ ਦਾ ਦੁਆਰ ਪ੍ਰਾਪਤ ਨਹੀਂ ਕਰ ਸਕੋਗੇ। ਨਾਨਕ ਦਾ ਕਥਨ ਹੈ ਕਿ (ਜਿਸ ਨੇ) ਸੰਗਤ ਵਿਚ ਮਿਲ ਕੇ ਅਭਿਮਾਨ ਨੂੰ ਤਿਆਗਿਆ ਹੈ, (ਉਸ ਨੇ ਨਾਮ ਰੂਪ) ਪਰਮ ਸ੍ਰੇਸ਼ਠ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੈ।੨।੧।੩੪।

**ਦੇਵਗੰਧਾਰੀ ੫**

ਉਸ (ਪ੍ਰਭੂ) ਦੀ ਗਤਿ ਜਾਣੀ ਨਹੀਂ ਜਾਂਦੀ।੧।ਰਹਾਉ। ਮੈਂ (ਆਪਣੀ) ਚਾਲਾਕੀ ਕਰਕੇ ਕਿਸ ਨੂੰ ਵਿਖਾਵਾਂ? (ਉਸ ਬਾਰੇ) ਕਹਿਣ ਕਹਾਉਣ ਵਾਲੇ ਵਿਸਮਾਦ ਕਰਕੇ ਅਚੰਭਿਤ ਹੋ ਗਏ ਹਨ।੧। ਦੇਵ-ਸੇਵਕ, ਦੇਵ-ਗਵੈਏ (*ਗੰਧਰਬ*), ਸਿੱਧ, ਸਾਧਕ, ਸ੍ਰੇਸ਼ਠ ਮਨੁੱਖ, ਦੇਵਤੇ, ਬ੍ਰਹਮਾ, ਬ੍ਰਹਮਾ ਆਦਿ (ਹੋਰ ਦੇਵਤੇ), ਚਾਰ ਵੇਦ ਦਿਨ ਰਾਤ ਇਹੀ ਕਹਿੰਦੇ ਹਨ ਕਿ ਸੁਆਮੀ ਪਰੇ ਤੋਂ ਪਰੇ ਅਤੇ ਅਥਾਹ ਹੈ। ਨਾਨਕ ਦਾ ਕਥਨ ਹੈ ਕਿ (ਪ੍ਰਭੂ ਦੇ) ਗੁਣ ਬੇਅੰਤ ਹਨ, ਪਰੇ ਤੋਂ ਪਰੇ ਹਨ, ਕਹੇ ਨਹੀਂ ਜਾ ਸਕਦੇ।੨।੨।੩੫।

**ਦੇਵਗੰਧਾਰੀ ਮਹਲਾ ੫**

ਹੇ (ਭਾਈ)! (ਪ੍ਰਭੂ) ਕਰਨਹਾਰ ਦੇ (ਗੁਣਾਂ ਦਾ) ਗਾਇਨ ਕਰ ਅਤੇ (ਹਿਰਦੇ ਵਿਚ) ਧਿਆਨ ਧਰ। (ਅਜਿਹਾ ਕਰਨ ਨਾਲ) ਡਰ ਨਹੀਂ (ਰਹਿੰਦਾ), ਸਹਿਜ ਸੁਖ ਅਤੇ ਆਨੰਦ (ਪ੍ਰਾਪਤ ਹੁੰਦਾ ਹੈ)। ਅਨੇਕ (ਜੀਵਾਂ) ਵਿਚ ਉਹ ਇਕ ਹੀ ਹੈ, (ਉਸ ਨੂੰ) ਯਾਦ ਕਰ (*ਸਮਾਰ*)।੧।ਰਹਾਉ। ਫਲ-ਯੁਕਤ ਸਰੂਪ ਵਾਲੇ ਗੁਰੂ (ਦਾ ਹੱਥ) ਮੇਰੇ ਮੱਥੇ/ਸਿਰ ਉਤੇ ਹੈ। ਜਿਥੇ ਕਿਥੇ ਵੇਖਦਾ ਹਾਂ, ਉਥੇ ਉਥੇ (ਮੇਰੇ ਨਾਲ) ਹੈ। (ਉਸ ਦੇ) ਚਰਣ ਕਮਲ ਮੇਰੇ ਪ੍ਰਾਣਾਂ ਦਾ ਆਧਾਰ ਹਨ।੧। ਮੇਰਾ ਪ੍ਰਭੂ ਵੱਡਾ, ਸਮਰਥ ਅਤੇ ਅਥਾਹ ਹੈ। (ਉਹ) ਹਰ ਇਕ ਹਿਰਦੇ ਵਿਚ ਵਰਤ ਰਿਹਾ ਹੈ, (ਉਹ) ਸੁਆਮੀ (ਸਭ ਦੇ) ਨੇੜੇ ਵੀ ਹੈ। ਨਾਨਕ ਨੇ ਉਸ ਪ੍ਰਭੂ ਦੀ ਸ਼ਰਣ ਅਤੇ ਆਸਰਾ ਤਕਿਆ ਹੈ ਜਿਸ ਦਾ ਕੋਈ ਅੰਤ ਜਾਂ ਆਰ-ਪਾਰ ਨਹੀਂ ਹੈ।੨।੩।੩੬।

**ਦੇਵਗੰਧਾਰੀ ਮਹਲਾ ੫**

ਹੇ ਮਨ! (ਆਪਣੀ ਅਧਿਆਤਮਿਕ ਬਿਰਤੀ ਨੂੰ) ਉਲਟਾ ਕਰ, ਉਲਟਾ ਕਰ। ਸਾਕਤ ਤੋਂ (ਆਪਣੀ ਪ੍ਰੇਮ-ਭਾਵਨਾ ਨੂੰ) ਉਲਟਾ ਕਰ ਲੈ। ਝੂਠੇ (ਸਾਕਤ) ਦੀ ਪ੍ਰੀਤ ਵੀ ਝੂਠੀ (ਸਮਝ)। (ਇਹ) ਛੁਟੇਗੀ (ਤਾਂ ਹੀ) ਹੇ ਮਨ! ਛੁਟਕਾਰਾ ਮਿਲੇਗਾ। ਸਾਕਤ ਦੇ ਸੰਗ ਵਿਚ ਰਹਿਣ ਨਾਲ (ਕਦੇ) ਛੁਟਕਾਰਾ ਨਹੀਂ ਹੋ ਸਕੇਗਾ।੧।ਰਹਾਉ। ਜਿਵੇਂ ਕੋਈ ਘਰ (*ਮੰਦਰੁ*) ਕਾਲਖ ਨਾਲ ਭਰਿਆ ਹੋਵੇ, (ਉਸ ਵਿਚ) ਜੋ ਦਾਖ਼ਲ ਹੁੰਦਾ ਹੈ, (ਉਹ ਕਾਲਖ ਨਾਲ) ਕਲੁਸ਼ਿਤ ਹੋ ਜਾਂਦਾ ਹੈ। ਜਿਸ ਦਾ ਗੁਰੂ ਨਾਲ ਮਿਲ ਕੇ ਤ੍ਰੈਗੁਣਾਂ (ਦਾ ਪ੍ਰਭਾਵ) ਖ਼ਤਮ ਹੋ ਜਾਂਦਾ ਹੈ, (ਉਹ ਸੇਵਕ ਸਾਕਤ ਨੂੰ ਵੇਖ ਕੇ) ਦੂਰੋਂ ਹੀ ਭਜ ਜਾਂਦਾ ਹੈ।੧। ਹੇ ਕ੍ਰਿਪਾ ਦੇ ਖ਼ਜ਼ਾਨੇ! ਹੇ ਕ੍ਰਿਪਾਲੂ! (ਮੇਰੀ ਬੇਨਤੀ ਹੈ ਕਿ) ਮੇਰਾ ਮੁਖ ਸਾਕਤ ਵਿਅਕਤੀ ਨਾਲ ਨ ਜੁੜੇ। ਦਾਸ ਨਾਨਕ (ਦਾ ਕਥਨ ਹੈ ਕਿ ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾ ਦਿਓ, (ਤਾਂ ਜੋ) ਮੇਰਾ ਸਿਰ ਸਾਧਾਂ ਦੇ ਚਰਣਾਂ ਹੇਠ ਰੁਲਦਾ ਰਹੇ।੨।੪।੩੭।

**ਰਾਗੁ ਦੇਵਗੰਧਾਰੀ ਮਹਲਾ ੫ ਘਰੁ ੭**

ਹੇ ਸਦਾ ਲਈ ਸਮਰਥ! ਹੇ (ਸਹੀ) ਮਾਰਗ ਉਤੇ ਪਾਉਣ ਵਾਲੇ ਪ੍ਰਭੂ (*ਬਿਠੁਲੇ*)! ਮੈਂ ਤੇਰੇ ਤੋਂ ਬਲਿਹਾਰ ਜਾਂਦਾ ਹਾਂ। ਤੇਰੇ ਸੰਤਾਂ (ਦੁਆਰਾ ਜਸ) ਗਾਉਣਾ ਮੈਨੂੰ ਭਾਉਂਦਾ ਹੈ। (ਮੈਂ) ਉਨ੍ਹਾਂ ਦੇ ਚਰਣੀ ਪੈਂਦਾ ਹਾਂ।੧।ਰਹਾਉ। ਹੇ ਜਸ ਦੇ ਪਾਤਰ (*ਜਾਸਨ*)! ਹੇ (ਸਭ ਵਿਚ) ਵਸਣ ਵਾਲੇ (*ਬਾਸਨ*)! ਹੇ ਸਹਿਜ ਅਵਸਥਾ ਵਿਚ ਕ੍ਰੀੜਾ ਕਰਨ ਵਾਲੇ! ਹੇ ਕਰੁਣਾਮਈ (ਪ੍ਰਭੂ)! (ਤੂੰ) ਇਕ ਹੋ ਕੇ ਵੀ ਅਨੰਤ ਹੈਂ, ਤੇਰਾ

ਰਿਧਿ ਸਿਧਿ ਨਿਧਿ ਕਰ ਤਲ ਜਗਜੀਵਨ ਸ੍ਰਬ ਨਾਥ ਅਨੇਕੈ ਨਾਉ ॥
ਦਇਆ ਮਇਆ ਕਿਰਪਾ ਨਾਨਕ ਕਉ ਸੁਨਿ ਸੁਨਿ ਜਸੁ ਜੀਵਾਉ ॥੨॥੧॥੩੮॥੬॥੪੪॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਦੇਵਗੰਧਾਰੀ ਮਹਲਾ ੯ ॥
ਯਹ ਮਨੁ ਨੈਕ ਨ ਕਹਿਓ ਕਰੈ ॥
ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥੧॥ ਰਹਾਉ ॥
ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥੧॥
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ ॥੨॥੧॥

ਦੇਵਗੰਧਾਰੀ ਮਹਲਾ ੯ ॥
ਸਭ ਕਿਛੁ ਜੀਵਤ ਕੋ ਬਿਵਹਾਰ ॥
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ ਰਹਾਉ ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥
ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ ॥੧॥
ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਹੋਤ ਉਧਾਰ ॥੨॥੨॥

ਦੇਵਗੰਧਾਰੀ ਮਹਲਾ ੯ ॥
ਜਗਤ ਮੈ ਝੂਠੀ ਦੇਖੀ ਪ੍ਰੀਤਿ ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥੧॥ ਰਹਾਉ ॥
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥੧॥
ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥
ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥੨॥੩॥੬॥੩੮॥੪੭॥

ਸਥਾਨ ਅਨੂਪਮ ਹੈ।੧। ਹੇ ਜਗਤ ਦੇ ਜੀਵਨ! ਰਿਧੀਆਂ, ਸਿਧੀਆਂ ਅਤੇ ਨਿਧੀਆਂ (ਸਭ ਤੇਰੇ) ਹੱਥ ਦੀ ਤਲੀ (ਉਤੇ ਧਰੀਆਂ ਹਨ)। ਹੇ ਸਭ ਦੇ ਸੁਆਮੀ! (ਤੇਰੇ) ਅਨੇਕ ਨਾਉਂ ਹਨ। ਨਾਨਕ ਉਤੇ ਦਇਆ, ਮਿਹਰ ਅਤੇ ਕ੍ਰਿਪਾ ਕਰੋ (ਕਿ ਮੈਂ ਤੇਰਾ) ਜਸ ਸੁਣ ਸੁਣ ਕੇ ਜੀਉਂਦਾ ਰਹਾਂ।੨।੧।੬।੩੮।੬।੪੪।

**ਰਾਗੁ ਦੇਵਗੰਧਾਰੀ ਮਹਲਾ ੯**

(ਮੇਰਾ) ਇਹ ਮਨ ਬਿਲਕੁਲ ਕਿਹਾ ਨਹੀਂ ਮੰਨਦਾ। (ਮੈਂ) ਆਪਣੇ ਵਲੋਂ ਬਹੁਤ ਸਿਖਿਆ ਸਿਖਾ ਰਿਹਾ ਹਾਂ, (ਪਰ ਇਹ) ਦੁਰਮਤਿ ਤੋਂ ਟਲਦਾ ਨਹੀਂ ਹੈ।੧।ਰਹਾਉ। (ਇਹ ਮਨ) ਮਾਇਆ ਦੇ ਨਸ਼ੇ ਵਿਚ ਬਾਵਲਾ ਹੋ ਗਿਆ ਹੈ ਅਤੇ ਹਰਿ ਜਸ ਨੂੰ ਨਹੀਂ ਉਚਾਰਦਾ। ਪਾਖੰਡ ਕਰਕੇ ਜਗਤ ਨੂੰ ਠਗਦਾ (*ਡਹਕੈ*) ਹੈ ਅਤੇ ਆਪਣਾ ਪੇਟ ਭਰਦਾ ਹੈ।੧। ਜਿਵੇਂ ਕੁੱਤੇ ਦੀ ਪੂਛ ਸਿਧੀ ਨਹੀਂ ਹੁੰਦੀ, (ਉਸ ਤਰ੍ਹਾਂ ਇਹ) ਕਹੀ ਹੋਈ ਗੱਲ ਵਲ ਕੰਨ ਨਹੀਂ ਦਿੰਦਾ। ਨਾਨਕ ਦਾ (ਮਨ ਪ੍ਰਤਿ) ਕਥਨ ਹੈ ਕਿ ਨਿਤ ਰਾਮ-ਨਾਮ ਦਾ ਭਜਨ ਕਰ ਜਿਸ ਨਾਲ ਤੇਰਾ ਜੀਵਨ-ਮਨੋਰਥ ਪੂਰਾ ਹੋ ਜਾਏ।੨।੧।

**ਦੇਵਗੰਧਾਰੀ ਮਹਲਾ ੯**

(ਹੇ ਜਿਗਿਆਸੂ!) ਮਾਤਾ, ਪਿਤਾ, ਭਰਾ, ਪੁੱਤਰ, ਭਾਈ-ਬੰਧ ਅਤੇ ਫਿਰ ਘਰ ਦੀ ਇਸਤਰੀ— (ਇਹ) ਸਭ ਕੁਝ ਜੀਉਂਦਿਆਂ ਦੇ ਹੀ ਵਿਵਹਾਰਿਕ (ਸੰਬੰਧ) ਹਨ।੧।ਰਹਾਉ। ਜਦੋਂ ਪ੍ਰਾਣ ਸ਼ਰੀਰ ਨਾਲੋਂ ਵਖ ਹੋ ਜਾਂਦੇ ਹਨ, (ਤਾਂ ਇਹ ਸਾਰੇ ਸੰਬੰਧੀ) 'ਪ੍ਰੇਤ-ਪ੍ਰੇਤ' ਕਹਿ ਕੇ ਪੁਕਾਰਦੇ ਹਨ। (ਫਿਰ) ਕੋਈ ਅਧੀ ਘੜੀ ਲਈ ਵੀ (ਮੁਰਦੇ ਨੂੰ) ਨਹੀਂ ਰਖਦਾ, ਘਰੋਂ ਕਢ ਦਿੰਦੇ ਹਨ।੧। ਜਗਤ ਦੀ ਰਚਨਾ ਮ੍ਰਿਗ-ਤ੍ਰਿਸ਼ਣਾ ਵਾਂਗ (ਝੂਠੀ ਹੈ)। ਇਹ (ਗੱਲ) ਹਿਰਦੇ ਵਿਚ ਵਿਚਾਰ ਕੇ ਵੇਖ ਲਵੋ। ਨਾਨਕ ਦਾ ਕਥਨ ਹੈ ਕਿ (ਹੇ ਮਨ!) ਹਰ ਰੋਜ਼ ਰਾਮ-ਨਾਮ ਦਾ ਭਜਨ ਕਰ, ਜਿਸ ਕਰਕੇ (ਸੰਸਾਰ ਤੋਂ) ਪਾਰ ਉਤਾਰਾ ਹੋ ਜਾਏ।੨।੨।

**ਦੇਵਗੰਧਾਰੀ ਮਾਲਾ ੯**

(ਹੇ ਜਿਗਿਆਸੂ!) ਜਗਤ ਦੀ ਪ੍ਰੀਤ (ਦਾ ਰੂਪ) ਝੂਠਾ ਵੇਖਿਆ ਹੈ। ਕੀ ਇਸਤਰੀ ਅਤੇ ਕੀ ਮਿਤਰ, ਆਪਣੇ ਹੀ ਸੁਖ ਨਾਲ ਸਭ ਜੁੜੇ ਹੋਏ ਹਨ।੧।ਰਹਾਉ। ਸਾਰੇ 'ਮੇਰਾ-ਮੇਰਾ' ਕਹਿੰਦੇ ਹਨ, (ਪਰ ਅਸਲੋਂ ਸਭ ਦਾ) ਚਿਤ (ਆਪਣੇ) ਹਿਤ ਨਾਲ ਬੰਨ੍ਹਿਆ ਹੋਇਆ ਹੈ। ਅੰਤ ਸਮੇਂ ਕੋਈ ਸੰਗੀ ਨਹੀਂ ਬਣਦਾ। (ਜਗਤ ਦੀ) ਇਹ ਅਸਚਰਜ ਭਰੀ ਰੀਤ ਹੈ।੧। (ਮੇਰਾ) ਮੂਰਖ ਮਨ ਅਜੇ ਵੀ ਨਹੀਂ ਸਮਝਦਾ, ਮੈਂ ਨਿਤ ਸਿਖਿਆ ਦੇ ਕੇ ਹਾਰ ਗਿਆ ਹਾਂ। ਨਾਨਕ (ਦਾ ਕਥਨ ਹੈ ਕਿ) ਜੋ (ਵਿਅਕਤੀ) ਪ੍ਰਭੂ ਦਾ ਜਸ-ਗਾਨ ਕਰਦਾ ਹੈ, (ਉਹ) ਭਵ-ਸਾਗਰ ਤੋਂ ਪਾਰ ਹੋ ਜਾਂਦਾ ਹੈ।੨।੩।੬।੩੮।੪੭।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨ ॥

ਦੂਤਨ ਸੰਗਰੀਆ ॥ ਭੁਇਅੰਗਨਿ ਬਸਰੀਆ ॥ ਅਨਿਕ ਉਪਰੀਆ ॥੧॥
ਤਉ ਮੈ ਹਰਿ ਹਰਿ ਕਰੀਆ ॥ ਤਉ ਸੁਖ ਸਹਜਰੀਆ ॥੧॥ ਰਹਾਉ ॥
ਮਿਥਨ ਮੋਹਰੀਆ ॥ ਅਨ ਕਉ ਮੇਰੀਆ ॥ ਵਿਚਿ ਘੂਮਨ ਘਿਰੀਆ ॥੨॥
ਸਗਲ ਬਟਰੀਆ ॥ ਬਿਰਖ ਇਕ ਤਰੀਆ ॥ ਬਹੁ ਬੰਧਹਿ ਪਰੀਆ ॥੩॥
ਥਿਰੁ ਸਾਧ ਸਫਰੀਆ ॥ ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥੪॥੧॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਬਿਹਾਗੜਾ ਮਹਲਾ ੯ ॥
ਹਰਿ ਕੀ ਗਤਿ ਨਹਿ ਕੋਊ ਜਾਨੈ ॥
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥੧॥ ਰਹਾਉ ॥
ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥੧॥
ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥੨॥
ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥
ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥੩॥੧॥੨॥

ਰਾਗੁ ਬਿਹਾਗੜਾ ਛੰਤ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੁੜੀਏ ਗੁਰਮੁਖਿ ਨਾਮੁ ਅਮੋਲੇ ਰਾਮ ॥
ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ ਰਾਮ ॥
ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ ਕਾਹੂ ਡੋਲੇ ਰਾਮ ॥
ਮਨ ਚਿੰਦਿਅੜਾ ਫਲੁ ਪਾਇਆ ਹਰਿ ਪ੍ਰਭੁ ਗੁਣ ਨਾਨਕ ਬਾਣੀ ਬੋਲੇ ਰਾਮ ॥੧॥
ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ॥
ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ॥
ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ ॥
ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ ਅਨਹਤ ਸਬਦ ਵਜਾਏ ਰਾਮ॥੨॥

ਸਖੀ ਸਹੇਲੀ ਮੇਰੀਆ ਮੇਰੀ ਜਿੰਦੁੜੀਏ ਕੋਈ ਹਰਿ ਪ੍ਰਭੁ ਆਣਿ ਮਿਲਾਵੈ ਰਾਮ ॥
ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ ਹਰਿ ਪ੍ਰਭ ਕੀ ਹਰਿ ਕਥਾ ਸੁਣਾਵੈ ਰਾਮ॥

**੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।**

**ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨**

(ਜਦੋਂ) ਦੂਤਾਂ (ਅਰਥਾਤ ਮਨੋਵਿਕਾਰਾਂ) ਦਾ ਸੰਗ ਸੀ, (ਤਦੋਂ) ਸੱਪਾਂ (*ਭੁਇਅੰਗਨਿ*) ਨਾਲ ਵਾਸਾ ਸੀ। (ਇਨ੍ਹਾਂ ਦੂਤਾਂ ਨੇ) ਅਨੇਕਾਂ ਨੂੰ ਉਖਾੜਿਆ।੧। ਤਾਂ ਮੈਂ ਹਰਿ ਹਰਿ ਦਾ ਜਾਪ ਕੀਤਾ, ਤਦੋਂ (ਮੈਨੂੰ) ਸਹਿਜ ਸੁਖ ਪ੍ਰਾਪਤ ਹੋਇਆ।੧ ।ਰਹਾਉ। (ਜੋ ਵਿਅਕਤੀ) ਝੂਠੇ ਮੋਹ ਵਿਚ ਫਸਿਆ ਹੋਇਆ ਹੈ। (ਪ੍ਰਭੂ ਤੋਂ ਭਿੰਨ) ਹੋਰਨਾਂ (ਚੀਜ਼ਾਂ) ਨੂੰ ਮੇਰੀ-ਮੇਰੀ ਕਹਿੰਦਾ ਹੈ। (ਇਸ ਤਰ੍ਹਾਂ ਜੀਵਨ ਦੀ) ਘੁੰਮ-ਘੇਰੀ ਵਿਚ ਫਸਿਆ ਹੋਇਆ ਹੈ।੨। ਸਭ (ਜੀਵਨ-ਸਫ਼ਰ ਤਹਿ ਕਰਨ ਵਾਲੇ) ਰਾਹੀ ਹਨ। (ਸੰਸਾਰ ਰੂਪ) ਬ੍ਰਿਛ ਹੇਠਾਂ (*ਤਰੀਆ*) (ਇਕੱਠੇ ਹੋਏ ਹਨ)। ਬਹੁਤੇ ਬੰਧਨਾਂ ਵਿਚ ਫਸੇ ਪਏ ਹਨ।੩। ਸਾਧ-ਸੰਗਤ (*ਸਫਰੀਆ*) ਸਥਾਈ ਹੈ, ਜਿਥੇ ਹਰਿ ਦਾ ਕੀਰਤਨ ਹੁੰਦਾ ਹੈ। ਨਾਨਕ ਨੇ (ਉਸ ਦੀ) ਸ਼ਰਣ ਲਈ ਹੈ।੪।੧।

**ਰਾਗੁ ਬਿਹਾਗੜਾ ਮਹਲਾ ੯**

ਹਰਿ ਦੀ ਅਵਸਥਾ ਨੂੰ ਕੋਈ ਨਹੀਂ ਜਾਣ ਸਕਦਾ, (ਭਾਵੇਂ) ਜੋਗੀ, ਜਤੀ, ਤਪਸਵੀ ਅਤੇ ਹੋਰ ਬਹੁਤ ਸਾਰੇ ਸਿਆਣੇ ਲੋਕ (ਉਸ ਨੂੰ ਜਾਣਨ ਦਾ ਯਤਨ ਕਰਦਿਆਂ) ਥਕ ਕੇ ਹਾਰ ਗਏ।੧ ।ਰਹਾਉ। (ਪ੍ਰਭੂ) ਛਿਣ ਵਿਚ ਕੰਗਾਲ ਨੂੰ ਰਾਜਾ ਕਰ ਦਿੰਦਾ ਹੈ ਅਤੇ ਰਾਜੇ ਨੂੰ ਕੰਗਾਲ ਬਣਾ ਦਿੰਦਾ ਹੈ। ਖ਼ਾਲੀਆਂ ਨੂੰ ਭਰ ਦਿੰਦਾ ਹੈ ਅਤੇ ਭਰੇ ਹੋਇਆਂ ਨੂੰ ਸਖਣਾ ਕਰ ਦਿੰਦਾ ਹੈ। ਇਹ ਉਸ ਦਾ ਵਿਵਹਾਰ ਹੈ।੧। (ਉਸ ਪ੍ਰਭੂ ਨੇ) ਆਪਣੀ ਮਾਇਆ ਆਪ ਖਿਲਾਰੀ ਹੋਈ ਹੈ ਅਤੇ ਆਪ ਹੀ ਉਸ ਨੂੰ ਵੇਖਣ ਵਾਲਾ ਹੈ। (ਉਹ) ਬਹੁਤ ਰੰਗਾਂ ਵਾਲਾ ਕਈ ਪ੍ਰਕਾਰ ਦੇ ਰੂਪ ਧਾਰਣ ਕਰਦਾ ਹੈ, (ਪਰ) ਸਭ ਤੋਂ ਨਿਰਲੇਪ ਵੀ ਰਹਿੰਦਾ ਹੈ।੨। (ਉਹ) ਅਗਣਤ, ਅਪਾਰ ਅਲੱਖ (ਰੂਪ ਵਾਲਾ) ਹੈ ਅਤੇ ਮਾਇਆ ਤੋਂ ਰਹਿਤ (*ਨਿਰੰਜਨ*) ਹੈ, ਜਿਸ (ਮਾਇਆ) ਨੇ ਸਾਰਾ ਜਗਤ ਭਰਮਾਇਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਾਣੀ! ਸਾਰੇ ਭਰਮ ਛਡ ਕੇ (ਅਸੀਂ) ਉਸ (ਪ੍ਰਭੂ) ਦੇ ਚਰਣਾਂ ਨਾਲ ਚਿਤ ਲਗਾਇਆ ਹੈ।੩।੧।੨।

**ਰਾਗੁ ਬਿਹਾਗੜਾ ਛੰਤ ਮਹਲਾ ੪ ਘਰੁ ੧**

ਹੇ ਮੇਰੀ ਜਿੰਦੇ! ਹਰਿ ਦਾ ਨਾਮ ਧਿਆਉਣਾ ਚਾਹੀਦਾ ਹੈ। (ਇਹ) ਅਮੋਲਕ ਨਾਮ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ। ਜੋ (ਮਨ) ਹਰਿ-ਜਸ ਨਾਲ ਵਿੰਨ੍ਹਿਆ ਹੋਇਆ ਹੈ, ਉਹ ਮਨ ਹਰਿ ਨੂੰ ਪਿਆਰਾ (ਲਗਦਾ ਹੈ)। (ਉਹ) ਮਨ ਹਰਿ ਨਾਮ ਰੂਪ ਰਸ ਨਾਲ ਝਕੋਲਿਆ ਗਿਆ ਹੈ। ਹੇ ਮੇਰੀ ਜਿੰਦੇ! ਗੁਰੂ ਦੀ ਮਤਿ ਅਨੁਸਾਰ ਮਨ ਨੂੰ ਸਥਿਰ ਕਰਨਾ ਚਾਹੀਦਾ ਹੈ। (ਫਿਰ) ਇਹ ਹੋਰ ਪਾਸੇ ਵਲ ਨਹੀਂ ਡੋਲਦਾ। ਨਾਨਕ (ਦਾ ਕਥਨ ਹੈ ਕਿ ਜੋ) ਹਰਿ ਪ੍ਰਭੂ ਦੇ ਗੁਣਾਂ (ਦੇ ਜਸ ਵਾਲੀ) ਬਾਣੀ ਬੋਲਦਾ ਹੈ, (ਉਹ) ਮਨ ਇਛਿਆ ਫਲ ਪ੍ਰਾਪਤ ਕਰਦਾ ਹੈ।੧। ਹੇ ਮੇਰੀ ਜਿੰਦੇ! ਗੁਰੂ ਦੀ ਮਤਿ ਨਾਲ (ਜਿਸ ਵਿਅਕਤੀ ਦੇ) ਮਨ ਵਿਚ ਅੰਮ੍ਰਿਤ ਵਸ ਗਿਆ, (ਉਹ ਆਪਣੇ) ਮੁਖ ਤੋਂ ਅੰਮ੍ਰਿਤਮਈ ਬੋਲ ਬੋਲਦਾ ਹੈ। ਹੇ ਮੇਰੀ ਜਿੰਦੇ! ਭਗਤ ਜਨਾਂ ਦੀ ਬਾਣੀ ਅੰਮ੍ਰਿਤ ਸਮਾਨ ਹੈ, ਮਨ ਲਗਾ ਕੇ ਸੁਣਨ ਨਾਲ ਹਰਿ ਨਾਲ ਲਿਵ ਜੋੜ ਦਿੰਦੀ ਹੈ। ਚਿਰਾਂ ਤੋਂ ਵਿਛੜਿਆ ਹੋਇਆ ਹਰਿ ਪ੍ਰਭੂ ਪਾ ਲਈਦਾ ਹੈ ਅਤੇ ਸਹਿਜ ਸੁਭਾ ਗਲ ਨਾਲ ਆ ਲਗਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਮੇਰੀ ਜਿੰਦੇ (ਪ੍ਰਭੂ ਦੇ ਮੇਲ ਨਾਲ) ਮਨ ਵਿਚ ਆਨੰਦ ਹੋ ਜਾਂਦਾ ਹੈ ਅਤੇ ਅਨਹਦ ਸ਼ਬਦ ਵਜਣਾ ਸ਼ੁਰੂ ਹੋ ਜਾਂਦਾ ਹੈ।੨।

ਹੇ ਮੇਰੀ ਜਿੰਦੇ! (ਕਹਿ ਕਿ) ਹੇ ਮੇਰੀ ਸਖੀ ਸਹੇਲੀਓ! (ਮੈਨੂੰ) ਕੋਈ ਹਰਿ ਪ੍ਰਭੂ ਲਿਆ ਕੇ ਮਿਲਾ ਦੇਵੇ। ਹੇ ਮੇਰੀ ਜਿੰਦੇ! ਮੈਂ ਉਸ ਨੂੰ ਆਪਣਾ ਮਨ ਸੌਂਪ ਦਿਆਂ (ਜੋ) ਕੋਈ ਹਰਿ-ਪ੍ਰਭੂ ਦੀ

ਗੁਰਮੁਖਿ ਸਦਾ ਅਰਾਧਿ ਹਰਿ ਮੇਰੀ ਜਿੰਦੁੜੀਏ ਮਨ ਚਿੰਦਿਅੜਾ ਫਲੁ ਪਾਵੈ ਰਾਮ ॥
ਨਾਨਕ ਭਜੁ ਹਰਿ ਸਰਣਾਗਤੀ ਮੇਰੀ ਜਿੰਦੁੜੀਏ ਵਡਭਾਗੀ ਨਾਮੁ ਧਿਆਵੈ ਰਾਮ ॥੩॥
ਕਰਿ ਕਿਰਪਾ ਪ੍ਰਭ ਆਇ ਮਿਲੁ ਮੇਰੀ ਜਿੰਦੁੜੀਏ ਗੁਰਮਤਿ ਨਾਮੁ ਪਰਗਾਸੇ ਰਾਮ ॥
ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ ਜਿਉ ਜਲ ਬਿਨੁ ਕਮਲ ਉਦਾਸੇ ਰਾਮ ॥
ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ ਹਰਿ ਸਜਣੁ ਹਰਿ ਪ੍ਰਭੁ ਪਾਸੇ ਰਾਮ ॥
ਧਨੁ ਧਨੁ ਗੁਰੂ ਹਰਿ ਦਸਿਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਬਿਗਾਸੇ ਰਾਮ ॥੪॥੧॥

ਰਾਗੁ ਬਿਹਾਗੜਾ ਮਹਲਾ ੪ ॥
ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥
ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ ॥
ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਸਮਾਏ ਰਾਮ ॥੧॥
ਹਰਿ ਸੇਤੀ ਮਨੁ ਬੇਧਿਆ ਮੇਰੀ ਜਿੰਦੁੜੀਏ ਜਿਉ ਬਾਲਕ ਲਗਿ ਦੁਧ ਖੀਰੇ ਰਾਮ ॥
ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ ਜਿਉ ਚਾਤ੍ਰਿਕੁ ਜਲ ਬਿਨੁ ਟੇਰੇ ਰਾਮ॥
ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿ ਪ੍ਰਭ ਕੇਰੇ ਰਾਮ ॥
ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ ਘਰਿ ਵਾਜੇ ਸਬਦ ਘਣੇਰੇ ਰਾਮ ॥੨॥

ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ ਬਿਖੁ ਬਾਧੇ ਹਉਮੈ ਜਾਲੇ ਰਾਮ ॥
ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ ਕਾਲੇ ਰਾਮ॥
ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਮਨਮੁਖ ਮੂੜ ਬਿਤਾਲੇ ਰਾਮ॥
ਜਨ ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ ਗੁਰ ਨਾਨਕ ਹਰਿ ਰਖਵਾਲੇ ਰਾਮ॥੩॥
ਹਰਿ ਜਨ ਹਰਿ ਲਿਵ ਉਬਰੇ ਮੇਰੀ ਜਿੰਦੁੜੀਏ ਧੁਰਿ ਭਾਗ ਵਡੇ ਹਰਿ ਪਾਇਆ ਰਾਮ॥
ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ ॥
ਹਰਿ ਹਰਿ ਪੁਰਖੁ ਦਇਆਲੁ ਹੈ ਮੇਰੀ ਜਿੰਦੁੜੀਏ ਗੁਰ ਸਤਿਗੁਰ ਮੀਠ ਲਗਾਇਆ ਰਾਮ॥
ਕਰਿ ਕਿਰਪਾ ਸੁਣਿ ਬੇਨਤੀ ਹਰਿ ਹਰਿ ਜਨ ਨਾਨਕ ਨਾਮੁ ਧਿਆਇਆ ਰਾਮ ॥੪॥੨॥

ਬਿਹਾਗੜਾ ਮਹਲਾ ੪ ॥
ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੁੜੀਏ ਹਰਿ ਕੀਰਤਿ ਹਰਿ ਮਨਿ ਧਾਰੇ ਰਾਮ॥

ਹਰਿ-ਕਥਾ ਸੁਣਾਵੇ। ਹੇ ਮੇਰੀ ਜਿੰਦੇ! ਗੁਰੂ ਰਾਹੀਂ ਸਦਾ ਹਰਿ ਦੀ ਆਰਾਧਨਾ ਕਰ, (ਇਸ ਨਾਲ) ਮਨ ਇਛਿਆ ਫਲ ਪ੍ਰਾਪਤ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਮਰੀ ਜਿੰਦੇ! ਭਜ ਕੇ ਹਰਿ ਦੀ ਸ਼ਰਣ ਵਿਚ ਪੈ ਜਾ, ਵਡਿਆਂ ਭਾਗਾਂ ਵਾਲਾ ਹੀ ਨਾਮ ਨੂੰ ਸਿਮਰਦਾ ਹੈ।੩। ਹੇ ਮੇਰੀ ਜਿੰਦੇ! (ਕਹਿ ਕਿ) ਹੇ ਪ੍ਰਭੂ! ਕ੍ਰਿਪਾ ਕਰਕੇ (ਮੈਨੂੰ) ਆ ਮਿਲ, (ਤਾਕਿ) ਗੁਰੂ ਦੀ ਮਤਿ ਰਾਹੀਂ (ਮੇਰੇ ਹਿਰਦੇ ਵਿਚ) ਨਾਮ ਦਾ ਪ੍ਰਕਾਸ਼ ਹੋ ਜਾਏ। ਹੇ ਮੇਰੀ ਜਿੰਦੇ! ਮੈਂ ਹਰਿ ਤੋਂ ਬਿਨਾ ਉਡੀਕ ਵਿਚ ਉਦਾਸ ਹਾਂ, ਜਿਵੇਂ ਜਲ ਤੋਂ ਬਿਨਾ ਕਮਲ (ਮੁਰਝਾ) ਜਾਂਦਾ ਹੈ। ਹੇ ਮੇਰੀ ਜਿੰਦੇ! ਪੂਰੇ ਗੁਰੂ ਨੇ (ਮੈਨੂੰ ਹਰਿ ਨਾਲ) ਮਿਲਾਇਆ ਹੈ। (ਹੁਣ) ਹਰਿ ਸੱਜਣ, ਹਰਿ-ਪ੍ਰਭੂ (ਮੈਨੂੰ) ਆਪਣੇ ਅੰਗ-ਸੰਗ (ਦਿਖਦਾ ਹੈ)। ਹੇ ਮੇਰੀ ਜਿੰਦੇ! (ਉਹ) ਗੁਰੂ ਧੰਨ ਧੰਨ ਹੈ (ਜਿਸ ਨੇ ਮੈਨੂੰ) ਹਰਿ ਹਰਿ ਦਸਿਆ ਹੈ ਅਤੇ ਦਾਸ ਨਾਨਕ ਨਾਮ ਦੁਆਰਾ ਖੇੜੇ ਦੀ ਅਵਸਥਾ ਵਿਚ ਹੋ ਗਿਆ ਹੈ।੪।੧।

**ਰਾਗੁ ਬਿਹਾਗੜਾ ਮਹਲਾ ੪**

ਹੇ ਮੇਰੀ ਜਿੰਦੇ! ਹਰਿ ਹਰਿ ਦਾ ਨਾਮ ਅੰਮ੍ਰਿਤ ਹੈ। (ਇਹ) ਅੰਮ੍ਰਿਤ ਗੁਰੂ ਦੀ ਮਤਿ ਦੁਆਰਾ ਪ੍ਰਾਪਤ ਹੁੰਦਾ ਹੈ। ਹੇ ਮੇਰੀ ਜਿੰਦੇ! ਹਉਮੈ ਅਤੇ ਮਾਇਆ ਵਿਸ਼ ਰੂਪ ਹਨ। ਹਰਿ (ਦੇ ਨਾਮ ਰੂਪ) ਅੰਮ੍ਰਿਤ (ਦੇ ਸੇਵਨ ਨਾਲ ਇਹ) ਵਿਸ਼ ਉਤਰ ਜਾਂਦੀ ਹੈ। ਹੇ ਮੇਰੀ ਜਿੰਦੇ! ਹਰਿ ਹਰਿ ਨਾਮ ਦੀ ਆਰਾਧਨਾ ਨਾਲ ਸੁਕਿਆ ਹੋਇਆ ਮਨ ਹਰਾ ਭਰਾ ਹੋ ਜਾਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਮੇਰੀ ਜਿੰਦੇ! (ਜਿਸ ਦੇ ਮੱਥੇ ਉਤੇ) ਹਰਿ ਨੇ ਵੱਡੇ ਭਾਗ ਲਿਖ ਕੇ ਪਾਏ ਹਨ, (ਉਹ) ਹਰਿ ਦੇ ਨਾਮ ਵਿਚ ਸਮਾ ਜਾਂਦਾ ਹੈ।੧। ਹੇ ਮੇਰੀ ਜਿੰਦੇ! (ਮੇਰਾ) ਮਨ ਹਰਿ (ਦੇ ਨਾਮ) ਨਾਲ ਵਿੰਨ੍ਹਿਆ ਗਿਆ ਹੈ, ਜਿਵੇਂ ਬਾਲਕ ਦੁੱਧ ਨਾਲ ਪਰਚਦਾ ਹੈ। ਹੇ ਮੇਰੀ ਜਿੰਦੇ! ਹਰਿ ਤੋਂ ਬਿਨਾ ਸ਼ਾਂਤੀ ਨਹੀਂ ਪਾਈਦੀ, ਜਿਵੇਂ ਪਪੀਹਾ ਜਲ (ਸ੍ਵਾਤੀ ਬੂੰਦ) ਤੋਂ ਬਿਨਾ ਪੁਕਾਰਦਾ ਰਹਿੰਦਾ ਹੈ। ਹੇ ਮੇਰੀ ਜਿੰਦੇ! ਸਤਿਗੁਰੂ ਦੀ ਸ਼ਰਣ ਵਿਚ ਜਾ ਪਓ। (ਉਹ) ਹਰਿ ਦੇ ਗੁਣ ਦਸੇਗਾ। ਹੇ ਮੇਰੀ ਜਿੰਦੇ! ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਹਰਿ ਨੇ ਮਿਲਾ ਦਿੱਤਾ ਹੈ, (ਉਸ ਦੇ) ਹਿਰਦੇ ਵਿਚ ਕਈ ਪ੍ਰਕਾਰ ਦੇ ਸ਼ਬਦ ਧੁਨਿਤ ਹੁੰਦੇ ਹਨ (ਭਾਵ—ਖ਼ੁਸ਼ੀ ਪਸਰ ਜਾਂਦੀ ਹੈ)।੨।

ਹੇ ਮੇਰੀ ਜਿੰਦੇ! ਮਨਮੁਖ (ਵਿਅਕਤੀ) ਹਉਮੈ ਕਰਕੇ (ਪ੍ਰਭੂ ਤੋਂ) ਵਿਛੜੇ ਹਨ। (ਮਾਇਆਵੀ) ਵਿਸ਼ ਨੇ (ਉਨ੍ਹਾਂ ਨੂੰ) ਹਉਮੈ ਦੇ ਜਾਲ ਵਿਚ ਬੰਨ੍ਹ ਰਖਿਆ ਹੈ। ਹੇ ਮੇਰੀ ਜਿੰਦੇ! ਜਿਵੇਂ ਕਬੂਤਰ (ਆਦਿ) ਪੰਛੀ (ਚੋਗੇ ਖ਼ਾਤਰ) ਆਪਣੇ ਆਪ ਨੂੰ (ਜਾਲ ਵਿਚ) ਫਸਾ ਲੈਂਦਾ ਹੈ, ਤਿਵੇਂ ਸਾਰੇ ਮਨਮੁਖ ਕਾਲ ਦੇ ਵਸ ਵਿਚ ਹਨ। ਹੇ ਮੇਰੀ ਜਿੰਦੇ! ਜੋ ਮੋਹ ਮਾਇਆ ਵਿਚ ਚਿਤ ਲਗਾਉਂਦੇ ਹਨ, (ਉਹ) ਮਨਮੁਖ ਮੂਰਖ ਅਤੇ ਭੂਤਨੇ (*ਬਿਤਾਲੇ*) ਹਨ। ਹੇ ਮੇਰੀ ਜਿੰਦੇ! ਨਾਨਕ (ਦਾ ਕਥਨ ਹੈ ਕਿ) ਹਰਿ-ਜਨ 'ਪਨਾਹ ਪਨਾਹ' ਕਹਿੰਦੇ ਹੋਏ ਹਰਿ ਦੀ ਸ਼ਰਣ ਵਿਚ ਆਉਂਦੇ ਹਨ। (ਫਿਰ) ਹਰਿ-ਗੁਰੂ ਰਖਵਾਲੇ ਬਣ ਜਾਂਦੇ ਹਨ।੩। ਹੇ ਮੇਰੀ ਜਿੰਦੇ! ਹਰਿ-ਜਨ ਹਰਿ ਵਿਚ ਲਿਵ ਲਗਾਉਣ ਕਰਕੇ (ਭਵ-ਸਾਗਰ ਤੋਂ) ਬਚ ਗਏ ਹਨ। ਧੁਰੋਂ ਵੱਡੇ ਭਾਗ ਹੋਣ ਕਰਕੇ (ਉਨ੍ਹਾਂ ਨੇ) ਹਰਿ ਨੂੰ ਪ੍ਰਾਪਤ ਕੀਤਾ ਹੈ। ਹੇ ਮੇਰੀ ਜਿੰਦੇ! ਹਰਿ ਹਰਿ ਨਾਮ (ਮੇਰੇ ਲਈ) ਜਹਾਜ਼ (*ਪੋਤੁ*) ਹੈ, ਗੁਰੂ ਰੂਪ ਮਲਾਹ (*ਖੇਵਟੁ*) ਨੇ ਸ਼ਬਦ ਦੁਆਰਾ (ਭਵ-ਸਾਗਰ) ਤੋਂ ਪਾਰ ਕਰਾ ਦਿੱਤਾ ਹੈ। ਹੇ ਮੇਰੀ ਜਿੰਦੇ! ਹਰਿ ਹਰਿ ਪੁਰਖ ਦਿਆਲੂ ਹੈ। ਗੁਰੂ ਸਤਿਗੁਰੂ (ਦੇ ਉਪਦੇਸ਼ ਨਾਲ ਹਰਿ) ਮਿਠਾ ਲਗਣ ਲਗ ਜਾਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਹਰਿ! ਕ੍ਰਿਪਾ ਕਰਕੇ ਬੇਨਤੀ ਸੁਣ। (ਤੇਰੀ ਮਿਹਰ ਨਾਲ ਹੀ) ਨਾਮ ਸਿਮਰਿਆ ਜਾਂਦਾ ਹੈ।੪।੨।

**ਬਿਹਾਗੜਾ ਮਹਲਾ ੪**

ਹੇ ਮੇਰੀ ਜਿੰਦੇ! (ਹਰਿ ਦਾ) ਜਸ (ਕਰਨਾ) ਅਤੇ ਨਾਮ (ਸਿਮਰਨਾ) ਜਗਤ ਵਿਚ ਉਤਮ ਕਰਨੀ ਹੈ। (ਜੋ) ਹਰਿ-ਜਸ (ਕਰਦਾ ਹੈ, ਉਹ) ਹਰਿ ਨੂੰ ਮਨ ਵਿਚ ਧਾਰਣ ਕਰ ਲੈਂਦਾ ਹੈ। ਹੇ ਮੇਰੀ

ਹਰਿ ਹਰਿ ਨਾਮੁ ਪਵਿਤੁ ਹੈ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਨਾਮੁ ਉਧਾਰੇ ਰਾਮ ॥
ਸਭ ਕਿਲਵਿਖ ਪਾਪ ਦੁਖ ਕਟਿਆ ਮੇਰੀ ਜਿੰਦੁੜੀਏ ਮਲੁ ਗੁਰਮੁਖਿ ਨਾਮਿ ਉਤਾਰੇ ਰਾਮ॥
ਵਡ ਪੁੰਨੀ ਹਰਿ ਧਿਆਇਆ ਜਨ ਨਾਨਕ ਹਮ ਮੂਰਖ ਮੁਗਧ ਨਿਸਤਾਰੇ ਰਾਮ ॥੧॥
ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ ਤਿਨਾ ਪੰਚੇ ਵਸਗਤਿ ਆਏ ਰਾਮ ॥
ਅੰਤਰਿ ਨਵ ਨਿਧਿ ਨਾਮੁ ਹੈ ਮੇਰੀ ਜਿੰਦੁੜੀਏ ਗੁਰੁ ਸਤਿਗੁਰੁ ਅਲਖੁ ਲਖਾਏ ਰਾਮ ॥
ਗੁਰਿ ਆਸਾ ਮਨਸਾ ਪੂਰੀਆ ਮੇਰੀ ਜਿੰਦੁੜੀਏ ਹਰਿ ਮਿਲਿਆ ਭੁਖ ਸਭ ਜਾਏ ਰਾਮ॥
ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਮੇਰੀ ਜਿੰਦੁੜੀਏ ਜਨ ਨਾਨਕ ਹਰਿ ਗੁਣ ਗਾਏ ਰਾਮ ॥੨॥

ਹਮ ਪਾਪੀ ਬਲਵੰਚੀਆ ਮੇਰੀ ਜਿੰਦੁੜੀਏ ਪਰਦ੍ਰੋਹੀ ਠਗ ਮਾਇਆ ਰਾਮ ॥
ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ॥
ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ ਫਿਰਿ ਮਰਦਾ ਬਹੁੜਿ ਜੀਵਾਇਆ ਰਾਮ॥
ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿੰਦੁੜੀਏ ਤਿਨ ਕੇ ਸਭ ਦੁਖ ਗਵਾਇਆ ਰਾਮ॥੩॥
ਅਤਿ ਊਤਮੁ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਜਿਤੁ ਜਪਿਐ ਪਾਪ ਗਵਾਤੇ ਰਾਮ ॥
ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ॥
ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ ॥
ਅਪਰਾਧੀ ਪਾਪੀ ਉਧਰੇ ਮੇਰੀ ਜਿੰਦੁੜੀਏ ਜਨ ਨਾਨਕ ਖਿਨੁ ਹਰਿ ਰਾਤੇ ਰਾਮ॥੪॥੩॥

ਬਿਹਾਗੜਾ ਮਹਲਾ ੪ ॥
ਹਉ ਬਲਿਹਾਰੀ ਤਿਨ੍ ਕਉ ਮੇਰੀ ਜਿੰਦੁੜੀਏ ਜਿਨ੍ ਹਰਿ ਹਰਿ ਨਾਮੁ ਅਧਾਰੋ ਰਾਮ ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮੇਰੀ ਜਿੰਦੁੜੀਏ ਬਿਖੁ ਭਉਜਲੁ ਤਾਰਣਹਾਰੋ ਰਾਮ॥
ਜਿਨ ਇਕ ਮਨਿ ਹਰਿ ਧਿਆਇਆ ਮੇਰੀ ਜਿੰਦੁੜੀਏ ਤਿਨ ਸੰਤ ਜਨਾ ਜੈਕਾਰੋ ਰਾਮ ॥
ਨਾਨਕ ਹਰਿ ਜਪਿ ਸੁਖੁ ਪਾਇਆ ਮੇਰੀ ਜਿੰਦੁੜੀਏ ਸਭਿ ਦੂਖ ਨਿਵਾਰਣਹਾਰੋ ਰਾਮ॥੧॥
ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥
ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ॥
ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ॥
ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ॥੨॥

ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥
ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ॥
ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ ॥
ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ॥੩॥

ਜਿੰਦੇ! ਹਰਿ ਹਰਿ ਦਾ ਨਾਮ ਪਵਿਤਰ ਹੈ। (ਜੋ) ਹਰਿ ਹਰਿ ਨਾਮ ਜਪਦਾ ਹੈ, (ਉਸ ਨੂੰ ਪ੍ਰਭੂ ਭਵ-ਸਾਗਰ ਤੋਂ) ਪਾਰ ਕਰ ਦਿੰਦਾ ਹੈ। ਹੇ ਮੇਰੀ ਜਿੰਦੇ! ਗੁਰੂ ਦੁਆਰਾ ਹਰਿ-ਨਾਮ (ਜਪਣ ਨਾਲ) ਸਭ ਪਾਪ (*ਕਿਲਵਿਖ*) ਅਤੇ ਦੁਖ ਕਟੇ ਜਾਂਦੇ ਹਨ ਅਤੇ (ਹੰਕਾਰ ਦੀ) ਮੈਲ ਉਤਰ ਜਾਂਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਵੱਡੇ ਪੁੰਨਾਂ ਕਰਕੇ ਹਰਿ-ਨਾਮ ਧਿਆਇਆ ਜਾਂਦਾ ਹੈ, ਅਸਾਂ ਮੂਰਖਾਂ, ਬੇਸਮਝਾਂ ਨੂੰ (ਨਾਮ ਨੇ ਭਵ-ਸਾਗਰੋਂ) ਤਾਰ ਦਿੱਤਾ ਹੈ।੧। ਹੇ ਮੇਰੀ ਜਿੰਦੇ! ਜੋ (ਵਿਅਕਤੀ) ਹਰਿ-ਨਾਮ ਦੀ ਆਰਾਧਨਾ ਕਰਦੇ ਹਨ, ਉਨ੍ਹਾਂ ਦੇ ਵਸ ਵਿਚ ਪੰਜ (ਵਿਕਾਰ) ਆ ਜਾਂਦੇ ਹਨ। ਹੇ ਮੇਰੀ ਜਿੰਦੇ! (ਉਨ੍ਹਾਂ ਸਾਧਕਾਂ ਦੇ) ਮਨ ਅੰਦਰ ਨੌਂ ਨਿਧੀਆਂ ਰੂਪ ਨਾਮ ਹੈ। ਪੂਰਾ ਸਤਿਗੁਰੂ ਅਲੱਖ (ਪ੍ਰਭੂ) ਨੂੰ ਲਖਾ ਦਿੰਦਾ ਹੈ। ਹੇ ਮੇਰੀ ਜਿੰਦੇ! ਗੁਰੂ ਨੇ (ਉਨ੍ਹਾਂ ਦੀ) ਆਸਾ ਅਤੇ ਮਨਸਾ ਪੂਰੀਆਂ ਕਰ ਦਿੱਤੀਆਂ ਹਨ। ਹਰਿ ਨੂੰ ਮਿਲਦਿਆਂ ਸਭ ਭੁਖ ਉਤਰ ਜਾਂਦੀ ਹੈ। ਹੇ ਮੇਰੀ ਜਿੰਦੇ! (ਜਿਨ੍ਹਾਂ ਦੇ) ਮਸਤਕ ਉਪਰ ਹਰਿ ਪ੍ਰਭੂ ਨੇ ਧੁਰੋਂ ਲਿਖਿਆ ਹੈ, ਦਾਸ ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੇ) ਹਰਿ ਦੇ ਗੁਣਾਂ ਦਾ ਗਾਇਨ ਕੀਤਾ ਹੈ।੨।

ਹੇ ਮੇਰੀ ਜਿੰਦੇ! ਅਸੀਂ ਪਾਪੀ, ਵਲ ਛਲ ਕਰਨ ਵਾਲੇ (*ਬਲਵੰਚੀਆ*), ਦੂਜਿਆਂ ਨਾਲ ਧੋਖਾ ਕਰਨ ਵਾਲੇ ਅਤੇ ਮਾਇਆਵੀ ਠਗ ਹਾਂ। ਹੇ ਮੇਰੀ ਜਿੰਦੇ! ਵਡਿਆਂ ਭਾਗਾਂ ਨਾਲ ਹੀ ਗੁਰੂ ਪਾਈਦਾ ਹੈ। ਪੂਰੇ ਗੁਰੂ ਦੁਆਰਾ ਗਤਿ ਅਤੇ ਮਰਯਾਦਾ (*ਮਿਤਿ*) ਪ੍ਰਾਪਤ ਹੁੰਦੀ ਹੈ। ਹੇ ਮੇਰੀ ਜਿੰਦੇ! (ਜਦੋਂ) ਗੁਰੂ ਨੇ ਹਰਿ-ਨਾਮ ਰੂਪ ਅੰਮ੍ਰਿਤ (ਮੇਰੇ) ਮੂੰਹ ਵਿਚ ਪਾਇਆ, ਫਿਰ (ਉਨ੍ਹਾਂ ਨੇ) ਮਰਦੇ ਹੋਏ ਨੂੰ ਜੀਵਿਤ ਕਰ ਦਿੱਤਾ। ਹੇ ਮੇਰੀ ਜਿੰਦੇ! ਦਾਸ ਨਾਨਕ (ਦਾ ਕਥਨ ਹੈ ਕਿ) ਜੋ (ਸਾਧਕ) ਗੁਰੂ ਨੂੰ ਮਿਲੇ ਪੈਂਦੇ ਹਨ, ਉਨ੍ਹਾਂ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ।੩। ਹੇ ਮੇਰੀ ਜਿੰਦੇ! ਹਰਿ-ਨਾਮ ਅਤਿ-ਉਤਮ ਹੈ, ਜਿਸ ਦੇ ਜਪਣ ਨਾਲ ਪਾਪ ਖ਼ਤਮ ਹੋ ਜਾਂਦੇ ਹਨ। ਹੇ ਮੇਰੀ ਜਿੰਦੇ! ਹਰਿ ਗੁਰੂ ਨੇ ਪਤਿਤਾਂ ਨੂੰ ਪਵਿਤਰ ਕਰ ਦਿੱਤਾ (ਅਤੇ ਉਹ) ਚੌਹਾਂ ਜੁਗਾਂ ਵਿਚ ਚੌਹਾਂ ਪਾਸੇ ਜਾਣੇ ਗਏ। ਹੇ ਮੇਰੀ ਜਿੰਦੇ! (ਉਨ੍ਹਾਂ ਦੀ) ਹਉਮੈ ਦੀ ਮੈਲ ਸਾਰੀ ਦੂਰ ਹੋ ਗਈ, (ਕਿਉਂਕਿ ਉਨ੍ਹਾਂ ਨੇ) ਹਰਿ-ਨਾਮ ਰੂਪ ਅੰਮ੍ਰਿਤ ਦੇ ਸਰੋਵਰ ਵਿਚ ਇਸ਼ਨਾਨ ਕੀਤਾ ਹੈ। ਹੇ ਮੇਰੀ ਜਿੰਦ! ਦਾਸ ਨਾਨਕ (ਦਾ ਕਥਨ ਹੈ ਕਿ) ਅਪਰਾਧੀ ਅਤੇ ਪਾਪੀ ਵੀ ਛਿਣ ਭਰ ਲਈ ਹਰਿ-(ਨਾਮ ਦੇ ਰੰਗ ਵਿਚ) ਰੰਗੇ ਜਾਣ ਕਾਰਣ (ਭਵ-ਸਾਗਰ) ਤਰ ਗਏ ਹਨ।੪।੩।

**ਬਿਹਾਗੜਾ ਮਹਲਾ ੪**

ਹੇ ਮੇਰੀ ਜਿੰਦੇ! ਮੈਂ ਉਨ੍ਹਾਂ (ਵਿਅਕਤੀਆਂ) ਤੋਂ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੂੰ ਹਰਿ ਹਰਿ ਨਾਮ ਦਾ ਆਧਾਰ ਹੈ। ਹੇ ਮੇਰੀ ਜਿੰਦੇ! (ਉਨ੍ਹਾਂ ਨੂੰ) ਗੁਰੂ ਸਤਿਗੁਰੂ ਨੇ ਨਾਮ ਦ੍ਰਿੜ੍ਹ ਕੀਤਾ ਹੈ (ਜੋ) ਵਿਸ਼-ਵਤ ਭਵਸਾਗਰ ਤਾਰਨ ਵਾਲਾ ਹੈ। ਹੇ ਮੇਰੀ ਜਿੰਦੇ! ਜਿਨ੍ਹਾਂ ਨੇ ਇਕ ਮਨ ਹੋ ਕੇ ਹਰਿ ਦੀ ਆਰਾਧਨਾ ਕੀਤੀ ਹੈ, ਉਨ੍ਹਾਂ ਸੰਤ ਜਨਾਂ ਦਾ ਜੈ ਜੈਕਾਰ ਹੋਵੇ। ਹੇ ਮੇਰੀ ਜਿੰਦੇ! ਨਾਨਕ (ਦਾ ਕਥਨ ਹੈ ਕਿ ਹਰਿ ਜਨਾਂ ਨੇ) ਹਰਿ (ਨਾਮ) ਨੂੰ ਜਪ ਕੇ ਸੁਖ ਪਾਇਆ ਹੈ (ਜੋ) ਸਭ ਤਰ੍ਹਾਂ ਦੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ।੧। ਹੇ ਮੇਰੀ ਜਿੰਦੇ! ਉਹ ਜੀਭ ਧੰਨ ਧੰਨ ਹੈ, (ਜੋ) ਹਰਿ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਦੀ ਹੈ। ਹੇ ਮੇਰੀ ਜਿੰਦੇ! ਉਹ ਕੰਨ ਭਲੇ ਅਤੇ ਸ਼ੋਭਾਸ਼ਾਲੀ ਹਨ, (ਜੋ) ਹੇ ਹਰਿ! ਤੇਰੇ ਹਰਿ-ਕੀਰਤਨ ਨੂੰ ਸੁਣਦੇ ਹਨ। ਹੇ ਮੇਰੀ ਜਿੰਦੇ! ਉਹ ਸਿਰ ਭਲਾ, ਪਵਿਤਰ ਅਤੇ ਪੁਨੀਤ ਹੈ, ਜੋ ਗੁਰੂ ਦੇ ਪੈਰਾਂ ਨੂੰ ਜਾ ਲਗਦਾ ਹੈ। ਹੇ ਮੇਰੀ ਜਿੰਦੇ! ਨਾਨਕ ਗੁਰੂ ਤੋਂ ਵਾਰਿਆ ਜਾਂਦਾ ਹੈ ਜਿਸ ਨੇ ਹਰਿ ਹਰਿ ਨਾਮ ਚੇਤੇ ਕਰਾਇਆ ਹੈ।੨।

ਹੇ ਮੇਰੀ ਜਿੰਦੇ! ਉਹ ਨੇਤਰ ਭਲੇ ਅਤੇ ਪ੍ਰਵਾਨ ਹਨ ਜੋ ਸਾਧੂ ਸਤਿਗੁਰੂ ਨੂੰ ਵੇਖਦੇ ਹਨ। ਹੇ ਮੇਰੀ ਜਿੰਦੇ! ਉਹ ਹੱਥ ਪਵਿਤਰ ਅਤੇ ਪਾਵਨ ਹਨ ਜੋ ਹਰਿ ਦਾ 'ਹਰਿ ਹਰਿ' ਜਸ ਲਿਖਦੇ ਹਨ। ਹੇ ਮੇਰੀ ਜਿੰਦੇ! ਉਸ ਸੇਵਕ ਦੇ ਪੈਰ ਨਿਤ ਪੂਜੇ ਜਾਂਦੇ ਹਨ ਜੋ ਧਰਮ-ਮਾਰਗ ਉਪਰ ਚਲਦੇ ਹਨ। ਹੇ ਮੇਰੀ ਜਿੰਦੇ! ਨਾਨਕ ਉਨ੍ਹਾਂ ਤੋਂ ਕੁਰਬਾਨ ਹੈ ਜੋ ਹਰਿ ਦਾ ਨਾਮ ਸੁਣ ਕੇ (ਉਸ ਨੂੰ ਮੰਨਦੇ ਹਨ)।੩।

ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ॥
ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥
ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ॥
ਨਾਨਕ ਤੇ ਹਰਿ ਦਰਿ ਪੈਨ੍ਹਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ॥੪॥੪॥

ਬਿਹਾਗੜਾ ਮਹਲਾ ੪ ॥
ਜਿਨ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ ਤੇ ਮਨਮੁਖ ਮੂੜ ਇਆਣੇ ਰਾਮ॥
ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਅੰਤਿ ਗਏ ਪਛੁਤਾਣੇ ਰਾਮ॥
ਹਰਿ ਦਰਗਹ ਢੋਈ ਨਾ ਲਹਨਿ੍ ਮੇਰੀ ਜਿੰਦੁੜੀਏ ਜੋ ਮਨਮੁਖ ਪਾਪਿ ਲੁਭਾਣੇ ਰਾਮ ॥
ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ ਹਰਿ ਜਪਿ ਹਰਿ ਨਾਮਿ ਸਮਾਣੇ ਰਾਮ॥੧॥
ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ॥
ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥
ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ
ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥
ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਜਮਕੰਕਰੁ ਨੇੜਿ ਨ ਆਵੈ ਰਾਮ॥੨॥

ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ ਸੋ ਡਰੈ ਜਿਨਿ ਪਾਪ ਕਮਤੇ ਰਾਮ॥
ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ॥
ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ॥
ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ ਜਿਨਿ ਪੈਰੀ ਆਣਿ ਸਭਿ ਘਤੇ ਰਾਮ॥੩॥
ਸੋ ਐਸਾ ਹਰਿ ਨਿਤ ਸੇਵੀਐ ਮੇਰੀ ਜਿੰਦੁੜੀਏ ਜੋ ਸਭ ਦੂ ਸਾਹਿਬੁ ਵਡਾ ਰਾਮ ॥
ਜਿਨ੍ਹੀ ਇਕ ਮਨਿ ਇਕੁ ਅਰਾਧਿਆ ਮੇਰੀ ਜਿੰਦੁੜੀਏ
ਤਿਨਾ ਨਾਹੀ ਕਿਸੈ ਦੀ ਕਿਛੁ ਚੜਾ ਰਾਮ ॥
ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ
ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ ॥
ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ
ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ ॥੪॥੫॥

ਬਿਹਾਗੜਾ ਮਹਲਾ ੪ ॥
ਸਭਿ ਜੀਅ ਤੇਰੇ ਤੂੰ ਵਰਤਦਾ ਮੇਰੇ ਹਰਿ ਪ੍ਰਭ ਤੂੰ ਜਾਣਹਿ ਜੋ ਜੀਇ ਕਮਾਈਐ ਰਾਮ॥
ਹਰਿ ਅੰਤਰਿ ਬਾਹਰਿ ਨਾਲਿ ਹੈ ਮੇਰੀ ਜਿੰਦੁੜੀਏ ਸਭ ਵੇਖੈ ਮਨਿ ਮੁਕਰਾਈਐ ਰਾਮ॥
ਮਨਮੁਖਾ ਨੋ ਹਰਿ ਦੂਰਿ ਹੈ ਮੇਰੀ ਜਿੰਦੁੜੀਏ ਸਭ ਬਿਰਥੀ ਘਾਲ ਗਵਾਈਐ ਰਾਮ ॥
ਜਨ ਨਾਨਕ ਗੁਰਮੁਖਿ ਧਿਆਇਆ ਮੇਰੀ ਜਿੰਦੁੜੀਏ ਹਰਿ ਹਾਜਰੁ ਨਦਰੀ ਆਈਐ ਰਾਮ॥੧॥

ਹੇ ਮੇਰੀ ਜਿੰਦੇ! ਧਰਤੀ, ਪਾਤਾਲ ਅਤੇ ਆਕਾਸ਼ ਵਿਚ ਸਭ ਕੋਈ ਹਰਿ ਹਰਿ ਨਾਮ ਦੀ ਆਰਾਧਨਾ ਕਰਦੇ ਹਨ। ਹੇ ਮੇਰੀ ਜਿੰਦੇ! ਪੌਣ, ਪਾਣੀ, ਅਗਨੀ (ਸਭ) ਨਿਤ ਹਰਿ ਹਰਿ ਹਰਿ ਜਸ ਗਾ ਰਹੇ ਹਨ। ਹੇ ਮੇਰੀ ਜਿੰਦੇ! ਜੰਗਲ (ਦੇ ਦਰਖ਼ਤ), ਘਾਹ ਅਤੇ ਸਾਰਾ (ਦਿਸਦਾ) ਆਕਾਰ ਮੁਖ ਤੋਂ ਹਰਿ ਹਰਿ ਨਾਮ ਦੀ ਆਰਾਧਨਾ ਕਰ ਰਿਹਾ ਹੈ। ਹੇ ਮੇਰੀ ਜਿੰਦੇ! ਨਾਨਕ (ਦਾ ਕਥਨ ਹੈ ਕਿ) ਉਹ (ਸਾਧਕ) ਹਰਿ ਦੀ ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ ਜੋ ਗੁਰੂ ਦੁਆਰਾ ਹਰਿ-ਭਗਤੀ ਵਿਚ ਮਨ ਲਗਾਉਂਦਾ ਹੈ।੪।੪।

**ਬਿਹਾਗੜਾ ਮਹਲਾ ੪**

ਹੇ ਮੇਰੀ ਜਿੰਦੇ! ਜਿਨ੍ਹਾਂ (ਵਿਅਕਤੀਆਂ) ਨੇ ਹਰਿ ਹਰਿ ਨਾਮ ਨੂੰ ਚੇਤੇ ਨਹੀਂ ਕੀਤਾ, ਉਹ ਮਨਮੁਖ ਮੂਰਖ ਅਤੇ ਨਾਸਮਝ ਹਨ। ਹੇ ਮੇਰੀ ਜਿੰਦੇ! ਜੋ (ਵਿਅਕਤੀ) ਮਾਇਆ ਦੇ ਮੋਹ ਵਿਚ ਚਿਤ ਲਗਾਉਂਦੇ ਹਨ, ਉਹ ਅੰਤ ਨੂੰ ਪਛਤਾਉਂਦੇ ਹੋਏ ਜਾਂਦੇ ਹਨ। ਹੇ ਮੇਰੀ ਜਿੰਦੇ! (ਉਹ) ਹਰਿ ਦੀ ਦਰਗਾਹ ਵਿਚ ਠਿਕਾਣਾ ਪ੍ਰਾਪਤ ਨਹੀਂ ਕਰਦੇ, ਜੋ ਮਨਮੁਖ (ਵਿਅਕਤੀ) ਪਾਪ ਵਿਚ ਲੁਭਾਇਮਾਨ ਰਹਿੰਦੇ ਹਨ। ਹੇ ਮੇਰੀ ਜਿੰਦੇ! ਦਾਸ ਨਾਨਕ (ਦਾ ਕਥਨ ਹੈ ਕਿ) ਗੁਰੂ ਨੂੰ ਮਿਲ ਕੇ (ਸਾਧਕ ਭਵ-ਸਾਗਰ ਵਿਚੋਂ) ਤਰ ਜਾਂਦੇ ਹਨ ਅਤੇ ਹਰਿ ਹਰਿ ਦਾ ਨਾਮ ਜਪ ਕੇ ਹਰਿ ਵਿਚ ਸਮਾ ਜਾਂਦੇ ਹਨ।੧। ਹੇ ਮੇਰੀ ਜਿੰਦੇ! ਸਾਰੇ (ਜਿਗਿਆਸੂ) ਸਤਿਗੁਰੂ ਨੂੰ ਜਾ ਮਿਲਣ, ਜੋ ਹਰਿ ਹਰਿ ਨਾਮ ਦ੍ਰਿੜ੍ਹ ਕਰਾਉਂਦਾ ਹੈ। ਹੇ ਮੇਰੀ ਜਿੰਦੇ! ਹਰਿ ਦੇ ਨਾਮ ਨੂੰ ਜਪਣੋ ਛਿਣ ਭਰ ਲਈ ਵੀ ਢਿਲ ਨਹੀਂ ਕਰਨੀ ਚਾਹੀਦੀ। ਮਤਾਂ (ਅਗਲਾ) ਸੁਆਸ ਆਵੇ ਜਾਂ ਨ ਆਵੇ। ਹੇ ਮੇਰੀ ਜਿੰਦੇ! ਉਹ ਵੇਲਾ, ਉਹ ਮਹੂਰਤ, ਉਹ ਘੜੀ, ਉਹ ਮੁਹਤੁ (ਅਰਥਾਤ ਅੱਧੀ ਘੜੀ) ਸਫਲ ਹੈ, ਜਿਸ ਵਿਚ ਮੇਰਾ ਹਰਿ ਚਿਤ ਵਿਚ ਆਉਂਦਾ ਹੈ। ਹੇ ਮੇਰੀ ਜਿੰਦੇ! ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੇ) ਨਾਮ ਦੀ ਆਰਾਧਨਾ ਕੀਤੀ ਹੈ, (ਉਸ ਦੇ) ਨੇੜੇ ਜਮ-ਦੂਤ ਨਹੀਂ ਆਉਂਦੇ।੨।

ਹੇ ਮੇਰੀ ਜਿੰਦੇ! ਹਰਿ ਨਿਤ ਸਭ ਕੁਝ ਵੇਖਦਾ ਅਤੇ ਸੁਣਦਾ ਹੈ, ਉਹ (ਮਨੁੱਖ) ਡਰਦਾ ਹੈ ਜਿਸ ਨੇ ਪਾਪ ਕਮਾਏ ਹੋਣ। ਹੇ ਮੇਰੀ ਜਿੰਦੇ! ਜਿਸ ਦੇ ਅੰਦਰ ਹਿਰਦਾ ਸ਼ੁੱਧ ਹੈ, ਉਸ ਸੇਵਕ ਨੇ ਸਾਰੇ ਡਰ ਪਰੇ ਸੁਟ ਦਿੱਤੇ ਹਨ। ਹੇ ਮੇਰੀ ਜਿੰਦੇ! ਜਿਸ (ਸਾਧਕ ਦਾ ਮਨ) ਹਰਿ ਦੇ ਨਿਰਭਉ ਨਾਮ ਨਾਲ ਪਤੀਜ ਗਿਆ ਹੈ, (ਭਾਵੇਂ) ਸਾਰੇ ਦੁਸ਼ਟ ਕੁਪਤੇ ਝਖਾਂ ਮਾਰ ਲੈਣ (ਪਰ ਉਸ ਦਾ ਕੁਝ ਵਿਗਾੜ ਨਹੀਂ ਸਕਦੇ)। ਹੇ ਮੇਰੀ ਜਿੰਦੇ! ਨਾਨਕ ਨੇ ਪੂਰਾ ਗੁਰੂ ਸੇਵਿਆ ਹੈ ਜਿਸ (ਗੁਰੂ) ਨੇ ਸਾਰੇ (ਦੁਸ਼ਟ ਵਿਰੋਧੀ) ਪੈਰਾਂ ਵਿਚ ਲਿਆ ਸੁਟੇ ਹਨ।੩। ਹੇ ਮੇਰੀ ਜਿੰਦੇ! ਉਸ ਅਜਿਹੇ ਹਰਿ ਨੂੰ ਹਮੇਸ਼ਾ ਸੇਵਣਾ ਚਾਹੀਦਾ ਹੈ, ਜੋ ਸਭ ਤੋਂ ਵੱਡਾ ਸਾਹਿਬ ਹੈ। ਹੇ ਮੇਰੀ ਜਿੰਦੇ! ਜਿਨ੍ਹਾਂ ਨੇ ਇਕ ਮਨ ਹੋ ਕੇ ਇਕ ਪ੍ਰਭੂ ਦੀ ਆਰਾਧਨਾ ਕੀਤੀ ਹੈ, ਉਨ੍ਹਾਂ ਨੂੰ ਕਿਸੇ ਦੀ ਕੁਝ ਪਰਵਾਹ (*ਚਡਾ*) ਨਹੀਂ ਹੈ। ਹੇ ਮੇਰੀ ਜਿੰਦੇ! (ਜਿਨ੍ਹਾਂ ਨੇ) ਗੁਰੂ ਦੀ ਸੇਵਾ ਕਰਕੇ ਹਰਿ ਦਾ ਠਿਕਾਣਾ ਪਾ ਲਿਆ ਹੈ, (ਉਨ੍ਹਾਂ ਦੇ) ਸਾਰੇ ਕੁਪਤੇ (*ਘੰਡਾ*) ਨਿੰਦਕ (ਬੇਸ਼ਕ) ਝਖਾਂ ਮਾਰ ਲੈਣ (ਕੁਝ ਨਹੀਂ ਵਿਗਾੜ ਸਕਦੇ)। ਹੇ ਮੇਰੀ ਜਿੰਦੇ! ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਨਾਮ ਸਿਮਰਿਆ ਹੈ, (ਉਨ੍ਹਾਂ ਦੇ ਮੱਥੇ ਉਤੇ) ਹਰਿ ਨੇ ਧੁਰੋਂ ਲਿਖ ਛਡਿਆ ਸੀ।੪।੫।

**ਬਿਹਾਗੜਾ ਮਹਲਾ ੪**

ਹੇ ਮੇਰੀ ਹਰਿ ਜੀ! ਸਭ ਜੀਵ ਤੇਰੇ (ਪੈਦਾ ਕੀਤੇ ਹੋਏ ਹਨ) ਅਤੇ ਤੂੰ ਸਭ ਵਿਚ ਵਰਤ ਰਿਹਾ ਹਾਂ। ਤੂੰ (ਸਭ ਕੁਝ) ਜਾਣਦਾ ਹੈਂ ਜੋ (ਅਸੀਂ) ਕਰਨ ਲਈ ਮਨ ਵਿਚ (ਸੋਚਦੇ ਹਾਂ)। ਹੇ ਮੇਰੀ ਜਿੰਦੇ! ਹਰਿ ਅੰਦਰ ਬਾਹਰ ਨਾਲ ਹੈ। (ਉਹ) ਸਭ ਕੁਝ ਵੇਖਦਾ ਹੈ, (ਪਰ ਅਸੀਂ) ਮਨੋਂ ਮੁਕਰ ਜਾਈਦਾ ਹੈ। ਹੇ ਮੇਰੀ ਜਿੰਦੇ! ਮਨਮੁਖਾਂ ਨੂੰ ਹਰਿ ਦੂਰ (ਪ੍ਰਤੀਤ) ਹੁੰਦਾ ਹੈ। (ਉਨ੍ਹਾਂ ਦੀ) ਸਾਰੀ ਘਾਲਣਾ ਵਿਅਰਥ ਨਸ਼ਟ ਹੋ ਜਾਂਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਗੁਰੂ ਦੁਆਰਾ ਹਰਿ ਦੀ ਆਰਾਧਨਾ

ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ ਜੋ ਪ੍ਰਭ ਮੇਰੇ ਮਨਿ ਭਾਣੇ ਰਾਮ ॥
ਸੇ ਹਰਿ ਦਰਗਹ ਪੈਨਾਇਆ ਮੇਰੀ ਜਿੰਦੁੜੀਏ ਅਹਿਨਿਸਿ ਸਾਚਿ ਸਮਾਣੇ ਰਾਮ ॥
ਤਿਨ ਕੈ ਸੰਗਿ ਮਲੁ ਉਤਰੈ ਮੇਰੀ ਜਿੰਦੁੜੀਏ ਰੰਗਿ ਰਾਤੇ ਨਦਰਿ ਨੀਸਾਣੇ ਰਾਮ ॥
ਨਾਨਕ ਕੀ ਪ੍ਰਭ ਬੇਨਤੀ ਮੇਰੀ ਜਿੰਦੁੜੀਏ ਮਿਲਿ ਸਾਧੂ ਸੰਗਿ ਅਘਾਣੇ ਰਾਮ ॥੨॥

ਹੇ ਰਸਨਾ ਜਪਿ ਗੋਬਿੰਦੋ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ ॥
ਜਿਸੁ ਦਇਆ ਕਰੇ ਮੇਰਾ ਪਾਰਬ੍ਰਹਮੁ ਮੇਰੀ ਜਿੰਦੁੜੀਏ ਤਿਸੁ ਮਨਿ ਨਾਮੁ ਵਸਾਏ ਰਾਮ ॥
ਜਿਸੁ ਭੇਟੇ ਪੂਰਾ ਸਤਿਗੁਰੁ ਮੇਰੀ ਜਿੰਦੁੜੀਏ ਸੋ ਹਰਿ ਧਨੁ ਨਿਧਿ ਪਾਏ ਰਾਮ ॥
ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ ਨਾਨਕ ਹਰਿ ਗੁਣ ਗਾਏ ਰਾਮ ॥੩॥
ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ ਪਾਰਬ੍ਰਹਮੁ ਪ੍ਰਭੁ ਦਾਤਾ ਰਾਮ ॥
ਤਾ ਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ ਪੂਰਨ ਪੁਰਖੁ ਬਿਧਾਤਾ ਰਾਮ ॥
ਸਰਬ ਜੀਆ ਪ੍ਰਤਿਪਾਲਦਾ ਮੇਰੀ ਜਿੰਦੁੜੀਏ ਜਿਉ ਬਾਲਕ ਪਿਤ ਮਾਤਾ ਰਾਮ ॥
ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ ਜਨ ਨਾਨਕ ਗੁਰਮੁਖਿ ਜਾਤਾ ਰਾਮ ॥੪॥੬॥
ਛਕਾ ੧ ॥

**ਬਿਹਾਗੜਾ ਮਹਲਾ ੫ ਛੰਤ ਘਰੁ ੧ ੴ ਸਤਿਗੁਰ ਪ੍ਰਸਾਦਿ ॥**
ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ॥
ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ ਆਵਣੁ ਜਾਣੁ ਸਬਾਏ ਰਾਮ ॥
ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ ॥
ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ ਇਕਿ ਭਰਮਿ ਭੂਲੇ ਫਿਰਦਿਆ ॥
ਅੰਤੁ ਤੇਰਾ ਤੂੰਹੈ ਜਾਣਹਿ ਤੂੰ ਸਭ ਮਹਿ ਰਹਿਆ ਸਮਾਏ ॥
ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ ॥੧॥
ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ ਹਰਿ ਨਾਮੁ ਅਰਾਧੇ ਰਾਮ ॥
ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ ਜਮ ਕਾ ਮਾਰਗੁ ਸਾਧੇ ਰਾਮ ॥
ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ ਸੋਭਾ ਪਾਈਐ ॥
ਜਿਨ ਕਉ ਬਿਧਾਤੈ ਧੁਰਹੁ ਲਿਖਿਆ ਤਿਨ੍ਾ ਰੈਣਿ ਦਿਨੁ ਲਿਵ ਲਾਈਐ ॥
ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ ॥
ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ ॥੨॥

ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ ॥
ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥
ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜ ਚੜਾਵਏ ॥
ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ ਸੋ ਪ੍ਰਭ ਅੰਕਿ ਸਮਾਵਏ ॥
ਭਾਗੁ ਮਸਤਕਿ ਹੋਇ ਜਿਸ ਕੈ ਤਿਸੁ ਗੁਰ ਨਾਲਿ ਸਨੇਹਾ ॥

ਕੀਤੀ ਹੈ, (ਉਨ੍ਹਾਂ ਨੂੰ) ਹਰਿ ਹਾਜ਼ਰ ਨਾਜ਼ਰ ਦਿਸਦਾ ਹੈ।੧। ਹੇ ਮੇਰੀ ਜਿੰਦੇ! ਉਹ ਭਗਤ ਅਤੇ ਸੇਵਕ ਹਨ, ਜੋ ਮੇਰੇ ਪ੍ਰਭੂ ਦੇ ਮਨ ਨੂੰ ਚੰਗੇ ਲਗ ਗਏ ਹਨ। ਹੇ ਮੇਰੀ ਜਿੰਦੇ! ਉਹ (ਪ੍ਰਭੂ ਦੀ) ਦਰਗਾਹ ਵਿਚ ਪ੍ਰਤਿਸ਼ਠਿਤ ਹੁੰਦੇ ਹਨ ਅਤੇ ਦਿਨ ਰਾਤ ਸੱਚ ਵਿਚ ਸਮਾਏ ਰਹਿੰਦੇ ਹਨ। ਹੇ ਮੇਰੀ ਜਿੰਦੇ! ਉਨ੍ਹਾਂ ਦੀ ਸੰਗਤ ਵਿਚ ਰਿਹਾਂ (ਮਨ ਦੀ) ਮੈਲ ਉਤਰ ਜਾਂਦੀ ਹੈ। (ਪ੍ਰਭੂ ਦੇ ਪ੍ਰੇਮ) ਰੰਗ ਵਿਚ ਰੰਗੇ ਹੋਏ (ਵਿਅਕਤੀ ਦੇ ਮਸਤਕ ਉਪਰ) ਮਿਹਰ ਭਰੀ ਨਜ਼ਰ ਦਾ ਚਿੰਨ੍ਹ ਪੈ ਜਾਂਦਾ ਹੈ। ਹੇ ਮੇਰੀ ਜਿੰਦੇ! ਨਾਨਕ ਦੀ ਪ੍ਰਭੂ ਪਾਸ ਬੇਨਤੀ ਹੈ ਕਿ (ਸੇਵਕ ਲੋਕ) ਸਾਧੂ ਸੰਗ ਵਿਚ ਮਿਲ ਕੇ ਤ੍ਰਿਪਤ ਹੋ ਜਾਂਦੇ ਹਨ।੨।

ਹੇ ਮੇਰੀ ਜਿੰਦੇ! ਗੋਬਿੰਦ ਦਾ ਜਪ ਕਰ। ਹੇ ਜੀਭੇ! ਹਰਿ ਹਰਿ (ਦੇ ਨਾਮ) ਸਿਮਰਨ ਨਾਲ (ਤੇਰੀ) ਤ੍ਰਿਸ਼ਨਾ ਚਲੀ ਜਾਏਗੀ। ਹੇ ਮੇਰੀ ਜਿੰਦੇ! ਜਿਸ (ਉਪਰ) ਮੇਰਾ ਪ੍ਰਭੂ ਦਇਆ ਕਰਦਾ ਹੈ, ਉਸ ਦੇ ਮਨ ਵਿਚ ਨਾਮ ਵਸਾ ਦਿੰਦਾ ਹੈ। ਹੇ ਮੇਰੀ ਜਿੰਦੇ! ਜਿਸ ਨੂੰ ਪੂਰਾ ਸਤਿਗੁਰੂ ਮਿਲ ਪੈਂਦਾ ਹੈ, ਉਹ ਹਰਿ-(ਨਾਮ) ਧਨ ਦਾ ਖ਼ਜ਼ਾਨਾ ਪਾ ਲੈਂਦਾ ਹੈ। ਹੇ ਮੇਰੀ ਜਿੰਦੇ! ਨਾਨਕ (ਦਾ ਕਥਨ ਹੈ ਕਿ) ਵਡਿਆਂ ਭਾਗਾਂ ਵਾਲੇ ਨੂੰ (ਗੁਰੂ ਦੀ) ਸੰਗਤ ਪ੍ਰਾਪਤ ਹੁੰਦੀ ਹੈ ਅਤੇ ਉਹ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ।੩। ਹੇ ਮੇਰੀ ਜਿੰਦੇ! ਪਾਰਬ੍ਰਹਮ, ਪ੍ਰਭੂ (ਸਭ ਜੀਵਾਂ ਦਾ) ਦਾਤਾ ਹੈ ਅਤੇ ਸਥਾਨਾਂ ਸਥਾਨਾਂਤਰਾਂ ਵਿਚ ਵਰਤ ਰਿਹਾ ਹੈ। ਹੇ ਮੇਰੀ ਜਿੰਦੇ! ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ (ਕਿਉਂਕਿ ਉਹ) ਪੂਰਣ ਪੁਰਖ ਅਤੇ (ਸ੍ਰਿਸ਼ਟੀ ਦਾ) ਵਿਧਾਤਾ ਹੈ। ਹੇ ਮੇਰੀ ਜਿੰਦੇ! ਉਹ ਸਾਰੇ ਜੀਵਾਂ ਨੂੰ ਪ੍ਰਤਿਪਾਲਦਾ ਹੈ, ਜਿਵੇਂ ਬਾਲਕ ਨੂੰ ਮਾਤਾ ਪਿਤਾ (ਪਾਲਦੇ ਹਨ)। ਹੇ ਮੇਰੀ ਜਿੰਦੇ! ਹਜ਼ਾਰਾਂ ਸਿਆਣਪਾਂ ਨਾਲ (ਪ੍ਰਭੂ) ਪ੍ਰਾਪਤ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਹੀ (ਪ੍ਰਭੂ) ਜਾਣਿਆ ਜਾਂਦਾ ਹੈ।੪।੬ ਛਕਾ ੧।

**ਬਿਹਾਗੜਾ ਮਹਲਾ ੫ ਛੰਤ ਘਰੁ ੧**

ਹੇ ਮੇਰੇ ਪਿਆਰੇ ਜੀ! ਹਰਿ ਦੀ ਇਕ ਅਜੀਬ ਗੱਲ ਵੇਖੀ ਹੈ ਕਿ (ਉਹ) ਜੋ ਕੁਝ ਕਰਦਾ ਹੈ, ਉਹ ਧਰਮ ਦੇ ਨਿਆਂ ਅਨੁਸਾਰ ਕਰਦਾ ਹੈ। ਹੇ ਮੇਰੇ ਲਾਲ ਜੀ, ਹਰਿ ਨੇ (ਸੰਸਾਰ ਦੇ ਰੂਪ ਵਿਚ) ਇਕ ਖੇਡ-ਅਖਾੜਾ ਰਚਿਆ ਹੈ (ਜਿਸ ਵਿਚ) ਸਭ ਦਾ ਆਣਾ ਜਾਣਾ (ਬਣਿਆ ਹੋਇਆ ਹੈ)। (ਇਹ) ਆਣਾ-ਜਾਣਾ ਉਸੇ (ਪ੍ਰਭੂ) ਨੇ ਕੀਤਾ ਹੈ ਜਿਸ ਨੇ ਸ੍ਰਿਸ਼ਟੀ (*ਮੇਦਨਿ*) ਸਿਰਜੀ ਹੈ। ਕਈਆਂ ਨੂੰ ਸਤਿਗੁਰੂ ਨਾਲ ਮੇਲ ਕੇ (ਆਪਣੇ) ਮਹਲ ਵਿਚ ਬੁਲਾ ਲੈਂਦਾ ਹੈ ਅਤੇ ਕਈ ਭਰਮਾਂ ਵਿਚ ਭੁਲੇ ਫਿਰਦੇ ਹਨ। (ਹੇ ਪ੍ਰਭੂ!) ਤੇਰਾ ਅੰਤ ਤੂੰ ਹੀ ਜਾਣਦਾ ਹੈਂ, ਤੂੰ ਸਭ ਵਿਚ ਸਮਾਇਆ ਰਹਿੰਦਾ ਹੈਂ। ਹੇ ਸੰਤੋ! ਸੁਣੋ, ਨਾਨਕ ਸੱਚ ਕਹਿੰਦਾ ਹੈ ਕਿ ਹਰਿ ਧਰਮ ਦੇ ਨਿਆਂ ਅਨੁਸਾਰ ਵਰਤਦਾ ਹੈ।੧। ਹੇ ਮੇਰੇ ਪਿਆਰੇ ਜੀ! ਸਤਿਸੰਗੀ ਸਹੇਲੀਓ, ਆਓ, ਮਿਲੋ (ਤਾਂ ਜੋ) ਹਰਿ ਹਰਿ ਨਾਮ ਦਾ ਸਿਮਰਨ ਕਰੀਏ। ਹੇ ਮੇਰੇ ਪਿਆਰੇ ਜੀ! ਸਤਿਗੁਰੂ ਨੂੰ ਪੂਰਾ ਸਮਝ ਕੇ (ਉਸ ਦੀ) ਸੇਵਾ ਕਰੋ (ਅਤੇ ਇਸ ਤਰ੍ਹਾਂ) ਜਮ ਦਾ ਮਾਰਗ ਸਾਧ ਲਵੋ। ਗੁਰੂ ਦੁਆਰਾ ਔਖਾ ਮਾਰਗ ਸਾਧ ਕੇ, ਹਰਿ ਦੀ ਦਰਗਾਹ ਵਿਚ ਸ਼ੋਭਾ ਪ੍ਰਾਪਤ ਕਰੀਏ। ਜਿਨ੍ਹਾਂ ਨੂੰ ਪ੍ਰਭੂ ਨੇ ਧੁਰੋਂ ਲਿਖ ਪਾਇਆ ਹੈ, ਉਹ ਰਾਤ ਦਿਨ ਹਰਿ ਨਾਲ ਲਿਵ ਲਗਾਈ ਰਖਦੇ ਹਨ। ਜਦੋਂ (ਜਿਗਿਆਸੂ) ਨੂੰ ਸਾਧਾਂ ਦਾ ਸੰਗ ਮਿਲਦਾ ਹੈ (ਤਾਂ ਉਸ ਦੀ) ਹਉਮੈ, ਮਮਤਾ ਅਤੇ ਮੋਹ ਖ਼ਤਮ ਹੋ ਜਾਂਦੇ ਹਨ। ਦਾਸ ਨਾਨਕ ਦਾ ਕਥਨ ਹੈ ਕਿ (ਇਸ ਤਰ੍ਹਾਂ ਜਿਗਿਆਸੂ) ਹਰਿ ਹਰਿ ਨਾਮ ਦੀ ਆਰਾਧਨਾ ਕਰਦਿਆਂ ਮੁਕਤ ਹੋ ਜਾਂਦਾ ਹੈ।੨।

ਹੇ ਮੇਰੇ ਲਾਲ ਜੀ! ਹੇ ਸੰਤੋ! ਇਕੱਠੇ ਹੋ ਕੇ ਹੱਥ ਜੋੜੋ ਅਤੇ ਅਵਿਨਾਸ਼ੀ ਪ੍ਰਭੂ ਨੂੰ ਪੂਜੀਏ। ਹੇ ਮੇਰੇ ਪਿਆਰੇ ਜੀ! ਬਹੁਤ ਪ੍ਰਕਾਰ ਦੀ ਪੂਜਾ ਦੀ ਖੋਜ ਕੀਤੀ (ਪਰ ਕੋਈ ਵੀ ਰਾਸ ਨ ਆਈ, ਇਸ ਲਈ) ਇਹ ਤਨ ਮਨ ਸਭ ਅਰਪਿਤ ਕਰ ਦੇਈਏ। ਮਨ, ਤਨ ਅਤੇ ਧਨ ਸਭ ਕੁਝ ਪ੍ਰਭੂ ਦਾ ਹੈ, (ਫਿਰ) ਕੀ ਕੁਝ ਪੂਜਾ ਲਈ ਚੜ੍ਹਾਇਆ ਜਾਏ। ਜਿਸ ਉਪਰ ਕ੍ਰਿਪਾਲੂ ਸੁਆਮੀ ਦਿਆਲ ਹੁੰਦਾ ਹੈ, ਉਹ ਪ੍ਰਭੂ ਦੀ ਗੋਦ ਵਿਚ ਸਮਾ ਜਾਂਦਾ ਹੈ। ਜਿਸ (ਵਿਅਕਤੀ) ਦੇ ਮੱਥੇ ਉਤੇ ਭਾਗ (ਲਿਖਿਆ) ਹੁੰਦਾ

ਜਨੁ ਕਹੈ ਨਾਨਕੁ ਮਿਲਿ ਸਾਧਸੰਗਤਿ ਹਰਿ ਹਰਿ ਨਾਮੁ ਪ੍ਰੁਜੇਹਾ ॥੩॥
ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ ਘਰਿ ਆਏ ਰਾਮ ॥
ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ ਰਾਮ॥
ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ॥
ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ ॥
ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ ॥
ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਏ ॥੪॥੧॥

ਰਾਗੁ ਬਿਹਾਗੜਾ ਮਹਲਾ ੫ ॥
ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ ॥
ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ ਰਾਮ ॥
ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ ॥
ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ ॥
ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ ॥
ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ ॥੧॥
ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹ ਮਿਲੈ ਰਾਮ ॥
ਮਿਲਨ ਕਉ ਕਰਉ ਉਪਾਵ ਕਿਛੁ ਹਮਾਰਾ ਨਹ ਚਲੈ ਰਾਮ ॥
ਚਲ ਚਿਤ ਬਿਤ ਅਨਿਤ ਪ੍ਰਿਅ ਬਿਨੁ ਕਵਨ ਬਿਧੀ ਨ ਧੀਜੀਐ ॥
ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ ਜੀਜੀਐ ॥
ਆਸਾ ਪਿਆਸੀ ਰੈਨਿ ਦਿਨੀਅਰੁ ਰਹਿ ਨ ਸਕੀਐ ਇਕੁ ਤਿਲੈ ॥
ਨਾਨਕੁ ਪਇਅੰਪੈ ਸੰਤ ਦਾਸੀ ਤਉ ਪ੍ਰਸਾਦਿ ਮੇਰਾ ਪਿਰੁ ਮਿਲੈ ॥੨॥

ਸੇਜ ਏਕ ਪ੍ਰਿਉ ਸੰਗਿ ਦਰਸੁ ਨ ਪਾਈਐ ਰਾਮ ॥
ਅਵਗਨ ਮੋਹਿ ਅਨੇਕ ਕਤ ਮਹਲਿ ਬੁਲਾਈਐ ਰਾਮ ॥
ਨਿਰਗੁਨਿ ਨਿਮਾਣੀ ਅਨਾਥਿ ਬਿਨਵੈ ਮਿਲਹੁ ਪ੍ਰਭ ਕਿਰਪਾ ਨਿਧੇ ॥
ਭ੍ਰਮ ਭੀਤਿ ਖੋਈਐ ਸਹਜਿ ਸੋਈਐ ਪ੍ਰਭ ਪਲਕ ਪੇਖਤ ਨਵ ਨਿਧੇ ॥
ਗ੍ਰਿਹਿ ਲਾਲੁ ਆਵੈ ਮਹਲੁ ਪਾਵੈ ਮਿਲਿ ਸੰਗਿ ਮੰਗਲੁ ਗਾਈਐ ॥
ਨਾਨਕੁ ਪਇਅੰਪੈ ਸੰਤ ਸਰਣੀ ਮੋਹਿ ਦਰਸੁ ਦਿਖਾਈਐ ॥੩॥
ਸੰਤਨ ਕੈ ਪਰਸਾਦਿ ਹਰਿ ਹਰਿ ਪਾਇਆ ਰਾਮ ॥
ਇਛ ਪੁੰਨੀ ਮਨਿ ਸਾਂਤਿ ਤਪਤਿ ਬੁਝਾਇਆ ਰਾਮ ॥
ਸਫਲਾ ਸੁ ਦਿਨਸ ਰੈਣੇ ਸੁਹਾਵੀ ਅਨਦ ਮੰਗਲ ਰਸੁ ਘਨਾ ॥
ਪ੍ਰਗਟੇ ਗੁਪਾਲ ਗੋਬਿੰਦ ਲਾਲਨ ਕਵਨ ਰਸਨਾ ਗੁਣ ਭਨਾ ॥
ਭ੍ਰਮ ਲੋਭ ਮੋਹ ਬਿਕਾਰ ਥਾਕੇ ਮਿਲਿ ਸਖੀ ਮੰਗਲੁ ਗਾਇਆ ॥
ਨਾਨਕੁ ਪਇਅੰਪੈ ਸੰਤ ਜੰਪੈ ਜਿਨਿ ਹਰਿ ਹਰਿ ਸੰਜੋਗਿ ਮਿਲਾਇਆ ॥੪॥੨॥

ਹੈ, ਉਸ ਦਾ ਗੁਰੂ ਨਾਲ ਸਨੇਹ ਹੁੰਦਾ ਹੈ। ਦਾਸ ਨਾਨਕ ਦਾ ਕਥਨ ਹੈ ਕਿ ਸਾਧ ਸੰਗਤ ਨਾਲ ਮਿਲ ਕੇ ਹਰਿ ਹਰਿ ਨਾਮ ਸਿਮਰਿਆ ਜਾਏ।੩। ਹੇ ਮੇਰੇ ਲਾਲ ਜੀ! (ਪ੍ਰਭੂ ਨੂੰ) ਅਸੀਂ ਦਸਾਂ ਦਿਸ਼ਾਵਾਂ ਵਿਚ ਖੋਜਦੇ ਫਿਰੇ, (ਪਰ) ਹਰਿ ਨੂੰ (ਆਪਣੇ ਹਿਰਦੇ ਰੂਪ) ਘਰ ਵਿਚ ਆ ਕੇ ਪਾ ਲਿਆ। ਹੇ ਮੇਰੇ ਪਿਆਰੇ ਜੀ! ਹਰਿ ਨੇ (ਸ਼ਰੀਰ ਰੂਪ) ਹਰਿ ਮੰਦਿਰ ਸਾਜਿਆ ਹੈ (ਅਤੇ ਆਪ) ਉਸ ਵਿਚ ਸਮਾਇਆ ਰਹਿੰਦਾ ਹੈ)। ਸਭ ਵਿਚ ਪ੍ਰਭੂ ਆਪ ਸਮਾਇਆ ਹੋਇਆ ਹੈ, (ਪਰ) ਗੁਰੂ ਦੁਆਰਾ ਪ੍ਰਗਟ ਹੁੰਦਾ ਹੈ। (ਫਿਰ) ਹਨੇਰਾ ਮਿਟ ਜਾਂਦਾ ਹੈ, ਦੁਖ ਦੂਰ ਹੋ ਜਾਂਦਾ ਹੈ ਅਤੇ ਹਰਿ ਦੇ ਨਾਮ-ਰਸ ਦਾ ਅੰਮ੍ਰਿਤ (ਮੂੰਹ ਵਿਚ) ਚੋਇਆ ਜਾਂਦਾ ਹੈ। ਜਿਥੇ ਵੀ ਵੇਖਦਾ ਹਾਂ, ਉਥੇ ਹੀ ਸੁਆਮੀ (ਮੌਜੂਦ) ਹੈ, ਪਾਰਬ੍ਰਹਮ ਸਭ ਥਾਵਾਂ ਉਤੇ ਖੜੋਤਾ ਹੈ। ਦਾਸ ਨਾਨਕ ਕਹਿੰਦਾ ਹੈ ਕਿ ਸਤਿਗੁਰੂ ਨੇ (ਮੈਨੂੰ) ਪ੍ਰਭੂ ਮਿਲਾਇਆ ਹੈ ਅਤੇ ਹਰਿ ਨੂੰ ਘਰ (ਅਰਥਾਤ ਹਿਰਦੇ) ਵਿਚ ਆ ਕੇ ਪ੍ਰਾਪਤ ਕਰ ਲਿਆ ਹੈ।੪।੧।

**ਰਾਗੁ ਬਿਹਾਗੜਾ ਮਹਲਾ ੫**

(ਪ੍ਰਭੂ) ਬਹੁਤ ਪਿਆਰਾ, ਮਨ ਨੂੰ ਮੋਹਣ ਵਾਲਾ, (ਸਾਰਿਆਂ) ਸ਼ਰੀਰਾਂ ਵਿਚ ਸ਼ੋਭਣ ਵਾਲਾ ਅਤੇ (ਸਭ ਦੇ) ਪ੍ਰਾਣਾਂ ਦਾ ਆਧਾਰ ਹੈ। (ਉਸ) ਪਿਆਰੇ ਦਿਆਲੂ ਗੋਪਾਲ ਦੀ ਸੁੰਦਰ ਸ਼ੋਭਾ (ਸਰਬਤ੍ਰ ਵਰਤ ਰਹੀ ਹੈ ਅਤੇ ਉਹ) ਅਪਰ ਅਪਾਰ ਹੈ। ਹੇ ਗੋਪਾਲ! ਹੇ ਦਿਆਲੂ! ਹੇ ਗੋਬਿੰਦ ਪਿਆਰੇ ਪਤੀ! (ਮੈਨੂੰ) ਨਿਮਾਣੀ ਨੂੰ ਮਿਲੋ। (ਮੇਰੇ) ਨੈਣ (ਤੇਰੇ) ਦਰਸ਼ਨ ਕਰਨ ਨੂੰ ਤਰਸਦੇ ਹਨ, ਨੀਂਦਰ ਨਹੀਂ ਆਉਂਦੀ ਅਤੇ ਰਾਤ ਬੀਤ ਜਾਂਦੀ ਹੈ। ਗਿਆਨ ਦਾ ਸੁਰਮਾ, ਨਾਮ ਦਾ ਭੋਜਨ (*ਬਿੰਜਨ*) ਅਤੇ ਸਾਰੇ (ਆਤਮਿਕ) ਸ਼ਿੰਗਾਰ ਕੀਤੇ (ਤਾਂ ਜਾ ਕੇ ਸਫਲ ਹੋਈ)। ਨਾਨਕ ਸੰਤ/ਗੁਰੂ ਨੂੰ ਜਪਦਾ (*ਜੰਪੈ*) ਹੋਇਆ ਬੇਨਤੀ ਕਰਦਾ (*ਪਇਅੰਪੈ*) ਹੈ ਕਿ ਮੈਨੂੰ ਪਤੀ ਮਿਲਾ ਦਿਉ।੧। ਜਦ ਤਕ (ਮੈਨੂੰ) ਪ੍ਰਭੂ ਨਹੀਂ ਮਿਲਦਾ ਮੈਨੂੰ ਲੱਖਾਂ ਉਲਾਂਭੇ (ਸਹਿਣੇ ਪੈਂਦੇ ਹਨ)। (ਮੈਂ) ਮਿਲਣ ਲਈ ਉਪਾ ਕਰਦੀ ਹਾਂ, (ਪਰ) ਮੇਰਾ ਕੁਝ ਵਸ ਨਹੀਂ ਚਲਦਾ। (ਮੇਰਾ) ਚਿਤ ਅਸਥਾਈ (*ਅਨਿਤ*) ਧਨ (*ਬਿਤ*) ਲਈ ਚੰਚਲ (ਰਹਿੰਦਾ ਹੈ ਪਰ) ਪ੍ਰਭੂ ਤੋਂ ਬਿਨਾ ਕਿਸੇ ਤਰ੍ਹਾਂ ਵੀ ਧੀਰਜ ਧਾਰਣ ਨਹੀਂ ਕਰਦਾ। (ਹਰਿ ਤੋਂ ਬਿਨਾ) ਖਾਣਾ, ਪੀਣਾ ਅਤੇ ਸ਼ਿੰਗਾਰ ਕਰਨਾ ਵਿਅਰਥ ਹੈ, ਹਰਿ ਰੂਪ ਪਤੀ ਤੋਂ ਬਿਨਾ ਕਿਵੇਂ ਜੀਵੀਏ? ਦਿਨ ਰਾਤ (ਮਿਲਣ ਦੀ) ਆਸ ਅਤੇ (ਦਰਸ਼ਨ ਦੀ) ਪਿਆਸ (ਲਗੀ ਰਹਿੰਦੀ ਹੈ। ਉਸ ਪ੍ਰਭੂ ਤੋਂ ਬਿਨਾ) ਇਕ ਤਿਲ ਭਰ (ਸਮੇਂ ਲਈ ਵੀ) ਰਹਿ ਨਹੀਂ ਸਕਦੀ। ਨਾਨਕ ਦੀ ਅਰਜ਼ੋਈ (*ਪਇਅੰਪੈ*) ਹੈ—ਹੇ ਸੰਤ/ਗੁਰੂ! (ਮੈਂ ਤੇਰੀ) ਦਾਸੀ ਹਾਂ। ਤੇਰੀ ਕ੍ਰਿਪਾ ਦੁਆਰਾ ਮੇਰਾ ਪ੍ਰਭੂ-ਪਤੀ (ਮੈਨੂੰ) ਮਿਲ ਸਕਦਾ ਹੈ।੨।

(ਹਿਰਦੇ ਰੂਪ) ਇਕ ਸੇਜ ਹੈ, ਪਤੀ ਵੀ ਨਾਲ ਹੈ, (ਪਰ ਫਿਰ ਵੀ) ਦਰਸ਼ਨ ਪ੍ਰਾਪਤ ਨਹੀਂ ਹੁੰਦਾ। ਮੇਰੇ ਵਿਚ ਅਨੇਕ ਔਗੁਣ ਹਨ, (ਮੈਨੂੰ ਪਤੀ) ਕਿਵੇਂ ਮਹਲ ਵਿਚ ਬੁਲਾਵੇ। (ਇਸ ਲਈ ਮੈਂ) ਗੁਣਹੀਨ, ਨਿਮਾਣੀ ਅਤੇ ਅਨਾਥ ਬੇਨਤੀ ਕਰਦੀ ਹਾਂ ਕਿ ਕ੍ਰਿਪਾ-ਨਿਧਾਨ! (ਮੈਨੂੰ) ਮਿਲੋ। ਨੌਂ ਨਿਧੀਆਂ (ਦੇ ਸੁਆਮੀ) ਪ੍ਰਭੂ ਨੂੰ ਪਲ ਭਰ ਵੇਖਣ ਨਾਲ ਭਰਮ ਦੀ ਕੰਧ ਡਿਗ ਜਾਂਦੀ ਹੈ ਅਤੇ ਸਹਿਜ ਭਾਵ ਨਾਲ ਸੌਂ ਜਾਈਦਾ ਹੈ (ਭਾਵ—ਟਿਕੀ ਹੋਈ ਆਤਮਿਕ ਅਵਸਥਾ ਵਿਚ ਪਹੁੰਚ ਜਾਈਦਾ ਹੈ)। ਘਰ ਵਿਚ ਪ੍ਰੀਤਮ ਆਵੇ, (ਤਾਂ ਜੀਵ-ਇਸਤਰੀ) ਘਰ/ਮਹਲ ਵਾਲੀ ਹੁੰਦੀ ਹੈ ਅਤੇ ਸਤਿਸੰਗਤ ਨਾਲ ਮਿਲ ਕੇ ਮੰਗਲਮਈ ਗੀਤ ਗਾਉਂਦੀ ਹੈ। ਨਾਨਕ ਸੰਤਾਂ ਦੀ ਸ਼ਰਣ (ਵਿਚ ਪੈ ਕੇ) ਬੇਨਤੀ ਕਰਦਾ ਹੈ ਕਿ ਮੈਨੂੰ ਦਰਸ਼ਨ ਦਿਖਾ ਦਿਓ।੩। ਸੰਤਾਂ ਦੀ ਕ੍ਰਿਪਾ ਕਰਕੇ (ਮੈਂ) ਹਰਿ ਹਰਿ ਨੂੰ ਪ੍ਰਾਪਤ ਕਰ ਲਿਆ ਹੈ। (ਮੇਰੀ) ਇੱਛਾ ਪੂਰੀ ਹੋ ਗਈ ਹੈ, ਮਨ ਵਿਚ ਸ਼ਾਂਤੀ (ਪਸਰ ਗਈ ਹੈ) ਅਤੇ ਤਪਸ਼ ਬੁਝ ਗਈ ਹੈ। ਉਹ ਦਿਨ ਸਫਲ ਹੋ ਗਿਆ, ਰੈਣ ਸੋਹਣੀ ਹੋ ਗਈ ਅਤੇ ਆਨੰਦ-ਮੰਗਲ ਵਾਲਾ ਬਹੁਤ ਰਸ ਪ੍ਰਾਪਤ ਹੋ ਗਿਆ। ਪਿਆਰੇ ਗੋਪਾਲ, ਗੋਬਿੰਦ ਪ੍ਰਗਟ ਹੋ ਗਏ ਹਨ। (ਮੈਂ) ਜੀਭ ਨਾਲ ਕਿਹੜੇ ਗੁਣਾਂ ਦਾ ਬਖਾਨ ਕਰਾਂ। ਭਰਮ, ਲੋਭ, ਮੋਹ, ਆਦਿ ਵਿਕਾਰ ਖ਼ਤਮ ਹੋ ਗਏ ਹਨ ਅਤੇ ਸਾਖੀਆਂ ਨੇ ਮਿਲ ਕੇ ਖ਼ੁਸ਼ੀ ਦਾ ਗੀਤ ਗਾਇਆ ਹੈ। ਨਾਨਕ ਸੰਤਾਂ ਨੂੰ ਜਪਦਾ ਹੋਇਆ ਬੇਨਤੀ ਕਰਦਾ ਹੈ ਜਿਨ੍ਹਾਂ ਨੇ ਸੰਯੋਗਵਸ ਹਰਿ ਨਾਲ ਮਿਲਾਇਆ ਹੈ।੪।੨।

ਬਿਹਾਗੜਾ ਮਹਲਾ ੫ ॥
ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ ਨਾਮੁ ਵਖਾਣਾ ਰਾਮ ॥
ਅੰਮ੍ਰਿਤ ਬਾਣੀ ਉਚਰਾ ਹਰਿ ਜਸੁ ਮਿਠਾ ਲਾਗੈ ਤੇਰਾ ਭਾਣਾ ਰਾਮ ॥
ਕਰਿ ਦਇਆ ਮਇਆ ਗੋਪਾਲ ਗੋਬਿੰਦ ਕੋਇ ਨਾਹੀ ਤੁਝ ਬਿਨਾ ॥
ਸਮਰਥ ਅਗਥ ਅਪਾਰ ਪੂਰਨ ਜੀਉ ਤਨੁ ਧਨੁ ਤੁਮ੍ ਮਨਾ ॥
ਮੂਰਖ ਮੁਗਧ ਅਨਾਥ ਚੰਚਲ ਬਲਹੀਨ ਨੀਚ ਅਜਾਣਾ ॥
ਬਿਨਵੰਤਿ ਨਾਨਕ ਸਰਣਿ ਤੇਰੀ ਰਖਿ ਲੇਹੁ ਆਵਣ ਜਾਣਾ ॥੧॥
ਸਾਧਹ ਸਰਣੀ ਪਾਈਐ ਹਰਿ ਜੀਉ ਗੁਣ ਗਾਵਹ ਹਰਿ ਨੀਤਾ ਰਾਮ ॥
ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ ਸਭ ਪਤਿਤ ਪੁਨੀਤਾ ਰਾਮ ॥
ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ ਜਿਨ੍ ਬਿਧਾਤਾ ਪਾਇਆ ॥
ਨਾਮ ਰਾਤੇ ਜੀਅ ਦਾਤੇ ਨਿਤ ਦੇਹਿ ਚੜਹਿ ਸਵਾਇਆ ॥
ਰਿਧਿ ਸਿਧਿ ਨਵ ਨਿਧਿ ਹਰਿ ਜਪਿ ਜਿਨੀ ਆਤਮੁ ਜੀਤਾ ॥
ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ ਸਾਧ ਸਾਜਨ ਮੀਤਾ ॥੨॥

ਜਿਨੀ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ ॥
ਬਹੁਤੁ ਖਜਾਨਾ ਤਿੰਨ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ ॥
ਕਾਮੁ ਕ੍ਰੋਧੁ ਨ ਲੋਭੁ ਬਿਆਪੈ ਜੋ ਜਨ ਪ੍ਰਭ ਸਿਉ ਰਾਤਿਆ ॥
ਏਕੁ ਜਾਨਹਿ ਏਕੁ ਮਾਨਹਿ ਰਾਮ ਕੈ ਰੰਗਿ ਮਾਤਿਆ ॥
ਲਗਿ ਸੰਤ ਚਰਣੀ ਪੜੇ ਸਰਣੀ ਮਨਿ ਤਿਨਾ ਓਮਾਹਾ ॥
ਬਿਨਵੰਤਿ ਨਾਨਕੁ ਜਿਨ ਨਾਮੁ ਪਲੈ ਸੇਈ ਸਚੇ ਸਾਹਾ ॥੩॥
ਨਾਨਕ ਸੋਈ ਸਿਮਰੀਐ ਹਰਿ ਜੀਉ ਜਾ ਕੀ ਕਲ ਧਾਰੀ ਰਾਮ ॥
ਗੁਰਮੁਖਿ ਮਨਹੁ ਨ ਵੀਸਰੈ ਹਰਿ ਜੀਉ ਕਰਤਾ ਪੁਰਖੁ ਮੁਰਾਰੀ ਰਾਮ ॥
ਦੂਖੁ ਰੋਗੁ ਨ ਭਉ ਬਿਆਪੈ ਜਿਨ੍ੀ ਹਰਿ ਹਰਿ ਧਿਆਇਆ ॥
ਸੰਤ ਪ੍ਰਸਾਦਿ ਤਰੇ ਭਵਜਲੁ ਪੂਰਬਿ ਲਿਖਿਆ ਪਾਇਆ ॥
ਵਜੀ ਵਧਾਈ ਮਨਿ ਸਾਂਤਿ ਆਈ ਮਿਲਿਆ ਪੁਰਖੁ ਅਪਾਰੀ ॥
ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ ਇਛ ਪੁੰਨੀ ਹਮਾਰੀ ॥੪॥੩॥

ਬਿਹਾਗੜਾ ਮਹਲਾ ੫ ਘਰੁ ੨ ੴ ਸਤਿ ਨਾਮੁ ਗੁਰ ਪ੍ਰਸਾਦਿ ॥
ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ ॥
ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ ॥
ਪਗ ਧੂਰਿ ਬਾਂਛਉ ਸਦਾ ਜਾਚਉ ਨਾਮ ਰਸਿ ਬੈਰਾਗਨੀ ॥
ਪ੍ਰਿਅ ਰੰਗਿ ਰਾਤੀ ਸਹਜ ਮਾਤੀ ਮਹਾ ਦੁਰਮਤਿ ਤਿਆਗਨੀ ॥
ਗਹਿ ਭੁਜਾ ਲੀਨ੍ੀ ਪ੍ਰੇਮ ਭੀਨੀ ਮਿਲਨੁ ਪ੍ਰੀਤਮ ਸਚ ਮਗਾ ॥
ਬਿਨਵੰਤਿ ਨਾਨਕ ਧਾਰਿ ਕਿਰਪਾ ਰਹਉ ਚਰਣਹ ਸੰਗਿ ਲਗਾ ॥੧॥

**ਬਿਹਾਗੜਾ ਮਹਲਾ ੫**

ਹੇ ਪੂਰੇ ਗੁਰੂ ਪਾਰਬ੍ਰਹਮ! (ਮੇਰੇ ਉਤੇ) ਕ੍ਰਿਪਾ ਕਰ (ਕਿ ਮੈਂ) ਹਰ ਰੋਜ਼ ਨਾਮ ਦਾ ਬਖਾਨ ਕਰਾਂ। ਹਰਿ-ਜਸ ਦੀ ਅੰਮ੍ਰਿਤ ਰੂਪ ਬਾਣੀ ਨੂੰ ਉਚਰਦਾ ਰਹਾਂ ਅਤੇ (ਮੈਨੂੰ) ਤੇਰਾ ਭਾਣਾ ਮਿਠਾ ਲਗਦਾ ਰਹੇ। ਹੇ ਗੋਪਾਲ! ਹੇ ਗੋਬਿੰਦ! (ਮੇਰੇ ਉਪਰ) ਦਇਆ ਕਰ, ਮਿਹਰ ਕਰ, (ਕਿਉਂਕਿ) ਤੇਰੇ ਬਿਨਾ (ਮੇਰਾ) ਕੋਈ ਨਹੀਂ ਹੈ। ਹੇ ਸਮਰਥ! ਹੇ ਅਕਥ (*ਅਗਥ*)! ਹੇ ਅਪਾਰ! ਪੂਰਣ (ਪ੍ਰਭੂ) ਜੀ! (ਮੇਰਾ) ਤਨ, ਮਨ ਅਤੇ ਧਨ (ਸਭ) ਤੇਰਾ ਹੈ। ਮੈਂ ਮੂਰਖ, ਨਾਸਮਝ, ਅਨਾਥ, ਚੰਚਲ, ਬਲਹੀਨ, ਨੀਚ ਅਤੇ ਅਜਾਣ ਹਾਂ। ਨਾਨਕ ਬੇਨਤੀ ਕਰਦਾ ਹੈ (ਕਿ ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ, ਮੈਨੂੰ ਆਉਣ ਜਾਣ (ਅਰਥਾਤ ਆਵਾਗਵਣ) ਤੋਂ ਰਖ ਲਵੋ।੧। ਹੇ ਹਰਿ ਜੀ! (ਮੈਨੂੰ) ਸਾਧਾਂ ਦੀ ਸ਼ਰਣ ਵਿਚ ਪਾ ਦਿਓ, (ਤਾਂ ਜੋ ਮੈਂ) ਹਰਿ ਦੇ ਗੁਣ ਹਰ ਵੇਲੇ ਗਾਉਂਦਾ ਰਹਾਂ। ਹੇ ਹਰਿ ਜੀ! ਭਗਤਾਂ ਦੀ (ਚਰਣ-) ਧੂੜ ਮਨ ਅਤੇ ਤਨ ਨੂੰ ਲਗ ਜਾਏ (ਜਿਸ ਨਾਲ) ਸਭ ਪਤਿਤ ਪਵਿਤਰ ਹੋ ਜਾਣ। ਜਿਨ੍ਹਾਂ ਨੇ ਵਿਧਾਤਾ (ਪ੍ਰਭੂ) ਨੂੰ ਪਾ ਲਿਆ ਹੈ, ਉਨ੍ਹਾਂ ਦੀ ਸੰਗਤ ਨਾਲ ਪਤਿਤ ਵੀ ਪਵਿਤਰ ਹੋ ਜਾਂਦੇ ਹਨ। ਨਾਮ ਵਿਚ ਰਤੇ ਹੋਏ (ਭਗਤ ਸਾਧਕ ਆਤਮਿਕ) ਜੀਵਨ ਦਾ ਦਾਨ ਦਿੰਦੇ ਹਨ। (ਉਹ) ਹਰ ਰੋਜ਼ ਦਿੰਦੇ ਹਨ ਅਤੇ ਨਿਤ ਵਧਦਾ ਰਹਿੰਦਾ ਹੈ। ਜਿਨ੍ਹਾਂ ਨੇ ਹਰਿ ਦੇ ਜਾਪ ਨਾਲ ਆਪਣੇ ਮਨ ਨੂੰ ਜਿਤ ਲਿਆ ਹੈ, ਰਿਧੀਆਂ, ਸਿਧੀਆਂ ਅਤੇ ਨੌਂ ਨਿਧੀਆਂ (ਉਨ੍ਹਾਂ ਦੇ ਵਸ ਵਿਚ ਹੋ ਜਾਂਦੀਆਂ ਹਨ)। ਨਾਨਕ ਬੇਨਤੀ ਕਰਦਾ ਹੈ ਕਿ ਵਡਿਆਂ ਭਾਗਾਂ ਨਾਲ ਹੀ ਸਾਧ, ਸੱਜਣ ਅਤੇ ਮਿਤਰ ਪ੍ਰਾਪਤ ਹੁੰਦੇ ਹਨ।੨।

ਹੇ ਹਰਿ ਜੀ! ਜਿਨ੍ਹਾਂ ਨੇ ਸੱਚੇ (ਨਾਮ) ਦਾ ਵਣਜ ਕੀਤਾ ਹੈ, ਉਹ ਪੂਰੇ ਸ਼ਾਹ/ਵਪਾਰੀ ਹਨ। ਹੇ ਹਰਿ ਜੀ! ਉਨ੍ਹਾਂ ਪਾਸ (ਪ੍ਰਭੂ ਦੇ ਨਾਮ ਦਾ) ਬਹੁਤ ਖ਼ਜ਼ਾਨਾ ਹੈ। (ਉਨ੍ਹਾਂ ਨੂੰ) ਹਰਿ ਦਾ ਕੀਰਤਨ ਲਾਭ ਵਜੋਂ (ਪ੍ਰਾਪਤ ਹੁੰਦਾ ਹੈ)। ਜੋ ਸੇਵਕ ਪਰਮਾਤਮਾ ਨਾਲ ਰਤੇ ਰਹਿੰਦੇ ਹਨ, (ਉਨ੍ਹਾਂ ਨੂੰ) ਕਾਮ, ਕ੍ਰੋਧ ਅਤੇ ਲੋਭ ਵਿਆਪਦੇ ਨਹੀਂ ਹਨ। (ਉਹ) ਇਕ ਨੂੰ ਜਾਣਦੇ ਹਨ, ਇਕ ਨੂੰ ਮੰਨਦੇ ਹਨ ਅਤੇ ਰਾਮ ਦੇ (ਪ੍ਰੇਮ-) ਰੰਗ ਵਿਚ ਮਸਤ ਰਹਿੰਦੇ ਹਨ। (ਉਹ) ਸੰਤਾਂ ਦੀ ਚਰਣੀ ਲਗ ਕੇ (ਪ੍ਰਭੂ ਦੀ) ਸ਼ਰਣ ਵਿਚ ਪਏ ਰਹਿੰਦੇ ਹਨ ਅਤੇ ਉਨ੍ਹਾਂ ਦੇ ਮਨ ਵਿਚ ਉਤਸਾਹ (ਹੁੰਦਾ ਹੈ)। ਨਾਨਕ ਬੇਨਤੀ ਕਰਦਾ ਹੈ ਕਿ ਜਿਨ੍ਹਾਂ ਪਾਸ ਨਾਮ ਹੈ, ਉਹੀ ਸੱਚੇ ਸ਼ਾਹ ਹਨ।੩। ਨਾਨਕ (ਦਾ ਕਥਨ ਹੈ ਕਿ) ਉਸ ਹਰਿ ਨੂੰ ਸਿਮਰਨਾ ਚਾਹੀਦਾ ਹੈ ਜਿਸ ਦੀ ਧਾਰੀ ਹੋਈ (ਸਾਰੀ ਸ੍ਰਿਸ਼ਟੀ ਦੀ) ਵਿਵਸਥਾ ਹੈ। ਗੁਰੂ ਦੁਆਰਾ ਕਰਤਾ ਪੁਰਖ, ਮੁਰਾਰੀ, ਹਰਿ ਜੀ ਮਨ ਤੋਂ ਨਹੀਂ ਵਿਸਰਦਾ। ਜਿਨ੍ਹਾਂ (ਸਾਧਕਾਂ) ਨੇ ਹਰਿ ਹਰਿ ਦੀ ਆਰਾਧਨਾ ਕੀਤੀ ਹੈ, (ਉਨ੍ਹਾਂ ਨੂੰ) ਦੁਖ, ਰੋਗ ਅਤੇ ਭੈ ਨਹੀਂ ਵਿਆਪਦੇ। (ਉਹ) ਸੰਤ/ਗੁਰੂ ਦੀ ਕ੍ਰਿਪਾ ਨਾਲ ਭਵ-ਸਾਗਰ ਤਰ ਜਾਂਦੇ ਹਨ, (ਉਹ) ਪੂਰਬਲੇ (ਜਨਮਾਂ ਦੇ ਕਰਮਾਂ ਦੇ) ਲਿਖੇ ਅਨੁਸਾਰ (ਫਲ) ਪਾਉਂਦੇ ਹਨ। (ਉਨ੍ਹਾਂ ਦੇ ਹਿਰਦੇ ਵਿਚ) ਖ਼ੁਸ਼ੀ ਦੇ ਵਾਜੇ ਵਜਦੇ ਹਨ, ਮਨ ਵਿਚ ਸ਼ਾਂਤੀ ਆ ਜਾਂਦੀ ਹੈ ਅਤੇ ਅਪਾਰ ਪ੍ਰਭੂ ਮਿਲ ਪੈਂਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹਰਿ ਹਰਿ ਦੇ ਸਿਮਰਨ ਨਾਲ ਮੇਰੀ ਮੁਰਾਦ ਪੂਰੀ ਹੋ ਗਈ ਹੈ।੪।੩।

**ਬਿਹਾਗੜਾ ਮਹਲਾ ੫ ਘਰੁ ੨**

ਹੇ ਸੁਖਦਾਇਕ ਰਾਤੇ! ਲੰਬੀ ਹੋ ਜਾ, (ਕਿਉਂਕਿ ਮੈਨੂੰ) ਪ੍ਰੀਤਮ ਦਾ ਪ੍ਰੇਮ ਲਗਾ ਹੋਇਆ ਹੈ। ਹੇ ਦੁਖਦਾਇਕ ਨੀਂਦਰੇ! ਛੋਟੀ ਹੋ ਜਾ, (ਕਿਉਂਕਿ ਮੈਂ) ਹਮੇਸ਼ਾ (ਆਪਣੇ ਪ੍ਰੀਤਮ ਦੇ) ਚਰਣ ਪਰਸਦੀ ਰਹਾਂ। ਮੈਂ (ਪ੍ਰੀਤਮ ਦੀ) ਚਰਣ-ਧੂੜ ਚਾਹੁੰਦੀ ਹਾਂ ਅਤੇ ਸਦਾ ਮੰਗਦੀ ਹਾਂ ਕਿ (ਮੈਂ) ਨਾਮ-ਰਸ ਵਿਚ ਵੈਰਾਗਣ ਹੋਈ ਰਹਾਂ। ਪਿਆਰੇ ਦੇ (ਪ੍ਰੇਮ-) ਰੰਗ ਵਿਚ ਰੰਗੀ ਹੋਈ ਅਤੇ ਸਹਿਜ (ਅਵਸਥਾ) ਵਿਚ ਮਸਤ ਹੋਈ ਨੇ ਬਹੁਤ ਭੈੜੀ ਮਤਿ ਨੂੰ ਤਿਆਗ ਦਿੱਤਾ ਹੈ। ਪ੍ਰੇਮ ਵਿਚ ਭਿਜੀ ਹੋਈ ਦੀ (ਪ੍ਰਭੂ ਨੇ) ਬਾਂਹ ਪਕੜ ਲਈ ਹੈ (ਅਤੇ ਮੈਂ) ਪ੍ਰੀਤਮ ਨੂੰ ਮਿਲਣ ਲਈ ਸੱਚੇ ਮਾਰਗ ਉਪਰ ਚਲ ਪਈ ਹਾਂ। ਨਾਨਕ ਬੇਨਤੀ ਕਰਦਾ ਹੈ—(ਹੇ ਪ੍ਰਭੂ!) ਕ੍ਰਿਪਾ ਕਰ (ਤਾਂ ਜੋ ਮੈਂ ਹਮੇਸ਼ਾ ਤੇਰੇ) ਚਰਣਾਂ ਨਾਲ ਲਗੀ ਰਹਾਂ।੧। ਹੇ

ਮੇਰੀ ਸਖੀ ਸਹੇਲੜੀਹੋ ਪ੍ਰਭ ਕੈ ਚਰਣਿ ਲਗਹ ॥
ਮਨਿ ਪ੍ਰਿਅ ਪ੍ਰੇਮੁ ਘਣਾ ਹਰਿ ਕੀ ਭਗਤਿ ਮੰਗਹ ॥
ਹਰਿ ਭਗਤਿ ਪਾਈਐ ਪ੍ਰਭੁ ਧਿਆਈਐ ਜਾਇ ਮਿਲੀਐ ਹਰਿ ਜਨਾ ॥
ਮਾਨੁ ਮੋਹੁ ਬਿਕਾਰੁ ਤਜੀਐ ਅਰਪਿ ਤਨੁ ਧਨੁ ਇਹੁ ਮਨਾ ॥
ਬਡ ਪੁਰਖ ਪੂਰਨ ਗੁਣ ਸੰਪੂਰਨ ਭ੍ਰਮ ਭੀਤਿ ਹਰਿ ਹਰਿ ਮਿਲਿ ਭਗਹ ॥
ਬਿਨਵੰਤਿ ਨਾਨਕ ਸੁਣਿ ਮੰਤ੍ਰੁ ਸਖੀਏ ਹਰਿ ਨਾਮੁ ਨਿਤ ਨਿਤ ਨਿਤ ਜਪਹ ॥੨॥

ਹਰਿ ਨਾਰਿ ਸੁਹਾਗਣੇ ਸਭਿ ਰੰਗ ਮਾਣੇ ॥ ਰਾਂਡ ਨ ਬੈਸਈ ਪ੍ਰਭ ਪੁਰਖ ਚਿਰਾਣੇ ॥
ਨਹ ਦੂਖ ਪਾਵੈ ਪ੍ਰਭ ਧਿਆਵੈ ਧੰਨਿ ਤੇ ਬਡਭਾਗੀਆ ॥
ਸੁਖ ਸਹਜਿ ਸੋਵਹਿ ਕਿਲਬਿਖ ਖੋਵਹਿ ਨਾਮ ਰਸਿ ਰੰਗਿ ਜਾਗੀਆ ॥
ਮਿਲਿ ਪ੍ਰੇਮ ਰਹਣਾ ਹਰਿ ਨਾਮੁ ਗਹਣਾ ਪ੍ਰਿਅ ਬਚਨ ਮੀਠੇ ਭਾਣੇ ॥
ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ ॥੩॥
ਤਿਤੁ ਗ੍ਰਿਹਿ ਸੋਹਿਲੜੇ ਕੋਡ ਅਨੰਦਾ ॥
ਮਨਿ ਤਨਿ ਰਵਿ ਰਹਿਆ ਪ੍ਰਭ ਪਰਮਾਨੰਦਾ ॥
ਹਰਿ ਕੰਤ ਅਨੰਤ ਦਇਆਲ ਸ੍ਰੀਧਰ ਗੋਬਿੰਦ ਪਤਿਤ ਉਧਾਰਣੋ ॥
ਪ੍ਰਭਿ ਕ੍ਰਿਪਾ ਧਾਰੀ ਹਰਿ ਮੁਰਾਰੀ ਭੈ ਸਿੰਧੁ ਸਾਗਰ ਤਾਰਣੋ ॥
ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥
ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ ॥੪॥੧॥੪॥

ਬਿਹਾਗੜਾ ਮਹਲਾ ੫ ॥
ਹਰਿ ਚਰਣ ਸਰੋਵਰ ਤਹ ਕਰਹੁ ਨਿਵਾਸੁ ਮਨਾ ॥
ਕਰਿ ਮਜਨੁ ਹਰਿ ਸਰੇ ਸਭਿ ਕਿਲਬਿਖ ਨਾਸੁ ਮਨਾ ॥
ਕਰਿ ਸਦਾ ਮਜਨੁ ਗੋਬਿੰਦ ਸਜਨੁ ਦੁਖ ਅੰਧੇਰਾ ਨਾਸੇ ॥
ਜਨਮ ਮਰਣੁ ਨ ਹੋਇ ਤਿਸ ਕਉ ਕਟੈ ਜਮ ਕੇ ਫਾਸੇ ॥
ਮਿਲੁ ਸਾਧਸੰਗੇ ਨਾਮ ਰੰਗੇ ਤਹਾ ਪੂਰਨ ਆਸੋ ॥
ਬਿਨਵੰਤਿ ਨਾਨਕ ਧਾਰਿ ਕਿਰਪਾ ਹਰਿ ਚਰਣ ਕਮਲ ਨਿਵਾਸੋ ॥੧॥
ਤਹ ਅਨਦ ਬਿਨੋਦ ਸਦਾ ਅਨਹਦ ਝੁਣਕਾਰੋ ਰਾਮ ॥
ਮਿਲਿ ਗਾਵਹਿ ਸੰਤ ਜਨਾ ਪ੍ਰਭ ਕਾ ਜੈਕਾਰੋ ਰਾਮ ॥
ਮਿਲਿ ਸੰਤ ਗਾਵਹਿ ਖਸਮ ਭਾਵਹਿ ਹਰਿ ਪ੍ਰੇਮ ਰਸ ਰੰਗਿ ਭਿੰਨੀਆ ॥
ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ ਚਿਰੀ ਵਿਛੁੰਨਿਆ ॥
ਗਹਿ ਭੁਜਾ ਲੀਨੇ ਦਇਆ ਕੀਨ੍ਹੇ ਪ੍ਰਭ ਏਕ ਅਗਮ ਅਪਾਰੋ ॥
ਬਿਨਵੰਤਿ ਨਾਨਕ ਸਦਾ ਨਿਰਮਲ ਸਚੁ ਸਬਦੁ ਰੁਣ ਝੁਣਕਾਰੋ ॥੨॥

ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥
ਜਿਨ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ ॥

ਮੇਰੀ ਸਖੀ ਸਹੇਲੀਓ! (ਆਓ) ਪ੍ਰਭੂ ਦੇ ਚਰਣੀ ਲਗੀਏ। ਮਨ ਵਿਚ ਪ੍ਰੀਤਮ ਲਈ ਬਹੁਤ ਪ੍ਰੇਮ ਹੈ, (ਇਸ ਲਈ) ਹਰਿ ਦੀ ਭਗਤੀ ਮੰਗੀਏ। ਹਰਿ-ਜਨਾਂ ਨੂੰ ਜਾ ਕੇ ਮਿਲੀਏ, (ਉਨ੍ਹਾਂ ਨਾਲ ਮਿਲ ਕੇ) ਹਰਿ-ਭਗਤੀ ਪ੍ਰਾਪਤ ਕਰੀਏ ਅਤੇ ਪ੍ਰਭੂ ਦੀ ਆਰਾਧਨਾ ਕਰੀਏ। ਮਾਨ (ਅਭਿਮਾਨ), ਮੋਹ, ਵਿਕਾਰ ਨੂੰ ਤਿਆਗੀਏ ਅਤੇ ਇਹ ਮਨ, ਤਨ ਅਤੇ ਧਨ (ਪ੍ਰਭੂ ਨੂੰ) ਅਰਪਿਤ ਕਰ ਦੇਈਏ। (ਪ੍ਰਭੂ) ਪੂਰਨ ਵੱਡਾ ਪੁਰਖ ਹੈ, ਗੁਣਾਂ ਨਾਲ ਭਰਪੂਰ ਹੈ। ਹਰਿ ਹਰਿ ਨੂੰ ਮਿਲਣ ਨਾਲ ਭਰਮ ਦੀਆਂ ਕੰਧਾਂ ਦੂਰ ਹੋ ਜਾਂਦੀਆਂ ਹਨ। ਨਾਨਕ ਬੇਨਤੀ ਕਰਦਾ ਹੈ—ਹੇ ਸਖੀਏ! (ਮੇਰੀ) ਸਲਾਹ ਸੁਣ। ਹਰਿ ਦਾ ਨਾਮ ਨਿਤ ਨਿਤ ਜਪੀਏ।੨।

(ਜੋ) ਹਰਿ ਦੀ ਨਾਰ (ਬਣ ਜਾਂਦੀ ਹੈ, ਉਹ) ਸੋਹਾਗਣ ਹੈ, (ਉਹ) ਸਭ ਆਨੰਦ ਮਾਣਦੀ ਹੈ। (ਉਹ) ਰੰਡੀ ਨਹੀਂ ਰਹਿੰਦੀ (ਕਿਉਂਕਿ ਉਸ ਦਾ) ਪ੍ਰਭੂ ਪੁਰਖ ਚਿਰ-ਜੀਵੀ ਹੈ। (ਉਹ) ਦੁਖ ਨਹੀਂ ਪਾਉਂਦੀ, ਪ੍ਰਭੂ ਦੀ ਆਰਾਧਨਾ ਕਰਦੀ ਹੈ, (ਉਹ) ਧੰਨ ਅਤੇ ਵਡਭਾਗਣ ਹੈ। (ਉਹ) ਸਹਿਜ ਸੁਖ ਨਾਲ ਸੌਂਦੀ ਹੈ, ਪਾਪ (*ਕਿਲਵਿਖ*) ਨਸ਼ਟ ਕਰ ਲੈਂਦੀ ਹੈ ਅਤੇ ਨਾਮ ਦੇ ਪ੍ਰੇਮ-ਰਸ ਵਿਚ ਜਾਗਦੀ ਹੈ। (ਉਸ ਨੂੰ) ਪ੍ਰੇਮ ਨਾਲ ਰਹਿਣਾ ਅਤੇ ਹਰਿ-ਨਾਮ ਰੂਪ ਗਹਿਣਾ ਪ੍ਰਾਪਤ ਹੈ। (ਉਸ ਨੂੰ) ਪ੍ਰੀਤਮ ਦੇ ਬੋਲ ਮਿਠੇ ਲਗਦੇ ਹਨ। ਨਾਨਕ ਬੇਨਤੀ ਕਰਦਾ ਹੈ ਕਿ ਚਿਰ-ਜੀਵੀ ਪ੍ਰਭੂ ਦੇ ਮਿਲ ਪੈਣ ਨਾਲ (ਉਸ ਦੇ) ਮਨ ਦੀ ਇੱਛਾ ਪੂਰੀ ਹੋ ਜਾਂਦੀ ਹੈ।੩। ਜਿਸ ਮਨ ਅਤੇ ਤਨ ਵਿਚ ਪਰਮਾਨੰਦ ਪ੍ਰਭੂ ਵਰਤ ਰਿਹਾ ਹੈ, ਉਸ ਦੇ ਘਰ ਵਿਚ ਕਰੋੜਾਂ ਆਨੰਦ-ਦਾਇਕ ਖ਼ੁਸ਼ੀਆਂ ਦੇ ਗੀਤ ਗਾਏ ਜਾਂਦੇ ਹਨ। (ਉਹ) ਪਰਮੇਸ਼ਵਰ, ਹਰਿ ਕੰਤ ਅਨੰਤ ਅਤੇ ਦਿਆਲੂ ਹੈ। (ਉਹ) ਗੋਬਿੰਦ ਪਤਿਤਾਂ ਨੂੰ ਉਧਾਰਨ ਵਾਲਾ ਹੈ। (ਜਿਸ ਉਪਰ) ਪ੍ਰਭੂ ਨੇ ਕ੍ਰਿਪਾ ਕੀਤੀ, (ਉਸ ਨੂੰ) ਹਰਿ ਮੁਰਾਰੀ ਨੇ ਭਵ-ਸਾਗਰ ਤੋਂ ਤਾਰ ਦਿੱਤਾ। (ਉਸ) ਸੁਆਮੀ ਦੀ ਇਹ ਮਰਯਾਦਾ ਹੈ ਕਿ ਜੋ ਸ਼ਰਣ ਵਿਚ ਆ ਜਾਂਦਾ ਹੈ, ਉਸ ਨੂੰ ਗਲ ਨਾਲ ਲਗਾ ਲੈਂਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਸਦਾ ਕੌਤਕ ਕਰਨ ਵਾਲਾ ਹਰਿ ਰੂਪ ਪਤੀ (ਉਸ ਨੂੰ) ਮਿਲ ਪੈਂਦਾ ਹੈ।੪।੧।੪।

**ਬਿਹਾਗੜਾ ਮਹਲਾ ੫**

ਹੇ ਮਨ! ਹਰਿ-ਚਰਣ ਰੂਪ ਸਰੋਵਰ ਹੈ, ਉਸ ਵਿਚ ਨਿਵਾਸ ਕਰ। ਹੇ ਮਨ! ਹਰਿ ਰੂਪ ਸਰੋਵਰ ਵਿਚ ਇਸ਼ਨਾਨ ਕਰ, (ਅਜਿਹਾ ਕਰਨ ਨਾਲ) ਸਾਰੇ ਪਾਪ (*ਕਿਲਬਿਖ*) ਨਸ਼ਟ ਹੋ ਜਾਂਦੇ ਹਨ। (ਇਸ ਸਰੋਵਰ ਵਿਚ) ਸਦਾ ਇਸ਼ਨਾਨ ਕਰ। (ਇਸ ਤਰ੍ਹਾਂ) ਗੋਬਿੰਦ ਦੇ ਮਿਤਰ ਬਣ ਜਾਣ ਨਾਲ ਦੁਖ ਅਤੇ ਅਗਿਆਨ ਖ਼ਤਮ ਹੋ ਜਾਂਦੇ ਹਨ। ਉਸ (ਵਿਅਕਤੀ) ਨੂੰ (ਫਿਰ) ਜਨਮ ਮਰਨ ਨਹੀਂ ਹੁੰਦਾ ਹੈ ਅਤੇ ਜਮ ਦੇ ਫੰਧੇ ਕਟੇ ਜਾਂਦੇ ਹਨ। (ਇਸ ਲਈ ਹੇ ਮਨ!) ਸਾਧ-ਸੰਗਤ ਵਿਚ ਮਿਲ ਅਤੇ ਨਾਮ ਦੇ ਰੰਗ ਵਿਚ ਰੰਗਿਆ ਜਾ, ਉਥੇ ਆਸ ਪੂਰੀ ਹੋ ਜਾਂਦੀ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹੇ ਹਰਿ! ਕ੍ਰਿਪਾ ਕਰ (ਤਾਂ ਜੋ ਤੇਰੇ) ਚਰਣ ਕਮਲਾਂ ਵਿਚ ਨਿਵਾਸ ਬਣੇ।੧। ਉਥੇ (ਸਾਧ-ਸੰਗਤ ਵਿਚ) ਸਦਾ ਆਨੰਦਦਾਇਕ ਤਮਾਸ਼ੇ ਅਤੇ ਅਨਹਦ (ਸ਼ਬਦ) ਦੀ ਮਧੁਰ ਆਵਾਜ਼ ਹੁੰਦੀ ਹੈ। ਸੰਤ ਜਨ ਮਿਲ ਕੇ ਪ੍ਰਭੂ ਦੇ ਜੈਜੈਕਾਰ ਦਾ ਗਾਇਨ ਕਰਦੇ ਹਨ। ਸੰਤ ਮਿਲ ਕੇ ਗਾਉਂਦੇ ਹਨ, ਪ੍ਰਭੂ ਨੂੰ ਚੰਗੇ ਲਗਦੇ ਹਨ ਅਤੇ (ਉਨ੍ਹਾਂ ਦੀਆਂ ਸੁਰਤਾਂ) ਹਰਿ ਦੇ ਪ੍ਰੇਮ ਰਸ ਵਿਚ ਭਿੰਨੀਆਂ ਰਹਿੰਦੀਆਂ ਹਨ। (ਉਨ੍ਹਾਂ ਨੇ) ਆਪਾ-ਭਾਵ ਮਿਟਾ ਦਿੱਤਾ ਹੈ, ਹਰਿ ਰੂਪ ਲਾਭ ਪ੍ਰਾਪਤ ਕੀਤਾ ਹੈ ਅਤੇ ਚਿਰਾਂ ਤੋਂ ਵਿਛੜਿਆਂ ਨੂੰ (ਪ੍ਰਭੂ) ਮਿਲ ਪਿਆ ਹੈ। (ਉਸ) ਇਕ ਅਗਮ ਅਪਾਰ ਪ੍ਰਭੂ ਨੇ ਦਇਆ ਕੀਤੀ ਹੈ ਅਤੇ ਭੁਜਾ ਤੋਂ ਪਕੜ ਕੇ (ਅਪਣਾ) ਲਿਆ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਸੰਤ) ਸਦਾ ਨਿਰਮਲ ਹੁੰਦੇ ਹਨ ਅਤੇ ਸੱਚੇ ਸ਼ਬਦ ਨੂੰ ਮਧੁਰ ਆਵਾਜ਼ ਵਿਚ ਗਾਉਂਦੇ ਰਹਿੰਦੇ ਹਨ।੨।

ਹੇ ਵਡਿਆਂ ਭਾਗਾਂ ਵਾਲੇ! ਹਰਿ ਦੀ ਅੰਮ੍ਰਿਤ ਰੂਪ ਬਾਣੀ ਨੂੰ ਸੁਣ। ਜਿਸ ਦੇ ਭਾਗਾਂ ਵਿਚ ਲਿਖੀ ਹੈ, ਉਸ (ਵਿਅਕਤੀ) ਦੇ ਹਿਰਦੇ ਵਿਚ (ਬਾਣੀ) ਸਮਾਉਂਦੀ ਹੈ। (ਇਸ) ਅਕਥ ਕਹਾਣੀ ਨੂੰ

ਅਕਥ ਕਹਾਣੀ ਤਿਨੀ ਜਾਣੀ ਜਿਸੁ ਆਪਿ ਪ੍ਰਭੁ ਕਿਰਪਾ ਕਰੇ ॥
ਅਮਰੁ ਥੀਆ ਫਿਰਿ ਨ ਮੂਆ ਕਲਿ ਕਲੇਸਾ ਦੁਖ ਹਰੇ ॥
ਹਰਿ ਸਰਣਿ ਪਾਈ ਤਜਿ ਨ ਜਾਈ ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ॥
ਬਿਨਵੰਤਿ ਨਾਨਕ ਸਦਾ ਗਾਈਐ ਪਵਿਤ੍ਰ ਅੰਮ੍ਰਿਤ ਬਾਣੀ ॥੩॥
ਮਨ ਤਨ ਗਲਤੁ ਭਏ ਕਿਛੁ ਕਹਣੁ ਨ ਜਾਈ ਰਾਮ ॥
ਜਿਸ ਤੇ ਉਪਜਿਅੜਾ ਤਿਨਿ ਲੀਆ ਸਮਾਈ ਰਾਮ ॥
ਮਿਲਿ ਬ੍ਰਹਮ ਜੋਤੀ ਓਤਿ ਪੋਤੀ ਉਦਕੁ ਉਦਕਿ ਸਮਾਇਆ ॥
ਜਲਿ ਥਲਿ ਮਹੀਅਲਿ ਏਕੁ ਰਵਿਆ ਨਹ ਦੂਜਾ ਦ੍ਰਿਸਟਾਇਆ ॥
ਬਣਿ ਤ੍ਰਿਣਿ ਤ੍ਰਿਭਵਣਿ ਪੂਰਿ ਪੂਰਨ ਕੀਮਤਿ ਕਹਣੁ ਨ ਜਾਈ ॥
ਬਿਨਵੰਤਿ ਨਾਨਕ ਆਪਿ ਜਾਣੈ ਜਿਨਿ ਏਹ ਬਣਤ ਬਣਾਈ ॥੪॥੨॥੫॥

ਬਿਹਾਗੜਾ ਮਹਲਾ ੫ ॥
ਖੋਜਤ ਸੰਤ ਫਿਰਹਿ ਪ੍ਰਭ ਪ੍ਰਾਣ ਅਧਾਰੇ ਰਾਮ ॥
ਤਾਣੁ ਤਨੁ ਖੀਨ ਭਇਆ ਬਿਨੁ ਮਿਲਤ ਪਿਆਰੇ ਰਾਮ ॥
ਪ੍ਰਭ ਮਿਲਹੁ ਪਿਆਰੇ ਮਇਆ ਧਾਰੇ ਕਰਿ ਦਇਆ ਲੜਿ ਲਾਇ ਲੀਜੀਐ ॥
ਦੇਹਿ ਨਾਮੁ ਅਪਨਾ ਜਪਉ ਸੁਆਮੀ ਹਰਿ ਦਰਸ ਪੇਖੇ ਜੀਜੀਐ ॥
ਸਮਰਥ ਪੂਰਨ ਸਦਾ ਨਿਹਚਲ ਊਚ ਅਗਮ ਅਪਾਰੇ ॥
ਬਿਨਵੰਤਿ ਨਾਨਕ ਧਾਰਿ ਕਿਰਪਾ ਮਿਲਹੁ ਪ੍ਰਾਨ ਪਿਆਰੇ ॥੧॥
ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ॥
ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ॥
ਪ੍ਰਭ ਸਰਣਿ ਤੇਰੀ ਕਾਟਿ ਬੇਰੀ ਸੰਸਾਰੁ ਸਾਗਰੁ ਤਾਰੀਐ ॥
ਅਨਾਥ ਨਿਰਗੁਨਿ ਕਛੁ ਨ ਜਾਨਾ ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥
ਦੀਨ ਦਇਆਲ ਗੋਪਾਲ ਪ੍ਰੀਤਮ ਸਮਰਥ ਕਾਰਣ ਕਰਣਾ ॥
ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ ਜਪਿ ਜੀਵਾ ਹਰਿ ਹਰਿ ਚਰਣਾ ॥੨॥
ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥
ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ ॥
ਸਭ ਕਾਮ ਪੂਰਨ ਦੁਖ ਬਿਦੀਰਨ ਹਰਿ ਨਿਮਖ ਮਨਹੁ ਨ ਬੀਸਰੈ ॥
ਆਨੰਦ ਅਨਦਿਨੁ ਸਦਾ ਸਾਚਾ ਸਰਬ ਗੁਣ ਜਗਦੀਸਰੈ ॥
ਅਗਣਤ ਊਚ ਅਪਾਰ ਠਾਕੁਰ ਅਗਮ ਜਾ ਕੋ ਧਾਮਾ ॥
ਬਿਨਵੰਤਿ ਨਾਨਕ ਮੇਰੀ ਇਛ ਪੂਰਨ ਮਿਲੇ ਸ੍ਰੀਰੰਗ ਰਾਮਾ ॥੩॥
ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥
ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ ॥
ਹਰਿ ਨਾਮੁ ਜਪਤ ਸੋਹੰਤ ਪ੍ਰਾਣੀ ਤਾ ਕੀ ਮਹਿਮਾ ਕਿਤ ਗਨਾ ॥
ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ ਚਿਤਵੰਤਿ ਦਰਸਨੁ ਸਦ ਮਨਾ ॥
ਸੁਭ ਦਿਵਸ ਆਏ ਗਹਿ ਕੰਠਿ ਲਾਏ ਪ੍ਰਭ ਊਚ ਅਗਮ ਅਪਾਰੇ ॥
ਬਿਨਵੰਤਿ ਨਾਨਕ ਸਫਲੁ ਸਭੁ ਕਿਛੁ ਪ੍ਰਭ ਮਿਲੇ ਅਤਿ ਪਿਆਰੇ ॥੪॥੩॥੬॥

ਉਸੇ ਨੇ ਜਾਣਿਆ ਹੈ, ਜਿਸ ਉਪਰ ਪ੍ਰਭੂ ਆਪ ਕ੍ਰਿਪਾ ਕਰਦਾ ਹੈ। (ਉਹ) ਅਮਰ ਹੋ ਜਾਂਦਾ ਹੈ, ਫਿਰ ਮਰਦਾ ਨਹੀਂ ਹੈ, (ਉਸ ਦੇ) ਕਲਹ ਕਲੇਸ਼ ਅਤੇ ਦੁਖ ਦੂਰ ਹੋ ਜਾਂਦੇ ਹਨ। (ਜਿਸ ਨੇ) ਹਰਿ ਦੀ ਸ਼ਰਣ ਪਾ ਲਈ, (ਉਹ ਉਸ ਨੂੰ) ਛਡ ਕੇ (ਹੋਰ ਕਿਤੇ) ਨਹੀਂ ਜਾਂਦਾ। ਪ੍ਰਭੂ ਦੀ ਪ੍ਰੀਤ (ਉਸ ਦੇ) ਮਨ ਤਨ ਨੂੰ ਚੰਗੀ ਲਗ ਜਾਂਦੀ ਹੈ। ਨਾਨਕ ਬੇਨਤੀ ਕਰਦਾ ਹੈ ਕਿ ਅੰਮ੍ਰਿਤ ਰੂਪ ਪਵਿਤਰ ਬਾਣੀ ਨੂੰ ਸਦਾ ਗਾਉਣਾ ਚਾਹੀਦਾ ਹੈ।੩। ਮਨ ਅਤੇ ਤਨ (ਅੰਮ੍ਰਿਤ ਬਾਣੀ ਵਿਚ) ਲੀਨ ਹੋ ਗਏ ਹਨ। (ਹੁਣ ਇਸ ਸਥਿਤੀ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। ਜਿਸ (ਪ੍ਰਭੂ) ਤੋਂ (ਜੀਵ) ਪੈਦਾ ਹੋਇਆ ਸੀ, ਉਸ ਨੇ (ਆਪਣੇ ਵਿਚ) ਮਿਲਾ ਲਿਆ ਹੈ। (ਹੁਣ ਜੀਵ) ਬ੍ਰਹਮ ਜੋਤਿ ਵਿਚ ਤਾਣੇ ਪੇਟੇ ਵਾਂਗ ਮਿਲ ਗਿਆ ਹੈ, (ਜਿਵੇਂ) ਜਲ (ਉਦਕੁ) ਵਿਚ ਜਲ ਸਮਾ ਜਾਂਦਾ ਹੈ। ਜਲ, ਥਲ ਅਤੇ ਪੁਲਾੜ ਵਿਚ ਇਕੋ (ਪ੍ਰਭੂ) ਵਰਤ ਰਿਹਾ ਹੈ, ਦੂਜਾ ਕੋਈ ਨਜ਼ਰ ਨਹੀਂ ਆਉਂਦਾ। ਜੰਗਲ, ਘਾਹ ਅਤੇ ਤਿੰਨ ਲੋਕਾਂ ਵਿਚ (ਪ੍ਰਭੂ) ਪੂਰੀ ਤਰ੍ਹਾਂ ਸਮਾ ਰਿਹਾ ਹੈ। ਉਸ ਦੀ ਕੀਮਤ ਨਹੀਂ ਦਸੀ ਜਾ ਸਕਦੀ। ਨਾਨਕ ਬੇਨਤੀ ਕਰਦਾ ਹੈ ਕਿ (ਪ੍ਰਭੂ) ਆਪ ਹੀ (ਆਪਣੀ) ਕੀਮਤ ਜਾਣਦਾ ਹੈ, ਜਿਸ ਨੇ (ਸ੍ਰਿਸ਼ਟੀ ਦੀ) ਇਹ ਰਚਨਾ ਰਚੀ ਹੈ।੪।੨।੫।

**ਬਿਹਾਗੜਾ ਮਹਲਾ ੫**

ਹੇ ਪ੍ਰਾਣਾਂ ਦੇ ਆਧਾਰ ਪ੍ਰਭੂ! (ਤੁਹਾਨੂੰ) ਸੰਤ ਖੋਜਦੇ ਫਿਰਦੇ ਹਨ। ਪਿਆਰੇ (ਪ੍ਰਭੂ) ਨੂੰ ਮਿਲੇ ਬਿਨਾ (ਉਨ੍ਹਾਂ ਦਾ) ਤਨ ਅਤੇ ਬਲ ਲਿਸਾ ਪੈ ਗਿਆ ਹੈ। ਹੇ ਪਿਆਰੇ (ਪ੍ਰਭੂ)! ਮਿਹਰ ਕਰਕੇ ਮਿਲੋ ਅਤੇ ਦਇਆ ਕਰਕੇ (ਆਪਣੇ) ਲੜ ਲਗਾ ਲਵੋ। ਹੇ ਸੁਆਮੀ! ਆਪਣਾ ਨਾਮ ਦੇ, (ਤਾਂ ਜੋ ਮੈਂ) ਜਪਾਂ ਅਤੇ ਹਰਿ ਦਾ ਦਰਸ਼ਨ ਵੇਖ ਕੇ ਜੀਉਂਦਾ ਰਹਾਂ। ਹੇ ਸਮਰਥ! ਹੇ ਪੂਰਣ! ਹੇ ਸਦਾ ਸਥਾਈ! ਹੇ ਉੱਚੇ, ਅਗਮ ਅਤੇ ਅਪਾਰ (ਪ੍ਰਭੂ!) ਨਾਨਕ ਬੇਨਤੀ ਕਰਦਾ ਹੈ ਕਿ ਹੇ ਪ੍ਰਾਣ ਪਿਆਰੇ! ਕ੍ਰਿਪਾ ਕਰਕੇ (ਮੈਨੂੰ) ਮਿਲੋ।੧। (ਹੇ ਪ੍ਰਭੂ!) ਤੇਰੇ ਚਰਣਾਂ ਨੂੰ ਵੇਖਣ ਲਈ ਜਪ, ਤਪ, ਵਰਤ ਆਦਿ ਕੀਤੇ, (ਪਰ) ਸੁਆਮੀ (ਪ੍ਰਭੂ) ਦੀ ਸ਼ਰਣ ਤੋਂ ਬਿਨਾ ਕਿਤੇ ਵੀ (ਮਨ ਦੀ) ਤਪਸ਼ ਨਹੀਂ ਬੁਝੀ। ਹੇ ਪ੍ਰਭੂ! (ਮੈਂ) ਤੇਰੀ ਸ਼ਰਣ ਵਿਚ ਹਾਂ, (ਮੇਰੀ ਭਵ-ਬੰਧਨ ਦੀ) ਬੇੜੀ ਕਟ ਦੇ ਅਤੇ ਸੰਸਾਰ ਸਾਗਰ ਤੋਂ ਤਾਰ ਦੇ। (ਮੈਂ) ਅਨਾਥ, ਗੁਣਹੀਨ ਹਾਂ, ਕੁਝ ਵੀ ਨਹੀਂ ਜਾਣਦਾ, (ਇਸ ਲਈ) ਮੇਰੇ ਗੁਣਾਂ ਅਤੇ ਔਗੁਣਾਂ ਨੂੰ ਨ ਵਿਚਾਰੋ। ਹੇ ਦੀਨ ਦਿਆਲ! ਹੇ ਗੋਪਾਲ! ਹੇ ਪ੍ਰੀਤਮ! ਹੇ ਕਰਣ ਕਾਰਣ ਸਮਰਥ (ਪ੍ਰਭੂ)! (ਤੇਰੇ ਪਾਸੋਂ) ਨਾਨਕ ਪਪੀਹਾ (ਸ੍ਵਾਤੀ) ਬੂੰਦ ਮੰਗਦਾ ਹੈ (ਤਾਂ ਜੋ) ਹਰਿ ਹਰਿ ਚਰਣਾਂ ਨੂੰ ਜਪਦਾ ਹੋਇਆ ਜੀਉਂਦਾ ਰਹਾਂ।੨।

(ਹੇ ਜਿਗਿਆਸੂ!) (ਸਤਿਸੰਗਤ ਰੂਪ) ਅੰਮ੍ਰਿਤ ਦੇ ਸਰੋਵਰ ਵਿਚੋਂ ਹਰਿ ਹਰਿ ਨਾਮ (ਰੂਪ ਜਲ) ਪੀਓ। (ਨਾਮ ਰੂਪ ਅੰਮ੍ਰਿਤ) ਸੰਤਾਂ ਦੇ ਸੰਗ ਦੁਆਰਾ ਪ੍ਰਾਪਤ ਹੁੰਦਾ ਹੈ। (ਜਿਸ ਨੂੰ) ਜਪ ਕੇ (ਸਭ) ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ। (ਨਾਮ) ਸਭ ਕਾਮਨਾਵਾਂ ਪੂਰੀਆਂ ਕਰਨ ਵਾਲਾ ਅਤੇ ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ। ਹਰਿ (ਦਾ ਨਾਮ) ਨਿਮਖ ਭਰ ਲਈ ਵੀ ਮਨ ਤੋਂ ਨਹੀਂ ਵਿਸਰਨਾ ਚਾਹੀਦਾ। (ਪ੍ਰਭੂ) ਹਰ ਰੋਜ਼ ਸਦਾ ਸੱਚਾ ਅਤੇ ਆਨੰਦ ਸਰੂਪੀ ਹੈ। (ਉਸ) ਜਗਦੀਸ਼ ਵਿਚ ਸਾਰੇ ਗੁਣ ਹਨ। (ਉਹ) ਪ੍ਰਭੂ ਅਗਣਿਤ ਹੈ, ਉੱਚਾ ਅਤੇ ਅਪਾਰ ਹੈ। ਉਸ ਦਾ ਠਿਕਾਣਾ ਪਹੁੰਚ ਤੋਂ ਪਰੇ ਹੈ। ਨਾਨਕ ਬੇਨਤੀ ਕਰਦਾ ਹੈ ਕਿ ਮੇਰੀ ਇੱਛਾ ਪੂਰੀ ਹੋ ਗਈ ਹੈ (ਕਿਉਂਕਿ ਮੈਨੂੰ) ਪ੍ਰਭੂ ਮਿਲ ਪਏ ਹਨ।੩। (ਪ੍ਰਭੂ ਦਾ ਜਸ) ਸੁਣਨ ਅਤੇ ਗਾਉਣ ਵਾਲਿਆਂ ਨੂੰ ਕਈ ਕਰੋੜਾਂ ਜੁਗਾਂ ਦਾ ਫਲ (ਮਿਲ ਜਾਂਦਾ ਹੈ)। ਹਰਿ ਹਰਿ ਨਾਮ ਨੂੰ ਜਪਣ ਨਾਲ (ਮਨੁੱਖ) ਸਾਰੇ ਕੁਲ ਤਾਰ ਲੈਂਦਾ ਹੈ। ਹਰਿ-ਨਾਮ ਜਪਣ ਨਾਲ ਪ੍ਰਾਣੀ ਸ਼ੋਭਾਸ਼ਾਲੀ ਹੁੰਦਾ ਹੈ, ਉਸ ਦੀ ਮਹਿਮਾ ਨੂੰ ਕਿਤਨਾ ਕੁ ਗਿਣਾਂ। ਹੇ ਪ੍ਰਾਣ ਪਿਆਰੇ ਹਰਿ! (ਤੂੰ ਮੈਨੂੰ) ਕਦੇ ਨ ਵਿਸਰ, (ਮੈਂ) ਸਦਾ ਮਨ ਵਿਚ (ਪ੍ਰਭੂ ਦਾ) ਦਰਸ਼ਨ ਚਿਤਵਦਾ ਰਹਿੰਦਾ ਹਾਂ। ਸ਼ੁਭ ਦਿਨ ਆਏ ਹਨ। ਉੱਚੇ,ਅਗਮ ਅਤੇ ਅਪਾਰ ਪ੍ਰਭੂ ਨੇ (ਮੈਨੂੰ) ਪਕੜ ਕੇ ਗਲ ਨਾਲ ਲਗਾ ਲਿਆ ਹੈ। ਨਾਨਕ ਬੇਨਤੀ ਕਰਦਾ ਹੈ ਕਿ ਅਤਿ ਪਿਆਰੇ ਪ੍ਰਭੂ ਮਿਲ ਪਏ ਹਨ, ਸਭ ਕੁਝ ਸਫਲ ਹੋ ਗਿਆ ਹੈ।੪।੩।੬।

ਬਿਹਾਗੜਾ ਮਹਲਾ ੫ ਛੰਤ ॥
ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥
ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥
ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ ॥
ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥
ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ ॥੧॥
ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ ॥
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ॥
ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ ॥
ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ ॥
ਇਕਸੁ ਹਰਿ ਕੇ ਨਾਮ ਬਾਝਹੁ ਆਨ ਕਾਜ ਸਿਆਣੀ ॥
ਬਿਨਵੰਤ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲੁਭਾਣੀ ॥੨॥

ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ ॥
ਆਏ ਖਰੇ ਕਠਿਨ ਜਮਕੰਕਰਿ ਪਕੜਿ ਲਇਆ ॥
ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਾਤਿਆ ॥
ਗੁਨ ਗੋਵਿੰਦ ਗੁਰਮੁਖਿ ਨ ਜਪਿਆ ਤਪਤ ਥੰਮ੍ ਗਲਿ ਲਾਤਿਆ ॥
ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ ॥
ਬਿਨਵੰਤ ਨਾਨਕ ਸੰਜੋਗਿ ਭੂਲਾ ਹਰਿ ਜਾਪੁ ਰਸਨ ਨ ਜਾਪਿਆ ॥੩॥
ਤੁਝ ਬਿਨੁ ਕੋ ਨਾਹੀ ਪ੍ਰਭ ਰਾਖਨਹਾਰਾ ਰਾਮ ॥
ਪਤਿਤ ਉਧਾਰਣ ਹਰਿ ਬਿਰਦੁ ਤੁਮਾਰਾ ਰਾਮ ॥
ਪਤਿਤ ਉਧਾਰਨ ਸਰਨਿ ਸੁਆਮੀ ਕ੍ਰਿਪਾ ਨਿਧਿ ਦਇਆਲਾ ॥
ਅੰਧ ਕੂਪ ਤੇ ਉਧਰੁ ਕਰਤੇ ਸਗਲ ਘਟ ਪ੍ਰਤਿਪਾਲਾ ॥
ਸਰਨਿ ਤੇਰੀ ਕਟਿ ਮਹਾ ਬੇੜੀ ਇਕੁ ਨਾਮੁ ਦੇਹਿ ਅਧਾਰਾ ॥
ਬਿਨਵੰਤ ਨਾਨਕ ਕਰ ਦੇਇ ਰਾਖਹੁ ਗੋਬਿੰਦ ਦੀਨ ਦਇਆਰਾ ॥੪॥

ਸੋ ਦਿਨੁ ਸਫਲੁ ਗਣਿਆ ਹਰਿ ਪ੍ਰਭੂ ਮਿਲਾਇਆ ਰਾਮ ॥
ਸਭਿ ਸੁਖ ਪਰਗਟਿਆ ਦੁਖ ਦੂਰਿ ਪਰਾਇਆ ਰਾਮ ॥
ਸੁਖ ਸਹਜ ਅਨਦ ਬਿਨੋਦ ਸਦ ਹੀ ਗੁਨ ਗੁਪਾਲ ਨਿਤ ਗਾਈਐ ॥
ਭਜੁ ਸਾਧਸੰਗੇ ਮਿਲੇ ਰੰਗੇ ਬਹੁੜਿ ਜੋਨਿ ਨ ਧਾਈਐ ॥
ਗਹਿ ਕੰਠਿ ਲਾਏ ਸਹਜਿ ਸੁਭਾਏ ਆਦਿ ਅੰਕੁਰੁ ਆਇਆ ॥
ਬਿਨਵੰਤ ਨਾਨਕ ਆਪਿ ਮਿਲਿਆ ਬਹੁੜਿ ਕਤਹੂ ਨ ਜਾਇਆ ॥੫॥੪॥੭॥

**ਬਿਹਾਗੜਾ ਮਹਲਾ ੫ ਛੰਤ**

(ਹੇ ਜਿਗਿਆਸੂ! ਨਾਮ ਤੋਂ ਭਿੰਨ) ਹੋਰ (ਪਦਾਰਥਾਂ) ਨਾਲ ਕਿਉਂ ਰਤਾ ਹੋਇਆ ਹੈਂ? ਤੇਰੀ (ਜੀਵਨ-)ਵਾਟ ਬੜੀ ਔਖੀ/ਦੁਖਦਾਇਕ ਹੈ। ਪਾਪ ਕਮਾਉਣ ਵਾਲੇ (ਅੰਤ ਕਾਲ ਵਿਚ) ਤੇਰਾ ਕੋਈ ਸਾਥੀ ਨਹੀਂ (ਹੋਵੇਗਾ)। ਤੇਰਾ (ਉਥੇ) ਕੋਈ ਵੀ ਸਾਥੀ ਨਹੀਂ ਹੋਵੇਗਾ ਅਤੇ ਸਦਾ ਪਛਤਾਉਂਦਾ ਰਹੇਂਗਾ। (ਤੂੰ) ਗੋਪਾਲ ਦੇ ਗੁਣ ਜੀਭ ਨਾਲ ਨਹੀਂ ਜਪ ਰਿਹਾ, ਫਿਰ ਉਹ ਦਿਨ ਕਦੋਂ ਆਉਣਗੇ (ਜਦੋਂ ਤੂੰ ਜਪੇਂਗਾ)। (ਜਿਵੇਂ) ਬ੍ਰਿਛ ਨਾਲੋਂ ਵਖ ਹੋਏ ਪੱਤੇ ਫਿਰ ਨਹੀਂ ਜੁੜਦੇ (ਉਹੀ ਸਥਿਤੀ ਤੇਰੀ ਹੈ)। ਜਮ ਦੇ ਮਾਰਗ ਉਤੇ (ਜਿੰਦ) ਇਕਲੀ ਹੀ ਜਾਂਦੀ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹਰਿ ਦੇ ਨਾਮ ਤੋਂ ਬਿਨਾ, (ਜਿੰਦ) ਸਦਾ ਦੁਖੀ ਹੋਈ ਫਿਰਦੀ ਹੈ।੧। (ਹੇ ਮਨੁੱਖ!) ਤੂੰ ਲੁਕ-ਛਿਨ ਕੇ ਠਗੀ (ਵਲਵੱਚ) ਕਰਦਾ ਹੈਂ, (ਪਰ) ਜਾਣੀ-ਜਾਣ ਪ੍ਰਭੂ ਸਭ ਕੁਝ ਜਾਣਦਾ ਹੈ। (ਜਦੋਂ) ਧਰਮ-ਰਾਜ ਪਾਸ ਲੇਖਾ ਹੋਇਆ, (ਤਾਂ ਤੂੰ) ਘਾਣੀ ਵਿਚ ਤਿਲ ਵਾਂਗ ਪੀੜਿਆ ਜਾਵੇਂਗਾ। ਹੇ ਪ੍ਰਾਣੀ! ਆਪਣੇ ਕਿਰਤ-ਕਰਮਾਂ ਅਨੁਸਾਰ ਦੁਖ ਸਹਾਰੇਂਗਾ ਅਤੇ ਅਨੇਕ ਜੂਨਾਂ ਵਿਚ ਫਿਰਾਇਆ ਜਾਵੇਂਗਾ। (ਤੂੰ) ਮਹਾ ਮੋਹਣੀ (ਮਾਇਆ) ਨਾਲ ਰੰਗਿਆ ਹੋਣ ਕਾਰਣ ਰਤਨ ਵਰਗਾ ਜਨਮ ਗਵਾ ਲਿਆ ਹੈ। ਇਕ ਹਰਿ ਦੇ ਨਾਮ (ਦੇ ਸਿਮਰਨ ਤੋਂ) ਬਿਨਾ, ਹੋਰਨਾਂ ਕੰਮਾਂ ਵਿਚ (ਤੇਰੀ ਬੁੱਧੀ) ਸਿਆਣੀ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਪੂਰਬਲੇ ਕਰਮਾਂ ਅਨੁਸਾਰ ਅਜਿਹਾ) ਲੇਖ ਲਿਖਿਆ ਹੈ ਕਿ (ਜਿੰਦ ਮਾਇਆ ਦੇ) ਮੋਹ ਅਤੇ ਭਰਮ ਵਿਚ ਲੋਭਾਇਮਾਨ ਰਹਿੰਦੀ ਹੈ।੨।

ਅਕ੍ਰਿਤਘਨ/ਨਾਸ਼ੁਕਰਾ (ਵਿਅਕਤੀ ਪ੍ਰਭੂ ਤੋਂ) ਵਿਛੜਿਆ ਹੋਇਆ ਹੈ, ਉਸ ਦੀ ਵਿਚੋਲਗੀ ਕੋਈ ਨਹੀਂ ਕਰਦਾ। (ਜਦੋਂ) ਬਹੁਤ ਕਠੋਰ ਜਮ-ਦੂਤ ਆ ਜਾਂਦਾ ਹੈ, (ਤਾਂ ਉਹ ਜੀਵ ਨੂੰ) ਪਕੜ ਲੈਂਦਾ ਹੈ। ਮਹਾ ਮੋਹਣੀ (ਮਾਇਆ ਵਿਚ) ਰਤੇ ਹੋਏ (ਵਿਅਕਤੀ ਨੂੰ ਜਮ-ਦੂਤ) ਪਕੜ ਕੇ ਅਗੇ ਲਗਾ ਲੈਂਦਾ ਹੈ (ਅਤੇ ਉਸ ਨੇ) ਆਪਣੀ ਕਮਾਈ (ਅਨੁਸਾਰ ਫਲ ਪਾਉਣਾ ਹੈ)। (ਜਿਸ ਨੇ) ਗੋਬਿੰਦ ਦੇ ਗੁਣ (ਨਹੀਂ ਗਾਏ) ਅਤੇ ਗੁਰੂ ਦੁਆਰਾ (ਨਾਮ) ਨਹੀਂ ਜਪਿਆ, (ਉਨ੍ਹਾਂ ਨੂੰ) ਤਪਦੇ ਥੰਮਾਂ ਦੇ ਗਲ ਨਾਲ ਲਗਾਇਆ ਜਾਂਦਾ ਹੈ। (ਜੋ) ਕਾਮ, ਕ੍ਰੋਧ ਅਤੇ ਹੰਕਾਰ ਦਾ ਠਗਿਆ ਹੋਇਆ ਹੈ, (ਉਹ ਆਤਮਿਕ) ਗਿਆਨ ਖੋਹ ਕੇ ਪਛਤਾਉਂਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਮਨੁੱਖ ਮਾੜੇ) ਸੰਜੋਗ ਕਾਰਣ (ਪ੍ਰਭੂ ਨੂੰ) ਭੁਲਿਆ ਹੈ ਅਤੇ ਹਰਿ-ਨਾਮ ਦਾ ਜਪ ਜੀਭ ਨਾਲ ਨਹੀਂ ਜਪਿਆ ਹੈ।੩। ਹੇ ਪ੍ਰਭੂ! ਤੇਰੇ ਬਿਨਾ ਹੋਰ ਕੋਈ ਰਖਣ ਵਾਲਾ ਨਹੀਂ ਹੈ। ਹੇ ਹਰਿ! ਪਤਿਤ ਨੂੰ ਉਧਾਰਨ ਵਾਲੀ ਤੇਰੀ ਮਰਯਾਦਾ ਹੈ। ਹੇ ਪਤਿਤਾਂ ਨੂੰ ਉਧਾਰਨ ਵਾਲੇ! ਹੇ ਕ੍ਰਿਪਾ-ਨਿਧਾਨ! ਹੇ ਦਿਆਲ ਸੁਆਮੀ! (ਤੇਰੀ) ਸ਼ਰਣ ਵਿਚ (ਪਿਆ ਹਾਂ)। ਹੇ ਕਰਤਾਰ! (ਸੰਸਾਰ ਰੂਪ) ਅੰਨ੍ਹੇ ਖੂਹ ਤੋਂ ਬਚਾ ਲੈ, (ਤੂੰ) ਸਭ ਜੀਵਾਂ ਦੀ ਪਾਲਨਾ ਕਰਨ ਵਾਲਾ ਹੈਂ। (ਹੇ ਪ੍ਰਭੂ!) ਤੇਰੀ ਸ਼ਰਣ (ਵਿਚ ਆਇਆ ਹਾਂ, ਮੋਹ-ਮਾਇਆ ਦੀ) ਵੱਡੀ ਬੇੜੀ ਕਟ ਦੇ ਅਤੇ ਇਕ ਨਾਮ ਦਾ ਆਧਾਰ ਬਖ਼ਸ਼। ਨਾਨਕ ਬੇਨਤੀ ਕਰਦਾ ਹੈ ਕਿ ਹੇ ਗੋਬਿੰਦ! ਹੇ ਦੀਨ ਦਿਆਲ! (ਆਪਣਾ) ਹੱਥ ਦੇ ਕੇ ਬਚਾ ਲੈ।੪।

ਉਹ ਦਿਨ ਸਫਲ ਗਿਣਿਆ ਹੈ, (ਜਿਸ ਦਿਨ ਗੁਰੂ ਨੇ) ਹਰਿ ਪ੍ਰਭੂ ਮਿਲਾਇਆ ਹੈ। ਸਭ ਸੁਖ ਪ੍ਰਗਟ ਹੋ ਗਿਆ ਹੈ ਅਤੇ ਦੁਖ ਦੂਰ ਹੋ ਗਿਆ ਹੈ। (ਜੇ) ਗੋਪਾਲ ਦੇ ਗੁਣ ਨਿਤ ਗਾਈਏ, (ਤਾਂ) ਸਦਾ ਸੁਖ, ਸਹਿਜ ਆਨੰਦ ਅਤੇ ਮੌਜ ਵਿਚ ਰਹੀਦਾ ਹੈ। (ਜੇ) ਪ੍ਰੇਮ ਨਾਲ ਸਾਧ-ਸੰਗ ਵਿਚ ਮਿਲ ਕੇ ਭਜਨ ਕਰੀਏ, (ਤਾਂ) ਫਿਰ ਜੂਨਾਂ ਵਿਚ ਨਹੀਂ ਪਈਦਾ। ਸਹਿਜ ਸੁਭਾ (ਪ੍ਰਭੂ) ਫੜ ਕੇ (ਮੈਨੂੰ) ਗਲ ਨਾਲ ਲਗਾ ਲਿਆ ਹੈ (ਅਤੇ ਇਸ ਤਰ੍ਹਾਂ) ਪੂਰਬਲੇ (ਕਰਮਾਂ) ਦਾ ਅੰਗੂਰ (ਪ੍ਰਗਟ ਹੋ) ਆਇਆ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਜਿਸ ਨੂੰ ਪ੍ਰਭੂ) ਆਪ ਮਿਲਿਆ ਹੈ, ਉਹ ਫਿਰ ਕਿਤੇ (ਹੋਰ) ਨਹੀਂ ਜਾਂਦਾ।੫।੪।੭।

ਬਿਹਾਗੜਾ ਮਹਲਾ ੫ ਛੰਤ ॥
ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ ॥ ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥
ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ ॥
ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ ॥
ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ ॥
ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ ॥੧॥
ਤੂ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ ॥
ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀ ਰਾਮ ॥
ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ ॥
ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ ॥
ਕਰਿ ਅਨੁਗ੍ਰਹੁ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ ॥
ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ ਜੀਅ ਪ੍ਰਾਨ ਅਧਾਰੀ ॥੨॥
ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ॥
ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ ॥
ਅਗਾਧਿ ਬੋਧਿ ਅਪਾਰ ਕਰਤੇ ਮੋਹਿ ਨੀਚੁ ਕਛੂ ਨ ਜਾਨਾ ॥
ਰਤਨੁ ਤਿਆਗਿ ਸੰਗ੍ਰਹਨ ਕਉਡੀ ਪਸੁ ਨੀਚੁ ਇਆਨਾ ॥
ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ ॥
ਨਾਨਕ ਸਰਨਿ ਸਮਰਥ ਸੁਆਮੀ ਪੈਜ ਰਾਖਹੁ ਮੋਰੀ ॥੩॥
ਜਾ ਤੇ ਵੀਛੁੜਿਆ ਤਿਨਿ ਆਪਿ ਮਿਲਾਇਆ ਰਾਮ ॥
ਸਾਧੂ ਸੰਗਮੇ ਹਰਿ ਗੁਣ ਗਾਇਆ ਰਾਮ ॥
ਗੁਣ ਗਾਇ ਗੋਵਿਦ ਸਦਾ ਨੀਕੇ ਕਲਿਆਣ ਮੈ ਪਰਗਟ ਭਏ ॥
ਸੇਜਾ ਸੁਹਾਵੀ ਸੰਗਿ ਪ੍ਰਭ ਕੈ ਆਪਣੇ ਪ੍ਰਭ ਕਰਿ ਲਏ ॥
ਛੋਡਿ ਚਿੰਤ ਅਚਿੰਤ ਹੋਏ ਬਹੁੜਿ ਦੂਖੁ ਨ ਪਾਇਆ ॥
ਨਾਨਕ ਦਰਸਨੁ ਪੇਖਿ ਜੀਵੇ ਗੋਵਿੰਦ ਗੁਣ ਨਿਧਿ ਗਾਇਆ ॥੪॥੫॥੮॥
ਬਿਹਾਗੜਾ ਮਹਲਾ ੫ ਛੰਤ ॥
ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ ॥
ਤੂ ਨੇਤ੍ਰੀ ਦੇਖਿ ਚਲਿਆ ਮਾਇਆ ਬਿਉਹਾਰੀ ਰਾਮ ॥
ਸੰਗਿ ਤੇਰੈ ਕਛੁ ਨ ਚਾਲੈ ਬਿਨਾ ਗੋਬਿੰਦ ਨਾਮਾ ॥
ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ ॥
ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ ॥
ਬਿਨਵੰਤ ਨਾਨਕ ਬਿਨੁ ਸਾਧਸੰਗਮ ਸਭ ਮਿਥਿਆ ਸੰਸਾਰੀ ॥੧॥
ਰਾਜਨ ਕਿਉ ਸੋਇਆ ਤੂ ਨੀਦ ਭਰੇ ਜਾਗਤ ਕਤ ਨਾਹੀ ਰਾਮ ॥
ਮਾਇਆ ਝੂਠੁ ਰੁਦਨੁ ਕੇਤੇ ਬਿਲਲਾਹੀ ਰਾਮ ॥
ਬਿਲਲਾਹਿ ਕੇਤੇ ਮਹਾ ਮੋਹਨ ਬਿਨੁ ਨਾਮ ਹਰਿ ਕੇ ਸੁਖੁ ਨਹੀ ॥
ਸਹਸ ਸਿਆਣਪ ਉਪਾਵ ਥਾਕੇ ਜਹ ਭਾਵਤ ਤਹ ਜਾਹੀ ॥
ਆਦਿ ਅੰਤੇ ਮਧਿ ਪੂਰਨ ਸਰਬਤ੍ਰ ਘਟਿ ਘਟਿ ਆਹੀ ॥
ਬਿਨਵੰਤ ਨਾਨਕ ਜਿਨ ਸਾਧਸੰਗਮੁ ਸੇ ਪਤਿ ਸੇਤੀ ਘਰਿ ਜਾਹੀ ॥੨॥

**ਬਿਹਾਗੜਾ ਮਹਲਾ ੫ ਛੰਤ**

ਹੇ ਮੇਰੇ ਸੁਆਮੀ! (ਮੇਰੀ) ਬੇਨਤੀ ਸੁਣੋ। (ਭਾਵੇਂ ਅਸੀਂ) ਕਰੋੜਾਂ ਪਾਪਾਂ ਨਾਲ ਭਰੇ ਹੋਏ ਹਾਂ, (ਫਿਰ) ਵੀ ਤੇਰੇ ਸੇਵਕ ਹਾਂ। ਹੇ ਦੁਖਾਂ ਨੂੰ ਹਰਨ ਵਾਲੇ! ਹੇ ਕ੍ਰਿਪਾ ਕਰਨ ਵਾਲੇ! ਹੇ (ਮਨ ਨੂੰ) ਮੋਹਣ ਵਾਲੇ! ਹੇ ਕਲਹ-ਕਲੇਸ਼ ਨੂੰ ਨਸ਼ਟ ਕਰਨ ਵਾਲੇ! ਹੇ ਸਰਬਮਈ ਨਿਰੰਜਨ! (ਮੈਂ) ਤੇਰੀ ਸ਼ਰਣ ਵਿਚ ਹਾਂ, ਮੇਰੀ (ਲਾਜ) ਰਖ ਲਵੋ। ਹੇ ਪ੍ਰਭੂ! (ਤੂੰ ਸਭ ਨੂੰ) ਸੁਣਦਾ ਹੈਂ, ਵੇਖਦਾ ਹੈ, ਅੰਗ-ਸੰਗ ਰਹਿੰਦਾ ਹੈਂ, ਨੇੜੇ ਤੋਂ ਨੇੜੇ ਹੈਂ। ਹੇ ਸੁਆਮੀ! ਨਾਨਕ ਦੀ ਅਰਦਾਸ ਸੁਣੋ, (ਮੈਨੂੰ) ਘਰ ਦੇ ਸੇਵਕ ਵਜੋਂ ਰਖ ਲਵੋ।੧। (ਹੇ ਪਰਮਾਤਮਾ!) ਤੂੰ ਸਦਾ ਸਮਰਥ ਹੈਂ, ਅਸੀਂ ਗ਼ਰੀਬ ਭਿਖਾਰੀ ਹਾਂ। ਹੇ ਪ੍ਰਭੂ! (ਅਸੀਂ) ਮਾਇਆ ਦੇ ਮੋਹ ਵਿਚ ਮਗਨ ਹਾਂ, (ਸਾਨੂੰ ਉਥੋਂ) ਕਢ ਲਵੋ। (ਅਸੀਂ) ਲੋਭ, ਮੋਹ ਆਦਿ ਵਿਕਾਰਾਂ ਵਿਚ ਬੰਨ੍ਹੇ ਹੋਏ ਹਾਂ ਅਤੇ ਅਨੇਕ ਦੋਸ਼ ਕਮਾਉਂਦੇ ਹਾਂ। ਕਰਤਾ ਪ੍ਰਭੂ (ਮਾਇਆ ਤੋਂ) ਨਿਰਲੇਪ ਅਤੇ ਬੰਧਨ ਰਹਿਤ ਹੈ, (ਪਰ ਜੀਵ) ਆਪਣਾ ਕੀਤਾ ਪਾਉਂਦੇ ਹਨ। ਹੇ ਪਤਿਤਾਂ ਨੂੰ ਪਵਿਤਰ ਕਰਨ ਵਾਲੇ! ਕ੍ਰਿਪਾ (*ਅਨੁਗ੍ਰਹੁ*) ਕਰ, (ਅਸੀਂ) ਬਹੁਤ ਜੂਨਾਂ ਵਿਚ ਭਟਕਦੇ ਭਟਕਦੇ ਹਾਰ ਗਏ ਹਾਂ। ਨਾਨਕ ਬੇਨਤੀ ਕਰਦਾ ਹੈ ਕਿ (ਮੈਂ) ਹਰਿ ਦਾ ਦਾਸ ਹਾਂ। ਪ੍ਰਭੂ (ਸਾਡੀ) ਜਿੰਦ ਅਤੇ ਪ੍ਰਾਣਾਂ ਦਾ ਆਧਾਰ ਹੈ।੨।

ਹੇ ਪ੍ਰਭੂ! ਤੂੰ ਵੱਡਾ ਅਤੇ ਸਮਰਥ ਹੈਂ, ਮੇਰੀ ਮਤਿ ਥੋੜੀ ਹੈ। (ਤੂੰ) ਨਾਸ਼ੁਕਰਿਆਂ ਨੂੰ ਪਾਲਦਾ ਹੈਂ (ਕਿਉਂਕਿ) ਤੇਰੀ ਦ੍ਰਿਸ਼ਟੀ ਵਿਆਪਕ ਹੈ। ਹੇ ਅਗਾਧ ਗਿਆਨ ਵਾਲੇ! ਹੇ ਬੇਅੰਤ ਕਰਤਾ-ਪੁਰਖ! ਮੈਂ ਨੀਚ ਹਾਂ, (ਤੇਰੇ ਬਾਰੇ) ਕੁਝ ਨਹੀਂ ਜਾਣਦਾ। (ਨਾਮ ਰੂਪ) ਰਤਨ ਨੂੰ ਤਿਆਗ ਕੇ ਕੌਡੀਆਂ ਨੂੰ ਇਕੱਠਾ ਕਰਦਾ ਹਾਂ। (ਮੈਂ) ਪਸ਼ੂ, ਨੀਚ ਅਤੇ ਨਾਮ-ਸਮਝ ਹਾਂ। (ਮਾਇਆ) ਬਹੁਤ ਚੰਚਲ ਹੈ, ਤਿਆਗ ਕੇ ਚਲਦੀ ਬਣਦੀ ਹੈ, (ਜੋ) ਪਾਪ ਕਰ ਕਰ ਕੇ ਜੋੜੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਹੇ ਸਮਰਥ ਸੁਆਮੀ! (ਮੈਂ ਤੇਰੀ) ਸ਼ਰਣ ਵਿਚ ਹਾਂ, ਮੇਰੀ ਪੈਜ ਰਖੋ।੩। ਜਿਸ (ਪ੍ਰਭੂ) ਤੋਂ ਵਿਛੜਿਆ ਸਾਂ, ਉਸ ਨੇ ਆਪ (ਮੈਨੂੰ ਆਪਣੇ ਨਾਲ) ਮਿਲਾ ਲਿਆ ਹੈ। ਸਾਧੂ-ਸੰਗ ਵਿਚ (ਮੈਂ) ਹਰਿ-ਗੁਣ ਗਾਏ। ਗੋਬਿੰਦ ਦੇ ਸਦਾ ਸੁੰਦਰ ਰਹਿਣ ਵਾਲੇ ਗੁਣਾਂ ਦਾ ਗਾਇਨ ਕਰਨ ਨਾਲ ਕਲਿਆਣਕਾਰੀ (ਪ੍ਰਭੂ ਹਿਰਦੇ ਅੰਦਰ) ਪ੍ਰਗਟ ਹੋ ਗਿਆ ਹੈ। ਪ੍ਰਭੂ ਨਾਲ ਮੇਰੀ (ਹਿਰਦੇ ਰੂਪ) ਸੇਜ ਸ਼ੋਭਾਸ਼ਾਲੀ ਹੋ ਗਈ ਹੈ ਅਤੇ ਪ੍ਰਭੂ ਨੇ ਆਪਣਾ ਬਣਾ ਲਿਆ ਹੈ। (ਸੰਸਾਰਿਕ) ਚਿੰਤਾਵਾਂ ਨੂੰ ਛਡ ਕੇ (ਅਸੀਂ) ਨਿਸਚਿੰਤ ਹੋ ਗਏ ਹਾਂ ਅਤੇ ਫਿਰ ਦੁਖ ਨਹੀਂ ਪਾਇਆ ਹੈ। ਨਾਨਕ (ਦਾ ਕਥਨ ਹੈ ਕਿ ਅਸੀਂ ਪ੍ਰਭੂ ਦਾ) ਦਰਸ਼ਨ ਵੇਖ ਕੇ ਜੀ ਪਏ ਹਾਂ ਅਤੇ ਗੁਣਾਂ ਦੇ ਖ਼ਜ਼ਾਨੇ ਗੋਬਿੰਦ ਦਾ ਜਸ-ਗਾਨ ਕੀਤਾ ਹੈ।੪।੫।੮।

**ਬਿਹਾਗੜਾ ਮਹਲਾ ੫ ਛੰਤ**

ਹੇ ਸ੍ਰੇਸ਼ਠ ਧਰਮੀ (ਪੁਰਸ਼)! ਬੋਲ, (ਤੂੰ) ਚੁਪ ਕਿਉਂ ਸਾਧੀ ਹੋਈ ਹੈ? ਤੂੰ ਅੱਖਾਂ ਨਾਲ ਵੇਖ ਕਿ ਮਾਇਆ ਦਾ ਵਿਵਹਾਰ ਕਰਨ ਵਾਲਾ (ਇਥੋਂ ਇਕੱਲਾ) ਚਲਾ ਜਾਂਦਾ ਹੈ। ਬਿਨਾ ਗੋਬਿੰਦ ਨਾਮ ਦੇ ਤੇਰੇ ਨਾਲ ਕੁਝ ਨਹੀਂ ਚਲਦਾ। ਦੇਸ, ਭੇਸ, ਸੋਨਾ, ਚਾਂਦੀ, ਸਭ ਊਣੇ ਕਰਮ ਹਨ। ਪੁੱਤਰ, ਇਸਤਰੀ, (ਦੁਨੀਆਵੀ) ਸ਼ੋਭਾ, ਹਾਥੀ, ਘੋੜੇ (ਸਭ) ਵਿਅਰਥ ਹਨ, (ਅੰਤ ਕਾਲ ਨੂੰ) ਨਾਲ ਨਹੀਂ ਜਾਂਦੇ। ਨਾਨਕ ਬੇਨਤੀ ਕਰਦਾ ਹੈ ਬਿਨਾ ਸਾਧ-ਸੰਗ ਦੇ (ਹੋਰ) ਸਭ ਸੰਸਾਰਿਕ (ਕੰਮ) ਮਿਥਿਆ ਹਨ।੧। ਹੇ ਰਾਜਨ! ਤੂੰ (ਮਾਇਆ ਮੋਹ ਦੀ) ਗੂੜ੍ਹੀ ਨੀਂਦ ਕਿਉਂ ਸੁਤਾ ਹੋਇਆ ਹੈਂ? ਜਾਗਦਾ ਕਿਉਂ ਨਹੀਂ? ਮਾਇਆ ਦਾ ਰੋਣਾ ਝੂਠਾ ਹੈ, ਕਿਤਨੇ ਹੀ ਵਿਲਕ ਰਹੇ ਹਨ। ਕਿਤਨੇ ਹੀ ਮਹਾ ਮੋਹਣੀ (ਮਾਇਆ) ਲਈ ਵਿਲਕ ਰਹੇ ਹਨ, (ਪਰ) ਹਰਿ ਦੇ ਨਾਮ ਤੋਂ ਬਿਨਾ (ਸਦੀਵੀ) ਸੁਖ ਨਹੀਂ ਮਿਲਦਾ। (ਲੋਕੀਂ) ਹਜ਼ਾਰਾਂ ਸਿਆਣਪਾਂ ਅਤੇ ਉਪਾ ਕਰ ਕਰ ਕੇ ਥਕ ਗਏ ਹਨ, (ਪਰ ਪ੍ਰਭੂ) ਜਿਥੇ ਚਾਹੁੰਦਾ ਹੈ, ਉਥੇ ਹੀ (ਉਹ) ਜਾਂਦੇ ਹਨ। (ਪ੍ਰਭੂ) ਆਦਿ, ਮੱਧ ਅਤੇ ਅੰਤ ਸਭ ਵਿਚ ਪੂਰੀ ਤਰ੍ਹਾਂ ਵਰਤ ਰਿਹਾ ਹੈ, ਸਾਰਿਆਂ ਸ਼ਰੀਰਾਂ ਵਿਚ (ਵਸ) ਰਿਹਾ ਹੈ। ਨਾਨਕ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਨੂੰ ਸਾਧ-ਸੰਗ ਪ੍ਰਾਪਤ ਹੋ ਜਾਂਦਾ ਹੈ, ਉਹ ਪ੍ਰਤਿਸ਼ਠਾ ਸਹਿਤ (ਈਸ਼ਵਰੀ) ਘਰ ਵਿਚ ਜਾਂਦੇ ਹਨ।੨।

ਨਰਪਤਿ ਜਾਣਿ ਗ੍ਰਹਿਓ ਸੇਵਕ ਸਿਆਣੇ ਰਾਮ ॥
ਸਰਪਰ ਵੀਛੁੜਣਾ ਮੋਹੇ ਪਛੁਤਾਣੇ ਰਾਮ ॥
ਹਰਿਚੰਦਉਰੀ ਦੇਖਿ ਭੂਲਾ ਕਹਾ ਅਸਥਿਤਿ ਪਾਈਐ ॥
ਬਿਨੁ ਨਾਮ ਹਰਿ ਕੇ ਆਨ ਰਚਨਾ ਅਹਿਲਾ ਜਨਮੁ ਗਵਾਈਐ ॥
ਹਉ ਹਉ ਕਰਤ ਨ ਤ੍ਰਿਸਨ ਬੂਝੈ ਨਹ ਕਾਂਮ ਪੂਰਨ ਗਿਆਨੇ ॥
ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ ਕੇਤਿਆ ਪਛੁਤਾਨੇ ॥੩॥
ਧਾਰਿ ਅਨੁਗ੍ਰਹੋ ਅਪਨਾ ਕਰਿ ਲੀਨਾ ਰਾਮ ॥
ਭੁਜਾ ਗਹਿ ਕਾਢਿ ਲੀਓ ਸਾਧੂ ਸੰਗੁ ਦੀਨਾ ਰਾਮ ॥
ਸਾਧਸੰਗਮਿ ਹਰਿ ਅਰਾਧੇ ਸਗਲ ਕਲਮਲ ਦੁਖ ਜਲੇ ॥
ਮਹਾ ਧਰਮ ਸੁਦਾਨ ਕਿਰਿਆ ਸੰਗਿ ਤੇਰੈ ਸੇ ਚਲੇ ॥
ਰਸਨਾ ਅਰਾਧੈ ਏਕੁ ਸੁਆਮੀ ਹਰਿ ਨਾਮਿ ਮਨੁ ਤਨੁ ਭੀਨਾ ॥
ਨਾਨਕ ਜਿਸ ਨੋ ਹਰਿ ਮਿਲਾਏ ਸੋ ਸਰਬ ਗੁਣ ਪਰਬੀਨਾ ॥੪॥੬॥੯॥

ਬਿਹਾਗੜੇ ਕੀ ਵਾਰ ਮਹਲਾ ੪ ੴ ਸਤਿਗੁਰ ਪ੍ਰਸਾਦਿ ॥
ਸਲੋਕ ਮਃ ੩ ॥
ਗੁਰ ਸੇਵਾ ਤੇ ਸੁਖੁ ਪਾਈਐ ਹੋਰ ਥੈ ਸੁਖੁ ਨ ਭਾਲਿ ॥
ਗੁਰ ਕੈ ਸਬਦਿ ਮਨੁ ਭੇਦੀਐ ਸਦਾ ਵਸੈ ਹਰਿ ਨਾਲਿ ॥
ਨਾਨਕ ਨਾਮੁ ਤਿਨਾ ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ ॥੧॥

ਮਃ ੩ ॥
ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ ॥
ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ ॥
ਨਾਨਕ ਮਨਮੁਖੁ ਜਗਤੁ ਧਨਹੀਣੁ ਹੈ ਅਗੈ ਭੁਖਾ ਕਿ ਖਾਇ ॥੨॥

ਪਉੜੀ ॥
ਸਭ ਤੇਰੀ ਤੂ ਸਭਸ ਦਾ ਸਭ ਤੁਧੁ ਉਪਾਇਆ ॥
ਸਭਨਾ ਵਿਚਿ ਤੂ ਵਰਤਦਾ ਤੂ ਸਭਨੀ ਧਿਆਇਆ ॥
ਤਿਸ ਦੀ ਤੂ ਭਗਤਿ ਥਾਇ ਪਾਇਹਿ ਜੋ ਤੁਧੁ ਮਨਿ ਭਾਇਆ ॥
ਜੋ ਹਰਿ ਪ੍ਰਭ ਭਾਵੈ ਸੋ ਥੀਐ ਸਭਿ ਕਰਨਿ ਤੇਰਾ ਕਰਾਇਆ ॥
ਸਲਾਹਿਹੁ ਹਰਿ ਸਭਨਾ ਤੇ ਵਡਾ ਜੋ ਸੰਤ ਜਨਾਂ ਕੀ ਪੈਜ ਰਖਦਾ ਆਇਆ ॥੧॥

ਸਲੋਕ ਮਃ ੩ ॥
ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ ॥
ਨਾਮੇ ਕਾਰਜ ਸਿਧਿ ਹੈ ਸਹਜੇ ਹੋਇ ਸੁ ਹੋਇ ॥
ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥
ਭਗਤਾ ਕਾ ਹਰਿ ਅੰਗੀਕਾਰੁ ਕਰੇ ਕਾਰਜੁ ਸੁਹਾਵਾ ਹੋਇ ॥

ਹੇ ਰਾਜਨ! ਜਾਣ ਲੈ ਕਿ (ਤੇਰੇ) ਘਰ ਵਿਚ ਸਿਆਣੇ ਨੌਕਰ ਹਨ। (ਪਰ ਇਨ੍ਹਾਂ ਨੇ) ਹਰ ਹਾਲਤ ਵਿਚ ਵਿਛੜਨਾ ਹੈ। (ਇਨ੍ਹਾਂ ਦੇ) ਮੋਹੇ ਹੋਏ ਅੰਤ ਨੂੰ ਪਛਤਾਉਂਦੇ ਹਨ। (ਹੇ ਮਨੁੱਖ!) ਗੰਧਰਬ (ਭਾਵ—ਮਿਥਿਆ) ਨਗਰੀ ਨੂੰ ਵੇਖ ਕੇ (ਤੂੰ) ਭੁਲ ਗਿਆ ਹੈਂ, (ਫਿਰ ਦਸ) ਕਿਥੇ ਸਥਿਰ ਠਿਕਾਣਾ ਪਾ ਸਕੀਦਾ ਹੈ? ਹਰਿ ਦੇ ਨਾਮ ਤੋਂ ਬਿਨਾ ਹੋਰ ਸੰਸਾਰਿਕਤਾ ਵਿਚ (ਲਗ ਕੇ) ਵਿਅਰਥ ਵਿਚ ਜਨਮ ਗਵਾ ਲਈਦਾ ਹੈ। ਮੈਂ ਮੈਂ ਕਰਨ ਨਾਲ (ਪਦਾਰਥਾਂ ਦੀ) ਤ੍ਰਿਸ਼ਨਾ ਨਹੀਂ ਮੁਕਦੀ, ਨ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ ਅਤੇ ਨ ਗਿਆਨ (ਮਿਲਦਾ ਹੈ)। ਨਾਨਕ ਬੇਨਤੀ ਕਰਦਾ ਹੈ ਕਿ ਹਰਿ ਦੇ ਨਾਮ ਤੋਂ ਬਿਨਾ ਕਿਤਨੇ (ਮਨੁੱਖ) ਪਛਤਾਉਂਦੇ ਹਨ।੩। (ਪ੍ਰਭੂ ਨੇ) ਕ੍ਰਿਪਾ (*ਅਨੁਗ੍ਰਹੋ*) ਕਰ ਕੇ (ਮੈਨੂੰ) ਆਪਣਾ ਲਿਆ ਹੈ। (ਮੈਨੂੰ) ਬਾਹੋਂ ਪਕੜ ਕੇ (ਭਵ-ਸਾਗਰ ਵਿਚੋਂ) ਕਢ ਲਿਆ ਹੈ ਅਤੇ ਸਾਧ-ਸੰਗ ਦੇ ਦਿੱਤਾ ਹੈ। ਸਾਧ-ਸੰਗ ਵਿਚ ਹਰਿ ਦੀ ਆਰਾਧਨਾ ਨਾਲ ਸਾਰੇ ਪਾਪ (*ਕਲਮਲ*) ਅਤੇ ਦੁਖ ਸੜ ਜਾਂਦੇ ਹਨ। (ਨਾਮ ਜਪਣਾ ਹੀ ਹੇ ਭਾਈ! ਤੇਰਾ) ਮਹਾਨ ਧਰਮ, ਸ੍ਰੇਸ਼ਠ ਦਾਨ ਅਤੇ ਕਰਮਾਚਾਰ ਹਨ। ਇਹੀ ਤੇਰੇ ਨਾਲ ਚਲਣਗੇ। (ਜੋ ਵਿਅਕਤੀ) ਜੀਭ ਨਾਲ ਇਕ ਪ੍ਰਭੂ ਨੂੰ ਆਰਾਧਦਾ ਹੈ, (ਉਸ ਦਾ) ਮਨ ਤਨ ਹਰਿ-ਨਾਮ ਵਿਚ ਭਿਜ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ (ਵਿਅਕਤੀ) ਨੂੰ ਹਰਿ (ਆਪਣੇ ਨਾਲ) ਮਿਲਾ ਲੈਂਦਾ ਹੈ, ਉਹ ਸਭ ਗੁਣਾਂ ਵਿਚ ਪ੍ਰਬੀਨ ਹੈ।੪।੬।੯।

**ਬਿਹਾਗੜੇ ਕੀ ਵਾਰ ਮਹਲਾ ੪**

**ਸਲੋਕ ਮ. ੩ :** (ਹੇ ਭਾਈ!) ਗੁਰੂ ਦੀ ਸੇਵਾ (ਕਰਨ ਨਾਲ) ਸੱਚਾ ਸੁਖ ਪਾਈਦਾ ਹੈ; (ਇਸ ਲਈ) ਹੋਰੋਂ ਸੁਖ ਦੀ ਭਾਲ ਨ ਕਰ। ਗੁਰੂ ਦੇ ਸ਼ਬਦ ਨਾਲ ਮਨ ਨੂੰ ਵਿੰਨ੍ਹਣਾ ਚਾਹੀਦਾ ਹੈ, (ਜਿਸ ਕਰਕੇ) ਹਰਿ ਸਦਾ ਨਾਲ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਉਨ੍ਹਾਂ ਨੂੰ ਮਿਲਦਾ ਹੈ, ਜਿਨ੍ਹਾਂ ਨੂੰ ਹਰਿ ਮਿਹਰ ਦੀ ਦ੍ਰਿਸ਼ਟੀ ਨਾਲ ਤਕਦਾ ਹੈ।੧।

**ਮ.੩ :** (ਪ੍ਰਭੂ ਦੇ) ਗੁਣਾਂ ਦਾ ਖ਼ਜ਼ਾਨਾ (ਉਸ ਦੀ) ਬਖ਼ਸ਼ਿਸ਼ ਹੈ, ਜਿਸ ਨੂੰ ਬਖ਼ਸ਼ਦਾ ਹੈ, ਉਹੀ ਖ਼ਰਚਦਾ ਅਤੇ ਖਾਂਦਾ ਹੈ। (ਉਹ ਖ਼ਜ਼ਾਨਾ) ਸਤਿਗੁਰੂ ਤੋਂ ਬਿਨਾ ਹੱਥ ਨਹੀਂ ਆਉਂਦਾ, (ਭਾਵੇਂ) ਸਭ (ਲੋਕ) ਕਰਮ ਕਰ ਕਰ ਕੇ ਥਕ ਗਏ ਹਨ। ਨਾਨਕ (ਦਾ ਕਥਨ ਹੈ ਕਿ) ਮਨਮੁਖ (ਵਿਅਕਤੀ) ਜਗਤ ਵਿਚ ਧਨ-ਹੀਨ ਹੈ, (ਇਹ) ਭੁਖਾ ਅਗੇ (ਪ੍ਰਭੂ ਦੀ ਦਰਗਾਹ ਵਿਚ) ਕੀ ਖਾਏਗਾ।੨।

**ਪਉੜੀ :** (ਹੇ ਪ੍ਰਭੂ!) ਸਭ ਸ੍ਰਿਸ਼ਟੀ ਤੇਰੀ ਹੈ, ਤੂੰ ਸਭ ਦਾ (ਸੁਆਮੀ) ਹੈਂ। ਸਾਰਾ (ਸੰਸਾਰ) ਤੂੰ ਹੀ ਪੈਦਾ ਕੀਤਾ ਹੈ। ਤੂੰ ਸਭ ਵਿਚ ਵਰਤ ਰਿਹਾ ਹੈਂ ਅਤੇ ਤੈਨੂੰ ਸਭ ਨੇ ਆਰਾਧਿਆ ਹੈ। ਉਸ (ਮਨੁੱਖ) ਦੀ ਭਗਤੀ ਨੂੰ ਤੂੰ ਹੀ ਸਿਰੇ ਲਗਾਉਂਦਾ ਹੈਂ, ਜੋ ਤੇਰੇ ਮਨ ਨੂੰ ਚੰਗਾ ਲਗ ਜਾਂਦਾ ਹੈ। ਜੋ ਹਰਿ ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। ਸਭ ਤੇਰਾ ਹੀ ਕਰਇਆ ਹੋਇਆ ਕਰਦੇ ਹਨ। (ਹੇ ਜਿਗਿਆਸੂ! ਉਸ) ਪ੍ਰਭੂ ਦੀ ਸਰਾਹਨਾ ਕਰੋ (ਜੋ) ਸਭ ਤੋਂ ਵੱਡਾ ਹੈ, ਜੋ ਸੰਤ-ਜਨਾਂ ਦੀ ਪੈਜ ਰਖਦਾ ਆਇਆ ਹੈ।੧।

**ਸਲੋਕ ਮ.੩ :** ਨਾਨਕ (ਦਾ ਕਥਨ ਹੈ ਕਿ) ਗਿਆਨੀ (ਵਿਅਕਤੀ) ਨੇ ਜਗਤ ਜਿਤ ਲਿਆ ਹੈ, (ਪਰ) ਜਗਤ ਨੇ ਸਭ ਕਿਸੇ ਨੂੰ ਜਿਤਿਆ ਹੋਇਆ ਹੈ। ਨਾਮ (ਜਪਣ ਦੁਆਰਾ) ਕਾਰਜ ਸਿੱਧ ਹੁੰਦਾ ਹੈ। (ਜੋ ਕੁਝ) ਹੁੰਦਾ ਹੈ, ਉਹ ਸੁਭਾਵਿਕ ਹੀ ਹੁੰਦਾ ਹੈ। ਗੁਰੂ ਦੀ ਉਪਦੇਸ਼ੀ ਮਤਿ ਸਦਾ ਸਥਿਰ ਹੈ, (ਉਸ ਨੂੰ) ਕੋਈ ਚਲਾ ਨਹੀਂ ਸਕਦਾ। ਭਗਤਾਂ ਦਾ ਹਰਿ ਪੱਖ ਪੂਰਦਾ ਹੈ, (ਉਨ੍ਹਾਂ ਦਾ) ਕਾਰਜ ਸਵਰ ਜਾਂਦਾ ਹੈ।

*ਮਨਮੁਖ ਮੂਲਹੁ ਭੁਲਾਇਅਨੁ ਵਿਚਿ ਲਬੁ ਲੋਭੁ ਅਹੰਕਾਰੁ ॥
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰੈ ਵੀਚਾਰੁ ॥
ਸੁਧਿ ਮਤਿ ਕਰਤੈ ਹਿਰਿ ਲਈ ਬੋਲਨਿ ਸਭੁ ਵਿਕਾਰੁ ॥
ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ ਅਗ੍ਯ਼ਾਨੁ ਅੰਧਾਰੁ ॥
ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ ਜਿਨਾ ਮਾਇਆ ਮੋਹਿ ਪਿਆਰੁ ॥੧॥*

ਮਃ ੩ ॥
ਤਿਨ੍ ਭਉ ਸੰਸਾ ਕਿਆ ਕਰੇ ਜਿਨ ਸਤਿਗੁਰੁ ਸਿਰਿ ਕਰਤਾਰੁ ॥
ਧੁਰਿ ਤਿਨ ਕੀ ਪੈਜ ਰਖਦਾ ਆਪੇ ਰਖਣਹਾਰੁ ॥
ਮਿਲਿ ਪ੍ਰੀਤਮ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥
ਨਾਨਕ ਸੁਖਦਾਤਾ ਸੇਵਿਆ ਆਪੇ ਪਰਖਣਹਾਰੁ ॥੨॥

ਪਉੜੀ ॥
ਜੀਅ ਜੰਤ ਸਭਿ ਤੇਰਿਆ ਤੂ ਸਭਨਾ ਰਾਸਿ ॥
ਜਿਸ ਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ ॥
ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ ॥
ਜਿਸ ਦੀ ਤੁਧੁ ਭਾਵੈ ਤਿਸ ਦੀ ਤੂ ਮੰਨਿ ਲੈਹਿ ਸੋ ਜਨੁ ਸਾਬਾਸਿ ॥
ਸਭੁ ਤੇਰਾ ਚੋਜੁ ਵਰਤਦਾ ਦੁਖੁ ਸੁਖੁ ਤੁਧੁ ਪਾਸਿ ॥੨॥

ਸਲੋਕ ਮਃ ੩ ॥
ਗੁਰਮੁਖਿ ਸਚੈ ਭਾਵਦੇ ਦਰਿ ਸਚੈ ਸਚਿਆਰ ॥
ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ ॥
ਅੰਤਰਿ ਸਬਦੁ ਵਸਾਇਆ ਦੁਖੁ ਕਟਿਆ ਚਾਨਣੁ ਕੀਆ ਕਰਤਾਰਿ ॥
ਨਾਨਕ ਰਖਣਹਾਰਾ ਰਖਸੀ ਆਪਣੀ ਕਿਰਪਾ ਧਾਰਿ ॥੧॥

ਮਃ ੩ ॥
ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ ॥
ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ॥
ਨਾਨਕ ਸਭੁ ਕਿਛੁ ਆਪਿ ਹੈ ਅਵਰੁ ਨ ਦੂਜੀ ਜਾਇ ॥੨॥

ਪਉੜੀ ॥
ਤੇਰੀ ਵਡਿਆਈ ਤੂਹੈ ਜਾਣਦਾ ਤੁਧੁ ਜੇਵਡੁ ਅਵਰੁ ਨ ਕੋਈ ॥
ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ ਤੁਧੁ ਜੇਵਡੁ ਤੂਹੈ ਹੋਈ ॥
ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ ॥
ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥
ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ
ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥੩॥

* ਇਹ ਸ਼ਲੋਕ ਅੰਸ਼ ਗੁ.ਗ੍ਰੰ. ਪੰਨਾ 316 'ਤੇ ਗਉੜੀ ਕੀ ਵਾਰ ਮ. ੪ ਵਿਚ 31ਵੀਂ ਪਉੜੀ ਨਾਲ ਵੀ ਆਇਆ ਹੈ।

ਮਨਮੁਖ (ਵਿਅਕਤੀ ਪ੍ਰਭੂ ਦੁਆਰਾ) ਮੂਲੋਂ ਹੀ ਭੁਲਾਏ ਹੋਏ ਹੁੰਦੇ ਹਨ, (ਉਨ੍ਹਾਂ) ਅੰਦਰ ਲਬ, ਲੋਭ, ਹੰਕਾਰ (ਆਦਿ ਵਿਕਾਰ) ਹੁੰਦੇ ਹਨ। ਉਨ੍ਹਾਂ ਦਾ ਹਰ ਰੋਜ਼ ਝਗੜਾ ਕਰਦਿਆਂ ਗੁਜ਼ਰਦਾ ਹੈ, ਸ਼ਬਦ ਵਿਚ (ਮਗਨ ਹੋ ਕੇ ਕਦੇ) ਵਿਚਾਰ ਨਹੀਂ ਕਰਦੇ। ਕਰਤਾ ਪੁਰਖ ਨੇ (ਉਨ੍ਹਾਂ ਦੀ) ਸੂਝ ਬੂਝ ਖੋਹ ਲਈ ਹੈ। (ਉਹ ਜੋ) ਬੋਲਦੇ ਹਨ, ਸਭ ਵਿਅਰਥ ਹੁੰਦਾ ਹੈ। (ਉਹ) ਦਿੱਤੇ ਹੋਏ ਨਾਲ ਕਿਤੇ ਵੀ ਸੰਤੁਸ਼ਟ ਨਹੀਂ ਹੁੰਦੇ (ਕਿਉਂਕਿ ਉਨ੍ਹਾਂ) ਅੰਦਰ ਬਹੁਤ ਤ੍ਰਿਸ਼ਣਾ ਅਤੇ ਅਗਿਆਨ ਦਾ ਹਨੇਰਾ ਹੈ। ਨਾਨਕ (ਦਾ ਕਥਨ ਹੈ ਕਿ) ਮਨਮੁਖਾਂ ਨਾਲੋਂ ਟੁੱਟੀ ਚੰਗੀ ਹੈ, ਜਿਨ੍ਹਾਂ ਦਾ ਮਾਇਆ ਨਾਲ ਹੀ ਮੋਹ ਅਤੇ ਪਿਆਰ ਹੈ।੧।

**ਮ.੩ :** ਉਨ੍ਹਾਂ ਦਾ ਭੈ ਅਤੇ ਸੰਸ਼ਾ ਕੀ ਕਰ ਸਕਦਾ ਹੈ, ਜਿਨ੍ਹਾਂ ਦੇ ਸਿਰ ਉਪਰ ਸਤਿਗੁਰੂ ਅਤੇ ਕਰਤਾਰ ਹੈ। ਪ੍ਰਭੂ ਆਪ ਹੀ ਧੁਰ ਦਰਗਾਹ ਤੋਂ ਉਨ੍ਹਾਂ ਦੀ ਪੈਜ ਰਖਦਾ ਹੈ। (ਉਨ੍ਹਾਂ ਨੇ) ਸੱਚੇ ਸ਼ਬਦ ਦੇ ਵਿਚਾਰ ਦੁਆਰਾ ਪ੍ਰੀਤਮ (ਪ੍ਰਭੂ) ਨੂੰ ਮਿਲ ਕੇ ਸੁਖ ਪਾਇਆ ਹੈ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੇ) ਸੁਖ ਦੇਣ ਵਾਲੇ (ਪ੍ਰਭੂ ਨੂੰ) ਸੇਵਿਆ ਹੈ, (ਉਹ) ਆਪ ਹੀ (ਸੱਚੀ ਪ੍ਰੀਤ ਨੂੰ) ਪਰਖਣ ਵਾਲਾ ਹੈ।੨।

**ਪਉੜੀ :** (ਹੇ ਪ੍ਰਭੂ !) ਸਾਰੇ ਜੀਵ ਜੰਤ ਤੇਰੇ ਹਨ, ਤੂੰ ਸਭ ਦੀ ਰਾਸ/ਪੂੰਜੀ ਹੈਂ। ਜਿਸ ਨੂੰ ਤੂੰ ਦਿੰਦਾ ਹੈਂ, ਉਸ ਨੂੰ ਸਭ ਕੁਝ ਮਿਲਦਾ ਹੈ, (ਕਿਉਂਕਿ ਅਜਿਹਾ ਕਰਨ ਵੇਲੇ) ਤੇਰੇ ਪਾਸ ਕੋਈ ਹੋਰ ਸ਼ਰੀਕ ਨਹੀਂ ਹੁੰਦਾ। ਤੂੰ ਸਭ ਦਾ ਇਕੋ ਦਾਤਾ ਹੈਂ, (ਸਭ ਦੀ) ਹਰਿ ਪਾਸ ਅਰਦਾਸ ਹੈ। ਜਿਸ ਦੀ (ਅਰਦਾਸ) ਤੈਨੂੰ ਚੰਗੀ ਲਗਦੀ ਹੈ, ਉਸ ਦੀ ਤੂੰ ਮੰਨ ਲੈਂਦਾ ਹੈ, ਉਸ ਸੇਵਕ ਨੂੰ ਸ਼ਾਬਾਸ਼ ਹੈ। ਸਾਰਾ ਤੇਰਾ ਕੌਤਕ ਵਰਤ ਰਿਹਾ ਹੈ, (ਸਭ ਦਾ) ਦੁਖ ਸੁਖ ਤੇਰੇ ਪਾਸ ਹੈ।੨।

**ਸਲੋਕ ਮ.੩ :** ਗੁਰਮੁਖ (ਸਾਧਕ) ਸੱਚੇ (ਪਰਮਾਤਮਾ) ਨੂੰ ਚੰਗੇ ਲਗਦੇ ਹਨ। (ਉਹ) ਸੱਚੇ ਦੁਆਰ ਉਤੇ ਸੱਚੇ ਆਚਾਰ ਵਾਲੇ (ਸਮਝੇ ਜਾਂਦੇ ਹਨ)। (ਗੁਰਮੁਖ) ਸੱਜਣਾਂ ਦੇ ਮਨ ਵਿਚ ਆਨੰਦ ਹੁੰਦਾ ਹੈ (ਕਿਉਂਕਿ ਉਨ੍ਹਾਂ ਨੇ) ਗੁਰੂ ਦਾ ਸ਼ਬਦ ਵਿਚਾਰਿਆ ਹੁੰਦਾ ਹੈ। (ਉਨ੍ਹਾਂ ਨੇ ਆਪਣੇ) ਅੰਦਰ ਗੁਰੂ ਦਾ ਸ਼ਬਦ ਵਸਾਇਆ ਹੁੰਦਾ ਹੈ, (ਇਸ ਲਈ) ਕਰਤਾਰ ਨੇ (ਉਨ੍ਹਾਂ ਦਾ) ਦੁਖ ਕਟ ਕੇ (ਹਿਰਦੇ ਵਿਚ ਗਿਆਨ ਦਾ) ਚਾਨਣ ਕੀਤਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਰਖਣ ਵਾਲਾ (ਪ੍ਰਭੂ) ਆਪਣੀ ਕ੍ਰਿਪਾ ਧਾਰ ਕੇ (ਉਨ੍ਹਾਂ ਨੂੰ) ਰਖ ਲੈਂਦਾ ਹੈ।੧।

**ਮ.੩ :** (ਜੋ ਸਾਧਕ ਪ੍ਰਭੂ ਦੇ) ਡਰ ਵਿਚ ਰਹਿ ਕੇ ਗੁਰੂ ਦੀ ਦਸੀ ਸੇਵਾ, ਚਾਕਰੀ ਅਤੇ ਕਾਰ ਕਰਦਾ ਹੈ, ਜੇ (ਉਹ) ਉਸ (ਪ੍ਰਭੂ) ਦੀ ਰਜ਼ਾ ਵਿਚ ਚਲਦਾ ਹੈ, (ਤਾਂ) ਉਹ ਜਿਹੇ ਜਿਹੇ ਨੂੰ ਸੇਵਦਾ ਹੈ, ਉਸੇ ਵਰਗਾ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸਭ ਕੁਝ (ਪ੍ਰਭੂ) ਆਪ ਹੀ ਹੈ, ਹੋਰ ਕੋਈ ਦੂਜੀ ਥਾਂ ਨਹੀਂ ਹੈ।੨।

**ਪਉੜੀ :** (ਹੇ ਪ੍ਰਭੂ !) ਤੇਰੀ ਵਡਿਆਈ ਤੂੰ ਹੀ ਜਾਣਦਾ ਹੈਂ, ਤੇਰੇ ਵਰਗਾ ਵੱਡਾ ਹੋਰ ਕੋਈ ਨਹੀਂ ਹੈ। ਤੇਰੇ ਜਿਤਨਾ ਵੱਡਾ (ਕੋਈ) ਹੋਰ ਸ਼ਰੀਕ ਹੋਵੇ, ਤਾਂ ਕਹੀਏ। ਤੇਰੇ ਵਰਗਾ ਵੱਡਾ ਤੂੰ ਹੀ ਹੈਂ। ਜਿਨ੍ਹਾਂ ਨੇ ਤੈਨੂੰ ਸੇਵਿਆ ਹੈ, ਉਨ੍ਹਾਂ ਨੇ ਸੁਖ ਪਾਇਆ ਹੈ, ਉਨ੍ਹਾਂ ਦੀ ਕੋਈ ਕੀ ਰੀਸ ਕਰ ਸਕਦਾ ਹੈ। ਤੂੰ ਭੰਨਣ ਅਤੇ ਘੜਨ ਦਾ ਸਮਰਥ ਦਾਤਾ ਹੈਂ, ਤੇਰੇ ਅਗੇ ਮੰਗਣ ਲਈ ਹਥ ਜੋੜ ਕੇ ਸਾਰੀ (ਲੋਕਾਈ) ਖੜੋਤੀ ਹੋਈ ਹੈ। ਤੇਰੇ ਵਰਗਾ ਵੱਡਾ ਦਾਤਾਰ ਮੈਨੂੰ ਕੋਈ ਨਜ਼ਰ ਨਹੀਂ ਆਉਂਦਾ, (ਕਿਉਂਕਿ) ਤੂੰ ਸਾਰਿਆਂ ਖੰਡਾਂ, ਬ੍ਰਹਮੰਡਾਂ, ਪਾਤਾਲਾਂ, ਪੁਰੀਆਂ ਅਤੇ ਸਭ ਲੋਕਾਂ ਨੂੰ ਦਾਨ ਦਿੱਤਾ ਹੈ।੩।

ਸਲੋਕ ਮਃ ੩ ॥
ਮਨਿ ਪਰਤੀਤਿ ਨ ਆਈਆ ਸਹਜਿ ਨ ਲਗੋ ਭਾਉ ॥
ਸਬਦੈ ਸਾਦੁ ਨ ਪਾਇਓ ਮਨਹਠਿ ਕਿਆ ਗੁਣ ਗਾਇ ॥
ਨਾਨਕ ਆਇਆ ਸੋ ਪਰਵਾਣੁ ਹੈ ਜਿ ਗੁਰਮੁਖਿ ਸਚਿ ਸਮਾਇ ॥੧॥

ਮਃ ੩ ॥
ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ ॥
ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ ॥
ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਏ ॥
ਅਨਦਿਨੁ ਸਹਸਾ ਕਦੇ ਨ ਚੂਕੈ ਬਿਨੁ ਸਬਦੈ ਦੁਖੁ ਪਾਏ ॥
ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ ਨਿਤ ਧੰਧਾ ਕਰਤ ਵਿਹਾਏ ॥
ਚਰਣ ਕਰ ਦੇਖਤ ਸੁਣਿ ਥਕੇ ਦਿਹ ਮੁਕੇ ਨੇੜੈ ਆਏ ॥
ਸਚਾ ਨਾਮੁ ਨ ਲਗੋ ਮੀਠਾ ਜਿਤੁ ਨਾਮਿ ਨਵ ਨਿਧਿ ਪਾਏ ॥
ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ ॥
ਧੁਰਿ ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ ॥
ਗੁਰ ਕਾ ਸਬਦੁ ਸਮਾਲਿ ਤੂ ਮੂੜੇ ਗਤਿ ਮਤਿ ਸਬਦੇ ਪਾਏ ॥
ਨਾਨਕ ਸਤਿਗੁਰੁ ਤਦ ਹੀ ਪਾਏ ਜਾਂ ਵਿਚਹੁ ਆਪੁ ਗਵਾਏ ॥੨॥

ਪਉੜੀ ॥
ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ॥
ਹਰਿ ਸੁਖਦਾਤਾ ਸਭਨਾ ਗਲਾ ਕਾ ਤਿਸ ਨੋ ਧਿਆਇਦਿਆ ਕਿਵ ਨਿਮਖ ਘੜੀ ਮੁਹੁ ਮੋੜੀਐ॥
ਜਿਨਿ ਹਰਿ ਧਿਆਇਆ ਤਿਸ ਨੋ ਸਰਬ ਕਲਿਆਣ ਹੋਏ
ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ ॥
ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ ਸਭਿ ਜਨ ਕੇ ਬੰਧਨ ਤੋੜੀਐ ॥
ਹਰਿ ਕਿਰਪਾ ਤੇ ਹੋਆ ਹਰਿ ਭਗਤੁ
ਹਰਿ ਭਗਤ ਜਨਾ ਕੈ ਮੁਹਿ ਡਿਠੈ ਜਗਤੁ ਤਰਿਆ ਸਭੁ ਲੋੜੀਐ ॥੪॥

ਸਲੋਕ ਮਃ ੩ ॥
ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ ॥
ਨਾਨਕ ਰਸਨਾ ਸਬਦਿ ਰਸਾਇ ਜਿਨਿ ਹਰਿ ਹਰਿ ਮੰਨਿ ਵਸਾਇਆ ॥੧॥

ਮਃ ੩ ॥
ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਨਾਉ ਵਿਸਾਰਿਆ ॥
ਨਾਨਕ ਗੁਰਮੁਖਿ ਰਸਨਾ ਹਰਿ ਜਪੈ ਹਰਿ ਕੈ ਨਾਇ ਪਿਆਰਿਆ ॥੨॥

ਪਉੜੀ ॥
ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ ॥
ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ ॥

**ਸਲੋਕ ਮ.੩ :** (ਜਿਸ ਵਿਅਕਤੀ ਦੇ) ਮਨ ਵਿਚ (ਪ੍ਰਭੂ ਬਾਰੇ) ਵਿਸ਼ਵਾਸ ਪੈਦਾ ਨਹੀਂ ਹੋਇਆ ਅਤੇ ਸਹਿਜ ਅਵਸਥਾ ਵਿਚ ਪਿਆਰ ਨਹੀਂ ਲਗਾ, (ਉਸ ਨੇ) ਸ਼ਬਦ ਦਾ ਸੁਆਦ ਨਹੀਂ ਮਾਣਿਆ, (ਤਾਂ ਉਹ) ਮਨ ਦੇ ਹਠ ਨਾਲ (ਪ੍ਰਭੂ ਦੇ) ਕੀ ਗੁਣ ਗਾ ਸਕਦਾ ਹੈ? ਨਾਨਕ (ਦਾ ਕਥਨ ਹੈ ਕਿ) ਉਹ ਹੀ (ਇਸ ਸੰਸਾਰ ਵਿਚ) ਆਇਆ ਪ੍ਰਵਾਨ ਹੈ ਜੋ ਗੁਰੂ ਦੁਆਰਾ ਸੱਚ ਵਿਚ ਸਮਾ ਜਾਂਦਾ ਹੈ।੧।

**ਮ.੩ :** (ਮਨਮੁਖ) ਮੂਰਖ ਆਪਣੇ ਆਪ ਨੂੰ ਨਹੀਂ ਪਛਾਣਦਾ, (ਪਰ) ਹੋਰਨਾਂ (ਨੂੰ ਮਾੜਾ) ਕਹਿ ਕੇ ਦੁਖਾਉਂਦਾ ਹੈ। (ਉਸ) ਅਗਿਆਨੀ ਦੀ ਮੁਢ ਕਦੀਮ ਦੀ ਭੈੜੀ ਆਦਤ (*ਖਸਲਤਿ*) ਨਹੀਂ ਜਾਂਦੀ, (ਪ੍ਰਭੂ ਤੋਂ) ਵਿਛੜ ਕੇ ਸਟਾਂ ਖਾਂਦਾ ਹੈ। (ਉਹ) ਸਤਿਗੁਰੂ ਦੇ ਭੈ ਵਿਚ ਭੰਨ ਕੇ ਫਿਰ ਘੜਿਆ ਨਹੀਂ ਗਿਆ (ਤਾਂ ਜੋ ਪ੍ਰਭੂ ਦੀ) ਗੋਦ ਵਿਚ ਸਮਾਇਆ ਰਹੇ। (ਉਸ ਦਾ) ਸੰਸ਼ਾ ਹਰ ਰੋਜ਼ ਕਦੇ ਵੀ ਖ਼ਤਮ ਨਹੀਂ ਹੁੰਦਾ, ਸ਼ਬਦ ਤੋਂ ਬਿਨਾ ਦੁਖ ਪਾਉਂਦਾ ਹੈ। (ਉਸ ਦੇ) ਅੰਦਰ ਕਾਮ, ਕ੍ਰੋਧ, ਲੋਭ (ਆਦਿ ਵਿਕਾਰ) ਬਹੁਤ ਬਲਵਾਨ ਹੁੰਦੇ ਹਨ, (ਉਸ ਦਾ ਜੀਵਨ) ਨਿਤ (ਮਾਇਆਵੀ) ਧੰਧਾ ਕਰਦਿਆਂ ਬੀਤ ਜਾਂਦਾ ਹੈ। (ਉਸ ਦੇ) ਪੈਰ, ਹੱਥ, ਅੱਖਾਂ ਅਤੇ ਕੰਨ (ਆਪਣਾ ਕਰਤੱਵ ਨਿਭਾ ਕੇ) ਥਕ ਗਏ ਹਨ, (ਜੀਵਨ ਦੇ) ਦਿਨ ਮੁਕ ਗਏ ਹਨ ਅਤੇ (ਮੌਤ ਦੇ ਪਲ) ਨੇੜੇ ਆ ਗਏ ਹਨ। (ਉਸ ਨੂੰ) ਸੱਚਾ ਨਾਮ ਮਿਠਾ ਨਹੀਂ ਲਗਦਾ, ਜਿਸ ਨਾਮ ਦੁਆਰਾ (ਉਹ) ਨੌਂ ਨਿਧੀਆਂ ਪਾ ਸਕਦਾ ਹੈ। (ਜੋ) ਜੀਵਿਤ (ਭਾਵ ਨਾਲ) ਮਰਦਾ ਹੈ ਅਤੇ ਮਰ ਕੇ ਫਿਰ ਜੀਉਂਦਾ ਹੈ, ਤਾਂ (ਉਹ) ਮੋਖ ਪ੍ਰਾਪਤ ਕਰਦਾ ਹੈ। (ਜਿਸ) ਪ੍ਰਾਣੀ ਨੇ ਧੁਰੋਂ ਮਿਹਰ (*ਕਰਮੁ*) ਪ੍ਰਾਪਤ ਨਹੀਂ ਕੀਤੀ, (ਉਹ) (ਪੂਰਬਲੇ) ਕਰਮਾਂ ਤੋਂ ਬਿਨਾ (ਅੰਤ ਨੂੰ) ਕੀ ਪ੍ਰਾਪਤ ਕਰ ਸਕਦਾ ਹੈ। ਹੇ ਮੂਰਖ! ਤੂੰ ਗੁਰੂ ਦਾ ਸ਼ਬਦ ਯਾਦ ਕਰ, (ਕਿਉਂਕਿ) ਸ਼ਬਦ ਦੁਆਰਾ ਮੁਕਤੀ (*ਗਤਿ*) ਦੀ ਸੋਝੀ ਪਾਈਦੀ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਤਦ ਹੀ ਮਿਲਦਾ ਹੈ, ਜਦੋਂ (ਮਨ) ਵਿਚੋਂ ਆਪਾ-ਭਾਵ ਖ਼ਤਮ ਹੋ ਜਾਂਦਾ ਹੈ।੨।

**ਪਉੜੀ :** ਜਿਸ ਦੇ ਹਿਰਦੇ ਵਿਚ ਮੇਰਾ ਪ੍ਰਭੂ ਵਸਦਾ ਹੈ, ਉਸ ਨੂੰ ਕਿਸੇ ਗੱਲ ਦਾ ਅੰਦੇਸ਼ਾ ਕਰਨ ਦੀ ਕੀ ਲੋੜ ਹੈ? ਹਰਿ (ਆਪ) ਸਭ ਗੱਲਾਂ ਦਾ ਸੁਖਦਾਤਾ ਹੈ, ਉਸ ਨੂੰ ਧਿਆਉਣ ਤੋਂ (ਇਕ) ਨਿਮਖ ਜਾਂ ਘੜੀ ਕਿਉਂ ਮੂੰਹ ਮੋੜਿਆ ਜਾਏ? ਜਿਸ ਨੇ ਹਰਿ ਦੀ ਆਰਾਧਨਾ ਕੀਤੀ ਹੈ, ਉਸ ਨੂੰ ਸਭ ਤਰ੍ਹਾਂ ਦਾ ਆਨੰਦ ਪ੍ਰਾਪਤ ਹੁੰਦਾ ਹੈ। (ਇਸ ਲਈ) ਨਿਤ ਸੰਤ-ਜਨਾਂ ਦੀ ਸੰਗਤ ਵਿਚ ਜਾ ਕੇ ਬੈਠਣਾ ਚਾਹੀਦਾ ਹੈ ਅਤੇ (ਉਨ੍ਹਾਂ ਨਾਲ) ਜੁੜ ਕੇ ਮੁਖ ਤੋਂ (ਪ੍ਰਭੂ ਦਾ ਜਸ-ਗਾਨ ਕਰਨਾ) ਚਾਹੀਦਾ ਹੈ। ਹਰਿ ਦੇ ਸੇਵਕ ਦੇ ਸਭ ਦੁਖ, ਭੁਖ ਅਤੇ ਰੋਗ ਚਲੇ ਗਏ ਹਨ ਅਤੇ (ਪ੍ਰਭੂ ਨੇ) ਸੇਵਕ ਦੇ ਸਾਰੇ ਬੰਧਨ ਤੋੜ ਦਿੱਤੇ ਹਨ। ਹਰਿ ਦੀ ਕ੍ਰਿਪਾ ਨਾਲ (ਸੇਵਕ) ਹਰਿ ਭਗਤ ਬਣਿਆ ਹੈ। ਹਰਿ ਭਗਤ ਜਨਾਂ ਦੇ ਮੂੰਹ ਨੂੰ ਵੇਖ ਕੇ ਹੀ ਸਾਰਾ ਜਗਤ ਤਰਨਾ ਲੋੜਦਾ ਹੈ।੪।

**ਸਲੋਕ ਮ. ੩:** ਉਹ ਜੀਭ ਸੜ ਜਾਏ, ਜਿਸ ਨੇ ਹਰਿ (ਦੇ ਨਾਮ) ਦਾ ਸੁਆਦ ਨਹੀਂ ਮਾਣਿਆ। ਨਾਨਕ (ਦਾ ਕਥਨ ਹੈ ਕਿ) ਜਿਸ ਨੇ ਹਰਿ ਹਰਿ ਨੂੰ ਮਨ ਵਿਚ ਵਸਾਇਆ ਹੈ, (ਉਸ ਦੀ) ਜੀਭ ਸ਼ਬਦ ਵਿਚ ਮਗਨ ਹੋ ਜਾਂਦੀ ਹੈ।੧।

**ਮ.੩ :** ਉਹ ਜੀਭ ਸੜ ਜਾਏ, ਜਿਸ ਨੇ ਹਰਿ ਦਾ ਨਾਮ ਵਿਸਾਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਹਰਿ ਦੇ ਨਾਮ ਨੂੰ ਪਿਆਰਿਆ ਹੈ, ਉਸ ਗੁਰਮੁਖ ਦੀ ਜੀਭ ਹਰਿ (ਦੇ ਨਾਮ) ਨੂੰ ਜਪਦੀ ਹੈ।੨।

**ਪਉੜੀ :** ਹਰਿ ਆਪ ਹੀ ਸੁਆਮੀ ਹੈ, (ਆਪ ਹੀ) ਸੇਵਕ ਅਤੇ ਭਗਤ ਹੈ। ਹਰਿ ਆਪ ਹੀ ਕਰਦਾ ਕਰਾਉਂਦਾ ਹੈ। ਹਰਿ ਆਪ ਹੀ ਵੇਖਦਾ ਅਤੇ ਆਪ ਹੀ ਪ੍ਰਸੰਨ ਹੁੰਦਾ ਹੈ। (ਜਿਸ ਨੂੰ) ਜਿਥੇ ਚਾਹੁੰਦਾ ਹੈ,

ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਏ ॥
ਹਰਿ ਸਚਾ ਸਾਹਿਬੁ ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ ॥
ਗੁਰ ਪਰਸਾਦਿ ਕਹੈ ਜਨੁ ਨਾਨਕੁ ਹਰਿ ਸਚੇ ਕੇ ਗੁਣ ਗਾਏ ॥੫॥

ਸਲੋਕ ਮਃ ੩ ॥
ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ ॥
ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ ॥
ਜੇ ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ ਨਾਉ ॥
ਤਿਸ ਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੈ ਜਾਉ ॥੧॥

ਮਃ ੩ ॥
ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ ॥
ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ ॥
ਬਹੁ ਰੰਗੀ ਰਸ ਭੋਗਿਆ ਸਬਦਿ ਰਹੈ ਨਿਰਬਾਣੁ ॥
ਹਰਿ ਰਸਿ ਫਲਿ ਰਾਤੇ ਨਾਨਕਾ ਕਰਮਿ ਸਚਾ ਨੀਸਾਣੁ ॥੨॥

ਪਉੜੀ ॥
ਆਪੇ ਧਰਤੀ ਆਪੇ ਹੈ ਰਾਹਕੁ ਆਪਿ ਜੰਮਾਇ ਪੀਸਾਵੈ ॥
ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ ਆਪੇ ਹੀ ਬਹਿ ਖਾਵੈ ॥
ਆਪੇ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ ॥
ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ ॥
ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ ਤਿਸ ਨੋ ਹੁਕਮੁ ਮਨਾਵੈ ॥੬॥

ਸਲੋਕ ਮਃ ੩ ॥
ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ ॥
ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ ॥
ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ ॥
ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ ॥੧॥

ਮਃ ੪ ॥
ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ ॥
ਬੰਧਨ ਤੋੜੈ ਸਚਿ ਵਸੈ ਅਗਿਆਨੁ ਅਧੇਰਾ ਜਾਇ ॥
ਸਭੁ ਕਿਛੁ ਦੇਖੈ ਤਿਸੈ ਕਾ ਜਿਨਿ ਕੀਆ ਤਨੁ ਸਾਜਿ ॥
ਨਾਨਕ ਸਰਣਿ ਕਰਤਾਰ ਕੀ ਕਰਤਾ ਰਾਖੈ ਲਾਜ ॥੨॥

ਪਉੜੀ ॥
ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ ॥
ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ ॥
ਫਿਰਿ ਆਪੇ ਜਗਤੁ ਉਪਾਇਆ ਕਰਤੈ ਦਾਨੁ ਸਭਨਾ ਕਉ ਦੀਆ ॥

ਉਥੇ ਲਗਾਉਂਦਾ ਹੈ। ਹਰਿ ਕਈਆਂ ਨੂੰ ਆਪ ਹੀ (ਸਹੀ) ਮਾਰਗ ਉਪਰ ਪਾਉਂਦਾ ਹੈ ਅਤੇ ਕਈਆਂ ਨੂੰ (ਆਪ ਹੀ) ਬਿਖੜੇ ਰਸਤੇ ਉਤੇ ਪਾ ਦਿੰਦਾ ਹੈ। ਹਰਿ ਸੱਚਾ ਸਾਹਿਬ ਹੈ, (ਉਸ ਦਾ) ਨਿਆਂ (*ਤਪਾਵਸੁ*) ਸੱਚਾ ਹੈ, ਸਾਰੀ ਲੀਲਾ (ਚਲਤ) ਕਰਕੇ (ਆਪ ਹੀ) ਵੇਖਦਾ ਹੈ। ਦਾਸ ਨਾਨਕ ਦਾ ਕਥਨ ਹੈ ਕਿ ਗੁਰੂ ਦੀ ਕ੍ਰਿਪਾ ਨਾਲ (ਮਨੁੱਖ) ਸੱਚੇ ਹਰਿ ਦੇ ਗੁਣ ਗਾਉਂਦਾ ਹੈ ।੫।

**ਸਲੋਕ ਮ.੩ :** ਕੋਈ ਵਿਰਲਾ ਦਰਵੇਸ਼/ਫ਼ਕੀਰ (ਸੱਚੀ) ਫ਼ਕੀਰੀ ਨੂੰ ਜਾਣਦਾ ਹੈ। ਜੋ ਘਰ ਘਰ ਮੰਗਦਾ ਫਿਰਦਾ ਹੈ, (ਉਸ ਦੇ) ਜੀਵਨ ਨੂੰ ਧਿੱਕਾਰ ਹੈ, (ਉਸ ਦਾ) ਵੇਸ ਵੀ ਤਿਰਸਕਾਰਨ ਯੋਗ ਹੈ। ਜੋ (ਵਿਅਕਤੀ) ਆਸਾ ਅਤੇ ਚਿੰਤਾ ਛਡ ਕੇ (ਪ੍ਰਭੂ ਵਿਚ ਮਨ ਨੂੰ ਟਿਕਾਈ) ਰਖਦਾ ਹੈ ਅਤੇ ਗੁਰਮੁਖ ਹੋ ਕੇ ਨਾਮ ਦੀ ਭਿਖਿਆ (ਮੰਗਦਾ ਹੈ), ਨਾਨਕ (ਦਾ ਕਥਨ ਹੈ ਕਿ) ਮੈਂ (ਉਸ ਫ਼ਕੀਰ ਤੋਂ) ਬਲਿਹਾਰੇ ਜਾਂਦਾ ਹਾਂ। ਉਸ ਦੇ ਚਰਣ ਧੋਣੇ ਚਾਹੀਦੇ ਹਨ ।੨।

**ਮ.੩ :** ਨਾਨਕ (ਦਾ ਕਥਨ ਹੈ ਕਿ ਸ਼ਰੀਰ ਰੂਪ) ਬ੍ਰਿਛ ਨੂੰ ਇਕ (ਕਰਮ) ਫਲ ਲਗਾ ਹੋਇਆ ਹੈ, (ਉਸ ਉਪਰ ਜੀਵਾਤਮਾ ਅਤੇ ਪਰਮਾਤਮਾ ਰੂਪ) ਦੋ ਪੰਛੀ ਬੈਠੇ ਹਨ। ਉਹ ਪੰਛੀ ਆਉਂਦੇ ਜਾਂਦੇ ਦਿਸਦੇ ਨਹੀਂ ਹਨ ਅਤੇ ਨ ਹੀ (ਉਨ੍ਹਾਂ) ਪੰਛੀਆਂ ਨੂੰ ਪਰ ਲਗੇ ਹੋਏ ਹਨ। (ਜੀਵਾਤਮਾ ਕਰਮ-ਫਲ ਨੂੰ) ਕਈ ਤਰ੍ਹਾਂ ਦੇ ਸੁਆਦ ਨਾਲ ਭੋਗਦਾ ਹੈ (ਪਰ ਪਰਮਾਤਮਾ) ਸ਼ਬਦ ਦੁਆਰਾ ਨਿਰਲੇਪ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਹਰਿ-ਨਾਮ ਰੂਪ ਫਲ ਦੇ ਰਸ ਵਿਚ ਮਗਨ ਹਨ, (ਉਨ੍ਹਾਂ ਨੂੰ ਪ੍ਰਭੂ ਦੀ ਬਖ਼ਸ਼ਿਸ਼ ਦਾ) ਚਿੰਨ੍ਹ ਪ੍ਰਾਪਤ ਹੁੰਦਾ ਹੈ ।੨।

**ਪਉੜੀ :** (ਪ੍ਰਭੂ) ਆਪ ਹੀ ਧਰਤੀ ਹੈ, ਆਪ ਹੀ ਬੀਜਣ ਵਾਲਾ ਹੈ, ਆਪ (ਅੰਨ) ਜਮਾਉਂਦਾ ਹੈ ਅਤੇ ਆਪ ਹੀ ਪਿਸਾਉਂਦਾ ਹੈ। ਆਪ (ਭੋਜਨ) ਪਕਾਉਂਦਾ ਹੈ, ਆਪ ਹੀ ਦੇ ਕੇ ਭਾਂਡੇ ਵਿਚ ਪਰੋਸਦਾ ਹੈ ਅਤੇ ਆਪ ਹੀ ਬੈਠ ਕੇ ਖਾਂਦਾ ਹੈ। ਆਪ ਹੀ ਜਲ ਦਿੰਦਾ ਹੈ, ਆਪ ਹੀ (ਦੰਦ ਸਾਫ਼ ਕਰਨ ਲਈ) ਤੀਲਾ (*ਛਿੰਗਾ*) ਦਿੰਦਾ ਹੈ ਅਤੇ ਆਪ ਹੀ (ਮੂੰਹ ਦੀ ਸਫ਼ਾਈ ਲਈ) ਚੁਲੀ ਭਰਾਉਂਦਾ ਹੈ। ਆਪ ਹੀ ਸੰਗਤ ਨੂੰ ਸਦ ਕੇ ਬਿਠਾਉਂਦਾ ਹੈ ਅਤੇ ਆਪ ਹੀ ਵਿਦਾ ਕਰਦਾ ਹੈ। ਜਿਸ ਉਪਰ ਪ੍ਰਭੂ ਆਪ ਹੀ ਕ੍ਰਿਪਾਲ ਹੁੰਦਾ ਹੈ, ਉਸ ਨੂੰ ਹੁਕਮ ਮਨਾਉਂਦਾ ਹੈ ।੬।

**ਸਲੋਕ ਮ. ੩ :** (ਨਾਮ ਵਿਹੂਣੇ) ਸਭ ਕਰਮ ਅਤੇ ਧਰਮ ਬੰਧਨ ਹਨ (ਕਿਉਂਕਿ ਉਨ੍ਹਾਂ ਦਾ) ਪਾਪ ਅਤੇ ਪੁੰਨ ਨਾਲ ਸੰਬੰਧ ਹੈ। ਮਮਤਾ ਅਤੇ ਮੋਹ ਵੀ ਬੰਧਨ ਹਨ, ਪੁੱਤਰ ਅਤੇ ਇਸਤਰੀ ਵੀ ਝਮੇਲਾ ਹੀ ਹਨ। ਜਿਥੇ ਵੀ ਵੇਖਦਾ ਹਾਂ, ਉਥੇ ਹੀ ਮਾਇਆ ਦੇ ਸੰਬੰਧ ਵਾਲੀ ਰੱਸੀ (ਦਿਸਦੀ ਹੈ)। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ (ਸੰਸਾਰ) ਅਗਿਆਨ (*ਅੰਧੁ*) ਵਾਲੇ ਵਿਵਹਾਰ ਵਿਚ ਰੁਝਿਆ ਹੋਇਆ ਹੈ ।੧।

**ਮ.੪ :** ਅਗਿਆਨੀ (*ਅੰਧੇ*) (ਵਿਅਕਤੀ) ਨੂੰ ਚਾਨਣ ਤਾਂ ਹੁੰਦਾ ਹੈ, ਜਦੋਂ (ਪ੍ਰਭੂ ਦੀ) ਰਜ਼ਾ ਅਨੁਸਾਰ ਸਤਿਗੁਰੂ ਮਿਲ ਪੈਂਦਾ ਹੈ। (ਅਜਿਹਾ ਹੋਣ ਨਾਲ ਉਹ ਮਾਇਆ ਦੇ) ਬੰਧਨ ਤੋੜ ਦਿੰਦਾ ਹੈ, ਸਤਿਸਰੂਪ (ਪ੍ਰਭੂ) ਵਿਚ ਵਸ ਜਾਂਦਾ ਹੈ ਅਤੇ ਅਗਿਆਨ ਦਾ ਹਨੇਰਾ ਚਲਾ ਜਾਂਦਾ ਹੈ। (ਉਹ) ਸਾਰਾ ਕੁਝ (ਉਸ ਪ੍ਰਭੂ ਦਾ ਬਣਿਆ ਹੋਇਆ) ਵੇਖਦਾ ਹੈ, ਜਿਸ ਨੇ ਸ਼ਰੀਰ ਬਣਾ ਕੇ (ਸਭ ਨੂੰ) ਸਿਰਜਿਆ ਹੈ। ਨਾਨਕ (ਦਾ ਕਥਨ ਹੈ ਕਿ) ਕਰਤਾਰ ਦੀ ਸ਼ਰਣ (ਵਿਚ ਪੈਣ ਨਾਲ) ਕਰਤਾ ਆਪ ਹੀ ਲਾਜ ਰਖਦਾ ਹੈ ।੨।

**ਪਉੜੀ :** ਜਦੋਂ ਪ੍ਰਭੂ ਨੇ ਆਪ ਬੈਠ ਕੇ (ਸ੍ਰਿਸ਼ਟੀ ਦਾ) ਠਾਠ ਰਚਿਆ ਤਦੋਂ ਕਿਸੇ ਹੋਰ ਸੇਵਕ ਨੂੰ ਪੁਛ ਕੇ ਨਹੀਂ ਕੀਤਾ। ਤਦੋਂ ਕੀ ਕੋਈ ਲੈਂਦਾ ਅਤੇ ਕੀ ਕੋਈ ਦਿੰਦਾ, ਜਦੋਂ ਹੋਰ ਕੋਈ ਦੂਜਾ ਕੀਤਾ ਹੀ ਨਹੀਂ ਸੀ। ਫਿਰ ਕਰਤੇ ਨੇ ਆਪ ਹੀ ਜਗਤ ਦੀ ਰਚਨਾ ਕੀਤੀ ਅਤੇ ਸਾਰਿਆਂ ਨੂੰ ਰਿਜ਼ਕ ਦਿੱਤਾ। ਗੁਰੂ

ਆਪੇ ਸੇਵ ਬਣਾਈਅਨੁ ਗੁਰਮੁਖਿ ਆਪੇ ਅੰਮ੍ਰਿਤੁ ਪੀਆ ॥
ਆਪਿ ਨਿਰੰਕਾਰ ਆਕਾਰੁ ਹੈ ਆਪੇ ਆਪੇ ਕਰੈ ਸੁ ਥੀਆ ॥੭॥

ਸਲੋਕ ਮਃ ੩ ॥
ਗੁਰਮੁਖਿ ਪ੍ਰਭੁ ਸੇਵਹਿ ਸਦ ਸਾਚਾ ਅਨਦਿਨੁ ਸਹਜਿ ਪਿਆਰਿ ॥
ਸਦਾ ਅਨੰਦਿ ਗਾਵਹਿ ਗੁਣ ਸਾਚੇ ਅਰਧਿ ਉਰਧਿ ਉਰਿ ਧਾਰਿ ॥
ਅੰਤਰਿ ਪ੍ਰੀਤਮੁ ਵਸਿਆ ਧੁਰਿ ਕਰਮੁ ਲਿਖਿਆ ਕਰਤਾਰਿ ॥
ਨਾਨਕ ਆਪਿ ਮਿਲਾਇਅਨੁ ਆਪੇ ਕਿਰਪਾ ਧਾਰਿ ॥੧॥

ਮਃ ੩ ॥
ਕਹਿਐ ਕਥਿਐ ਨ ਪਾਈਐ ਅਨਦਿਨੁ ਰਹੈ ਸਦਾ ਗੁਣ ਗਾਇ ॥
ਵਿਣੁ ਕਰਮੈ ਕਿਨੈ ਨ ਪਾਇਓ ਭਉਕਿ ਮੁਏ ਬਿਲਲਾਇ ॥
ਗੁਰ ਕੈ ਸਬਦਿ ਮਨੁ ਤਨੁ ਭਿਜੈ ਆਪਿ ਵਸੈ ਮਨਿ ਆਇ ॥
ਨਾਨਕ ਨਦਰੀ ਪਾਈਐ ਆਪੇ ਲਏ ਮਿਲਾਇ ॥੨॥

ਪਉੜੀ ॥
ਆਪੇ ਵੇਦ ਪੁਰਾਣ ਸਭਿ ਸਾਸਤ ਆਪਿ ਕਥੈ ਆਪਿ ਭੀਜੈ ॥
ਆਪੇ ਹੀ ਬਹਿ ਪੂਜੇ ਕਰਤਾ ਆਪਿ ਪਰਪੰਚੁ ਕਰੀਜੈ ॥
ਆਪਿ ਪਰਵਿਰਤਿ ਆਪਿ ਨਿਰਵਿਰਤੀ ਆਪੇ ਅਕਥੁ ਕਥੀਜੈ ॥
ਆਪੇ ਪੁੰਨੁ ਸਭੁ ਆਪਿ ਕਰਾਏ ਆਪਿ ਅਲਿਪਤੁ ਵਰਤੀਜੈ ॥
ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ ਬਖਸ ਕਰੀਜੈ ॥੮॥

ਸਲੋਕ ਮਃ ੩ ॥
ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥
ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ ॥
ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ॥
ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ॥
ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ ॥੧॥

ਮਃ ੩ ॥
ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ॥
ਕੂੜੁ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ ॥
ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤੇ ਹੋਇ ਸਭੁ ਛਾਰੁ ॥
ਕਰਮ ਧਰਮ ਸੁਚ ਸੰਜਮ ਕਰਹਿ ਅੰਤਰਿ ਲੋਭੁ ਵਿਕਾਰੁ ॥
ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ ਦਰਗਹਿ ਹੋਇ ਖੁਆਰੁ ॥੨॥

ਪਉੜੀ ॥
ਆਪੇ ਖਾਣੀ ਆਪੇ ਬਾਣੀ ਆਪੇ ਖੰਡ ਵਰਭੰਡ ਕਰੇ ॥

ਦੁਆਰਾ (ਪ੍ਰਭੂ ਨੇ) ਆਪ ਹੀ ਸੇਵਾ/ਭਗਤੀ ਬਣਾਈ ਅਤੇ ਆਪ ਹੀ (ਭਗਤੀ ਦਾ) ਰਸ ਪਾਨ ਕੀਤਾ। (ਪ੍ਰਭੂ) ਆਪ ਨਿਰਾਕਾਰ ਹੈ ਅਤੇ ਆਪ ਹੀ ਆਕਾਰ ਵਾਲਾ ਹੈ। ਆਪ ਹੀ (ਜੋ ਕੁਝ) ਕਰਦਾ ਹੈ, ਉਹੀ (ਕੁਝ) ਹੁੰਦਾ ਹੈ।੭।

**ਸਲੋਕ ਮ. ੩ :** ਗੁਰਮੁਖ (ਵਿਅਕਤੀ) ਹਰ ਰੋਜ਼ ਸਹਿਜ ਪ੍ਰੇਮ ਨਾਲ ਸਦਾ ਸੱਚੇ ਪ੍ਰਭੂ ਦੀ ਸੇਵਾ ਕਰਦੇ ਹਨ। ਸਦਾ ਆਨੰਦ ਪੂਰਵਕ ਸੱਚੇ (ਪ੍ਰਭੂ) ਦੇ ਗੁਣ ਗਾਉਂਦੇ ਹਨ ਅਤੇ ਉਪਰ ਹੇਠਾਂ (ਹਰ ਪਾਸੇ ਪਰਮਾਤਮਾ ਨੂੰ) ਹਿਰਦੇ ਵਿਚ ਧਾਰੀ ਰਖਦੇ ਹਨ। (ਉਨ੍ਹਾਂ ਦੇ) ਹਿਰਦੇ ਵਿਚ ਪ੍ਰੀਤਮ ਵਸਦਾ ਹੈ (ਕਿਉਂਕਿ) ਪ੍ਰਭੂ ਨੇ ਧੁਰੋਂ ਹੀ (ਇਹ) ਬਖ਼ਸ਼ਿਸ਼ ਲਿਖੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਆਪ ਹੀ ਕ੍ਰਿਪਾ ਕਰਕੇ (ਉਨ੍ਹਾਂ ਨੂੰ) ਆਪਣੇ ਨਾਲ ਮਿਲਾ ਲਿਆ ਹੈ।੧।

**ਮ.੩ :** (ਮਨੁੱਖ ਭਾਵੇਂ) ਹਰ ਰੋਜ਼ ਹਮੇਸ਼ਾ ਗੁਣ-ਗਾਨ ਕਰਦਾ ਰਹੇ, (ਪਰ) ਕਹਿਣ ਅਤੇ ਕਥਨ ਨਾਲ (ਪ੍ਰਭੂ) ਨਹੀਂ ਪਾਇਆ ਜਾ ਸਕਦਾ। ਬਿਨਾ (ਪ੍ਰਭੂ ਦੀ) ਕ੍ਰਿਪਾ ਦੇ ਕਿਸੇ ਨੇ (ਉਸ ਨੂੰ) ਪ੍ਰਾਪਤ ਨਹੀਂ ਕੀਤਾ, (ਭਾਵੇਂ ਕਿਤਨੇ ਹੀ) ਭੌਂਕਦੇ ਵਿਲਕਦੇ ਮਰ ਗਏ ਹਨ। ਗੁਰੂ ਦੇ ਸ਼ਬਦ ਦੁਆਰਾ ਮਨ ਤਨ ਭਿਜ ਜਾਂਦਾ ਹੈ ਅਤੇ (ਪ੍ਰਭੂ) ਆਪ ਆ ਕੇ ਮਨ ਵਿਚ ਵਸ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਕ੍ਰਿਪਾ-ਦ੍ਰਿਸ਼ਟੀ ਨਾਲ ਹੀ ਪਾਇਆ ਜਾ ਸਕੀਦਾ ਹੈ (ਅਤੇ ਫਿਰ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ।੨।

**ਪਉੜੀ :** (ਪ੍ਰਭੂ) ਆਪ ਹੀ ਸਭ ਵੇਦ, ਪੁਰਾਣ ਅਤੇ ਸ਼ਾਸਤ੍ਰ ਹੈ। (ਉਹ) ਆਪ ਹੀ (ਉਨ੍ਹਾਂ ਦਾ) ਕਥਨ ਕਰਦਾ ਹੈ ਅਤੇ ਆਪ ਹੀ ਰੀਝਦਾ ਹੈ। ਕਰਤਾ ਆਪ ਹੀ ਬੈਠ ਕੇ ਪੂਜਾ ਕਰਦਾ ਹੈ ਅਤੇ ਆਪ ਹੀ (ਸੰਸਾਰਿਕ) ਪ੍ਰਪੰਚ ਨੂੰ ਸਿਰਜਦਾ ਹੈ। (ਉਹ) ਆਪ (ਸੰਸਾਰ ਵਿਚ) ਖਚਿਤ ਹੈ ਅਤੇ ਆਪ ਹੀ ਨਿਰਲਿਪਤ ਹੈ। ਆਪ ਹੀ ਅਕਥ ਹੈ (ਅਤੇ ਆਪ ਹੀ) ਕਥਿਆ ਜਾਂਦਾ ਹੈ। ਆਪ ਪੁੰਨ ਹੈ ਆਪ ਹੀ ਸਭ (ਪੁੰਨ) ਕਰਾਉਂਦਾ ਹੈ, ਆਪ ਨਿਰਲੇਪ ਹੋ ਕੇ ਵਰਤਦਾ ਹੈ। ਕਰਤਾ ਆਪ ਹੀ ਸੁਖ-ਦੁਖ ਦਿੰਦਾ ਹੈ ਅਤੇ ਆਪ ਹੀ ਬਖ਼ਸ਼ਿਸ਼ ਕਰਦਾ ਹੈ।੮।

**ਸਲੋਕ ਮ.੩ :** ਹੇ ਸ਼ੇਖ ! ਤੂੰ ਆਪਣੇ ਅੰਦਰੋਂ ਹਠ ਨੂੰ ਤਿਆਗ ਦੇ। (ਗੁਰੂ ਦਾ) ਭੈ (ਧਾਰਣ) ਕਰ ਅਤੇ ਝਲਪੁਣਾ ਛਡ ਦੇ। ਗੁਰੂ ਦੇ ਭੈ (ਨੂੰ ਧਾਰਣ ਕਰਨ ਨਾਲ) ਕਿਤਨੇ ਹੀ (ਭਵ-ਸਾਗਰ ਤੋਂ) ਤਰ ਗਏ। ਭੈ ਵਿਚ ਹੀ ਭੈ-ਰਹਿਤ (ਪ੍ਰਭੂ) ਨੂੰ ਪਾਈਦਾ ਹੈ। (ਤੇਰਾ) ਮਨ ਕਠੋਰ ਹੈ, ਤੂੰ (ਉਸ ਨੂੰ) ਸ਼ਬਦ ਨਾਲ ਵਿੰਨ੍ਹ, (ਤਾਂ ਜੋ) ਸ਼ਾਂਤੀ ਆ ਕੇ ਮਨ ਵਿਚ ਵਸ ਜਾਏ। (ਜੋ) ਸੇਵਾ/ਕਾਰ ਸ਼ਾਂਤੀ ਵਿਚ ਕੀਤੀ ਜਾਂਦੀ ਹੈ, ਉਹ ਪ੍ਰਭੂ ਪਾਸ ਪ੍ਰਵਾਨ ਚੜ੍ਹਦੀ ਹੈ। ਨਾਨਕ (ਦਾ ਕਥਨ ਹੈ ਕਿ) ਕਾਮ, ਕ੍ਰੋਧ (ਆਦਿ ਵਿਕਾਰਾਂ ਵਿਚ ਗ੍ਰਸੇ ਰਹਿਣ ਨਾਲ) ਕਿਸੇ ਨੇ ਵੀ (ਪ੍ਰਭੂ ਨੂੰ) ਨਹੀਂ ਪਾਇਆ, (ਭਾਵੇਂ) ਜਾ ਕੇ (ਕਿਸੇ) ਗਿਆਨੀ (ਵਿਅਕਤੀ ਨੂੰ) ਪੁਛ ਲਵੋ।੧।

**ਮ. ੩ :** ਮਨਮੁਖ ਨੂੰ ਮਾਇਆ ਦਾ ਮੋਹ ਹੈ, ਨਾਮ ਵਿਚ (ਉਸ ਦਾ) ਪਿਆਰ ਨਹੀਂ ਲਗਦਾ। (ਉਹ) ਕੂੜ ਕਮਾਉਂਦਾ ਹੈ, ਕੂੜ ਇਕੱਠਾ ਕਰਦਾ ਹੈ ਅਤੇ ਕੂੜ ਦਾ ਹੀ ਆਹਾਰ ਕਰਦਾ ਹੈ। ਵਿਸ਼ ਵਰਗੀ ਮਾਇਆ (ਵਾਲਾ ਝੂਠਾ) ਧਨ ਸੰਜੋ ਕੇ ਮਰ ਜਾਂਦਾ ਹੈ। ਅੰਤ ਨੂੰ ਸਭ ਕੁਝ ਸੁਆਹ ਹੋ ਜਾਂਦਾ ਹੈ। (ਉਹ ਬਾਹਰੋਂ) ਕਰਮ, ਧਰਮ, ਸੁਚ, ਸੰਜਮ ਕਰਦਾ ਹੈ, (ਪਰ ਉਸ ਦੇ) ਅੰਦਰ ਲੋਭ ਅਤੇ ਵਿਕਾਰ (ਭਰੇ ਹੋਏ ਹਨ)। ਨਾਨਕ (ਦਾ ਕਥਨ ਹੈ ਕਿ) ਮਨਮੁਖ ਜੋ (ਧਾਰਮਿਕ) ਕਮਾਈ ਕਰਦਾ ਹੈ, ਉਹ (ਪ੍ਰਭੂ ਦੇ ਦੁਆਰ ਉਪਰ) ਪ੍ਰਵਾਨ ਨਹੀਂ ਚੜ੍ਹਦੀ ਅਤੇ (ਈਸ਼ਵਰੀ) ਦਰਗਾਹ ਵਿਚ ਖੁਆਰ ਹੁੰਦਾ ਹੈ।੨।

**ਪਉੜੀ :** (ਪ੍ਰਭੂ ਨੇ) ਆਪ ਹੀ ਖਾਣੀਆਂ, ਬਾਣੀਆਂ, ਖੰਡ ਅਤੇ ਬ੍ਰਹਿਮੰਡ ਰਚੇ ਹਨ। (ਉਹ) ਆਪ

ਆਪਿ ਸਮੁੰਦੁ ਆਪਿ ਹੈ ਸਾਗਰੁ ਆਪੇ ਹੀ ਵਿਚਿ ਰਤਨ ਧਰੇ ॥
ਆਪਿ ਲਹਾਏ ਕਰੇ ਜਿਸੁ ਕਿਰਪਾ ਜਿਸ ਨੋ ਗੁਰਮੁਖਿ ਕਰੇ ਹਰੇ ॥
ਆਪੇ ਭਉਜਲੁ ਆਪਿ ਹੈ ਬੋਹਿਥਾ ਆਪੇ ਖੇਵਟੁ ਆਪਿ ਤਰੇ ॥
ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ ਤੁਝੈ ਸਰੇ ॥੯॥

ਸਲੋਕ ਮਃ ੩ ॥
ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ॥
ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ ॥
ਉਤਮ ਪਦਵੀ ਪਾਈਐ ਸਚੇ ਰਹੈ ਸਮਾਇ ॥
ਨਾਨਕ ਪੂਰਬਿ ਜਿਨ ਕਉ ਲਿਖਿਆ ਤਿਨਾ ਸਤਿਗੁਰੁ ਮਿਲਿਆ ਆਇ ॥੧॥

ਮਃ ੩ ॥
ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ ॥
ਨਾਮੁ ਸਮ੍ਾਲੇ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ ॥
ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ ॥੨॥

ਪਉੜੀ ॥
ਆਪੇ ਪਾਰਸੁ ਆਪਿ ਧਾਤੁ ਹੈ ਆਪਿ ਕੀਤੋਨੁ ਕੰਚਨੁ ॥
ਆਪੇ ਠਾਕੁਰੁ ਸੇਵਕੁ ਆਪੇ ਆਪੇ ਹੀ ਪਾਪ ਖੰਡਨੁ ॥
ਆਪੇ ਸਭਿ ਘਟ ਭੋਗਵੈ ਸੁਆਮੀ ਆਪੇ ਹੀ ਸਭੁ ਅੰਜਨੁ ॥
ਆਪਿ ਬਿਬੇਕੁ ਆਪਿ ਸਭੁ ਬੇਤਾ ਆਪੇ ਗੁਰਮੁਖਿ ਭੰਜਨੁ ॥
ਜਨੁ ਨਾਨਕੁ ਸਾਲਾਹਿ ਨ ਰਜੈ ਤੁਧੁ ਕਰਤੇ ਤੂ ਹਰਿ ਸੁਖਦਾਤਾ ਵਡਨੁ ॥੧੦॥

ਸਲੋਕੁ ਮਃ ੪ ॥
ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਜੇਤੇ ਕਰਮ ਕਮਾਹਿ ॥
ਬਿਨੁ ਸਤਿਗੁਰ ਸੇਵੇ ਠਵਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥
ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨਿ ਆਇ ॥
ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਹਿ ਮੁਹਿ ਕਾਲੈ ਉਠਿ ਜਾਹਿ॥੧॥

ਮਃ ੩ ॥
ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ ॥
ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ ॥੨॥

ਪਉੜੀ ॥
ਆਪੇ ਚਾਟਸਾਲ ਆਪਿ ਹੈ ਪਾਧਾ ਆਪੇ ਚਾਟੜੇ ਪੜਣ ਕਉ ਆਣੇ ॥
ਆਪੇ ਪਿਤਾ ਮਾਤਾ ਹੈ ਆਪੇ ਆਪੇ ਬਾਲਕ ਕਰੇ ਸਿਆਣੇ ॥
ਇਕ ਥੈ ਪੜਿ ਬੁਝੈ ਸਭੁ ਆਪੇ ਇਕ ਥੈ ਆਪੇ ਕਰੇ ਇਆਣੇ ॥
ਇਕਨਾ ਅੰਦਰਿ ਮਹਲਿ ਬੁਲਾਏ ਜਾ ਆਪਿ ਤੇਰੈ ਮਨਿ ਸਚੇ ਭਾਣੇ ॥

ਹੀ ਸਮੁੰਦਰ ਅਤੇ ਸਾਗਰ ਹੈ ਅਤੇ ਆਪ ਹੀ ਵਿਚ ਰਤਨ ਧਰੇ ਹੋਏ ਹਨ। ਜਿਸ ਉੱਤੇ ਕ੍ਰਿਪਾ ਕਰਦਾ ਹੈ, (ਉਸ ਨੂੰ) ਆਪ ਹੀ ਲਭਾ ਦਿੰਦਾ ਹੈ, ਜਿਸ ਨੂੰ ਹਰਿ ਗੁਰਮੁਖ ਬਣਾਉਂਦਾ ਹੈ। (ਪ੍ਰਭੂ) ਆਪ ਭਵ-ਜਲ ਹੈ, ਆਪ ਹੀ ਜਹਾਜ਼ ਹੈ, ਆਪ ਹੀ ਮਲਾਹ ਹੈ ਅਤੇ ਆਪ ਹੀ ਤਰਦਾ ਹੈ। ਕਰਤਾ ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ, ਹੋਰ ਕੋਈ ਦੂਜਾ ਤੇਰੇ ਬਰਾਬਰ ਨਹੀਂ ਹੈ।੯।

**ਸਲੋਕ ਮ.੩ :** ਜੇ ਕੋਈ ਚਿਤ ਲਗਾ ਕੇ ਸਤਿਗੁਰੂ ਦੀ ਸੇਵਾ ਕਰੇ, (ਤਾਂ ਉਹ) ਸਫਲ ਹੁੰਦੀ ਹੈ। ਨਾਮ-ਪਦਾਰਥ ਪਾ ਲਈਦਾ ਹੈ ਅਤੇ ਅਚਿੰਤ (ਪ੍ਰਭੂ) ਮਨ ਵਿਚ ਆ ਕੇ ਵਸ ਜਾਂਦਾ ਹੈ। ਜਨਮ ਮਰਨ ਦਾ (ਅਰਥਾਤ ਆਵਾਗਵਣ ਦਾ) ਦੁਖ ਕਟਿਆ ਜਾਂਦਾ ਹੈ, ਹਉਮੈ ਅਤੇ ਮਮਤਾ ਚਲੀਆਂ ਜਾਂਦੀਆਂ ਹਨ। ਉਤਮ (ਆਤਮਿਕ) ਪਦਵੀ ਪਾ ਲਈਦੀ ਹੈ ਅਤੇ ਸੱਚੇ (ਪ੍ਰਭੂ) ਵਿਚ ਲੀਨ ਰਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲਾਂ ਤੋਂ ਹੀ ਲਿਖਿਆ ਹੈ, ਉਨ੍ਹਾਂ ਨੂੰ ਹੀ ਸਤਿਗੁਰੂ ਆ ਕੇ ਮਿਲਦਾ ਹੈ।੧।

**ਮ.੩ :** ਸਤਿਗੁਰੂ ਨਾਮ ਵਿਚ ਰੰਗਿਆ ਹੋਇਆ ਹੈ ਅਤੇ ਕਲਿਯੁਗ ਵਿਚ ਜਹਾਜ਼ (ਵਾਂਗ) ਹੁੰਦਾ ਹੈ। ਜੋ ਗੁਰਮੁਖ ਹੁੰਦਾ ਹੈ, ਉਹ (ਭਵ-ਸਾਗਰ ਤੋਂ) ਪਾਰ ਹੋ ਜਾਂਦਾ ਹੈ। (ਉਹੀ ਭਵ-ਸਾਗਰ ਤਰਦੇ ਹਨ) ਜਿਨ੍ਹਾਂ ਅੰਦਰ ਉਸ ਸੱਚੇ ਪ੍ਰਭੂ (ਦਾ ਨਾਮ) ਹੁੰਦਾ ਹੈ। (ਜੋ) ਨਾਮ ਨੂੰ ਸਿਮਰਦਾ ਹੈ, ਨਾਮ ਨੂੰ ਇਕੱਠਾ ਕਰਦਾ ਹੈ, (ਉਸ ਦੀ) ਨਾਮ ਦੁਆਰਾ ਹੀ ਪ੍ਰਤਿਸ਼ਠਾ ਹੁੰਦੀ ਹੈ। ਨਾਨਕ ਦਾ ਕਥਨ ਹੈ ਕਿ ਸਤਿਗੁਰੂ ਦੇ ਪ੍ਰਾਪਤ ਹੋ ਜਾਣ 'ਤੇ (ਉਸ ਦੀ) ਬਖ਼ਸ਼ਿਸ਼ ਦੁਆਰਾ (ਨਾਮ-ਪਦਾਰਥ ਦੀ) ਪ੍ਰਾਪਤੀ ਹੁੰਦੀ ਹੈ।੨।

**ਪਉੜੀ :** (ਪ੍ਰਭੂ) ਆਪ ਪਾਰਸ (ਪੱਥਰ) ਹੈ, ਆਪ ਹੀ ਧਾਤ ਹੈ ਅਤੇ ਆਪ ਹੀ (ਧਾਤ ਤੋਂ) ਸੋਨਾ ਬਣਾਇਆ ਹੈ। ਆਪ ਹੀ ਸੁਆਮੀ ਅਤੇ ਆਪ ਹੀ ਸੇਵਕ ਹੈ। ਆਪ ਹੀ ਪਾਪਾਂ ਦਾ ਖੰਡਨ ਕਰਨ ਵਾਲਾ ਹੈ। ਆਪ ਹੀ ਸਾਰਿਆਂ ਸ਼ਰੀਰਾਂ ਵਿਚ ਵਰਤਦਾ ਹੈ ਅਤੇ ਆਪ ਹੀ ਸਭ ਮਾਇਆ (*ਅੰਜਨੁ*) ਰੂਪ ਹੈ। ਆਪ ਹੀ ਵਿਵੇਕ (ਗਿਆਨ) ਹੈ ਅਤੇ ਆਪ ਹੀ ਸਭ ਕੁਝ ਜਾਣਨ ਵਾਲਾ ਹੈ, ਆਪ ਹੀ ਗੁਰੂ ਦੁਆਰਾ (ਮਾਇਆ ਦੇ ਬੰਧਨ) ਤੋੜਨ ਵਾਲਾ ਹੈ। ਹੇ ਕਰਤਾ ਪੁਰਖ! ਦਾਸ ਨਾਨਕ ਤੈਨੂੰ ਸਲਾਹੁੰਦਾ ਹੋਇਆ ਰਜਦਾ ਨਹੀਂ ਹੈ। ਹੇ ਹਰਿ! ਤੂੰ ਵੱਡਾ ਸੁਖਦਾਤਾ ਹੈਂ।੧੦।

**ਸਲੋਕ ਮ.੪ :** ਬਿਨਾ ਸਤਿਗੁਰੂ ਦੀ ਸੇਵਾ ਦੇ ਜਿਤਨੇ ਕਰਮ ਕਮਾਏ ਜਾਂਦੇ ਹਨ, (ਸਭ) ਜੀਵ ਲਈ ਬੰਧਨ ਹਨ। ਸਤਿਗੁਰੂ ਦੀ ਸੇਵਾ ਤੋਂ ਬਿਨਾ (ਈਸ਼ਵਰੀ ਦਰਗਾਹ ਵਿਚ) ਠਿਕਾਣਾ ਨਹੀਂ ਮਿਲਦਾ, (ਜੀਵ) ਮਰਦੇ ਜੰਮਦੇ ਅਤੇ ਆਉਂਦੇ ਜਾਂਦੇ ਰਹਿੰਦੇ ਹਨ। ਬਿਨਾ ਸਤਿਗੁਰੂ ਦੀ ਸੇਵਾ ਦੇ (ਮਨਮੁਖ) ਫਿਕੇ ਬੋਲ ਬੋਲਦਾ ਹੈ ਅਤੇ ਨਾਮ ਮਨ ਵਿਚ ਆ ਕੇ ਨਹੀਂ ਵਸਦਾ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਦੀ ਸੇਵਾ ਤੋਂ ਬਿਨਾ (ਜੀਵ) ਜਮਪੁਰੀ ਵਿਚ ਬੰਨ੍ਹੇ ਹੋਏ ਮਾਰੇ ਜਾਂਦੇ ਹਨ ਅਤੇ ਕਾਲੇ ਮੂੰਹ ਨਾਲ (ਸੰਸਾਰ ਤੋਂ) ਉਠ ਕੇ ਚਲੇ ਜਾਂਦੇ ਹਨ।੧।

**ਮ. ੩ :** ਕਈ ਸਤਿਗੁਰੂ ਦੀ ਸੇਵਾ ਅਤੇ ਨੌਕਰੀ ਕਰਦੇ ਹਨ ਅਤੇ (ਉਨ੍ਹਾਂ ਦਾ) ਹਰਿ-ਨਾਮ ਨਾਲ ਪਿਆਰ ਲਗ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਆਪਣਾ ਜਨਮ ਸਵਾਰ ਲੈਂਦੇ ਹਨ ਅਤੇ (ਆਪਣੇ) ਖ਼ਾਨਦਾਨ ਦਾ ਵੀ ਉੱਧਾਰ ਕਰ ਲੈਂਦੇ ਹਨ।੨।

**ਪਉੜੀ :** (ਪ੍ਰਭੂ) ਆਪ ਪਾਠਸ਼ਾਲਾ ਹੈ, ਆਪ ਹੀ ਪਾਂਧਾ ਹੈ ਅਤੇ ਆਪ ਹੀ ਪੜ੍ਹਨ ਲਈ ਸਿਖਿਆਰਥੀ ਲਿਆਉਂਦਾ ਹੈ। ਆਪ ਪਿਤਾ ਹੈ, ਆਪ ਹੀ ਮਾਤਾ ਹੈ ਅਤੇ ਆਪ ਹੀ ਬਾਲਕਾਂ ਨੂੰ ਸਿਆਣਾ ਕਰਦਾ ਹੈ। ਇਕ ਪਾਸੇ ਆਪ ਹੀ ਸਭ ਕੁਝ ਪੜ੍ਹਦਾ ਅਤੇ ਸਮਝਦਾ ਹੈ ਅਤੇ ਇਕ ਪਾਸੇ ਆਪ ਹੀ ਅਨਜਾਣ ਬਣਾ ਦਿੰਦਾ ਹੈ। ਹੇ ਸੱਚੇ (ਪ੍ਰਭੂ)! ਕਈਆਂ ਨੂੰ (ਤੂੰ) ਆਪਣੇ ਮਹਲ ਵਿਚ ਬੁਲਾ ਲੈਂਦਾ ਹੈਂ, ਜਦ (ਉਹ)

ਜਿਨਾ ਆਪੇ ਗੁਰਮੁਖਿ ਦੇ ਵਡਿਆਈ ਸੇ ਜਨ ਸਚੀ ਦਰਗਹਿ ਜਾਣੇ ॥੧੧॥

ਸਲੋਕੁ ਮਰਦਾਨਾ ੧ ॥
ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥
ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥੧॥

ਮਰਦਾਨਾ ੧ ॥
ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥
ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥੨॥
ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥
ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ॥੩॥

ਪਉੜੀ ॥
ਆਪੇ ਸੁਰਿ ਨਰ ਗਣ ਗੰਧਰਬਾ ਆਪੇ ਖਟ ਦਰਸਨ ਕੀ ਬਾਣੀ ॥
ਆਪੇ ਸਿਵ ਸੰਕਰ ਮਹੇਸਾ ਆਪੇ ਗੁਰਮੁਖਿ ਅਕਥ ਕਹਾਣੀ ॥
ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬਿਬਾਣੀ ॥
ਆਪੈ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥
ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹੈ ਜਾਣੀ ॥੧੨॥

ਸਲੋਕੁ ਮਃ ੩ ॥
ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ॥
ਹਰਿ ਸਿਉ ਪ੍ਰੀਤਿ ਊਪਜੈ ਮਾਇਆ ਮੋਹੁ ਜਲਾਵੈ ॥
ਗੁਰ ਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ॥
ਨਾਨਕ ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ ਖੁਆਰੁ ॥੧॥
ਮਃ ੩ ॥
ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ ਮੇਰੀ ਪਿਆਸ ਨ ਜਾਇ ॥
ਨਾਨਕ ਸਤਿਗੁਰਿ ਮਿਲਿਐ ਮੇਰੀ ਪਿਆਸ ਗਈ ਪਿਰੁ ਪਾਇਆ ਘਰਿ ਆਇ ॥੨॥

ਆਪ ਤੇਰੇ ਮਨ ਨੂੰ ਚੰਗੇ ਲਗ ਜਾਂਦੇ ਹਨ। ਜਿਨ੍ਹਾਂ ਨੂੰ ਗੁਰੂ ਦੁਆਰਾ ਆਪ ਹੀ ਵਡਿਆਈ ਦੇ ਦਿੰਦਾ ਹੈਂ, ਉਹ ਸੇਵਕ ਸੱਚੀ ਦਰਗਾਹ ਵਿਚ ਜਾਣੇ ਜਾਂਦੇ ਹਨ।੧੧।

**ਸਲੋਕੁ ਮਰਦਾਨਾ ੧**

(ਨੋਟ : ਇਸ ਅਤੇ ਅਗਲੇ ਦੋ ਸ਼ਲੋਕਾਂ ਦਾ ਰਚੈਤਾ ਕਈ ਭਾਈ ਮਰਦਾਨੇ ਨੂੰ ਮੰਨਦੇ ਹਨ ਅਤੇ ਕਈ ਇਸ ਨੂੰ ਗੁਰੂ ਨਾਨਕ ਦੇਵ ਜੀ ਵਲੋਂ ਮਰਦਾਨੇ ਨੂੰ ਸੰਬੋਧਨ ਕੀਤੇ ਦਸਦੇ ਹਨ।)

ਕਲਿਯੁਗ ਸ਼ਰਾਬ ਕਢਣ ਵਾਲੀ ਮੱਟੀ (ਵਾਂਗ ਹੈ)। (ਉਸ ਵਿਚ) ਕਾਮ ਰੂਪ ਸ਼ਰਾਬ ਹੈ ਅਤੇ ਮਨ ਪੀਣ ਵਾਲਾ ਹੈ। ਕ੍ਰੋਧ ਦੀ ਕਟੋਰੀ ਹੈ ਜੋ ਮੋਹ ਨੇ ਭਰੀ ਹੋਈ ਹੈ ਅਤੇ ਹੰਕਾਰ ਪਿਲਾਉਣ ਵਾਲਾ ਹੈ। ਝੂਠੇ ਲਾਲਚ ਦੀ ਮਜਲਸ ਹੈ, (ਜੋ) ਪੀ ਪੀ ਕੇ ਖੁਆਰ ਹੁੰਦੀ ਹੈ। (ਇਸ ਦੇ ਉਲਟ ਗੁਰਮੁਖ ਦੀ ਮਦਿਰਾ ਲਈ) ਕਰਨੀ ਨੂੰ ਮੱਟੀ (ਬਣਾਓ), ਸੱਚ (ਉਸ ਵਿਚ) ਗੁੜ (ਵਜੋਂ ਪਾਓ) ਅਤੇ ਸੱਚ ਦੀ ਉਤਮ ਸ਼ਰਾਬ ਬਣਾਓ। (ਚੰਗੇ) ਗੁਣਾਂ ਨੂੰ ਰੋਟੀਆਂ, ਸ਼ੀਲ (ਅਰਥਾਤ ਚੰਗੇ ਸੁਭਾ) ਨੂੰ ਘਿਉ ਅਤੇ ਤਪਸਿਆ ਸਾਧਨਾ (*ਸਰਮੁ*) ਨੂੰ ਮਾਸ ਦਾ ਭੋਜਨ (ਬਣਾਓ)। (ਇਹ ਭੋਜਨ) ਗੁਰੂ ਰਾਹੀਂ ਪ੍ਰਾਪਤ ਹੁੰਦਾ ਹੈ, ਹੇ ਨਾਨਕ! (ਇਸ ਨੂੰ) ਖਾਣ ਨਾਲ ਵਿਕਾਰ ਚਲੇ ਜਾਂਦੇ ਹਨ।੧। (ਕਈ ਵਿਦਵਾਨ 'ਮਾਸੁ' ਦਾ ਅਰਥ ਫ਼ਾਰਸੀ ਸ਼ਬਦ 'ਮੁਆਸ਼' ਤੋਂ 'ਗੁਜ਼ਾਰੇ ਲਈ' ਵੀ ਕਰਦੇ ਹਨ।)

**ਮਰਦਾਨਾ ੧ :** ਸ਼ਰੀਰ (ਮਾਨੋ) ਮੱਟੀ ਹੈ, ਹੰਕਾਰ (*ਆਪੁ*) ਨਸ਼ਾ ਹੈ, ਤ੍ਰਿਸ਼ਣਾ ਦੀ ਭਜ-ਦੌੜ ਮਜਲਸ ਹੈ, ਵਾਸਨਾ (*ਮਨਸਾ*) ਦੀ ਕਟੋਰੀ ਕੂੜ ਨੇ ਭਰੀ ਹੋਈ ਹੈ, ਜਮ ਕਾਲ ਪਿਲਾ ਰਿਹਾ ਹੈ। ਹੇ ਨਾਨਕ! ਇਸ ਸ਼ਰਾਬ ਦੇ ਪੀਣ ਨਾਲ ਬਹੁਤ ਵਿਕਾਰ ਕਮਾ ਲਈਦੇ ਹਨ। (ਇਸ ਦੇ ਉਲਟ ਗੁਰਮੁਖ ਸਾਧਕ ਦੀ ਸ਼ਰਾਬ ਇਸ ਪ੍ਰਕਾਰ ਹੈ) ਗਿਆਨ ਰੂਪ ਗੁੜ ਹੋਵੇ, (ਪ੍ਰਭੂ ਦੀ) ਉਸਤਤ ਰੋਟੀਆਂ (*ਮੰਡੇ*) ਹੋਣ, (ਉਸ ਦਾ ਭੈ) ਮਾਸ ਦਾ ਭੋਜਨ ਹੋਵੇ। ਹੇ ਨਾਨਕ! ਇਹ ਭੋਜਨ ਸੱਚੇ ਰੂਪ ਵਾਲਾ ਹੈ ਅਤੇ ਸੱਚੇ (ਪ੍ਰਭੂ) ਦਾ ਨਾਮ ਹੀ (ਜੀਵਨ ਦਾ) ਆਸਰਾ ਹੈ।੨।

ਸ਼ਰੀਰ ਰੂਪ ਮੱਟੀ (*ਲਾਹਨਿ*) (ਹੋਵੇ), ਆਪੇ (ਦੀ ਸੋਝੀ) ਮਦਿਰਾ (ਹੋਵੇ), ਅਤੇ ਉਸ ਦੀ ਧਾਰ ਅੰਮ੍ਰਿਤ (ਦੇ ਸਮਾਨ ਹੋਵੇ)। ਸਤਿਸੰਗਤ ਨਾਲ ਮੇਲ ਹੋਵੇ, (ਪ੍ਰਭੂ ਵਿਚ ਲਿਵ) ਰੂਪ ਕਟੋਰੀ ਅੰਮ੍ਰਿਤ ਦੀ ਭਰੀ ਹੋਵੇ। (ਇਸ ਨੂੰ) ਪੀ ਪੀ ਕੇ (ਮਨੁੱਖ ਦੇ) ਵਿਕਾਰ ਕਟੇ ਜਾਂਦੇ ਹਨ।੩।

**ਪਉੜੀ :** (ਪ੍ਰਭੂ) ਆਪ ਹੀ ਦੇਵਤਾ, ਮਨੁੱਖ, ਗਣ, ਗੰਧਰਬ ਹੈ ਅਤੇ ਆਪ ਹੀ ਛੇ ਸ਼ਾਸਤ੍ਰਾਂ ਦੀ ਬਾਣੀ ਹੈ। ਆਪ ਹੀ ਸ਼ਿਵ, ਸ਼ੰਕਰ ਅਤੇ ਮਹੇਸ਼ ਹੈ। ਆਪ ਹੀ ਗੁਰੂ ਦੁਆਰਾ ਅਕਥ (ਪ੍ਰਭੂ) ਦੀ ਗਾਥਾ ਹੈ। ਆਪ ਹੀ ਯੋਗੀ ਹੈ, ਆਪ ਹੀ ਗ੍ਰਿਹਸਥੀ (*ਭੋਗੀ*) ਹੈ ਅਤੇ ਆਪ ਹੀ ਉਜਾੜਾਂ (*ਬਿਬਾਣੀ*) ਵਿਚ ਫਿਰਨ ਵਾਲਾ ਸੰਨਿਆਸੀ ਹੈ। ਆਪ ਹੀ ਆਪਣੇ ਨਾਲ ਗੋਸ਼ਟ ਕਰਦਾ ਹੈ, ਆਪ ਹੀ ਉਪਦੇਸ਼ ਦੇਣ ਵਾਲਾ ਹੈ। ਆਪ ਹੀ ਸੁਘੜ, ਸਰੂਪਵਾਨ ਅਤੇ ਸਿਆਣਾ ਹੈ। ਆਪ ਹੀ ਆਪਣਾ ਕੌਤਕ ਕਰਕੇ ਵੇਖਦਾ ਹੈ ਅਤੇ ਆਪ ਹੀ ਸਭ ਜੀਵਾਂ ਨੂੰ ਜਾਣਨ ਵਾਲਾ ਹੈ।੧੨।

**ਸਲੋਕੁ ਮ. ੩ :** ਇਹੀ ਸੰਧਿਆ (ਅਰਥਾਤ ਪਾਠ-ਪੂਜਾ) ਪ੍ਰਵਾਨ ਹੈ, ਜਿਸ ਕਰਕੇ ਮੇਰਾ ਹਰਿ ਪ੍ਰਭੂ ਚਿਤ ਵਿਚ ਆ ਜਾਵੇ। ਹਰਿ ਨਾਲ ਪ੍ਰੇਮ ਪੈਦਾ ਹੋ ਜਾਵੇ ਅਤੇ ਮਾਇਆ ਦਾ ਮੋਹ ਸਾੜ ਦਿੱਤਾ ਜਾਵੇ। ਗੁਰੂ ਦੀ ਕ੍ਰਿਪਾ ਨਾਲ (ਜਿਸ ਵਿਅਕਤੀ ਦੀ) ਦੁਬਿਧਾ (ਦੀ ਭਾਵਨਾ) ਮਰ ਜਾਂਦੀ ਹੈ, ਮਨ ਟਿਕ ਜਾਂਦਾ ਹੈ, ਉਹੀ ਵਿਚਾਰ ਪੂਰਵਕ ਸੰਧਿਆ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਮਨਮੁਖ ਸੰਧਿਆ ਕਰਦਾ ਹੈ, (ਪਰ ਉਸ ਦਾ) ਮਨ ਟਿਕਦਾ ਨਹੀਂ ਹੈ ਅਤੇ ਮਰਦਾ ਜੰਮਦਾ ਹੋਇਆ ਖੁਆਰ ਹੁੰਦਾ ਹੈ।੧।

**ਮ.੩ :** 'ਪਿਆਰਾ ਪਿਆਰਾ' ਕਰਦੀ ਸਾਰਾ ਸੰਸਾਰ ਫਿਰੀ ਹਾਂ, (ਪਰ) ਮੇਰੀ ਪਿਆਸ ਦੂਰ ਨਹੀਂ ਹੋਈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਨੂੰ ਮਿਲਣ ਨਾਲ ਮੇਰੀ ਪਿਆਸ ਦੂਰ ਹੋ ਗਈ ਹੈ, ਘਰ ਵਿਚ ਵੀ ਆ ਕੇ ਪ੍ਰੀਤਮ (ਪ੍ਰਭੂ) ਪਾ ਲਿਆ ਹੈ।੨।

ਪਉੜੀ ॥
ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ ਭਇਆ ॥
ਆਪੇ ਦਸ ਅਠ ਵਰਨ ਉਪਾਇਅਨੁ ਆਪਿ ਬ੍ਰਹਮੁ ਆਪਿ ਰਾਜੁ ਲਇਆ ॥
ਆਪੇ ਮਾਰੇ ਆਪੇ ਛੋਡੈ ਆਪੇ ਬਖਸੇ ਕਰੇ ਦਇਆ ॥
ਆਪਿ ਅਭੁਲੁ ਨ ਭੁਲੈ ਕਬ ਹੀ ਸਭੁ ਸਚੁ ਤਪਾਵਸੁ ਸਚੁ ਥਿਆ ॥
ਆਪੇ ਜਿਨਾ ਬੁਝਾਏ ਗੁਰਮੁਖਿ ਤਿਨ ਅੰਦਰਹੁ ਦੂਜਾ ਭਰਮੁ ਗਇਆ ॥੧੩॥

ਸਲੋਕੁ ਮਃ ੫ ॥
ਹਰਿ ਨਾਮੁ ਨ ਸਿਮਰਹਿ ਸਾਧਸੰਗਿ ਤੈ ਤਨਿ ਉਡੈ ਖੇਹ ॥
ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ ਅਲੂਣੀ ਦੇਹ ॥੧॥
ਮਃ ੫ ॥
ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥੨॥
ਪਉੜੀ ॥
ਆਪੇ ਅਠਸਠਿ ਤੀਰਥ ਕਰਤਾ ਆਪਿ ਕਰੇ ਇਸਨਾਨੁ ॥
ਆਪੇ ਸੰਜਮਿ ਵਰਤੈ ਸ੍ਵਾਮੀ ਆਪਿ ਜਪਾਇਹਿ ਨਾਮੁ ॥
ਆਪਿ ਦਇਆਲੁ ਹੋਇ ਭਉ ਖੰਡਨੁ ਆਪਿ ਕਰੈ ਸਭੁ ਦਾਨੁ ॥
ਜਿਸ ਨੋ ਗੁਰਮੁਖਿ ਆਪਿ ਬੁਝਾਏ ਸੋ ਸਦ ਹੀ ਦਰਗਹਿ ਪਾਏ ਮਾਨੁ ॥
ਜਿਸ ਦੀ ਪੈਜ ਰਖੈ ਹਰਿ ਸੁਆਮੀ ਸੋ ਸਚਾ ਹਰਿ ਜਾਨੁ ॥੧੪॥
ਸਲੋਕੁ ਮਃ ੩ ॥
ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ ਅੰਧੇ ਕਰਮ ਕਮਾਇ ॥
ਸਬਦੈ ਸਿਉ ਚਿਤੁ ਨ ਲਾਵਈ ਜਿਤੁ ਸੁਖੁ ਵਸੈ ਮਨਿ ਆਇ ॥
ਤਾਮਸਿ ਲਗਾ ਸਦਾ ਫਿਰੈ ਅਹਿਨਿਸਿ ਜਲਤੁ ਬਿਹਾਇ ॥
ਜੋ ਤਿਸੁ ਭਾਵੈ ਸੋ ਥੀਐ ਕਹਣਾ ਕਿਛੂ ਨ ਜਾਇ ॥੧॥

ਮਃ ੩ ॥
ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥ ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥
ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥
ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ ॥
ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ ॥
ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥੨॥
ਪਉੜੀ ॥
ਆਪੇ ਭਾਰ ਅਠਾਰਹ ਬਣਸਪਤਿ ਆਪੇ ਹੀ ਫਲ ਲਾਏ ॥
ਆਪੇ ਮਾਲੀ ਆਪਿ ਸਭੁ ਸਿੰਚੈ ਆਪੇ ਹੀ ਮੁਹਿ ਪਾਏ ॥
ਆਪੇ ਕਰਤਾ ਆਪੇ ਭੁਗਤਾ ਆਪੇ ਦੇਇ ਦਿਵਾਏ ॥
ਆਪੇ ਸਾਹਿਬੁ ਆਪੇ ਹੈ ਰਾਖਾ ਆਪੇ ਰਹਿਆ ਸਮਾਏ ॥
ਜਨੁ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ ਜਿਸ ਨੋ ਤਿਲੁ ਨ ਤਮਾਏ ॥੧੫॥

**ਪਉੜੀ :** (ਪ੍ਰਭੂ) ਆਪ ਹੀ ਸਭ ਤੱਤ੍ਵ ਅਤੇ ਆਪ ਹੀ ਪਰਮ-ਤੱਤ੍ਵ ਵੀ ਹੈ। ਆਪ ਹੀ ਸੁਆਮੀ ਅਤੇ ਆਪ ਹੀ ਦਾਸ ਹੈ। ਆਪ ਹੀ ਅਠਾਰ੍ਹਾਂ ਵਰਣ/ਜਾਤਾਂ ਪੈਦਾ ਕੀਤੀਆਂ ਹਨ। ਆਪ ਹੀ ਬ੍ਰਹਮਾ ਹੈ ਅਤੇ ਆਪ ਹੀ (ਉਸ ਨੇ ਸ੍ਰਿਸ਼ਟੀ ਦਾ) ਰਾਜ ਲਿਆ ਹੈ। ਆਪ ਹੀ (ਜੀਵਾਂ ਨੂੰ) ਮਾਰਦਾ ਹੈ, ਆਪ ਹੀ ਛਡ ਦਿੰਦਾ ਹੈ ਅਤੇ ਆਪ ਹੀ ਬਖ਼ਸ਼ ਕੇ ਦਇਆ ਕਰਦਾ ਹੈ। (ਉਹ) ਆਪ ਅਭੁਲ ਹੈ, ਕਦੇ ਭੁਲਦਾ ਨਹੀਂ ਹੈ, (ਉਹ) ਸਭ ਸੱਚ ਰੂਪ ਹੈ (ਅਤੇ ਉਸ ਦਾ) ਨਿਆਂ (*ਤਪਾਵਸੁ*) ਵੀ ਸੱਚੇ ਰੂਪ ਵਾਲਾ ਹੈ। ਆਪ ਹੀ ਜਿਨ੍ਹਾਂ ਨੂੰ ਗੁਰੂ ਦੁਆਰਾ ਸਮਝਾ ਦਿੰਦਾ ਹੈ, ਉਨ੍ਹਾਂ ਦੇ ਅੰਦਰੋਂ ਦ੍ਵੈਤ ਭਾਵ ਦਾ ਭਰਮ ਦੂਰ ਹੋ ਜਾਂਦਾ ਹੈ।੧੩।

**ਸਲੋਕੁ ਮ.੫ :** (ਹੇ ਭਾਈ! ਜੇ ਤੂੰ) ਸਾਧ-ਸੰਗਤ ਵਿਚ ਹਰਿ-ਨਾਮ ਨੂੰ ਨਹੀਂ ਸਿਮਰਦਾ, (ਤਾਂ) ਤੇਰੇ ਸ਼ਰੀਰ ਉਪਰ ਖੇਹ ਉਡੇਗੀ। ਨਾਨਕ (ਦਾ ਕਥਨ ਹੈ ਕਿ) ਜਿਸ ਨੇ (ਤੇਰਾ ਸ਼ਰੀਰ) ਸਿਰਜਿਆ ਹੈ, (ਤੂੰ) ਉਸ ਨੂੰ ਨਹੀਂ ਜਾਣਦਾ। ਇਸ ਲਈ ਤੇਰੀ ਫਿਕੀ (*ਅਲੂਣੀ*) ਦੇਹ ਨੂੰ ਧਿੱਕਾਰ ਹੈ।੧।

ਮ.੫ : (ਜਿਸ ਦੇ) ਸ਼ਰੀਰ ਵਿਚ (ਪ੍ਰਭੂ ਦੇ) ਚਰਣ-ਕਮਲ ਵਸਦੇ ਹੋਣ ਅਤੇ ਜੀਭ ਗੋਪਾਲ ਨੂੰ ਜਪਦੀ ਹੋਵੇ, ਨਾਨਕ (ਦਾ ਕਥਨ ਹੈ ਕਿ) ਉਸ ਸ਼ਰੀਰ ਨੂੰ ਪਾਲ ਕੇ ਉਸ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ।੨।

**ਪਉੜੀ :** ਕਰਤਾਰ ਆਪ ਹੀ ਅਠਾਹਠ ਤੀਰਥ ਹੈ ਅਤੇ ਆਪ ਹੀ ਇਸ਼ਨਾਨ ਕਰਨ ਵਾਲਾ ਹੈ। ਸੁਆਮੀ ਆਪ ਹੀ ਜੁਗਤ (*ਸੰਜਮਿ*) ਨਾਲ ਵਰਤਦਾ ਹੈ ਅਤੇ ਆਪ ਹੀ ਨਾਮ ਜਪਾਉਂਦਾ ਹੈ। ਆਪ ਹੀ ਦਿਆਲ ਹੋ ਕੇ ਭੈ ਦੂਰ ਕਰਦਾ ਹੈ ਅਤੇ ਆਪ ਹੀ ਸਭ ਨੂੰ ਰਿਜ਼ਕ ਦਿੰਦਾ ਹੈ। ਜਿਸ ਨੂੰ ਗੁਰੂ ਦੁਆਰਾ (ਪ੍ਰਭੂ) ਆਪ ਸਮਝਾ ਦਿੰਦਾ ਹੈ, ਉਹ ਹਮੇਸ਼ਾ ਦਰਗਾਹ ਵਿਚ ਮਾਣ ਪ੍ਰਾਪਤ ਕਰਦਾ ਹੈ। ਜਿਸ ਦੀ ਪੈਜ ਪ੍ਰਭੂ ਆਪ ਰਖਦਾ ਹੈ, ਉਸ ਨੂੰ ਹਰਿ ਦਾ ਸੱਚਾ ਸੇਵਕ ਸਮਝੋ।੧੪।

**ਸਲੋਕੁ ਮ. ੩ :** ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਨੂੰ ਮਿਲੇ ਬਿਨਾ ਜਗਤ ਅੰਨ੍ਹਾ ਹੈ ਅਤੇ ਅੰਨ੍ਹਿਆਂ ਵਾਲੇ ਕੰਮ ਕਰਦਾ ਹੈ। (ਉਹ) ਸ਼ਬਦ ਨਾਲ ਚਿਤ ਨਹੀਂ ਲਗਾਉਂਦਾ, ਜਿਸ ਕਰਕੇ ਸੁਖ (ਉਸ ਦੇ) ਮਨ ਵਿਚ ਆ ਕੇ ਵਸ ਜਾਏ। ਤਮੋ ਗੁਣੀ ਭਾਵ ਵਿਚ ਸਦਾ ਲਗਾ ਫਿਰਦਾ ਹੈ ਅਤੇ ਦਿਨ ਰਾਤ ਸੜਦਿਆਂ ਹੀ ਗੁਜ਼ਰਦੀ ਹੈ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। (ਇਸ ਗਤਿਵਿਧੀ ਬਾਰੇ) ਕੁਝ ਵੀ ਕਿਹਾ ਨਹੀਂ ਜਾ ਸਕਦਾ।੧।

ਮ.੩ : ਸਤਿਗੁਰੂ ਨੇ ਫਰਮਾਇਆ ਹੈ ਕਿ (ਤੁਸੀਂ) ਇਹ ਕਾਰਜ/ਉਦਮ ਕਰੋ ਕਿ ਗੁਰੂ ਦੇ ਦੁਆਰ ਉਤੇ ਜਾ ਕੇ ਸਾਹਿਬ ਨੂੰ ਯਾਦ (*ਸੰਮਾਲੇਹੁ*) ਕਰੋ। ਪ੍ਰਭੂ ਸਦਾ ਅੰਗ-ਸੰਗ ਹੈ, ਭਰਮ ਦੇ ਪਰਦੇ (*ਛਉੜ*) ਕਟ ਕੇ ਹਿਰਦੇ ਵਿਚ (ਉਸ ਦੀ) ਜੋਤਿ ਨੂੰ ਧਾਰਣ ਕਰੋ। ਪ੍ਰਭੂ ਦਾ ਨਾਮ ਅੰਮ੍ਰਿਤ ਹੈ, ਇਹ ਦਾਰੂ ਵਰਤੋ। ਸਤਿਗੁਰੂ ਦਾ ਭਾਣਾ ਚਿਤ ਵਿਚ ਰਖੋ ਅਤੇ ਸੱਚੇ ਪ੍ਰੇਮ ਨੂੰ (ਆਪਣਾ) ਸੰਜਮ/ਰਹਿਣੀ (ਬਣਾਓ)। ਨਾਨਕ (ਦਾ ਕਥਨ ਹੈ ਕਿ ਇਹ ਸੰਜਮ) ਇਸ ਲੋਕ ਵਿਚ (ਤੁਹਾਨੂੰ) ਸੁਖ ਪੂਰਵਕ ਰਖਦਾ ਹੈ ਅਤੇ ਪਰਲੋਕ ਵਿਚ ਹਰਿ ਨਾਲ ਲਾਡ ਕਰਾਉਂਦਾ ਹੈ।੨।

**ਪਉੜੀ:** (ਪ੍ਰਭੂ) ਆਪ ਹੀ ਅਠਾਰ੍ਹਾਂ ਭਾਰ ਵਾਲੀ ਬਨਸਪਤੀ ਹੈ ਅਤੇ ਆਪ ਹੀ (ਉਸ ਨੂੰ) ਫਲ ਲਗਾਉਣ ਵਾਲਾ ਹੈ। ਆਪ ਹੀ ਮਾਲੀ ਹੈ, ਆਪ ਹੀ ਸਭ ਨੂੰ ਸਿੰਜਦਾ ਹੈ ਅਤੇ ਆਪ ਹੀ (ਉਸ ਦੀ ਉਪਜ ਨੂੰ) ਮੂੰਹ ਵਿਚ ਪਾਂਦਾ ਹੈ। ਆਪ ਹੀ ਕਰਤਾ ਹੈ, ਆਪ ਹੀ ਭੋਗਣ ਵਾਲਾ ਹੈ ਅਤੇ ਆਪ ਹੀ ਸਭ ਨੂੰ ਦਿੰਦਾ ਅਤੇ ਦਿਵਾਉਂਦਾ ਹੈ। ਆਪ ਹੀ ਸੁਆਮੀ ਹੈ, ਆਪ ਹੀ ਰਖਵਾਲਾ ਹੈ ਅਤੇ ਆਪ ਹੀ (ਸਾਰੀ ਸ੍ਰਿਸ਼ਟੀ ਵਿਚ) ਸਮਾ ਰਿਹਾ ਹੈ। ਦਾਸ ਨਾਨਕ (ਉਸ) ਕਰਤਾਰ ਹਰਿ ਦੀ ਵਡਿਆਈ ਦਾ ਬਖਾਨ ਕਰਦਾ ਹੈ, ਜਿਸ ਨੂੰ ਤਿਲ ਜਿੰਨਾ ਲਾਲਚ (*ਤਮਾਏ*) ਨਹੀਂ ਹੈ।੧੫।

ਸਲੋਕ ਮਃ ੩ ॥
ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥
ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥
ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ॥੧॥

ਮਃ ੩ ॥
ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ ॥
ਜਾ ਤਿਨ੍ਹਿ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ ॥
ਨਾਨਕ ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ ॥
ਗੁਰ ਪ੍ਰਸਾਦਿ ਜੀਵਤੁ ਮਰੈ ਤਾ ਫਿਰਿ ਮਰਣੁ ਨ ਹੋਇ ॥੨॥

ਪਉੜੀ ॥
ਜਿਸ ਦਾ ਕੀਤਾ ਸਭੁ ਕਿਛੁ ਹੋਵੈ ਤਿਸ ਨੋ ਪਰਵਾਹ ਨਾਹੀ ਕਿਸੈ ਕੇਰੀ ॥
ਹਰਿ ਜੀਉ ਤੇਰਾ ਦਿਤਾ ਸਭੁ ਕੋ ਖਾਵੈ ਸਭ ਮੁਹਤਾਜੀ ਕਢੈ ਤੇਰੀ ॥
ਜਿ ਤੁਧ ਨੋ ਸਾਲਾਹੇ ਸੁ ਸਭੁ ਕਿਛੁ ਪਾਵੈ ਜਿਸ ਨੋ ਕਿਰਪਾ ਨਿਰੰਜਨ ਕੇਰੀ ॥
ਸੋਈ ਸਾਹੁ ਸਚਾ ਵਣਜਾਰਾ ਜਿਨਿ ਵਖਰੁ ਲਦਿਆ ਹਰਿ ਨਾਮੁ ਧਨੁ ਤੇਰੀ ॥
ਸਭਿ ਤਿਸੈ ਨੋ ਸਾਲਾਹਿਹੁ ਸੰਤਹੁ ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ ॥੧੬॥

ਸਲੋਕ ॥
ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ ॥
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥੧॥*

ਮਃ ੩ ॥
ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥
ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥
ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥
ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥੨॥

ਪਉੜੀ ॥
ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ ਤਾ ਆਪਣਾਂ ਨਾਉ ਹਰਿ ਆਪਿ ਜਪਾਵੈ ॥
ਆਪੇ ਸਤਿਗੁਰੁ ਮੇਲਿ ਸੁਖੁ ਦੇਵੈ ਆਪਣਾਂ ਸੇਵਕੁ ਆਪਿ ਹਰਿ ਭਾਵੈ ॥
ਆਪਣਿਆ ਸੇਵਕਾ ਕੀ ਆਪਿ ਪੈਜ ਰਖੈ ਆਪਣਿਆ ਭਗਤਾ ਕੀ ਪੈਰੀ ਪਾਵੈ ॥
ਧਰਮ ਰਾਇ ਹੈ ਹਰਿ ਕਾ ਕੀਆ ਹਰਿ ਜਨ ਸੇਵਕ ਨੇੜਿ ਨ ਆਵੈ ॥
ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ ਕੇਤੀ ਝਖਿ ਝਖਿ ਆਵੈ ਜਾਵੈ॥੧੭॥

---

* ਇਹ ਸ਼ਲੋਕ ਗੁ.ਗ੍ਰੰ. ਪੰਨੇ 1365-66 ਉਤੇ ਵੀ ਦਰਜ ਹੈ।

**ਸਲੋਕੁ ਮ. ੩ :** ਇਕ ਮਨੁੱਖ ਨੇ (ਸ਼ਰਾਬ ਦਾ) ਭਰਿਆ ਹੋਇਆ (ਭਾਂਡਾ) ਲਿਆਉਂਦਾ। (ਦੂਜੇ) ਮਨੁੱਖ ਨੇ ਆ ਕੇ (ਉਸ ਵਿਚੋਂ ਪਿਆਲਾ) ਭਰ ਲਿਆ। ਜਿਸ (ਸ਼ਰਾਬ) ਦੇ ਪੀਤਿਆਂ ਅਕਲ ਦੂਰ ਹੋ ਜਾਂਦੀ ਹੈ ਅਤੇ ਪਾਗਲਪੁਣਾ (*ਬਰਲੁ*) ਵਿਚ ਆ ਪੈਂਦਾ ਹੈ, ਆਪਣੇ ਪਰਾਏ ਦੀ ਪਛਾਣ ਨਹੀਂ ਰਹਿੰਦੀ ਅਤੇ ਮਾਲਕ ਵਲੋਂ ਵੀ ਧੱਕੇ ਖਾਣੇ ਪੈਂਦੇ ਹਨ। ਜਿਸ ਦੇ ਪੀਣ ਨਾਲ ਪ੍ਰਭੂ ਵਿਸਰ ਜਾਂਦਾ ਹੈ ਅਤੇ ਦਰਗਾਹ ਵਿਚ ਸਜ਼ਾ ਮਿਲਦੀ ਹੈ। ਜਿਥੋਂ ਤਕ ਵਸ ਚਲੇ, ਝੂਠੀ ਸ਼ਰਾਬ ਬਿਲਕੁਲ ਨਹੀਂ ਪੀਣੀ ਚਾਹੀਦੀ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਸਤਿਗੁਰੂ ਆ ਮਿਲਦਾ ਹੈ, (ਉਹ ਗੁਰੂ ਦੀ) ਕ੍ਰਿਪਾ-ਦ੍ਰਿਸ਼ਟੀ ਨਾਲ ਸੱਚੀ ਸ਼ਰਾਬ ਹਾਸਲ ਕਰਦਾ ਹੈ। (ਉਹ ਵਿਅਕਤੀ) ਸਦਾ ਪ੍ਰਭੂ ਦੇ (ਪ੍ਰੇਮ-) ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ (ਪ੍ਰਭੂ ਦੇ) ਮਹਲ ਵਿਚ ਠਿਕਾਣਾ ਪ੍ਰਾਪਤ ਕਰਦਾ ਹੈ।੧।

**ਮ.੩ :** ਇਹ ਸੰਸਾਰ ਜੀਵਿਤ ਭਾਵ ਨਾਲ (ਤਦ) ਮਰੇ ਜੇ ਇਸ ਨੂੰ ਸੋਝੀ ਹੋਏ। ਜਦੋਂ ਉਸ (ਪ੍ਰਭੂ ਨੇ ਇਸ ਨੂੰ) ਸਵਾ ਦਿੱਤਾ, ਤਾਂ (ਇਹ) ਸੌਂ ਰਿਹਾ। (ਜੇ) ਪ੍ਰਭੂ (ਇਸ ਨੂੰ) ਜਗਾਏ, ਤਾਂ (ਇਸ ਨੂੰ) ਸੂਝ ਪ੍ਰਾਪਤ ਹੋਵੇ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਜੇ ਆਪਣੀ ਮਿਹਰ ਦੀ ਨਜ਼ਰ ਕਰੇ, (ਤਾਂ) ਉਸ ਨੂੰ ਸਤਿਗੁਰੂ ਨਾਲ ਮੇਲਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਜੋ) ਜੀਵਿਤ ਭਾਵ ਨਾਲ ਮਰਦਾ ਹੈ, ਤਾਂ ਫਿਰ (ਉਸ ਦਾ) ਮਰਣਾ ਨਹੀਂ ਹੁੰਦਾ।੨।

**ਪਉੜੀ :** ਜਿਸ (ਪਰਮਾਤਮਾ) ਦਾ ਕੀਤਾ ਹੋਇਆ ਸਭ ਕੁਝ ਹੋ ਰਿਹਾ ਹੈ, ਉਸ ਨੂੰ ਕਿਸੇ ਦੀ ਪਰਵਾਹ ਨਹੀਂ ਹੈ। ਹੇ ਹਰਿ ਜੀ! ਤੇਰਾ ਦਿੱਤਾ ਹੋਇਆ ਹੀ ਸਭ ਕੋਈ ਖਾਂਦਾ ਹੈ, ਸਭ (ਲੋਕਾਈ) ਤੇਰੀ ਮੁਥਾਜੀ ਕਢਦੀ ਹੈ। ਜੋ ਤੈਨੂੰ ਸਲਾਹੁੰਦਾ ਹੈ, ਉਹ ਸਭ ਕੁਝ ਪ੍ਰਾਪਤ ਕਰਦਾ ਹੈ ਜਿਸ ਨੂੰ ਨਿਰੰਜਨ ਦੀ ਕ੍ਰਿਪਾ ਹੁੰਦੀ ਹੈ। ਉਹੀ ਸੱਚਾ ਸ਼ਾਹ ਅਤੇ ਵਣਜਾਰਾ ਹੈ ਜਿਸ ਨੇ ਤੇਰੀ (ਕ੍ਰਿਪਾ ਨਾਲ) ਹਰਿ-ਨਾਮ ਰੂਪ ਧਨ ਅਤੇ ਸੌਦਾ ਲਦਿਆ ਹੈ। ਹੇ ਸੰਤੋ! ਸਭ ਉਸੇ ਦੀ ਸਰਾਹਨਾ ਕਰੋ ਜਿਸ ਨੇ ਦ੍ਵੈਤ-ਭਾਵ ਦੀ ਢੇਰੀ ਢਾਹ ਕੇ ਪਰੇ ਸੁਟ ਦਿੱਤੀ ਹੈ।੧੬।

**ਸਲੋਕ :** ਕਬੀਰ (ਦਾ ਕਥਨ ਹੈ ਕਿ) ਮਰਦਾ ਮਰਦਾ (ਸਾਰਾ) ਸੰਸਾਰ ਮਰ ਗਿਆ ਹੈ, (ਪਰ) ਮਰ ਕੇ ਵੀ ਕੋਈ (ਸੱਚੇ ਅਰਥਾਂ ਵਿਚ ਮਰਨੇ ਨੂੰ) ਨਹੀਂ ਸਮਝ ਸਕਿਆ। ਜੇ ਕੋਈ ਅਜਿਹੀ (ਜੀਵਿਤ ਭਾਵ ਵਾਲੀ) ਮਰਨ ਦੀ ਵਿਧੀ ਨਾਲ ਮਰੇ, (ਤਾਂ ਉਸ ਦਾ) ਫਿਰ ਮਰਨਾ ਨਹੀਂ ਹੁੰਦਾ।੧।

**ਮ.੩ :** ਕੀ ਪਤਾ, ਕਿਵੇਂ ਮਰਾਂਗੇ ਜਾਂ ਕਿਹੋ ਜਿਹਾ ਮਰਨਾ ਹੋਵੇਗਾ। ਜੇ ਪ੍ਰਭੂ ਮਨ ਤੋਂ ਨ ਵਿਸਰੇ, ਤਾਂ ਸੌਖਾ ਮਰਨਾ ਹੋਵੇਗਾ। ਮਰਨ ਤੋਂ (ਸਾਰਾ) ਸੰਸਾਰ ਡਰਦਾ ਹੈ ਅਤੇ ਸਭ ਕੋਈ ਜੀਉਣਾ ਲੋੜਦਾ ਹੈ। ਗੁਰੂ ਦੀ ਕ੍ਰਿਪਾ ਨਾਲ ਜੋ ਜੀਉਂਦਿਆਂ ਮਰਦਾ ਹੈ, ਉਹੀ (ਪ੍ਰਭੂ ਦੇ) ਹੁਕਮ ਨੂੰ ਸਮਝਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ ਇਸ ਤਰ੍ਹਾਂ ਦੀ ਮੌਤੇ ਮਰਦਾ ਹੈ, ਤਾਂ (ਉਸ ਨੂੰ) ਸਥਾਈ ਜੀਵਨ (ਪ੍ਰਾਪਤ) ਹੋ ਜਾਂਦਾ ਹੈ।੨।

**ਪਉੜੀ :** ਜਦੋਂ ਹਰਿ ਸੁਆਮੀ ਆਪ ਕ੍ਰਿਪਾਲ ਹੁੰਦਾ ਹੈ, ਤਾਂ ਆਪਣਾ ਨਾਮ ਹਰਿ ਆਪ ਜਪਾਉਂਦਾ ਹੈ। (ਪ੍ਰਭੂ) ਆਪ ਸਤਿਗੁਰੂ ਮੇਲ ਕੇ ਸੁਖ ਪ੍ਰਦਾਨ ਕਰਦਾ ਹੈ, ਆਪਣਾ ਸੇਵਕ ਹਰਿ ਨੂੰ ਆਪ ਚੰਗਾ ਲਗਦਾ ਹੈ। (ਪ੍ਰਭੂ) ਆਪਣੇ ਸੇਵਕਾਂ ਦੀ ਆਪ ਪੈਜ ਰਖਦਾ ਹੈ ਅਤੇ (ਵਿਰੋਧੀਆਂ ਨੂੰ) ਆਪਣੇ ਭਗਤਾਂ ਦੇ ਪੈਰੀਂ ਪਾਉਂਦਾ ਹੈ। ਧਰਮ ਰਾਜ ਹਰਿ ਦਾ (ਪੈਦਾ) ਕੀਤਾ ਹੋਇਆ ਹੈ, (ਉਹ) ਹਰਿ-ਜਨ ਜਾਂ ਸੇਵਕ ਦੇ ਨੇੜੇ ਨਹੀਂ ਆਉਂਦਾ। ਜੋ ਹਰਿ ਦਾ ਪਿਆਰਾ ਹੈ, ਉਹ ਸਭ ਦਾ ਪਿਆਰਾ ਹੈ, (ਉਸ ਤੋਂ ਬਿਨਾ) ਹੋਰ ਕਿਤਨੀ (ਲੋਕਾਈ) ਦੁਖੀ ਹੋ ਕੇ ਜੰਮਦੀ ਮਰਦੀ ਹੈ।੧੭।

ਸਲੋਕ ਮਃ ੩ ॥
ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ ਰਾਮੁ ਨ ਪਾਇਆ ਜਾਇ ॥
ਅਗਮੁ ਅਗੋਚਰੁ ਅਤਿ ਵਡਾ ਅਤੁਲੁ ਨ ਤੁਲਿਆ ਜਾਇ ॥
ਕੀਮਤਿ ਕਿਨੈ ਨ ਪਾਈਆ ਕਿਤੈ ਨ ਲਇਆ ਜਾਇ ॥
ਗੁਰ ਕੈ ਸਬਦਿ ਭੇਦਿਆ ਇਨ ਬਿਧਿ ਵਸਿਆ ਮਨਿ ਆਇ ॥
ਨਾਨਕ ਆਪਿ ਅਮੇਉ ਹੈ ਗੁਰ ਕਿਰਪਾ ਤੇ ਰਹਿਆ ਸਮਾਇ ॥
ਆਪੇ ਮਿਲਿਆ ਮਿਲਿ ਰਹਿਆ ਆਪੇ ਮਿਲਿਆ ਆਇ ॥੧॥

ਮਃ ੩ ॥
ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥
ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ ॥
ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ॥
ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ ॥
ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ॥੨॥

ਪਉੜੀ ॥
ਆਪੇ ਸਭ ਘਟ ਅੰਦਰੇ ਆਪੇ ਹੀ ਬਾਹਰਿ ॥ਆਪੇ ਗੁਪਤੁ ਵਰਤਦਾ ਆਪੇ ਹੀ ਜਾਹਰਿ॥
ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥
ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ ॥
ਬੈਠਾ ਤਾੜੀ ਲਾਇ ਆਪਿ ਸਭ ਦੂ ਹੀ ਬਾਹਰਿ ॥
ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰੁ ॥੧੮॥

ਸਲੋਕ ਮਃ ੩ ॥
ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ ॥
ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇਗੁ ਅਗੈ ਜਾਇ ॥
ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ ॥
ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ ॥੧॥

ਮਃ ੩ ॥
ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥
ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ ਲਾਇ ॥
ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ ॥
ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ ॥
ਨਾਨਕ ਇਹੁ ਮਰਤਬਾ ਤਿਸ ਨੋ ਦੇਇ ਜਿਸ ਨੋ ਕਿਰਪਾ ਕਰੇ ਰਜਾਇ ॥੨॥

ਪਉੜੀ ॥
ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ ॥
ਆਪੇ ਰੂਪ ਦਿਖਾਲਦਾ ਆਪੇ ਲਾਇ ਧਿਆਨਾਂ॥
ਆਪੇ ਮੋਨੀ ਵਰਤਦਾ ਆਪੇ ਕਥੈ ਗਿਆਨਾਂ ॥
ਕਉੜਾ ਕਿਸੈ ਨ ਲਗਈ ਸਭਨਾ ਹੀ ਭਾਨਾ॥
ਉਸਤਤਿ ਬਰਨਿ ਨ ਸਕੀਐ ਸਦ ਸਦ ਕੁਰਬਾਨਾ ॥੧੯॥

ਸਲੋਕ ਮਃ ੧ ॥
ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥
ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥੧॥
ਮਃ ੧ ॥
ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦਿ ਕਹਿਆ ਸਿ ਪੂਜ ਕਰਾਂਹੀ ॥
ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥੨॥

ਪਉੜੀ ॥
ਸਭੁ ਕਿਹੁ ਤੇਰੈ ਵਸਿ ਹੈ ਤੂ ਸਚਾ ਸਾਹੁ ॥ ਭਗਤ ਰਤੇ ਰੰਗਿ ਏਕ ਕੈ ਪੂਰਾ ਵੇਸਾਹੁ॥
ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ ॥
ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ ॥
ਸੰਤ ਪਿਆਰੇ ਪਾਰਬ੍ਰਹਮ ਨਾਨਕ ਹਰਿ ਅਗਮ ਅਗਾਹੁ ॥੨੦॥

ਸਲੋਕ ਮਃ ੩ ॥
ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ ॥
ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ ॥
ਨਾਨਕ ਹੁਕਮੁ ਕੋ ਗੁਰਮੁਖਿ ਬੁਝੈ ਜਿਸ ਨੋ ਕਿਰਪਾ ਕਰੇ ਰਜਾਇ ॥੧॥

ਮਃ ੩ ॥
ਸੋ ਜੋਗੀ ਜੁਗਤਿ ਸੋ ਪਾਏ ਜਿਸ ਨੋ ਗੁਰਮੁਖਿ ਨਾਮੁ ਪਰਾਪਤਿ ਹੋਇ ॥
ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ ਭੇਖੀ ਜੋਗੁ ਨ ਹੋਇ ॥
ਨਾਨਕ ਐਸਾ ਵਿਰਲਾ ਕੋ ਜੋਗੀ ਜਿਸੁ ਘਟਿ ਪਰਗਟੁ ਹੋਇ ॥੨॥

ਪਉੜੀ ॥
ਆਪੇ ਜੰਤ ਉਪਾਇਅਨੁ ਆਪੇ ਆਧਾਰੁ ॥
ਆਪੇ ਸੂਖਮੁ ਭਾਲੀਐ ਆਪੇ ਪਾਸਾਰੁ ॥
ਆਪਿ ਇਕਾਤੀ ਹੋਇ ਰਹੈ ਆਪੇ ਵਡ ਪਰਵਾਰੁ ॥
ਨਾਨਕੁ ਮੰਗੈ ਦਾਨੁ ਹਰਿ ਸੰਤਾ ਰੇਨਾਰੁ ॥
ਹੋਰੁ ਦਾਤਾਰੁ ਨ ਸੁਝਈ ਤੂ ਦੇਵਣਹਾਰੁ ॥੨੧॥੧॥ ਸੁਧੁ ॥

**ਸਲੋਕ ਮ.੧ :** ਹੇ ਨਾਨਕ! ਕਲਿਯੁਗ ਵਿਚ (ਮਨੁੱਖ) ਜਿੰਨਾਂ (ਦੇ ਰੂਪ ਵਿਚ) ਪੈਦਾ ਹੁੰਦੇ ਹਨ। ਪੁੱਤਰ ਛੋਟਾ ਜਿੰਨ ਹੈ, ਧੀ ਛੋਟੀ ਜਿੰਨਣੀ ਹੈ ਅਤੇ ਇਸਤਰੀ ਜਿੰਨਾਂ ਦੀ ਹਾਕਮ ਹੈ।੧।

**ਮ.੧ :** ਹਿੰਦੂ ਮੁਢੋਂ ਹੀ ਭੁਲੇ ਹੋਏ ਹਨ ਅਤੇ ਖੁੰਜੇ (*ਅਖੁਟੀ*) ਜਾ ਰਹੇ ਹਨ। ਨਾਰਦ ਨੇ (ਜੋ) ਕਿਹਾ ਹੈ, ਉਸੇ ਤਰ੍ਹਾਂ ਦੀ (ਮੂਰਤੀ-) ਪੂਜਾ ਕਰਦੇ ਹਨ। (ਮੂਰਤੀਆਂ) ਅੰਨ੍ਹੀਆਂ ਗੂੰਗੀਆਂ ਹਨ, (ਸਭ ਪਾਸੇ) ਘੁਪ ਹਨੇਰਾ (ਪਸਰਿਆ ਹੋਇਆ ਹੈ)। ਮੂਰਖ ਗਵਾਰ ਪੱਥਰ ਲੈ ਕੇ ਪੂਜਦੇ ਹਨ। ਜਦ ਉਹ ਆਪ ਡੁਬ ਜਾਂਦੇ ਹਨ, ਤੁਹਾਨੂੰ ਕਿਵੇਂ ਤਾਰਨ ਵਾਲੇ ਹੋਣਗੇ।੨।

**ਪਉੜੀ :** (ਹੇ ਪ੍ਰਭੂ!) ਸਭ ਕੁਝ ਤੇਰੇ ਵਸ ਵਿਚ ਹੈ, ਤੂੰ ਸੱਚਾ ਸ਼ਾਹ ਹੈਂ। ਭਗਤ ਲੋਕ ਇਕ (ਪ੍ਰਭੂ) ਦੇ ਰੰਗ ਵਿਚ ਰੰਗੇ ਹੋਏ ਹਨ, (ਉਨ੍ਹਾਂ ਦਾ ਪ੍ਰਭੂ ਉਤੇ) ਪੂਰਾ ਭਰੋਸਾ ਹੈ। (ਉਨ੍ਹਾਂ ਦਾ) ਭੋਜਨ ਹਰਿ ਦਾ ਨਾਮ ਰੂਪ ਅੰਮ੍ਰਿਤ ਹੈ, (ਜਿਸ ਨੂੰ ਉਹ) ਸੇਵਕ ਰਜ ਰਜ ਕੇ ਖਾਂਦੇ ਹਨ। (ਉਹ) ਸਭ ਪਦਾਰਥ ਪਾ ਲੈਂਦੇ ਹਨ ਅਤੇ ਸਿਮਰਨ ਰੂਪ ਸੱਚਾ ਲਾਭ (ਪ੍ਰਾਪਤ ਕਰਦੇ ਹਨ)। ਨਾਨਕ (ਦਾ ਕਥਨ ਹੈ ਕਿ) ਸੰਤ (ਉਸ) ਪਾਰਬ੍ਰਹਮ ਨੂੰ ਪਿਆਰੇ ਹਨ, (ਜੋ) ਹਰਿ ਅਗਮ ਅਤੇ ਅਗਾਹ ਹੈ।੨੦।

**ਸਲੋਕ ਮ. ੩ :** (ਇਸ ਸੰਸਾਰ ਵਿਚ) ਸਭ ਕੁਝ (ਪ੍ਰਭੂ ਦੇ) ਹੁਕਮ ਅਨੁਸਾਰ ਆਉਂਦਾ ਹੈ ਅਤੇ ਸਭ ਕੁਝ ਹੁਕਮ ਅਨੁਸਾਰ ਜਾਂਦਾ ਹੈ। ਜੇ ਕੋਈ ਮੂਰਖ (ਵਿਅਕਤੀ) ਆਪਣੇ ਆਪ ਤੋਂ (ਕੁਝ ਹੁੰਦਾ ਹੋਇਆ) ਮਹਿਸੂਸ ਕਰੇ, (ਤਾਂ ਸਮਝੋ) ਅਗਿਆਨੀ ਅਗਿਆਨਤਾ (ਵਾਲਾ ਕਰਮ) ਕਮਾ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਹੁਕਮ ਕੋਈ ਗੁਰਮੁਖ (ਵਿਅਕਤੀ) ਬੂਝਦਾ ਹੈ, ਜਿਸ ਉਤੇ ਰਜ਼ਾ ਵਾਲਾ (ਪ੍ਰਭੂ) ਕ੍ਰਿਪਾ ਕਰਦਾ ਹੈ।੧।

**ਮ.੩ :** ਜੋਗੀ ਉਹ ਹੈ ਅਤੇ (ਜੋਗ-)ਜੁਗਤ ਵੀ ਉਹੀ ਪਾਉਂਦਾ ਹੈ, ਜਿਸ ਨੂੰ ਗੁਰੂ ਦੁਆਰਾ ਨਾਮ ਪ੍ਰਾਪਤ ਹੁੰਦਾ ਹੈ। ਉਸ ਜੋਗੀ ਦੀ (ਸ਼ਰੀਰ ਰੂਪ) ਨਗਰੀ ਵਿਚ ਸਭ ਕੁਝ (ਭਾਵ—ਹਰ ਤਰ੍ਹਾਂ ਦੇ ਉਤਮ ਗੁਣ) ਵਸਦਾ ਹੈ, (ਪਰ) ਭੇਖਾਂ ਨਾਲ ਜੋਗ ਪ੍ਰਾਪਤ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਅਜਿਹਾ ਕੋਈ ਵਿਰਲਾ ਜੋਗੀ ਹੈ ਜਿਸ ਦੇ ਹਿਰਦੇ ਵਿਚ (ਪਰਮਾਤਮਾ) ਪ੍ਰਗਟ ਹੁੰਦਾ ਹੈ।੨।

**ਪਉੜੀ :** (ਪਰਮਾਤਮਾ) ਆਪ ਹੀ ਜੀਵ-ਜੰਤ ਪੈਦਾ ਕਰਦਾ ਹੈ ਅਤੇ ਆਪ ਹੀ (ਉਨ੍ਹਾਂ ਨੂੰ) ਆਧਾਰ (ਬਖ਼ਸ਼ਦਾ ਹੈ)। (ਪ੍ਰਭੂ) ਆਪ ਹੀ ਸੂਖਮ ਰੂਪ ਵਿਚ ਲਭਦਾ ਹੈ ਅਤੇ ਆਪ ਹੀ ਪਸਾਰੇ ਵਾਲਾ ਹੈ। ਆਪ ਇਕੱਲਾ ਹੋ ਕੇ ਰਹਿੰਦਾ ਹੈ ਅਤੇ ਆਪ ਹੀ ਵੱਡੇ ਪਰਿਵਾਰ ਵਾਲਾ ਹੈ। ਹੇ ਹਰਿ! ਨਾਨਕ (ਤੇਰੇ ਪਾਸੋਂ) ਸੰਤਾਂ ਦੀ ਚਰਣ-ਧੂੜ ਦਾ ਦਾਨ ਮੰਗਦਾ ਹੈ। (ਤੇਰੇ ਤੋਂ ਭਿੰਨ ਮੈਨੂੰ) ਹੋਰ (ਕੋਈ) ਦਾਤਾ ਸੁਝਦਾ ਨਹੀਂ ਹੈ, (ਕੇਵਲ) ਤੂੰ ਹੀ ਦੇਣ ਵਾਲਾ ਹੈਂ।੨੧।੧।ਸੁਧੁ।

## ਅਰਥਾਵਲੀ

**ਉਨਮਨਿ** : ਹਠ-ਯੋਗ ਅਨੁਸਾਰ ਸੰਸਾਰ ਤੋਂ ਵਿਰਕਤ ਹੋਣ ਦੀ ਕ੍ਰਿਆ/ਗੁਰਬਾਣੀ ਦੇ ਪ੍ਰਸੰਗ ਵਿਚ ਉਹ ਸਥਿਤੀ ਜਦੋਂ ਸੰਸਾਰਿਕਤਾ ਨਾਲੋਂ ਰਿਸ਼ਤਾ ਤੋੜ ਕੇ ਪਰਮਾਤਮਾ ਨਾਲ ਜੋੜਿਆ ਜਾਂਦਾ ਹੈ।

**ਅਕਥ** : ਜਿਸ ਦਾ ਕਥਨ ਨ ਕੀਤਾ ਜਾ ਸਕੇ; ਪ੍ਰਭੂ।

**ਅਕੁਲ** : ਜਿਸ ਦੀ ਕੋਈ ਕੁਲ ਨਹੀਂ ਹੈ; ਪਰਮਾਤਮਾ।

**ਅਖੈ**: ਜਿਸ ਦਾ ਨਾਸ਼ ਨ ਹੋਵੇ; ਪਰਮਾਤਮਾ।

**ਅਗਮ/ਅਗੰਮ** : ਜਿਸ ਤਕ ਬੁੱਧੀ ਦੁਆਰਾ ਪਹੁੰਚ ਨ ਹੋਵੇ, ਅਚਿੰਤ੍ਯ; ਪ੍ਰਭੂ।

**ਅਗਾਧ** : ਜਿਸ ਦੀ ਥਾਹ ਨ ਪਾਈ ਜਾ ਸਕੇ; ਪਰਮਾਤਮਾ।

**ਅਗੋਚਰ** : ਜੋ ਇੰਦ੍ਰੀਆਂ (ਗੋ) ਦਾ ਵਿਸ਼ਾ ਨ ਹੋਵੇ; ਪਰਮਾਤਮਾ।

**ਅਚਲ** : ਜੋ ਸਥਿਰ ਹੋਵੇ; ਪਰਮ-ਸੱਤਾ।

**ਅਚੁਤ** : ਜੋ ਡਿਗਦਾ ਨ ਹੋਵੇ, ਅਟਲ; ਪਰਮਾਤਮਾ।

**ਅਛਲ** : ਜੋ ਛਲਿਆ ਨ ਜਾ ਸਕੇ; ਪ੍ਰਭੂ।

**ਅਛੇਦ** : ਜਿਸ ਦਾ ਛੇਦਨ ਨ ਹੋ ਸਕੇ; ਪ੍ਰਭੂ।

**ਅਜਰ** : ਜੋ ਚੀਜ਼ ਜਰੀ ਨ ਜਾ ਸਕੇ, ਜੋ ਚੀਜ਼ ਸਹਾਰੀ ਨ ਜਾ ਸਕੇ।

**ਅਜੂਨੀ** : ਜੋ ਜੂਨਾਂ ਵਿਚ ਨ ਆਵੇ, ਅਜਨਮਾ; ਪ੍ਰਭੂ।

**ਅਤੁਲ** : ਜੋ ਤੋਲਿਆ ਨ ਜਾ ਸਕੇ; ਜਿਸ ਦੇ ਬਰਾਬਰ ਹੋਰ ਕੋਈ ਨ ਹੋਵੇ; ਪਰਮਾਤਮਾ।

**ਅਤੋਲ** : ਜੋ ਤੋਲਿਆ ਨ ਜਾ ਸਕੇ; ਪ੍ਰਭੂ।

**ਅਥਾਹ** : ਜਿਸ ਦੀ ਥਾਹ ਨ ਪਾਈ ਜਾ ਸਕੇ, ਅਗਾਧ; ਪਰਮਾਤਮਾ।

**ਅਨਹਤ, ਅਨਹਦ, ਅਨਾਹਤ ਨਾਦ** : ਉਹ ਸ਼ਬਦ ਜੋ ਬਿਨਾ ਚੋਟ ਲਗਿਆਂ ਪੈਦਾ ਹੋਵੇ। ਗੁਰਬਾਣੀ ਵਿਚ ਇਹ ਨਾਦ ਸੁਣਨਾ ਕੰਨਾਂ ਦਾ ਵਿਸ਼ਾ ਨ ਹੋ ਕੇ ਨਾਮ-ਅਭਿਆਸੀ ਨੂੰ ਚਿਤ ਦੀ ਇਕਾਗ੍ਰਤਾ ਵਿਚ ਸੁਣਾਈ ਦਿੰਦਾ ਹੈ। ਸ਼ਾਂਤ ਅਤੇ ਟਿਕੇ ਹੋਏ ਮਨ ਨਾਲ ਕੀਤਾ ਗਿਆ ਨਾਮ-ਸਿਮਰਨ ਅਭਿਆਸੀ ਨੂੰ ਆਤਮ-ਮੰਡਲ ਦਾ ਸੰਗੀਤ ਸੁਣਨ ਦੇ ਸਮਰਥ ਕਰਦਾ ਹੈ।

**ਅਨਾਥ** : ਜਿਸ ਦਾ ਕੋਈ ਸੁਆਮੀ ਜਾਂ ਮਾਲਕ ਨਹੀਂ ਹੈ, ਦੀਨ, ਮੁਹਤਾਜ।

**ਅਨੰਤ** : ਜਿਸ ਦਾ ਅੰਤ ਨਹੀਂ ਹੈ, ਬੇਅੰਤ; ਪ੍ਰਭੂ।

**ਅਪਰੰਪਰ** : ਜਿਸ ਦੀ ਕੋਈ ਸੀਮਾ ਜਾਂ ਪਾਰ ਨਹੀਂ ਹੈ; ਕਰਤਾਰ।

**ਅਪਾਰ** : ਜਿਸ ਦਾ ਪਾਰ ਨਹੀਂ ਹੈ, ਬੇਅੰਤ; ਪਰਮਾਤਮਾ।

**ਅਬਿਗਤ** : ਜੋ ਵਿਅਕਤ ਨ ਕੀਤਾ ਜਾ ਸਕੇ, ਜੋ ਜਾਣਿਆ ਨ ਜਾ ਸਕੇ; ਪਰਮਾਤਮਾ।

**ਅਬਿਚਲ** : ਜੋ ਚਲਾਇਮਾਨ ਨ ਹੋਵੇ, ਸਥਿਰ; ਪ੍ਰਭੂ।

**ਅਬਿਨਾਸੀ** : ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ; ਪਰਮਾਤਮਾ।

**ਅਭੁਲ** : ਜੋ ਕਦੇ ਭੁਲਦਾ ਨਹੀਂ ਹੈ; ਪਰਮਾਤਮਾ।

**ਅਭੇਦ** : ਜਿਸ ਦਾ ਭੇਦ ਨ ਪਾਇਆ ਜਾ ਸਕੇ; ਕਰਤਾਰ।

**ਅਭੇਵ** : ਜਿਸ ਦਾ ਭੇਦ ਨ ਪਾਇਆ ਜਾ ਸਕੇ; ਪਰਮਾਤਮਾ।

**ਅਭੈ** : ਜੋ ਭੈ-ਮੁਕਤ ਹੋਵੇ; ਪਰਮਾਤਮਾ।

**ਅਮਰ** : ਜੋ ਮਰਣ ਵਾਲਾ ਨ ਹੋਵੇ; ਪਰਮਾਤਮਾ।

**ਅਮੁਲ, ਅਮੋਲ, ਅਮੋਲਕ** : ਜਿਸ ਦਾ ਮੁੱਲ ਨ ਪਾਇਆ ਜਾ ਸਕੇ; ਪ੍ਰਭੂ।
**ਅਲਖ** : ਜੋ ਵੇਖਿਆ ਨ ਜਾ ਸਕੇ, ਜੋ ਦਿਖਾਈ ਨ ਦੇਵੇ; ਪਰਮਾਤਮਾ।
**ਅਲੇਖ** : ਜੋ ਲੇਖੇ ਵਿਚ ਨ ਆਏ; ਪ੍ਰਭੂ।
**ਅਲੇਪ** : ਜੋ ਨਿਰਲੇਪ ਹੋਵੇ; ਪ੍ਰਭੂ।
**ਅੰਤਰਜਾਮੀ** : ਅੰਦਰ ਦੀਆਂ ਜਾਣਨ ਵਾਲਾ; ਪ੍ਰਭੂ।
**ਸਹਿਜ ਅਵਸਥਾ/ਸਾਧਨਾ** : ਉਹ ਸਾਧਨਾ ਜਿਸ ਵਿਚ ਕਿਸੇ ਉਚੇਚ ਜਾਂ ਯਤਨ ਦੀ ਲੋੜ ਨਹੀਂ ਹੁੰਦੀ। ਇਹ ਮਨ ਦੀ ਸਥਿਰਤਾ ਉਤੇ ਆਧਾਰਿਤ ਹੁੰਦੀ ਹੈ। ਇਸ ਦੀ ਪ੍ਰਾਪਤੀ ਨਾਲ ਸੁਤੇ-ਸਿਧ ਸੱਚੇ ਨਾਮ ਵਿਚ ਲਿਵ ਲਗ ਜਾਂਦੀ ਹੈ।
**ਸਹੁ** : ਸ਼ੌਹਰ, ਪਤੀ; ਪਰਮਾਤਮਾ।
**ਸੱਚਾ ਪਾਤਿਸ਼ਾਹ** : ਗੁਰਬਾਣੀ ਵਿਚ ਗੁਰੂ ਸਾਹਿਬਾਨ ਅਤੇ ਪ੍ਰਭੂ ਲਈ ਵਰਤਿਆ ਗਿਆ ਸ਼ਬਦ।
**ਸਤਿਪੁਰਖ** : ਸ੍ਰੇਸ਼ਠ ਪੁਰਸ਼; ਪਰਮਾਤਮਾ।
**ਸਬਦ** : ਗੁਰੂ ਦਾ ਉਪਦੇਸ਼; ਗੁਰਬਾਣੀ।
**ਸਰਬਾਤਮ** : ਸਭ ਦਾ ਆਤਮ ਸਰੂਪ; ਪ੍ਰਭੂ।
**ਸਾਕਤ** : ਸ਼ਕਤੀ ਦਾ ਪੁਜਾਰੀ, ਵਾਮ-ਮਾਰਗੀ; ਪਤਿਤ, ਭ੍ਰਸ਼ਟ; ਮਨਮੁਖ ਅਥਵਾ ਨੀਚ ਵਿਅਕਤੀ।
**ਸੁਰਤਿ** : ਧਿਆਨ। ਗੁਰਬਾਣੀ ਵਿਚ ਪਰਮਾਤਮਾ/ਸ਼ਬਦ/ਨਾਮ ਨਾਲ ਕੀਤੇ ਸੱਚੇ ਪ੍ਰੇਮ ਨੂੰ ਇਸ ਸ਼ਬਦ ਦੁਆਰਾ ਪ੍ਰਗਟ ਕੀਤਾ ਗਿਆ ਹੈ।
**ਸੂਤਰਧਾਰ** : ਸ੍ਰਿਸ਼ਟੀ ਰੂਪ ਅਖਾੜੇ ਦਾ ਸੰਯੋਜਕ; ਪ੍ਰਭੂ।
**ਸ੍ਰੀਧਰ** : ਮਾਇਆ/ਲੱਛਮੀ ਦੇ ਧਾਰਣ ਵਾਲਾ; ਕਰਤਾਰ।
**ਸ੍ਰੀਨਿਵਾਸ** : ਵੇਖੋ ਸ੍ਰੀਧਰ।
**ਸ੍ਰੀਪਤਿ** : ਮਾਇਆ/ਲੱਛਮੀ ਦਾ ਪਤਿ: ਪ੍ਰਭੂ।
**ਹਰਿ ਰਾਇ** : ਹਰਿ-ਰਾਜਾ; ਪ੍ਰਭੂ।
**ਕਮਲਾਪਤਿ** : ਕਮਲਾ/ਲੱਛਮੀ ਦਾ ਪਤਿ, ਵਿਸ਼ਣੂ; ਪਰਮਾਤਮਾ।
**ਕਰੀਮ** : ਕ੍ਰਿਪਾ ਕਰਨ ਵਾਲਾ, ਮਿਹਰ ਕਰਨ ਵਾਲਾ; ਪਰਮਾਤਮਾ।
**ਕਰੁਣਾਨਿਧੀ** : ਦਇਆ ਦਾ ਖ਼ਜ਼ਾਨਾ; ਪ੍ਰਭੂ।
**ਕਲਾਧਾਰੀ** : ਸ਼ਕਤੀ ਨੂੰ ਧਾਰਣ ਕਰਨ ਵਾਲਾ; ਪਰਮਾਤਮਾ।
**ਕਾਦਰ** : ਕੁਦਰਤ/ਸ਼ਕਤੀ ਵਾਲਾ; ਪਰਮਾਤਮਾ।
**ਕਾਨ੍ਹਿ** : ਸ੍ਰੀ ਕ੍ਰਿਸ਼ਨ; ਪਰਮਾਤਮਾ।
**ਕਿਲਬਿਖ/ਕਿਲਵਿਖ** : ਪਾਪ, ਦੋਸ਼, ਔਗੁਣ।
**ਕੇਸ਼ਵ** : ਸੁੰਦਰ ਕੇਸਾਂ ਵਾਲਾ, ਵਿਸ਼ਣੂ; ਪ੍ਰਭੂ।
**ਖਸਮ** : ਸੁਆਮੀ, ਮਾਲਕ; ਪਰਮਾਤਮਾ।
**ਖਾਲਕ** : ਪੈਦਾ ਕਰਨ ਵਾਲਾ; ਪਰਮਾਤਮਾ।
**ਗਰੀਬ ਨਿਵਾਜ** : ਗ਼ਰੀਬਾਂ ਉਪਰ ਦਇਆ ਕਰਨ ਵਾਲਾ; ਪਰਮਾਤਮਾ।
**ਗਿਰਧਰ, ਗਿਰਧਾਰੀ** : ਗੋਵਰਧਨ ਪਰਬਤ ਨੂੰ ਧਾਰਣ ਕਰਨ ਵਾਲਾ, ਸ੍ਰੀ ਕ੍ਰਿਸ਼ਣ; ਪਰਮਾਤਮਾ।
**ਗੁਰਮੁਖ** : (1) ਗੁਰੂ ਦਾ ਮੁਖ, ਗੁਰੂ ਦਾ ਉਪਦੇਸ਼, ਗੁਰੂ ਦਾ ਸਰੂਪ (2) ਜਿਸ ਦਾ ਗੁਰੂ ਵਲ ਮੁਖ ਹੈ, ਗੁਰੂ ਦੀ ਸਿਖਿਆ ਅਨੁਸਾਰ ਚੱਲਣ ਵਾਲਾ ਵਿਅਕਤੀ, ਗੁਰਸਿੱਖ।
**ਗੋਸਾਈਂ** : ਧਰਤੀ ਦਾ ਸੁਆਮੀ; ਪਰਮਾਤਮਾ।
**ਗੋਪਾਲ** : ਵੇਖੋ ਗੋਬਿੰਦ।
**ਗੋਪੀਨਾਥ** : ਗੋਪੀਆਂ ਦਾ ਸੁਆਮੀ, ਸ੍ਰੀ ਕ੍ਰਿਸ਼ਣ; ਪਰਮਾਤਮਾ।
**ਗੋਬਿੰਦ** : ਗੋ (ਪ੍ਰਿਥਵੀ) ਦੀ ਪਾਲਨਾ ਕਰਨ ਵਾਲਾ; ਪ੍ਰਭੂ।
**ਗੋਰਖ** : ਗੋ (ਪ੍ਰਿਥਵੀ/ਇੰਦ੍ਰੀਆਂ) ਦਾ ਰਖਿਅਕ; ਪ੍ਰਭੂ।
**ਗੋਵਰਧਨਧਾਰੀ** : ਗੋਵਰਧਨ ਪਰਬਤ ਨੂੰ ਧਾਰਣ ਕਰਨ ਵਾਲਾ, ਸ੍ਰੀ ਕ੍ਰਿਸ਼ਣ; ਪ੍ਰਭੂ।
**ਚਿੰਤਾਮਣੀ** : ਇਕ ਮਣੀ ਜੋ ਮਨ-ਇਛਿਤ ਪਦਾਰਥ ਦਿੰਦੀ ਹੈ; ਪਰਮਾਤਮਾ।
**ਚਤੁਰਭੁਜ** : ਚਾਰ ਭੁਜਾਵਾਂ ਵਾਲਾ, ਵਿਸ਼ਣੂ; ਪਰਮਾਤਮਾ।

**ਜਗਤੇਸਵਰ** : ਜਗਤ ਦਾ ਸੁਆਮੀ; ਪਰਮਾਤਮਾ।

**ਜਗਦੀਸ** : ਜਗਤ ਦਾ ਮਾਲਕ; ਪ੍ਰਭੂ।

**ਜਗੰਨਾਥ** : ਜਗਤ ਦਾ ਸੁਆਮੀ; ਪਰਮਾਤਮਾ।

**ਠਾਕੁਰ** : ਸੁਆਮੀ, ਰਾਜਾ; ਕਰਤਾਰ।

**ਦਾਮੋਦਰ** : ਜਿਸ ਦੇ ਢਿਡ ਦੁਆਲੇ ਰੱਸੀ ਬੰਨ੍ਹੀ ਹੋਵੇ, ਸ਼੍ਰੀ ਕ੍ਰਿਸ਼ਣ; ਪ੍ਰਭੂ।

**ਧਣੀ, ਧਨੀ** : ਮਾਲਕ, ਸੁਆਮੀ; ਪਤੀ; ਪਰਮਾਤਮਾ।

**ਧਰਨੀਧਰ** : ਧਰਤੀ ਨੂੰ ਧਾਰਣ ਕਰਨ ਵਾਲਾ; ਪਰਮਾਤਮਾ।

**ਨਰਹਰਿ** : ਨਰਸਿੰਘ; ਪ੍ਰਭੂ।

**ਨਰਪਤਿ** : ਮਨੁੱਖਾਂ ਦਾ ਸੁਆਮੀ, ਰਾਜਾ; ਕਰਤਾਰ।

**ਨਰਿੰਦਰ** : ਮਨੁੱਖਾਂ ਦਾ ਰਾਜਾ; ਕਰਤਾਰ।

**ਨਾਰਾਇਣ** : ਸਭ ਨਰਾਂ/ਮਨੁੱਖਾਂ ਵਿਚ ਨਿਵਾਸ ਕਰਨ ਵਾਲਾ; ਪਰਮਾਤਮਾ।

**ਨਿਰਬਾਣ** : ਛੁਟਕਾਰਾ, ਮੁਕਤੀ, ਖ਼ਲਾਸੀ; ਵਾਸਨਾ-ਮੁਕਤ, ਵਿਰਕਤ।

**ਨਿਰਾਲਮ** : ਨਿਰਲੇਪ; ਪ੍ਰਭੂ।

**ਨਿਰੰਜਨ** : ਮਾਇਆ ਤੋਂ ਨਿਰਲੇਪ, ਪਰਮਾਤਮਾ।

**ਪਾਤਿਸਾਹ** : ਤਖ਼ਤ ਦਾ ਸੁਆਮੀ, ਬਾਦਸ਼ਾਹ; ਵੇਖੋ ਸਚਾ ਪਾਤਿਸ਼ਾਹ।

**ਪੁਰਖ ਪੁਰਾਤਨ** : ਆਦਿ ਪੁਰਸ਼, ਪੂਰਣ ਬ੍ਰਹਮ।

**ਪ੍ਰਾਣਧਾਰ** : ਪ੍ਰਾਣਾਂ ਦਾ ਆਧਾਰ; ਪ੍ਰਭੂ।

**ਬਲਿਰਾਮ** : ਰਾਮ/ਪ੍ਰਭੂ ਤੋਂ ਬਲਿਹਾਰ/ਕੁਰਬਾਨ।

**ਬਨਵਾਰੀ, ਬਨਵਾਲੀ** : ਬਨ-ਮਾਲਾ ਧਾਰਣ ਕਰਨ ਵਾਲਾ, ਸ਼੍ਰੀ ਕ੍ਰਿਸ਼ਣ; ਕਰਤਾਰ।

**ਬਾਜੀਗਰ** : ਬਾਜ਼ੀ ਪਾਉਣ ਵਾਲਾ, ਨਟ; ਜਗਤ ਦਾ ਖੇਲ ਰਚਾਉਣ ਵਾਲਾ ਪ੍ਰਭੂ।

**ਬਿਸੰਭਰੁ** : ਵਿਸ਼ਵ/ਜਗਤ ਨੂੰ ਭਰਨ (ਪਾਲਣ) ਵਾਲਾ; ਪਰਮਾਤਮਾ।

**ਬੀਠਲ** : ਪਰਮਾਤਮਾ ਦਾ ਇਕ ਵਾਚਕ ਸ਼ਬਦ ਜੋ ਮਰਾਠੀ ਭਾਸ਼ਾ ਦਾ ਹੈ।

**ਭਗਤ ਵਛਲ, ਭਗਤਿ ਵਛਲ** : ਭਗਤ/ਭਗਤੀ ਨਾਲ ਪਿਆਰ ਕਰਨ ਵਾਲਾ; ਪਰਮਾਤਮਾ।

**ਭਗਵਤ** : ਐਸ਼ਵਰਜ ਵਾਲਾ; ਪਰਮਾਤਮਾ।

**ਭਵਤਾਰਨ** : ਭਵ-ਸਾਗਰ ਤੋਂ ਤਾਰਨ ਵਾਲਾ; ਪਰਮਾਤਮਾ।

**ਮਨਮੁਖ** : ਮਨ ਦੇ ਸੰਕਲਪ ਅਨੁਸਾਰ ਚਲਣ ਵਾਲਾ, ਗੁਰੂ ਤੋਂ ਬੇਮੁਖ, ਗੁਰਮਤਿ ਤੋਂ ਉਲਟੀ ਸੋਚ ਵਾਲਾ।

**ਮਾਧਉ** : ਵੇਖੋ ਮਾਧੋ।

**ਮਾਧੋ** : ਮਾਇਆ ਦਾ ਪਤੀ; ਪ੍ਰਭੂ।

**ਮੋਹਨ** : ਮੋਹਿਤ ਕਰਨ ਵਾਲਾ; ਪ੍ਰਭੂ।

**ਮੁਕੰਦ** : ਮੁਕਤੀ ਪ੍ਰਦਾਨ ਕਰਨ ਵਾਲਾ; ਪਰਮਾਤਮਾ।

**ਮੁਰਾਰੀ** : ਮੁਰ ਦੈਂਤ ਦਾ ਵੈਰੀ, ਸ਼੍ਰੀ ਕ੍ਰਿਸ਼ਣ; ਕਰਤਾਰ।

**ਰਹੀਮ** : ਰਹਿਮ ਕਰਨ ਵਾਲਾ, ਕ੍ਰਿਪਾ ਕਰਨ ਵਾਲਾ; ਪ੍ਰਭੂ।

**ਰਘੂਨਾਥ** : ਰਘੂ-ਵੰਸ਼ ਦੇ ਸੁਆਮੀ, ਸ੍ਰੀ ਰਾਮ ਚੰਦ੍ਰ; ਕਰਤਾਰ।

**ਰਘੂਨੰਦਨ**: ਵੇਖੋ ਰਘੂਨਾਥ।

**ਰਤਨਾਗਰ** : ਰਤਨਾਂ (ਗੁਣਾਂ) ਦਾ ਸਮੁੰਦਰ; ਪ੍ਰਭੂ।

**ਰਮਈਆ** : ਸਰਬਤ ਰਮਣ ਕਰਨ ਵਾਲਾ; ਪ੍ਰਭੂ।

**ਲਾਲਨ** : ਪਿਆਰਾ, ਪ੍ਰੀਤਮ; ਪ੍ਰਭੂ।